## ਕਬਿੱਤ

ਧਾੜ ਧਾੜ ਸੋਟਿਆਂ ਦੀ ਮਾਰ ਬੇ-ਸਹਾਰ ਕਰ
ਫੇਰ ਹੈਂਸਿਆਰੇ ਘੋੜੇ ਉਤੋਂ ਦੀ ਟਪਾਵੰਦੇ
ਕੁੱਟ ਕੁੱਟ ਮੁੰਞ ਵਾਂਗ ਹੱਡ ਬੰਦ ਤੋੜ ਸਾਰੇ
ਸੁੰਦਰ ਸਰੀਰ ਵਿਚ ਖ਼ਾਕ ਦੇ ਮਿਲਾਵੰਦੇ
ਆਸ਼ਕ ਆਜ਼ਾਦੀ ਵਾਲੇ, ਹੱਕ ਦੇ ਦੁਆਰੇ ਉਤੇ
ਬੂਟ ਦੀਆਂ ਠੋਕਰਾਂ ਨੇ ਸੀਨਿਆਂ 'ਚ ਖਾਵੰਦੇ
ਜ਼ੁਲਮ ਅਤੇ ਸਬਰ ਦੋਵੇਂ ਕੰਡੇ ਇਨਸਾਫ਼ ਦੇ 'ਤੇ
'ਸੀਤਲ' ਜੀ ਤੋਲ ਵੀਹਵੀਂ ਸਦੀ 'ਚ ਵਿਖਾਵੰਦੇ

ਇਹ ਸਿੱਖਾਂ ਦੇ ਸੱਤਿਆਗ੍ਰਹਿ ਦਾ ਇਕ ਨਮੂਨਾ ਹੈ। ਪਰ ਅਜੇ 'ਆਗੇ ਆਗੇ ਦੇਖੀਏ ਹੋਤਾ ਹੈ ਕਿਆ।' ਫੱਟੜਾਂ ਨੂੰ ਲਾਰੀਆਂ 'ਤੇ ਲੱਦ ਕੇ ਅੰਮ੍ਰਿਤਸਰ ਲਿਆਂਦਾ ਗਿਆ। ਤਿੰਨ ਦਿਨ ਏਥੇ ਭੁੱਖੇ ਤਿਹਾਏ ਬੰਦ ਰੱਖੇ ਗਏ। ਤਿੱਜੇ ਦਿਨ ਸਪੈਸ਼ਲ ਟਰੇਨ (ਖ਼ਾਸ ਉਚੇਰੀ ਗੱਡੀ) ਵਿਚ ਬੰਦ ਕਰ ਕੇ ਅਟਕ ਜੇਲ੍ਹ ਨੂੰ ਰਵਾਨਾ ਕਰ ਦਿੱਤੇ। ਸੌ ਮੀਲ 'ਤੇ ਗੱਡੀ ਇੰਜਨ ਬਦਲਦੀ, ਤਾਂ ਚੁਫੇਰੇ ਪੋਲੀਸ ਦਾ ਪਹਿਰਾ ਹੁੰਦਾ। ਅੰਦਰਲੇ ਕੈਦੀਆਂ ਤਕ ਕਿਸੇ ਨੂੰ ਪਹੁੰਚਣ ਨਾ ਦਿੱਤਾ ਜਾਂਦਾ।

ਓਧਰੋਂ ਓਸ ਅਸਥਾਨ ਉਤੇ, ਜਿੱਥੇ ਮੇਰੇ ਵਾਲੀ ਦੋ ਜਹਾਨ ਗੁਰੂ ਨਾਨਕ ਦਾਤਾ ਜੀ ਨੇ ਹਉਮੈਂ ਦੇ ਆਉਂਦੇ ਪਰਬਤ ਨੂੰ ਗਿਆਨ ਦੇ ਪੰਜੇ ਨਾਲ ਡੱਕਾ ਪਾਇਆ ਸੀ—ਭਾਵ, ਗੁਰਦੁਆਰਾ ਪੰਜਾ ਸਾਹਿਬ ਵਿਚ—ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ। ਕਿਸੇ ਸਿੱਖ ਨੇ ਇਹ ਸੁਨੇਹਾ ਆ ਦਿੱਤਾ।

## ਕਾਫ਼ੀ

ਅੰਮ੍ਰਿਤ ਵੇਲੇ 'ਧੁਰ ਕੀ ਬਾਣੀ'
ਪੜ੍ਹਦੇ ਸੀ ਚਿੱਤ ਲਾ ਕੇ
ਗੁਰੂ-ਬਾਗ਼ ਦੀ ਕਥਾ ਸੁਣਾਈ
ਕਿਸੇ ਪ੍ਰੇਮੀ ਆ ਕੇ
ਭੁੱਖੇ ਸਿੰਘ ਗੁਰੂ ਦੇ ਪਿਆਰੇ

ਗੱਡੀ ਵਿਚ ਚੜ੍ਹਾ ਕੇ
ਭੇਜ ਰਹੇ ਨੇ ਅਟਕ ਜੇਲ੍ਹ ਨੂੰ
ਦਰਸ਼ਨ ਕਰ ਲੌ ਜਾ ਕੇ

ਇਹ ਗੱਲ ਸੁਣੀ, ਤਾਂ ਸਾਰੀ ਸੰਗਤ ਵਿਚ ਸੱਨਾਟਾ ਛਾ ਗਿਆ! ਗੁਰੂ ਅਮਰਦਾਸ ਜੀ ਦਾ ਸੇਵਾ ਭਾਵ ਵਾਲਾ ਖ਼ੂਨ ਰਗਾਂ ਵਿਚ ਠਾਠਾਂ ਮਾਰ ਆਇਆ। ਸਰਦਾਰ ਪਰਤਾਪ ਸਿੰਘ ਜੀ ਤਾਂ ਆਪੇ ਤੋਂ ਬਾਹਰ ਹੋ ਗਏ। ਭਾਈ ਗੁਰਦਾਸ ਜੀ ਦੀ ਤੁਕ 'ਧ੍ਰਿਗ ਸੇਵਾ ਵਿਣ ਹੱਥ ਪੈਰ ਹੋਰ ਨਿਹਫਲ ਕਰਣੀ' ਪੜ੍ਹਦੇ ਹੋਏ ਉਹ ਉਠੇ ਤੇ ਕਹਿਣ ਲੱਗੇ

## ਬੈਂਤ

ਸੁਣ ਕੇ ਗੱਲ ਪਰਤਾਪ ਸਿੰਘ ਕਿਹਾ ਮੂੰਹੋਂ
ਮਨਾ ਮੇਰਿਆ ਉਠ ਤਿਆਰ ਹੋ ਜਾ
ਸਮਾਂ ਮਿਲੇ, ਨਾ ਮਿਲੇ, ਫਿਰ ਪਤਾ ਕੀ ਏ
ਲੱਗਾ ਸੇਵਾ ਦਾ ਪੁਰਬ, ਨਿਸਾਰ ਹੋ ਜਾ
ਮਤਾਂ ਸ਼ਮ੍ਹਾਂ ਉਸ਼ੇਰ ਦੀ ਗੁੱਲ ਹੋ ਜੈ
ਉਠ, ਪਰਵਾਨਿਆਂ ਵਿਚ ਸ਼ੁਮਾਰ ਹੋ ਜਾ
ਭੁੱਖੇ ਵੀਰਾਂ ਦੀ ਜਾਂ ਸੇਵਾ ਕਰ ਰੱਜ ਕੇ
ਭੁੱਖੇ ਇੰਜਨ ਦਾ ਜਾਂ ਫਿਰ ਸ਼ਕਾਰ ਹੋ ਜਾ

ਜਲ, ਦੁੱਧ, ਫਲ, ਪਦਾਰਥ, ਜੋ ਵੀ ਹੱਥ ਲੱਗਾ, ਵੀਰਾਂ ਦੀ ਸੇਵਾ ਵਾਸਤੇ ਲੈ ਕੇ ਸੰਗਤਾਂ ਤਿਆਰ ਹੋ ਗਈਆਂ। ਘਰ-ਘਰ, ਗਲੀ-ਗਲੀ ਵਿਚ ਖ਼ਬਰਾਂ ਹੋ ਗਈਆਂ। ਸੰਗਤਾਂ ਹੁੰਮ-ਹੁੰਮਾ ਕੇ ਕੱਠੀਆਂ ਹੋ ਗਈਆਂ। ਸਭ ਤੋਂ ਅੱਗੇ ਜਥੇਦਾਰ ਸਾਹਿਬ ਸੋਭ ਰਹੇ ਸਨ।

## ਕਲੀ

ਬਰਸੇ ਨੂਰ ਅੱਖਾਂ ਤੋਂ ਲਾਲੀ ਡਲ੍ਹਕੇ ਚਿਹਰੇ 'ਤੇ
ਉੱਠੇ ਭਾਈ ਜੀ ਗੁਰ ਚਰਨੀ ਸੀਸ ਝੁਕਾ ਕੇ
ਦਿੱਤਾ ਨਗਰ ਢੰਡੋਰਾ, ਸੰਗਤਾਂ ਕੱਠੀਆਂ ਹੋ ਗਈਆਂ

ਸਨਮੁਖ ਭਾਈ ਜੀ ਇਉਂ ਬੋਲੇ ਗੱਜ ਗਜਾਂ ਕੇ
ਜਿਸਨੂੰ ਪ੍ਰੇਮ ਖੇਲਣ ਦਾ ਚਾਉ ਸਿੱਖੀ ਮਾਰਗ 'ਤੇ
ਆਓ ਆਓ ਵੀਰੋ ਤਲੀ 'ਤੇ ਸੀਸ ਟਿਕਾਂ ਕੇ
ਭੁੱਖੇ ਸ਼ੇਰ ਅਟਕ ਨੂੰ ਗੱਡੀ ਦੇ ਵਿਚ ਜਾਂਦੇ ਨੇ
ਜਿਹੜੇ ਹੱਕਾਂ ਖ਼ਾਤਰ ਆਏ ਮਾਰਾਂ ਖਾ ਕੇ
ਜਿਹੜੇ ਰਾਂਝਣ ਬਣ ਕੇ ਤੁਰ ਪਏ ਹੀਰ ਆਜ਼ਾਦੀ ਦੇ
ਵਿਹੜੇ ਸਹਿਤੀ ਦੇ ਵਿਚ ਬਹਿਣਾ ਧੂਣੀ ਤਾ ਕੇ
ਚੱਲ ਕੇ ਗੁਰੂ ਬਾਗ਼ 'ਚੋਂ ਵਤਨ ਅਸਾਡੇ ਆ ਗਏ ਨੇ
ਚੱਲੋ, ਨੇਤਰ ਸਫਲੇ ਕਰ ਲਉ ਦਰਸ਼ਨ ਪਾ ਕੇ
ਕਰ ਲਉ ਸਫਲ ਕਮਾਈ ਭੇਟਾ ਕਰ ਕੁਝ ਵੀਰਾਂ ਦੀ
ਕਰ ਲਉ ਸਫਲ ਹੱਥਾਂ ਨੂੰ ਸੇਵਾ ਟਹਿਲ ਕਮਾਂ ਕੇ
ਸਾਡਾ ਅੰਨ-ਜਲ ਸਾਂਝਾ ਲਿਖਿਆ ਨਾਲ ਭਰਾਵਾਂ ਦੇ
'ਸੀਤਲ' ਛਕਾਂਗੇ ਪਹਿਲਾਂ ਉਹਨਾਂ ਤਾਈਂ ਛਕਾਂ ਕੇ

ਸ਼ਬਦ ਪੜ੍ਹਦੀਆਂ ਸੰਗਤਾਂ ਹਸਨ ਅਬਦਾਲ ਸਟੇਸ਼ਨ ਉੱਤੇ ਜਾ ਪੁੱਜੀਆਂ। ਪੁਛਣ 'ਤੇ ਸਟੇਸ਼ਨ ਮਾਸਟਰ ਨੇ ਜਵਾਬ ਦਿੱਤਾ, ਕਿ ਏਥੇ ਗੱਡੀ ਖਲੀ ਨਹੀਂ ਹੋਵੇਗੀ। ਇਹ ਸੁਣ ਕੇ (ਜਥੇਦਾਰ ਸੰਗਤ) ਸਰਦਾਰ ਕਰਮ ਸਿੰਘ ਜੀ ਸਟੇਸ਼ਨ ਮਾਸਟਰ ਨੂੰ ਇਉਂ ਕਹਿੰਦੇ ਹਨ :

## ✓ ਕੋਰੜਾ

ਜਥੇਦਾਰ ਬੋਲ ਬਾਬੂ ਨੂੰ ਸੁਣਾਵੰਦਾ
ਸਾਰਾ ਹੈ ਹਵਾਲ ਖੋਲ੍ਹ ਕੇ ਬਤਾਵੰਦਾ
ਸੰਗਤਾਂ ਦੇ ਤਪੇ ਦਿਲਾਂ ਤਾਈਂ ਠਾਰ ਦੇ
ਪੰਦਰਾਂ ਮਿੰਟ ਗੱਡੀ ਨੂੰ ਖਲ੍ਹਾਰ ਦੇ
ਭੁੱਖੇ ਸਾਡੇ ਵੀਰ ਭੋਜਨ ਛਕਾਂ ਲਈਏ
ਸੇਵਾ ਕਰ ਦਿਲਾਂ ਦੀ ਸੱਧਰ ਲਾਹ ਲਈਏ
ਤਾਂਘੀ ਸਾਡੇ ਨੈਣ ਉਹਨਾਂ ਦੇ ਦੀਦਾਰ ਦੇ
ਪੰਦਰਾਂ ਮਿੰਟ ਗੱਡੀ ਨੂੰ ਖਲ੍ਹਾਰ ਦੇ

ਹੋਊ ਹਰਜਾਨਾ, ਸੋਈ ਝੱਲ ਲਵਾਂਗੇ
ਉਤੋਂ ਜਿਹੜਾ ਆਖੂ ਕੁਛ, ਠੱਲ੍ਹ ਲਵਾਂਗੇ
ਗਾਡ ਸਾਹਿਬ ਤਾਈਂ ਸਾਡੇ ਵੱਲੋਂ ਤਾਰ ਦੇ
ਪੰਦਰਾਂ ਮਿੰਨਟ ਗੱਡੀ ਨੂੰ ਖਲ੍ਹਾਰ ਦੇ
ਖ਼ਾਲਸੇ ਦਾ ਜੋਸ਼ ਨਹੀਂਗਾ ਰਹਿਣਾ ਠੱਲ੍ਹਿਆ
ਵੀਰਾਂ ਵਾਲਾ ਦੁੱਖ ਜਾਵੰਦਾ ਨਹੀਂ ਝੱਲਿਆ
'ਸੀਤਲ' ਹਾਂ ਪਹਿਲਾਂ ਬੇਨਤੀ ਗੁਜ਼ਾਰਦੇ
ਪੰਦਰਾਂ ਮਿੰਨਟ ਗੱਡੀ ਨੂੰ ਖਲ੍ਹਾਰ ਦੇ

ਖ਼ਾਲਸੇ ਦਾ ਜੋਸ਼ ਵੇਖ ਕੇ, ਸਟੇਸ਼ਨ ਮਾਸਟਰ ਨੇ ਜ਼ਰਾ ਨਮਰਤਾ ਨਾਲ ਕਿਹਾ: "ਸਿੰਘ ਸਾਹਿਬ ਜੀ! ਜੇ ਮੈਂ ਕਰ ਸਕਦਾ ਹੁੰਦਾ, ਤਾਂ ਜ਼ਰੂਰ ਆਪਣੇ ਭਰਾਵਾਂ ਦੀ ਸੇਵਾ ਕਰਦਾ, ਪਰ ਮੈਂ ਪਰਾਏ ਵੱਸ ਹਾਂ। ਨਿਰਾ ਗ਼ੁਲਾਮ ਹੀ ਨਹੀਂ, ਗ਼ੁਲਾਮਾਂ ਦਾ ਵੀ ਗ਼ੁਲਾਮ ਹਾਂ। ਤੇ *ਗ਼ੁਲਾਮ ਦੀ ਵੀ ਕੋਈ ਜ਼ਿੰਦਗੀ ਹੁੰਦੀ ਏ? ਮੇਰੇ ਮਾਲਕਾਂ ਦਾ ਹੁਕਮ ਹੈ, ਕਿ ਏਥੇ ਗੱਡੀ ਨਾ ਖਲੀ ਹੋਵੇ।"

ਸਰਦਾਰ ਕਰਮ ਸਿੰਘ ਨੇ ਅੱਗੋਂ ਸਿੱਖੀ ਜੋਸ਼ ਵਿਚ ਆ ਕੇ ਕਿਹਾ, "ਜੇ ਤੈਨੂੰ ਤੇਰੇ ਮਾਲਕਾਂ ਦਾ ਹੁਕਮ ਹੈ, ਕਿ ਏਥੇ ਗੱਡੀ ਨਾ ਖਲੀ ਹੋਵੇ, ਤਾਂ ਸਾਨੂੰ ਸਾਡੇ ਅਰਸ਼ੀ ਦਾਤੇ ਦਾ ਹੁਕਮ ਹੈ, ਕਿ ਗੱਡੀ ਖਲੀ ਕਰ ਦੇਈਏ।"

ਨਿਰਾ ਕਹਿਣ ਨਹੀਂ, ਕਰਨ ਵੀ ਜਾਣਦੇ ਹਾਂ
ਫੜ੍ਹਾਂ ਫੋਕੀਆਂ ਖ਼ਾਲਸੇ ਮਾਰਦੇ ਨਹੀਂ
ਪੁੱਤਰ ਦਸਮ ਦੇ, ਵੀਰ ਹਾਂ ਦੀਪ ਸਿੰਘ ਦੇ
ਲੱਥੇ ਸੀਸ 'ਤੇ ਵੀ ਤੇਗੋਂ ਹਾਰਦੇ ਨਹੀਂ
ਰੁਲੂ ਰੇਤ ਅੰਦਰ ਟੁਕੜੇ ਹੋ ਭਾਵੇਂ
ਕਣੀ ਇਕ ਵੀ ਹੀਰੇ ਦੀ ਦਮਕਦੀ ਰਹੂ
ਜਦ ਤਕ ਚੰਦ ਸੂਰਜ ਦੋਵੇਂ ਕਾਇਮ ਸੀਤਲ
ਸ਼ਾਨ ਖ਼ਾਲਸੇ ਦੀ ਸਦਾ ਚਮਕਦੀ ਰਹੂ+

---

* ਗ਼ੁਲਾਮੀ ਦੇ ਬਰਖ਼ਿਲਾਫ ਤੜਫ਼ਾਂ ਦੇਣ ਵਾਲੀਆਂ ਕਵਿਤਾਵਾਂ ਪੜ੍ਹਨਾ ਚਾਹੋ, ਤਾਂ 'ਸੀਤਲ' ਜੀ ਦੇ 'ਵਹਿੰਦੇ ਹੰਝੂ' ਤੇ 'ਸੱਜਰੇ ਹੰਝੂ' ਪੜ੍ਹੋ।

+ ਪੂਰੀ ਕਵਿਤਾ, 'ਵਹਿੰਦੇ ਹੰਝੂ' ਵਿਚ ਵੇਖੋ।

ਜਥੇਦਾਰ ਕਰਮ ਸਿੰਘ ਜੀ ਸੰਗਤਾਂ ਵੱਲੇ ਸਨਮੁਖ ਹੋ ਕੇ ਕਹਿਣ ਲੱਗੇ,"ਖ਼ਾਲਸਾ ਜੀ! ਹੁਣ ਵੇਲਾ ਹੈ, ਕਿ ਅਸੀਂ ਆਪਣੇ ਵੱਡੇ ਵੱਡੇਰਿਆਂ ਦੇ ਕਾਰਨਾਮਿਆਂ ਨੂੰ ਇਕ ਵਾਰ ਫਿਰ ਜ਼ਿੰਦਾ ਕਰ ਦੇਈਏ। ਜਿਸ ਗੁਰੂ ਨੇ ਸਾਡੇ ਵਾਸਤੇ ਪਿਤਾ ਕੁਰਬਾਨ ਕਰ ਦਿੱਤਾ, ਚਾਰੇ ਸਾਹਿਬਜ਼ਾਦੇ ਵਾਰ ਦਿੱਤੇ, ਬਿਰਧ ਮਾਤਾ ਜੀ ਨੂੰ ਕੁਰਬਾਨ ਕਰਾ ਦਿੱਤਾ, ਉਸ ਗੁਰੂ ਤੇ ਸਿੱਖੀ ਦੀ ਸ਼ਾਨ ਨੂੰ ਕਾਇਮ ਰੱਖਣ ਲਈ, ਅੱਜ ਆਪਾ ਵਾਰ ਦਿਹੋ। ਇਤਿਹਾਸ ਆਪਣੇ ਆਪ ਨੂੰ ਦੁਹਰਾਉਂਦਾ ਰਹਿੰਦਾ ਹੈ। ਆਓ, ਆਪਾਂ ਵੀ ਆਪਣੇ ਬਜ਼ੁਰਗਾਂ ਦੀ ਕੀਰਤੀ ਨੂੰ ਦੁਹਰਾ ਵਿਖਾਈਏ।"

## ਵਾਰ

ਲੀਕ ਖਿੱਚ ਕੇ ਜਥੇਦਾਰ ਆਖਦਾ
ਸਿੰਘੋ! ਅੰਮ੍ਰਿਤ ਦਾ ਬਲ ਦਿਖਲਾਓ
ਚਾ ਜਿਨ੍ਹਾਂ ਨੂੰ ਸ਼ਹੀਦੀਆਂ ਪਾਉਣ ਦਾ
ਸਿਰ ਧਰ ਕੇ ਤਲੀ 'ਤੇ ਆਓ
ਏਥੇ ਟਾਕਰਾ ਸਬਰ ਤੇ ਪਾਪ ਦਾ
ਮਨੀ ਸਿੰਘ ਜਿਹਾ ਹੌਸਲਾ ਵਿਖਾਓ
ਡੱਕਾ ਆਉਂਦੇ ਇੰਜਨ ਨੂੰ ਪਾ ਦਿਓ
ਗੱਡੀ ਸਾਮ੍ਹਣੇ ਛਾਤੀਆਂ ਡਾਹੋ
ਤਾਰੂ ਸਿੰਘ ਵਾਂਗ ਖੋਪਰੀ ਲੁਹਾਉਣ ਨੂੰ
ਲੀਹ ਰੇਲ ਦੀ 'ਤੇ ਚੌਂਕੜੇ ਲਾਓ
ਰੱਤ ਡੁਹਲ ਕੇ ਗੱਡੀ ਨੂੰ ਠੱਲ੍ਹ ਲਓ
ਬਣੋ ਸੂਰਮੇਂ ਸ਼ਹੀਦੀਆਂ ਪਾਓ
'ਸੀਤਲ' ਨੇਕੀਆਂ ਦੇ ਗੀਤ ਲੋਕੀਂ ਗਾਉਣਗੇ
ਯਾਦਗਾਰ ਪਿੱਛੇ ਛੱਡ ਕੋਈ ਜਾਓ

ਬੱਸ ਫਿਰ ਕੀ ਸੀ? ਜਥੇਦਾਰ ਦਾ ਹੁਕਮ ਸੁਣਦਿਆਂ ਸੰਗਤਾਂ ਰੇਲ ਦੀਆਂ ਪਟੜੀਆਂ ਮੱਲ ਖਲੋਤੀਆਂ। ਸਭ ਤੋਂ ਅੱਗੇ ਸ. ਕਰਮ ਸਿੰਘ ਤੇ ਸ. ਪਰਤਾਪ

ਸਿੰਘ ਖਲੋ ਤੇ ਮਗਰ ਸਭ ਸੰਗਤਾਂ। ਮੋਹਰਲੀਆਂ ਪਾਲਾਂ ਵਿਚ ਇਕ ਨੌਜਵਾਨ ਬੀਬੀ, ਵੀਹ-ਇੱਕੀ ਸਾਲ ਦੀ ਉਮਰ, ਕੁਛੜ ਪੰਜ-ਛੇ ਮਹੀਨੇ ਦਾ ਬੱਚਾ, ਆ ਖਲੀ। ਇਕ ਬਿਰਧ ਬਾਬੇ ਦੀ ਨਿਗ੍ਹਾ ਉਸ ਬੱਚੇ 'ਤੇ ਪਈ। ਉਹਦੇ ਦਿਲ ਵਿਚ ਖ਼ਿਆਲ ਆਇਆ, 'ਅਸੀਂ ਸਾਰੇ ਕੁਰਬਾਨ ਹੋ ਜਈਏ, ਤਾਂ ਪਰਵਾਹ ਨਹੀਂ, ਪਰ ਇਹ ਮਾਸੂਮ ਬੱਚਾ ਬਚ ਜਾਵੇ, ਤਾਂ ਮੈਂ ਸਮਝਾਂਗਾ, ਕਿ ਮੇਰੀ ਕੁਰਬਾਨੀ ਸਫਲ ਹੈ।' ਉਸ ਨੇ ਬੀਬੀ ਨੂੰ ਕਿਹਾ, "ਐ ਬੀਬੀ ਧੀ, ਐ ਨੇਕ ਬੱਚੀਏ! ਜੇ ਤੈਨੂੰ ਪ੍ਰੇਮ ਖੇਲਣ ਦਾ ਚੱਾ ਚੜ੍ਹਿਆ ਏ, ਜੇ ਤੂੰ ਸ਼ਹੀਦੀ ਬਾਟਾ ਛਕਣ ਵਾਸਤੇ ਤਿਆਰ ਹੈਂ, ਤਾਂ ਜੀ ਸਦਕੇ, ਪਰ ਇਸ ਬੱਚੇ 'ਤੇ ਤਰਸ ਕਰ, ਇਸ ਅੱਧ ਖਿੜੇ ਫੁੱਲ ਨੂੰ ਮੌਤ ਦੇ ਮੂੰਹ ਨਾ ਦੇਹ। ਇਸ ਨੂੰ ਲਾਈਨ ਤੋਂ ਪਾਸੇ ਬਿਠੱਾ ਦੇਹ।"

ਬੀਬੀ ਨੇ ਜਵਾਬ ਦਿੱਤਾ, "ਬਾਬਾ ਜੀ, ਮੈਨੂੰ ਇਸ ਬੱਚੇ 'ਤੇ ਤਰਸ ਆਇਆ ਹੈ, ਤਾਹੀਏਂ ਤਾਂ ਮੈਂ ਏਸ ਨੂੰ ਨਾਲ ਚੁਕ ਲਿਆਈ ਆਂ। ਮਾਂ ਦਾ ਦਿਲ ਪਿਆਰ ਦਾ ਸੋਮਾ ਹੈ। ਬੱਚਾ ਸਧਰਾਈਆਂ ਅੱਖਾਂ ਨਾਲ ਮਾਂ ਵੱਲ ਵੇਖੇ, ਤਾਂ ਮਾਂ ਮੂੰਹ ਦੀ ਗਰਾਹੀ ਬੱਚੇ ਦੇ ਮੂੰਹ ਵਿਚ ਦੇ ਦੇਂਦੀ ਏ। ਮੈਂ ਕਿਵੇਂ ਕੋਰੀ ਮਾਂ ਬਣ ਜਾਵਾਂ, ਕਿ ਮੇਰਾ ਬੱਚਾ ਬਿੱਟ ਬਿੱਟ ਤਕਦਾ ਈ ਰਹਿ ਜਾਵੇ, ਤੇ ਮੈਂ ਇਕੱਲੀ ਸ਼ਹੀਦੀ ਬਾਟਾ ਛਕ ਜਾਵਾਂ। ਨਾਲੇ ਮੈਂ ਨਹੀਂ ਚਾਹੁੰਦੀ, ਕਿ ਮੇਰੇ ਸ਼ਹੀਦ ਹੋਣ ਪਿਛੋਂ, ਮੇਰਾ ਲਾਡਲਾ ਲਾਲ, ਸ਼ਰੀਕਣੀਆਂ ਦੀਆਂ ਢੋਲੀਆਂ ਖਾ ਕੇ, ਤੇ ਕੁਸੰਗੀਆਂ ਦੀ ਸੰਗਤ ਬਹਿ ਕੇ, ਸਿੱਖੀਓਂ ਖ਼ਾਰਜ ਹੋ ਜਾਵੇ। ਮੇਰੀ ਚਾਹ ਹੈ, ਕਿ ਮੇਰਾ ਲਾਲ, ਮੇਰੇ ਨਾਲ ਸ਼ਹੀਦ ਹੋਵੇ ਤੇ ਗੁਰੂ ਨਾਨਕ ਮਹਾਰਾਜ ਦੀ ਗੋਦੀ ਵਿਚ ਜਾ ਵੱਸੇ।"

ਸਵੇਰ ਦੇ ਦਸ ਵੱਜੇ ਸਨ। ਮੰਗਲਵਾਰ, ਪੰਦਰਾਂ ਕੱਤਕ, ਸੰਮਤ ੧੯੭੯ ਬਿ. ਮੁਤਾਬਕ ੩੧ ਅਕਤੂਬਰ, ੧੯੨੨ ਈ. ਨੂੰ ਓਧਰੋਂ 'ਸ਼ਾਂ ਸ਼ਾਂ' ਕਰਦੀ ਗੱਡੀ ਆ ਰਹੀ ਸੀ। ਓਧਰੋਂ ਗੁਰੂ ਦੇ ਲਾਲ ਡਾਹ ਕੇ ਆਪਣੀਆਂ ਛਾਤੀਆਂ, ਡੁਹਲ ਕੇ ਆਪਣੀ ਰੱਤ, ਆਉਂਦੇ ਇੰਜਨ ਨੂੰ ਡੱਕਾ ਪਾ ਕੇ ਵਿਖਾਉਣ ਵਾਸਤੇ ਖਲੋ ਸਨ।

## ਗੱਡੀ

ਗੱਡੀ ਭਰਕੇ ਸਪੈਸ਼ਲ ਤੋਰੀ
ਅੰਮ੍ਰਿਤਸਰ ਸ਼ਹਿਰ ਤੋਂ
ਜੀਹਦੇ ਵਿਚ ਸੀ ਪੈਨਸ਼ਨੀ ਸਾਰੇ
ਕੈਦ ਕੀਤੇ ਗੁਰੂ ਬਾਗ਼ 'ਚੋਂ

ਜਥੇਦਾਰ ਸੀ ਅਮਰ ਸਿੰਘ ਸੂਰਾ
ਮੀਤ ਆਗੂ ਲਾਲ ਸਿੰਘ ਜੀ
ਗੱਡੀ ਚੱਲਦੀ ਹਵਾ ਨਾਲ ਜ਼ਿਦ ਕੇ
ਲੰਘ ਜਾਂਦੀ ਟੇਸ਼ਨ ਤੋਂ
ਭੁੱਖੇ ਸਿੰਘ ਸੀ ਜਥੇ ਦੇ ਸਾਰੇ
ਜਿਨ੍ਹਾਂ ਨੇ 'ਅਟਕ' ਪੁੱਜਣਾ
ਪੰਜਾ ਸਾਹਿਬ ਦੀ ਸੰਗਤ ਨੇ ਸੁਣਿਆਂ
ਸੇਵਾ ਦਾ ਪਰੇਮ ਜਾਗਿਆ
ਦੁੱਧ, ਫਲ ਕਈ ਪਦਾਰਥ ਲੈ ਕੇ
ਪੁਜ ਗਏ ਟੇਸ਼ਨ 'ਤੇ
ਜਥੇਦਾਰ ਨੇ ਬੇਨਤੀ ਕੀਤੀ
ਕੋਲ ਜਾ ਕੇ ਬਾਬੂ ਸਾਹਿਬ ਦੇ
ਗੱਡੀ ਪੰਦਰਾਂ ਮਿੰਨਟ ਡੱਕ ਦੇਵੋ
ਖ਼ਾਲਸੇ ਨੇ ਜਲ ਛਕਣਾ
ਬਾਬੂ ਇਕ ਨਾ ਮੰਨੀ ਸਿੰਘ ਸਾਹਿਬ ਦੀ
ਤੋੜ ਕੇ ਜਵਾਬ ਦੇ ਦਿੱਤਾ
ਸਿੰਘ ਕਰ ਅਰਦਾਸ ਖਲੋ ਗਏ
ਰੇਲ ਵਾਲੀ ਲੀਹ ਮੱਲ ਕੇ
ਵੇਲਾ ਹੋ ਗਿਆ ਬਦਲ ਗਏ ਕਾਂਟੇ
ਗੱਡੀ ਆਈ 'ਸ਼ਾਂ' ਕਰਕੇ
ਗੱਡੀ ਸਾਮ੍ਹਣੇ ਛਾਤੀਆਂ ਡਾਹੀਆਂ
ਗੁਰੂ ਦੇ ਦੁਲਾਰਿਆਂ ਨੇ
ਪਹੀਏ ਲੰਘ ਗਏ ਇੰਜਨ ਦੇ ਸਾਰੇ
ਸੂਰਿਆਂ ਦੀ ਦਿਹ ਪੀੜ ਕੇ
ਲੱਗ ਗਈਆਂ ਨੇ ਬਰੇਕਾਂ ਆਪੇ
ਗਾੜ੍ਹੀ ਰੱਤ ਖ਼ਾਲਸੇ ਦੀ
ਲਹੂ ਮਿੱਝ ਦੇ ਖੁਭਣ ਵਿਚ ਖੁਭ ਕੇ
ਟੇਸ਼ਨ 'ਤੇ ਗੱਡੀ ਰੁਕ ਗਈ

ਦੰਗ ਰਹਿ ਗਏ ਰੇਲ ਦੇ ਅਫ਼ਸਰ
ਖ਼ਾਲਸੇ ਦੀ ਕਾਰ ਵੇਖ ਕੇ
ਸੇਵਾ ਵਾਲਿਆਂ ਨੇ ਝੁਰਮਟ ਪਾਇਆ
ਰੇਲ ਦੀਆਂ ਬਾਰੀਆਂ 'ਤੇ
ਦੁੱਧ, ਫਲ ਕਈ ਪਦਾਰਥ ਮੇਵੇ
ਭੇਟਾ ਕੀਤੇ ਕੈਦੀਆਂ ਦੀ
ਏਨੇ ਚਿਰ ਨੂੰ ਕਰਮ ਸਿੰਘ ਤਾਈਂ
ਚੁੱਕ ਕੇ ਲਿਆਈਆਂ ਸੰਗਤਾਂ
ਸਿੰਘ ਆਣ ਕੇ ਦੀਦਾਰੇ ਕੀਤੇ
ਜੇਲ੍ਹ ਜਾਣ ਵਾਲਿਆਂ ਦੇ
ਫ਼ਤਹਿ ਆਖ਼ਰੀ ਕਰਮ ਸਿੰਘ ਬੋਲੀ
ਓਧਰੋਂ ਸਵਾਸ ਮੁਕ ਗਏ
ਦੂਜਾ ਭਾਈ ਪਰਤਾਪ ਸਿੰਘ ਸੂਰਾ
ਜੀਹਨੇ ਬਾਹੀ ਜਥੇਦਾਰ ਦੀ
ਮੱਲ ਲਈ। ਮੱਲ ਲਈ!
ਖ਼ਾਲਸੇ ਨੇ ਰੱਤ ਡੋਲ ਕੇ ਗੱਡੀ ਠੱਲ੍ਹ ਲਈ
ਇਹ ਹੈ ਸਿੱਖਾਂ ਦਾ ਸੱਤਿਆਗ੍ਰਹਿ।

"ਚੜ੍ਹਾ ਦੋ ਇਨ ਕੋ ਸੂਲੀ ਪਹਿ ਤੋ ਭੀ ਹੱਕ ਹੱਕ ਸੁਨਾਤੇ ਹੈਂ,
ਜੋ ਆਸ਼ਕ ਹੈਂ, ਵੁਹ ਸਰਸ਼ਾਰੇ ਮੈ-ਇ ਮਨਸੂਰ ਰਹਿਤੇ ਹੈਂ।"

ਡੇਢ ਘੰਟਾ ਗੱਡੀ ਖਲੀ ਰਹੀ। ਅੰਦਰਲੇ ਕੈਦੀਆਂ ਨੂੰ ਭੋਜਨ ਪਦਾਰਥ ਵਰਤਾਏ ਗਏ। ਸਭ ਪੋਲੀਸ ਹੈਰਾਨ ਹੋ ਕੇ ਪਿਛੇ ਹਟੀ ਖਲੀ ਸੀ। ਅੰਤ ਜਥੇਦਾਰ ਦਾ ਹੁਕਮ ਹੋਇਆ, ਸੰਗਤਾਂ ਲਾਈਨ ਤੋਂ ਪਾਸੇ ਹੱਟੀਆਂ, ਤਾਂ ਗੱਡੀ ਅੱਗੇ ਗਈ। ਏਸ ਸਾਕੇ ਵਿਚ ਦੋ ਸਿੰਘ (ਕਰਮ ਸਿੰਘ ਤੇ ਪਰਤਾਪ ਸਿੰਘ) ਸ਼ਹੀਦ ਹੋਏ, ਤੇ ਹੇਠ ਲਿਖੇ ਛੇ ਸਿੰਘ ਫੱਟੜ ਹੋਏ :-

੧. ਸ. ਗੰਗਾ ਸਿੰਘ ਜੀ, ਪਿੰਡ ਮਜਾਹ, ਜ਼ਿਲ੍ਹਾ ਅਟਕ।
੨. ਸ. ਚਰਨ ਸਿੰਘ ਜੀ, ਪਿੰਡ ਮਜਾਹ, ਜ਼ਿਲ੍ਹਾ ਅਟਕ।
੩. ਸ. ਨਿਹਾਲ ਸਿੰਘ ਜੀ, ਪਿੰਡ ਲਾਲ ਪੁਰਾ (ਢੋਟੀਆਂ) ਜ਼ਿਲ੍ਹਾ ਅੰਮ੍ਰਿਤਸਰ।
੪. ਸ. ਭਾਗ ਸਿੰਘ ਜੀ ਹਲਵਾਈ, ਪੰਜਾ ਸਾਹਿਬ (ਅਸਲੀ ਪਿੰਡ ਪੜਿਆਲ, ਜ਼ਿਲ੍ਹਾ ਕੈਮਲਪੁਰ)

੫. ਸ. ਫ਼ਕੀਰ ਸਿੰਘ ਜੀ, ਪੰਜਾ ਸਾਹਿਬ।
੬. ਸ. ਕਲਿਆਨ ਸਿੰਘ ਜੀ, ਪਿੰਡ ਮਹਿਤਾਈ; ਜ਼ਿਲਾ ਮੁਜ਼ੱਫ਼ਰਾਬਾਦ (ਕਸ਼ਮੀਰ)

ਹੁਣ ਦੋਹਾਂ ਸ਼ਹੀਦ ਸਿੰਘਾਂ ਬਾਬਤ ਥੋੜ੍ਹਾ ਥੋੜ੍ਹਾ ਲਿਖਦੇ ਹਾਂ।

# ਸ. ਪਰਤਾਪ ਸਿੰਘ ਜੀ ਸ਼ਹੀਦ

ਆਪ ਨੱਗਰ ਅਕਾਲਗੜ੍ਹ, ਜ਼ਿਲ੍ਹਾ ਗੁਜਰਾਂਵਾਲਾ ਦੇ ਰਹਿਣ ਵਾਲੇ ਸਨ। ਰਾਜਪੂਤ ਬਰਾਦਰੀ ਦੀ ਕਰਵੜ ਗੋਤ ਵਿਖੇ ੧੫ ਚੇਤ, ਥਿੱਤ ਅਸ਼ਟਮੀ ੧੯੫੬ ਬਿ. ਨੂੰ ਪਿਤਾ ਸ. ਸਰੂਪ ਸਿੰਘ ਜੀ ਸਰਾਫ਼ ਤੇ ਮਾਤਾ ਪ੍ਰੇਮ ਕੌਰ ਜੀ ਦੇ ਘਰ ਜਨਮ ਹੋਇਆ। ਆਪ ਜੀ ਦੀ ਧਰਮ ਪਤਨੀ ਬੀਬੀ ਹਰਨਾਮ ਕੌਰ, ਸ. ਕਪੂਰ ਸਿੰਘ ਜੀ (ਨੱਗਰ ਲੋਹੀਆਂ, ਜ਼ਿਲ੍ਹਾ ਗੁਜਰਾਂਵਾਲਾ) ਦੀ ਸਪੁੱਤਰੀ ਸੀ। ਸ਼ਹੀਦ ਜੀ ਦੇ ਘਰ ਇਕ ਲੜਕੀ ਤੇ ਇਕ ਲੜਕਾ (ਤਰਲੋਕ ਸਿੰਘ) ਹੋਏ। ਲੜਕਾ ਪਿਤਾ ਦੀ ਸ਼ਹੀਦੀ ਤੋਂ ਛੇ ਕੁ ਮਹੀਨੇ ਪਹਿਲਾਂ ਹੀ ਚਲਾਣਾ ਕਰ ਗਿਆ ਤੇ ਲੜਕੀ ਅਜੇ ਤਕ ਹੈ।

ਸ. ਪਰਤਾਪ ਸਿੰਘ ਜੀ ਪਹਿਲਾਂ ਛੇ ਸੱਤ ਮਹੀਨੇ ਭਲਵਾਲ ਸਕੂਲ ਵਿਚ ਮਾਸਟਰ ਰਹੇ, ਫਿਰ ਕਰਾਚੀ ਆੜ੍ਹਤ ਦੀ ਦੁਕਾਨ 'ਤੇ ਜਾ ਰਹੇ। ਏਥੇ ਆਪ ਜੀ ਨੇ ਅੰਮ੍ਰਿਤ ਛਕਿਆ। ਫਿਰ ਆਪ ਫ਼ੌਜੀ ਦਫ਼ਤਰ ਵਿਚ ਸ਼ਿਮਲੇ ਜਾ ਲੱਗੇ। ਏਥੋਂ ਰਾਵਲਪਿੰਡੀ ਤਬਦੀਲੀ ਹੋ ਗਈ। ਇਹਨੀਂ ਦਿਨੀਂ ਨਨਕਾਣਾ ਸਾਹਿਬ ਦਾ ਸਾਕਾ ਹੋਇਆ। ਸ਼੍ਰੋਮਣੀ ਕਮੇਟੀ ਦਾ ਹੁਕਮ ਹੋਇਆ, ਕਿ ਸਭ ਕਾਲੇ ਦਸਤਾਰੇ ਸਜਾ ਲਓ। ਆਪ ਕਾਲੀ ਪੱਗ ਬੰਨ੍ਹ ਕੇ ਦਫ਼ਤਰ ਚਲੇ ਗਏ। ਅਫ਼ਸਰ ਨੇ ਕਾਲੀ ਪੱਗ ਲਾਹੁਣ ਵਾਸਤੇ ਕਿਹਾ, ਤਾਂ ਆਪ ਨੇ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ।

ਸਾਕੇ ਦੇ ਸਮੇਂ ਆਪ ਗੁਰਦੁਆਰਾ ਪੰਜਾ ਸਾਹਿਬ ਦੇ ਮੈਨੇਜਰ ਸਨ। ਸ਼ਹੀਦੀ ਵੇਲੇ ਆਪ ਦੀ ਉਮਰ ੨੩ ਸਾਲ, ੭ ਮਹੀਨੇ, ੧ ਦਿਨ ਸੀ।

# ਸ. ਕਰਮ ਸਿੰਘ ਜੀ ਸ਼ਹੀਦ

ਆਪ ਗੁਰਦੁਆਰਾ ਕੇਸਗੜ੍ਹ ਸਾਹਿਬ (ਅਨੰਦਪੁਰ) ਦੇ ਜੱਦੀ ਮਹੰਤ ਸਨ। ਆਪ ਜੀ ਦਾ ਜਨਮ ਵੀਰਵਾਰ, ੧ ਮਾਘ, ੧੯੪੨ ਬਿ. ਨੂੰ ਪਿਤਾ ਭਾਈ ਸਾਹਿਬ ਭਾਈ ਭਗਵਾਨ ਸਿੰਘ ਜੀ ਮਹੰਤ ਤੇ ਮਾਤਾ ਰੂਪ ਕੌਰ ਜੀ ਦੇ ਘਰ

ਹੋਇਆ। ਆਪ ਜੀ ਦਾ ਪਹਿਲਾ ਨਾਮ ਸੰਤ ਸਿੰਘ ਸੀ। ਹਜ਼ੂਰ ਸਾਹਿਬ ਤੋਂ ਅੰਮ੍ਰਿਤ ਛਕਣ 'ਤੇ ਸ. ਕਰਮ ਸਿੰਘ ਨਾਮ ਪ੍ਰਸਿਧ ਹੋਇਆ। ਆਪ ਟਾਂਕ-ਛੱਤਰੀ ਬਰਾਦਰੀ ਵਿਚੋਂ ਸਨ।

ਸ. ਭਗਵਾਨ ਸਿੰਘ ਜੀ ਗੁਰਪੁਰੀ ਸਿਧਾਰੇ, ਤਾਂ ਕਰਮ ਸਿੰਘ ਜੀ ਗੁ: ਕੇਸਗੜ੍ਹ ਸਾਹਿਬ ਦੇ ਮਹੰਤ ਬਣੇ। ਅਕਾਲੀ ਲਹਿਰ ਚੱਲੀ, ਤਾਂ ਆਪ ਨੇ ਜੱਦੀ ਮਹੰਤੀ ਤੋਂ ਅਸਤੀਫ਼ਾ ਦੇ ਕੇ ਗੁਰਦੁਆਰਾ ਪੰਥ ਦੇ ਹਵਾਲੇ ਕਰ ਦਿੱਤਾ। ਆਪ ਗੁਰੂ ਕੇ ਬਾਗ਼ ਦੇ ਫੱਟੜਾਂ ਦੀ ਸੇਵਾ ਵਿਚ ਆ ਰੁੱਝੇ। ਸਾਕੇ ਤੋਂ ਕੁਝ ਦਿਨ ਪਹਿਲਾਂ ਆਪ ਪੰਜਾ ਸਾਹਿਬ ਦਰਸ਼ਨ ਵਾਸਤੇ ਆਏ ਹੋਏ ਸਨ। ਸਾਕੇ ਵਾਲੇ ਦਿਨ ਆਪ ਜੀ ਦੀ ਉਮਰ ੩੬ ਸਾਲ, ੯ ਮਹੀਨੇ, ੧੫ ਦਿਨ ਸੀ।

ਵਾਹਿਗੁਰੂ ਜੀ ਕਾ ਖ਼ਾਲਸਾ।

ਵਾਹਿਗੁਰੂ ਜੀ ਕੀ ਫ਼ਤਹਿ।

ਪ੍ਰਸੰਗ ਲਿਖਿਆ, ੫-੧-੩੬ ਈ.

# ਵਾਰ

# ਸ਼ਹੀਦ ਕੇਵਲ ਸਿੰਘ

ਵੀਹ-ਇੱਕੀ ਸਾਲ ਦਾ ਜਵਾਨ ਸਿਪਾਹੀ ਸ. ਕੇਵਲ ਸਿੰਘ ਪਿੰਡ ਕੋਟਲੀ ਥਾਨ ਸਿੰਘ (ਜ਼ਿਲ੍ਹਾ ਜਲੰਧਰ) ਦਾ ਰਹਿਣ ਵਾਲਾ ਸੀ। ਨੀਫ਼ਾ ਵਿਚ ਉਹ ਆਪਣੇ ਥੋੜ੍ਹੇ ਜੇਹੇ ਸਾਥੀਆਂ ਸਣੇ 'ਵਾਲੌਂਗਾ' ਚੌਕੀ ਦੀ ਰਾਖੀ ਕਰ ਰਿਹਾ ਸੀ। ਉਹਨਾਂ ਨਾਲੋਂ ਕੋਈ ਗੁਣਾਂ ਵਧੇਰੇ ਚੀਨੇ ਉਹਨਾਂ ਉੱਤੇ ਆ ਪਏ। ਮਰਦਾਂ ਨੇ ਹੌਸਲਾ ਨਹੀਂ ਹਾਰਿਆ। ਜਵਾਨ ਕੇਵਲ ਸਿੰਘ ਆਪਣੇ ਸਾਥੀਆਂ ਨੂੰ ਲਲਕਾਰ ਕੇ ਇਉਂ ਕਹਿੰਦਾ ਹੈ :

## ਮਿਰਜ਼ਾ

ਮੈਂ ਦੇਸ ਦੁਆਬੇ ਜੰਮਿਆਂ
ਜੋ ਯੋਧਿਆਂ ਦਾ ਅਸਥਾਨ
ਜਿਥੇ ਬਬਰਾਂ ਬੀਰ-ਬਹਾਦਰਾਂ
ਵਾਰੀ ਦੇਸ ਲਈ ਜਿੰਦ ਜਾਨ
ਜਿਥੇ ਭਗਤ ਸਿੰਘ ਜਹੇ ਖੇਡ ਗਏ
ਢਾਡੀ ਵਾਰਾਂ ਜਿੰਨ੍ਹਾਂ ਦੀਆਂ ਗਾਣ
ਜਿਹੜੇ ਮੌਤ ਵਿਹਾਝਣ ਜਾਣਦੇ
ਅਸੀਂ ਉਹਨਾਂ ਦੀ ਸੰਤਾਨ
ਅਸੀਂ ਸਿਰ ਦੇਣੋਂ ਨਾ ਸੰਗਦੇ
ਪਰ ਅਣਖ ਨਾ ਦੇਈਏ ਜਾਣ
ਅੱਜ ਨੀਫ਼ਾ ਦੀ ਸਰਹੱਦ 'ਤੇ
ਜੋ ਵੈਰੀ ਉਤਰੇ ਆਣ

ਉਹਨਾਂ ਸੁੱਤੇ ਸ਼ੇਰ ਵੰਗਾਰ ਲਏ
ਪਰ ਬਚ ਕੇ ਹੁਣ ਨਾ ਜਾਣ
ਹੋ ਜੌ ਤਕੜੇ ਮੇਰੇ ਹਾਣੀਓਂ
ਹੋਈਏ ਦੇਸ ਲਈ ਕੁਰਬਾਨ
ਇਹ ਕਹਿ ਲਲਕਾਰਾ ਮਾਰਿਆ
ਜਦ ਕੇਵਲ ਸਿੰਘ ਬਲਵਾਨ
ਉਹਦੇ ਸਾਥੀ ਸਿਰਲੱਥ ਸੂਰਮੇਂ
ਲੱਗੇ ਗੋਲੀਆਂ ਮੀਂਹ ਬਰਸਾਨ
ਉਹ ਹਿੱਕਾਂ ਅੰਦਰ ਮਾਰਦੇ
ਅਤੇ ਛਾਤੀਆਂ ਦੇ ਵਿਚ ਖਾਣ
ਉਹ ਪੂਰ ਖਪੱਾ ਕੇ ਵੈਰੀਆਂ
ਫਿਰ ਆਪਣੀ ਵਾਰਨ ਜਾਨ
ਬਾਕੀ ਸਾਰੇ ਸ਼ਹੀਦੀਆਂ ਪਾ ਗਏ
ਕੱਲਾ ਰਹਿ ਗਿਆ ਮਰਦ ਜਵਾਨ

ਕੇਵਲ ਸਿੰਘ ਦੇ ਸਾਰੇ ਸਾਥੀ ਸ਼ਹੀਦ ਹੋ ਗਏ। ਫਿਰ ਵੀ ਮਰਦ ਨੇ ਹੌਸਲਾ ਨਾ ਹਾਰਿਆ। ਉਹਦੇ ਕੋਲੋਂ ਦਾਰੂ-ਸਿੱਕਾ ਮੁੱਕ ਗਿਆ, ਤਾਂ ਉਹ ਬੰਦੂਕ ਅੱਗੇ ਸੰਗੀਨ ਚੜ੍ਹਾ ਕੇ ਮੈਦਾਨ ਵਿਚ ਕੁੱਦ ਪਿਆ।

## ਸਾਕਾ

ਤੁਰ ਗਏ ਸਾਥੀ ਸੁਰਗ ਨੂੰ ਸਭ ਫ਼ਤਹਿ ਬੁਲਾ ਕੇ
ਕੱਲ੍ਹਾ ਰਹਿ ਗਿਆ ਸੂਰਮਾ ਪਿੜ ਅੰਦਰ ਆ ਕੇ
ਦਾਰੂ ਸਿੱਕਾ ਮੁੱਕਿਆ ਕਈ ਵੈਰੀ ਘਾ ਕੇ
ਫੇਰ ਸੂਰਮਾ ਉਠਿਆ ਸੰਗੀਨ ਚੜ੍ਹਾ ਕੇ
ਬਾਹਰ ਨਿਕਲਿਆ ਖੰਧਕੋਂ ਸਿੰਘ ਨਾਹਰੇ ਲਾ ਕੇ
ਵਾਂਗ ਸ਼ੇਰ ਦੇ ਭਬਕਿਆ ਮੱਥੇ ਵੱਟ ਪਾ ਕੇ
ਬਰਫ਼ਾਂ ਕੱਜੀਆਂ ਚੋਟੀਆਂ ਕੰਬੀਆਂ ਭੈ ਖਾ ਕੇ
(ਉਹ) ਵੈਰੀ ਉਤੇ ਜਾ ਪਿਆ ਡਰ ਮੌਤ ਦਾ ਲਾਹ ਕੇ

ਖੁੰਬਾਂ ਵਾਂਗ ਪਰੋ ਦਿੱਤੇ ਸੰਗੀਨਾਂ ਵਾਹ ਕੇ
ਕੁਛ ਡਿੱਗੇ, ਕੁਛ ਨੱਸ ਗਏ, ਰਣ ਕੰਡ ਵਿਖਾ ਕੇ
ਦੂਰ ਖਲੋਤੇ ਵੈਰੀਆਂ ਫਿਰ ਘੇਰਾ ਪਾ ਕੇ
ਅੱਗ ਵਰ੍ਹਾਈ ਕਹਿਰ ਦੀ ਗੁੱਸੇ ਵਿਚ ਆ ਕੇ
ਲੰਘੀਆਂ ਕੇਈ ਗੋਲੀਆਂ ਸੀਨੇ ਸੱਲ ਪਾ ਕੇ
ਮਰਦ ਸ਼ਹੀਦੀ ਪਾ ਗਿਆ, ਪਰ ਹੱਥ ਵਿਖਾ ਕੇ

ਕਹਿੰਦੇ ਹਨ, ਅੱਠ ਚੀਨੇ ਉਹਨੇ ਬੰਦੂਕ ਨਾਲ (ਸੋਟੇ ਵਾਂਗ) ਕੁੱਟ ਕੁੱਟ ਕੇ ਮਾਰ ਦਿੱਤੇ। ਸਾਰਾ ਸਰੀਰ ਵੈਰੀ ਦੀਆਂ ਗੋਲੀਆਂ ਨਾਲ ਛਾਨਣੀ ਹੋ ਗਿਆ, ਤਾਂ ਯੋਧਾ ਸ਼ਹੀਦ ਹੋ ਕੇ ਧਰਤੀ 'ਤੇ ਢਹਿ ਪਿਆ।

ਪਿਛੋਂ ਸਰਕਾਰ ਹਿੰਦ ਨੇ ਉਹਨੂੰ ਦੂਸਰੇ ਦਰਜੇ ਦਾ ਫ਼ੌਜੀ ਸਨਮਾਨ 'ਮਹਾਂਵੀਰ ਚੱਕਰ' ਦਿੱਤਾ। ਪੰਜਾਬ ਸਰਕਾਰ ਨੇ ਉਸ ਦੀ ਵਿਧਵਾ ਪਤਨੀ ਸੁਰਜੀਤ ਕੌਰ ਨੂੰ ਪੰਜ ਹਜ਼ਾਰ ਰੁਪੈ ਸਹਾਇਤਾ ਵਜੋਂ ਦਿੱਤੇ।

੨੯-੯-੬੩

# ਵਦਾਇਗੀ

ਛੋਟੇ ਸਾਹਿਬਜ਼ਾਦੇ :-

ਤੁਰ ਪਏ ਦੋਵੇਂ ਲਾਡਲੇ ਜਦ ਫ਼ਤਹਿ ਬੁਲਾ ਕੇ
ਵਾਰ ਆਖ਼ਰੀ ਮਾਂ ਦੇ ਚਰਨੀਂ ਹੱਥ ਲਾ ਕੇ
ਬੂਹੇ ਵਿਚੋਂ ਪਰਤ ਕੇ ਬੋਲੇ ਮੁਸਕਾ ਕੇ
ਮਾਂ! ਉਡੀਕਾਂਗੇ ਅਸੀਂ ਸਚਖੰਡ ਵਿਚ ਜਾ ਕੇ
ਪਰ ਨਾ ਆਉਣਾ ਤੁਸਾਂ ਨੇ ਬਹੁਤਾ ਚਿਰ ਲਾ ਕੇ
ਥੱਕ ਨਾ ਜਾਈਏ ਅੰਮੀਏਂ! ਅਸੀਂ ਔਸੀਆਂ ਪਾਕੇ

ਸਾਡਾ ਜੀ ਨਹੀਂ ਲੱਗਣਾ, ਮਾਂ! ਛੇਤੀ ਆਉਣਾ
ਨਹੀਂ ਤਾਂ ਰੁੱਸ ਪਊ ਫ਼ਤਹਿ ਸਿੰਘ ਤੇਰਾ ਜੀ-ਪਰਚਾਉਣਾ
ਮਿਨਤਾਂ ਕਰ ਕਰ ਅੰਮੀਏਂ! ਫਿਰ ਪਊ ਮਨਾਉਣਾ
ਤੇਰੇ ਬਾਝੋਂ ਲੋਰੀਆਂ ਦੇ ਕਿਨ੍ਹੇ ਸੁਆਉਣਾ
ਤੇਰੀ ਗੋਦੀ ਬਾਝ ਨਾ ਸੱਚਖੰਡ ਵੀ ਭਾਉਣਾ
ਮਾਂਵਾਂ ਬਾਝੋਂ ਲੱਗਦਾ, ਮਾਂ! ਸੁਰਗ ਡਰਾਉਣਾ

ਮਾਤਾ ਗੁਜਰੀ :-

ਸੁਣ ਕੇ ਮੂਰਤ ਪਿਆਰ ਦੀ ਉੱਠੀ ਬਲ ਲਾ ਕੇ
ਵਿਚ ਦਲ੍ਹੀਜਾਂ ਜਾਂ ਖਲੀ ਬਾਹੀ ਹੱਥ ਪਾ ਕੇ
ਰੁਕ ਗਈ ਮਮਤਾ ਤੜਪਦੀ ਬੁੱਲ੍ਹਾਂ ਤਕ ਆ ਕੇ
ਪੀ ਲਏ ਹੰਝੂ ਅੰਦਰੇ ਉਸ ਡੀਕਾਂ ਲਾ ਕੇ
ਦੇ ਦੇ ਦਾਬੂ ਸਬਰ ਦੇ ਰਖ ਦਰਦ ਦਬਾ ਕੇ
ਭਾਣਾ ਮੰਨ ਅਕਾਲ ਦਾ ਬੋਲੀ ਮੁਸਕਾ ਕੇ

ਚੱਲੋ ਮੇਰੇ ਹੀਰਿਓ! ਮੈਂ ਮਗਰੇ ਆਵਾਂ
ਪੁੱਤਾਂ ਪਿੱਛੋਂ ਜਿਉਂਦੀਆਂ ਕਦ ਸੁਣੀਆਂ ਮਾਂਵਾਂ
ਪੁੱਤਰਾਂ ਉਦਾਲੇ 'ਰਾਮਕਾਰ' ਮਾਵਾਂ ਦੀਆਂ ਬਾਹਵਾਂ
ਮਾਂ-ਪੁੱਤਰਾਂ ਦੀ ਸਾਂਝ, ਜਿਉਂ ਚਾਨਣ-ਪਰਛਾਂਵਾਂ
ਜਿਧਰ ਉਡਦੇ ਹੰਸ ਓਧਰੇ ਜਾਂਦੀਆਂ ਛਾਂਵਾਂ
ਤੋਰ ਘਰ ਦੀਆਂ ਰੌਣਕਾਂ ਮੈਂ ਸੁਰਗ ਵਸਾਵਾਂ

ਜਰ ਲਾਂ ਗੀ ਮੈਂ, ਬੱਚਿਓ! ਮੇਰਾ ਵੱਡਾ ਜੇਰਾ
ਪੀੜਾਂ ਸਾਂਭਣ ਵਾਸਤੇ ਦਿਲ ਥਾਂਉਂ ਬਥੇਰਾ
ਪਤੀ ਵਾਰਿਆ—ਪੜ੍ਹਦਿਆਂ—'ਵਾਹ, ਭਾਣਾ ਤੇਰਾ'
ਕਿਹੜਾ ਸੱਲ ਨਹੀਂ ਜਿਗਰ ਵਿਚ ਲਾ ਬੈਠਾ ਡੇਰਾ
ਜਦ ਜਦ ਰਾਤਾਂ ਕਾਲੀਆਂ ਆ ਪਾਵਣ ਘੇਰਾ
ਸਦਾ ਉਹਨਾਂ 'ਚੋਂ ਜਨਮਦਾ ਚੰਨ, ਸੋਨ-ਸਵੇਰਾ

ਜਾਓ, ਮੇਰੇ ਚਾਨਣੋ, ਕਿਉਂ ਕਰਦੇ ਦੇਰੀ
ਮਰਦਾਂ ਦੀ ਨਿੱਤ ਹੋਵੰਦੀ, ਪੁੱਤ! ਵਾਟ ਲੰਮੇਰੀ
ਰੁਕਣ ਨ ਪਾਂਧੀ ਸੱਚ ਦੇ, ਤਕ ਮੀਂਹ ਹਨ੍ਹੇਰੀ
ਵਧਣ ਤੂਫ਼ਾਨਾਂ ਵਿਚ ਵੀ ਉਹ ਨਾਲ ਦਲੇਰੀ
ਚਰਨ ਚੁੰਮਦੀਆਂ ਮਨਜ਼ਲਾਂ ਓੜਕ ਦੀ ਵੇਰੀ
ਸਗਨ ਮਨਾਵੇ ਮੌਤ ਵੀ ਮਰਦਾਂ ਦੀ ਚੇਰੀ

(ਫਿਰ ਜੀਤੋ ਜੀ ਨੂੰ ਯਾਦ ਕਰਕੇ ਮਾਂ ਗੁਜਰੀ ਕਹਿੰਦੀ ਹੈ :)

ਆ ਜਾ 'ਜੀਤੋ' ਰਾਣੀਏਂ! ਲੈ ਮਿੰਟ ਉਧਾਰੇ
ਤਕ ਲੈ ਮੇਰੀ ਬੱਚੀਏ! ਚੰਨ ਚੜ੍ਹਦੇ ਖਾਰੇ
ਸੇਹਰੇ ਕਿੰਨੇ ਲੱਗਦੇ ਇਸ ਉਮਰ ਪਿਆਰੇ
ਟੁੱਟਣਗੇ ਅੱਜ ਅੰਬਰੋਂ ਦੋ ਰੌਸ਼ਨ ਤਾਰੇ
ਚਾਨਣ ਚਾਨਣ ਹੋਣਗੇ ਬ੍ਰਹਿਮੰਡ ਅੰਧਿਆਰੇ
ਤਕ ਕੇ ਫਿੱਕੇ ਪੈਣਗੇ ਚੰਦ ਸੂਰਜ ਸਾਰੇ

ਆ ਜਾ ਉਠ ਕੇ ਸੁੱਤੀਏ! ਉਠ ਸਗਨ ਮਨਾ ਲੈ
ਤੁਰ ਪਏ ਮੌਤ ਵਿਆਹੁਣ ਨੂੰ ਤੇਰੇ ਲਾਡਾਂ ਪਾਲੇ
ਵੇਖ, ਫਬਦੀਆਂ ਜੋੜੀਆਂ ਲਾੜੇ ਸਰਬਾਲ੍ਹੇ
ਸੁੱਚੀਆਂ ਦੁੱਧ ਦੀਆਂ ਦੰਦੀਆਂ, ਕੀ ਉਮਰਾਂ ਹਾਲੇ
ਅਮਰ ਹੋਣ ਲਈ ਤੁਰ ਪਏ ਵੀਰਾਂ ਦੇ ਨਾਲੇ
ਜੰਮਣਾ ਉਹਦਾ 'ਸੀਤਲਾ', ਲੱਜ ਵੱਡਿਆਂ ਪਾਲੇ

੧੨-੧-੭੦ ਈ.

# ਉਠ ! ਜਾਗ ਮੁਸਾਫ਼ਰ !

ਓ, ਉੱਠ! ਜਾਗ ਮੁਸਾਫ਼ਰ! ਪਿਆਰੇ
ਕਿਉਂ ਤੂੰ ਕੀਤੇ ਕੌਲ ਵਿਸਾਰੇ
ਲਿਖੀਆਂ ਭੁਲੱਾ ਲਈਆਂ
          ਦੁਨੀਆਂ ਛਡਣੀ ਪੈਣੀ ਏਂ
          ਕਾਹਨੂੰ ਤੂੰ ਪਰੀਤਾਂ ਪਾ ਲਈਆਂ
ਉੱਚੇ ਜ਼ੁਲਮ ਦੇ ਮਹਿਲ ਉਸਾਰੇ
ਢਾਹੇ ਮਜ਼ਲੂਮਾਂ ਦੇ ਢਾਰੇ
ਰੂਹਾਂ ਕਈ ਦੁਖੱਾ ਲਈਆਂ
          ਦੁਨੀਆਂ ਛੱਡਣੀ ਪੈਣੀ ਏਂ
          ਕਾਹਨੂੰ ਤੂੰ ਪਰੀਤਾਂ ਪਾ ਲਈਆਂ
ਓਧਰ ਖ਼ੂੰਨ ਕਈਆਂ ਦੇ ਡੁੱਲ੍ਹੇ
ਤੇਰੇ ਕਲਸ ਸੁਨਹਿਰੀ ਝੁੱਲ੍ਹੇ
ਮਮਟੀਆਂ ਬਣੱਾ ਲਈਆਂ
          ਦੁਨੀਆਂ ਛੱਡਣੀ ਪੈਣੀ ਏਂ
          ਕਾਹਨੂੰ ਤੂੰ ਪਰੀਤਾਂ ਪਾ ਲਈਆਂ
ਚੜ੍ਹ ਕੇ ਹਿਰਸ ਹਵਾ ਦੇ ਘੋੜੇ
ਐਵੇਂ ਗੰਜ ਮਾਇਆ ਦੇ ਜੋੜੇ
ਕਬਰਾਂ ਪੁਟੱਾ ਲਈਆਂ
          ਦੁਨੀਆਂ ਛੱਡਣੀ ਪੈਣੀ ਏਂ
          ਕਾਹਨੂੰ ਤੂੰ ਪਰੀਤਾਂ ਪਾ ਲਈਆਂ
ਜੀਹਨੂੰ ਕਰਦੈਂ ਮੇਰੀ ਮੇਰੀ
ਦੁਨੀਆਂ ਦੁਸ਼ਮਣ ਹੋ ਜੂ ਤੇਰੀ

ਸਾਂਝਾਂ ਜਾਂ ਚੁਕੱਾ ਲਈਆਂ

ਦੂਨੀਆਂ ਛੱਡਣੀ ਪੈਣੀ ਏਂ

ਕਾਹਨੂੰ ਤੂੰ ਪਰੀਤਾਂ ਪਾ ਲਈਆਂ

ਉਹ ਨਹੀਂ ਸਦਾ ਰਹੇ ਹੰਕਾਰੀ

ਜਿੰਨ੍ਹਾਂ ਦੋ ਦਿਨ ਆਪਣੀ ਵਾਰੀ

ਚੰਮ ਦੀਆਂ ਚਲੱਾ ਲਈਆਂ

ਦੂਨੀਆਂ ਛੱਡਣੀ ਪੈਣੀ ਏਂ

ਕਾਹਨੂੰ ਤੂੰ ਪਰੀਤਾਂ ਪਾ ਲਈਆਂ

ਜਿੰਨ੍ਹਾਂ ਰੱਬ ਵੱਲ ਤੀਰ ਚਲਾਏ

ਏਥੋਂ ਜਾਂਦੇ ਨਜ਼ਰ ਨਾ ਆਏ

ਸਫ਼ਾਂ ਹੀ ਉਠੱਾ ਲਈਆਂ

ਦੂਨੀਆਂ ਛੱਡਣੀ ਪੈਣੀ ਏਂ

ਕਾਹਨੂੰ ਤੂੰ ਪਰੀਤਾਂ ਪਾ ਲਈਆਂ

'ਸੀਤਲ' ਦੋ ਦਿਨ ਦੂਨੀਆਂ ਮੇਲਾ

ਆਖ਼ਰ ਤੁਰ ਜੂ ਰੂਹ ਇਕੇਲਾ

ਛੱਡ ਕੇ ਭਿਆਲੀਆਂ

ਦੂਨੀਆਂ ਛੱਡਣੀ ਪੈਣੀ ਏਂ

ਕਾਹਨੂੰ ਤੂੰ ਪਰੀਤਾਂ ਪਾ ਲਈਆਂ

੧੯-੨-੪੦ ਈ.

# ਬਾਕੀ ਨਹੀਂ ਨਾਮ ਨਸ਼ਾਨ ਰਿਹਾ

ਦੁਨੀਆਂ 'ਤੇ ਕੇਈ ਆਏ
ਜਿੰਨ੍ਹਾਂ ਚੰਮ ਦੇ ਸਿੱਕੇ ਚਲਾਏ
ਜਦੋਂ ਕਾਬੂ ਕਾਲ ਦੇ ਆਏ
ਟੁੱਟ ਮਾਣ ਗਿਆ, ਅਰਮਾਨ ਰਿਹਾ
ਬਾਕੀ ਨਹੀਂ ਨਾਮ ਨਸ਼ਾਨ ਰਿਹਾ

ਕੇਈ ਵੱਡੇ ਦੌਲਤਾਂ ਵਾਲੇ
ਜਿੰਨ੍ਹਾਂ ਮੰਦਰ ਸੁਨਹਿਰੀ ਪਾ ਲੈ
ਅੰਤ ਹੋ ਗਏ ਅਗਨ ਹਵਾਲੇ
ਰਾਵਣ ਜਿਹਾ ਨਹੀਂ ਬਲਵਾਨ ਰਿਹਾ
ਬਾਕੀ ਨਹੀਂ ਨਾਮ ਨਸ਼ਾਨ ਰਿਹਾ

ਕੇਈ ਕਾਰੂੰ, ਕੇਈ ਸਕੰਦਰ
ਕੇਈ ਯੋਧੇ, ਵਲੀ, ਪੈਗ਼ੰਬਰ
ਅੱਗੇ ਹੋ ਗਏ ਦੁਨੀਆਂ ਅੰਦਰ
ਨਿਤ ਨਹੀਂ ਕੋਈ ਸ਼ਾਹ ਸੁਲਤਾਨ ਰਿਹਾ
ਬਾਕੀ ਨਹੀਂ ਨਾਮ ਨਸ਼ਾਨ ਰਿਹਾ

ਜਿੰਨ੍ਹਾਂ ਚੌਦਾਂ ਤਬਕ ਹਿਲਾਏ
ਸਿੱਧੇ ਰੱਬ ਨੂੰ ਤੀਰ ਚਲਾਏ
ਅੰਤ ਜਾਂਦੇ ਨਜ਼ਰ ਨਾ ਆਏ
ਨਹੀਂ ਦਿਲ ਵਿਚ ਕੋਈ ਗੁਮਾਨ ਰਿਹਾ
ਬਾਕੀ ਨਹੀਂ ਨਾਮ ਨਸ਼ਾਨ ਰਿਹਾ

ਕੇਈ ਸੋਹਣੇ ਯੂਸਫ਼ ਵਰਗੇ
ਜਿਹੜੇ ਮਾਣ ਹੁਸਨ ਦਾ ਕਰ ਗਏ
ਜਦੋਂ ਲੇਖ ਮੱਥੇ ਦੇ ਹਰ ਗਏ

ਕਿਤੇ ਮਿਸਰ, ਕਿਤੇ ਕਨਿਆਨ ਰਿਹਾ
ਬਾਕੀ ਨਹੀਂ ਨਾਮ ਨਸ਼ਾਨ ਰਿਹਾ
'ਸੀਤਲ' ਜਗ ਜਾਣ ਸਰਾਏ
ਏਥੇ ਕਈ ਮੁਸਾਫ਼ਰ ਆਏ
ਬੀਤੀ ਰਾਤ ਸੁਭਾ ਉਠ ਧਾਏ
ਦੋ ਦਿਨ ਦਾ ਹਰ ਮਹਿਮਾਨ ਰਿਹਾ
ਬਾਕੀ ਨਹੀਂ ਨਾਮ ਨਸ਼ਾਨ ਰਿਹਾ

੨੮-੭-੩੯ ਈ.

# ਏਥੇ ਬੈਠ ਕਿਸੇ ਨਹੀਂ ਰਹਿਣਾ

## ਗੱਡੀ

ਏਥੇ ਬੈਠ ਕਿਸੇ ਨਹੀਂ ਰਹਿਣਾ
ਮੇਲਾ ਬੰਦੇ ਕੋਈ ਦਮ ਦਾ
ਰਿਹਾ ਨਿੱਤ ਨਾ ਜਹਾਨ 'ਤੇ ਕੋਈ
ਵੱਡੇ ਵੱਡੇ ਹੋ ਗੁਜ਼ਰੇ
ਜਿਨ੍ਹਾਂ ਕਾਲ ਪਾਵਿਆਂ ਨਾਲ ਬੰਨ੍ਹਿਆਂ
ਦੁਨੀਆਂ ਤੋਂ ਉਹ ਵੀ ਚੱਲ ਗਏ
ਲੱਖ ਪੁੱਤਰ, ਸਵਾ ਲੱਖ ਪੋਤਰਾ
ਰਿਹਾ ਨਾ ਨਸ਼ਾਨ ਜੱਗ 'ਤੇ
ਖ਼ਾਕ ਉੱਡ ਗਈ ਵਰੋਲੇ ਬਣਕੇ
ਸੋਨੇ ਦਿਆਂ ਮੰਦਰਾਂ ਦੀ
ਜਿਨ੍ਹਾਂ ਉੱਡਣ ਖਟੋਲਿਆਂ 'ਤੇ ਚੜ੍ਹ ਕੇ
ਸਿੱਧੇ ਮਾਰੇ ਤੀਰ ਰੱਬ ਨੂੰ
ਅੱਜ ਨਾਮ ਨਾ ਉਹਨਾਂ ਦਾ ਕੋਈ ਜਾਣੇ
ਸੁਪਨੇ ਦੇ ਵਾਂਗ ਭੁੱਲ ਗਏ
ਨਾਮ ਆਪਣਾ ਜਿਨ੍ਹਾਂ ਜਪਵਾਇਆ
ਹੈ ਭੀ, ਹੋਸੀ ਜਲ ਥਲ ਭੀ
ਥੰਮ੍ਹ ਪਾੜ ਕੇ ਹਰੀ ਜਦ ਆਇਆ
ਮਾਨੀਆਂ ਦਾ ਮਾਣ ਟੁੱਟਿਆ
ਪਹੀਏ ਰਥ ਦੇ ਸਮੁੰਦਰ ਬਣਾਉਂਦੇ
ਮਾਨਧਾਤਾ ਜੇਹੇ ਚੱਲ ਗਏ

ਜਿੰਨ੍ਹਾਂ ਧਨ ਦੇ ਕੇਈ ਗੰਜ ਜੋੜੇ
ਮਾਇਆ ਧਾਰੀ ਕਾਰੂੰ ਨਾ ਰਿਹਾ
ਦਾਹਵਾ ਜਿਨ੍ਹਾਂ ਨੇ ਖ਼ੁਦਾਈ ਦਾ ਕੀਤਾ
ਉਹਨਾਂ ਤੋਂ ਵੀ ਮੌਤ ਨਾ ਟਲੀ
ਸੁਲੇਮਾਨ, ਲੁਕਮਾਨ, ਅਫ਼ਲਾਤੂ
ਦਾਰਾ ਨਾ ਸਿਕੰਦਰ ਰਿਹਾ
ਸੋਹਣਾ ਯੂਸਫ਼ ਸੀ ਪੁੱਤਰ ਯਾਕੂਬ ਦਾ
ਮੁੱਲ ਪਿਆ ਸੂਤ ਦੀ ਅੱਟੀ
ਮਾਣ ਛੱਡਦਾ ਕਿਸੇ ਦਾ ਨਾਹੀਂ
ਕਾਲ ਬਲੀ ਸਾਰਿਆਂ ਤੋਂ
ਹੱਥ ਝਾੜ ਕੇ ਜੁਆਰੀਆਂ ਵਾਂਗੂੰ
ਤੁਰ ਗਏ ਨੇ ਬਾਜ਼ੀ ਹਾਰ ਕੇ
ਏਨੇ ਚੱਲ ਗਏ, ਅੱਸਾਂ ਚੱਲ ਜਾਣਾ
'ਸੀਤਲ' ਨਾ ਫੇਰ ਜੱਗ 'ਤੇ
ਆਵਣਾ! ਆਵਣਾ!!
ਇਕ ਦਿਨ ਦੁਨੀਆਂ ਨੂੰ ਛੱਡ ਜਾਵਣਾ

੧੮-੮-੩੭ ਈ.

# ਭਾਰਤ ਮਾਤਾ

## ਆਪਣੇ ਨੌਜਵਾਨ ਸਪੂਤ ਨੂੰ

ਭਾਰਤ ਮਾਤਾ :-

ਉਠ ਬਹੁ ਮੇਰੇ ਹੀਰਿਆ! ਕਰ ਲੈ ਤਿਆਰੀ
ਬਣ ਗਈ ਤੇਰੇ ਦੇਸ 'ਤੇ ਅੱਜ ਬਿਪਤਾ ਭਾਰੀ
ਲੜਨ ਦੇਵਤੇ ਆਪ ਵਿਚ ਕੀ ਕਰੇ ਪੁਜਾਰੀ
ਵਤਨ ਚੀਰਿਆ ਵਤਨੀਆਂ ਆਪੇ ਧਰ ਆਰੀ
ਪਾਟਾ ਨਕਸ਼ਾ ਸਿਉਣ ਨੂੰ ਤੂੰ ਬਣ ਉਪਕਾਰੀ
ਸੀਸ ਤਲੀ ਧਰ ਸੋਹਣਿਆਂ, ਵਰ ਮੌਤ ਕੁਆਰੀ
ਟੁਕੜੇ ਹੋਇਆ ਦੇਸ ਇਕ ਕਰ ਫਿਰ ਇਕ ਵਾਰੀ
ਗਾਵੇਗੀ ਜੱਸ ਹੀਰਿਆ! ਤੇਰਾ ਦੁਨੀਆਂ ਸਾਰੀ

ਝੰਡਾ ਗੱਡ ਮੈਦਾਨ ਵਿਚ ਜਰਨੈਲ ਪੁਕਾਰੇ
ਤੁਸੀਂ ਜਾਪੋ ਵੀਰ 'ਅਜੀਤ' ਦੇ 'ਜ਼ੋਰਾਵਰ' ਸਾਰੇ
ਤੁਸਾਂ ਦਿੱਤੇ ਸਿਰ ਦਸਮੇਸ਼ ਨੂੰ ਤਲਵਾਰ ਇਸ਼ਾਰੇ
ਅੱਜ ਓਸ ਪਵਿੱਤਰ ਦੇਸ 'ਤੇ ਪਏ ਸੰਕਟ ਭਾਰੇ
ਜਿਥੇ 'ਨਾਨਕ' ਰੂਪ ਅਕਾਲ ਦੇ ਦਸ ਜਾਮੇ ਧਾਰੇ
ਜਿਥੇ ਤਖ਼ਤ ਤੇ ਤਖ਼ਤੇ ਦੋਹਾਂ ਦੇ ਲਏ ਤੁਸਾਂ ਨਜ਼ਾਰੇ
ਜਿਥੇ ਚੌਰ ਝੁਲਾਏ ਸਿਰਾਂ 'ਤੇ ਚਲਵਾਏ ਆਰੇ
ਅੱਜ ਉਸੇ ਪਿਆਰੇ ਦੇਸ ਲਈ ਕਰ ਲਵੋ ਤਿਆਰੇ
ਤੇਰੇ ਗੁੰਦੇ ਹੋਏ ਸਰੀਰ 'ਤੇ ਕਿਆ ਵਰਦੀ ਫੱਬੇ
ਤੇਰੇ ਮੋਢੇ ਲੱਗੀ ਰਫਲ ਪਈ ਦੁਸ਼ਮਣ ਨੂੰ ਲੱਭੇ
ਜਾਂ ਕਰੇਂ ਪਰੇਡ ਮੈਦਾਨ ਵਿਚ ਭੌਂ ਸੱਜੇ ਖੱਬੇ
ਹੋ ਸਿੱਧੇ ਚਰਨੀਂ ਢਹਿਣ ਆ ਜਨਮਾਂ ਦੇ ਕੱਬੇ

ਕਿਆ 'ਘੂੰ ਘੂੰ' ਤੇਰੀ ਕਾਰ ਦੀ ਕੰਨਾਂ ਵਿਚ ਫੱਬੇ
ਜਾਂ ਉਡੇਂ ਵਿਚ ਅਸਮਾਨ ਦੇ ਚਾਅ ਲਹਿੰਦੇ ਸੱਭੇ

ਮੈਂ ਸਦਕੇ ਤੇਰੀ ਚੜ੍ਹਤ ਤੋਂ ਵਾਹ! ਸ਼ਾਵਾ! ਬੱਲੇ
ਓ ਤੇਰਾ ਰੁਹਬ ਪੰਜਾਬੀਆ! ਨਾ ਦੁਨੀਆਂ ਝੱਲੇ
ਜਦ ਮਾਰੇਂ ਪੈਰ ਜ਼ਮੀਨ 'ਤੇ ਪਈ ਧਰਤੀ ਹੱਲੇ
ਤੇਰੇ ਨੀਲੇ ਦੇ ਸੁੰਬ ਖੜਕਦੇ ਫੱਟ ਪਾਟਣ ਅੱਲੇ
ਤੇਰੀ ਢਾਕੇ ਸ਼ਕਤੀ ਲਟਕਦੀ ਜੋ ਜੁੱਗ ਉਥੱਲੇ
ਤੂੰ ਉਹਨਾਂ ਦੀ ਔਲਾਦ ਹੈਂ ਸਤ ਜਿੰਨ੍ਹਾਂ ਪੱਲੇ
ਜਿੰਨ੍ਹਾਂ ਅਟਕ ਜਹੇ ਦਰਿਆ ਨੂੰ ਪਾ ਦਿੱਤੇ ਠੱਲ੍ਹੇ
ਅੱਜ ਕਿਹੜਾ ਵਿਚ ਮੈਦਾਨ ਦੇ ਤੇਰੇ ਰੋਕੇ ਹੱਲੇ

ਇਹ ਸੱਦ ਸੁਣ ਕੇ ਪੰਜਾਬੀ ਗਭਰੂ ਦਾ ਲਹੂ ਉਬਲਦਾ ਹੈ, ਤੇ ਉਹ ਭਰਤੀ ਹੋਣ ਲਈ ਤਿਆਰ ਹੋ ਕੇ ਕਹਿੰਦਾ ਹੈ :-

ਮੈਂ ਛੱਤਰੀ ਬਾਣਾ ਪਹਿਨ ਕੇ, ਹੱਥ ਝੰਡਾ ਚਾ ਕੇ
ਹਾਂ ਆਇਆ ਵਿਚ ਮੈਦਾਨ ਦੇ ਹਥਿਆਰ ਉਠਾ ਕੇ
ਮੈਂ ਰੱਖਿਆ ਕਰਨੀ ਦੇਸ ਦੀ ਜੀ-ਜਾਨ ਲੜਾ ਕੇ
ਮੈਂ ਆਖਾਂ ਸੱਚ ਜ਼ਬਾਨ 'ਤੋਂ ਸਹੁੰ ਤੇਗ਼ ਦੀ ਖਾ ਕੇ
ਮੈਂ ਰਣ ਵਿਚ ਗਿਆ ਨਾ ਮੁੜਾਂਗਾ ਕਦੇ ਕੰਡ ਵਿਖਾ ਕੇ
ਤੇ ਜਿਉਂਦਾ ਮੁੜਨ ਨ ਦਿਆਂਗਾ ਕੋਈ ਸਾਮ੍ਹਣੇ ਆ ਕੇ

ਮੈਂ ਗਭਰੂ ਦੇਸ ਪੰਜਾਬ ਦਾ ਰਣ ਸ਼ੇਰ ਸਦਾਵਾਂ
ਮੇਰੇ ਦਿਲ ਵਿਚ ਨੱਚਣ ਸ਼ਕਤੀਆਂ ਬਲ-ਮੇਰੀ ਬਾਂਹਵਾਂ
ਮੈਂ ਠੋਕਰ ਲਾ ਕੇ ਬੂਟ ਦੀ ਪਰਬਤ ਕੰਬਾਵਾਂ
ਜਾਂ ਰੱਤ ਵਿਚ ਮੇਰੀ ਤੇਗ਼ ਦਾ ਕੰਬੇ ਪਰਛਾਂਵਾਂ
ਤਾਂ ਲਿਸ਼ਕਣ ਲੱਖਾਂ ਬਿਜਲੀਆਂ ਅੱਗ ਅੰਬਰੀਂ ਲਾਵਾਂ
ਮੈਂ ਖੋਡਾਂ ਬੰਬਾਂ ਨਾਲ ਜਾਂ ਭੁਚਾਲ ਲਿਆਵਾਂ
ਮੈਂ ਚੀਰਾਂ ਪੇਟ ਅਕਾਸ਼ ਦਾ ਉਡ ਵਿਚ ਹਵਾਵਾਂ
ਮੈਂ ਅੰਬਰੋਂ ਤਾਰੇ ਤੋੜ ਕੇ ਅੱਗ-ਬਾਣ ਬਣਾਵਾਂ

ਕਰ ਸੂਰਜ ਕਿਰਣਾਂ ਕੱਠੀਆਂ ਅੰਗਿਆਰ ਵਸਾਵਾਂ
ਮੈਂ ਸਾੜਾਂ ਦੁਸ਼ਮਣ ਦੇਸ ਦੇ ਨਸ਼ਾਨ ਮਿਟਾਵਾਂ

ਜੋ ਚੜ੍ਹ ਕੇ ਮੇਰੇ ਦੇਸ 'ਤੇ ਸੁਪਨੇ ਵਿਚ ਆਵੇ
ਮੈਂ ਸਿੱਧਾ ਭੇਜਾਂ ਦੋਜ਼ਖ਼ੀਂ, ਨਾ ਕਬਰ ਸਮਾਵੇ
ਜੋ ਰੱਖੇ ਭਾਰਤਵਰਸ਼ 'ਤੇ ਕਬਜ਼ੇ ਦੇ ਦਾਹਵੇ
ਮੈਂ ਭਸਮ ਕਰਾਂ, 'ਮੁਚਕੁੰਦ' ਜਿਉਂ ਉਡ ਰਾਖ ਵੀ ਜਾਵੇ
ਮੇਰੇ ਮੋਢੇ ਲੱਗੀ ਨਾਗਣੀ ਲੱਪ ਦਾਰੂ ਖਾਵੇ
ਇਹ ਅੱਗ ਉਗਲੱਛੇ ਅੰਦਰੋਂ ਦੁਸ਼ਮਣ ਘਰ ਲਾਵੇ
ਇਹ ਨਜ਼ਰਾਂ ਲਾਵੇ ਸੋਹਣਿਆਂ ਰੱਤ ਅੰਦਰ ਨ੍ਹਾਵੇ
ਇਹ ਕਾਲੀ ਤਿਲਕ ਸੰਧੂਰ ਦਾ ਲਾ ਸਗਨ ਮਨਾਵੇ

ਜਾਂ ਲੜਿਆ ਹੇਤ ਬਿਗਾਨਿਆਂ ਮੈਂ ਧੁੰਮਾਂ ਪਾਈਆਂ
ਮੈਂ ਜਿੱਤੀਆਂ ਯੂਰਪ ਦੀਪ ਵਿਚ ਦੋ ਘੋਰ ਲੜਾਈਆਂ
ਜਦ ਅੱਜ ਮੈਂ ਆਪਣੇ ਦੇਸ ਲਈ ਚੁਕੀਆਂ ਸਰਵਾਹੀਆਂ
ਜੋ ਅੜਨਗੇ ਆ ਕੇ ਸਾਮ੍ਹਣੇ ਅਜੇ ਜਣੇ ਨਾ ਮਾਈਆਂ
ਜਿਸ ਮੇਰੇ ਹਜ਼ਾਰੇ ਦੇਸ ਨੂੰ ਤੱਕ ਨਜ਼ਰਾਂ ਲਾਈਆਂ
ਮੈਂ ਅੱਖੀਆਂ ਅੰਨ੍ਹੀਆਂ ਕਰਾਂਗਾ ਵਿਚ ਫੇਰ ਸਲਾਈਆਂ
ਮੈਂ ਮੋੜਾਂਗਾ ਧੜ ਸੱਖਣੇ ਚੜ੍ਹ ਧਾੜਾਂ ਆਈਆਂ
ਮੈਂ ਸੁੱਟਾਂ ਬੰਬ ਅਸਮਾਨ ਤੋਂ ਕਰ ਦਿਆਂ ਸਫ਼ਾਈਆਂ
ਹੁਣ ਸੌ ਦੀ ਇਕੋ 'ਸੀਤਲਾ' ਮੈਂ ਦਿਲ ਵਿਚ ਠਾਣੀ
ਮੇਰੀ ਚੱਲੀ ਹੋਈ ਤਲਵਾਰ ਦੀ ਜਗ ਕਰੂ ਕਹਾਣੀ
ਜੇ ਮਿਣ ਮਿਣ ਕਰਾਂ ਨਾ ਡੱਕਰੇ ਦੁਸ਼ਮਣ ਦੀ ਢਾਣੀ
ਰੱਬ ਜ਼ਹਿਰ ਮੇਰੇ ਲਈ ਕਰ ਦੇਵੇ 'ਸਤਲੁਜ' ਦਾ ਪਾਣੀ
ਮੈਂ ਰਿੜਕਾਂਗਾ ਲਹੂ ਫਿੱਟਿਆ ਘੱਤ ਤੇਗ਼ ਮਧਾਣੀ
ਮੈਂ ਪੰਜੇ ਮੁੜ ਕੇ ਮੇਲਣੇ ਵਿਛੜੇ ਹੋਏ ਹਾਣੀ
ਪਰ ਚਾਹੁੰਦਾ 'ਹਿੰਦ ਸਰਕਾਰ' ਤੋਂ ਇਕੋ ਮਨਵਾਣੀ
ਰਹੇ ਬੋਲੀ ਮੇਰੇ ਪੰਜਾਬ ਦੀ ਪੰਜਾਬੀ ਰਾਣੀ

੧੫-੫-੪੮

# ਦਾਤਾ ਤੇ ਭਿਖਾਰੀ

ਦਾਤਾ ਦਾਨ ਕਰੇ ਤਾਂ ਭਾਲੇ, ਰੱਜੇ ਪੂਜਾ ਖਾਣੇ
ਭਰਿਆਂ ਥਾਂਵਾਂ ਨੂੰ ਸਭ ਭਰਦੇ, ਕਹਿੰਦੇ ਕੁੱਲ ਸਿਆਣੇ
ਹੱਥ ਅੱਡਿਆਂ ਕੋਈ ਖ਼ੈਰ ਨਾ ਪਾਵੇ, ਬਿਨ ਮੰਗਿਆਂ ਨਾ ਦੇਵੇ
ਥੁੜਿਆਂ ਦੀ ਕੋਈ ਵਾਤ ਨਾ ਪੁੱਛਦਾ, ਕਿਸਨੂੰ ਯਾਦ ਨਿਮਾਣੇ

ਹਰ ਕੋਈ ਡਰੇ ਗ਼ਰੀਬਾਂ ਕੋਲੋਂ ਛੋਹਣ ਨਾ ਦੇਵੇ ਨੇੜੇ
ਜਮ ਦਾ ਦੂਤ ਸਵਾਲੀ ਜਾਪੇ, ਜਿਉਂ ਰਾਂਝਣ ਨੂੰ ਖੇੜੇ
ਡਿਗਿਆਂ ਨੂੰ ਸਭ ਇੱਟਾਂ ਮਾਰਨ, ਭੁੱਖਿਆਂ ਨੂੰ ਝਿਰਕਾਵਣ
ਧੰਨ ਦਾਤਾ, ਜੋ ਦੁਨੀਆਂ ਦੇ ਛਿਣਕੇ ਹੋਇ ਆਪ ਸਹੇੜੇ

੪-੪-੩੪ ਈ.

# ਪੂਰਨ ਪੁਰਖ

ਪੂਰਨ ਪੁਰਖ ਪਤੀ ਪਰਮੇਸ਼ਰ,
ਪ੍ਰੀਤ ਪੁਨੀਤ ਪੀਆ ਪਰਚਾਵੇ
ਗੁਰ ਗੋਬਿੰਦ ਗੋਪਾਲ ਗੁਸਾਈਂ
ਗਹਿਰ ਗੰਭੀਰ ਰਹੇ ਗੁਣ ਗਾਵੇ

ਕਾਰਨ ਕਰਨ, ਕਲੇਸ਼ ਕਟੇ,
ਕਿਰਪਾ ਕਰੇ ਕੋਈ ਕਾਰ ਕਰਾਵੇ
ਸਾਧ ਸੰਗਤ ਸਰਣੀ ਸੁਖ 'ਸੀਤਲ'
ਸਫਲ ਸਰੀਰ ਸੁ ਸੇਵ ਸਮਾਵੇ

੧੫-੪-੩੫ ਈ.

ੴ ਵਾਹਿਗੁਰੂ ਜੀ ਕੀ ਫ਼ਤਹਿ ॥

ਜੋ ਸੂਰਾ, ਤਿਸਹੀ ਹੋਇ ਮਰਣਾ।

ਮਾਰੂ ਮ: ੫

# ਸਾਕਾ ਸਰਹਿੰਦ

## ਸ਼ਹੀਦੀ

## ਸਾਹਿਬ ਜ਼ੋਰਾਵਰ ਸਿੰਘ

## ਤੇ

## ਸਾਹਿਬ ਫ਼ਤਹਿ ਸਿੰਘ ਜੀ

ਤਲਵਾਰਾਂ ਦੀ ਛਾਂ ਹੇਠਾਂ ਕੋਈ ਦਿਲ ਵਾਲੇ ਹੀ ਸਾਬਤ ਰਿਹਾ ਕਰਦੇ ਹਨ। ਏਹਾ ਗੱਲ ਅਨੰਦਪੁਰ ਦੇ ਕਿਲ੍ਹੇ ਵਿਚ ਹੋਈ। ਕੁਛ ਸਿੰਘ ਦੁਨੀ ਚੰਦ ਦੀ ਲੀਡਰੀ ਹੇਠਾਂ ਬੇਦਾਵਾ* ਦੇ ਕੇ ਚਲੇ ਗਏ। ਵਕਤ ਵਿਚਾਰ ਕੇ ਮਹਾਰਾਜ ਗੁਰੂ ਗੋਬਿੰਦ ਸਿੰਘ ਜੀ ਨੂੰ ਅਨੰਦਪੁਰ ਛੱਡਣਾ ਪਿਆ। ਹਾਕਮਾਂ ਨੇ ਕਸਮਾਂ ਤੋੜ ਕੇ ਹੱਲਾ ਬੋਲ ਦਿਤਾ। ਸਰਸਾ ਕੰਢੇ ਬੜਾ ਭਾਰਾ ਯੁੱਧ ਹੋਇਆ। ਏਥੇ ਛੋਟੇ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਜੀ ਗੰਗਾ ਰਾਮ (ਗੰਗੂ) ਬ੍ਰਹਿਮਣ ਰਸੋਈਏ ਨਾਲ ਉਸ ਦੇ ਪਿੰਡ ਖੇੜੀ ਚਲੇ ਗਏ ਤੇ ਵੱਡੇ ਸਾਹਿਬ-ਜ਼ਾਦੇ, ਮਹਾਰਾਜ ਦੇ ਨਾਲ, ਚਮਕੌਰ ਪਹੁੰਚੇ†।

---

* ਵੇਖੋ ਸ਼ਹੀਦੀ ਸ: ਮਹਾਂ ਸਿੰਘ 'ਸੀਤਲ ਹੁਲਾਰੇ' ਵਿਚ।

† ਵੇਖੋ ਜੰਗ ਚਮਕੌਰ 'ਸੀਤਲ ਪ੍ਰਕਾਸ਼'

# ਬੈਂਤ

ਗੁਰੂ ਸਾਹਿਬ ਜੀ ਛੱਡ ਅਨੰਦਪੁਰ ਨੂੰ
ਜਦੋਂ ਮਾਲਵੇ ਵੱਲ ਸਿਧਾਏ ਭਾਈ
ਛੋਟੇ ਸਾਹਿਬਜ਼ਾਦੇ ਨਾਲ ਮਾਤ ਗੁਜਰੀ
ਵਿਛੜ ਸਾਥ ਤੋਂ ਦੁਖ ਉਠਾਏ ਭਾਈ
ਗੰਗੂ ਘਰ ਲਿਆਇਕੇ ਦਗ਼ਾ ਕੀਤਾ
ਮਾਇਆ-ਲੋਭ ਵਿਚ ਆਣ ਫੜਾਏ ਭਾਈ
ਥਾਨੇਦਾਰ ਮੁਰੰਡੇ ਦੇ ਕੈਦ ਕਰ ਕੇ
ਵਿਚ ਸ਼ਹਿਰ ਸਰਹਿੰਦ ਪੁਚਾਏ ਭਾਈ
ਕੀਤੇ ਜਾਇਕੇ ਪੇਸ਼ ਵਜ਼ੀਰ ਖ਼ਾਂ ਦੇ
ਉਹਨੇ ਬੁਰਜ ਵਿਚ ਕੈਦ ਕਰਾਏ ਭਾਈ
ਸਹੂ ਖਾਣ ਨੂੰ ਨਾ ਦਿਤਾ ਅੰਨ ਪਾਣੀ
ਭੁੱਖੇ ਰੱਖ ਕੇ ਚਾਹੇ ਮਨਾਏ ਭਾਈ
ਪਾਲਾ ਕਹਿਰ ਦਾ ਕੋਲ ਨਾ ਇਕ ਲੀੜਾ
ਰਾਤਾਂ ਕੱਟੀਆਂ ਦੁੱਖ ਉਠਾਏ ਭਾਈ
ਅੱਗ ਕਾਲਜੇ ਦੀ 'ਸੀਤਲ' ਗੋਦ ਅੰਦਰ
ਬੈਠੀ ਪੁੱਤਾਂ ਨੂੰ ਮਾਉਂ ਲੁਕਾਏ ਭਾਈ

ਦੋਵੇਂ ਸਾਹਿਬਜ਼ਾਦੇ (ਸਾਹਿਬ ਜ਼ੋਰਾਵਰ ਸਿੰਘ ਜੀ, ਸਾਹਿਬ ਫ਼ਤਹਿ ਸਿੰਘ ਜੀ) ਤੇ ਮਾਤਾ ਜੀ, ਪੁਲੀਸ ਨੇ ਸੂਬਾ ਸਰਹਿੰਦ ਵਜ਼ੀਰ ਖ਼ਾਂ ਦੇ ਪੇਸ਼ ਕੀਤੇ। ਉਸ ਨੇ ਤਿੰਨੇ—ਕਿਲ੍ਹੇ ਦੇ ਬੁਰਜ* ਵਿਚ—ਕੈਦ ਕਰ ਦਿਤੇ। ਤਿੰਨ ਚਾਰ ਦਿਨ ਉਹ ਭੁੱਖੇ ਤਿਹਾਏ ਪਾਲੇ ਵਿਚ ਕੈਦ ਰਹੇ। ਜ਼ੁਲਮ ਦੀ ਕਚਹਿਰੀ ਲੱਗੀ। ਸਾਹਿਬਜ਼ਾਦਿਆਂ ਨੂੰ ਪੇਸ਼ ਕਰਨ ਦਾ ਹੁਕਮ ਦਿਤਾ। ਸਿਪਾਹੀ ਹੁਕਮ ਲੈ ਕੇ ਮਾਤਾ ਜੀ ਪਾਸ ਪਹੁੰਚੇ, ਤਾਂ ਮਾਤਾ ਜੀ ਕਚਹਿਰੀ ਭੇਜਣ ਵਾਸਤੇ ਬੱਚਿਆਂ ਨੂੰ ਉਠਾਉਂਦੇ ਹਨ।

---

* ਇਸ ਬੁਰਜ ਨੂੰ ਮਾਤਾ ਜੀ ਦਾ ਬੁਰਜ ਕਹਿੰਦੇ ਹਨ।

# ਸਾਕਾ

ਉਠੋ ਮੇਰੇ ਲਾਲ ਜੀ ਉਠ ਮੁਖ ਦਿਖਲਾਓ
ਮਾਂ ਨੂੰ ਜਾਂਦੀ ਵਾਰ ਦੀ ਘੁਟ ਜੱਫੀ ਪਾਓ
ਸੱਦਣ ਆਏ ਜਮਾਂਦਾਰ ਕਚਹਿਰੀ ਜਾਓ
ਦੇਸ ਧਰਮ ਦੇ ਵਾਸਤੇ ਜਿੰਦ ਘੋਲ ਘੁਮਾਓ
ਪੁਰਜਾ ਪੁਰਜਾ ਕੱਟ ਮਰੋ ਨਹੀਂ ਧਰਮ ਡੁਲਾਓ
ਅੰਮ੍ਰਿਤ-ਖੰਡੇਧਾਰ ਦੀ ਸ਼ਕਤੀ ਦਿਖਲਾਓ

ਮਾਤਾ ਜੀ ਨੇ ਬੱਚਿਆਂ ਨੂੰ ਛਾਤੀ ਨਾਲ ਲਾਉਂਦਿਆਂ ਕਿਹਾ, "ਸਾਵਧਾਨ ਹੋਵੋ, ਮੇਰੇ ਲਾਲ ! ਗ਼ੁਲਾਮਾਂ ਦੀ ਖ਼ੁਸ਼ਕ ਧਰਤੀ ਨੂੰ ਸਿੰਜਣ ਲਈ ਤੁਹਾਡੇ ਵਰਗੇ ਨੌਂ-ਨਿਹਾਲਾਂ ਦੇ ਪਵਿੱਤਰ ਖ਼ੂਨ ਦੀ ਲੋੜ ਹੈ। ਦੇਸ ਵਾਸਤੇ ਬਲੀ ਦਿਹੋ, ਤਾਂ ਕਿ ਏਥੇ ਆਜ਼ਾਦੀ ਦੇ ਝੰਡੇ ਲਹਿਰਾ ਸੱਕਣ। ਜ਼ੁਲਮ ਦੀ ਤਲਵਾਰ ਅੱਗੇ ਝੁਕਣਾ ਨਹੀਂ। ਆਪਣੇ ਬਜ਼ੁਰਗਾਂ ਦੀ ਸ਼ਾਨ ਉੱਚੀ ਰਖਦੇ ਹੋਏ, ਸ਼ਹੀਦ ਹੋ ਜਾਣਾ। ਵੇਖਿਓ, ਭੁੱਲ ਕੇ ਵੀ ਸਿੱਖੀ ਨੂੰ ਦਾਗ਼ ਨਾ ਲਾ ਬਿਹੋ।"

ਅੱਗੋਂ ਸਾਹਿਬਜ਼ਾਦਿਆਂ ਜਵਾਬ ਦਿਤਾ :

# ਕਬਿੱਤ

ਗਲ ਵਿਚ ਪੱਲਾ ਪਾ ਕੇ ਬੋਲਦੇ ਨੇ ਸਾਹਿਬਜ਼ਾਦੇ
ਸੁਣੋ ਮਾਤਾ ਸਾਹਿਬ, ਅਸੀਂ ਚਿੱਤ ਨਾ ਡੁਲਾਵਾਂਗੇ
ਸ਼ੇਰਾਂ ਵਾਂਗ ਗੱਜਾਂਗੇ ਕਚਹਿਰੀ ਵਿਚ ਜਾਇਕੇ ਜੀ
ਪਾਜੀਆਂ ਨੂੰ ਵੇਖ ਕਦੇ ਅੱਖ ਨਾ ਨਿਵਾਵਾਂਗੇ
ਆਰਿਆਂ ਦੇ ਨਾਲ ਪੋਟਾ ਪੋਟਾ ਕਰ ਦੇਣ ਭਾਵੇਂ
ਝੱਲਾਂਗੇ ਤਸੀਹੇ, ਵੱਟਾ ਧਰਮ ਨੂੰ ਨਾ ਲਾਵਾਂਗੇ
'ਸੀਤਲ' ਜੀ, ਪੁੱਤ ਹਾਂ ਗੁਰੂ ਗੋਬਿੰਦ ਸਿੰਘ ਜੀ ਦੇ
ਪਾਵਾਂਗੇ ਸ਼ਹੀਦੀ ਸਿੱਧੇ ਸੱਚ-ਖੰਡ ਜਾਵਾਂਗ

ਇਹ ਦਲੇਰਾਨਾ ਉਤਰ ਸੁਣ ਕੇ, ਮਾਤਾ ਜੀ ਬੜੇ ਖ਼ੁਸ਼ ਹੋਏ। ਹੱਥੀਂ ਪੁਸ਼ਾਕੇ ਸਜਾ ਕੇ ਤਿਆਰ ਕੀਤਾ, ਤੇ ਕਿਹਾ,"ਚੰਨ ਜੀ ! ਵਧੇਰੇ ਕਹਿਣ ਦੀ ਲੋੜ ਨਹੀਂ। ਏਨੀ ਗੱਲ ਹੀ ਯਾਦ ਰੱਖਣੀ ਕਾਫ਼ੀ ਹੈ, ਕਿ ਤੁਸੀਂ ਓਸ ਦਾਦੇ ਦੇ ਪੋਤਰੇ ਹੋ, 'ਧਰਮ ਹੇਤ ਸਾਕਾ ਜਿਨ ਕੀਆ, ਸੀਸ ਦੀਆ ਪਰ ਸਿਰਰ ਨਾ ਦੀਆ।' ਸੋ ਵੱਡਿਆਂ ਦੀ ਆਣ ਨੂੰ ਕਾਇਮ ਰਖਿਓ।"

ਸਾਹਿਬਜ਼ਾਦਿਆਂ ਉਤਰ ਦਿਤਾ, "ਮਾਤਾ ਜੀ ! ਫ਼ਿਕਰ ਨਾ ਕਰੋ। ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਖ਼ੂਨ ਸਾਡੀਆਂ ਰਗਾਂ ਵਿਚ ਵਹਿ ਰਿਹਾ ਹੈ। ਅਸੀਂ ਓਸ ਖ਼ੂਨ ਨੂੰ ਵੱਟਾ ਨਹੀਂ ਲਾਵਾਂਗੇ।"

ਤੁਰਦੇ ਵੇਲੇ ਇਕ ਪਾਸਿਓਂ ਮਾਤਾ ਜੀ ਤੇ ਦੂੱਜੇ ਪਾਸਿਓਂ ਸਾਹਿਬ-ਜ਼ਾਦੇ ਸਵਾਲ ਜਵਾਬ ਕਰਦੇ ਹਨ :

# ਨਵੀਨ ਛੰਦ

ਮਾਤਾ ਜੀ :—

ਲਾਲਾਂ ਨੂੰ ਛਾਤੀ ਲਾ ਕੇ, ਹੱਥੀਂ ਦਸਤਾਰੇ ਸਜਾ ਕੇ
ਕਹਿੰਦੀ ਹੈ ਮਾਤ ਸੁਣਾ ਕੇ, ਬੱਚਿਓ ਕਚਹਿਰੀ ਜਾ ਕੇ
ਡਰ ਨਹੀਂ ਕਿਸੇ ਦਾ ਚੰਨ ਖਾਵਣਾ, ਸ਼ਹੀਦ ਹੋਣਾ
ਦੇਸ ਦੇ ਲਈ, ਦੂਜੀ ਵਾਰ ਨਹੀਂ ਜਹਾਨ ਉਤੇ ਆਵਣਾ
ਸ਼ਹੀਦ ਹੋਣਾ।

ਸਾਹਿਬਜ਼ਾਦੇ :—

ਦੋਵੇਂ ਗਲ ਪੱਲੇ ਪਾ ਕੇ, ਮਾਤਾ ਨੂੰ ਸੀਸ ਝੁਕਾ ਕੇ
ਕਹਿੰਦੇ ਹਨ ਇਉਂ ਮੁਸਕ੍ਰਾ ਕੇ, ਜ਼ਾਲਮ ਦੇ ਸਾਮ੍ਹਣੇ ਜਾ ਕੇ
ਵਾਹਿਗੁਰੂ ਦੀ ਫ਼ਤਹਿ ਹੀ ਬੁਲਾਵਾਂਗੇ ਧਰਮ ਨੂੰ ਨਹੀਂ
ਦਾਗ਼ ਲਾਵਾਂਗੇ, ਹੱਸ ਹੱਸ ਕੇ ਸ਼ਹੀਦੀਆਂ ਪਾਵਾਂਗੇ,
ਧਰਮ ਨੂੰ ਨਹੀਂ।

ਮਾਤਾ ਜੀ :—

ਕਿਤਨੇ ਉਹ ਲੋਭ ਦਿਖਾਵਣ, ਮਾਇਆ ਦੇ ਜਾਲ ਵਿਛਾਵਣ

ਝਿੜਕਾਂ ਦੇ ਕੇ ਧਮਕਾਵਣ, ਤੇਗਾਂ ਕੱਢ ਕੱਢ ਡਰਾਵਣ
ਸੋਹਣਿਓਂ, ਨਹੀਂ ਜੇ ਘਬਰਾਵਣਾ, ਸ਼ਹੀਦ ਹੋਣਾ
ਦੇਸ ਦੇ ਲਈ, ਦੂੱਜੀ ਵਾਰ ਨਹੀਂ ਜਹਾਨ ਉਤੇ ਆਵਣਾ,
ਸ਼ਹੀਦ ਹੋਣਾ।

ਸਾਹਿਬਜ਼ਾਦੇ :—

ਮਾਇਆ ਵੱਲ ਨਜ਼ਰ ਨਾ ਕਰਦੇ, ਤੇਗਾਂ ਤੋਂ ਅਸੀਂ ਨਾ ਡਰਦੇ
ਸਨਮੁਖ ਹੋ ਵੇਖੀਂ ਮਰਦੇ, ਚਾਵਾਂ ਨਾਲ ਦੁਖੜੇ ਜ਼ਰਦੇ
ਆਉਣ ਜੋ ਤਸੀਹੇ ਝੱਲ ਜਾਵਾਂਗੇ, ਧਰਮ ਨੂੰ ਨਹੀਂ
ਦਾਗ ਲਾਵੰਦੇ, ਹੱਸ ਹੱਸ ਕੇ ਸ਼ਹੀਦੀਆਂ ਪਾਵਾਂਗੇ,
ਧਰਮ ਨੂੰ ਨਹੀਂ।

ਮਾਤਾ ਜੀ :—

ਭਾਵੇਂ ਹੋ ਬਾਲ ਅੰਞਾਣੇ, ਬਣਿਓਂ ਜੇ ਲਾਲ ਸਿਆਣੇ
ਦੇਵਣ ਉਹ ਦੁਖ ਮਨ-ਭਾਣੇ, ਝੱਲਿਆ ਜੇ ਬਣ ਜਰਵਾਣੇ
ਦਾਦੇ ਵਾਂਗ ਸਿਦਕ ਨਿਭਾਵਣਾ, ਸ਼ਹੀਦ ਹੋਣਾ
ਦੇਸ਼ ਦੇ ਲਈ, ਦੂਜੀ ਵਾਰ ਨਹੀਂ ਜਹਾਨ ਉਤੇ ਆਵਣਾ
ਸ਼ਹੀਦ ਹੋਣਾ।

ਸਾਹਿਬਜ਼ਾਦੇ :—

ਚਰਖੀ 'ਤੇ ਪਕੜ ਚੜ੍ਹਾਵਣ, ਸੀਖਾਂ ਤਾ ਪਿੰਡੇ ਲਾਵਣ
ਆਰਾ ਧਰ ਸੀਸ ਚਿਰਾਵਣ, ਤਾਂ ਵੀ ਸਿਦਕੀ ਝੱਲ ਜਾਵਣ
'ਸੀਤਲ' ਜੀ ਚਿੱਤ ਨਹੀਂ ਡੁਲਾਵਾਂਗੇ, ਧਰਮ ਨੂੰ ਨਹੀਂ
ਦਾਗ ਲਾਵੰਦੇ, ਹੱਸ ਹੱਸ ਕੇ ਸ਼ਹੀਦੀਆਂ ਪਾਵਾਂਗੇ,
ਧਰਮ ਨੂੰ ਨਹੀਂ।

ਮਾਤਾ ਜੀ ਤੋਂ ਵਿਦਾ ਹੋ ਕੇ ਦੋਵੇਂ ਸ਼ੇਰ ਕਚਹਿਰੀ ਪਹੁੰਚੇ।

## ਸਾਕਾ

ਪਹੁੰਚੇ ਵਿਚ ਦਰਬਾਰ ਦੇ ਜਾ ਦੋਵੇਂ ਭਾਈ

ਜਿੱਥੇ ਖ਼ਾਨ ਵਜ਼ੀਰ ਜੀ ਕਚਹਿਰੀ ਲਾਈ
ਫ਼ਤਹਿ ਵਾਹਿਗੁਰੂ ਗੱਜ ਕੇ ਜਾ ਦੋਹਾਂ ਬੁਲਾਈ
ਸਿੱਖਿਆ ਦਾਦੀ ਸਾਹਿਬ ਦੀ ਨਾ ਦਿਲੋਂ ਭੁਲਾਈ
ਜਾਤਾ ਇਕ ਅਕਾਲ ਹੈ ਹਰ ਥਾਂ ਸਹਾਈ
ਧਰਮੀ ਡਰਨ ਨਾ ਮੌਤ ਤੋਂ 'ਸੀਤਲ' ਸਮਝਾਈ

ਵਜ਼ੀਰ ਖ਼ਾਨ ਦੀ ਕਚਹਿਰੀ ਵਿਚ ਗਹਿਮਾ ਗਹਿਮ ਹੋ ਰਹੀ ਸੀ। ਸਭ ਦੀਵਾਨ ਮੁਸਾਹਿਬ ਥਾਂ ਪੁਰ ਥਾਂ ਬੈਠੇ ਸਨ। ਸਾਹਿਬਜ਼ਾਦਿਆਂ ਦੇ ਮੂੰਹੋਂ ਫ਼ਤਹਿ ਸੁਣ ਕੇ ਸਾਰਿਆਂ ਨੂੰ ਅੱਗ ਲੱਗ ਉੱਠੀ। ਦੀਵਾਨ ਸੁੱਚਾ ਨੰਦ ਨੇ ਧਮਕੀ ਦੇਂਦਿਆਂ ਕਿਹਾ, "ਨਾਦਾਨ ਬੱਚਿਓ ! ਇਹ ਗੁਰੂ ਗੋਬਿੰਦ ਸਿੰਘ ਦਾ ਦਰਬਾਰ ਨਹੀਂ, ਅਨੰਦਪੁਰ ਦੀ ਧਰਤੀ ਨਹੀਂ, ਅੰਮ੍ਰਿਤਸਰ ਦਾ ਧਰਮ ਮੰਦਰ ਨਹੀਂ, ਜਿੱਥੇ ਤੁਹਾਡੀ ਫ਼ਤਹਿ ਪਰਵਾਨ ਹੋਵੇਗੀ। ਇਹ ਸੂਬਾ ਸਰਹਿੰਦ ਖ਼ਾਨ ਸਾਹਿਬ ਵਜ਼ੀਰ ਖ਼ਾਨ ਦੀ ਕਚਹਿਰੀ ਹੈ। ਖ਼ੈਰ ਚਾਹੁੰਦੇ ਹੋ, ਤਾਂ ਸਲਾਮ ਕਰੋ, ਨਹੀਂ ਤਾਂ ਮੌਤ ਦੇ ਘਾਟ ਉਤਾਰੇ ਜਾਉਗੇ।"

ਸਾਹਿਬਜ਼ਾਦਿਆਂ ਨਿਝਕ ਜਵਾਬ ਦਿਤਾ, "ਅਸੀਂ ਕੇਵਲ ਫ਼ਤਹਿ ਹੀ ਬੁਲਾਉਣੀ ਜਾਣਦੇ ਹਾਂ, ਸੋ ਬੁਲਾ ਦਿਤੀ ਹੈ। ਅਖ਼ੀਰ ਤਕ ਏਸੇ ਆਣ 'ਤੇ ਡਟੇ ਰਹਾਂਗੇ। ਮੌਤ ਦਾ ਡਰ ਕਮਜ਼ੋਰਾਂ ਵਾਸਤੇ ਹੈ, ਸਿੱਖਾਂ ਵਾਸਤੇ ਨਹੀਂ।"

ਇਹ ਉਮਰ ਤੇ ਇਹ ਹੌਸਲਾ, ਵੇਖ ਕੇ ਸਭ ਹੈਰਾਨ ਹੋ ਗਏ। ਸੂਬੇ ਨੇ ਮੱਥੇ ਵੱਟ ਪਾ ਕੇ ਕਿਹਾ :—

## ਵਾਰ

ਫ਼ਤਹਿ ਸੁਣ ਕੇ ਲੱਗੀ ਅੱਗ ਖ਼ਾਨ ਨੂੰ
ਕਿਹਾ ਗੱਜ ਕੇ ਸਲਾਮ ਬੁਲਾਓ
ਇਹ ਅਨੰਦਪੁਰ ਨਹੀਂਗਾ ਸਾਹਿਬਜ਼ਾਦਿਓ
ਕੀਹਨੂੰ ਕਰ ਕਰ ਲਾਡ ਵਿਖਾਓ
ਏਥੇ ਮੰਨਣੀ ਪਵੇਗੀ ਸ਼ਰ੍ਹਾ ਬਾਲਕੋ
ਜ਼ਿਦ ਕਰ ਕੇ ਨਾ ਜਾਨ ਗੁਆਓ

ਸੱਚਾ ਦੀਨ ਇਸਲਾਮ ਕਬੂਲ ਲਓ
ਮੰਨ ਮੰਗੀਆਂ ਮੁਰਾਦਾਂ ਪਾਓ
ਸੂਬੇਦਾਰ ਮੈਂ ਸਰਹਿੰਦ ਦੇ ਬਣਾ ਦਿਆਂ
ਬੈਠ ਤਖ਼ਤ 'ਤੇ ਹੁਕਮ ਚਲਾਓ
ਡੋਲੇ ਬੇਟੀਆਂ ਦੇ ਮੰਗੋ ਤਾਂ ਮੈਂ ਦੇ ਦਿਆਂ
ਮਨ ਭਾਉਂਦੇ ਵਿਆਹ ਕਰਵਾਓ
ਐਥੇ ਜ਼ਿੰਦਗੀ ਦੇ ਭੋਗ ਭੋਗੋ ਜੱਗ 'ਤੇ
ਅੱਗੇ ਸਿੱਧੇ ਉਏ ਬਹਿਸ਼ਤਾਂ ਨੂੰ ਜਾਓ
ਕੀ ਲੈਣਾ ਜੇ ਸਿੱਖੀ 'ਚੋਂ ਭੋਲਿਓ
ਖ਼ੁਸ਼ੀ ਨਾਲ ਕਲਮਾਂ ਨਬੀ ਦਾ ਸੁਣਾਓ
ਨਹੀਂ ਤਾਂ ਵਾਂਗ ਬਕਰੀਦ ਦੇ ਬੱਕਰੇ
ਪਿਆਸ ਸ਼ਰ੍ਹਾ ਦੀ ਛੁਰੀ ਦੀ ਬੁਝਾਓ
'ਸੀਤਲ' ਮੌਤ ਹੈ ਤੁਹਾਡੇ ਸਿਰ ਕੂਕਦੀ
ਇਹਨੂੰ ਘੁੱਟ ਗਲਵੱਕੜੀ ਪਾਓ

ਇਕ ਪਾਸੇ ਲਿਸ਼ਕਦੀ ਤਲਵਾਰ ਹੈ ਤੇ ਦੂਜੇ ਪਾਸੇ ਲਾਲਚ ਦਾ ਦਰਿਆ ਠਾਠਾਂ ਮਾਰ ਰਿਹਾ ਹੈ। ਦੋਹਾਂ ਵਿਚ ਖਲੇ ਹਨ—ਉਮਰੋਂ ਛੋਟੇ,ਪਰ ਸਿੱਖੀ ਵਿਚ ਪੱਕੇ—ਸਾਹਿਬਜ਼ਾਦੇ। ਸੁਣੋ! ਸੂਬੇ ਨੂੰ ਅੱਗੋਂ ਕੀ ਜਵਾਬ ਦੇਂਦੇ ਹਨ।

## ਬੈਂਤ

ਸਾਹਿਬਜ਼ਾਦਿਆਂ ਮੋੜ ਜਵਾਬ ਦਿਤਾ
ਜਦ ਤਕ ਜਿਸਮ ਦੇ ਵਿਚ ਹੈ ਜਾਨ ਸੂਬੇ
ਤਦ ਤਕ ਖ਼ਾਲਸਾ ਧਰਮ ਤੋਂ ਨਹੀਂ ਡੋਲੇ
ਬੇਸ਼ਕ ਡੋਲ ਜੈ ਜ਼ਿਮੀਂ ਅਸਮਾਨ ਸੂਬੇ
ਰਿਖੀ, ਤਪੀ ਡੋਲਣ, ਡੋਲੇ ਚੰਦ ਸੂਰਜ
ਪਰ ਨਾ ਖ਼ਾਲਸਾ ਤਜੇ ਈਮਾਨ ਸੂਬੇ

ਮੋਹ ਸੱਕੇ ਨਾ ਸਿੱਖ ਨੂੰ ਲੋਭ ਲਾਲਚ
ਛਲ ਸੱਕੇ ਨਾ ਛਲੀ ਸ਼ੈਤਾਨ ਸੂਬੇ
ਤਾਜ ਤਖ਼ਤ ਤੇ ਮੋਹਣੀਆਂ ਬੇਗਮਾਂ ਇਹ
ਰਾਜ ਭਾਗ ਸਭੋ ਨਾਸਵਾਨ ਸੂਬੇ
ਕਦ ਤਕ ਜ਼ੋਰ, ਹਕੂਮਤਾਂ ਰਹਿਣਗੀਆਂ
ਕਿਸੇ ਰੋਜ਼ ਨਾ ਰਹੂ ਨਸ਼ਾਨ ਸੂਬੇ
ਤੇਰੇ ਜ਼ੁਲਮ ਦੀ ਤੇਗ਼ ਤੋਂ ਨਹੀਂ ਡਰਦੇ
ਅੰਦਰ ਜਿਨ੍ਹਾਂ ਦੇ ਬ੍ਰਹਮ ਗਿਆਨ ਸੂਬੇ
ਭਾਸੇ ਮੌਤ ਉਜ਼ੇਰ ਦੀ ਜਾਗ ਸਾਨੂੰ
ਜੀਵਨ ਰਾਤ ਦੇ ਸੁਪਨ ਸਮਾਨ ਸੂਬੇ
ਕਰੇਂ ਜ਼ੁਲਮ ਜੋ ਵੀ, ਸੋਈ ਝੱਲ ਲਾਂ ਗੇ
ਐਪਰ ਨਹੀਂ ਇਸਲਾਮ ਪਰਵਾਨ ਸੂਬੇ
'ਸੀਤਲ' ਪੁੱਤ ਦਸਮੇਸ਼ ਦੇ ਧਰਮ ਛੱਡਣ
ਇਹ ਹੈ ਗੱਲ ਅਨਹੋਣੀ ਜਹਾਨ ਸੂਬੇ

ਇਹ ਸੁਣ ਕੇ ਸੂਬਾ ਕ੍ਰੋਧ ਵਿਚ ਭੜਕ ਉਠਿਆ। ਉਹਨੇ ਤਰ੍ਹਾਂ ਤਰ੍ਹਾਂ ਦੇ ਡਰਾਵੇ ਦਿਤੇ, ਕਈ ਕਿਸਮ ਦੇ ਸਬਜ਼ ਬਾਗ਼ ਵਿਖਾਏ। ਪਰ ਜਿੰਨ੍ਹਾਂ ਨੂੰ ਕੇਵਲ ਮਰਨ ਵਾਸਤੇ, ਹਾਂ ਦੇਸ ਦੀ ਖ਼ਾਤਰ ਮਰਦਾਂ ਵਾਂਗ ਮਰਨ ਵਾਸਤੇ ਹੀ ਤਿਆਰ ਕੀਤਾ ਗਿਆ ਸੀ, ਉਹ ਆਪਣੇ ਅਕੀਦੇ ਉੱਤੇ ਅਹਿੱਲ ਰਹੇ। ਧਰਮ, ਭਰੋਸਾ ਤੇ ਅਕੀਦਾ ਹੀ ਹੈ, ਜੋ ਆਦਮੀ ਨੂੰ ਔਖੀ ਬਣੀ 'ਤੇ ਡੋਲਣ ਨਹੀਂ ਦੇਂਦਾ। ਬਿਨਾਂ ਅਕੀਦਾ ਆਦਮੀ, ਅਸਲ ਅਰਥਾਂ ਵਿਚ ਆਦਮੀ ਨਹੀਂ। ਖ਼ੈਰ, ਮੈਂ ਤਾਂ ਧਰਮ ਵਾਲਿਆਂ ਦੀ ਗੱਲ ਕਰ ਰਿਹਾ ਹਾਂ। ਓਧਰ ਸੂਬਾ ਮੂੰਹ-ਤੋੜਵਾਂ ਜਵਾਬ ਸੁਣ ਕੇ, ਆਪੇ ਤੋਂ ਬਾਹਰ ਹੋ ਗਿਆ।

## ਡਬਲ ਡਿਊਢ ਛੰਦ

(ਨੋਟ : ਜੇ ਥੋੜੇ ਵਕਤ ਵਿਚ ਪ੍ਰਸੰਗ ਖ਼ਤਮ ਕਰਨਾ ਹੋਵੇ, ਤਾਂ ਇਹ ਛੰਦ ਪੜ੍ਹਨਾ। ਨਹੀਂ ਤਾਂ ਏਸ ਦੀ ਥਾਂ ਅਗਲੇ ਛੋਟੇ ਛੋਟੇ ਛੰਦ, ਥਾਂ ਪੁਰ

ਥਾਂ ਪੜ੍ਹਨੇ ।)

ਗ਼ੁੱਸੇ ਵਿਚ ਸੂਬਾ ਹੋਇਆ ਲਾਲੋ ਲਾਲ ਜੀ
ਕੋਲ ਬੈਠੇ ਖ਼ਾਨਾਂ ਨੂੰ, ਆਖਦਾ ਪੁਕਾਰ ਕੇ
''ਵੇਖੋ ਇਹਨਾਂ ਵੱਲ, ਅਜੇ ਕੀ ਨੇ ਬਾਲ ਜੀ
ਕੀ ਕਰਾਂ ਮੈਂ ਇਹਨਾਂ ਦਾ ? ਦੱਸੋ ਖਾਂ ਵਿਚਾਰ ਕੇ''
ਖ਼ਾਨ ਤੇ ਅਮੀਰ ਬੋਲ ਕੇ ਸੁਣਾਵੰਦੇ
''ਇਹ ਨੇ ਪੁੱਤ ਸ਼ੇਰ ਦੇ, ਸੀਸ ਨਾ ਝੁਕਾਣਗੇ
ਤੇਰੀ ਤਲਵਾਰ ਤੋਂ ਨਾ ਡਰ ਖਾਵੰਦੇ
ਧਰਮੋਂ ਨਾ ਹਾਰਦੇ, ਪਰ ਮਰ ਜਾਣਗੇ''
ਬੋਲਦਾ ਹੈ ਕਾਜ਼ੀ ਕੱਢ ਕੇ ਕਤਾਬ ਜੀ
''ਸੁਣੋ ਖ਼ਾਨ ਸਾਹਿਬ ਜੀ, ਸੱਚ ਮੈਂ ਸੁਣਾਵੰਦਾ
ਕਾਫ਼ਰਾਂ ਨੂੰ ਮਾਰਨਾ ਬੜਾ ਸਵਾਬ ਜੀ
ਸ਼ਰ੍ਹਾ ਵਿਚ ਲਿਖਿਆ, ਨਬੀ ਫ਼ੁਰਮਾਵੰਦਾ
ਖਾਉ ਨਾ ਤਰਸ ਜਾਣ ਕੇ ਤੇ ਬਾਲਕੇ
ਜੇ ਨਹੀਂ ਦੀਨ ਮੰਨਦੇ, ਨੀਂਆਂ 'ਚ ਚਿਣਾ ਦਿਓ
ਬੱਚੇ ਬਘਿਆੜ ਦੇ ਕੀ ਲੈਣਾ ਪਾਲ ਕੇ ?
ਸ਼ਰ੍ਹਾ ਇਹੋ ਆਖਦੀ, ਕਤਲ ਕਰਾ ਦਿਓ''
ਉੱਠ ਕੇ ਮਲੇਰੀਆ ਪਠਾਣ ਬੋਲਦਾ
''ਸੁਣੋ ਖ਼ਾਨ ਸਾਹਿਬ ਜੀ ਦੀਨ ਦੀ ਦੁਹਾਈ ਹੈ''
ਛਮ ਛਮ ਅੱਖੀਆਂ 'ਚੋਂ ਨੀਰ ਡੋਲ੍ਹਦਾ
''ਬਾਲਕਾਂ ਨੂੰ ਮਾਰਨਾ, ਦੱਸੋ, ਕੀ ਦਾਨਾਈ ਹੈ
ਬਾਲਕ ਅੰਞਾਣੇ ਇਨ੍ਹਾਂ ਦਾ ਕਸੂਰ ਕੀ ?
ਜੰਗ 'ਚ ਪਰਖਣੀ ਤਲਵਾਰ ਚਾਹੀਦੀ
ਮਾਰ ਕੇ ਬੇਦੋਸੇ ਖੱਟਣਾ ਹਜ਼ੂਰ ਕੀ ?
ਇਹ ਤਰਸ ਯੋਗ ਨੇ, ਹੈ ਵਿਚਾਰ ਚਾਹੀਦੀ''
ਸੁੱਚਾ ਨੰਦ ਕੋਲੋਂ ਬੋਲ ਕੇ ਸੁਣਾਵੰਦਾ

"ਵੇਖੋ ਰਾਜ ਨੀਤੀ ਦਾ ਹੈ ਬਿਆਨ ਖ਼ਾਨ ਜੀ
ਵੈਰੀ, ਸੱਪ ਉਤੇ ਜੋ ਤਰਸ ਖਾਵੰਦਾ
ਓਸੇ ਨੂੰ ਉਹ ਮਾਰਦੇ ਜਦੋਂ ਮੌਕਾ ਪਾਨ ਜੀ
ਛੱਡਦੇ ਹੋ ਜਿਨ੍ਹਾਂ ਨੂੰ ਅੰਞਾਣੇ ਜਾਣ ਕੇ
ਇਹ ਗੋਬਿੰਦ ਸਿੰਘ ਦੇ ਪੁੱਤ ਨੇ ਵਿਚਾਰ ਲੋ
ਬਾਪ ਜੈਸੇ ਹੋਣਗੇ, ਲੜਨ ਆਣ ਕੇ
ਫੇਰ ਪਛੋਤਾਉਗੇ, ਕਾਬੂ ਆਏ ਮਾਰ ਲੋ"
'ਸੀਤਲ' ਜੀ ਚੁੱਕਣਾ ਬੁਰੀ ਜਹਾਨ ਦੀ
ਆਖਿਆ ਦਾਨਾਵਾਂ ਦਾ, ਆਲ੍ਹਾ ਨਹੀਂ ਜਾਵੰਦਾ
ਚੁੱਕਣਾ ਨੇ ਮੱਤ ਮਾਰ ਲਈ ਏ ਖ਼ਾਨ ਦੀ
ਸੱਦ ਕੇ ਜਲਾਦ ਨੂੰ ਹੁਕਮ ਸੁਣਾਵੰਦਾ

ਆਉ, ਜ਼ਰਾ ਫਿਰ ਪਿਛੇ ਚੱਲੋ। ਸਾਹਿਬਜ਼ਾਦਿਆਂ ਦਾ ਮੂੰਹ ਤੋੜਵਾਂ ਜਵਾਬ ਸੁਣ ਕੇ ਸੂਬਾ ਗੁੱਸੇ ਵਿਚ ਇਉਂ ਬੋਲਦਾ ਹੈ:

## ਬੈਂਤ

ਸੁਣ ਕੇ ਸੂਬੇ ਦੇ ਕਾਲਜੇ ਅੱਗ ਲੱਗੀ
ਅੱਗੋਂ ਬੋਲਿਆ ਇਉਂ ਲਲਕਾਰ ਕੇ ਜੀ
ਹੋਵੋ ਕੌਣ, ਜੋ ਸਾਮ੍ਹਣੇ ਬੋਲਦੇ ਹੋ
ਦਮ ਲਵਾਂਗਾਂ ਤੁਸਾਂ ਨੂੰ ਮਾਰ ਕੇ ਜੀ
ਕਹਿੰਦਾ ਕਾਜ਼ੀ ਨੂੰ, ਸ਼ਰ੍ਹਾ ਹੈ ਕੀ ਕਹਿੰਦੀ ?
ਮੈਨੂੰ ਦੱਸਿਉ ਜ਼ਰਾ ਵਿਚਾਰ ਕੇ ਜੀ
ਸਾਰੇ ਖ਼ਾਨ ਅਮੀਰ ਵਿਚਾਰ ਦੱਸੋ
ਰਾਜ-ਨੀਤੀ ਦੀ ਗੱਲ ਨਿਤਾਰ ਕੇ ਜੀ

ਮਜ਼੍ਹਬੀ ਤਅੱਸਬ ਵਿਚ ਸੜੇ ਹੋਏ ਕਾਜ਼ੀ ਨੇ ਝੱਟ ਫ਼ਤਵਾ ਦੇ ਦਿਤਾ

# ਜੰਗਲਾ (ਜਾਂ ਸੱਸੀ)

ਖੋਲ੍ਹ ਕਤਾਬ ਸੁਣਾਵੇ ਕਾਜ਼ੀ, ਸੁਣਿਉਂ ਮਨ ਚਿੱਤ ਲਾ ਕੇ
ਮਾਰ ਦਿਉ ਕਾਫ਼ਰ ਦੇ ਲੜਕੇ, ਨੀਂਆਂ ਵਿਚ ਚਿਣਾ ਕੇ
ਲਵੋ ਸਵਾਬ ਅੱਲਾਹ ਦੇ ਘਰ ਵਿਚ ਵੜੋ ਬਹਿਸ਼ਤੀਂ ਜਾ ਕੇ
ਮੌਤ ਜਾਂ ਦੀਨ, ਇਹ ਦੋਵੇਂ ਰਸਤੇ, ਕਹਿੰਦੀ ਸ਼ਰ੍ਹਾ ਸੁਣਾ ਕੇ

ਮੁਸਲਮਾਨਾਂ ਦੀਆਂ ਚਾਰ ਮੁਤਬੱਰਕ ਕਤਾਬਾਂ ਹਨ :

੧. ਤੌਰੇਤ (ਜੋ ਤੂਰ ਪਹਾੜ ਉੱਤੇ ਹਜ਼ਰਤ ਮੂਸਾ 'ਤੇ ਨਾਜ਼ਲ ਹੋਈ) ੨. ਜ਼ਬੂਰ (ਜੋ ਹਜ਼ਰਤ ਦਾਊਦ 'ਤੇ ਉੱਤਰੀ) ੩. ਅੰਜੀਲ (ਜੋ ਹਜ਼ਰਤ ਈਸਾ 'ਤੇ ਉੱਤਰੀ) ੪. ਕੁਰਆਨ ਸਰੀਫ਼ (ਜੋ ਹਜ਼ਰਤ ਮੁਹੰਮਦ ਸਾਹਿਬ ਨੂੰ ਇਲਹਾਮ ਹੋਈ, ਤੇ ਆਪ ਨੇ ਕਾਹਬਾ ਸ਼ਰੀਫ਼ ਵਿਚ ਬਹਿ ਕੇ ਲਿਖੀ।) ਸਭ ਤੋਂ ਅਖ਼ੀਰਲੀ ਦੀ ਸ਼ਰ੍ਹਾ ਨੂੰ ਹੀ ਮੁਸਲਮਾਨ ਮੰਨਦੇ ਹਨ। ਇਹਨਾਂ ਚੌਹਾਂ ਵਿਚੋਂ ਕਿਸੇ ਵਿਚ ਵੀ ਨਹੀਂ ਲਿਖਿਆ, ਕਿ ਬੇਗੁਨਾਹ ਮਾਸੂਮ ਬੱਚਿਆਂ ਨੂੰ ਨੀਂਆਂ ਵਿਚ ਚਿਣ ਦਿਤਾ ਜਾਵੇ। ਪਰ ਜਿੰਨ੍ਹਾਂ ਦੀਆਂ ਅੱਖਾਂ ਉੱਤੇ ਤਅੱਸਬ ਦੀ ਪੱਟੀ ਬੱਝੀ ਹੋਈ ਸੀ, ਉਹਨਾਂ ਦੀ ਸ਼ਰ੍ਹਾ ਖ਼ੁਦ-ਮਰਜ਼ੀ ਤੇ ਮਸਲੇ ਮਨ-ਘੜਤ ਸਨ। ਸੋ, ਫ਼ਤਵਾ ਦੇ ਦਿਤਾ।

ਕੋਈ ਮਜ਼੍ਹਬ ਸਮੁੱਚੇ ਤੌਰ 'ਤੇ ਕਦੇ ਬੁਰਾ ਨਹੀਂ ਹੋਇਆ। ਮੁਸਲਮਾਨ ਵੀ ਕੁਛ ਖ਼ੌਫਿ ਖ਼ੁਦਾ ਵਾਲੇ ਹੈ ਸਨ। ਸ਼ੇਰ ਮੁਹੰਮਦ ਖ਼ਾਨ ਮਲੇਰ ਕੋਟਲੇ ਵਾਲਾ ਬੋਲ ਉਠਿਆ।

# ਮਿਰਜ਼ਾ

ਸੁਣ ਕੇ ਖ਼ਾਨ ਮਲੇਰੀਆ, ਰੋ ਰੋ ਕਰੇ ਬਿਆਨ
ਸੁਣ ਲੈ ਅਰਜ਼ਾਂ ਮੇਰੀਆਂ, ਐ ਸੂਬੇ ਮਿਹਰਬਾਨ
ਇਹ ਲੜਕੇ ਦਸਮੇਸ਼ ਦੇ, ਹਨ ਮਾਸੂਮ ਨਾਦਾਨ
ਕੁੱਲ ਗੁਨਾਹੋਂ ਪਾਕ ਨੇ ਨੂਰ ਇਲਾਹੀ ਜਾਨ
ਮਾਸੂਮਾਂ ਨੂੰ ਮਾਰਨਾ ਜ਼ੁਲਮ ਨਾ ਏਸ ਸਮਾਨ

ਬੁੱਧੂ ਸ਼ਾਹ ਬੜਾ ਸਿਦਕ ਵਾਲਾ ਬੰਦਾ ਸੀ । ਪਠਾਣਾਂ ਦੀ ਕੀਤੀ ਦਾ ਉਹਨੂੰ ਬਹੁਤ ਅਫ਼ਸੋਸ ਹੋਇਆ । ਉਹਨੇ ਆਪਣੇ ਮੁਰੀਦਾਂ ਨੂੰ ਸੰਬੋਧਨ ਕਰ ਕੇ ਕਿਹਾ, ''ਵੇਖੋ ਭਈ! ਗੁਰੂ ਮਹਾਰਾਜ ਮਹਾਂਪੁਰਸ਼ ਹਨ । ਅਸਾਂ ਉਹਨਾਂ ਕੋਲ ਪਠਾਣ ਸਿਪਾਹੀਆਂ ਦੀ ਜ਼ਾਮਨੀ ਭਰੀ ਸੀ । ਪਠਾਣੇ ਵੇਲੇ ਸਿਰ ਦਗ਼ਾ ਦੇ ਗਏ ਹਨ । ਅਸਾਂ ਏਹ ਚੁੱਕੀ ਹੋਈ ਜ਼ਾਮਨੀ ਪੂਰੀ ਕਰਨੀ ਹੈ । ਉਹ ਕਮੀ ਪੂਰੀ ਕਰਨ ਵਾਸਤੇ ਅਸੀਂ ਆਪ ਹਾਜ਼ਰ ਹੋਵਾਂਗੇ ਤੇ ਇਸ ਨੇਕੀ ਤੇ ਬਦੀ ਦੀ ਜੰਗ ਵਿਚ ਹਿੱਸਾ ਲਵਾਂਗੇ। ਆਓ, ਜਿਸਨੇ ਸਾਡੇ ਨਾਲ ਚੱਲਣਾ ਹੈ । ਪਰ ਓਹਾ ਮਰਦ ਸਾਡਾ ਸਾਥ ਦੇਵੇ, ਜਿਸਨੇ ਪਿੜ ਵਿਚ ਸਿੱਧੇ ਮੂੰਹ ਜੂਝਣ ਦਾ ਪ੍ਰਣ ਕਰ ਲਿਆ ਹੋਵੇ।''

ਬੁੱਧੂ ਸ਼ਾਹ ਦਾ ਆਪਣੇ ਮੁਰੀਦਾਂ ਉਤੇ ਬੜਾ ਪ੍ਰਭਾਵ ਸੀ । ਉਹ ਆਪਣੇ ਪੀਰ ਉਤੇ ਹਰ ਵੇਲੇ ਜਾਨਾਂ ਵਾਰਨ ਵਾਸਤੇ ਤਿਆਰ ਸਨ । ਬੁੱਧੂ ਸ਼ਾਹ ਨੇ ਓਸੇ ਵੇਲੇ ਪਾਉਂਟੇ ਵੱਲ ਕੂਚ ਕਰ ਦਿਤਾ । ਉਸਦੇ ਚਾਰ ਪੁੱਤਰ, ਭਰਾ ਤੇ ਸੱਤ ਸੌ ਮੁਰੀਦ[1] ਉਸਦੇ ਨਾਲ ਸਨ । ਸਣੇ ਹਥਿਆਰਾਂ ਉਹ ਗੁਰਦੇਵ ਦੇ ਚਰਨਾਂ ਵਿਚ ਜਾ ਪਹੁੰਚੇ । ਗੁਰਦੇਵ ਨੇ ਬੁੱਧੂ ਸ਼ਾਹ ਦਾ ਬੜਾ ਆਦਰ ਮਾਣ ਕੀਤਾ ਤੇ ਉਸਦੀ ਵੇਲੇ ਸਿਰ ਪਹੁੰਚੀ ਮਦਦ ਬਦਲੇ ਨਿਰੰਕਾਰ ਦਾ ਧੰਨਵਾਦ ਵੀ।

## ਭੰਗਾਣੀ ਦਾ ਮੈਦਾਨ ਚੁਣਿਆਂ

ਗੁਰਦੇਵ ਵਸੋਂ ਦੇ ਨੇੜੇ ਨਹੀਂ ਸਨ ਲੜਨਾ ਚਾਹੁੰਦੇ । ਉਹਨਾਂ ਪਾਉਂਟੇ ਤੋਂ ਛੇ-ਸੱਤ ਮੀਲ ਅੱਗੇ ਵਧ ਕੇ ਛੋਟੇ ਜੇਹੇ ਪਹਾੜੀ ਪਿੰਡ 'ਭੰਗਾਣੀ ' ਕੋਲ ਜਾ ਮੋਰਚੇ ਮੱਲੇ।

## ਰਾਜਿਆਂ ਦੀ ਚੜ੍ਹਾਈ

ਵਿਆਹ ਤੋਂ ਵਿਹਲੇ ਹੋ ਕੇ ਰਾਜੇ ਹਮਲੇ ਦੀ ਤਿਆਰੀ ਕਰਨ ਲੱਗੇ । ਲਾੜਾ ਤੇ ਡੋਲੀ ਲੰਮੇ ਰਸਤੇ ਬਿਲਾਸ ਪੁਰ ਨੂੰ ਵਿਦਿਆ ਹੋ ਗਏ। ਬਾਕੀ ਰਾਜੇ ਤਿਆਰ ਹੋ ਕੇ ਪਾਉਂਟੇ ਵੱਲ ਤੁਰ ਪਏ । ਇਹ ਇਲਾਕਾ ਫ਼ਤਹਿ ਸ਼ਾਹ ਦਾ ਸੀ. ਸੋ ਲੜਾਈ ਦਾ ਮੋਹਰੀ ਉਸਨੂੰ ਬਣਨਾ ਪਿਆ । ਗਿ. ਗਿਆਨ ਸਿੰਘ ਨੇ[2] ਛੋਟੇ ਵੱਡੇ ਰਾਜਿਆਂ ਦੇ ਨਾਮ ਇਉਂ ਲਿਖੇ ਹਨਃ ਫ਼ਤਹਿ ਸ਼ਾਹ ਗੜ੍ਹਵਾਲ, ਭੀਮ ਚੰਦ ਕਹਿਲੂਰ, ਗੁਪਾਲ ਚੰਦ ਗੁਲੇਰ, ਕਿਰਪਾਲ ਚੰਦ ਕਾਂਗੜਾ, ਬੀਰ ਸੈਨ ਤੇ ਸੁਧਾਰ ਸੈਨ ਮੰਡੀ, ਕੇਸਰੀ ਚੰਦ ਤੇ ਉਮੇਦ ਸਿੰਘ ਜਸਵਾਲ, ਦਿਆਲ ਚੰਦ ਕਾਠਗੜ੍ਹ, ਹਰੀ ਚੰਦ ਹੰਡੂਰ, ਕਰਮ

---

1. ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੩੩ । ਗਿ. ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੧੦੧੯ । 2. ਤਵਾਰੀਖ ਗੁਰੂ ਖ਼ਾਲਸਾ, ਪੰਨਾ ੧੦੧੫ ।

ਜਵਾਬ ਦੇਂਦੇ ਹਨ ।

## ਝੋਕ

ਸੂਬਾ :—

ਆਖਦਾ ਸੂਬਾ ਕਾਹਨੂੰ ਬਣਦੇ ਓ ਬਾਲ ਉਏ
ਕੂਕਦਾ ਜਾਪੇ ਸੀਸ ਦੋਹਾਂ ਦੇ ਕਾਲ ਉਏ
ਸ਼ਰ੍ਹਾ ਦੀ ਕਾਤੀ ਫੜ ਕੇ ਕਰਦੂੰ ਹਲਾਲ ਉਏ
ਮੰਨੋ ਫ਼ੁਰਮਾਨ ਮੇਰਾ, ਗ਼ੁੱਸਾ ਚੜ੍ਹਾਓ ਨਾ
ਵੇਲਾ ਜੇ ਅਜੇ ਸਮਝ ਜੋ, ਜਾਨ ਗੁਆਓ ਨਾ
ਵੇਲਾ ਜੇ ਮੰਨ ਲੋ ਬਾਲਕੋ

ਸਾਹਿਬਜ਼ਾਦੇ :—

ਸੁਣ ਕੇ ਗੱਲ ਬੋਲੇ ਅੱਗੋਂ, ਸਤਗੁਰ ਦੇ ਲਾਲ ਜੀ
ਸ਼ੇਰਾਂ ਜੇਹੇ ਦਿਲ 'ਚ ਹੌਸਲੇ ਉਮਰੋਂ ਹਨ ਬਾਲ ਜੀ
ਕਹਿੰਦੇ ਸਭ ਕੱਢ ਲੈ ਸੂਬੇ ਦਿਲ ਦੇ ਉਬਾਲ ਜੀ
'ਐਨਲ ਹੱਕ' ਕਹਿ ਕੇ ਸੂਲੀ ਚੜ੍ਹਨੋ ਘਬਰਾਉਣਾ ਕੀ
ਜਾਂਦੀ ਜੇ ਜਾਨ ਧਰਮ ਹਿਤ ਫੇਰ ਪਛਤਾਉਣਾ ਕੀ
ਜਾਂਦੀ ਜੇ ਜਾਨ ਜਾਣ ਦਿਹ

ਸੂਬਾ :—

ਮੇਰਾ ਸੀ ਖ਼ਿਆਲ ਤੁਸਾਂ ਨੂੰ ਪੀਰ ਬਣਾਵਾਂਗਾ
ਦੁਨੀਆਂ ਸਭ ਸਿਜਦੇ ਕਰਸੀ ਤਖ਼ਤ ਬਿਠਾਵਾਂਗਾ ।
ਪਰ ਹੁਣ ਜੋ ਨੀਤ ਤੁਹਾਡੀ ਓਹਾ ਭੁਗਤਾਵਾਂਗਾ
ਆਓ ਜ਼ਿਦ ਛੱਡ ਦਿਓ ਹੱਥੀਂ ਜ਼ਹਿਰ ਮੂੰਹ ਪਾਓ ਨਾ
ਵੇਲਾ ਜੇ ਅਜੇ ਸਮਝ ਜੋ ਜਾਨ ਗਆਓ ਨਾ
ਵੇਲਾ ਜੇ ਮੰਨ ਲੋ ਬਾਲਕੇ

ਸਾਹਿਬਜ਼ਾਦੇ :—

ਮੌਤ ਨੇ ਛੱਡਿਆ ਸੂਬੇ, ਪੀਰ ਅਵਤਾਰ ਨਾ

ਤਖ਼ਤਾਂ ਦੇ ਵਾਲੀ ਦੱਸ ਇਸ ਖਾਧੇ ਜੇ ਮਾਰ ਨਾ
ਪਾਪਾਂ ਦੀ ਬੇੜੀ ਲਾਉਣਾ ਆਖ਼ਰ ਨੂੰ ਪਾਰ ਨਾ
ਦੋ ਦਿਨ ਦੇ ਜੀਵਨ ਬਦਲੇ ਚਿੱਤ ਡੁਲਾਉਣਾ ਕੀ
ਜਾਂਦੀ ਜੇ ਜਾਨ ਧਰਮ ਹਿਤ ਫੇਰ ਪਛਤਾਉਣਾ ਕੀ
ਜਾਂਦੀ ਜੇ ਜਾਨ ਜਾਣ ਦਿਹ

ਸੂਬਾ :—

ਜਾਣੋਂ ਨਾ ਕਹਿਰ ਮੁਗ਼ਲ ਦਾ, ਮਾਰਾਂਗਾ ਸਾੜ ਕੇ
ਅੱਗੇ ਅਨੰਦਪੁਰ ਕੀਤਾ ਰੈੜ ਉਜਾੜ ਕੇ
ਮਾਰਿਆ ਹੈ ਬਾਪ ਤੁਹਾਡਾ ਸੂਲੀ 'ਤੇ ਚਾੜ੍ਹ ਕੇ
ਦੱਬੀ ਹੋਈ ਅੱਗ ਗ਼ੁੱਸੇ ਦੀ ਮੁੜ ਕੇ ਭੜਕਾਓ ਨਾ
ਵੇਲਾ ਜੇ ਅਜੇ ਸਮਝ ਜੌ ਜਾਨ ਗੁਆਓ ਨਾ
ਵੇਲਾ ਜੇ ਮੰਨ ਲੌ ਬਾਲਕੋ

ਸਾਹਿਬਜ਼ਾਦੇ :—

ਵਸਦਾ ਰਹੂ ਸਦਾ ਅਨੰਦਪੁਰ ਉਜੜੂ ਸਰਹਿੰਦ ਉਏ
ਰਹਿੰਦੀ ਦੁਨੀਆਂ ਤਕ ਰਹਿਸੀ ਗੋਬਿੰਦ ਮਰਗਿੰਦ ਉਏ
ਮੁਗ਼ਲਾਂ ਦੀ ਸ਼ਾਹੀ ਰਹਿਣੀ ਸਦਾ ਨਾ ਹਿੰਦ ਉਏ
ਮੁੱਕਣਾ ਹੁਣ ਆਪ ਤੁਸਾਂ ਨੇ ਸਾਨੂੰ ਮੁਕਾਉਣਾ ਕੀ
ਜਾਂਦੀ ਜੇ ਜਾਨ ਧਰਮ ਹਿਤ ਫੇਰ ਪਛਤਾਉਣਾ ਕੀ
ਜਾਂਦੀ ਜੇ ਜਾਨ ਜਾਣ ਦਿਹ

ਸੂਬਾ :—

ਹੱਛਾ ? ਇਹ ਗੱਲ ਏ ? ਠਹਿਰੋ, ਵੇਖੂੰ ਅਜ਼ਮਾਇਕੇ
ਨੀਂਆਂ ਦੇ ਵਿਚ ਤੁਹਾਨੂੰ ਜਿਉਂਦੇ ਚਿਣਵਾਇਕੇ
ਮੰਨੋਗੇ ਦੀਨ, ਨਹੀਂ ਤਾਂ ਮਰਸੋ ਦੁਖ ਪਾਇਕੇ
ਆਉਂਦਾ ਹੈ ਵਕਤ, ਪਵੋ ਨਾ ਕਾਹਲੇ, ਘਬਰਾਓ ਨਾ
ਵੇਲਾ ਜੇ ਅਜੇ ਸਮਝ ਜੌ, ਜਾਨ ਗੁਆਓ ਨਾ
ਵੇਲਾ ਜੇ ਮੰਨ ਲੌ ਬਾਲਕੋ

ਸਾਹਿਬਜ਼ਾਦੇ :—

ਧਰਮੀ ਨੂੰ ਮੌਤ ਕੀ ਆਖੇ ? ਹੱਸ ਹੱਸ ਗਲ ਲਾਵਾਂਗੇ
ਨੀਂਆਂ ਦਾ ਕੀ ਦੁਖ ? ਚਰਖ਼ੀ ਚਾੜ੍ਹੇਂ ਝੱਲ ਜਾਵਾਂਗੇ
ਜ਼ੁਲਮ ਦਿਆਂ ਤੀਰਾਂ ਅੱਗੇ ਛਾਤੀ ਅਜ਼ਮਾਵਾਂਗੇ
'ਸੀਤਲ' ਜੇ ਮਿਲੇ ਸ਼ਹੀਦੀ, ਮਰਨੋਂ ਘਬਰਾਉਣਾ ਕੀ
ਜਾਂਦੀ ਜੇ ਜਾਨ ਧਰਮ ਹਿਤ, ਫੇਰ ਪਛਤਾਉਣਾ ਕੀ
ਜਾਂਦੀ ਜੇ ਜਾਨ ਜਾਣ ਦਿਹ

ਇਹ ਸ਼ੇਰਾਂ ਜੇਹੇ ਜਵਾਬ ਸੁਣ ਕੇ, ਸੂਬੇ ਦੀ ਕ੍ਰੋਧੰ ਅਗਨੀ ਭੜਕ ਉੱਠੀ। ਉਹਨੇ ਜਲਾਦ ਬੁਲਾ ਕੇ, ਹੁਕਮ ਸੁਣਾ ਦਿਤਾ :

## ਵਾਰ

ਲਾਲੋਂ ਲਾਲ ਹੋ ਕੇ ਖ਼ਾਨ ਵਜ਼ੀਰ ਨੇ
ਝੱਟ ਲਿਆ ਏ ਜਲਾਦ ਬੁਲਾ
ਮੱਤ ਪਾਪੀ ਦੀ ਜ਼ੁਲਮ ਨੇ ਮਾਰ ਲਈ
ਦਿਤਾ ਕਹਿਰ ਵਿਚ ਹੁਕਮ ਸੁਣਾ
ਐਸੇ ਵਕਤ ਗੁਰਾਂ ਦੇ ਦੋਵੇਂ ਲਾਡਲੇ
ਨੀਂਆਂ ਪੱਕੀਆਂ 'ਚ ਚਿਣੋ ਉਇ ਬਣਾ
ਕੱਸ ਕੱਸ ਕੇ ਉਦਾਲੇ ਇੱਟਾਂ ਲਾਉਣੀਆਂ
ਵਿੱਥ ਰਹੇ ਨਾ ਜਿਸਮ 'ਚੋਂ ਹਵਾ
ਤੇਗ਼ ਇਹਨਾਂ ਦੇ ਲਹੂ ਦੇ ਵਿਚ ਡੋਬ ਕੇ
ਲਵਾਂ ਦਿਲ ਦੀ ਮੈਂ ਅੱਗ ਬੁਝਾ
ਗੁੱਡੀ ਚਾੜ੍ਹਦੈ ਹੰਕਾਰ ਜਦੋਂ 'ਸੀਤਲਾ'
ਬੰਦਾ ਆਪ ਬਣ ਬਹਿੰਦਾ ਏ ਖ਼ੁਦਾ

ਜ਼ਾਲਮ ਦੀ ਛਾਤੀ ਵਿਚ ਦਿਲ ਨਹੀਂ ਹੁੰਦਾ, ਜਿਸ ਵਿਚ ਰਹਿਮ ਉਪਜੇ, ਸਗੋਂ ਦਿਲ ਦੀ ਥਾਂ ਪੱਥਰ ਹੁੰਦਾ ਹੈ, ਜਿਸ ਵਿਚੋਂ ਈਰਖਾ ਦੀ ਅੱਗ ਨਿਕਲਦੀ ਹੈ। ਛੋਟੇ ਛੋਟੇ ਸਾਹਿਬਜ਼ਾਦਿਆਂ ਨੂੰ ਨੀਂਆਂ ਵਿਚ ਚਿਣਨਾ

ਸ਼ੁਰੂ ਕਰ ਦਿਤਾ। ਕੰਧ ਉਸਰ ਕੇ ਗੋਡਿਆਂ ਤਕ ਆ ਗਈ। ਸੂਬੇ ਨੇ ਫੇਰ ਕਿਹਾ, "ਅਜੇ ਵੀ ਆਖੇ ਲੱਗ ਜਾਉ। ਦੀਨ ਮੰਨ ਲੋ, ਤੇ ਮੌਤ ਤੋਂ ਬਚ ਜਾਓ, ਨਹੀਂ ਤਾਂ ਤੇਜ਼ ਤਲਵਾਰ ਤੁਹਾਡੀਆਂ ਗਰਦਨਾਂ ਨੂੰ ਚੁੰਮਣ ਵਾਸਤੇ ਕਾਹਲੀ ਪੈ ਰਹੀ ਹੈ।"

ਇਹ ਸੁਣ ਕੇ ਸਾਹਿਬਜ਼ਾਦੇ ਆਖ਼ਰੀ ਜਵਾਬ ਦੇਂਦੇ ਹਨ :

## ਤਰਜ਼ : ਏਸ ਇਸ਼ਕ ਵਾਲੇ ਭੇਦ ਨੂੰ

ਤੇਰੇ ਹੱਥਾਂ ਉਤੇ ਖ਼ੂੰਨ ਦੇ ਨਸ਼ਾਨ ਰਹਿਣਗੇ
ਸਾਨੂੰ ਮੋਇਆਂ ਨੂੰ ਵੀ ਜੱਗ 'ਤੇ ਸ਼ਹੀਦ ਕਹਿਣਗੇ
ਜਦ ਇਹ ਤੇਰੀ ਤੇਜ਼ ਕਟਾਰੀ
ਸਾਡੇ ਸੀਨੇ ਕਰਸੀ ਕਾਰੀ
ਨਾੜੀ ਨਾੜੀ 'ਚੋਂ ਫੁਹਾਰੇ ਖ਼ੂਨੀ ਚੱਲ ਪੈਣਗੇ
ਤੇਰੇ ਹੱਥਾਂ ਉੱਤੇ ਖ਼ੂੰਨ ਦੇ ਨਸ਼ਾਨ ਰਹਿਣਗੇ
ਸਾਡੇ ਪਾਕ ਲਹੂ ਦੀਆਂ ਧਾਰਾਂ
ਉਇ ਜਦ ਵਹਿਸਣ ਵਾਂਗ ਝਲਾਰਾਂ
ਇਕ ਇਕ ਬੂੰਦ ਵਿਚੋਂ ਸੂਰਮੇ ਜਨਮ ਲੈਣਗੇ
ਤੇਰੇ ਹੱਥਾਂ ਉਤੇ ਖ਼ੂੰਨ ਦੇ ਨਸ਼ਾਨ ਰਹਿਣਗੇ
ਸਾਨੂੰ ਤੇਗਾਂ ਕੀ ਦਿਖਲਾਵੇਂ
ਮਰਨਾ ਦੱਸ ਦੱਸ ਕੀ ਧਮਕਾਵੇਂ
ਇਹ ਉਹ ਬਾਲਕ ਨਹੀਂ, ਡਰਾਇਆਂ ਜਿਹੜੇ ਮੰਨ ਲੈਣਗੇ
ਤੇਰੇ ਹੱਥਾਂ ਉਤੇ ਖ਼ੂੰਨ ਦੇ ਨਸ਼ਾਨ ਰਹਿਣਗੇ
ਸਾਡੀ 'ਸੀਤਲ' ਜੀ ਕੁਰਬਾਨੀ
ਰਹਿਸੀ ਦੁਨੀਆਂ ਵਿਚ ਨਸ਼ਾਨੀ
ਸਾਡੇ ਨਾਮ ਉਤੇ ਸੂਰਮੇ ਤਸੀਹੇ ਸਹਿਣਗੇ
ਤੇਰੇ ਹੱਥਾਂ ਉਤੇ ਖ਼ੂੰਨ ਦੇ ਨਸ਼ਾਨ ਰਹਿਣਗੇ
ਸਾਨੂੰ ਮੋਇਆਂ ਨੂੰ ਵੀ ਜੱਗ 'ਤੇ ਸ਼ਹੀਦ ਕਹਿਣਗੇ

ਹੋਰ ਕਹਿਣ ਕਹਾਉਣ ਦੀ ਗੁੰਜਾਇਸ਼ ਨਹੀਂ ਸੀ ਰਹੀ। ਜ਼ੁਲਮ ਦਾ ਆਖ਼ਰੀ ਤੀਰ ਸੂਬੇ ਨੇ ਚਲਾ ਦਿਤਾ। ਕਤਲ ਦਾ ਹੁਕਮ ਦੇ ਦਿਤਾ।

## ਡਿਉਢ-ਛੰਦ

ਜ਼ੋਰ ਲਾਏ ਥੱਕਿਆ ਵਜ਼ੀਰ ਖ਼ਾਨ ਜੀ
ਦੁੱਖ ਦੇ ਲੈ ਰੱਜ ਕੇ
ਧਰਮੋਂ ਨਾ ਡੋਲੇ ਸੂਰਮੇਂ ਜੁਆਨ ਜੀ
ਅੱਗੋਂ ਬੋਲੇ ਗੱਜ ਕੇ
"ਖ਼ਾਨ ਜੀ ਧਿਆਨ ਸਾਡੇ ਵੱਲ ਕਰਨਾ
ਸੋਚਾਂ ਕੀ ਦੁੜਾਂਦੇ ਹੋ
ਮੰਨਿਆਂ ਅਸਾਂ ਧਰਮ ਹੇਤ ਮਰਨਾ
ਕਾਹਨੂੰ ਦੇਰ ਲਾਂਦੇ ਹੋ
ਜੀਵਣਾ ਨਾ ਚਾਹੁੰਦੇ ਧਰਮ ਹਾਰ ਕੇ
ਕਤਲ ਕਰਾ ਦਿਓ
ਧੜਾਂ ਉਤੋਂ ਸੀਸ ਤਲਵਾਰ ਮਾਰ ਕੇ
ਬੇਸ਼ਕ ਉਡਾ ਦਿਓ"
ਸੁਣ ਕੇ ਵਜ਼ੀਰਾ ਗੁੱਸੇ ਵਿਚ ਆਵੰਦਾ
ਹੋਇਆ ਲਾਲੋ ਲਾਲ ਜੀ
ਕੱਢ ਕੇ ਮਿਆਨੋ ਤੇਗ ਲਿਸ਼ਕਾਵੰਦਾ
ਚੰਦਰਾ ਚੰਡਾਲ ਜੀ
ਸਾਹਿਬਜ਼ਾਦਿਆਂ ਨੂੰ ਪਾਪੀ ਲਲਕਾਰਦਾ
ਭਰਿਆ ਗੁਮਾਨ ਦਾ
ਮਾਰ ਤੇਗ ਸੀਸ ਦੋਹਾਂ ਦੇ ਉਤਾਰਦਾ
ਭਾਣਾ ਭਗਵਾਨ ਦਾ
ਲਾਲ ਦਸਮੇਸ਼ ਦੇ ਸ਼ਹੀਦੀ ਪਾ ਗਏ
ਨਾ ਧਰਮ ਹਾਰਿਆ

ਲੇਖੇ ਸਾਰੇ ਆਉਣ ਜਾਣ ਦੇ ਮੁਕਾ ਗਏ
ਜੱਗ ਤੋਂ ਪਿਆਰਿਆ
ਦੁਨੀਆਂ 'ਚ ਯਾਦ ਰਹੇਗੀ ਸ਼ਹੀਦਾਂ ਦੀ
'ਸੀਤਲ' ਸੁਣਾਵੰਦ
ਪੰਜਵੇਂ ਗੁਰੂ ਦੇ ਸਿਦਕੀ ਮੁਰੀਦਾਂ ਦੀ
ਸੋਭਾ ਜੱਗ ਗਾਵੰਦਾ

(ਏਸ 'ਡਿਉਢ ਛੰਦ' ਦੀ ਥਾਂ ਇਹ ਹੇਠ ਲਿਖੀ ਗੱਡੀ ਵੀ ਪੜ੍ਹੀ ਜਾ ਸਕਦੀ ਹੈ।)

## ਗੱਡੀ

ਜਦੋਂ ਵੇਖਿਆ ਏ ਖ਼ਾਨ ਵਜ਼ੀਰ ਨੇ
ਧਰਮੋਂ ਨਹੀਂ ਸ਼ੇਰ ਡੋਲਦੇ
ਕੀਤਾ ਹੁਕਮ ਜਲਾਦਾਂ ਤਾਂਈਂ
''ਕੰਧਾਂ ਵਿਚ ਚਿਣੋ ਝਬਦੇ
ਕੱਸ ਕੱਸ ਕੇ ਉਦਾਲੇ ਇੱਟਾਂ ਲਾਉਣੀਆਂ
ਜ਼ਰਾ ਨਾ ਦਰੇਗ਼ ਕਰਨਾ''
ਦੋਵੇਂ ਲਾਡਲੇ ਗੁਰੂ ਗੋਬਿੰਦ ਸਿੰਘ ਦੇ
ਨੀਂਆਂ 'ਤੇ ਖਲ੍ਹਾਰੇ ਆਣ ਕੇ
ਕੰਧ ਪਾਪ ਦੀ ਉਸਾਰਨ ਲੱਗ ਪਏ
ਮਾਣ ਹਕੂਮਤ ਦਾ
ਜਿਉਂ ਜਿਉਂ ਵਾਰ ਉਤਾਂਹ ਨੂੰ ਆਉਂਦੇ
ਪਾਪ ਬੇੜੀ ਜਾਵੇ ਡੁੱਬਦੀ
ਜਦੋਂ ਕੰਧ ਗੋਡਿਆਂ ਤਕ ਆ ਗਈ
ਖ਼ੂੰਨ ਰੁਕਿਆ ਸਰੀਰ ਦਾ
ਦੋਵੇਂ ਫੁੱਲ ਜੋਬਨ 'ਤੇ ਆ ਗਏ
ਹੋਏ ਗਈਆਂ ਲਾਲ ਬੁੱਲ੍ਹੀਆਂ

ਜਿਵੇਂ ਦਮਕੇ ਕੁਠਾਲੀ ਵਿਚ ਸੋਨਾ
ਹੋ ਗਏ ਨੂਰੋ ਨੂਰ ਮੁਖੜੇ
ਸੂਬਾ ਸਾਮ੍ਹਣੇ ਖਲਾ ਲਲਕਾਰੇ
"ਅਜੇ ਵੀ ਕਬੂਲੋ ਦੀਨ ਉਏ
ਨਹੀਂ ਤਾਂ ਸ਼ਰ੍ਹਾ ਦੀ ਛੁਰੀ ਨਾਲ ਦੋਵੇਂ
ਹੁਣੇ ਕਤਲਾਏ ਜਾਉਗੇ"
ਅੱਗੋਂ ਬੋਲ ਕੇ ਸੁਣਾਇਆ ਸਾਹਿਬਜ਼ਾਦਿਆਂ
"ਕੀਹਨੂੰ ਦੇਂ ਡਰਾਵੇ ਮੌਤ ਦੇ
ਅਸਾਂ ਰੱਖਣਾ ਧਰਮ ਸੀਸ ਦੇ ਕੇ
ਤੇਗ ਅਜ਼ਮਾ ਲੈ ਆਪਣੀ
ਤੇਰਾ ਪਾਪ ਦਾ ਭਰ ਗਿਆ ਬੇੜਾ
ਅੱਜ-ਕੱਲ੍ਹ ਡੁੱਬ ਜਾਏਗਾ"
ਏਨੀ ਸੁਣ ਕੇ ਕ੍ਰੋਧ ਵਿਚ ਆਣ ਕੇ
ਸੂਬੇ ਤਲਵਾਰ ਮਾਰ ਕੇ
ਸੀਸ ਦੋਹਾਂ ਦੇ ਧੜਾਂ ਤੋਂ ਵੱਖ ਕੀਤੇ
ਸੂਰਮੇ ਸ਼ਹੀਦੀ ਪਾ ਗਏ
ਪਾਏ ਪੰਜਵੇਂ ਗੁਰੂ ਦੇ ਪੂਰਨੇ
ਸਿਰਾਂ ਨਾਂ ਨਿਭਾਏ ਯੋਧਿਆਂ
ਕਿਸੇ 'ਸੁੰਦਰੀ' ਦੀਆਂ ਦੋ ਸੱਧਰਾਂ
ਪੱਥਰਾਂ ਦੇ ਹੇਠ ਦੱਬੀਆਂ
ਨੀਂਆਂ ਖ਼ਾਲਸੇ ਪੰਥ ਦੀਆਂ ਪੱਕੀਆਂ
'ਫ਼ਤਿਹ ਸਿੰਘ' ਕਰ ਚੱਲਿਆ
ਖ਼ੂਨ ਦੇਸ਼ ਭਗਤਾਂ ਦਾ ਡੁੱਲ੍ਹਿਆ
ਇਕ ਦਿਨ ਰੰਗ ਲਾਏਗਾ
ਨਾਮ ਉਹਨਾਂ ਦਾ ਰਹੇਗਾ ਜੱਗ 'ਸੀਤਲਾ'
ਜਿੰਨ੍ਹਾਂ ਵਾਂਗ ਸਾਹਿਬਜ਼ਾਦਿਆਂ

ਪਿਆਰਿਆ ! ਪਿਆਰਿਆ !!

ਦੇਸ ਦੀ ਆਜ਼ਾਦੀ ਵਾਸਤੇ ਸੀਸ ਵਾਰਿਆ ।

ਸਾਹਿਬਜ਼ਾਦੇ ਸ਼ਹੀਦ ਹੋਏ ੧੩ ਪੋਹ, ੧੭੬੧ ਬਿ. (੨੭ ਦਸੰਬਰ, ੧੭੦੪ ਈ.) ਸਾਹਿਬ ਜ਼ੋਰਾਵਰ ਸਿੰਘ ਉਸ ਦਿਨ ੭ ਸਾਲ, ੧੧ ਮਹੀਨੇ, ੮ ਦਿਨ ਦੇ ਸਨ (ਆਪ ਦਾ ਜਨਮ ੬ ਮਾਘ, ੧੭੫੩ ਬਿ.)। ਸਾਹਿਬ ਫ਼ਤਹਿ ਸਿੰਘ ਜੀ ਦੀ ਉਮਰ ੫ ਸਾਲ, ੧੦ ਮਹੀਨੇ, ੧੦ ਦਿਨ ਸੀ (ਜਨਮ ੪ ਫੱਗਣ, ੧੭੫੫ ਬਿ.)।

ਓਧਰ ਮਾਤਾ ਗੁਜਰੀ ਜੀ ਵੀ ਕੈਦ ਦਾ ਦੁੱਖ ਨਾ ਸਹਾਰਦੇ ਹੋਏ ਸ਼ਹੀਦੀ ਪਾ ਗਏ ।*

ਇਹ ਹੈ ਇਕ ਦਰਦ ਕਹਾਣੀ ਦੇਸ-ਕੌਮ ਦੀ ਖ਼ਾਤਰ ਸ਼ਹੀਦ ਹੋਣ ਵਾਲਿਆਂ ਦੀ ।

ਨੋਟ :—ਸਾਹਿਬਜ਼ਾਦੇ ਕਿਸ ਢੰਗ ਨਾਲ ਸ਼ਹੀਦ ਹੋਏ, ਵੇਰਵੇ ਨਾਲ ਪੜ੍ਹਨਾ ਚਾਹੋ, ਤਾਂ ਵੇਖੋ 'ਮਨੁੱਖਤਾ ਦੇ ਗੁਰੂ ਗੋਬਿੰਦ ਸਿੰਘ ਜੀ' ।

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਹਿ ॥

ਪ੍ਰਸੰਗ ਲਿਖਿਆ : ੨੫-੯-੩੫ ਈ.

---

* ਏਥੇ ਪੜ੍ਹਨ ਵਾਸਤੇ ਕਵਿਤਾ ਵੇਖੋ 'ਸੱਜਰੇ ਹੰਝੂ' ਵਿਚ 'ਮਾਤਾ ਗੁਜਰੀ ਜੀ ਦੀ ਸ਼ਹੀਦੀ' ।

੧ੳ ਵਾਹਿਗੁਰੂ ਜੀ ਕੀ ਫ਼ਤਹਿ ॥

# ਪ੍ਰਸੰਗ

# ਬਾਬਾ ਬੰਦਾ ਸਿੰਘ ਬਹਾਦਰ ਦੀ ਸਰਹਿੰਦ ਉਤੇ ਫਤਹਿ ਤੇ ਸੂਬਾ ਵਜ਼ੀਰ ਖ਼ਾਨ ਦੀ ਮੌਤ

ਕਮਾਨ ਤੋੜ ਦਿਤੀ, ਤੀਰਾਂ ਦੀਆਂ ਕਾਨੀਆਂ ਭੰਨ ਸੁਟੀਆਂ, ਖੰਜਰ ਨਦੀ ਵਿਚ ਵਗਾਹ ਮਾਰੀ, ਸ਼ਕਾਰੀ ਲਿਬਾਸ ਲਾਹ ਕੇ ਫ਼ਕੀਰਾਂ ਵਾਲਾ ਪਹਿਨ ਲਿਆ। ਇਕ ਪੰਦਰਾਂ ਸਾਲ ਦੇ ਗੱਭਰੂ ਦੇ ਜੀਵਨ ਵਿਚ ਏਨੀ ਤਬਦੀਲੀ ਹਰਨੀ ਦੇ ਦੋ ਬੱਚਿਆਂ ਦੀ ਮੌਤ ਨੇ ਲੈ ਆਂਦੀ। ਜਨਮ-ਭੂਮੀ* 'ਰਾਜੌੜੀ' ਨੂੰ ਸਦਾ ਵਾਸਤੇ ਨਮਸਕਾਰ ਕੀਤੀ ਤੇ ਪੰਜਾਬ ਦੇ ਮੈਦਾਨਾਂ ਦਾ ਰਾਹ ਫੜਿਆ। †ਪੰਜਾਬ, ਯੂ. ਪੀ. ਤੇ ਸੀ. ਪੀ. ਵਿਚ ੭ ਸਾਲ ਭਟਕਦਾ ਰਿਹਾ, ਪਰ ਕਿਤੇ ਜੀਅ ਨਾ ਲੱਗਾ। ਸੰਤਾਂ ਫ਼ਕੀਰਾਂ ਯੋਗੀਆਂ ਦੀ ਸੰਗਤ

---

* ਰਾਜੌੜੀ ਇਲਾਕਾ ਪੁਣਛ, ਰਿਆਸਤ ਕਸ਼ਮੀਰ ਵਿਚ ਹੈ। ਏਥੇ ਹੀ ਭਾਰਦਵਾਜ ਰਾਜਪੂਤ ਰਾਮ ਦੇਵ ਦੇ ਘਰ ਐਤਵਾਰ, ਕਤਕ ਸੁਦੀ ੧੩, ਸੰਮਤ ੧੭੨੭ ਬਿ. (੨੭ ਅਕਤੂਬਰ, ੧੬੭੦ ਈ.) ਨੂੰ ਇਕ ਲੜਕਾ ਪੈਦਾ ਹੋਇਆ, ਜਿਸ ਦਾ ਨਾਮ ਲਛਮਨ ਦੇਵ ਰਖਿਆ ਗਿਆ, ਜੋ ਪਿਛੋਂ ਬੰਦਾ ਸਿੰਘ ਦੇ ਨਾਮ ਨਾਲ ਪਰਸਿਧ ਹੋਇਆ।

† ਪੰਜਾਬ ਵਿਚ ਡੇਰਾ ਰਾਮ ਥੰਮਣ (ਤਸੀਲ ਕਸੂਰ) ਦੇ ਮਹੰਤ ਬੈਰਾਗੀ ਰਾਮ ਦਾਸ ਦਾ ਚੇਲਾ ਬਣਿਆਂ, ਤੇ ਬੈਰਾਗੀ ਮਾਧੋ ਦਾਸ ਨਾਮ ਪਿਆ।

ਕੀਤੀ, ਪਰ ਦਿਲ ਮੰਨਿਆਂ ਨਾ।†

ਗੋਦਾਵਰੀ ਦਾ ਹਰਿਆ ਭਰਿਆ ਕੰਢਾ ਪਸੰਦ ਆਇਆ, ਆਸ਼ਰਮ ਬਣਾ ਲਿਆ, ਚੇਲੇ ਥਾਪ ਲਏ, ਗੱਦੀ ਕਾਇਮ ਕਰ ਲਈ, ਸੀਸ ਝੁਕਣ ਲੱਗ ਪਏ। ਸਭ ਕੁਝ ਹੋ ਗਿਆ, ਪਰ ਸ਼ਕਾਰੀ-ਸੁਭਾਅ ਅਜੇ ਨਾ ਬਦਲਿਆ। ਹੁਣ ਕਮਾਨ ਨਹੀਂ, ਤੀਰ ਨਹੀਂ, ਪਰ ਯੋਗ-ਸ਼ਕਤੀ ਨਾਲ ਪਸ਼ੂ ਪੰਛੀਆਂ ਦੀ ਥਾਂ ਰੱਬ ਦੇ ਬੰਦਿਆਂ ਦਾ ਸ਼ਿਕਾਰ। ਆਏ ਨੂੰ ਪਲੰਘ 'ਤੇ ਬਿਠਾਉਣਾ ਤੇ ਉਲਟਾਅ ਦੇਣਾ। ਹੱਥ ਤੇ ਹੱਥ ਮਾਰ ਕੇ ਹੱਸ ਪੈਣਾ, ਕਿਸੇ ਦੀ ਬੇਇਜ਼ਤੀ ਕਰ ਕੇ ਖ਼ੁਸ਼ ਹੋ ਛੱਡਣਾ। ਏਸੇ ਵਿਹਾਰ ਵਿਚ ਸੋਲ੍ਹਾਂ ਸਾਲ ਗੁਜ਼ਾਰ ਦਿਤੇ।

ਆ ਗਿਆ ਕੋਈ ਸੁੱਤੀਆਂ ਸ਼ਕਤੀਆਂ ਨੂੰ ਜਗਾਉਣ ਵਾਲਾ। ਬੈਰਾਗੀ ਆਸ਼ਰਮ 'ਚੋਂ ਬਾਹਰ ਗਿਆ ਹੋਇਆ ਸੀ। ਮੇਰੇ ਦਾਤਾ ਜੀ, ਦੈਵੀ ਜੋਤ, ਅਕਾਲ-ਮੂਰਤੀ, ਪਲੰਘ 'ਤੇ ਆ ਬੈਠੇ। ਹਾਂ ਹਾਂ! ਓਸੇ ਪਲੰਘ 'ਤੇ, ਜਿਸ 'ਤੇ ਅਨੇਕਾਂ ਸਾਧੂਆਂ ਨੂੰ ਬਿਠਾ ਕੇ ਬੈਰਾਗੀ ਮਸ਼ਕਰੀ ਕਰਦਾ ਰਿਹਾ ਸੀ। ਸਿੱਖਾਂ ਨੇ ਆਸ਼ਰਮ ਵਿਚ ਬੱਕਰੇ ਝਟਕਾਏ, ਤੇ ਭੋਜਨ ਦੀ ਤਿਆਰੀ ਅਰੰਭ ਦਿਤੀ। ਇਹ ਸਾਰੇ ਸਮਾਚਾਰ ਬੈਰਾਗੀ ਤਕ ਪਹੁੰਚੇ। ਦਿਲ ਵਿਚ ਜੋਸ਼, ਨੈਣਾਂ 'ਚੋਂ ਅੱਗ ਦੇ ਲੰਬੇ, ਕ੍ਰੋਧ ਭਰਿਆ ਉਹ ਟਾਕਰੇ ਵਾਸਤੇ ਡੇਰੇ ਨੂੰ ਆਇਆ। ਪਲੰਘ ਉਲਟਾਉਣ ਬਦਲੇ ਸਭ ਸ਼ਕਤੀਆਂ ਵਰਤੀਆਂ, ਪਰ ਕੋਈ ਪੇਸ਼ ਨਾ ਗਈ। ਨੀਝ ਲਾ ਕੇ ਮਹਾਰਾਜ ਦੇ ਚਿਹਰੇ ਵੱਲ ਤਕਿਆ, ਤਾਂ ਕੋਈ ਅਨੋਖਾ ਪ੍ਰਕਾਸ਼ ਦਿੱਸਿਆ। ਦਿਲ ਇਕ ਛਿਨ ਕੰਬਿਆ ਤੇ ਦੂਜੇ ਛਿਨ ਮਹਾਰਾਜ ਦੇ ਚਰਨਾਂ ਵਿਚ ਢਹਿ ਪਿਆ। ਦਾਤਾ ਜੀ ਨੇ ਮੁਸਕਰਾ ਕੇ ਕਿਹਾ: "ਕਮਾਨ ਤੋੜੀ, ਤੀਰਾਂ ਦੀਆਂ ਕਾਨੀਆਂ ਭੰਨੀਆਂ, ਪਰ ਸ਼ਕਾਰੀ ਸੁਭਾਅ ਨਾ ਬਦਲਿਆ?"

ਬੈਰਾਗੀ ਨੇ ਨੇਤਰ ਉਪਰ ਉਠਾਏ, ਤੇ ਕੁਛ ਬੋਲ ਬੋਲ ਕੇ ਰਹਿ ਗਿਆ। ਉਸ ਦਾ ਸਾਰਾ ਸਰੀਰ ਕੰਬ ਰਿਹਾ ਸੀ। ਜ਼ਰਾ ਸੰਭਲਕੇ ਬੋਲਿਆ "ਮਹਾਰਾਜ! ਆਪ ਜੈਸੇ ਮਹਾਂਪੁਰਸ਼ ਦੇ ਹੱਥੋਂ ਮੇਰਾ ਸਭ ਕੁਛ ਬਰਬਾਦ

---

† ਪੰਚ ਬਟੀ ਦੇ ਜੰਗਲਾਂ ਵਿਚ ਯੋਗੀ ਅਘੜ ਨਾਥ ਕੋਲੋਂ ਯੋਗਾਭਿਆਸ ਸਿਖਿਆ।

ਹੋ ਗਿਆ।''

ਗੁਰੂ ਜੀ : "ਕਿਵੇਂ ?''

ਬੈਰਾਗੀ : "ਮੈਂ ਵੈਸ਼ਨੋ ਸਾਧੂ, ਮੇਰੇ ਆਸ਼ਰਮ ਵਿਚ ਲਹੂ ਵਗ ਗਿਆ ਮੇਰਾ ਭਗਤੀ ਕਰਨ ਵਾਲਾ ਸਿੰਘਾਸਣ ਅਪਵਿੱਤਰ ਹੋ ਗਿਆ।''

ਗੁਰੂ ਜੀ : "ਲਹੂ ਡੁੱਲ੍ਹਣ ਨਾਲ ਸਿੰਘਾਸਣ ਭਿੱਟਿਆ ਜਾਂਦਾ ਹੈ ?''

ਬੈਰਾਗੀ : "ਵੈਸ਼ਨੋ ਧਰਮ ਦਾ ਏਹਾ ਸਿਧਾਂਤ ਹੈ।''

ਗੁਰੂ ਜੀ : "ਫਿਰ ਵੀ, ਖ਼ੂਨ ਤਾਂ ਇਕ ਪਾਸੇ ਡੁੱਲ੍ਹਾ ਹੈ। ਪਰ ਤੇਰਾ ਸਿੰਘਾਸਣ ਦੂਜੀ ਨੁੱਕਰੇ ਹੈ। ਤਾਂ ਐਡੀ ਦੂਰੋਂ ਤੇਰਾ ਸਿੰਘਾਸਣ ਕਿਵੇਂ ਅਪਵਿੱਤਰ ਹੋ ਗਿਆ ?''

ਬੈਰਾਗੀ : "ਹੇ ਦਾਤਾ ! ਜਿਸ ਆਸ਼ਰਮ ਵਿਚ ਲਹੂ ਡੁੱਲ੍ਹ ਗਿਆ, ਓਸਦੀ ਕਿਸੇ ਵੀ ਗੁੱਠ ਵਿਚ ਹੋਣ ਵਾਲਾ ਸਿੰਘਾਸਣ ਕਿਵੇਂ ਪਵਿੱਤਰ ਰਹਿ ਸਕਦਾ ਏ ?''

ਗੁਰੂ ਜੀ : "ਤਾਂ ਜਿਸ ਹਿੰਦੁਸਤਾਨ ਵਿਚ ਚੱਪੇ ਚੱਪੇ ਉਤੇ ਬੇਗੁਨਾਹਾਂ ਦੇ ਲਹੂ ਦੀਆਂ ਨਦੀਆਂ ਵਗਦੀਆਂ ਹਨ, ਉਸ ਦੇ ਕਿਸੇ ਵੀ ਹਿੱਸੇ ਵਿਚ ਤੇਰਾ ਆਸ਼ਰਮ ਹੁਣ ਤਕ ਕਿਵੇਂ ਪਵਿੱਤਰ ਰਿਹਾ ?''

ਬੈਰਾਗੀ : "ਹੈਂ ?''

ਗੁਰੂ ਜੀ : "ਠੀਕ।''

## ਬੈਂਤ

ਕਿਹਾ ਹੱਸ ਕੇ ਸੱਚਿਆਂ ਸਤਿਗੁਰਾਂ ਨੇ
ਗਿਆ ਪਰਖਿਆ ਪਾਕ ਈਮਾਨ ਤੇਰਾ
ਅਬਲਾ ਦੇਵੀਆਂ ਦੀ ਇੱਜ਼ਤ ਵੇਖ ਲਹਿੰਦੀ
ਕੀ ਨਹੀਂ ਖੌਲਦਾ ਖ਼ੂਨ ਜਵਾਨ ਤੇਰਾ
ਬੇਗੁਨਾਹਾਂ ਦੇ ਖ਼ੂਨ ਦੀਆਂ ਵਹਿਣ ਨਦੀਆਂ
ਪਾਪਾਂ ਨਾਲ ਭਰਿਆ ਹਿੰਦੁਸਤਾਨ ਤੇਰਾ
ਨਿੱਘਰ ਗਏ ਗ਼ੁਲਾਮਾਂ ਦੇ ਦੇਸ ਅੰਦਰ

ਸੁੱਚਾ ਰਿਹਾ ਇਹ ਕਿਵੇਂ ਅਸਥਾਨ ਤੇਰਾ

ਇਹ ਸੁਣ ਕੇ ਬੈਰਾਗੀ ਕਲਗੀਆਂ ਵਾਲੇ ਦੇ ਚਰਨਾਂ 'ਤੇ ਢਹਿ ਪਿਆ ਤੇ ਨੈਣਾਂ ਵਿਚ ਜਲ ਭਰ ਕੇ ਕਹਿਣ ਲੱਗਾ, "ਬਖ਼ਸ਼ ਲਵੋ। ਮੈਂ ਆਪ ਦਾ 'ਬੰਦਾ' ਹਾਂ।"

ਗੁਰੂ ਜੀ : "ਤੇ ਅਸੀਂ ਆਪਣੇ 'ਬੰਦੇ' ਨੂੰ *ਬੰਦਾ ਸਿੰਘ ਬਣਾਉਂਦੇ ਹਾਂ।"

ਬੰਦਾ : "ਮੈਂ ਹਾਜ਼ਰ ਹਾਂ, ਮੇਰੇ ਦਾਤਾ !"

ਗੁਰੂ ਜੀ : "ਮੇਰੇ ਬੰਦਾ ਸਿੰਘ 'ਬਹਾਦਰ' ! ਤੇਰਾ ਸੁਭਾ ਸ਼ਕਾਰੀ ਵਾਲਾ ਹੈ। ਸੋ ਤੂੰ ਸ਼ਕਾਰੀ ਬਣਿਆਂ ਰਹੁ। ਟੁੱਟੀ ਹੋਈ ਕਮਾਨ ਦੀ ਥਾਂ, ਤੈਨੂੰ ਨਾ ਟੁੱਟਣ ਵਾਲੀ ਕਮਾਨ ਦੇਂਦੇ ਹਾਂ। ਟੁੱਟੀਆਂ ਹੋਈਆਂ ਕਾਨੀਆਂ ਦੀ ਥਾਂ, ਜ਼ਾਲਮ ਦੇ ਸਿਰ ਤੋੜਨ ਵਾਲੇ ਤੀਰ ਬਖ਼ਸ਼ਦੇ ਹਾਂ। ਪਹਿਲਾਂ ਤੂੰ ਨਿਰਬਲ ਜੀਆਂ ਦਾ ਸ਼ਕਾਰ ਕਰਦਾ ਸੈਂ, ਹੁਣ ਅਤਿਆਚਾਰੀ ਜ਼ਾਲਮਾਂ ਦਾ ਸ਼ਕਾਰ ਕਰ। ਅੱਜ ਤੋਂ ਤੈਨੂੰ ਗ਼ਰੀਬਾਂ ਦਾ ਸਹਾਈ 'ਖ਼ਾਲਸਾ' ਬਣਾਉਂਦੇ ਹਾਂ।"

ਬੈਰਾਗੀ ਮਾਧੋ ਦਾਸ ਤੋਂ ਖ਼ਾਲਸਾ ਬੰਦਾ ਸਿੰਘ ਬਣ ਗਿਆ। ਗੁਰੂ

---

* ਮੈਕਾਲਫ਼ ਤੇ ਕੁਛ ਹੋਰ, ਗੁਰਬਖ਼ਸ਼ ਸਿੰਘ ਨਾਮ ਲਿਖਦੇ ਹਨ। ਮਗਰ ਡਾ. ਗੰਡਾ ਸਿੰਘ ਤੇ ਕਰਮ ਸਿੰਘ ਹਿਸਟੋਰੀਅਨ ਆਦਿ 'ਬੰਦਾ ਸਿੰਘ' ਲਿਖਦੇ ਹਨ। ਕੁਛ ਲਿਖਾਰੀ ਕਹਿੰਦੇ ਹਨ, ਕਿ ਬੰਦਾ ਸਿੰਘ ਜੀ ਨੇ ਅੰਮ੍ਰਿਤ ਨਹੀਂ ਛਕਿਆ, ਜੋ ਗਲਤ ਹੈ। ਹੇਠ ਲਿਖੇ ਇਤਿਹਾਸਕਾਰਾਂ ਦੀ ਲਿਖਤ ਵੇਖੋ, ਜਿੰਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਦੇ ਹੱਥੋਂ ਬੰਦਾ ਸਿੰਘ ਦਾ ਅੰਮ੍ਰਿਤ ਛਕਣਾ ਲਿਖਿਆ ਹੈ। 1. ਅਹਮਦਸ਼ਾਹ ਬਟਾਲੀਆ, ਜ਼ਿਕਰਿ ਗੁਰੂਆਂ, ਪੰਨਾ ੧੧। 2. ਗਣੇਸ਼ ਦਾਸ, ਰਸਾਲਾ ਸਾਹਿਬ ਨੁਮਾ, ਪੰਨੇ ੧੮੬-੭। 3. ਮੁਹੰਮਦ ਅਲੀ ਖ਼ਾਨ, ਤਾਰੀਖ਼ ਮੁਜ਼ੱਫ਼ਰੀ, ਪੰਨਾ ੮੫। 4. ਕਨੱਯਾ ਲਾਲ, ਤਾਰੀਖ਼ ਪੰਜਾਬ, ਪੰਨਾ ੫੬। 5. ਮੁਹੰਮਦ ਲਤੀਫ਼, ਹਿਸਟਰੀ ਆਫ ਦੀ ਪੰਜਾਬ, ਪੰਨਾ ੧੯੪। 6. ਵੇਨੀ ਪ੍ਰਸਾਦਿ, ਗੁਰੂ ਗੋਬਿੰਦ ਸਿੰਘ, ਪੰਨਾ ੧੯੨। 7. M. Greger W. L. ਹਿਸਟਰੀ ਆਫ ਦੀ ਸਿੱਖਸ, ਪੰਨਾ ੨੯੪। 8. Panye C. H. । 9. Macaulife । 10. ਸਰਧਾ ਰਾਮ।

ਮਹਾਰਾਜ ਨੇ ਪੰਜ ਤੀਰ, ਨਸ਼ਾਨ ਸਾਹਿਬ, ਨਗਾਰਾ ਤੇ ਹੁਕਮਨਾਮਾ ਬਖ਼ਸ਼ੇ ਪੰਜ ਪਿਆਰੇ (ਬਿਨੋਦ ਸਿੰਘ, ਕਾਹਨ ਸਿੰਘ, ਬਾਜ ਸਿੰਘ, ਦਇਆ ਸਿੰਘ ਤੇ ਰਾਮ ਸਿੰਘ) ਤੇ ਵੀਹ ਸਿੰਘ ਨਾਲ ਹੋਰ ਦੇ ਕੇ, ਜ਼ਾਲਮਾਂ ਨੂੰ ਸੋਧਣ ਵਾਸਤੇ ਪੰਜਾਬ ਨੂੰ ਰਵਾਨਾ ਕਰ ਦਿਤਾ ।

ਬਾਬਾ ਬੰਦਾ ਸਿੰਘ ਬਹਾਦਰ ਜਥੇ ਸਣੇ ਪੰਜਾਬ ਨੂੰ ਆ ਰਿਹਾ ਹੈ । ਜਿਉਂ ਜਿਉਂ ਉਹ ਸਿੱਖਾਂ ਕੋਲੋਂ ਪਾਪੀਆਂ ਦੇ ਜ਼ੁਲਮਾਂ ਬਾਬਤ ਸੁਣਦਾ, ਤਿਉਂ ਤਿਉਂ ਜੋਸ਼ੀਲਾ ਖ਼ੂਨ ਰਗਾਂ ਵਿਚ ਠਾਠਾਂ ਮਾਰਦਾ ਆਉਂਦਾ । ਦੇਸ ਵਿਚੋਂ ਗ਼ੁਲਾਮੀ ਦੀ ਜੜ੍ਹ ਪੁਟਣ ਤੇ ਆਜ਼ਾਦੀ ਦੇ ਝੰਡੇ ਗੱਡਣ ਬਾਰੇ ਸ਼ੇਰ ਇਉਂ ਲਲਕਾਰਦਾ ਆ ਰਿਹਾ ਹੈ ।

## ਝੋਕ

ਆਉਂਦਾ ਪੰਜਾਬ ਨੂੰ ਹੈ, ਬੰਦਾ ਲਲਕਾਰਦਾ
ਸਿੱਖੀ ਦਾ ਖ਼ੂਨ ਰਗਾਂ ਵਿਚ ਠਾਠਾਂ ਹੈ ਮਾਰਦਾ
ਕਹਿੰਦਾ, ਸੁਣ ਜ਼ੁਲਮ ਕਹਾਣੀ, ਦਿਲ ਨਹੀਂ ਸਹਾਰਦਾ
  ਖੰਡੇ ਦਾ ਅੰਮ੍ਰਿਤ ਛਕਿਆ, ਸਫਲ ਕਰਾਵਾਂਗਾ
  ਹਿੰਦ ਨੂੰ ਆਜ਼ਾਦ ਕਰਾਂਗਾ, ਜ਼ੁਲਮ ਮਿਟਾਵਾਂਗਾ
    ਦੇਸ ਨੂੰ ਆਜ਼ਾਦ ਕਰਾਂਗਾ

ਫੜ ਕੇ ਤਲਵਾਰ ਜਗਾਸਾਂ ਸੁੱਤੀਆਂ ਤਕਦੀਰਾਂ ਨੂੰ
ਚਾੜ੍ਹਾਂਗਾ ਪਾਣ ਲਹੂ ਦੀ, ਅਣੀਆਲੇ ਤੀਰਾਂ ਨੂੰ
ਸ਼ਾਹਾਂ ਨੂੰ ਮਾਰ ਦਿਆਂਗਾ, ਤਖ਼ਤ ਫ਼ਕੀਰਾਂ ਨੂੰ
  ਖੰਡੇ ਦੇ ਨਾਲ ਵਤਨ ਦੀ ਕਿਸਮਤ ਉਲਟਾਵਾਂਗਾ
  ਹਿੰਦ ਨੂੰ ਆਜ਼ਾਦ ਕਰਾਂਗਾ, ਜ਼ੁਲਮ ਮਿਟਾਵਾਂਗਾ
    ਦੇਸ ਨੂੰ ਆਜ਼ਾਦ ਕਰਾਂਗਾ

ਸਾਰੇ ਅੱਜ ਭਾਰਤ ਅੰਦਰ ਪੈਂਦੀਆਂ ਪੁਕਾਰਾਂ ਨੇ
ਜ਼ਾਲਮ ਤੇ ਅਤਿਆਚਾਰੀ ਮਾਣਦੇ ਬਹਾਰਾਂ ਨੇ
ਸੰਤਾਂ ਦੀ ਗਰਦਨ ਉੱਤੇ ਚਲਦੀਆਂ ਤਲਵਾਰਾਂ ਨੇ

ਐਸੇ ਇਨਸਾਫ਼ ਸ਼ਾਹੀ ਦਾ ਤਖ਼ਤ ਉਲਟਾਵਾਂਗਾ
ਹਿੰਦ ਨੂੰ ਆਜ਼ਾਦ ਕਰਾਂਗਾ, ਜ਼ੁਲਮ ਮਿਟਾਵਾਂਗਾ
ਦੇਸ ਨੂੰ ਆਜ਼ਾਦ ਕਰਾਂਗਾ

ਦਿੱਲੀ ਦੀਆਂ ਗਲੀਆਂ ਸਹਿ ਗਈਆਂ ਜਿਸ ਅਤਿਆਚਾਰ ਨੂੰ
ਜਿੱਥੇ ਪਿਆ ਖ਼ੂਨ ਡੋਲ੍ਹਣਾ ਨੌਂਵੇ ਅਵਤਾਰ ਨੂੰ
ਪੈ ਗਿਆ ਜੋ ਚਸਕਾ ਲਹੂ ਦਾ, ਜ਼ੁਲਮੀ ਤਲਵਾਰ ਨੂੰ
ਲਾਹਵਾਂਗਾ ਪਾਣ ਓਸਦੀ, ਖ਼ਾਕ ਮਿਲਾਵਾਂਗਾ
ਹਿੰਦ ਨੂੰ ਆਜ਼ਾਦ ਕਰਾਂਗਾ, ਜ਼ੁਲਮ ਮਿਟਾਵਾਂਗਾ
ਦੇਸ ਨੂੰ ਆਜ਼ਾਦ ਕਰਾਂਗਾ

ਜਿਹੜੀ ਸਰਹਿੰਦ ਵਿਚ ਐਨੇ ਪਾਪ ਕਮਾਏ ਗਏ
ਬਹਿ ਕੇ ਜਿਸ ਤਖਤ ਸ਼ਰ੍ਹਾ ਦੇ, ਫ਼ਤਵੇ ਸੁਣਾਏ ਗਏ
ਜਿਸਦੀਆਂ ਨੀਂਆਂ ਵਿਚ ਬੀਰ ਬਾਲਕ ਚਿਣਵਾਏ ਗਏ
ਇੱਟਾਂ ਦੇ ਨਾਲ ਓਸਦੀਆਂ ਇੱਟਾਂ ਖੜਕਾਵਾਂਗਾ
.ਹਿੰਦ ਨੂੰ ਆਜ਼ਾਦ ਕਰਾਂਗਾ, ਜ਼ੁਲਮ ਮਿਟਾਵਾਂਗਾ
ਦੇਸ ਨੂੰ ਆਜ਼ਾਦ ਕਰਾਂਗਾ

ਸਿੱਖ ਹਾਂ, ਹਾਂ ਬੰਦਾ ਹਾਂ ਮੈਂ, ਦਸਵੇਂ ਅਵਤਾਰ ਦਾ
ਭਾਰਤ 'ਚੋਂ ਬਦਲ ਦਿਆਂਗਾ ਰਾਜ ਅਤਿਆਚਾਰ ਦਾ
ਖ਼ੂਨ ਦੀ ਨੈਂ ਵਿਚ ਰੋਹੜੂੰ ਬੇੜਾ ਸਰਕਾਰ ਦਾ
'ਸੀਤਲ' ਜੀ ਲੇਖੇ ਵਤਨ ਦੇ ਸੀਸ ਤਕ ਲਾਵਾਂਗਾ
ਹਿੰਦ ਨੂੰ ਆਜ਼ਾਦ ਕਰਾਂਗਾ, ਜ਼ੁਲਮ ਮਿਟਾਵਾਂਗਾ
ਦੇਸ ਨੂੰ ਆਜ਼ਾਦ ਕਰਾਂਗਾ

ਬਾਬਾ ਬੰਦਾ ਸਿੰਘ ਪੰਜਾਬ ਦੀਆਂ ਹੱਦਾਂ ਅੰਦਰ ਆ ਪਹੁੰਚਿਆ। ਮਹਾਰਾਜ ਦੇ ਹੁਕਮਨਾਮੇ ਥਾਂ ਥਾਂ ਸਿੱਖਾਂ ਕੋਲ ਭੇਜ ਦਿਤੇ। ਸ. ਫ਼ਤਹਿ ਸਿੰਘ ਭਾਈ ਭਗਤੂ ਕਾ, ਸ: ਕਰਮ ਸਿੰਘ ਤੇ ਸ. ਧਰਮ ਸਿੰਘ ਭਾਈ ਰੂਪੇ ਕੇ, ਸ. ਆਲੀ ਸਿੰਘ, ਸ: ਮਾਲੀ ਸਿੰਘ ਸਲੌਦੀ ਵਾਲੇ, ਸ. ਨਗਾਹੀਆ ਸਿੰਘ, ਸ. ਚੂਹੜ ਸਿੰਘ ਆਦਿ, ਆਪੋ ਆਪਣੇ ਜਥੇ ਲੈ ਕੇ ਬਾਬਾ ਬੰਦਾ ਸਿੰਘ ਨਾਲ

ਆ ਮਿਲੇ। ਚੌਧਰੀ ਰਾਮ ਸਿੰਘ ਤਿਲੋਕ ਸਿੰਘ ਫੂਲਕੇ ਆਪ ਤਾਂ ਨਾ ਆਏ, ਪਰ ਆਦਮੀ ਤੇ ਹੋਰ ਸਭ ਕਿਸਮ ਦਾ ਸਾਮਾਨ ਬਾਬਾ ਬੰਦਾ ਸਿੰਘ ਜੀ ਦੀ ਮਦਦ ਵਾਸਤੇ ਭੇਜੇ। ਰਲ ਮਿਲ ਕੇ ਵਾਹਵਾ ਚੰਗਾ ਜਥਾ ਬਣ ਗਿਆ। ਇਲਾਕੇ ਦੇ ਪਿੰਡਾਂ ਵਿਚ ਕੁਝ ਹੱਥ ਪੈਰ ਮਾਰੇ। ਜ਼ਾਲਮਾਂ ਨੂੰ ਦੰਡ ਤੇ ਗ਼ਰੀਬਾਂ ਨੂੰ ਮਦਦ ਦਿਤੀ। ਲੁੱਟ ਦਾ ਮਾਲ ਗ਼ਰੀਬਾਂ ਵਿਚ ਵੰਡ ਦਿਤਾ।

ਸਾਰਿਆਂ ਤੋਂ ਪਹਿਲਾਂ ਨਜ਼ਰ ਸਮਾਣੇ 'ਤੇ ਪਈ। ਇਹ ਇਕ ਚੰਗਾ ਘੁਗ ਵਸਦਾ ਕਸਬਾ ਸੀ। ਏਥੋਂ ਦਾ ਵਸਨੀਕ ਸੱਯਦ ਜਲਾਲੁੱਦੀਨ-ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਕਾਤਲ—ਸਿਖਾਂ ਦੇ ਦਿਲ ਵਿਚ ਕੰਡੇ ਵਾਂਗ ਰੜਕਦਾ ਸੀ। ਬੱਸ, ਸਿੱਖਾਂ ਦਾ ਸਾਰਾ ਕਹਿਰ ਏਸ 'ਤੇ ਟੁੱਟ ਪਿਆ। ਵਸਦਾ ਸ਼ਹਿਰ ਪਲਾਂ ਵਿਚ ਉਜਾੜ ਹੋ ਗਿਆ। ਦਸ-ਕੁ ਹਜ਼ਾਰ ਬੰਦੇ ਤਲਵਾਰ ਦੀ ਧਾਰ ਲੰਘਾ ਦਿਤੇ। ਜ਼ਾਲਮਾਂ ਦੇ ਘਰ ਰੱਜ ਕੇ ਲੁਟੇ। ਇਹ ਗੱਲ ੨੬ ਨਵੰਬਰ, ੧੭੦੯ ਈ. ਦੀ ਹੈ।

ਏਸ ਤੋਂ ਪਿਛੋਂ ਘੁੜਾਮ, ਸ਼ਾਹਾਬਾਦ, ਮੁਸਤਫ਼ਾਬਾਦ, ਤੇ ਕਪੂਰੀ ਆਦਿ ਦੀ ਵਾਰੀ ਆਈ। ਫੇਰ ਸਾਰਾ ਦਲ ਮਿਲ ਕੇ ਸਢੌਰੇ 'ਤੇ ਜਾ ਪਿਆ। ਸਢੌਰੇ ਦੇ ਹਾਕਮ ਉਸਮਾਨ ਖ਼ਾਨ ਨੇ ਏਥੋਂ ਦੇ ਸੱਯਦ ਪੀਰ ਸ਼ਾਹ ਬਦਰੁੱਦੀਨ (ਬੁੱਧੂਸ਼ਾਹ) ਨੂੰ ਏਸ ਵਾਸਤੇ ਕਤਲ ਕਰਾਇਆ ਸੀ, ਕਿ ਉਸ ਨੇ ਭੰਗਾਣੀ ਦੇ ਯੁੱਧ ਵਿਚ ਗੁਰੂ ਮਹਾਰਾਜ ਦੀ ਸੇਵਾ ਕੀਤੀ ਸੀ। ਸਿੱਖਾਂ ਨੇ ਏਥੋਂ ਦੇ ਸਾਰੇ ਰਈਸਾਂ ਨੂੰ ਸੱਯਦ ਦੀ ਹਵੇਲੀ ਵਿਚ ਇਕੱਠੇ ਕਰਕੇ ਕਤਲ ਕੀਤਾ।

ਓਧਰੋਂ ਮਾਝੇ ਤੇ ਦੁਆਬੇ ਦੇ ਸਿੰਘ ਵਾਹੋ ਦਾਹੀ ਆ ਰਹੇ ਸਨ। ਵਜ਼ੀਰ ਖ਼ਾਨ ਨੇ ਮਲੇਰਕੋਟਲੀਆਂ ਨੂੰ ਉਹਨਾਂ ਦੇ ਰੋਕਣ ਵਾਸਤੇ ਘੱਲਿਆ। ਰੋਪੜ ਉਤੇ ਬੜੀ ਘਮਸਾਣ ਦੀ ਲੜਾਈ ਹੋਈ। ਮਲੇਰਕੋਟਲੀਆਂ ਵਿਚੋਂ ਨਾਹਰ ਖ਼ਾਂ ਤਾਂ ਚਮਕੌਰ ਮਾਰਿਆ ਗਿਆ ਸੀ। ਖ਼ਿਜ਼ਰ ਖ਼ਾਂ (ਜਿਸ ਨੂੰ ਮਹਾਰਾਜ ਨੇ 'ਖ਼ਵਾਜਾ ਮਰਦੂਦ' ਲਿਖਿਆ ਹੈ।) ਓਥੋਂ ਤਾਂ ਬਚ ਗਿਆ, ਪਰ ਏਥੇ (ਰੋਪੜ) ਸਿੱਖਾਂ ਦੀ ਤਲਵਾਰ ਦੀ ਭੇਟਾ ਹੋ ਗਿਆ। ਨੁਸਰਤ ਖ਼ਾਂ ਤੇ ਵਲੀ ਮੁਹੰਮਦ ਖ਼ਾਂ ਵੀ ਮਾਰੇ ਗਏ। ਬਾਕੀ ਬਚੇ ਸ਼ੇਰ ਮੁਹੰਮਦ ਖ਼ਾਂ ਤੇ ਖ਼ਵਾਜਾ ਅਲੀ ਖ਼ਾਂ, ਜੋ ਸਰਹਿੰਦ ਦੀ ਲੜਾਈ ਵਿਚ ਕਤਲ ਹੋ ਗਏ। ਇਹ

ਸਾਰਾ ਖ਼ਾਨਦਾਨ ਸਿੱਖਾਂ ਦੀ ਭੇਟ ਹੋਇਆ।

ਰੋਪੜ ਦਾ ਮੈਦਾਨ ਜਿੱਤ ਕੇ ਸਿੱਖ ਅਗੇ ਵਧੇ, ਤੇ ਬੰਦਾ ਸਿੰਘ ਨਾਲ ਆ ਮਿਲੇ। ਬਾਬਾ ਬੰਦਾ ਸਿੰਘ ਬਨੂੜ ਨੂੰ ਫ਼ਤਹਿ ਕਰ ਕੇ ਏਥੇ ਹੀ ਡੇਰਾ ਲਾਈ ਬੈਠਾ ਸੀ। ਓਧਰੋਂ ਵਜ਼ੀਰ ਖ਼ਾਂ ਦਾ ਭੇਜਿਆ ਹੋਇਆ ਸੁੱਚਾ ਨਦ ਦਾ ਭਤੀਜਾ ਇਕ ਹਜ਼ਾਰ ਆਦਮੀ ਲੈ ਕੇ ਬੰਦਾ ਸਿੰਘ ਦੀਆਂ ਫ਼ੌਜਾਂ ਨਾਲ ਆ ਮਿਲਿਆ। ਉਸ ਨੇ ਆਉਣ ਦਾ ਕਾਰਨ ਸੁੱਚਾ ਨੰਦ ਤੇ ਵਜ਼ੀਰ ਖ਼ਾਂ ਤੋਂ ਵੈਰ ਲੈਣਾ ਦੱਸਿਆ, ਪਰ ਅਸਲ ਗੱਲ ਬੰਦਾ ਸਿੰਘ ਨੂੰ ਧੋਖੇ ਨਾਲ ਕਤਲ ਕਰਨਾ ਸੀ।

ਸਿੱਖਾਂ ਨੇ ਲਗਦੇ ਹੱਥ ਛੱਤ ਵੀ ਮਾਰ ਲਿਆ। ਏਥੋਂ ਹੀ ਸਰਹਿੰਦ ਵੱਲੇ ਚਿੱਠੀ ਲਿਖੀ ਗਈ।

## ਬੈਂਤ

ਬੰਦਾ ਸਿੰਘ ਪੰਜਾਬ ਵਿਚ ਜਦੋਂ ਵੜਿਆ
ਰਲੇ ਮਾਲਵੇ ਦੇ ਸਿੰਘ ਆ ਭਾਈ
ਪਹਿਲੇ ਹੱਥ ਸਮਾਣੇ ਨੂੰ ਮਾਰ ਲਿਆ
ਫੇਰ ਪਏ 'ਘੁੜਾਮ' 'ਤੇ ਜਾ ਪਈ
ਸ਼ਾਹਾਬਾਦ ਤੇ ਮੁਸਤਫ਼ਾਬਾਦ ਮਾਰੇ
ਦਿਤੀ ਮਾਰ ਕਪੂਰੀ ਉਡਾ ਭਾਈ
ਫੇਰ ਮਾਰ ਸਢੌਰੇ ਨੂੰ ਚੌੜ ਕੀਤਾ
ਬਦਲਾ ਪੀਰ ਦਾ ਲਿਆ ਚੁਕਾ ਭਾਈ
ਜਦੋਂ ਲੁੱਟ ਬਨੂੜ ਨੂੰ ਅਗ੍ਹਾਂ ਵਧਿਆ
ਪਹੁੰਚੇ ਸਿੰਘ ਮਝੈਲ ਵੀ ਆ ਭਾਈ
ਸੁੱਚਾ ਨੰਦ ਦਾ ਆਦਮੀ ਫ਼ੌਜ ਲੈ ਕੇ
ਏਥੇ ਨਾਲ ਸਿੰਘਾਂ ਰਲਿਆ ਆ ਭਾਈ
ਰਲ ਕੇ ਸਾਰਿਆਂ ਛੱਤ ਨੂੰ ਫ਼ਤਹਿ ਕੀਤਾ
ਡੇਰੇ ਏਸ ਥਾਂ 'ਤੇ ਦਿਤੇ ਲਾ ਭਾਈ

ਬੰਦਾ ਸਿੰਘ ਸਰਹਿੰਦ ਨੂੰ ਖ਼ਤ ਲਿਖਿਆ
ਦਿਤਾ ਪਾਸ ਵਜ਼ੀਰੇ ਪੁਚਾ ਭਾਈ
ਸਾਹਿਬਜ਼ਾਦਿਆਂ ਦਾ ਵੈਰ ਲੈਣ ਤੈਥੋਂ
ਗੁਰੂ ਖ਼ਾਲਸਾ ਗਿਆ ਈ ਆ ਭਾਈ
ਖ਼ਬਰਦਾਰ ਹੋ ਆਪਣਾ ਫ਼ਿਕਰ ਕਰ ਲੈ
ਦਿਲ 'ਚ ਰਹੇ ਨਾਹੀਂ ਪੱਛੋਤਾਂ ਭਾਈ

ਵਜ਼ੀਰ ਖ਼ਾਂ ਵੀ ਚੁੱਪ ਕਰ ਕੇ ਨਹੀਂ ਬੈਠਾ ਹੋਇਆ ਸੀ। ਉਹ ਵੇਖ ਰਿਹਾ ਸੀ,ਕਿਇਹ ਰੋਜ਼ ਵਧਦਾ ਤੂਫ਼ਾਨ ਇਕ ਦਿਨ ਸਰਹਿੰਦ 'ਤੇ ਪਵੇਗਾ। ਸੋ, ਤਿਆਰੀ ਵਿਚ ਕੋਈ ਕਸਰ ਨਹੀਂ ਸੀ। ਸਿੱਖਾਂ ਦਾ ਖ਼ਤ ਪੁੱਜਾ, ਤਾਂ ਸਭ ਸਰਦਾਰਾਂ ਦੀ ਇਕ ਮੀਟਿੰਗ ਬੁਲਾਈ। ਫ਼ੈਸਲਾ ਹੋਇਆ, ਕਿ ਸਿੱਖਾਂ ਦਾ ਗੱਜ ਵੱਜ ਕੇ ਟਾਕਰਾ ਕੀਤਾ ਜਾਵੇ। ਸਰਹਿੰਦੋਂ ਬਾਰਾਂ ਕੋਹ ਦੂਰ 'ਚੱਪੜ-ਚਿੜੀ' ਦੇ ਮੁਕਾਮ 'ਤੇ ਆ ਮੋਰਚੇ ਲਾਏ।

## ਸਾਕਾ

ਸੁਣੀ ਵਜ਼ੀਰੇ ਖ਼ਬਰ ਜਾਂ ਸਰਦਾਰ ਬੁਲਾਏ
ਸਿੰਘਾਂ ਦਾ ਖ਼ਤ ਕੁੱਲ ਨੂੰ ਦੱਸਿਆ ਸਮਝਾਏ
ਕਰਨ ਤਿਆਰੀ ਜੰਗ ਦੀ ਸਭ ਮਤਾ ਪਕਾਏ
ਲਸ਼ਕਰ ਚੜ੍ਹੇ ਬੇਓੜਕੇ ਜਿਉਂ ਬੱਦਲ ਛਾਏ
ਬਾਰਾਂ ਕੋਹ ਦੀ ਵਿੱਥ 'ਤੇ ਆ ਡੇਰੇ ਲਾਏ
ਧੌਂਸੇ ਵੱਜਣ 'ਸੀਤਲਾ' ਅੰਬਰ ਗੁੰਜਾਏ

ਵਜ਼ੀਰ ਖ਼ਾਂ ਵੱਲੇ ਚਿੱਠੀ ਲਿਖ ਕੇ ਬੰਦਾ ਸਿੰਘ ਵੇਹਲਾ ਨਹੀਂ ਬੈਠਾ ਸੀ। ਖ਼ਾਲਸੇ ਨੂੰ ਤਿਆਰੀ ਦਾ ਹੁਕਮ ਦਿਤਾ। ਸਿੱਖਾਂ ਦੀਆਂ ਅੱਖਾਂ ਸਾਮ੍ਹਣੇ ਸਰਹਿੰਦ ਤੇ ਉਹਦੀਆਂ ਨੀਂਆਂ ਵਿਚੋਂ ਸਾਹਿਬਜ਼ਾਦਿਆਂ ਦਾ ਵਗਦਾ ਖ਼ੂਨ ਦਿੱਸ ਰਿਹਾ ਸੀ। ਜਿੰਨਾਂ ਕਹਿਰ ਸਿੱਖਾਂ ਦੇ ਦਿਲਾਂ ਵਿਚ ਏਸ ਸ਼ਹਿਰ ਵਾਸਤੇ ਸੀ, ਸ਼ਾਇਦ ਹੀ ਕਿਸੇ ਥਾਂ ਵਾਸਤੇ ਹੋਵੇ। ਉਹ ਵਜ਼ੀਰ ਖ਼ਾਂ ਦੇ

ਬਾਲ ਬੱਚਿਆਂ ਦਾ ਵਗਦਾ ਖ਼ੂਨ ਵੇਖਣਾ ਚਾਹੁੰਦੇ ਸਨ। ਧੌਂਸੇ 'ਤੇ ਚੋਟ ਲੱਗੀ ਤੇ ਬੰਦਾ ਸਿੰਘ ਨੇ ਫ਼ੌਜਾਂ ਨੂੰ ਇਉਂ ਕਿਹਾ:

## ਕਬਿੱਤ

ਬੰਦਾ ਸਿੰਘ ਬੋਲ ਕੇ ਸੁਣਾਵੇ ਫ਼ੌਜ ਆਪਣੀ ਨੂੰ
ਸੂਰਿਓ! ਵਹੀਰ ਸਰਹਿੰਦ ਵੱਲੇ ਪਾ ਦਿਓ
ਮਾਰ ਲਓ ਸਰਹਿੰਦ, ਘਰ ਸਾੜ ਦਿਓ ਜ਼ਾਲਮਾਂ ਦੇ
ਕੀਤੀਆਂ ਵਧੀਕੀਆਂ ਦਾ ਫਲ ਭੁਗਤਾ ਦਿਓ
ਜਿਸ ਤਰ੍ਹਾਂ ਬੇ-ਦੋਸੇ ਸਾਹਿਬਜ਼ਾਦੇ ਕਤਲਾਏ ਉਹਨਾਂ
ਬਾਲ ਬੱਚੇ ਉਹਨਾਂ ਦੇ ਜਿਉਂਦੇ ਹੀ ਜਲਾ ਦਿਓ
'ਸੀਤਲ' ਜੀ ਮਾਰ ਲਓ ਧਰਮ ਦਿਆਂ ਵੈਰੀਆਂ ਨੂੰ
ਖ਼ਾਲਸੇ ਦਾ ਝੰਡਾ ਸਾਰੇ ਜੱਗ 'ਤੇ ਝੁਲਾ ਦਿਓ

ਸਰਹਿੰਦ ਤੋਂ ਬਾਰਾਂ ਕੋਹ ਦੂਰ 'ਚਪੜ ਚਿੜੀ' ਦੇ ਮੁਕਾਮ ਉੱਤੇ ਬਹੇ ਵਜ਼ੀਰ ਖ਼ਾਂ ਨੇ ਆ ਮੋਰਚੇ ਮੱਲੇ। ਸਭ ਸਰਦਾਰ, ਜਰਨੈਲ, ਫ਼ੌਜਦਾਰ ਕੱਠੇ ਕਰ ਲਏ। ਓਧਰੋਂ ਮੁਲਾਣਿਆਂ ਨੇ ਸ਼ਰ੍ਹਾਂ ਦੇ ਨਾਂ ਉਤੇ ਪੱਲਾ ਫੇਰ ਕੇ ਬਥੇਰੇ ਗ਼ਾਜ਼ੀ ਮੈਦਾਨ ਵਿਚ ਲੈ ਆਂਦੇ। ਇਕ ਪਾਸੇ ਮਲੇਰੀਏ, ਇਕ ਪਾਸੇ ਗ਼ਾਜ਼ੀ, ਵਿਚਕਾਰ ਵਜ਼ੀਰ ਖ਼ਾਨ ਹਾਥੀ 'ਤੇ ਹੋ ਬੈਠਾ। ਉਸ ਸਮੇਂ ਦੇ ਢੰਗ ਅਨੁਸਾਰ ਏਸ ਤਰ੍ਹਾਂ ਫ਼ੌਜ ਖਲੀ ਕੀਤੀ ਗਈ।

## ਕੋਰੜਾ

ਬੈਠਾ ਹੈ ਵਜ਼ੀਰਾ ਮੱਲ ਕੇ ਮੈਦਾਨ ਜੀ
ਦੋਹੀਂ ਪਾਸੀਂ ਲੱਥੇ ਸੈਂਕੜੇ ਜਵਾਨ ਜੀ
ਬੀੜੀਆਂ ਨੇ ਤੋਪਾਂ ਸਾਰਿਆਂ ਤੋਂ ਮੂਹਰੇ ਜੀ
ਸੱਜੇ ਖੱਬੇ ਬੀੜੇ ਰਹਿਕਲੇ ਜ਼ੰਬੂਰੇ ਜੀ
ਓਦੋਂ ਪਿਛੋਂ ਖਲੀ ਹਾਥੀਆਂ ਦੀ ਪਾਲ ਜੀ
ਉਹਨਾਂ ਪਿਛੇ ਖਲਾ ਹੈ ਰਸਾਲਾ ਨਾਲ ਜੀ

ਓਦੋਂ ਪਿਛੋਂ ਆਈ ਪੈਦਲਾਂ ਦੀ ਵਾਰੀ ਜੀ
ਏਸ ਤਰਤੀਬ ਖ਼ਲੀ ਫ਼ੌਜ ਸਾਰੀ ਜੀ
ਸੱਜੇ ਹੱਥ ਮੱਲੇ ਮੋਰਚੇ ਮਲੇਰੀਆਂ
ਫ਼ੌਜ ਤਾਂਈਂ ਦੇਂਦੇ ਫ਼ਿਰਦੇ ਦਲੇਰੀਆਂ
ਖੱਬੇ ਹੱਥ ਗ਼ਾਜ਼ੀਆਂ ਨੇ ਪਿੜ ਮੱਲਿਆ
ਸਰ੍ਹਾ ਦਾ ਉਬਾਲ ਜਾਵੰਦਾ ਨਾ ਠੱਲ੍ਹਿਆ
ਏਸ ਤਰ੍ਹਾਂ ਸਾਰੀ ਫ਼ੌਜ ਨੂੰ ਖਲ੍ਹਾਰ ਜੀ
ਹਾਥੀ 'ਤੇ ਵਜ਼ੀਰਾ ਬੈਠਾ ਵਿਚਕਾਰ ਜੀ
ਬੰਦਾ ਸਿੰਘ ਓਧਰੋਂ ਜਵਾਨ ਆ ਰਿਹਾ
ਵੈਰੀਆਂ ਦੀ ਅਲਖ ਮੁਕਾਨ ਆ ਰਿਹਾ
ਖੱਬੀ ਬਾਹੀ ਆਉਂਦੇ ਨੇ ਮਝੈਲ ਗੱਜਦੇ
ਹੱਥਾਂ ਵਿਚ ਨੇਜ਼ੇ ਨੇ ਰੰਗੀਲ ਸੱਜਦੇ
ਬਾਜ਼ ਸਿੰਘ, ਬਿਨੋਦ ਸਿੰਘ, ਸ਼ਾਮ ਸਿੰਘ ਜੀ
ਚਾਰੇ ਸਰਦਾਰ ਸਣੇ ਰਾਮ ਸਿੰਘ ਜੀ
ਸੱਜੇ ਹੱਥ ਆਉਂਦੇ ਮਲਵਈ ਸੂਰਮੇ
ਫ਼ਤਹਿ ਸਿੰਘ ਆਦਿ ਉਘੇ ਦੂਰ ਦੂਰ ਮੇਂ
ਆਲੀ ਸਿੰਘ ਦੂਸਰਾ ਕਰਮ ਸਿੰਘ ਜੀ
ਸ਼ੇਰ ਵਾਂਗ ਗੱਜਦਾ ਧਰਮ ਸਿੰਘ ਜੀ
ਚਾਰੇ ਸਰਦਾਰ ਮਲਵਈ ਫ਼ੌਜ ਦੇ
ਚੜ੍ਹੇ ਆਉਂਦੇ ਵਾਂਗ ਦਰਿਆ ਦੀ ਮੌਜ ਦੇ
ਖ਼ਾਲਸੇ ਦਾ ਦਲ ਨੇੜੇ ਆਣ ਢੁਕਿਆ
ਬੰਦਾ ਸਿੰਘ ਵਿਚ ਆ ਮੈਦਾਨ ਬੁੱਕਿਆ

'ਚੱਪੜ ਚਿੜੀ'ਦੇ ਮੁਕਾਮ ਉਤੇ ੨੫ ਜੇਠ, ੧੭੬੭ ਬਿਕ੍ਰਮੀ (੨੨ ਮਈ, ੧੭੧੦ ਈ.) ਨੂੰ ਦੋਹਾਂ ਦਲਾਂ ਦਾ ਪਿੜ ਪਿਆ। ਏਸ ਲੜਾਈ ਉਤੇ ਸਾਰਿਆਂ ਦੀਆਂ ਨਜ਼ਰਾਂ ਸਨ। ਵਜ਼ੀਰਖਾਨ ਨੇ ਤੋਪਖ਼ਾਨੇ ਨੂੰ ਹੁਕਮ ਦਿੱਤਾ। ਧਮਾਕੇ ਨਾਲ ਅਸਮਾਨ ਗੂੰਜ ਉਠਿਆ। ਓਦੋਂ ਦੀਆਂ ਤੋਪਾਂ ਹੁਣ

ਵਰਗੀਆਂ ਖ਼ਤਰਨਾਕ ਨਹੀਂ ਸਨ। ਫੇਰ ਵੀ ਇਹ ਰੋਅਬ ਦਾ ਵਸੀਲਾ ਮੰਨੀਆਂ ਜਾਂਦੀਆਂ ਸਨ। ਭਾਵੇਂ ਇਹਨਾਂ ਨਾਲ ਕੋਈ ਨੁਕਸਾਨ ਹੋਵੇ, ਜਾਂ ਨਾ, ਪਰ ਦੁਸ਼ਮਣ ਨੂੰ ਡਰਾਉਣ ਵਾਸਤੇ ਖੜਾਕ ਬੜਾ ਜ਼ਰੂਰੀ ਸੀ। ਦੂਜੇ ਦਰਜੇ 'ਤੇ ਰਹਿਕਲੇ ਤੇ ਜ਼ੰਬੂਰੇ ਸਨ। ਅਖ਼ੀਰ, ਬੰਦੂਕ ਬੜੀ ਕਾਰਆਮਦ ਸੀ। ਪਰ ਇਹਦੇ ਭਰਨ ਵਿਚ ਐਨੀ ਦੇਰ ਲੱਗ ਜਾਂਦੀ ਸੀ, ਕਿ ਦੋ ਫ਼ਾਇਰ ਹੁੰਦਿਆਂ ਤਕ ਦੁਸ਼ਮਣ ਗਲ ਆ ਪੈਂਦਾ ਸੀ। ਤੀਰ ਕਮਾਨ ਸਭ ਨਾਲੋਂ ਲੋੜੀਂਦੀ ਚੀਜ਼ ਸੀ। ਬਾਕੀ ਰਹੇ ਨੇਜ਼ਾ ਤੇ ਤਲਵਾਰ, ਇਹ ਸਿੱਖਾਂ ਦੇ ਮਨ ਭਾਉਂਦੇ ਹਥਿਆਰ ਸਨ।

ਪਹਿਲੇ ਹੱਥ ਵਜ਼ੀਰ ਖ਼ਾਂ ਨੇ ਤੋਪਖ਼ਾਨੇ ਨੂੰ ਹੁਕਮ ਦਿਤਾ। ਨਾਲ ਹੀ ਹਾਥੀਆਂ ਦੀ ਕੰਧ ਅਗ੍ਹਾਂ ਵਧੀ।

## ਜੰਗਲਾ

ਕੀਤਾ ਜਿਸ ਦਮ ਹੁਕਮ ਵਜ਼ੀਰੇ ਚੋਟ ਨਗਾਰੇ ਲਾਏ
ਤੋਪਾਂ ਅਤੇ ਜ਼ੰਬੂਰੇ ਚੱਲੇ ਜਿਉਂ ਬੱਦਲ ਗਰੜਾਏ
ਧਮਕ ਨਾਲ ਸਭ ਧਰਤੀ ਹੱਲੀ, ਧੂੰਏਂ ਬੱਦਲ ਛਾਏ
ਸਿੰਘਾਂ ਨਾਲ ਲੁਟੇਰੇ ਸੀ ਜੋ, ਜਾਂਦੇ ਨਜ਼ਰ ਨਾ ਆਏ

ਤੋਪਾਂ ਦਾ ਦਗਨਾ ਹੀ ਸੀ, ਕਿ ਲੁਟੇਰੇ ਹਰਨ ਹੋ ਗਏ। ਪਰ ਜਿਹੜੇ ਕੇਵਲ ਮਰਨ ਮਾਰਨ ਵਾਸਤੇ ਆਏ ਸਨ, ਉਹ ਵੇਲਾ ਹੱਥੋਂ ਕਦੋਂ ਗਵਾਉਂਦੇ ਸਨ? ਝੱਟ ਸ. ਬਾਜ਼ ਸਿੰਘ ਨੇ ਟਾਕਰੇ 'ਤੇ ਹੱਲਾ ਬੋਲ ਦਿਤਾ।

## ਵਾਰ

ਬਾਜ਼ ਸਿੰਘ ਫ਼ੌਜ ਤਾਈਂ ਲਲਕਾਰਦਾ
ਮਾਰੋ ਵੈਰੀਆਂ, ਸਿੰਘੋ! ਲਲਕਾਰ
ਸ਼ੇਰਾਂ ਵਾਂਗ ਵੈਰੀਆਂ 'ਤੇ ਟੁੱਟ ਪਓ
ਹੱਲਾ ਕਰੋ ਸੂਰਿਓ ਬਲ ਧਾਰ
ਜੀਨ੍ਹੇ ਨੀਂਆਂ 'ਚ ਚਿਣਾਏ ਲਾਲ ਗੁਰਾਂ ਦੇ

ਅਸਾਂ ਮਾਰਨਾ ਵਜ਼ੀਰੇ ਨੂੰ ਵੰਗਾਰ
ਨਾਮ ਸੁਣ ਕੇ ਵਜ਼ੀਰੇ ਦਾ ਸੂਰਮੇ
ਵਾਂਗ ਸ਼ੇਰਾਂ ਦੇ ਉੱਠੇ ਭਬਕਾਰ
ਗ਼ੁੱਸਾ ਖਾਇਕੇ ਸਿੰਘਾਂ ਨੇ ਹੱਲਾ ਬੋਲਿਆ
ਕਹਿਕੇ 'ਸੱਤ ਕਰਤਾਰ ਕਰਤਾਰ'
ਛਿੱਥੇ ਹੋ ਕੇ ਗਲ ਵੈਰੀਆਂ ਦੇ ਜਾ ਪਏ
ਬਾਜ਼ਾਂ ਵਾਲੇ ਦੇ 'ਅਜੀਤ' ਤੇ 'ਜੁਝਾਰ'
ਵਾਂਗ ਬਿਜਲੀ ਭਗਉਤੀਆਂ ਫੇਰੀਆਂ
ਲਾਹੇ ਵੈਰੀਆਂ ਦੇ ਜੰਗ 'ਚ ਸਥਾਰ
ਅੱਗੋਂ ਦੋਵੇਂ* ਸਰਦਾਰ ਮਲੇਰੀਏ
ਹੱਲਾ ਰੋਕਣੇ ਨੂੰ ਖਲੇ ਹੋ ਤਿਆਰ
ਦੋਹਾਂ ਪਾਸਿਆਂ ਤੋਂ ਸੂਰਮੇਂ ਜੁੱਟ ਪਏ
ਅੰਧਾ-ਧੁੰਧ ਪਈ ਚੱਲੇ ਤਲਵਾਰ
'ਸੀਤਲ' ਡਿਗਦੇ ਮਾਂਵਾਂ ਦੇ ਲਾਡਲੇ
ਨਹੀਂ ਜੰਮਣਾ ਦੂਸਰੀ ਵਾਰ

ਮਲੇਰੀਆਂ ਦਾ ਟਾਕਰਾ ਮਝੈਲਾਂ ਨਾਲ ਪਿਆ। ਸ਼ੇਰਾਂ ਨੇ ਘਾਣ ਲਾਹ ਛੱਡੇ। ਲੁਟੇਰਿਆਂ ਤੇ ਸੁੱਚਾ ਨੰਦ ਦੇ ਆਦਮੀਆਂ (ਜੋ ਧੋਖੇ ਨਾਲ ਬਾਬਾ ਬੰਦਾ ਸਿੰਘ ਜੀ ਨੂੰ ਕਤਲ ਕਰਨ ਵਾਸਤੇ ਆਏ ਸਨ) ਦੇ ਨੱਸਣ ਨਾਲ ਕੁਛ ਹਫੜਾ ਦਫੜੀ ਪਈ ਸੀ, ਪਰ ਬਾਬਾ ਬੰਦਾ ਸਿੰਘ ਜੀ ਦੇ ਆਪ ਮੈਦਾਨ ਵਿਚ ਆ ਜਾਣ ਨਾਲ ਖ਼ਾਲਸਾ ਫ਼ੌਜਾਂ ਦੇ ਹੌਸਲੇ ਵਧ ਗਏ। ਓਧਰੋਂ ਮਲਵਈ ਦਲ ਨੇ ਗ਼ਾਜ਼ੀਆਂ 'ਤੇ ਹੱਲਾ ਬੋਲ ਦਿਤਾ।

## ਸਾਕਾ

ਫ਼ਤਹਿ ਸਿੰਘ ਸਰਦਾਰ ਨੇ ਹੱਲਾ ਕਰਵਾਇਆ

---

* ਸ਼ੇਰ ਮੁਹੰਮਦ ਤੇ ਖ਼ਵਾਜਾ ਅਲੀ ਖ਼ਾਂ, ਇਹ ਦੋਵੇਂ ਏਸ ਲੜਾਈ ਵਿਚ ਮਰੇ।

ਤਕੜੇ ਹੋਵੋ, ਸੂਰਿਓ ! ਇਉਂ ਆਖ ਸੁਣਾਇਆ
ਮਾਰੋ ਖ਼ਾਨ ਵਜ਼ੀਰ ਨੂੰ ਜਿਸ ਰੱਬ ਭੁਲਾਇਆ
ਮਾਸੂਮਾਂ ਨੂੰ ਮਾਰਿਆ ਬਹੁ ਜ਼ੁਲਮ ਕਮਾਇਆ
ਨੀਂਆਂ ਅੰਦਰ ਚਿਣਦਿਆਂ ਦਿਲ ਤਰਸ ਨਾ ਆਇਆ
ਕੀਤੇ ਦਾ ਫਲ ਓਸ ਨੂੰ ਚਾਹੀਏ ਭੁਗਤਾਇਆ

ਵਜ਼ੀਰ ਖ਼ਾਂ ਦਾ ਨਾਂ ਸੁਣ ਕੇ ਸਿੰਘਾਂ ਨੂੰ ਅਥਾਹ ਜੋਸ਼ ਆ ਗਿਆ। ਉਹਨਾਂ ਉਹ ਤੇਗ਼ ਵਾਹੀ, ਕਿ ਰਹੇ ਰੱਬ ਦਾ ਨਾਂ। ਮੁਗ਼ਲ ਬਥੇਰੇ ਹੱਲੇ 'ਤੇ ਹੱਲੇ ਕਰਦੇ, ਪਰ ਕੋਈ ਪੇਸ਼ ਨਾ ਜਾਂਦੀ। ਬੰਦਾ ਸਿੰਘ ਜੀ ਨੇ ਵੇਲਾ ਤਾੜ ਕੇ, ਮਹਾਰਾਜ ਦਾ ਬਖ਼ਸ਼ਿਆ ਹੋਇਆ ਤੀਰ ਛੱਡਿਆ, ਤੇ ਹੱਲਾ ਬੋਲ ਦਿਤਾ।

## ਕੋਰੜਾ

ਬੰਦਾ ਸਿੰਘ ਸੂਰਮਾ ਮੈਦਾਨ ਗੱਜਿਆ
ਸ਼ੇਰ ਵਾਂਗ ਹੱਥ ਲੈ ਕਮਾਨ ਗੱਜਿਆ
ਮੀਂਹ ਵਾਂਗ ਤੀਰ ਬਰਸਾਏ ਸੂਰਮੇ
ਵੈਰੀਆਂ ਦੇ ਸੱਥਰ ਵਿਛਾਏ ਸੂਰਮੇ
ਕੰਨਾਂ ਤੀਕ ਖਿੱਚ ਬਾਣ ਜਾਂ ਚਲਾਵੰਦਾ
ਦਸਾਂ ਦਸਾਂ ਵਿਚਦੀ ਸੂੰਕੇ ਲੰਘਾਵੰਦਾ
ਮਾਰ ਉੱਚੀ ਨਾਅਰਾ ਸਤਿ ਕਰਤਾਰ ਦਾ
ਖ਼ਾਲਸੇ ਦੀ ਫ਼ੌਜ ਤਾਂਈਂ ਹੈ ਵੰਗਾਰਦਾ
ਖ਼ਾਲਸਾ ਜੀ, ਹੱਲਾ ਕਰੋ ਬਲ ਧਾਰ ਕੇ
ਲੁੱਟ ਲਓ ਸਰਹਿੰਦ ਵੈਰੀਆਂ ਨੂੰ ਮਾਰ ਕੇ
ਏਨੀ ਸੁਣ ਖ਼ਾਲਸੇ ਨੂੰ ਜੋਸ਼ ਆ ਗਿਆ
'ਬੰਦੇ'ਦਾ ਅਸਰ ਸਾਰਿਆਂ 'ਤੇ ਛਾ ਗਿਆ
ਗ਼ੁੱਸੇ ਨਾਲ ਤੀਰ ਬਰਸਾਏ ਸੂਰਿਆਂ
ਵੈਰੀਆਂ ਦੇ ਪੂਰ ਕਈ ਖਪਾਏ ਸੂਰਿਆਂ

ਗ਼ਾਜ਼ੀਆਂ ਨੂੰ ਫ਼ਤਹਿ ਸਿੰਘ ਨੇ ਦਬਾ ਲਿਆ
ਭੇਡਾਂ ਵਾਂਗ ਸੂਰਮੇ ਨੇ ਅੱਗੇ ਲਾ ਲਿਆ
ਬਾਜ ਸਿੰਘ ਸ਼ੇਰ ਵਾਂਗ ਬਲ ਧਾਰ ਕੇ
ਜਾ ਪਿਆ ਮਲੇਈਆਂ 'ਤੇ ਛਾਲ ਮਾਰ ਕੇ
ਦੋਵੇਂ ਸਰਦਾਰ ਡਿੱਗ ਪਏ ਮਲੇਰੀਏ
ਖ਼ਾਲਸੇ ਨੇ ਫ਼ੌਜ ਭੇਡਾਂ ਵਾਂਗ ਘੇਰੀ ਏ
ਤੁਰਕਾਂ ਦਾ ਦਲ ਕੁਛ ਭੈੜਾ ਪੈ ਗਿਆ
ਖ਼ਾਲਸੇ ਦਾ ਰੋਅਬ ਦਿਲਾਂ ਉੱਤੇ ਬਹਿ ਗਿਆ
'ਸੀਤਲ' ਜੀ ਵੇਖ ਤੁਰਕਾਂ ਨੂੰ ਭੱਜਦੇ
ਸ਼ੇਰਾਂ ਵਾਂਗ ਸਿੰਘ ਜੰਗ ਵਿਚ ਗੱਜਦੇ

ਮਲੇਰੀਆਂ ਸਰਦਾਰਾਂ ਦਾ ਡਿੱਗਣਾਂ ਹੀ ਸੀ, ਕਿ ਫ਼ੌਜਾਂ ਦੇ ਪੈਰ ਉਖੜ ਗਏ। ਓਧਰੋਂ ਗ਼ਾਜ਼ੀਆਂ ਵੀ ਜਾਨ ਬਚਾ ਕੇ ਪਿਛਾਂਹ ਖਿਸਕਣਾ ਸ਼ੁਰੂ ਕਰ ਦਿਤਾ। ਦੋਹਾਂ ਬਾਂਹੀਆਂ ਦੇ ਮੋਰਚੇ ਟੁੱਟ ਗਏ। ਇਕ ਵਿਚਕਾਰਲਾ ਮੋਰਚਾ ਬਾਕੀ ਰਹਿ ਗਿਆ, ਜਿਸ ਵਿਚ ਵਜ਼ੀਰ ਖ਼ਾਨ ਆਪ ਖਲਾ ਸੀ। ਬੰਦਾ ਸਿੰਘ ਨੇ ਝੱਟ ਉਸ ਮੋਰਚੇ 'ਤੇ ਹੱਲਾ ਬੋਲ ਦਿਤਾ।

## ਵਾਰ

ਬੰਦਾ ਸਿੰਘ ਨੇ ਵੰਗਾਰ ਕੇ ਫ਼ੌਜ ਨੂੰ
ਫੇਰ ਆਖ਼ਰੀ ਹੱਲਾ ਕਰਵਾਇਆ
ਸਿੰਘੋ ਸੂਰਿਓ, ਵਜ਼ੀਰ ਖ਼ਾਂ ਨੂੰ ਮਾਰ ਲਓ
ਵੈਰੀ ਹੱਥ ਜੇ ਸਬੱਬ ਨਾਲ ਆਇਆ
ਬੰਦਾ ਸਿੰਘ ਦਾ ਹੁਕਮ ਸੁਣ ਖ਼ਾਲਸੇ
ਖੰਡਾ ਜੋਸ਼ ਵਿਚ ਆਣ ਕੇ ਚਲਾਇਆ
ਰੂਪ ਧਾਰਿਆ ਸਿੰਘਾਂ ਨੇ ਕਾਲ ਦਾ
ਕਈਆਂ ਵੈਰੀਆਂ ਨੂੰ ਧਰਤ ਲਿਟਾਇਆ
ਨਾਲ ਲਹੂ ਦੇ ਜ਼ਮੀਨ ਹੋ ਗਈ ਰੰਗਲੀ

ਹੋਲੀ ਵਿਚ ਜਿਉਂ ਗੁਲਾਲ ਛਿੜਕਾਇਆ
ਚੜ੍ਹੀ ਲੋਥ ਉਤੇ ਲੋਥ ਵਿਚ ਜੰਗ ਦੇ
ਥਾਂ ਥਾਂ ਸ਼ੋਰ ਫੱਟੜਾਂ ਨੇ ਪਾਇਆ
ਬਾਂਕੇ ਸੂਰਮੇ ਮਾਂਵਾਂ ਦੇ ਲਾਡਲੇ
ਮੌਤ ਧੂੜ ਵਿਚ ਅੰਤ ਸੁਆਇਆ
'ਸੀਤਲ' ਜਿੱਤ ਹਾਰ ਵੱਸ ਕਰਤਾਰ ਦੇ
ਜ਼ੋਰ ਘੱਟ ਨਹੀਂ ਕਿਸੇ ਨੇ ਲਾਇਆ

ਜ਼ਾਲਮਾਂ ਦਾ ਪਾਪ ਦਾ ਬੇੜਾ ਨਕਾ-ਨਕ ਭਰ ਚੁਕਾ ਸੀ। ਕਿਸੇ ਯੋਧੇ ਦਾ ਤੀਰ ਵਜ਼ੀਰ ਖ਼ਾਨ ਨੂੰ ਛਾਤੀ ਵਿਚ ਆ ਵੱਜਾ। ਉਹ ਹਾਥੀ ਉਤੋਂ ਥੱਲੇ ਡਿੱਗ ਪਿਆ। ਸਾਥੀਆਂ ਨੇ ਸਮਝਿਆ, ਕਿ ਸੂਬੇਦਾਰ ਮਰ ਗਿਆ ਹੈ। ਉਹ ਪਿੜ ਛੱਡ ਕੇ ਦੌੜ ਗਏ।

## ਕਬਿੱਤ

ਛਾਤੀ ਵਿਚ ਵੱਜਿਆ ਵਜ਼ੀਰੇ ਤਾਂਈਂ ਤੀਰ ਆ ਕੇ
ਵੱਜਦਿਆਂ ਹੀ ਹਾਥੀ ਉਤੋਂ ਡਿੱਗਾ ਥੱਲੇ ਆਇਕੇ
ਸਾਥੀਆਂ ਨੇ ਜਾਣਿਆਂ ਜਾਂ ਮੋਇਆ ਸੂਬੇਦਾਰ ਤਾਂਈਂ
ਛੱਡ ਕੇ ਮੈਦਾਨ ਭੱਜੇ ਜਾਨਾਂ ਨੂੰ ਬਚਾਇਕੇ
ਫ਼ਤਹਿ ਸਿੰਘ ਹੱਲਾ ਕਰ ਸੂਬੇ ਤਾਂਈਂ ਘੇਰ ਲਿਆ
ਜਿਉਂਦਾ ਹੀ ਵਜ਼ੀਰਾ ਸਿੰਘਾਂ ਬੰਨ੍ਹ ਲਿਆ ਜਾਇਕੇ
ਆ ਗਿਆ ਮੈਦਾਨ ਹੱਥ ਖ਼ਾਲਸੇ ਦੇ 'ਸੀਤਲ' ਜੀ
ਛੱਡਦੇ ਜੈਕਾਰੇ ਝੰਡੇ ਫ਼ਤਹਿ ਦੇ ਝੁਲਾਇਕੇ

ਸ: ਫ਼ਤਹਿ ਸਿੰਘ ਨੇ ਹੱਲਾ ਕਰ ਕੇ ਵਜ਼ੀਰ ਖ਼ਾਨ ਨੂੰ ਘੇਰ ਲਿਆ; ਨਾਲਦਿਆਂ ਦਾ ਹੌਸਲਾ ਨਾ ਪਿਆ, ਕਿ ਜ਼ਖ਼ਮੀ ਸੂਬੇਦਾਰ ਨੂੰ ਛੁੜਾ ਸਕਣ; ਉਹ ਆਪਣਾ ਆਪ ਲੈ ਕੇ ਨੱਸ ਗਏ। ਮੈਦਾਨ ਖ਼ਾਲਸੇ ਦੇ ਹੱਥ ਰਿਹਾ। ਵਜ਼ੀਰ ਖ਼ਾਨ ਨੂੰ ਬਾਬਾ ਬੰਦਾ ਸਿੰਘ ਦੇ ਪੇਸ਼ ਕੀਤਾ ਗਿਆ। ਬਾਬਾ ਜੀ ਨੇ ਸਿੰਘਾਂ ਨੂੰ ਇਉਂ ਹੁਕਮ ਦਿਤਾ।

## ਬੈਂਤ

ਬੰਦਾ ਸਿੰਘ ਕਹਿੰਦਾ ਫ਼ੌਜ ਆਪਣੀ ਨੂੰ
ਅੱਜ ਲਵੋ ਹਿਸਾਬ ਮੁਕਾ, ਸਿੰਘੋ !
ਸਾਹਿਬਜ਼ਾਦਿਆਂ ਦਾ ਕਾਤਲ ਹੱਥ ਆਇਆ
ਮਨ ਭਾਉਂਦੀ ਦਿਹੋ ਸਜ਼ਾ, ਸਿੰਘੋ !
ਲੱਤੀਂ ਘੱਤ ਰੱਸਾ, ਬਲਦਾਂ ਮਗਰ ਪਾ ਕੇ
ਦਿਹੋ ਸ਼ਹਿਰ ਦੇ ਵੱਲ ਭਜਾ, ਸਿੰਘੋ !
ਇਹਦੇ ਸਾਮ੍ਹਣੇ ਏਸ ਦੇ ਬਾਲ ਬੱਚੇ
ਜਿਉਂਦੇ ਅੱਗ ਵਿਚ ਦਿਓ ਜਲਾ, ਸਿੰਘੋ !
ਲੁੱਟ ਪੁੱਟ ਸਰਹਿੰਦ ਬਰਬਾਦ ਕਰਨੀਂ
ਦਿਹੋ ਇੱਟ ਨਾਲ ਇੱਟ ਖੜਕਾ, ਸਿੰਘੋ !
ਰਾਜ-ਨੀਤੀ ਨਾ ਕਰੇ ਲਿਹਾਜ਼ 'ਸੀਤਲ'
ਭਾਜੀ ਦਿਹੋ ਸ਼ਰੀਕ ਦੀ ਲਾਹ, ਸਿੰਘੋ !

ਹੁਕਮ ਦੀ ਪਾਲਣਾ ਝੱਟ-ਪੱਟ ਕੀਤੀ ਗਈ। ਸੂਬੇ ਨੂੰ ਵਹਿੜਕਿਆਂ ਦੇ ਮਗਰ ਪਾ ਕੇ ਸ਼ਹਿਰ ਵੱਲ ਭਜਾ ਦਿਤਾ। ਸਰਹਿੰਦ ਭਾਵੇਂ ਬਾਰਾਂ ਕੋਹ ਦੂਰ ਸੀ, ਪਰ ਵਿਜਈ ਖ਼ਾਲਸੇ ਨੇ ਪਹੁੰਚਦਿਆਂ ਦੇਰ ਨਾ ਲਾਈ। ਜਿੱਤ ਦੀਆਂ ਖਬਰਾਂ ਸੁਣ ਕੇ ਲੁਟੇਰਿਆਂ ਦੇ ਦਲ ਵੀ ਆ ਪਰਗਟ ਹੋਏ। ਸਾਰੇ ਸ਼ਹਿਰ ਵਿਚ ਕਤਲਾਮ ਸ਼ੁਰੂ ਹੋ ਗਈ।

## ਜੰਗਲਾ ਜਾਂ (ਸੱਸੀ)

ਵਿਚ ਸਰਹਿੰਦ ਵੜੇ ਸਿੰਘ ਆ ਕੇ
ਫਿਰ ਗਈ ਤੁਰਤ ਦੁਹਾਈ
(ਨਾਲ ਬਿਰਛ ਦੇ ਲੋਥ ਸੂਬੇ ਦੀ
ਪੁੱਠੀ ਕਰ ਲਟਕਾਈ)
ਗੱਭੇ-ਵਾਢ ਧਰੀ ਇਕ ਦਾਓਂ

ਸੈਨਾ ਬਹੁਤ ਖਪਾਈ
'ਸੀਤਲ' ਸਮਝ ਮੁਗਲ ਦੇ ਭਾ ਦੀ
ਅੱਜ ਕਿਆਮਤ ਆਈ

ਸਰਹਿੰਦ ਵਿਚ ਅੰਧਾ-ਧੁੰਧ ਤਲਵਾਰ ਚੱਲ ਪਈ। ਅਮੀਰਾਂ ਦਾ ਮਹੱਲਾ ਬਰਬਾਦ ਕਰ ਦਿਤਾ ਗਿਆ। ਲੁਟੇਰਿਆਂ ਨੇ ਘਰਾਂ ਨੂੰ ਅੱਗ ਲਾ ਦਿਤੀ। ਸ਼ਹਿਰ ਦੇ ਅੰਦਰਲੇ ਬਦਮਾਸ਼ਾਂ ਨੇ ਵੀ ਰੱਜ ਕੇ ਹੱਥ ਸਾਫ਼ ਕੀਤੇ। ਬਾਹਰ ਦੇ ਕੀ ? ਅੱਜ ਸਰਹਿੰਦ ਦੇ ਜਾਏ ਵੀ ਉਸ ਦੇ ਦੁਸ਼ਮਣ ਬਣ ਗਏ। ਪਰਦਿਆਂ ਅੰਦਰ ਰਹਿਣ ਵਾਲੀਆਂ ਸੁੰਦਰੀਆਂ ਨੰਗੇ ਸਿਰ ਰੋਂਦੀਆਂ ਫਿਰਦੀਆਂ ਸਨ। ਸਭ ਪਾਸੇ ਹਾ-ਹਾ-ਕਾਰ ਮੱਚ ਗਈ।

## ਵਾਰ

ਤੇਗਾਂ ਧੂਹ ਕੇ ਜੁੱਟੇ ਸਿੰਘ ਸੂਰਮੇ
ਸਾਰੇ ਸ਼ਹਿਰ ਵਿਚ ਕਤਲ ਮਚਾਈ
ਆਇਆ ਸਾਮ੍ਹਣੇ ਗਿਆ ਸੋ ਮਾਰਿਆ
ਕਾਬੂ ਆਇਆ ਸਿੰਘਾਂ ਛਡਿਆ ਨਾ ਕਾਈ
ਤੋਬਾ-ਤੋਬਾ ਕਰਨ ਤੁਰਕਾਣੀਆਂ
ਸਾਰੇ ਸ਼ਹਿਰ ਵਿਚ ਫਿਰ ਗਈ ਦੁਹਾਈ
ਲਿਟਾਂ ਖੁੱਲ੍ਹੀਆਂ ਨੰਗੇ ਸਿਰ ਜਾਂਦੀਆਂ
ਜਿਨ੍ਹਾਂ ਝਾਤ ਨਾ ਸਤਰਾਂ 'ਚੋਂ ਪਾਈ
ਰੋ ਰੋ ਪਾਵਣ ਵੈਣ ਪਠਾਣੀਆਂ
ਅੱਲਾ ਸਾਡੇ 'ਤੇ ਕਰੋਪੀ ਕੇਹੀ ਆਈ
ਰੂਪ ਖ਼ਾਲਸੇ ਨੇ ਧਾਰਿਆ ਕਾਲ ਦਾ
ਪਾਪਾਂ ਜਮਾਂ ਵਾਲੀ ਸ਼ਕਲ ਵਟਾਈ
ਲੁੱਟੀ ਰੱਜ ਕੇ ਸਰਹਿੰਦ ਸਿੰਘਾਂ ਸੂਰਿਆਂ
ਥਾਂ ਥਾਂ ਅੱਗ ਹੈ ਲੁਟੇਰਿਆਂ ਨੇ ਲਾਈ
'ਸੀਤਲ' ਕੀਤੀਆਂ ਦਾ ਫਲ ਪਾਇਆ ਜ਼ਾਲਮਾਂ

ਲਾਹੌਰ ਦੇ ਰਹਿਣ ਵਾਲੇ ਕਵੀ ਅੰਮ੍ਰਿਤ ਰਾਏ ਨੂੰ 'ਸਭਾ ਪਰਵ' ਦਾ ਅਨੁਵਾਦ ਕਰਨ ਬਦਲੇ ਮਹਾਰਾਜ ਨੇ ਸੱਠ ਹਜ਼ਾਰ ਰੁਪਿਆ ਇਨਾਮ ਦਿਤਾ।

ਮੰਗਲ ਕਵੀ ਨੇ 'ਸਲਯ ਪਰਵ' ਦਾ ਅਨੁਵਾਦ ਕੀਤਾ । ਉਸਨੂੰ ਵੀ ਹਜ਼ੂਰ ਨੇ ਬਹੁਤ ਧਨ ਬਖਸ਼ਿਆ।

ਲੱਖਣ ਨੇ ਨੀਤੀ ਦੇ ਗਰੰਥ 'ਪੰਚ ਤੰਤ੍ਰ' ਦਾ ਅਨੁਵਾਦ ਕੀਤਾ । ਭਾਈ ਮਨੀ ਸਿੰਘ ਜੀ ਵੀ ਗੁਰੂ ਘਰ ਦੇ ਪ੍ਰਸਿੱਧ ਲਿਖਾਰੀ ਸਨ । ਉਹਨਾਂ ਦੀਆਂ ਦੋ ਪੁਸਤਕਾਂ (ਜਨਮ ਸਾਖੀ ਤੇ ਭਗਤ ਮਾਲ) ਪਰਸਿੱਧ ਹਨ ।

ਕਵੀ 'ਚੰਦਨ' ਬੜਾ ਵਿਦਵਾਨ ਤੇ ਕਾਵਿ ਸ਼ਾਸਤਰ ਦਾ ਗਿਆਤਾ ਸੀ ਉਸਨੂੰ ਆਪਣੀ ਵਿੱਦਵਤਾ ਦਾ ਬੜਾ ਮਾਣ ਸੀ । ਇਕ ਦਿਨ ਉਸਨੇ ਗੁਰੂ-ਦਰਬਾਰ ਵਿਚ ਇਕ ਸਵੱਯਾ ਸੁਣਾਇਆ ਤੇ ਨਾਲ ਹੀ ਤੜ੍ਹ ਮਾਰੀ, ਕਿ ਕੋਈ ਵਿਦਵਾਨ ਉਸ ਦੇ ਅਰਥ ਕਰੇ।

ਗੁਰਦੇਵ ਨੇ ਅੱਗੋਂ ਹੱਸ ਕੇ ਕਿਹਾ, ''ਭਾਈ ਚੰਦਨ ਜੀ ! ਇਸਦਾ ਅਰਥ ਤਾਂ ਗੁਰੂ ਕੇ ਘੋੜਿਆਂ ਦੇ ਘਾਹੀ ਕਰ ਸਕਦੇ ਹਨ। ਕਿਸੇ ਵਿਦਵਾਨ ਨੂੰ ਵੰਗਾਰਨ ਦੀ ਕੀ ਲੋੜ।''

ਸੰਗਤ ਵਿਚ ਉਤਸੁਕਤਾ ਪੈਦਾ ਹੋ ਗਈ । ਓਸੇ ਵੇਲੇ ਗੁਰੂ ਕੇ ਘੋੜਿਆਂ ਦੇ ਸੇਵਾਦਰ ਭਾਈ ਧੰਨਾ ਸਿੰਘ ਨੂੰ ਬੁਲਾਇਆ ਗਿਆ । ਧੰਨਾ ਸਿੰਘ ਨੇ ਗੁਰਦੇਵ ਨੂੰ ਨਮਸਕਾਰ ਕਰਕੇ ਹੁਕਮ ਪੁਛਿਆ । ਹਜ਼ੂਰ ਨੇ ਕਿਹਾ, ''ਭਾਈ ਧੰਨਾ ਸਿੰਘ ! ਕਵੀ ਚੰਦਨ ਜੀ ਦੀ ਰਚਨਾ ਦੇ ਅਰਥ ਕਰਨ ਵਾਸਤੇ ਤੁਹਾਨੂੰ ਬੁਲਾਇਆ ਗਿਆ ਹੈ।''

ਧੰਨਾ ਸਿੰਘ ਨੇ ਸਿਰ ਝੁਕਾ ਕੇ ਕਿਹਾ, ''ਸੱਚੇ ਪਾਤਸ਼ਾਹ ! ਮੈਂ ਤਾਂ ਘੋੜਿਆਂ ਦਾ ਸੇਵਾਦਰ ਹਾਂ। ਮੈਥੋਂ ਘੋੜਿਆਂ ਦੇ ਗੁਣਾਂ ਔਗੁਣਾਂ, ਨਸਲ ਕੁਨਸਲ ਬਾਰੇ ਪੁੱਛੋ । ਚੰਦਨ ਜੀ ਮਹਾਨ ਵਿਦਵਾਨ ਹਨ । ਇਹਨਾਂ ਦੀ ਰਚਨਾ ਦੇ ਅਰਥ ਕਰਨ ਵਾਸਤੇ ਤਾਂ ਦਰਬਾਰ ਦੇ ਕਿਸੇ ਵਿਦਵਾਨ ਨੂੰ ਆਗਿਆ ਹੋਣੀ ਚਾਹੀਦੀ ਹੈ ।''

''ਭਾਈ ਧੰਨਾ ਸਿੰਘ ਜੀ ! ਇਸ ਦੇ ਅਰਥ ਤੁਹਾਥੋਂ ਹੀ ਕਰਾਉਣੇ ਹਨ।'' ਗੁਰਦੇਵ ਨੇ ਕੁਛ ਹੁਕਮੀ ਲਹਿਜੇ ਵਿਚ ਫ਼ੁਰਮਾਇਆ।

''ਮਹਾਰਾਜ ! ਫਿਰ ਇਹ ਫ਼ੁਰਮਾਓ, ਕਿ ਅਰਥ ਮੈਂ ਕਰਨੇ ਨੇ ਜਾਂ ਹਜ਼ੂਰ ਨੇ ਕਰਵਾਉਣੇ ਹਨ ।'' ਧੰਨਾ ਸਿੰਘ ਦੀ ਗੱਲ ਵਿਚ ਬੜੀ ਡੂੰਘੀ ਰਮਜ਼ ਸੀ । ''ਕਰਨੇ' ਤੇ 'ਕਰਵਾਉਣੇ' ਵਿਚ ਬਹੁਤ ਫ਼ਰਕ ਹੈ ।

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ

ਸਾਧਨ ਹੇਤ ਇਤੀ ਜਿਨਿ ਕਰੀ
ਸੀਸੁ ਦੀਆ ਪਰ ਸੀ ਨ ਉਚਰੀ
ਧਰਮ ਹੇਤ ਸਾਕਾ ਜਿਨਿ ਕੀਆ
ਸੀਸੁ ਦੀਆ ਪਰ ਸਿਰਰੁ ਨਾ ਦੀਆ

(ਬਚਿੱਤ੍ਰ ਨਾਟਕ)

# ਸ਼ਹੀਦੀ

# ਗੁਰੂ ਤੇਗ਼ ਬਹਾਦਰ ਸਾਹਿਬ ਜੀ

ਗੁਰੂ ਮਹਾਰਾਜ ਦੀ ਸ਼ਹੀਦੀ ਬਾਬਤ ਕੁਛ ਸੁਣਨ ਤੋਂ ਪਹਿਲਾਂ ਜ਼ਰੂਰੀ ਹੈ, ਕਿ ਆਪ ਔਰੰਗਜ਼ੇਬ ਦੇ ਸੁਭਾਂ ਤੋਂ ਜਾਣੂ ਹੋ ਜਾਵੋ।

ਸ਼ਾਹ ਜਹਾਨ ਦੇ ਚਾਰ ਪੁੱਤਰ ਤੇ ਦੋ ਧੀਆਂ ਸਨ। ਸਭ ਤੋਂ ਵੱਡਾ ਦਾਰਾ ਸ਼ਕੋਹ, ਉਸ ਤੋਂ ਛੋਟੇ ਸੁਜਾਹ, ਔਰੰਗਜ਼ੇਬ ਤੇ ਮੁਰਾਦ ਸਨ। ਲੜਕੀਆਂ ਜਹਾਨ ਆਰਾ ਤੇ ਰੌਸ਼ਨ ਆਰਾ।

ਸ਼ਾਹ ਜਹਾਨ ਦੀ ਬੀਮਾਰੀ ਵਿਚ ਹਕੂਮਤ ਦਾ ਕੰਮ ਦਾਰਾ ਸ਼ਕੋਹ ਚਲਾਉਂਦਾ ਸੀ। ਸ਼ੁਜਾਹ ਬੰਗਾਲ ਦਾ ਗਵਰਨਰ ਸੀ ਤੇ ਮੁਰਾਦ ਗੁਜਰਾਤ ਦਾ ਗਵਰਨਰ। ਔਰੰਗਜ਼ੇਬ ਦੱਖਣ ਵਿਚ ਸੀ। ਓਥੇ ਹੀ ਉਸਦੀ ਛੋਟੀ ਭੈਣ ਵੱਲੋਂ ਪਿਤਾ ਦੀ ਖ਼ਰਾਬ ਹਾਲਤ ਦਾ ਸੁਨੇਹਾ ਪੁੱਜਾ। ਔਰੰਗਜ਼ੇਬ ਨੇ ਮੁਰਾਦ ਨੂੰ ਆਪਣੇ ਨਾਲ ਗੰਢ ਲਿਆ। ਉਸ ਨੂੰ ਕਿਹਾ, ਕਿ ਦਾਰੇ ਵਰਗਾ ਕਾਫ਼ਰ ਬੰਦਾ ਬਾਦਸ਼ਾਹ ਨਹੀਂ ਬਣਨਾ ਚਾਹੀਦਾ। ਮੈਂ (ਔਰੰਗਜ਼ੇਬ) ਤਾਂ ਫ਼ਕੀਰ ਆਦਮੀ ਹਾਂ ਤੇ ਤੈਨੂੰ (ਮੁਰਾਦ ਨੂੰ) ਤਖ਼ਤ ਦੁਆ ਕੇ ਮੱਕੇ ਚਲਾ ਜਾਵਾਂਗਾ।

ਮੁਰਾਦ ਲੜਾਈ ਵਿਚ ਜਿੰਨਾ ਬਹਾਦਰ ਸੀ, ਨੀਤੀ ਵਿਚ ਓਨਾ ਹੀ

ਮੂਰਖ। ਉਹ ਔਰੰਗਜ਼ੇਬ ਦੇ ਝਾਸੇ ਵਿਚ ਆ ਗਿਆ। ਦੋਹਾਂ ਭਰਾਵਾਂ ਨੇ ਆਗਰੇ ਵੱਲ ਕੂਚ ਕਰ ਦਿਤਾ। ਓਧਰੋਂ ਸ਼ੁਜਾਹ ਨੇ ਵੀ ਆਗਰੇ ਵੱਲ ਚੜ੍ਹਾਈ ਕਰ ਦਿਤੀ। ਦਾਰਾ ਸ਼ਕੋਹ ਨੇ ਆਪਣੇ ਵੱਡੇ ਪੁੱਤਰ ਸੁਲੇਮਾਨ ਨੂੰ ਤਾਂ ਫ਼ੌਜ ਦੇ ਕੇ ਸ਼ੁਜਾਹ ਦੇ ਟਾਕਰੇ 'ਤੇ ਭੇਜਿਆ ਤੇ ਆਪ ਔਰੰਗਜ਼ੇਬ ਵੱਲ ਵਧਿਆ। ਸ਼ੁਜਾਹ, ਸੁਲੇਮਾਨ ਤੋਂ ਹਾਰ ਖਾ ਕੇ ਬੰਗਾਲ ਵੱਲ ਮੁੜ ਗਿਆ, ਪਰ ਔਰੰਗਜ਼ੇਬ ਤੇ ਮੁਰਾਦ ਇਸ ਲੜਾਈ ਵਿਚ ਜਿੱਤ ਗਏ। ਦਾਰਾ ਜਾਨ ਬਚਾ ਕੇ ਪੰਜਾਬ ਨੂੰ ਨੱਸ ਗਿਆ।

ਔਰੰਗਜ਼ੇਬ ਨੇ ਆਗਰੇ ਵਿਚ ਦਾਖ਼ਲ ਹੁੰਦਿਆਂ ਹੀ (੯ ਜੂਨ, ੧੬੫੮ ਈ.) ਸ਼ਾਹਜਹਾਨ ਨੂੰ ਕੈਦ ਕਰ ਲਿਆ, ਜੋ ਅੱਠ ਸਾਲ ਜੇਲ੍ਹ ਵਿਚ ਰਹਿ ਕੇ ਮਰ ਗਿਆ।

ਕੁਝ ਦਿਨਾਂ ਪਿੱਛੋਂ ਔਰੰਗਜ਼ੇਬ ਨੇ ਮੁਰਾਦ ਨੂੰ ਬੁਲਾ ਕੇ ਧੋਖੇ ਨਾਲ ਕੈਦ ਕਰ ਲਿਆ। ਪਹਿਲਾਂ ਸਲੀਮਗੜ੍ਹ ਤੇ ਫਿਰ ਗਵਾਲੀਅਰ ਭੇਜ ਦਿਤਾ। ਏਥੇ ਮੁਰਾਦ ਨੇ ਕੈਦ ਵਿਚੋਂ ਨੱਸ ਜਾਣ ਦਾ ਚਾਰਾ ਕੀਤਾ, ਮਗਰ ਵਿਚਾਰਾ ਮੰਦਭਾਗਾ ਫੜਿਆ ਗਿਆ ਤੇ ਥੋੜ੍ਹੇ ਸਮੇਂ ਅੰਦਰ ਹੀ ਕਿਸੇ ਗੁਪਤ ਢੰਗ ਨਾਲ ਖ਼ਤਮ ਕਰ ਦਿਤਾ ਗਿਆ।

ਦਾਰਾ ਸ਼ਕੋਹ ਓਥੋਂ ਹਾਰ ਖਾ ਕੇ ਪੰਜਾਬ ਨੂੰ ਨੱਸਿਆ, ਤੇ ਏਥੇ ਆਸਰਾ ਨਾ ਮਿਲਣ 'ਤੇ ਸਿੰਧ ਨੂੰ ਭੱਜ ਗਿਆ। ਆਖ਼ਰ ਬਦਨਸੀਬ ਫੜਿਆ ਗਿਆ ਤੇ ਦਿੱਲੀ ਲਿਆਂਦਾ ਗਿਆ। ਫਟੇ ਹੋਏ ਕੰਗਾਲਾਂ ਵਰਗੇ ਲਿਬਾਸ ਵਿਚ ਹਾਥੀ 'ਤੇ ਉਸ ਦਾ ਜਲੂਸ ਕੱਢਿਆ ਗਿਆ। ਇਹ ਵੇਖ ਕੇ ਦਿੱਲੀ ਦੇ ਵਸਨੀਕ ਤੜਫ ਉਠੇ। ਅੰਤ ਔਰੰਗਜ਼ੇਬ ਦੇ ਹੁਕਮ ਨਾਲ ਦਾਰਾ ਸ਼ਕੋਹ ਕਤਲ ਕੀਤਾ ਗਿਆ। ਉਸ ਦਾ ਸਿਰ—ਈਦ ਦੇ ਦਿਨ—ਤੁਹਫ਼ੇ ਵਜੋਂ ਸ਼ਾਹ ਜਹਾਨ ਦੀ ਖ਼ਿਦਮਤ ਵਿਚ ਭੇਜ ਦਿਤਾ ਗਿਆ।

ਸ਼ੁਜਾਹ ਨੇ ੧੬੫੯ ਵਿਚ ਫਿਰ ਹਮਲਾ ਕੀਤਾ, ਪਰ ਹਾਰ ਗਿਆ। ਅੰਤ ਉਹ ਏਸ ਨਮੋਸ਼ੀ ਦਾ ਮਾਰਿਆ ਮਰ ਗਿਆ।

ਹੁਣ ਔਰੰਗਜ਼ੇਬ ਦੇ ਰਾਹ ਵਿਚ ਕੋਈ ਰੁਕਾਵਟ ਨਹੀਂ ਸੀ। ਏਸੇ ਸਾਲ (੧੬੫੯ ਈ.) ਉਹਨੇ ਇਕ ਆਮ ਦਰਬਾਰ ਕੀਤਾ, ਜਿਸ ਵਿਚ

'ਸ਼ਹਿਨਸ਼ਾਹ ਹਿੰਦ ਆਲਮਗੀਰ' ਦਾ ਲਕਬ ਧਾਰਨ ਕੀਤਾ। ਹੁਣ ਉਹਨੂੰ ਬਾਕੀ ਰਿਸ਼ਤੇਦਾਰਾਂ ਦਾ ਫ਼ਿਕਰ ਹੋਇਆ। ਦਾਰਾ ਸ਼ਕੋਹ ਦੇ ਦੋਵੇਂ ਪੁੱਤਰ ਜ਼ਹਿਰ ਦੇ ਕੇ ਮਾਰੇ ਗਏ। ਕੋਈ ਕਿਸੇ ਤਰ੍ਹਾਂ ਤੇ ਕੋਈ ਕਿਸੇ ਢੰਗ ਨਾਲ ਖਿਲ ਲਾਇਆ ਗਿਆ। ੧੬੬੩ ਈ. ਤਕ ਸਭਨਾਂ ਵਾਲਾ ਕੀਰਤਨ ਸੋਹਿਲਾ ਪੜ੍ਹਿਆ ਗਿਆ।

ਇਹਨਾਂ ਕਰਤੂਤਾਂ ਦੇ ਕਾਰਨ ਸਾਰੇ ਇਸਲਾਮੀ ਮੁਲਕਾਂ ਵਿਚ ਔਰੰਗ-ਜ਼ੇਬ ਦੀ ਬੜੀ ਭਾਰੀ ਬਦਨਾਮੀ ਹੋ ਗਈ। ਏਥੋਂ ਤਕ, ਕਿ ਮੱਕਾ ਸ਼ਰੀਫ਼ ਦੇ ਵੱਡੇ ਕਾਜ਼ੀ ਨੇ ਉਹਦੇ (ਔਰੰਗਜ਼ੇਬ ਦੇ) ਘੱਲੇ ਹੋਏ ਸਫ਼ੀਰ ਨਾਲ ਗੱਲ ਬਾਤ ਕਰਨੋਂ ਤੇ ਉਹਦੇ ਤੋਹਫ਼ੇ ਲੈਣੋਂ ਨਾਂਹ ਕਰ ਦਿਤੀ। ਸ਼ਾਹ ਅਬਾਸ (ਬਾਦਸ਼ਾਹ ਫ਼ਾਰਸ) ਔਰੰਗਜ਼ੇਬ ਨਾਲ ਬੜੀ ਨਫ਼ਰਤ ਕਰਦਾ ਸੀ, ਉਹਦੇ ਲਕਬ 'ਆਲਮਗੀਰ' ਉਤੇ ਹਸਦਾ ਸੀ ਤੇ ਦਿਲੀ ਉਤੇ ਚੜ੍ਹਾਈ ਕਰਨ ਦੇ ਡਰਾਵੇ ਦੇਂਦਾ ਸੀ। ਔਰੰਗਜ਼ੇਬ ਇਸ ਗੱਲ ਤੋਂ ਘਬਰਾ ਰਿਹਾ ਸੀ।

ਔਰੰਗਜ਼ੇਬ ਕਿੰਨਾ-ਕੁ ਰਹਿਮ ਦਿਲ ਸੀ? ਇਸ ਘਟਨਾ ਤੋਂ ਪਤਾ ਲੱਗ ਜਾਵੇਗਾ। ਕੈਦ ਵਿਚ ਦੁਖੀ ਹੋ ਕੇ ਸ਼ਾਹ ਜਹਾਨ, ਔਰੰਗਜ਼ੇਬ ਨੂੰ ਇਕ ਚਿੱਠੀ ਲਿਖਦਾ ਹੈ। "ਪਿਸਰਿ ਮਨ! ਬਹਾਦੁਰਿ ਮਨ! ਦੀ ਰੋਜ਼ ਸਾਹਿਬ ਲਕ ਸਵਾਰ ਬੂਦਮ। ਇਮਰੋਜ਼ ਮੁਹਤਾਜਿ ਯਕ ਕਾਸਾਏ ਆਬਮ। ਦਰੀਂ ਦੁਨੀਆਂ ਮਗ਼ਰੂਰ ਨਾ ਬਾਇਦ ਬੂਦ। ਦਰ ਹਿੰਦੁਸਤਾਨ, ਚਿਹ ਹਿੰਦੂ ਚਿਹ ਮੁਸਲਮਾਨ ਹਮਾ ਬੇਈਮਾਨ, ਬਰਾਏ ਨਾਨ ਉ ਪਾਰਚਾ ਦੀਨਿ ਖ਼ੁਦ ਮੇ ਫ਼ਰੋਸ਼ੰਦ।

## ਰੁਬਾਈ

ਆਫ਼ਰੀਂ ਬਾਦ ਹਿੰਦੂਆਂ ਹਰ ਬਾਬ।  
ਮੁਰਦਾ ਰਾ ਦਿਹੰਦ ਦਾਇਮ ਆਬ।  
ਐ ਪਿਸਰ! ਤੂ ਅਜਬ ਮੁਸਲਮਾਨੀ।  
ਜ਼ਿੰਦਾ ਜਾਨਮ. ਬਆਬ ਨਾ ਰਸਾਨੀ।"

ਅਰਥ: ਐ ਪੁੱਤਰ! ਐ ਮੇਰ ਬਹਾਦਰ! ਉਹ ਵੀ ਦਿਨ ਸੀ, ਜਦ

ਮੈਂ ਲੱਖ ਸਵਾਰ ਦਾ ਮਾਲਕ ਸਾਂ, ਤੇ ਅੱਜ ਇਕ ਪਿਆਲੇ ਪਾਣੀ ਨੂੰ ਤਰਸਦਾ ਹਾਂ। ਇਸ ਦੁਨੀਆਂ ਵਿਚ ਅਭਿਮਾਨੀ ਨਹੀਂ ਹੋਣਾ ਚਾਹੀਦਾ। ਹਿੰਦੁਸਤਾਨ ਵਿਚ ਕੀ ਹਿੰਦੂ, ਕੀ ਮੁਸਲਮਾਨ, ਸਾਰੇ ਬੇਈਮਾਨ ਹਨ, ਜੋ ਰੋਟੀ ਤੇ ਕਪੜੇ ਵਾਸਤੇ ਆਪਣਾ ਦੀਨ ਵੇਚ ਦੇਂਦੇ ਹਨ। ਚੈਂਬਦ : ਹਰ ਹਾਲ ਹਿੰਦੂਆਂ ਨੂੰ ਸ਼ਾਬਾਸ਼ ਹੈ। ਉਹ ਮੋਏ ਬਜ਼ੁਰਗਾਂ (ਪਿਤਰਾਂ) ਨੂੰ ਵੀ ਸਦਾ ਪਾਣੀ ਦੇਂਦੇ ਹਨ। ਐ ਪੁੱਤਰ, ਤੂੰ ਅਜੀਬ ਮੁਸਲਮਾਨ ਹੈਂ। ਮੈਂ ਜਿਉਂਦਾ ਹਾਂ, ਪਰ ਤੂੰ ਪਾਣੀ ਨਹੀਂ ਦੇਂਦਾ।''

ਇਸ ਚਿੱਠੀ ਦੇ ਉਤਰ ਵਿਚ ਔਰੰਗਜ਼ੇਬ ਨੇ ਸੁਨੇਹਾ ਭੇਜਿਆ, ਕਿ ਸ਼ਾਹ ਜਹਾਨ ਕੋਲ ਚਿੱਠੀਆਂ ਲਿਖਣ ਨੂੰ ਬੜਾ ਸਮਾਂ ਹੈ, ਪਰ ਮੇਰੇ ਕੋਲ ਪੜ੍ਹਨ ਵਾਸਤੇ ਨਹੀਂ। ਜਿਹੜੀ ਦਵਾਤ ਵਿਚੋਂ ਚਿੱਠੀ ਲਿਖੀ ਸੂ, ਉਹਦਾ ਸੂਫ਼ ਚੂਸ ਕੇ ਤੇਹ ਬੁਝਾ ਲਵੇ, ਹੋਰ ਪਾਣੀ ਦੀ ਆਸ ਹੁਣ ਲਾਹ ਛੱਡੇ।

ਓਪਰਿਆਂ ਨੂੰ ਛੱਡੋ, ਆਪਣਿਆਂ ਦੀ ਨਜ਼ਰ ਵਿਚ ਔਰੰਗਜ਼ੇਬ ਦੀ ਕਿੰਨੀ ਕੁ ਇੱਜ਼ਤ ਸੀ ? ਸੁਣ ਲਓ। ਉਹ ਆਪਣੀ ਲੜਕੀ ਨੂੰ ਚਿੱਠੀ ਲਿਖਦਾ ਹੈ :—

"ਸਲਤਨਤ ਰਾ ਇੱਜ਼ਤ ਅੰਦਰ ਆਲਮੇ ਫ਼ਾਨੀ ਕੁਜਾਸਤ ?<br>
ਮਾ ਗਦਾਯਾਨੇਮ, ਮਾ ਰਾ ਐਸ਼ ਸੁਲਤਾਨੀ ਕੁਜਾਸਤ ?<br>
ਈਂ ਦਿਲੇ ਦੀਵਾਨਾ ਰਾ ਗੁਫ਼ਤਮ, ਕਿ ਆਕਲ ਸ਼ੌ, ਨਾ ਸ਼ੁਦ<br>
ਆਰੇ ! ਆਰੇ ! ਤਿਫ਼ਲ ਰਾ ਮੈਲੇ ਸਬਕ ਖ਼ਾਨੀ ਕੁਜਾਸਤ ?

(ਅਰਥਾਤ—ਇਸ ਨਾਸਵੰਤ ਸੰਸਾਰ ਵਿਚ ਬਾਦਸ਼ਾਹ ਲਈ ਇੱਜ਼ਤ ਕਿੱਥੇ ? ਮੈਂ ਤਾਂ ਫ਼ਕੀਰ ਹਾਂ, ਮੇਰੇ ਵਾਸਤੇ ਸ਼ਾਹੀ ਆਰਾਮ ਕਿੱਥੇ ? ਮੈਂ ਇਸ ਪਾਗਲ ਮਨ ਨੂੰ ਆਖਦਾ ਹਾਂ, ਕਿ ਅਕਲ ਵਾਲਾ ਬਣ, ਪਰ ਨਹੀਂ ਬਣਦਾ। ਹਾਂ ਹਾਂ, (ਜਿਵੇਂ) ਬੱਚਾ ਸਿੱਖਿਆ ਯਾਦ ਕਰਨ ਵਿਚ ਲੀਨ ਨਹੀਂ ਹੁੰਦਾ।)

ਲੜਕੀ ਅੱਗੋਂ ਉੱਤਰ ਲਿਖਦੀ ਹੈ :—

"ਬੇ ਤਕੱਲਫ਼ ਦਰ ਬਦਰ ਗਰਦੀ ਤੁਰਾ ਸ਼ਾਨੀ ਕੁਜਾਸਤ ?<br>
ਚੂੰ ਤੋਂ ਖ਼ੂੰ ਰੇਜ਼ੇ ਦਿਗਰ ਦਰ ਆਲਮੇ ਫ਼ਾਨੀ ਕੁਜਾਸਤ ?

ਅਜ਼ ਬਰਾਏ ਸਲਤਨਤ ਖ਼ੂੰਨੇ ਬਰਾਦਰ ਰੇਖਤੀ।

ਬਾਜ਼ ਮੇ ਗੋਈ, ਕਿ ਮਾਰਾ ਐਸ਼ ਸੁਲਨਾਨੀ ਕੁਜਾਸਤ ?

(ਅਰਥ—ਬਿਨਾਂ ਝਿਜਕ ਤੂੰ ਦਰ ਬਦਰ ਭਟਕਦਾ ਫਿਰਦਾ ਹੈਂ। ਤੇਰੇ ਵਰਗਾ ਕੌਣ ਹੈ ? ਕਿਉਂਕਿ ਤੇਰੇ ਵਰਗਾ ਜ਼ਾਲਮ ਹੋਰ ਨਾਮਵੰਤ ਦੁਨੀਆਂ ਵਿਚ ਕਿੱਥੇ ? ਬਾਦਸ਼ਾਹੀ ਵਾਸਤੇ ਤੂੰ ਭਰਾ ਦਾ ਖ਼ੂਨ ਡੋਲ੍ਹਿਆ ਹੈ (ਭਰਾ ਨੂੰ ਕਤਲ ਕੀਤਾ ਹੈ)। ਫਿਰ ਆਖਦਾ ਹੈਂ, ਕਿ ਮੇਰੇ ਵਾਸਤੇ ਬਾਦਸ਼ਾਹੀ ਆਰਾਮ ਕਿੱਥੇ ?)

ਹੁਣ ਔਰੰਗਜ਼ੇਬ ਨੂੰ ਆਪਣੀ ਫ਼ਿਕਰ ਬਣੀ, ਕਿ ਕਿਵੇਂ ਇਸਲਾਮ ਦੇ ਦਾਇਰੇ ਵਿਚ ਉਹ ਆਪਣੀ ਥਾਂ ਬਣਾਵੇ। ਕਾਜ਼ੀਆਂ ਮੁਲਾਣਿਆਂ ਨੂੰ ਖ਼ੁਸ਼ ਕਰਨ ਬਦਲੇ, ਉਹਨੇ ਹਿੰਦੂਆਂ 'ਤੇ ਜ਼ੁਲਮ ਕਰਨੇ ਆਰੰਭ ਕਰ ਦਿਤੇ ਅਕਬਰ ਦਾ ਮਾਫ਼ ਕੀਤਾ ਜਜ਼ੀਆ* ਉਸਨੇ ਨਵੇਂ ਸਿਰਿਓਂ ਹਿੰਦੂਆਂ 'ਤੇ ਵਾ ਦਿਤਾ। ਇਹਦਾ ਮਤਲਬ ਸੀ, ਕਿ ਹਰ ਤਰ੍ਹਾਂ ਦਬਾਓ ਪਾ ਕੇ ਹਿੰਦੂਆਂ ਨੂੰ ਮੁਸਲਮਾਨ ਕੀਤਾ ਜਾਵੇ। ਕਈ ਗ਼ਰੀਬ ਹਿੰਦੂ, ਜੋ ਜਜ਼ੀਆ ਅਦਾ ਨਹੀਂ ਸਨ ਕਰ ਸਕਦੇ, ਮੁਸਲਮਾਨ ਹੋ ਗਏ।†

ਦੇਸ ਦੇ ਮੁੱਲਾਂ ਕਾਜ਼ੀਆਂ ਨੂੰ ਔਰੰਗਜ਼ੇਬ ਨੇ ਦਿਲ ਖੋਲ੍ਹ ਕੇ ਪੈਸੇ ਵੰਡੇ। ਸੱਯਦ ਮੀਰ ਇਬਰਾਹੀਮ ਨੂੰ ਛੇ ਲੱਖ, ੭ ਹਜ਼ਾਰ ਰੁਪੈ ਦੇ ਕੇ, ਮੱਕੇ ਮਦੀਨੇ ਦੇ ਮਕਬਰਿਆਂ, ਮਸੀਤਾਂ ਦਾਇਰਿਆਂ ਦੇ ਮੁਜ਼ਾਵਰਾਂ ਨੂੰ ਵੰਡੀ ਦੇਣ ਵਾਸਤੇ ਭੇਜਿਆ।‡

ਔਰੰਗਜ਼ੇਬ ਦੇ ਹੁਕਮ ਨਾਲ ਸਾਰੇ ਦੇਸ ਵਿਚ ਅਨ੍ਹੇਰ ਮਚ ਗਿਆ। ਬਦੋ-ਬਦੀ ਗ਼ਰੀਬ ਹਿੰਦੂ ਮੁਸਲਮਾਨ ਕਰਨੇ ਸ਼ੁਰੂ ਕਰ ਦਿਤੇ। ਮੰਦਰ ਤੇ ਸ਼ਿਵਾਲੇ ਢਾਹ ਕੇ ਉਹਨਾਂ ਦੀ ਥਾਂ ਮਸੀਤਾਂ ਬਣਨ ਲੱਗ ਪਈਆਂ। ਅਹਿਲ-

---

* ਜਜ਼ੀਆ ਉਹ ਟੈਕਸ, ਜੋ ਹਿੰਦੂਆਂ ਨੂੰ ਮੁਸਲਮਾਨੀ ਰਾਜ ਵਿਚ ਜਿਉਣ ਬਦਲੇ ਦੇਣਾ ਪੈਂਦਾ।

† ਜਾਦੂ ਨਾਥ ਸਰਕਾਰ, ਪੰਨਾ ੧੫੯।

‡ ਜਾਦੂ ਨਾਥ ਸਰਕਾਰ, ਪੰਨਾ ੧੧੨।

ਕਾਰ ਬਾਦਸ਼ਾਹ ਨਾਲੋਂ ਵੀ ਦਸ ਕਦਮ ਅੱਗੇ ਵਧ ਗਏ। ਖ਼ਾਸ ਕਰ ਬੰਗਾਲ ਤੇ ਕਸ਼ਮੀਰ ਦੇ ਹਾਕਮਾਂ ਨੇ ਤਾਂ ਅੱਤ ਕਰ ਦਿਤੀ। ਕਸ਼ਮੀਰ ਦਾ ਸੂਬੇਦਾਰ ਸ਼ੇਰ ਅਫ਼ਗਨ, ਹਿੰਦੂਆਂ ਲਈ ਕਾਲ ਬਣ ਗਿਆ। ਓਥੋਂ ਦੇ ਪੰਡਤ ਪ੍ਰਾਰਥਨਾ ਕਰ ਥੱਕੇ, ਪਰ ਕੋਈ ਦੇਵੀ ਦਿਉਤਾ ਨਾ ਬਹੁੜਿਆ।

ਗੁਰੂ ਘਰ ਦੇ ਵਰੋਧੀਆਂ ਨੂੰ ਇਕ ਹੋਰ ਚਾਲ ਸੁੱਝੀ, ਕਿ ਇਹਨਾਂ ਨੂੰ ਤੇਗ਼ ਬਹਾਦਰ ਸਾਹਿਬ ਪਾਸ ਭੇਜਿਆ ਜਾਵੇ। ਜੇ ਉਹ ਇਹਨਾਂ ਦੀ ਮਦਦ ਕਰਨਗੇ, ਤਾਂ ਬਾਦਸ਼ਾਹ ਦੇ ਕਹਿਰ ਦੇ ਸ਼ਕਾਰ ਬਣਨਗੇ, ਤੇ ਜੇ ਮਦਦ ਨਾ ਕਰਨਗੇ, ਤਾਂ ਸੰਗਤਾਂ ਵਿਚ ਬਦਨਾਮੀ ਹੋਵੇਗੀ। ਸੋ ਵਰੋਧੀਆਂ ਨੇ ਸਿਖੱਾ ਸਮਝਾੱ ਕੇ, ਸਤਾਏ ਹੋਏ ਹਿੰਦੂਆਂ ਨੂੰ ਅਨੰਦਪੁਰ ਤੋਰ ਦਿਤਾ।

## ਸਾਕਾ

ਮੁਗ਼ਲਾਂ ਤੇਗ਼ਾਂ ਚੁੱਕੀਆਂ ਬਹੁ ਮੰਦਰ ਢਾਹੇ
ਨਾਲੇ ਵਹਿੰਦੇ ਖ਼ੂਨ ਦੇ ਹਿੰਦੂ ਕੁਰਲਾਏ
ਔਰੰਗਜ਼ੇਬੀ ਜ਼ੁਲਮ ਦੇ ਹਿੰਦ ਬੱਦਲ ਛਾਏ
ਸ਼ੇਰ ਅਫ਼ਗਨ ਕਸ਼ਮੀਰ ਦੇ ਫੜ ਆਹੂ ਲਾਹੇ
ਪੰਡਤ ਰਲ ਕਸ਼ਮੀਰ ਦੇ ਅਨੰਦਪੁਰ ਆਏ
ਚਰਨੀਂ ਢਹਿ ਕੇ ਗੁਰਾਂ ਦੀ ਦੁਖੀਏ ਕੁਰਲਾਏ

ਅਨੰਦਪੁਰ ਦਰਬਾਰ ਲੱਗ ਰਿਹਾ ਸੀ। ਦੇਵਤਿਆਂ ਦੀ ਸਭਾ ਵਿਚ, ਨਿਰੰਕਾਰੀ ਜੋਤ—ਗੁਰੂ ਤੇਗ਼ ਬਹਾਦਰ ਸਾਹਿਬ ਜੀ—ਸਿੰਘਾਸਣ 'ਤੇ ਬੈਠੇ ਸਨ। ਭੁੱਖੀਆਂ ਰੂਹਾਂ ਦਰਸ਼ਨ ਕਰ ਕੇ ਤ੍ਰਿਪਤ ਹੋ ਰਹੀਆਂ ਸਨ। ਅੰਦਰ ਬਾਹਰ ਸ਼ਾਂਤੀ ਵਰਤ ਰਹੀ ਸੀ। ਕਸ਼ਮੀਰ ਦੇ ਦੁਖੀਆਂ ਨੇ ਆਣ ਕੇ ਫ਼ਰਿ-ਯਾਦ ਕੀਤੀ। ਸੰਗਤ ਵਿਚ—ਚੁਫੇਰੇ—ਚੁੱਪ ਵਰਤ ਗਈ। ਗੁਰੂ ਦਾਤਾ ਜੀ ਸੋਚਣ ਲੱਗ ਪਏ, ਕਿ ਇਹਨਾਂ ਸਤਾਇਆਂ ਹੋਇਆਂ ਦਾ ਕਿਵੇਂ ਭਲਾ ਹੋਵੇ। ਆਪ ਇਸ ਵਿਚਾਰ ਵਿਚ ਸਨ, ਜਾਂ ਬਾਹਰੋਂ ਹਸਦੇ ਖੇਡਦੇ ਸ੍ਰੀ ਗੋਬਿੰਦ ਰਾਏ* ਜੀ ਆਏ, ਤੇ ਆਉਂਦੇ ਪਿਤਾ ਦੀ ਗੋਦੀ ਵਿਚ ਬੈਠ ਗਏ। ਹਜ਼ੂਰ

* ਮਹਾਰਾਜ ਦਾ ਪਹਿਲਾ ਨਾਮ 'ਗੋਬਿੰਦ ਰਾਏ' ਸੀ। ਅੰਮ੍ਰਿਤ ਛਕਣ 'ਤੇ ਗੁਰੂ ਗੋਬਿੰਦ ਸਿੰਘ ਨਾਮ ਪਿਆ।

ਦੀ ਉਮਰ ਉਸ ਵੇਲੇ ਅੱਠ ਸਾਲ ਦੀ ਸੀ। ਆਪ ਨੇ ਸਾਰੀ ਸੰਗਤ ਵੱਲੇ ਤੱਕਿਆ, ਸਾਰੇ ਕਿਸੇ ਚਿੰਤਾ ਵਿਚ ਸਨ। ਕੁਝ ਨਵੇਂ ਬੰਦੇ ਵੀ ਵੇਖੇ, ਜਿੰਨ੍ਹਾਂ ਦੇ ਚਿਹਰਿਆਂ ਉਤੇ ਮੁਰਦੇ-ਹਾਨੀ ਵਰਤੀ ਹੋਈ ਸੀ। ਉਹਨਾਂ ਦੇ ਅੰਦਰ 'ਆਸ' ਤੇ 'ਨਿਰਾਸਤਾ' ਦਾ ਘੋਲ ਹੋ ਰਿਹਾ ਜਾਪਦਾ ਸੀ। ਉਹ ਭਿਖਾਰੀ ਵਾਲੀਆਂ ਨਜ਼ਰਾਂ ਨਾਲ ਮਹਾਰਾਜ ਵੱਲੇ ਤਕ ਰਹੇ ਸਨ। ਉਹਨਾਂ ਦੇ ਡੁਬਕਦੇ ਨੈਣਾਂ ਵਿਚ ਫ਼ਰਿਯਾਦ ਦੇ ਹੰਝੂ ਸਨ। ਉਹ ਆਸਾਂ ਦੀਆਂ ਝੋਲੀਆਂ ਫੈਲਾਈ ਸਹਾਇਤਾ ਦੀ ਭਿੱਛਿਆ ਵਾਸਤੇ ਵਿਲਕ ਰਹੇ ਸਨ। 'ਹਜ਼ੂਰ' ਇਹ ਵੇਖ ਕੇ ਸਹਾਰ ਨਾ ਸੱਕੇ। ਮਾਨੋ ਉਹਨਾਂ ਦਾ ਸਾਰਾ ਦੁੱਖ ਹਜ਼ੂਰ ਨੇ ਆਪਣੇ ਦਿਲ ਵਿਚ ਲੈ ਲਿਆ। ਸਾਹਿਬਾਂ ਨੇ ਛੇਤੀ ਨਾਲ ਭੌਂ ਕੇ ਆਪਣੇ ਪਿਤਾ ਜੀ ਵੱਲ ਤੱਕਿਆ। ਉਹ ਵੀ ਕਿਸ਼ੇ ਡੂੰਘੀ ਸੋਚ ਵਿਚ ਪਏ ਦਿੱਸੇ, ਜਿਵੇਂ ਕਿਸੇ ਬੇੜੇ ਦਾ ਮਲਾਹ—ਜਦ ਸਮੁੰਦਰ ਵਿਚ ਤੂਫ਼ਾਨ ਆ ਰਿਹਾ ਹੋਵੇ, ਹਵਾ ਉਹਦੇ ਬਰਖ਼ਿਲਾਫ਼ ਹੋਵੇ, ਚਾਰ ਚੁਫੇਰਿਓਂ ਬਰਫ਼ ਦੇ ਪਹਾੜ ਉਸ ਜਹਾਜ਼ ਨਾਲ ਟਕਰਾਉਣ ਵਾਸਤੇ ਆ ਰਹੇ ਹੋਣ ਤੇ ਪਾਣੀ ਦੇ ਥੱਲੇ ਵੀ ਪਹਾੜੀਆਂ ਜਹਾਜ਼ ਦਾ ਰਾਹ ਰੋਕੀ ਖਲੀਆਂ ਹੋਣ—ਆਪਣੇ ਜਹਾਜ਼ ਨੂੰ ਸਹੀ ਸਲਾਮਤ ਲੈ ਨਿਕਲਣ ਦੀ ਸੋਚ ਵਿਚ ਹੁੰਦਾ ਹੈ।

ਹਜ਼ੂਰ (ਕਲਗ਼ੀਧਰ) ਕਦੇ ਪਿਤਾ ਵੱਲੇ ਵੇਖਦੇ, ਕਦੇ ਦੁਖੀ ਕਸ਼ਮੀਰੀਆਂ ਵੱਲੇ ਤੇ ਕਦੇ ਬਾਕੀ ਸੰਗਤ ਵੱਲੇ। ਉਹਨਾਂ ਦੇ ਆਪਣੇ ਅੰਦਰ, ਡਾਢਿਆਂ ਦੇ ਜ਼ੁਲਮ ਤੇ ਸਤਾਇਆਂ ਹੋਇਆਂ ਦੀਆਂ ਆਹੀਂ ਦਾ ਇਕ ਤੂਫ਼ਾਨ ਮੱਚ ਰਿਹਾ ਸੀ। ਮਹਾਰਾਜ ਬਹੁਤ ਦੇਰ ਚੁੱਪ ਨਾ ਰਹਿ ਸਕੇ। ਉਹ ਆਪਣੇ ਪਿਤਾ ਦੇ ਗਲ ਵਿਚ ਬਾਂਹੀਂ ਪਾ ਕੇ, ਬੋਲੇ : "ਪਿਤਾ ਗੁਰਦੇਵ ! ਇਹ ਕੀ ਭੇਦ ਹੈ।"

ਮਹਾਰਾਜ ਨੇ ਕਸ਼ਮੀਰ ਦੇ ਹਿੰਦੂਆਂ ਤੇ ਹਾਕਮਾਂ ਦਾ ਸਾਰਾ ਹਾਲ ਕਹਿ ਸੁਣਾਇਆ, ਤੇ ਕਿਹਾ : "ਲਾਲ ਜੀ ! ਹਕੂਮਤ ਦੀ ਬੇ-ਨਿਆਈਂ ਦੀ ਭੱਠੀ ਵਿਚ ਪਾਪਾਂ ਦੇ ਭਾਂਬੜ ਬੜੇ ਉੱਚੇ ਬਲ ਉਠੇ ਹਨ, ਜਿਸ ਵਿਚ ਨਿਤਾਣੇ ਗ਼ਰੀਬ ਬਾਲਣ ਦੀ ਥਾਂ ਝੋਕੇ ਜਾਂਦੇ ਹਨ। ਇਸ ਵੇਲੇ ਕਿਸੇ ਧਰਮਾਤਮਾ ਦੀ ਲੋੜ ਹੈ, ਜੋ ਆਪਣੇ ਪਵਿੱਤਰ ਲਹੂ ਦੇ ਛੱਟੇ ਮਾਰ ਕੇ ਇਹਨਾ

ਬਲਦੇ ਲੰਬੂਆਂ ਨੂੰ ਸ਼ਾਂਤ ਕਰ ਦੇਵੇ। ਕੁਰਬਾਨੀ ਤੋਂ ਬਿਨਾਂ ਹੁਣ ਹੋਰ ਕੋਈ ਰਾਹ ਨਜ਼ਰ ਨਹੀਂ ਆਉਂਦਾ।

## ਬੈਂਤ

ਦਸਵੇਂ ਗੁਰੂ ਉਪਕਾਰ ਦੇ ਪੁੰਜ ਬੋਲੇ
ਹੋਰ ਤੁਸਾਂ ਜੇਹਾਂ ਕਲਵਾਨ ਕੋਈ ਨਹੀਂ
ਵਲੀ, ਪੀਰ, ਧਰਮਾਤਮਾ ਆਪ ਜੇਹਾ
ਨਜ਼ਰ ਆਵੰਦਾ ਵਿਚ ਜਹਾਨ ਕੋਈ ਨਹੀਂ
ਦੁਖੀਆਂ ਲਈ ਜੋ ਆਪਣਾ ਖ਼ੂਨ ਡੋਲ੍ਹੇ
ਦਿਸਦਾ ਹੋਰ ਉਪਕਾਰੀ ਇਨਸਾਨ ਕੋਈ ਨਹੀਂ
ਤੁਸੀਂ ਸੀਸ ਦੇ ਹਿੰਦ ਦੀ ਲਾਜ ਰੱਖੋ
ਏਸ ਜਿਹਾ ਉਪਕਾਰ ਮਹਾਨ ਕੋਈ ਨਹੀਂ

ਸਾਹਿਬਜ਼ਾਦੇ ਦੇ ਇਹ ਦਲੇਰਾਨਾ ਵਾਕ ਸੁਣ ਕੇ ਮਹਾਰਾਜ ਦੀ ਸਾਰੀ ਚਿੰਤਾ ਦੂਰ ਹੋ ਗਈ। ਲਾਲ ਨੂੰ ਘੁੱਟ ਕੇ ਛਾਤੀ ਨਾਲ ਲਾ ਲਿਆ। ਉਧਰ ਕਸ਼ਮੀਰੀਆਂ ਨੂੰ ਸੰਬੋਧਨ ਕਰ ਕੇ ਕਿਹਾ, "ਤੁਹਾਡੀ ਫ਼ਰਿਯਾਦ ਦੁਖੀਆਂ ਦਾ ਦਰਦ ਰੱਖਣ ਵਾਲੇ ਗੁਰੂ ਨਾਨਕ ਦੇ ਘਰ ਸੁਣੀ ਗਈ ਹੈ। ਗੁਰੂ ਕਰਤਾਰ ਤੁਹਾਡੀ ਸਹਾਇਤਾ ਕਰੇਗਾ। ਜਾਓ, ਜਾ ਕੇ ਆਪਣੇ ਹਾਕਮਾਂ ਨੂੰ ਆਖ ਦਿਹੋ, ਕਿ ਜੇ ਉਹ ਗੁਰੂ ਨਾਨਕ ਦੀ ਗੱਦੀ ਨੂੰ ਮੁਸਲਮਾਨ ਕਰ ਲੈਣ, ਤਾਂ ਦੇਸ ਦੇ ਸਾਰੇ ਹਿੰਦੂ ਮੁਸਲਮਾਨ ਹੋ ਜਾਣਗੇ। ਅਸੀਂ ਤੁਹਾਡੇ ਦੁੱਖ ਆਪਣੇ ਸਿਰ ਲੈਂਦੇ ਹਾਂ।"

ਕਸ਼ਮੀਰੀ ਬ੍ਰਾਹਮਣ ਬੜੀ ਖ਼ੁਸ਼ੀ ਵਿਚ ਵਾਪਸ ਮੁੜੇ ਤੇ ਸੂਬੇਦਾਰ ਕਸ਼ਮੀਰ ਨੂੰ ਜਾ ਕਿਹਾ, ਕਿ ਜੇ ਤੁਸੀਂ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਮੁਸਲਮਾਨ ਕਰ ਲਵੋ, ਤਾਂ ਅਸੀਂ ਸਾਰੇ ਮੁਸਲਮਾਨ ਹੋ ਜਾਵਾਂਗੇ। ਏਸ ਭਾਵ ਦਾ ਇਕ ਚਿੱਠਾ (ਮੇਜਰਨਾਮਾ) ਲਿਖ ਕੇ, ਥੱਲੇ ਸਾਰਿਆਂ ਨੇ ਸਹੀ ਪਾ ਦਿਤੀ। ਸੂਬੇ ਨੇ—ਸਣੇ ਆਪਣੀ ਰੀਪੋਰਟ ਦੇ—ਉਹ ਚਿੱਠਾ ਔਰੰਗਜ਼ੇਬ ਦੇ ਹਜ਼ੂਰ ਭੇਜ ਦਿਤਾ। ਉਸ ਨੇ ਮਹਾਰਾਜ ਨੂੰ ਲਿਆਉਣ

ਵਾਸਤੇ ਅਹਿਦੀਏ ਅਨੰਦਪੁਰ ਨੂੰ ਤੋਰ ਦਿਤੇ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਵੀ ਕਸ਼ਮੀਰੀਆਂ ਨੂੰ ਤੋਰ ਕੇ ਸੰਗਤ ਨੂੰ ਤੇ ਸਾਹਿਬਜ਼ਾਦੇ ਨੂੰ ਲੋੜੀਂਦਾ ਉਪਦੇਸ਼ ਦੇ ਕੇ ਬਾਦਸ਼ਾਹ ਨੂੰ ਆਪ ਮਿਲਣ ਵਾਸਤੇ, ੧੩ ਹਾੜ੍ਹ,* ੧੭੨੬ ਬਿ. ਨੂੰ ਅਨੰਦਪੁਰ ਤੋਂ ਰਵਾਨਾ ਹੋ ਤੁਰੇ। ਆਪ ਜੀ ਨੇ ਪੰਜ ਸਿੱਖ (ਭਾਈ ਮਤੀ ਦਾਸ ਜੀ ਦੀਵਾਨ, ਭਾਈ ਗੁਰਦਿਤਾ ਜੀ ਬਾਬੇ ਬੁਢੇ ਕਾ, ਭਾਈ ਊਦਾਂ† ਜੀ ਰਾਠੌਰ, ਭਾਈ ਜੈਤਾ ਜੀ‡ ਤੇ ਭਾਈ ਦਿਆਲਾ ਜੀ) ਨਾਲ ਲਏ ਤੇ ਕੀਰਤਪੁਰ, ਭਰਤਗੜ੍ਹ, ਰੋਪੜ, ਮਕਾਰਾਂਪੁਰ, ਕਬੂਲਪੁਰ, ਨਨਹੇੜੀ, ਸੈਫ਼ਾਬਾਦ (ਏਥੇ ਸੈਫ਼ ਅਲੀ ਖ਼ਾਂ ਸੱਯਦ ਨੇ ਗੁਰੂ ਜੀ ਦੀ ਬੜੀ ਸੇਵਾ ਕੀਤੀ), ਪਟਿਆਲਾ, ਸਮਾਣਾ (ਏਥੇ ਮੀਆਂ ਮੁਹੰਮਦ ਬਖ਼ਸ਼ ਨੇ ਆਪਣੇ ਘਰ ਲੈ ਜਾ ਕੇ, ਸ਼ਰਧਾ ਭਾਵਨਾ ਨਾਲ ਸੇਵਾ ਕੀਤੀ), ਕਰਹਾਲੀ, ਚੀਕਾ, ਕਰਹਾ, ਪਹੋਆ, ਰੁਹੇੜਾ, ਲਾਖਣ ਮਾਜਰਾ, ਰੁਹਤਕ, ਕਨੌੜ ਆਦਿ ਥਾਂਵਾਂ ਦੀ ਸੰਗਤ ਨੂੰ ਤਾਰਦੇ ਹੋਏ ਆਗਰੇ ਪੁੱਜੇ।

ਮਹਾਰਾਜ ਦੇ ਆਗਰੇ ਪੁੱਜਣ ਦੇ ਦੋ ਕਾਰਨ ਸਨ। ਇਕ ਤਾਂ ਓਸ ਵੇਲੇ ਬਾਦਸ਼ਾਹ ਆਗਰੇ। (ਜਦ ਮਹਾਰਾਜ ਓਥੇ ਪੁੱਜੇ, ਤਾਂ ਬਾਦਸ਼ਾਹ ਦਿੱਲੀ ਆ ਗਿਆ ਹੋਇਆ ਸੀ) ਤੇ ਦੂਜਾ ਕਾਰਨ :—

## ਕਲੀ

ਬੈਠੀ ਆਗਰੇ ਵਿਚ ਯਾਦ ਕਰਦੀ ਸਤਗੁਰ ਨੂੰ
ਮਾਤਾ ਭਾਗੋ ਬਿਰਤੀ ਚਰਨਾਂ ਵਿਚ ਟਿਕਾ ਕੇ
ਦਿਲ ਵਿਚ ਚਾ ਪੁਸ਼ਾਕ ਪਹਿਨਾਵਾਂ ਆਪਣੇ ਦਾਤੇ ਨੂੰ
ਹੱਥੀਂ ਰੱਖੀ ਜਿਹੜੀ ਸ਼ਰਧਾ ਨਾਲ ਉਣਾ ਕੇ
ਦੂਜਾ ਹਸਨ ਅਲੀ ਅਰਜ਼ੋਈ ਨਿਤ ਹੀ ਕਰਦਾ ਸੀ

---

* ਗਿ. ਗਿਆਨ ਸਿੰਘ ੧੧ ਹਾੜ ਲਿਖਦੇ ਹਨ।

† ਅੰਮ੍ਰਿਤ ਛਕ ਕੇ ਉਦੇ ਸਿੰਘ ਬਣਿਆਂ।

‡ ਅੰਮ੍ਰਿਤ ਛਕ ਕੇ ਜਿਉਣ ਸਿੰਘ ਬਣਿਆਂ।

ਦਰਸ਼ਨ ਦੇਵੇਂ ਮੈਨੂੰ ਦੁਖੀਏ ਨੂੰ ਵੀ ਆ ਕੇ
ਓਧਰ ਨੌਂਵੇਂ ਗੁਰ ਜੀ ਖਿੱਚੇ ਤਾਰ ਪ੍ਰੇਮ ਦੀ
ਮਾਈ ਭਾਗੋ ਜੀ ਦੇ ਘਰ ਵਿਚ ਪਹੁੰਚੇ ਜਾ ਕੇ
ਲੈ ਕੇ ਪ੍ਰੇਮ ਭੇਟਾ ਫੇਰ ਓਥੋਂ ਮੁੜ ਪਏ ਜੀ
ਮੱਖਣ ਸ਼ਾਹ ਜਿਉਂ ਉਹਦਾ ਬੇੜਾ ਬੰਨੇ ਲਾ ਕੇ
ਸੱਯਦ ਹਸਨ ਅਲੀ ਦੇ ਘਰ ਫਿਰ ਸਤਗੁਰ ਆ ਗਏ ਜੀ
ਪੁੰਜ ਉਪਕਾਰਾਂ ਦੇ ਇਉਂ ਕਹਿਣ ਲੱਗੇ ਮੁਸਕ੍ਰਾ ਕੇ
ਜਿਹੜੀ ਗੱਲੋਂ ਬਿਰਧਾ ਯਾਦ ਅਸਾਨੂੰ ਕਰਦਾ ਸੈਂ
ਲੈ ਲੈ ਇਨਾਮ ਸ਼ਾਹ ਤੋਂ ਸਾਨੂੰ ਅੱਜ ਫੜਾ ਕੇ
ਸੱਯਦ ਤਕ ਕੇ ਨੂਰ ਇਲਾਹੀ ਗੁਰ ਦੇ ਚਿਹਰੇ 'ਤੇ
ਡਿੱਗਾ ਚਰਨਾਂ ਉੱਤੇ ਗਲ ਵਿਚ ਪੱਲਾ ਪਾ ਕੇ
ਕਹਿੰਦਾ : ਮੈਂ ਤਾਂ ਤੇਰਾ ਹੋ ਗਿਆ, ਮਾਲਕ ਮੇਰਿਆ
ਮਿਟ ਗਈ ਮਾਇਆ ਦੀ ਭੁੱਖ ਨਾਮ ਪਦਾਰਥ ਪਾ ਕੇ
ਤੇਰੇ ਚਰਨਾਂ ਨੂੰ ਛੋਹ ਪੱਥਰ ਪਾਰਸ ਹੋ ਗਏ ਨੇ
ਪਾਪੀ ਤਰ ਗਏ 'ਸੀਤਲ' ਧੂੜ ਮੱਥੇ 'ਤੇ ਲਾ ਕੇ

ਜਦੋਂ ਬਾਦਸ਼ਾਹੀ ਅਹਿਦੀਏ ਸ੍ਰੀ ਅਨੰਦਪੁਰ ਪੁੱਜੇ, ਮਹਾਰਾਜ ਓਥੋਂ ਰਵਾਨਾ ਹੋ ਚੁੱਕੇ ਸਨ। ਅਹਿਦੀਏ ਖ਼ਾਲੀ ਹੱਥੀਂ ਦਿੱਲੀ ਮੁੜੇ, ਤਾਂ ਬਾਦ-ਸ਼ਾਹ ਸੁਣ ਕੇ ਬੜਾ ਗ਼ੁੱਸੇ ਹੋਇਆ। ਹੋ ਸਕਦਾ ਹੈ, ਉਹਨੇ ਸਮਝਿਆ ਹੋਵੇ, ਕਿ ਮਹਾਰਾਜ ਸਰਕਾਰ ਤੋਂ ਲੁਕ ਕੇ ਕੋਈ ਫ਼ਸਾਦ ਖੜਾ ਕਰਨ ਵਾਲੇ ਹਨ। ਝੱਟ ਸਾਰੇ ਪਾਸੀਂ ਹੁਕਮ ਜਾਰੀ ਕਰ ਦਿਤੇ ਤੇ ਗ੍ਰਿਫ਼ਤਾਰੀ ਵਾਸਤੇ ਇਨਾਮ ਰੱਖ ਦਿਤਾ।

ਮਹਾਰਾਜ ਨੇ ਇਕ ਬਾਗ਼ ਵਿਚ ਬਹਿ ਕੇ ਕਿਲ੍ਹਾਦਾਰ ਆਗਰੇ ਨੂੰ ਖ਼ਬਰ ਦਿਤੀ। ਉਸ ਨੇ ਹਜ਼ੂਰ ਨੂੰ ਗ੍ਰਿਫ਼ਤਾਰ ਕਰ ਕੇ, ਬਾਦਸ਼ਾਹ ਨੂੰ ਪਤਾ ਭੇਜਿਆ। ਦਿੱਲੀਓਂ ਔਰੰਗਜ਼ੇਬ ਨੇ—ਗੁਰੂ ਜੀ ਨੂੰ ਲੈਣ ਵਾਸਤੇ—ਸਦਰ ਦੀਨ ਨੂੰ ਫ਼ੌਜ ਦੇ ਕੇ ਭੇਜਿਆ।

## ਕਬਿੱਤ

ਫ਼ੌਜ ਲੈ ਸਦਰ ਦੀਨ ਆਗਰੇ ਨੂੰ ਆਇਆ ਝੱਟ
ਗੁਰੂ ਜੀ ਨੂੰ ਨਾਲ ਲੈ ਕੇ ਦਿੱਲੀ 'ਚ ਪੁਚਾਇਆ ਜੀ
ਕਹਿੰਦੇ ਸੀ ਮੁਗਲ ਜਿੱਥੇ ਭੂਤ ਤੇ ਪਰੇਤ ਰਹਿੰਦੇ
ਓਸ ਘਰ ਵਿਚ ਡੇਰਾ ਗੁਰਾਂ ਦਾ ਕਰਾਇਆ ਜੀ
ਸੋਚਦੇ ਸੀ ਪਾਪੀ ਆਪੇ ਦੀਨ ਮੰਨ ਜਾਣਗੇ ਜੀ
ਭੂਤਾਂ ਤੇ ਪਰੇਤਾਂ ਜਦੋਂ ਰਾਤ ਨੂੰ ਡਰਾਇਆ ਜੀ
'ਸੀਤਲ' ਨਹੀਂ ਜਾਣਦੇ ਡਰਾਵੇ ਕੌਣ ਉਨ੍ਹਾਂ ਤਾਈਂ
ਜਿਨ੍ਹਾਂ ਪਰਮਾਤਮਾ ਦੇ ਨਾਲ ਚਿੱਤ ਲਾਇਆ ਜੀ

(ਯਾਦ ਰਹੇ, ਭੂਤਾਂ ਪ੍ਰੇਤਾਂ ਦਾ ਸਿਖੀ ਵਿਚ ਕੋਈ ਥਾਂ ਨਹੀਂ)

ਰਾਤ ਉਸ ਹਵੇਲੀ ਵਿਚ ਬੀਤੀ, ਤੇ ਦਿਨੇ ਕਚਹਿਰੀ ਵੱਲੋਂ ਸੱਦਾ ਆਇਆ। ਹਜ਼ੂਰ ਕਚਹਿਰੀ ਵਿਚ ਪੁੱਜੇ, ਬਾਦਸ਼ਾਹ ਨੇ ਬੜੀ ਇੱਜ਼ਤ ਨਾਲ ਆਪਣੇ ਮੁਰਸ਼ਦ ਵਾਲੀ ਚੰਨਣ ਦੀ ਚੌਂਕੀ 'ਤੇ ਬਿਠਾਇਆ। ਰਵਾਜੀ ਗੱਲ ਬਾਤ ਕਰਨ ਪਿੱਛੋਂ ਬਾਦਸ਼ਾਹ ਨੇ ਅਸਲੀ ਮਜ਼ਮੂਨ ਸ਼ੁਰੂ ਕੀਤਾ।

## ਮਿਰਜ਼ਾ

ਵਿਚ ਕਚਹਿਰੀ ਗੁਰਾਂ ਨੂੰ ਸੱਦਿਆ ਆਲਮਗੀਰ
ਆਦਰ ਨਾਲ ਬਿਠਾਇਆ ਕੋਲੇ, ਦੇ ਕੇ ਧੀਰ
ਕਹਿੰਦਾ, ਲਿਖ ਕੇ ਅਹਿਦ ਆਹ, ਦਿਤਾ ਹੈ ਕਸ਼ਮੀਰ
ਆਪ ਇਸਲਾਮ ਕਬੂਲ ਲੌ ਥਾਪਾਂ ਹਿੰਦ ਦੇ ਪੀਰ
ਚੌਣੇ ਕਰ ਦਿਆਂ ਮਰਤਬੇ ਦੇਵਾਂ ਮੁਲਕ ਜਾਗੀਰ
ਇੱਕੋ ਸਾਰੀ ਹਿੰਦ ਦਾ ਹੋ ਜੈ ਮਜ਼ਬ ਅਖ਼ੀਰ
ਝਗੜੇ ਮਿਟ ਜਾਣ ਦੇਸ 'ਚੋਂ ਵੱਸਣ ਹੋ ਖੰਡ ਖੀਰ
ਤਾਬਿਆਦਾਰ ਜਨਾਬ ਦਾ ਹੋ ਰਹਿ ਆਲਮਗੀਰ

ਮਹਾਰਾਜ ਨੇ ਸਾਰੀ ਗੱਲ ਬੜੇ ਹੌਸਲੇ ਨਾਲ ਸੁਣੀ ਤੇ ਸੋਚ ਵਿਚਾਰ

"ਬਾਦਸ਼ਾਹ ! ਅਸੀਂ ਸਭ ਕੁਝ ਜਾਣਦੇ ਹਾਂ। ਤੇਰਾ ਸੁਭਾ, ਤੇਰੀ ਕਰਨੀ ਸਾਥੋਂ ਲੁਕੀ ਹੋਈ ਨਹੀਂ। ਅਸੀਂ ਜਾਣਦੇ ਹਾਂ,ਮਗਰ ਆਪ ਨਹੀਂ ਜਾਣਦੇ। ਨਾ ਆਪ ਸਾਨੂੰ ਜਾਣਦੇ ਹੋ, ਨਾ ਆਪਣੇ ਆਪ ਨੂੰ। ਆਪ ਦੇਸ ਦੇ ਬਾਦ-ਸ਼ਾਹ ਹੋ। ਬਾਦਸ਼ਾਹ ਦਾ ਧਰਮ ਇਨਸਾਫ਼ ਕਰਨਾ ਹੈ। ਉਹ ਇਨਸਾਫ਼ ਨਾ ਕਰੇ, ਤਾਂ ਕਸਾਈ ਸਮਝਿਆ ਜਾਂਦਾ ਹੈ। ਆਓ, ਜ਼ੁਲਮ ਤੋਂ ਤੋਬਾ ਕਰੋ, ਤੇ ਦੁਖੀ ਗ਼ਰੀਬਾਂ ਨੂੰ ਸਤਾਉਣਾ ਛੱਡ ਦਿਹੋ। ਅੰਤ ਖ਼ੁਦਾ ਦੇ ਸਾਮ੍ਹਣੇ ਹਾਜ਼ਰ ਹੋਣਾ ਹੈ। ਇਹ ਕਾਲੀਆਂ ਕਰਤੂਤਾਂ ਵਾਲਾ ਮੂੰਹ ਲੈ ਕੇ ਅੱਲਾਹ ਦੇ ਹਜ਼ੂਰ ਜਾਓਗੇ ? ਅਸੀਂ ਤੁਹਾਨੂੰ ਪਰਮਾਤਮਾ ਦਾ ਹੁਕਮ ਸੁਨਾਉਣ ਵਾਸਤੇ ਆਏ ਹਾਂ, ਸੋ ਸੁਣਾ ਦਿਤਾ ਹੈ। ਡਰੋ ਮਜ਼ਲੂਮਾਂ ਦੀ ਆਹ ਤੋਂ। ਗ਼ਰੀਬਾਂ ਦੀਆਂ ਆਹੀਂ ਧਰਤੀ ਉਲਟਾ ਦਿਆ ਕਰਦੀਆਂ ਹਨ......।"

"ਬੱਸ ਬੱਸ, ਮੈਂ ਹੋਰ ਕੁਛ ਨਹੀਂ ਸੁਣਨਾ ਚਾਹੁੰਦਾ। ਮੁਗ਼ਲ ਬਾਦਸ਼ਾਹ ਨੂੰ ਆਪਣੇ ਹੁਕਮ ਤੋਂ ਇਨਕਾਰ ਸੁਣਨ ਦੀ ਆਦਤ ਨਹੀਂ। ਜਾਂ ਇਸਲਾਮ ਧਾਰਨ ਕਰੋ, ਤੇ ਜਾਂ ਕਰਾਮਾਤ ਵਿਖਾਓ। ਨਹੀਂ ਤਾਂ ਤਿੱਜੀ ਗੱਲ......।"

"ਅਫ਼ਸੋਸ ! ਪਹਿਲੀਆਂ ਦੋਵੇਂ ਗੱਲਾਂ ਪਰਵਾਨ ਨਹੀਂ। ਧਰਮ ਛੱਡਣਾ ਪਾਪ ਤੇ ਕਾਇਰਤਾ ਹੈ। ਕਰਾਮਾਤ ਵਿਖਾਉਣਾ, ਖ਼ੁਦਾ ਵੱਲੋਂ ਨਾ-ਫ਼ੁਰਮਾਨੀ ਤੇ ਬਗਾਵਤ ਹੈ। ਹਾਂ, ਤਿੱਜੀ ਗੱਲ ਵਾਸਤੇ ਤਿਆਰ ਹਾਂ।"

ਬਾਦਸ਼ਾਹ ਵਧੇਰੇ ਕੁਛ ਨਾ ਕਹਿ ਸੁਣ ਸਕਿਆ। ਗੁਰੂ ਦਾਤਾ ਜੀ ਨੂੰ ਕੋਤਵਾਲੀ ਵਿਚ ਲੋਹੇ ਦੇ ਪਿੰਜਰੇ ਤੇ ਸਖ਼ਤ ਪਹਿਰੇ ਵਿਚ ਰਖਣ ਦਾ ਹੁਕਮ ਦਿਤਾ।

ਮਹਾਰਾਜ ਨੂੰ (ਸਿੱਖਾਂ ਸਣੇ) ਚਾਂਦਨੀ ਚੌਕ ਵਿਚ ਕੈਦ ਰਖਿਆ ਗਿਆ। ਸਖ਼ਤ ਲੋਹੇ ਦੀਆਂ ਸੀਖਾਂ ਵਾਲਾ ਪਿੰਜਰਾ ਸੀ, ਜਿਸ ਵਿਚ ਅੰਦਰ ਨੂੰ ਲੋਹੇ ਦੇ ਕੰਡੇ ਮੁੜੇ ਹੋਏ ਸਨ, ਤੇ ਬੜੀ ਔਖਿਆਈ ਨਾਲ ਵਿਚ ਆਦਮੀ ਕੁੱਬਾ ਹੋ ਕੇ ਖਲੋ ਸਕਦਾ ਸੀ। ਇਸ ਬੰਦੀਖ਼ਾਨੇ ਦੇ ਕਰਮਚਾਰੀ ਮਹਾਰਾਜ ਦੇ ਦਰਸ਼ਨ ਕਰ ਕੇ ਤੇ ਮਹਾਂਵਾਕ ਸੁਣ ਕੇ ਮੋਹੇ ਗਏ। ਖ਼ਾਸ ਕਰ ਕੇ ਦਾਰੋਗਾ ਅਬਦੁੱਲਾ ਤੇ ਮੈਮੂੰ ਖ਼ਾਂ ਤਾਂ ਬਿਲਕੁਲ ਵਿਕ ਚੁਕੇ ਸਨ।

## ਜੰਗਲਾ (ਜਾਂ ਸੱਸੀ)

ਅਬਦੁਲ ਨਾਮ ਦਰੋਗਾ ਕਹਿੰਦਾ, ਸਿਰ ਚਰਨਾਂ 'ਤੇ ਧਰ ਕੇ
ਜ਼ਾਲਮ ਲੱਕ ਜ਼ੁਲਮ 'ਤੇ ਬੱਧਾ, ਕੀ ਲੈਣਾ ਦੁੱਖ ਜਰ ਕੇ ?
ਚੱਲੋ ਚੱਲੀਏ ਨਿਕਲ, ਗੁਰੂ ਜੀ, ਭੇਸ ਫ਼ਕੀਰੀ ਕਰ ਕੇ
'ਸੀਤਲ' ਸੇਵ ਕਰੂੰ ਦਿਨ ਰਾਤੀਂ, ਮੁਰਸ਼ਦ ਮਿਲਿਆ ਮਰ ਕੇ

ਮਹਾਰਾਜ ਨੇ ਮੁਸਕਰਾਂ ਕੇ ਉੱਤਰ ਦਿਤਾ, "ਹੇ ਭਾਈ ਅਬਦੁੱਲਾ ! ਅਸੀਂ ਨੱਸਣ ਵਾਸਤੇ ਨਹੀ, ਗਰੀਬਾਂ ਬਦਲੇ ਕੁਰਬਾਨ ਹੋਣ ਵਾਸਤੇ ਆਏ ਹਾਂ । ਕੁਰਬਾਨੀ ਤੋਂ ਬਿਨਾਂ ਇਹ ਜ਼ੁਲਮ ਦੂਰ ਨਹੀਂ ਹੋਵੇਗਾ । ਕਰਤਾਰ ਦੇ ਰੰਗ ਵੇਖੋ ।"

ਅਬਦੁੱਲਾ ਨੂੰ ਮੁੜਕੇ ਕੁਛ ਕਹਿਣ ਦਾ ਹੌਸਲਾ ਨਾ ਪਿਆ ।

ਏਸ ਤਰ੍ਹਾਂ ਕੈਦ ਵਿਚ ਕੁਛ ਦਿਨ ਲੰਘੇ । ਸ਼ਾਹੀ ਹੁਕਮ ਨਾਲ ਮਹਾਰਾਜ ਵਾਸਤੇ ਆਮ ਕੈਦੀਆਂ ਵਰਗਾ ਹੀ ਪਰਸਾਦਾ ਆਉਂਦਾ, ਪਰ ਮਹਾਰਾਜ ਦੇ ਸਪਰਸ਼ ਨਾਲ ਅੰਮ੍ਰਿਤ ਦਾ ਰੂਪ ਧਾਰ ਲੈਂਦਾ ਸੀ । ਇਕ ਦਿਨ :

## ਕਬਿੱਤ

ਗੁਰੂ ਜੀ ਦਾ ਸੀਤ ਪਰਸਾਦ ਛਕ ਮਤੀ ਦਾਸ
ਜੋਸ਼ ਵਿਚ ਆ ਕੇ ਇਉਂ ਆਖਦਾ ਪੁਕਾਰ ਕੇ
ਦਿਹੋ ਜੇ ਹੁਕਮ, ਜੜ੍ਹ ਪੁੱਟ ਦੇਵਾਂ ਜ਼ਾਲਮਾਂ ਦੀ
ਸਾੜ ਦੇਵਾਂ ਦਿੱਲੀ ਰੂਪ ਹਨੂੰਮਾਨ ਧਾਰ ਕੇ
ਸੁਣ ਕੇ ਇਹ ਗੱਲ ਸੱਚੇ ਸਤਿਗੁਰ ਹੱਸ ਬੋਲੇ :
ਮਤੀ ਦਾਸ ! ਸਾਡੇ ਵੱਲ ਵੇਖ ਨਿਗ੍ਹਾ ਮਾਰ ਕੇ
'ਸੀਤਲ' ਜੀ ਜੀਹਦੇ ਪਰਸਾਦ ਵਿਚ ਐਨਾ ਬਲ
ਕੀ ਨਹੀਂ ਕਰ ਸਕਦਾ ਉਹ, ਦੱਸ ਖਾਂ ਵਿਚਾਰ ਕੇ

ਇਹ ਖ਼ਬਰ ਕਾਜ਼ੀ ਨੇ ਮਸਾਲੇ ਲਾ ਕੇ ਬਾਦਸ਼ਾਹ ਨੂੰ ਸਣਾਈ । ਔਰੰਗਜ਼ੇਬ ਨੂੰ ਅੱਗ ਲੱਗ ਉਠੀ । ਸਾਰਿਆਂ ਦੀ ਪੇਸ਼ੀ ਦਾ ਹੁਕਮ ਹੋਇਆ ।

# ਵਾਰ

ਗੱਲਾਂ ਸੁਣ ਕੇ ਕਾਜ਼ੀ ਵਾਲੀਆਂ
ਗ਼ੁੱਸੇ ਵਿਚ ਭਰ ਗਿਆ ਬਾਦਸ਼ਾਹ
ਓਸੇ ਵਕਤ ਬੁਲਾ ਕੇ ਮਤੀ ਦਾਸ ਨੂੰ
ਕਹਿੰਦਾ ਅੱਖੀਆਂ 'ਚੋਂ ਅੱਗ ਬਰਸਾ
"ਸਿੱਖਾ ! ਦਿੱਲੀ ਤੇ ਲਾਹੌਰ ਮੇਰੇ ਸਾਮ੍ਹਣੇ
ਹੁਣੇ ਕਰ ਕੇ ਗ਼ਰਕ ਦਿਖਲਾ
ਨਹੀਂ ਤਾਂ ਤੇਰੇ ਮੈਂ ਸਰੀਰ ਦੀਆਂ ਬੋਟੀਆਂ
ਦੇਊਂ ਤੂੰਬਿਆਂ ਦੇ ਵਾਂਗ ਉਡਾ
ਜਾਂ ਫਿਰ ਦੀਨ ਮੁਹੰਮਦੀ ਮੰਨ ਕੇ
ਪੰਜੇ ਕਾਲ ਦੇ ਚੋਂ ਜਾਨ ਲੈ ਬਚਾ"
ਅੱਗੋਂ ਮਤੀ ਦਾਸ ਜੋਸ਼ ਵਿਚ ਬੋਲਿਆ
"ਦੇਂਦਾ ਹੁਣੇ ਈਂ ਮੈਂ ਹੱਥ ਉਇ ਵਿਖਾ
ਮੇਰਾ ਗੁਰੂ ਆਗਿਆ ਜੇ ਦੇਂਵਦਾ
ਦੇਂਦਾ ਮੁਗ਼ਲਾਂ ਦਾ ਤਖ਼ਤ ਉਲਟਾ
ਮੈਂ ਨਹੀਂ ਦੀਨ ਮੁਹੰਮਦੀ ਮੰਨਦਾ
ਮਨ ਭਾਉਂਦੇ ਤੂੰ ਜ਼ੁਲਮ ਕਮਾ"
ਏਨੀ ਸੁਣ ਲੱਗੀ ਅੱਗ ਬਾਦਸ਼ਾਹ ਨੂੰ
ਦਿਤਾ ਹੁਕਮ ਜਲਾਦ ਬੁਲਾ
"ਇਹਦੇ ਸਿਰ 'ਤੇ ਆਰਾ ਰੱਖ ਕੇ
ਦੇਹੋ ਚੀਰ ਕੇ ਦੋ ਉਇ ਬਣਾ
ਹੁਣ ਵੇਖ ਲਾਂ ਸਿੱਖੀ ਮੈਂ ਏਸਦੀ
ਇਹਦੇ ਖ਼ੂੰਨ ਵਿਚ ਏਸ ਨੂੰ ਨੁਹਾ
ਨਾਲੇ ਏਸਦੇ ਗੁਰਾਂ ਤਾਈਂ ਵੇਖ ਲਾਂ
ਲੈਂਦੇ ਏਸ ਤਾਈਂ ਮੌਤ ਤੋਂ ਬਚਾ"

ਹੁਕਮ ਦੀ ਦੇਰ ਸੀ। ਮਤੀ ਦਾਸ* ਜੀ ਨੂੰ ਦੋਂਹ ਫੱਟਿਆਂ ਵਿਚ ਬੰਨ੍ਹਿਆਂ ਗਿਆ। ਸਿਰ 'ਤੇ ਆਰਾ ਰੱਖਦਿਆਂ ਹੋਇਆਂ ਜਲਾਦ ਨੇ ਪੁਛਿਆ "ਮਤੀ ਦਾਸ! ਕੋਈ ਆਖ਼ਰੀ ਖ਼ਾਹਸ਼ ਹੈ?"

"ਹਾਂ।" ਉੱਤਰ ਮਿਲਿਆ।

"ਛੇਤੀ ਦੱਸ। ਪੂਰੀ ਕੀਤੀ ਜਾਵੇ।"

"ਮੇਰਾ ਮੂੰਹ ਗੁਰਦੇਵ ਜੀ ਦੇ ਪਿੰਜਰੇ ਵੱਲ ਕਰ ਦਿਹੋ। ਜਿਉਂ ਜਿਉਂ ਆਰਾ ਚੱਲੇਗਾ, ਤੇ ਏਧਰੋਂ ਪ੍ਰਾਣ ਉੱਡਣਗੇ, ਤਿਉਂ ਤਿਉਂ ਮੈਂ ਆਪਣੇ ਪਿਆਰੇ ਦੇ ਪਿਆਰ ਵਿਚ ਗੁਆਚਦਾ ਜਾਵਾਂਗਾ। ਇਹ ਮੇਰੀ ਆਖ਼ਰੀ ਸੱਧਰ ਹੈ।"

ਆਰਾ ਚੱਲਣਾ ਆਰੰਭ ਹੋਇਆ। ਸਿਰ ਵਿਚੋਂ ਖ਼ੂਨ ਵਹਿ ਵਹਿ ਕੇ, ਭਾਈ ਸਾਹਿਬ ਜੀ ਦੇ ਚਰਨ ਚੁੰਮਣ ਲੱਗਾ। ਅੰਤ ਆਰਾ ਧੜ ਵਿਚੋਂ ਪਾਰ ਹੋ ਗਿਆ, ਤੇ ਮਤੀ ਦਾਸ—ਸ਼ਹੀਦ ਮਤੀ ਦਾਸ—ਇੱਕ ਤੋਂ ਦੋ ਹੋ ਕੇ ਧਰਤੀ 'ਤੇ ਡਿੱਗਾ। ਅਜੇ ਵੀ ਦੋਹਾਂ ਫਾੜਿਆਂ ਵਿਚੋਂ ਵਾਜ ਆ ਰਹੀ ਸੀ:

"ਤੇਰਾ ਕੀਆ ਮੀਠਾ ਲਾਗੈ।
ਹਰਿ ਨਾਮੁ ਪਦਾਰਥੁ ਨਾਨਕ ਮਾਂਗੈ।"

ਇਹ ਕਹਿਰ ਵੇਖ ਕੇ ਭਾਈ ਦਿਆਲਾ ਜੀ ਸਹਾਰ ਨਾ ਸਕੇ।

## ਕੋਰੜਾ

ਵੇਖ ਕੇ ਦਿਆਲਾ* ਸੱਕਿਆ ਸਹਾਰ ਨਾ
ਕਹਿੰਦਾ, "ਐਡਾ ਕਹਿਰ, ਜ਼ਾਲਮਾ ਗੁਜ਼ਾਰ ਨਾ
ਜ਼ਾਲਮਾਂ ਦੀ ਜੜ੍ਹ ਹੁਣ ਪੱਟੀ ਜਾਏਗੀ

---

* ਭਾਈ ਮਤੀ ਦਾਸ ਜੀ ਗੁਰੂ ਸਾਹਿਬ ਜੀ ਦੇ ਦੀਵਾਨ ਸਨ। ਆਪ ਪਿੰਡ ਕੜਿਆਲ ਜ਼ਿਲਾ ਜਿਹਲਮ, ਬ੍ਰਾਹਮਣ ਜਾਤੀ ਦੇ ਭਾਈ ਪਿਰਾਗਾ ਜੀ ਦੇ ਸਪੁੱਤਰ ਸਨ।

* ਗਿ. ਗਿਆਨ ਸਿੰਘ ਲਿਖਦਾ ਹੈ, ਕਿ ਭਾਈ ਦਿਆਲਾ ਭਾਈ ਮਨੀ ਸਿੰਘ ਸ਼ਹੀਦ ਦਾ ਚਾਚਾ ਸੀ, ਪਰ 'ਸ਼ਹੀਦ ਬਿਲਾਸ' ਦਾ ਲੇਖਕ ਭੱਟਾਂ ਦੀਆਂ ਵਹੀਆਂ ਦਾ ਹਵਾਲਾ ਦੇ ਕੇ ਦੋਹਾਂ ਨੂੰ ਸਕੇ ਭਾਈ ਸਾਬਤ ਕਰਦਾ ਹੈ।

ਮੁਗ਼ਲਾਂ ਦੀ ਬਾਦਸ਼ਾਹੀ ਕੱਟੀ ਜਾਏਗੀ''
ਏਨੀ ਸੁਣ ਬਾਦਸ਼ਾਹ ਬੇਹਾਲ ਹੋਇਆ ਜੀ
ਗ਼ੁੱਸੇ ਨਾਲ ਪਾਪੀ ਲਾਲੋ-ਲਾਲ ਹੋਇਆ ਜੀ
ਆਖਦਾ ਜਲਾਦ ਨੂੰ, ''ਸੁਣੀ ਖ਼ਿਆਲ ਦੇ
ਦੇਗ਼ ਵਿਚ ਘੱਤ ਏਸ ਨੂੰ ਉਬਾਲ ਦੇ''
ਸੁਣ ਕੇ ਜਲਾਦਾਂ ਫੜਿਆ ਦਿਆਲੇ ਨੂੰ
ਦੇਗ਼ 'ਚ ਬਿਠਾ ਕੇ ਦੇਵੰਦੇ ਉਬਾਲੇ ਨੂੰ
ਭਾਣਾ ਕਰਤਾਰ ਦਾ ਦਿਆਲਾ ਮੰਨਦਾ
ਠੀਕਰਾ ਸਰੀਰ ਪਾਪੀ ਸਿਰ ਭੰਨਦਾ

ਇਹਨਾਂ ਦੋਹਾਂ ਸਿੱਖਾਂ ਦੀ ਕੁਰਬਾਨੀ ਵੇਖ ਕੇ, ਸਾਰੀ ਦਿੱਲੀ ਕੰਬ ਉਠੀ। ਗੁਰੂ ਮਹਾਰਾਜ ਵੀ ਸਮਝ ਗਏ, ਕਿ ਹੁਣ ਸ਼ਹੀਦੀ ਦਿਨ ਨੇੜੇ ਆ ਪੁੱਜਾ ਹੈ। ਹਜ਼ੂਰ ਨੇ ਪੰਜ ਪੈਸੇ ਤੇ ਗੁਰਿਆਈ ਦਾ ਅਸ਼ੀਰਵਾਦ ਦੇ ਕੇ, ਭਾਈ ਗੁਰਦਿਤਾ (ਬਾਬੇ ਬੁੱਢੇ ਕਾ) ਜੀ ਨੂੰ ਅਨੰਦਪੁਰ ਨੂੰ ਤੋਰ ਦਿਤਾ। ਨਾਲ ਹੀ ਬਾਕੀ ਦੇ ਸਿੱਖਾਂ ਨੂੰ ਬਾਹਰ ਚਲੇ ਜਾਣ ਦਾ ਹੁਕਮ ਕੀਤਾ।

ਹੁਣ ਆਖ਼ਰੀ ਪੇਸ਼ੀ ਹੋਈ।

## ਵਾਰ

ਫੇਰ ਸੱਦ ਕੇ ਧਰਮ ਅਵਤਾਰ ਨੂੰ
ਕਹਿੰਦਾ ਗੱਜ ਕੇ ਆਲਮਗੀਰ
ਹੁਣ ਹੋਰ ਨਹੀਂ ਗੁਜ਼ਾਰਾ ਹੋਵਣਾ
ਕਹਿੰਦਾ ਸੱਚ ਦਾ ਮੈਂ ਸੁਖਨ ਅਖੀਰ
ਬੱਸ, ਦੀਨ ਇਸਲਾਮ ਕਬੂਲ ਲੋ
ਥਾਪ ਦੇਵਾਂ ਸਾਰੀ ਹਿੰਦ ਦੇ ਪੀਰ
ਨਹੀਂ ਤਾਂ ਦਸ ਵੱਜਦੇ ਨੂੰ ਦੱਲ੍ਹ ਨੂੰ
ਸਿਰ ਤੁਸਾਂ ਦੇ ਚੱਲੂ ਸ਼ਮਸ਼ੀਰ ''
ਅੱਗੋਂ ਬੋਲੇ ਨੌਂਵੇਂ ਪਾਤਸ਼ਾਹ ਹੱਸ ਕੇ

"ਸਾਰੇ ਚੱਲ ਜਾਣੇ ਸ਼ਾਹ ਤੇ ਫ਼ਕੀਰ
ਮੈਨੂੰ ਕਰਿਣ ਕੀ ਡਰਾਵੇ ਮੌਤ ਦੇ
ਮੈਂ ਤਾਂ ਮੰਨਿਆਂ ਹੈ ਮਰਨ ਅਖ਼ੀਰ
ਇਹ ਆਤਮਾ ਕਦੇ ਨਾ ਮਰੇਗੀ
ਅਤੇ ਨਿੱਤ ਨਹੀਂਗਾ ਰਹਿਣਾ ਇਹ ਸਰੀਰ
ਹੋਰ ਕਰ ਲੈ ਜਿਵੇਂ ਤੇਰੀ ਇੱਛਿਆ
ਦੀਨ ਮੰਨਦੀ ਨਹੀਂ ਮੇਰੀ ਓਇ ਜ਼ਮੀਰ'

ਹੁਣ ਹੋਰ ਕਹਿਣ ਸੁਣਨ ਦੀ ਲੋੜ ਨਹੀਂ ਸੀ ਰਹੀ। ਅਗਲੇ ਦਿਨ ਵੀਰਵਾਰ, ੧੨ ਮੱਘਰ, ਮੱਘਰ ਸੁਦੀ ੫, ਸੰਮਤ ੧੭੩੨ ਬਿ: (੧੧ ਨਵੰਬਰ; ੧੬੭੫ ਈ.) ਨੂੰ ੫੪ ਸਾਲ, ੭ ਮਹੀਨੇ, ੭ ਦਿਨ ਦੀ ਉਮਰ* ਵਿਚ, ਮਹਾਰਾਜ ਸ਼ਹੀਦ ਕਰਨ ਵਾਸਤੇ ਚਾਂਦਨੀ ਚੌਕ ਵਿਚ ਲੈ ਆਂਦੇ ਗਏ।

## ਗੱਡੀ

ਵੀਰਵਾਰ ਦਾ ਨਿਭਾਗਾ ਦਿਨ ਚੜ੍ਹਿਆ
ਜ਼ਾਲਮਾਂ ਦੀ ਜੜ੍ਹ ਪੁੱਟਣੇ
ਵਿਚ ਚਾਂਦਨੀ ਚੌਕ ਦੇ ਆਂਦਾ
ਪਾਪੀਆਂ ਨੇ ਗੁਰੂ ਸਾਹਿਬ ਨੂੰ
ਆ ਕੇ ਸਾਮ੍ਹਣੇ ਔਰੰਗਜ਼ੇਬ ਕਹਿੰਦਾ
"ਅਜੇ ਵੀ ਸਮਝ ਮਨ ਮੇਂ
ਜਾਨ ਰੱਖ ਲੈ ਮੁਹੰਮਦੀ ਬਣ ਕੇ

---

* ਮਹਾਰਾਜ ਦਾ ਮੂਲ ਨਿਛੱਤਰ, ਪਰਿਘਯੋਗ, ਐਤਵਾਰ, ੫ ਵਿਸਾਖ, ਵਿਸਾਖ ਵਦੀ ੫, ਸੰਮਤ ੧੬੭੮ ਬਿ., (੧ ਅਪ੍ਰੈਲ, ੧੬੨੧ ਈ.) ਨੂੰ ਜਨਮ ਹੋਇਆ। ਆਪ ੪੩ ਸਾਲ, ੧੧ ਮਹੀਨੇ, ੧੯ ਦਿਨ ਦੀ ਉਮਰ ਵਿਚ ਗੱਦੀ 'ਤੇ ਬੈਠੇ, ਸੋਮਵਾਰ, ੨੪ ਚੇਤ, ਚੇਤ ਸੁਦੀ ੧੪, ੧੭੨੨ ਬਿ. (੨੦ ਮਾਰਚ, ੧੬੬੫ ਈ.) ਨੂੰ। ਆਪ ੧੦ ਸਾਲ, ੭ ਮਹੀਨੇ, ੧੮ ਦਿਨ ਗੁਰਿਆਈ ਕਰ ਕੇ ਸ਼ਹੀਦ ਹੋਏ।

—ਕਰਮ ਸਿੰਘ ਹਿਸਟੋਰੀਅਨ

ਬੀਤਿਆ ਸਮਾਂ ਨਹੀਂ ਲੱਭਣਾ
ਅੱਗੋਂ ਹੱਸ ਕੇ ਸਤਿਗੁਰੂ ਬੋਲੇ—
"ਲੋੜ ਨਹੀਂ ਹੋਰ ਕਹਿਣ ਦੀ
ਅਸਾਂ ਰੱਖਣਾ ਧਰਮ ਸਿਰ ਦੇ ਕੇ
ਤੇਗ਼ ਅਜ਼ਮਾ ਲੈ ਆਪਣੀ
ਤੇਰਾ ਪਾਪ ਦਾ ਭਰ ਗਿਆ ਬੇੜਾ
ਅੱਜ ਕੱਲ੍ਹ ਡੁੱਬ ਜਾਏਗਾ"
ਏਨੀ ਸੁਣ ਕੇ ਲੱਗੀ ਅੱਗ ਸ਼ਾਹ ਨੂੰ
ਹੁਕਮ ਜਲਾਦ ਨੂੰ ਕਰੇ
"ਤੇਗ਼ ਮਾਰ ਕੇ ਉਡਾ ਦੇ ਸਿਰ ਏਸ ਦਾ
ਨਿੱਤ ਦਾ ਕਲੇਸ਼ ਮੁੱਕ ਜੈ"
ਤੇਗ਼ ਖਿੱਚ ਕੇ ਜਲਾਦ ਸੁਣਾਇਆ
"ਯਾਦ ਕਰ ਲੈ ਜੀ, ਰੱਬ ਨੂੰ"
ਪਾਠ 'ਜਪੁ' ਜੀ ਦਾ ਕਰ ਗੁਰ ਮੇਰੇ
ਸਤਿਨਾਮ ਬੋਲੇ ਗੱਜ ਕੇ
ਤੇਗ਼ ਜ਼ੋਰ ਦੀ ਕਸਾਈ ਮਾਰੀ
ਧੜੋਂ ਸੀਸ ਵੱਖ ਹੋ ਗਿਆ
ਕਾਰਾ ਵੇਖ ਇਹ ਛਿਪ ਗਿਆ ਸੂਰਜ
ਅੰਬਰ ਨੇ ਰੰਗ ਵੱਟਿਆ
ਝੱਟ ਹੋ ਗਿਆ ਹਨ੍ਹੇਰਾ ਸਾਰੇ
ਕਹਿਰ ਦੀ ਹਨ੍ਹੇਰੀ ਚੱਲ ਪਈ
ਹੰਝੂ ਬੱਦਲਾਂ ਨੇ ਛਮ ਛਮ ਕੇਰੇ
ਪਿਰਥਵੀ ਨੇ ਧਾਹੀਂ ਮਾਰੀਆਂ
ਪੈਣ ਨਰਕੀਂ ਜਿਨ੍ਹਾਂ ਨੇ ਪਾਪ ਕੀਤਾ
ਧਰਮੀ ਅਨੰਤ ਮੌਜ ਨੂੰ
ਮਾਣਜਾ ! ਮਾਣਦਾ !

ਜਿੱਤ ਕੁਰਬਾਨੀ ਦੀ ਜੱਗ ਸਾਣਦਾ

ਸਮਾਣੇ ਦੇ ਰਹਿਣ ਵਾਲੇ ਜਲਾਦ ਜਲਾਲੁੱਦੀਨ ਨੇ ਕਹਿਰ ਦੀ ਤਲ-ਵਾਰ ਮਾਰੀ ਤੇ ਖ਼ੂਨੀ ਸਾਕਾ ਕਰ ਦਿਤਾ। ਜਿਸ ਬਾਬਤ ਮੇਰੇ ਕਲਗੀਧਰ ਦਾਤਾ ਜੀ ਬਚਿੱਤ੍ਰ ਨਾਟਕ ਵਿਚ ਇਉਂ ਫ਼ੁਰਮਾਉਂਦੇ ਹਨ :—

"ਠੀਕਰਿ ਫੋਰ ਦਿਲੀਸ ਸਿਰ ਪ੍ਰਭੁ ਪੁਰ ਕੀਓ ਪਯਾਨ।
ਤੇਗ਼ ਬਹਾਦਰ ਸੀ ਕ੍ਰਿਆ ਕਰੀ ਨਾ ਕਿਨਹੂ ਆਨ।
ਤੇਗ਼ ਬਹਾਦਰ ਕੇ ਚਲਤ ਭਯੋ ਜਗਤ ਮੈ ਸੋਕ।
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ।"

ਸ਼ਾਮ ਤਕ ਮਹਾਰਾਜ ਦਾ ਸਰੀਰ ਉਥੇ ਹੀ ਪਿਆ ਰਿਹਾ। ਚੁਫੇਰੇ ਪੋਲੀਸ ਦਾ ਸਖ਼ਤ ਪਹਿਰਾ ਸੀ। ਜ਼ਰਾ-ਕੁ ਹਨੇਰੇ ਭਾਈ ਜੈਤਾ (ਜਿਊਣ ਸਿੰਘ) ਜੀ—ਸਿਪਾਹੀਆਂ ਦੀ ਅੱਖ ਬਚਾ ਕੇ—ਸੀਸ ਚੁੱਕ ਤੁਰੇ ਤੇ ਦੂੱਜੇ ਦਿਨ ਅਨੰਦਪੁਰ ਜਾ ਪਹੁੰਚੇ। ਕਲਗ਼ੀਧਰ ਜੀ ਨੇ ਛਾਤੀ ਨਾਲ ਲਾ ਲਿਆ, ਤੇ 'ਰੰਗਰੇਟੇ ਗੁਰੂ ਕੇ ਬੇਟੇ' ਦਾ ਵਰ ਦਿਤਾ। ਏਥੇ ਬੜੀ ਸ਼ਾਨ ਨਾਲ ਸੀਸ ਦਾ ਸਸਕਾਰ ਕੀਤਾ ਗਿਆ।

ਹਨੇਰੇ ਹੋਏ ਲੱਖੀ ਲੁਬਾਣਾ (ਗੁਰੂ ਕਾ ਸਿੱਖ) ਗੱਡਿਆਂ ਦਾ ਲਾਰਾ ਲੈ ਕੇ ਚਾਂਦਨੀ ਚੋਂਕ ਵਿਚ ਦੀ ਲੰਘਿਆ, ਤੇ ਮਹਾਰਾਜ ਦਾ ਧੜ ਗੱਡੇ 'ਤੇ ਰੱਖ ਕੇ ਲੈ ਗਿਆ। ਆਪਣੇ ਘਰ (ਰਾਇਸੀਨੇ, ਨਵੀਂ ਦਿੱਲੀ) ਵਿਚ ਰੱਖ ਕੇ ਘਰ ਨੂੰ ਅੱਗ ਲਾ ਕੇ ਸਸਕਾਰ ਕੀਤਾ। ਏਥੇ ਗੁਰਦੁਆਰਾ 'ਰਕਾਬ ਗੰਜ' ਹੈ। ਜਿੱਥੇ ਕਲਗ਼ੀਧਰ ਜੀ ਨੇ ੧੭੬੪ ਬਿ. ਵਿਚ 'ਮੰਜੀ ਸਾਹਿਬ' ਕਾਇਮ ਕੀਤਾ ਸੀ, ਤੇ ੧੮੪੦ ਬਿ. ਵਿਚ ਸ. ਬਘੇਲ ਸਿੰਘ ਨੇ ਗੁਰਦੁਆਰਾ ਬਣਾ-ਇਆ ਸੀ।

ਚਾਂਦਨੀ ਚੋਂਕ ਵਿਚ, ਜਿਥੇ ਮਹਾਰਾਜ ਸ਼ਹੀਦ ਹੋਏ ਸਨ, ਗੁਰਦੁਆਰਾ 'ਸੀਸ ਗੰਜ' ਹੈ, ਜੋ ਸ. ਬਘੇਲ ਸਿੰਘ ਨੇ ੧੮੪੦ ਬਿ. ਵਿਚ ਬਣਵਾਇਆ ਸੀ। ਪਿੱਛੋਂ ਮੁਸਲਮਾਨਾਂ ਵੱਲੋਂ ਕੁਛ ਰੌਲਾ ਪਾਉਣ ਉਤੇ, ੧੯੧੪ ਬਿ. ਵਿਚ ਵਾਲੀਏ ਜੀਂਦ ਮਹਾਰਾਜਾ ਸਰੂਪ ਸਿੰਘ ਨੇ ਸਰਕਾਰ ਤੋਂ ਜ਼ਮੀਨ ਮੁੱਲ ਲੈ ਕੇ ਗੁਰਦੁਆਰਾ ਬਣਾਇਆ।

ਅਬਦੁੱਲਾ ਦਾਰੋਗਾ ਵੀ ਇਸ ਕਹਿਰ ਨੂੰ ਝੱਲ ਨਾ ਸਕਿਆ ਤੇ ਬੰਦੀ-ਖ਼ਾਨੇ ਵਿਚ ਮਹਾਰਾਜ ਦੀਆਂ ਪਈਆਂ ਨਸ਼ਾਨੀਆਂ (ਸ਼ਸਤਰ ਬਸਤਰ ਆਦਿ) ਲੈ ਕੇ ਅਨੰਦਪੁਰ ਦਸਮੇਸ਼ ਜੀ ਦੀ ਹਜ਼ੂਰੀ ਵਿਚ ਜਾ ਪੁੱਜਾ।

# ਵਿਚਾਰ

ਇਸ ਪ੍ਰਸੰਗ ਵਿਚ ਇਕ ਸਾਖੀ ਆਉਂਦੀ ਹੈ, ਜੋ ਬਿਲਕੁਲ ਬੇ-ਅਰਥ ਤੇ ਝੂਠੀ ਹੈ। ਕਹਾਣੀ ਇਉਂ ਘੜੀ ਹੈ,ਕਿ ਜਦੋਂ ਗੁਰੂ ਜੀ ਕੋਤਵਾਲੀ ਵਿਚ ਕੈਦ ਸਨ, ਇਕ ਦਿਨ ਛੱਤ 'ਤੇ ਖਲੇ ਕੇਸ ਹਰੇ ਕਰ ਰਹੇ ਸਨ, ਤਾਂ ਕਾਜ਼ੀ ਨੇ ਇਹ ਗੱਲ ਬਾਦਸ਼ਾਹ ਨੂੰ ਜਾ ਦੱਸੀ। ਔਰੰਗਜ਼ੇਬ ਨੇ ਬੁਲਾ ਕੇ ਗੁਰੂ ਜੀ 'ਤੇ ਇਲਜ਼ਾਮ ਲਾਇਆ, ਕਿ ਆਪ ਮੇਰੇ ਹਰਮਾਂ ਵੱਲ ਤੱਕ ਰਹੇ ਸੀ। ਗੁਰੂ ਮਹਾਰਾਜ ਨੇ ਉੱਤਰ ਦਿੱਤਾ, ਕਿ ਅਸੀਂ ਤੇਰੇ ਹਰਮਾਂ ਵੱਲ ਨਹੀਂ, ਆਪਣੇ ਟੋਪੀ ਵਾਲੇ ਸਿੱਖਾਂ ਵੱਲੇ ਤੱਕ ਰਹੇ ਸਾਂ, ਜਿੰਨ੍ਹਾਂ ਪੱਛਮ ਵਿਚੋਂ ਆ ਕੇ ਤੇਰਾ ਰਾਜ ਸਾਂਭਣਾ ਹੈ।

ਆਓ ਹੁਣ ਏਸ 'ਤੇ ਵਿਚਾਰ ਕਰੀਏ। ਮਹਾਰਾਜ ਕੋਤਵਾਲੀ ਦੀ ਕੋਠੜੀ ਦੇ ਅੰਦਰ, ਇਕ ਸਖ਼ਤ ਲੋਹੇ ਦੇ ਪਿੰਜਰੇ ਵਿਚ ਕੈਦ ਸਨ। ਉਪਰ ਪਹਿਰਾ ਬੜਾ ਕਰੜਾ ਸੀ। ਤਾਂ ਕੋਠੇ ਦੀ ਛੱਤ ਉੱਤੇ ਖਲੋ ਕੇ ਕੇਸ ਹਰੇ ਕਰਨ ਦਾ ਕੀ ਮਤਲਿਬ ? ਦੂੱਜੇ, ਕੋਤਵਾਲੀ ਕਿੱਥੇ, ਤੇ ਕਿਲ੍ਹੇ ਵਿਚ ਸ਼ਾਹੀ ਮਹਿਲ ਕਿੱਥੇ ? ਸੋ ਪਹਿਲਾਂ ਤਾਂ ਉਸ ਜ਼ਮਾਨੇ ਦੇ (ਏਹੋ ਜੇਹੇ ਕੈਦੀ ਦਾ) ਕੇਸ ਹਰੇ ਕਰਨ ਦਾ ਸਵਾਲ ਹੀ ਨਹੀਂ ਉਠਦਾ। ਫਿਰ ਐਡੀ ਦੂਰ ਹਰਮਾਂ ਵੱਲ ਤਕਣਾ, ਉਸ ਨਾਲੋਂ ਵੀ ਵੱਡਾ ਝੂਠ ਹੈ। ਦੂਜੀ ਗੱਲ, ਔਰੰਗਜ਼ੇਬ ਮਹਾਰਾਜ ਨੂੰ ਸਾਰੀ ਦੁਨੀਆਂ ਵਿਚੋਂ ਜੀਵਨ ਦੇ ਉੱਚੇ ਸਮਝਦਾ ਸੀ। ਨਹੀਂ ਤਾਂ ਸਾਰੇ ਇਸਲਾਮ ਦੇ ਪੀਰ ਦੀ ਪਦਵੀ ਦੇਣ ਵਾਸਤੇ ਕਉਂ ਤਿਆਰ ਹੁੰਦਾ ? ਇਸ ਹਾਲਤ ਵਿਚ ਉਹਨੇ ਕਿਵੇਂ ਮੰਨ ਲਿਆ, ਕਿ ਗੁਰਦੇਵ ਉਹਦੇ ਹਰਮਾਂ ਵੱਲੇ ਤਕਦੇ ਸਨ। ਬੱਸ, ਇਹ ਕੋਰਾ ਝੂਠ ਹੈ।

ਬਾਕੀ ਗੱਲ ਰਹੀ ਟੋਪੀ ਵਾਲੇ ਸਿੱਖਾਂ ਦੀ। ਗੁਰਮਤ ਵਿਚ ਟੋਪੀ ਤੇ ਸਿੱਖੀ—ਦੋਵੇਂ ਚੀਜ਼ਾਂ—ਕੱਠੀਆਂ ਨਹੀਂ ਰਹਿ ਸਕਦੀਆਂ। ਜੇ ਟੋਪੀ ਹੈ, ਤਾਂ

ਸਿੱਖੀ ਨਹੀਂ, ਜੇ ਸਿੱਖੀ ਹੈ, ਤਾਂ ਟੋਪੀ ਨਹੀਂ।

ਤਾਂ ਇਹ ਸਾਖੀ ਘੜੀ ਕਿਉਂ ਗਈ ? ਟੋਪੀ ਵਾਲੇ ਸਿੱਖਾਂ ਤੋਂ ਮੁਰਾਦ ਹੈ ਅੰਗਰੇਜ਼। ਅੰਗਰੇਜ਼ਾਂ ਨੇ ਹਿੰਦੁਸਤਾਨ ਦਾ ਰਾਜ ਸਾਂਭ ਲਿਆ। ਤੇ ਹਿੰਦੁਸਤਾਨੀ (ਖ਼ਾਸ ਕਰ ਸਿੱਖ) ਇਹ ਨਾ ਸਮਝਣ, ਕਿ ਉਹਨਾਂ ਸਾਡੇ ਨਾਲ ਧੱਕਾ ਕੀਤਾ ਹੈ, ਸਗੋਂ ਸਮਝਣ, ਕਿ ਉਹ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਵਰ (ਸਰਾਪ ?) ਹੈ, ਜੋ ਉਹ ਸਾਡੇ 'ਤੇ ਰਾਜ ਕਰ ਰਹੇ ਹਨ।

ਸਾਖੀ ਘੜਨ ਵਾਲੇ ਨੇ ਇਹ ਵੀ ਨਾ ਸੋਚਿਆ, ਕਿ ਅੰਗਰੇਜ਼ ਇਸ ਘਟਨਾ ਤੋਂ ਪਹਿਲਾਂ ਦੇ ਹਿੰਦੁਸਤਾਨ ਵਿਚ ਆਏ ਹੋਏ ਸਨ। ਸੋ ਇਹ ਕਹਾਣੀ ਝੂਠੀ ਹੈ।*

ਪ੍ਰਸੰਗ ਲਿਖਿਆ ੧੨—੧੨—੩੬ ਈ.

---

* ਵਧੇਰੇ ਜਾਣਕਾਰੀ ਵਾਸਤੇ ਏਸੇ ਲੇਖਕ ਦੀ ਪੁਸਤਕ "ਲਾਸਾਨੀ ਸ਼ਹੀਦ ਗੁਰੂ ਤੇਗ਼ ਬਹਾਦਰ ਜੀ" ਪੜ੍ਹੋ।

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ

# ਅਹਿਮਦ ਸ਼ਾਹ ਅਬਦਾਲੀ ਦਾ ਨੌਂਵਾਂ ਹਮਲਾ

# ਤੇ

# ਸਿੱਖਾਂ ਨੇ ਢੱਕਾਂ ਛੁਡਾਉਣੀਆਂ

ਅਬਦਾਲੀ ਦੇ ਹਮਲਿਆਂ ਦੇ ਹਾਲ ਬਿਨਾਂ ਸਿੱਖਾਂ ਦਾ ਇਤਿਹਾਸ ਪੂਰਾ ਨਹੀਂ ਹੁੰਦਾ। ਸਭ ਤੋਂ ਪਹਿਲਾਂ ਉਹ ੧੭੩੯ ਈ. ਵਿਚ ਨਾਦਰ ਦਾ ਜਰਨੈਲ ਬਣ ਕੇ ਹਿੰਦ ਅੰਦਰ ਆਇਆ। ਨਾਦਰ ਦੇ ਇਸ ਹਮਲੇ ਨੇ ਦਿੱਲੀ ਦੀ ਮੁਗਲ ਬਾਦਸ਼ਾਹੀ ਨੂੰ ਅਸਲੋਂ ਕਮਜ਼ੋਰ ਕਰ ਦਿਤਾ।

੯ ਜੂਨ, ੧੭੪੭ ਈ. ਨੂੰ ਨਾਦਰ ਆਪਣੇ ਨੌਕਰਾਂ ਹੱਥੋਂ ਕਤਲ ਹੋ ਗਿਆ। ਉਸ ਦੇ ਜਰਨੈਲ ਅਹਿਮਦ ਸ਼ਾਹ (ਅਬਦਾਲੀ) ਨੇ ਤਖ਼ਤ ਉੱਤੇ ਕਬਜ਼ਾ ਕਰ ਲਿਆ। ਇਸ ਤਰ੍ਹਾਂ ਉਹ ਤਲਵਾਰ ਦੇ ਜ਼ੋਰ ਅਫ਼ਗਾਨਸਤਾਨ ਦਾ ਬਾਦਸ਼ਾਹ ਬਣਿਆਂ। ਫਿਰ ਉਸ ਨੇ ਦਸੰਬਰ, ੧੭੪੭ ਈ. ਤੋਂ ਲੈ ਕੇ ੧੭੬੯ ਈ. ਤਕ ਹਿੰਦ ਉਤੇ ੧੧ ਹਮਲੇ ਕੀਤੇ।

ਪਹਿਲਾ ਹਮਲਾ ਅਹਿਮਦ ਸ਼ਾਹ ਅਬਦਾਲੀ ਨੇ ਦਸੰਬਰ, ੧੭੪੭ ਈ. ਵਿਚ ਕੀਤਾ। ਲਾਹੌਰ ਉੱਤੇ ਕਬਜ਼ਾ ਕਰ ਕੇ ਉਹ ਸਰਹਿੰਦ ਤਕ ਪਹੁੰਚ ਗਿਆ। ੧੧ ਮਾਰਚ, ੧੭੪੮ ਈ: ਨੂੰ ਮਾਣੂਪੁਰ (ਸਰਹਿੰਦ ਕੋਲ) ਦੀ ਲੜਾਈ ਵਿਚ ਅਬਦਾਲੀ, ਮੀਰ ਮੰਨੂੰ ਤੋਂ ਪੂਰੀ ਤਰ੍ਹਾਂ ਹਾਰ ਕੇ ਮੁੜਿਆ। ਏਸ ਜਿੱਤ ਬਦਲੇ ਮੀਰ ਮੰਨੂੰ ਨੂੰ ਲਾਹੌਰ ਦਾ ਸੂਬੇਦਾਰ ਬਣਾ ਦਿਤਾ ਗਿਆ

ਦੂਜੀ ਵਾਰ ਦਸੰਬਰ, ੧੭੪੮ ਈ. ਅਬਦਾਲੀ ਝਨਾਂ ਤੋਂ ਹੀ ਨਜ਼ਰਾਨਾ ਲੈ ਕੇ ਮੁੜ ਗਿਆ। ਦਸੰਬਰ, ੧੭੫੧ ਈ: ਵਿਚ ਉਹ ਤਿੱਜੀਵਾਰ ਫੇਰ ਚੜ੍ਹ ਆਇਆ। ੬ ਮਾਰਚ, ੧੭੫੨ ਈ: ਨੂੰ ਲਾਹੌਰ ਬੜੀ ਭਾਰੀ ਲੜਾਈ ਹੋਈ, ਜਿਸ ਵਿਚ ਮੀਰ ਮੰਨੂੰ ਹਾਰ ਗਿਆ। ਇਸ ਤਰ੍ਹਾਂ ਸੂਬਾ ਲਾਹੌਰ ਤੇ

ਮੁਲਤਾਨ ਅਬਦਾਲੀ ਦੇ ਕਬਜ਼ੇ ਵਿਚ ਚਲੇ ਗਏ।

ਅਬਦਾਲੀ ਨੇ ਚੌਥਾ ਹਮਲਾ ਦਸੰਬਰ, ੧੭੫੬ ਈ: ਨੂੰ ਸ਼ੁਰੂ ਕੀਤਾ। ਇਸ ਵਾਰ ਉਹਨੇ ਦਿੱਲੀ,ਆਗਰਾ ਤੇ ਮਥਰਾ ਆਦਿ ਦਿਲ ਖੋਲ੍ਹ ਕੇ ਲੁੱਟੇ। ਮੁੜਦਾ ਹੋਇਆ ਉਹ ਮੁਗਲਾਂ ਦੇ ਸ਼ਾਹੀ ਘਰਾਣੇ ਦੀਆਂ ਸਤਾਰਾਂ ਸ਼ਾਹ-ਜ਼ਾਦੀਆਂ ਤੇ ਚਾਰ ਸੌ ਲੜਕੀਆਂ ਮੁਸਲਮਾਨ ਨਵਾਬਾਂ ਦੀਆਂ ਬੰਨ੍ਹ ਕੇ ਲੈ ਗਿਆ। ਬਾਦਸ਼ਾਹ ਆਲਮਗੀਰ ਦੂਜੇ ਦੀ ਲੜਕੀ ਜ਼ੁਹਰਾ ਬੇਗਮ ਦਾ ਨਕਾਹ ਅਬਦਾਲੀ ਦੇ ਸ਼ਾਹਜ਼ਾਦੇ ਤੈਮੂਰ ਨਾਲ ਕੀਤਾ ਗਿਆ ਤੇ ਬਾਦਸ਼ਾਹ ਮੁਹੰਮਦ ਸ਼ਾਹ ਦੀ ਸੋਲਾਂ ਸਾਲਾਂ ਦੀ ਲੜਕੀ ਹਜ਼ਰਤ ਬੇਗਮ ਅਬਦਾਲੀ ਨੇ ਆਪਣੇ ਘਰ ਪਾ ਲਈ। ਸੂਬਾ ਸਰਹਿੰਦ ਉਹਨੇ ਆਪਣੇ ਰਾਜ ਵਿਚ ਮਿਲਾ ਲਿਆ।

ਹਿੰਦ ਦੇ ਇਤਿਹਾਸ ਵਿਚ ਅਬਦਾਲੀ ਦਾ ਸਭ ਤੋਂ ਪਰਸਿਧ ਹਮਲਾ ਪੰਜਵਾਂ ਹੈ। ਉਹ ਅਕਤੂਬਰ, ੧੭੫੯ ਈ: ਤੋਂ ਅਪ੍ਰੈਲ, ੧੭੬੧ ਈ: ਤਕ ਹਿੰਦ ਵਿਚ ਰਿਹਾ। ੧੪ ਜਨਵਰੀ, ੧੭੬੧ ਈ: ਪਾਨੀਪਤ ਦੀ ਤਿੱਜੀ ਲੜਾਈ ਹੋਈ, ਜਿਸ ਵਿਚ ਮਰਹੱਟੇ ਸਦਾ ਵਾਸਤੇ ਹਾਰ ਗਏ।

ਜਨਵਰੀ, ੧੭੬੨ ਈ: ਵਿਚ ਅਬਦਾਲੀ ਨੇ ਛੇਵਾਂ ਹਮਲਾ ਕੀਤਾ। ਏਸੇ ਹਮਲੇ ਵਿਚ ੫ ਫ਼ਰਵਰੀ ਵਾਲੇ ਦਿਨ ਸਿੱਖਾਂ ਨਾਲ ਵੱਡਾ ਘਲੂਘਾਰਾ ਹੋਇਆ। ਏਥੋਂ ਮੁੜਦਿਆਂ ਅਬਦਾਲੀ ਨੇ 'ਹਰਿਮੰਦਰ ਸਾਹਿਬ' ਢਾਹ ਦਿਤਾ। ਇਹਨਾਂ ਸਾਰੀਆਂ ਵਧੀਕੀਆਂ ਦਾ ਬਦਲਾ ਲੈਣ ਵਾਸਤੇ ਅਕਤੂਬਰ ਵਿਚ ਸਿੰਘਾਂ ਨੇ ਅਬਦਾਲੀ 'ਤੇ ਹਮਲਾ ਕੀਤਾ: ੧੭ ਅਕਤੂਬਰ, ੧੭੬੨ ਈ: ਨੂੰ ਪਿਪਲੀ ਸਾਹਿਬ (ਅੰਮ੍ਰਿਤਸਰ) ਬੜੀ ਭਾਰੀ ਲੜਾਈ ਹੋਈ, ਜਿਸ ਵਿਚ ਅਬਦਾਲੀ ਬੁਰੀ ਤਰ੍ਹਾਂ ਹਾਰ ਕੇ ਲਾਹੌਰ ਜਾ ਵੜਿਆ। ਇਸ ਤੋਂ ਪਿੱਛੋਂ ਸਿਖਾਂ ਦੇ ਹੌਸਲੇ ਢੇਰ ਵਧ ਗਏ।

ਸੱਤਵਾਂ ਹਮਲਾ ਅਬਦਾਲੀ ਨੇ ਮਾਰਚ, ੧੭੬੪ ਈ: ਵਿਚ ਕੀਤਾ। ਇਸ ਵਾਰੀ ਉਹ ਬਟਾਲਾ, ਜੰਡਿਆਲਾ ਤੇ ਲਾਹੌਰ ਤਿੰਨਾਂ ਥਾਂਵਾਂ 'ਤੇ ਸਿੱਖਾਂ ਤੋਂ ਮਾਰ ਖਾ ਕੇ ਗਿਆ। ਏਸੇ ਸਾਲ (੧੭੬੪ ਈ:) ਦੇ ਮਹੀਨਾ ਦਸੰਬਰ ਵਿਚ ਉਹਨੇ ਅੱਠਵਾਂ ਹਮਲਾ ਕੀਤਾ। ਉਹ ਵਧਦਾ ਵਧਦਾ ਕੁੰਜ ਪੁਰੇ ਜਾ

ਪੁੱਜਾ। ਰਾਜਾ ਆਲਾ ਸਿੰਘ ਪਟਿਆਲੇ ਦੇ ਹਵਾਲੇ ਸਰਹਿੰਦ ਕਰ ਕੇ ਅਬਦਾਲੀ ਪਿਛਾਂਹ ਮੁੜਿਆ, ਤਾਂ ਸਿੱਖਾਂ ਨੇ ਵੀ ਆ ਦਰਸ਼ਨ ਦਿਤੇ। ਇਸ ਵਾਰੀ ਸਿੰਘਾਂ ਨੇ ਅਬਦਾਲੀ ਦੀ ਫ਼ੌਜ ਦਾ ਬੁਰਾ ਹਾਲ ਕੀਤਾ।

ਦਸੰਬਰ, ੧੭੬੬ ਈ: ਵਿਚ ਅਬਦਾਲੀ ਨੇ ਨੌਂਵਾਂ ਹਮਲਾ ਕੀਤਾ। ਏਸ ਦਾ ਵੇਰਵਾ ਅਸਾਂ ਏਸ ਪ੍ਰਸੰਗ ਵਿਚ ਕਰਨਾ ਹੈ। ਮਗਰਲੇ ਦੋਵੇਂ ਹਮਲੇ ਨਾਮ ਮਾਤਰ ਹੀ ਸਨ। ਦਸਵੀਂ ਵਾਰ (ਦਸੰਬਰ, ੧੭੬੮ ਈ: ਉਹ ਝਨਾਂ ਤੋਂ, ਤੇ ਯਾਰ੍ਹਵੀਂ ਵਾਰ (ਦਸੰਬਰ, ੧੭੬੯ ਈ:) ਦਰਿਆ ਜਿਹਲਮ ਤੋਂ ਹੀ ਵਾਪਸ ਮੁੜ ਗਿਆ। ੧੪ ਅਪ੍ਰੈਲ, ੧੭੭੨ ਈ. ਨੂੰ ਅਬਦਾਲੀ ਦੀ ਮੌਤ ਹੋ ਗਈ।

ਦਸੰਬਰ,੧੭੬੬ ਈ: ਨੂੰ ਅਬਦਾਲੀ ਨੌਂਵੀਂ ਵਾਰ ਅਟਕ ਟੱਪਿਆ। ਉਸ ਦੀ ਸਿੱਖਾਂ ਨਾਲ ਪਹਿਲੀ ਮੁਠ-ਭੇੜ ਰੁਹਤਾਸ ਕੋਲ ਹੋਈ। ਦੂਜੀ ਲੜਾਈ ਸਿੱਖਾਂ ਨੇ ਉਸ ਨਾਲ ਜੇਹਲਮ ਕੰਢੇ ਕੀਤੀ। ਅਬਦਾਲੀ ਲਾਹੌਰ ਦੇ ਨੇੜੇ ਪੁਜਾ, ਤਾਂ ਲਹਿਣਾ ਸਿੰਘ, ਗੁੱਜਰ ਸਿੰਘ, ਸੋਭਾ ਸਿੰਘ ਲਾਹੌਰ ਖ਼ਾਲੀ ਕਰ ਗਏ। ੨੨ ਦਸੰਬਰ ਨੂੰ ਅਬਦਾਲੀ ਨੇ ਲਾਹੌਰ ਮੱਲ ਲਿਆ। ਲਾਹੌਰ ਦੇ ਹਿੰਦੂ-ਮੁਸਲਮਾਨਾਂ ਦੇ ਕਹਿਣ ਉੱਤੇ ਅਬਦਾਲੀ ਨੇ ਸ: ਲਹਿਣਾ ਸਿੰਘ ਨੂੰ ਚਿੱਠੀ ਘੱਲੀ ਲਾਹੌਰ ਦੀ ਸੂਬੇਦਾਰੀ ਦੇਣ ਵਾਸਤੇ। ਪਰ ਸ: ਲਹਿਣਾ ਸਿੰਘ ਨੇ ਗ਼ੈਰ ਦੀ ਬਖ਼ਸ਼ੀ ਹੋਈ ਹਕੂਮਤ ਸੰਭਾਲਣ ਤੋਂ ਇਨਕਾਰ ਕਰ ਦਿਤਾ।

ਲਾਹੌਰ ਵਿਚ ਆਪਣਾ ਸੂਬੇਦਾਰ ਥਾਪ ਕੇ ਅਬਦਾਲੀ ਸਿੱਖਾਂ ਨਾਲ ਲੜਦਾ ਅੱਗੇ ਵਧਿਆ। ਉਹ ਇਸਮਾਈਲਾਬਾਦ (ਅੰਬਾਲਾ ਤੋਂ ੨੦ ਮੀਲ ਦੱਖਣ ਵੱਲ) ਪੁੱਜਾ, ਤਾਂ ਦਿੱਲੀ ਦੇ ਵਜ਼ੀਰ ਨਜੀਬੁੱਦੌਲਾ ਨੇ (੯ ਮਾਰਚ ਨੂੰ) ਹਾਜ਼ਰ ਹੋ ਕੇ ਦੋ ਲੱਖ ਨਜ਼ਰਾਨਾ ਦਿਤਾ। ਇਸ ਇਲਾਕੇ ਵਿਚੋਂ ੩੦ ਹਜ਼ਾਰ ਢੱਕਾਂ ਬੰਨ੍ਹ ਕੇ ੨੦ ਮਾਰਚ ਨੂੰ ਅਬਦਾਲੀ ਸਰਹਿੰਦ ਆ ਬੈਠਾ। ਉਸ ਨੇ ਅਮਰ ਸਿੰਘ ਪਟਿਆਲਾ ਤੋਂ ੩ ਲੱਖ ਖ਼ਰਾਜ ਲੈ ਕੇ ਸਰਹਿੰਦ ਦੀ ਸੂਬੇਦਾਰੀ ਤੇ 'ਮਹਾਰਾਜਾ-ਇ-ਰਾਜਗਾਨ' ਦਾ ਖ਼ਿਤਾਬ ਦਿਤਾ। ਅਮਰ ਸਿੰਘ ਨੇ ਦੋ ਲੱਖ ਨਜ਼ਰਾਨਾ ਹੋਰ ਦੇ ਕੇ ਸਭ ਢੱਕਾਂ ਛੁਡਾ ਲਈਆਂ, ਤੇ

ਪੱਲਿਓਂ ਖ਼ਰਚ ਦੇ ਕੇ ਸਾਰੀਆਂ ਘਰੋ ਘਰੀ ਪੁਚਾਈਆਂ। ਇਸ ਨੇਕੀ ਬਦਲੇ ਲੋਕ ਉਸ ਨੂੰ 'ਬੰਦੀ-ਛੋੜ' ਕਹਿਣ ਲੱਗ ਪਏ।

## ਬੈਂਤ

ਨੌਂਵੀਂ ਵਾਰ ਜਾਂ ਫੇਰ ਪੰਜਾਬ ਅੰਦਰ
ਲੈ ਕੇ ਫ਼ੌਜ ਆਇਆ ਅਹਿਮਦ ਸ਼ਾਹ ਭਾਈ
ਲੁੱਟ ਪੁੱਟ ਕੇ ਦੇਸ ਵੈਰਾਨ ਕੀਤਾ
ਨਜ਼ਰਾਂ ਲਈਆਂ ਨਜੀਬ ਤੋਂ ਜਾ ਭਾਈ
ਮੁੜਦਾ ਪਿਛਾਂਹ ਨੂੰ ਜਦੋਂ ਸਰਹਿੰਦ ਪਹੁੰਚਾ
ਅਮਰ ਸਿੰਘ ਰਾਜਾ ਮਿਲਿਆ ਆ ਭਾਈ।
ਢੱਕਾਂ ਕੈਦ ਕਰ ਜੋ ਪਿੱਛੋਂ ਆਂਦੀਆਂ ਸੀ
ਰਕਮ ਤਾਰ ਕੇ ਲਈਆਂ ਛੁਡਾ ਭਾਈ
ਏਥੋਂ ਲੈ ਨਜ਼ਰਾਂ ਜਦੋਂ ਅਗਾਂਹ ਤੁਰਿਆ
ਪਿੱਛਾ ਖ਼ਾਲਸੇ ਲਿਆ ਦਬਾ ਭਾਈ
ਛਾਪਾ ਮਾਰ ਕੇ ਰਾਤ ਨੂੰ ਲੁੱਟ ਲੈਂਦੇ
ਦਿਨੇ ਜੰਗਲੀਂ ਜਾਵੰਦੇ ਧਾ ਭਾਈ
ਏਸੇ ਤਰ੍ਹਾਂ ਲੜਦੇ ਮਰਦੇ ਮਾਰਦੇ ਉਹ
ਪਹੁੰਚੇ ਕੋਲ ਲਾਹੌਰ ਦੇ ਆ ਭਾਈ
ਡਾਢਾ ਆਣ ਸਿੰਘਾਂ ਏਥੇ ਜ਼ੋਰ ਪਾਇਆ
ਸ਼ਾਹ ਕਿਲ੍ਹੇ ਅੰਦਰ ਲੁਕਿਆ ਜਾ ਭਾਸੀ

ਏਥੋਂ ਚੱਲ ਕੇ ਅਬਦਾਲੀ ਡੇਢ ਮਹੀਨਾ ਮਾਛੀਵਾੜੇ ਰਹਿ ਕੇ ਲਾਹੌਰ ਆ ਗਿਆ। ਲਾਹੌਰ ਦੇ ਨੇੜੇ ਸਿੰਘਾਂ ਅਬਦਾਲੀ ਉਤੇ ਬੜਾ ਕਹਿਰੀ ਹੱਲਾ ਕੀਤਾ। ਟਾਕਰੇ ਦੀ ਹਿੰਮਤ ਨਾ ਵੇਖ ਕੇ ਅਬਦਾਲੀ ਕਿਲ੍ਹੇ ਵਿਚ ਜਾ ਲੁਕਿਆ। ਏਥੋਂ ਨਿਕਲ ਕੇ ਉਹ ਸਿਆਲਕੋਟ ਜਾ ਬੈਠਾ। ਕੁਛ ਸਮੇਂ ਵਾਸਤੇ ਸਿੰਘ ਅਬਦਾਲੀ ਦਾ ਪਿੱਛਾ ਛੱਡ ਕੇ ਇਲਾਕੇ ਮੱਲਣ ਵਿਚ ਰੁਝ ਗਏ। ਅਬਦਾਲੀ ਨੇ ਸਮਝਿਆ, ਕਿ ਸ਼ਾਇਦ ਸਿੰਘਾਂ ਨੇ ਮੇਰਾ ਚੇਤਾ

ਵਿਸਾਰ ਦਿਤਾ ਹੈ। ਉਹ ਬੇਫ਼ਿਕਰ ਹੋ ਕੇ ਇਲਾਕੇ ਵਿਚ ਲੁੱਟ-ਮਾਰ ਕਰਨ ਲੱਗ ਪਿਆ।

## ਕਬਿੱਤ

ਖ਼ਾਲਸੇ ਤੋਂ ਹੋਇਕੇ ਬੇਫ਼ਿਕਰ ਦੁਰਾਨੀ ਸ਼ਾਹ
ਬਹਿ ਗਿਆ ਸਿਆਲਕੋਟ ਵਿਚ ਡੇਰਾ ਲਾਇਕੇ
ਹੁਕਮ ਸੁਣਾਵੇ ਅਹਿਲਕਾਰਾਂ ਫ਼ੌਜਦਾਰਾਂ ਤਾਈਂ
ਹਿੰਦੂਆਂ ਸਿੱਖਾਂ ਦੇ ਘਰ ਲੁੱਟ ਲਵੋ ਜਾਇਕੇ
ਖ਼ਾਲਸੇ ਨੇ ਕੀਤਾ ਨੁਕਸਾਨ ਜੋ ਅਸਾਡਾ ਪਿੱਛੇ
ਕਰ ਲਵੋ ਪੂਰਾ ਏਥੋਂ, ਕਿਹਾ ਸਮਝਾਇਕੇ
ਸੁੰਦਰ ਜੁਆਨ ਨਰ ਨਾਰ, ਜਿਹੜਾ ਕਾਬੂ ਆਵੇ
ਬੰਨ੍ਹ ਲਵੋ, ਝੱਟ ਪੇਸ਼ ਕਰੋ ਮੇਰੇ ਆਇਕੇ

ਬੱਸ, ਹੁਕਮ ਦੀ ਦੇਰ ਸੀ। ਭੁੱਖੇ ਬਘਿਆੜਾਂ ਵਾਂਗ ਦੁਰਾਨੀ ਸਿਪਾਹੀ ਨਿਤਾਣੇ ਹਿੰਦੂਆਂ 'ਤੇ ਟੁੱਟ ਪਏ।

## ਸਾਕਾ

ਚੜ੍ਹੇ ਦੁਰਾਨੀ ਹੱਥ ਲੈ ਨੰਗੀਆਂ ਤਲਵਾਰਾਂ
ਪਿੰਡਾਂ ਦੇ ਵਿਚ ਜਾ ਵੜੇ ਉਹ ਬੇ-ਸ਼ੁਮਾਰਾਂ
ਹਿੰਦੂਆਂ ਦੇ ਘਰ ਲੁੱਟ ਲਏ ਮਾਰੇ ਨਰ ਨਾਰਾਂ
ਮੁੰਡੇ ਫੜ ਅਣਦਾੜ੍ਹੀਏ ਕੁੜੀਆਂ ਮੁਟਿਆਰਾਂ
ਸੁੰਦਰ ਨਾਰਾਂ ਬੱਧੀਆਂ ਡਾਰਾਂ ਦੀਆਂ ਡਾਰਾਂ
ਬੂਹੇ ਹੋ ਗਏ 'ਸੀਤਲਾ' ਬੰਦ ਕਈ ਹਜ਼ਾਰਾਂ

ਅਖਾਣ ਪਰਸਿੱਧ ਹੈ, ਕਿ ਬਾਦਸ਼ਾਹ ਹਿੱਕ ਦੇ ਜ਼ੋਰ ਇਕ ਫਲ ਤੋੜੇ, ਤਾਂ ਉਹਦੇ ਚਾਟੜੇ ਸਾਰਾ ਬਾਗ਼ ਹੀ ਉਜਾੜ ਦੇਂਦੇ ਹਨ। ਉਹ ਹਾਲ ਦੁਰਾਨੀ ਫ਼ੌਜਾਂ ਨੇ ਕੀਤਾ। ਗ਼ਰੀਬ ਹਿੰਦੂਆਂ ਦੀ ਦਸ਼ਾ ਓਸ ਵੇਲੇ ਵੇਖੀ ਨਹੀਂ ਸੀ ਜਾਂਦੀ।

# ਜੰਗਲਾ (ਸੱਸੀ)

ਹਿੰਦੂਆਂ ਦੇ ਘਰ ਘਰ ਵਿਚ ਸਾਰੇ, ਮੱਚੀ ਹਾਲ ਦੁਹਾਈ
'ਧਨ ਜੋਬਨ ਦੋਇ ਵੈਰੀ ਹੋਇ' ਗ਼ਿਲਜ਼ੇ ਫਿਰਨ ਕਸਾਈ
ਸੁੰਦਰ ਸ਼ਕਲ—ਵਿਆਹੀ ਕੁਆਰੀ—ਰਹਿਣ ਨਾ ਦਿਤੀ ਕਾਈ
ਇਕਧਰ ਮਾਪੇ ਰੋਣ ਖਲੋਤੇ, ਇਕਧਰ ਰੋਂਦੇ ਭਾਈ

ਮਾਪਿਆਂ ਦੇ ਪਿੱਟਦਿਆਂ, ਭਰਾਵਾਂ ਦੇ ਰੋਂਦਿਆਂ, ਪਤੀਆਂ ਦੀ ਅਣਖ ਨੂੰ ਪੈਰਾਂ ਥੱਲੇ ਮਲ ਕੇ, ਡਾਢੇ ਕੁੜੀਆਂ ਬੰਨ੍ਹ ਤੁਰੇ। ਸਿਆਲਕੋਟ ਦੇ ਇਲਾਕੇ ਵਿਚੋਂ ਵੀਹ-ਕੁ ਹਜ਼ਾਰ ਢੱਕਾਂ ਬੰਨ੍ਹ ਲਈਆਂ। ਸੋਨਾਂ, ਚਾਂਦੀ, ਕੀਮਤੀ ਪੱਥਰ ਤੇ ਅਨੇਕਾਂ ਬਹੁਮੁੱਲੇ ਸਾਮਾਨ ਲੁੱਟ ਕੇ ਅਹਿਮਦ ਸ਼ਾਹ ਕਾਬਲ ਨੂੰ ਤੁਰ ਪਿਆ।

# ਮਿਰਜ਼ਾ

ਢੱਕਾਂ ਬੰਨ੍ਹ ਦੁਰਾਨੀਆਂ, ਲਈਆਂ ਵੀਹ ਹਜ਼ਾਰ
ਹੋਰ ਅਸਬਾਬ ਬੇ-ਕੀਮਤੇ, ਦੌਲਤ ਨਹੀਂ ਸ਼ੁਮਾਰ
ਕੂਚ ਨਗਾਰਾ ਵੱਜਿਆ, ਹੋ ਪਈ ਫ਼ੌਜ ਤਿਆਰ
ਕੈਦੀ ਅੱਗੇ ਲਾ ਲਏ, ਸਿਰੀਂ ਚੁਕਾ ਲਏ ਭਾਰ
ਰੋਵਣ ਹਿੰਦੀ ਕੈਦਣਾਂ, ਮੱਚੀ ਹਾਲ ਪੁਕਾਰ
ਪਾਪੀ ਗ਼ਿਲਜ਼ੇ ਛੇੜਦੇ, ਤਾਉਂਦੇ ਤਾਹਨੇ ਮਾਰ
ਕੂਕਾਂ ਦੇਣ ਕੁਆਰੀਆਂ, ਹੋਣ ਦਿਲਾਂ 'ਚੋਂ ਪਾਰ
'ਸੀਤਲ' ਦਰਦ ਰੰਞਾਣੀਆਂ, ਨਾ ਕੋਈ ਮਦਦਗਾਰ

ਸ੍ਰੀ ਰਾਮ ਚੰਦਰ ਦੇ ਦੇਸ ਵਿਚੋਂ ਵਿਚਾਰੀਆਂ ਕੰਨਿਆਂ, ਰੋਂਦੀਆਂ ਕੁਰਲਾਉਂਦੀਆਂ, ਜ਼ਾਲਮਾਂ ਦੇ ਅੱਗੇ ਲੱਗ ਕੇ ਤੁਰ ਪਈਆਂ। ਉਹਨਾਂ ਦੀਆਂ ਕੂਕਾਂ-ਪੁਕਾਰਾਂ ਪੱਥਰਾਂ ਨੂੰ ਰੁਆ ਰਹੀਆਂ ਸਨ। ਪਰ ਮੁਰਦਾ ਹਿੰਦੀਆਂ ਦੇ ਲਹੂ ਵਿਚ ਗਰਮੀ ਨਾ ਆਈ, ਅਣਖ ਬਦਲੇ ਮਰਨ ਚਾਅ ਨਾ ਉਘੜਿਆ।

ਜੋ ਆਦਮੀ ਜੀਵਨ ਦੇ ਲਾਲਚੀ ਹੋ ਜਾਂਦੇ ਹਨ, ਅਣਖ ਉਹਨਾਂ ਦਾ ਸਾਥ ਛੱਡ ਜਾਂਦੀ ਹੈ।

ਵੇਖੋ ਵਿਚਾਰੀਆਂ ਪੰਜਾਬੀ ਕੈਦਣਾਂ ਕਿਵੇਂ ਕੀਰਨੇ ਕਰ ਰਹੀਆਂ ਹਨ, ਪਰ ਉਹਨਾਂ ਦੀ ਫ਼ਰਿਯਾਦ ਕਿਸੇ ਧੜਕਦੇ ਅਤੇ ਜਿਉਂਦੇ ਦਿਲ ਤਕ ਨਹੀਂ ਪਹੁੰਚਦੀ।

## ਕੋਰੜਾ

ਰੋਏ ਕੁਰਲਾਏ ਕੈਦਣਾਂ ਸੁਣਾਉਂਦੀਆਂ
ਪਿੱਟਦੀਆਂ ਛਾਤੀਆਂ ਤੇ ਵੈਣ ਪਾਉਂਦੀਆਂ
ਮਾਰਦੀਆਂ ਚੀਕਾਂ ਜਾਣ ਨਾ ਸਹਾਰੀਆਂ
ਰੋਂਦੀਆਂ ਪੰਜਾਬੋਂ ਚੱਲੀਆਂ ਵਿਚਾਰੀਆਂ
    ਧਾਰਿਆ ਚੰਡਾਲ ਰੂਪ ਹੈ ਦੁਰਾਨੀਆਂ
    ਛੇੜਦੇ ਕਸਾਈ, ਰੋਂਦੀਆਂ ਜ਼ਨਾਨੀਆਂ
    ਡਾਢਿਆਂ ਦੇ ਨਾਲ ਕੋਈ ਪੇਸ਼ ਜਾਵੇ ਨਾ
    ਹਾਇ, ਭੈੜੀ ਮੌਤ ਵੀ ਦੁਖੀ ਨੂੰ ਆਵੇ ਨਾ
ਕਹਿੰਦੀਆਂ ਨੇ ਰੋਇ : ਧ੍ਰਿਗ ਜੀਉਣ ਏਸ ਨੂੰ
ਚੱਲੀਆਂ ਹਾਂ ਛੱਡ ਵੱਡਿਆਂ ਦੇ ਦੇਸ ਨੂੰ
ਸੜੇ ਲੇਖ—ਹਾਇ—ਕਿਸਮਤਾਂ ਨੇ ਹਾਰੀਆਂ
ਰੋਂਦੀਆਂ ਪੰਜਾਬੋਂ ਚੱਲੀਆਂ ਵਿਚਾਰੀਆਂ
    ਕਹਿੰਦੀਆਂ ਨੇ ਰੋਇ ਉੱਚੀ, ਹਾਇ ! ਵੀਰ ਵੇ
    ਪੈਣ ਡੋਬ ਕਾਲਜੇ, ਨਾ ਆਵੇ ਧੀਰ ਵੇ
    ਭੈਣਾਂ ਦੀ ਦੁਹਾਈ ਸੁੱਤਿਆਂ ਜਗਾਵੇ ਨਾ
    ਹਾਇ, ਭੈੜੀ ਮੌਤ ਵੀ ਦੁਖੀ ਨੂੰ ਆਵੇ ਨਾ
ਜੰਮਦੀ ਨੂੰ ਮਾਏ ਨੀ, ਕਿਉਂ ਨਾ ਮਾਰਿਆ ?
ਰੱਖ ਕੁੱਖ ਐਵੇਂ ਦੁਖੜਾ, ਸਹਾਰਿਆ
ਪਾਲ ਪੋਸ ਪਾਪੀਆਂ ਦੇ ਵੱਸ ਡਾਰੀਆਂ

ਰੋਂਦੀਆਂ ਪੰਜਾਬੋਂ ਚੱਲੀਆਂ ਵਿਚਾਰੀਆਂ
ਤੈਨੂੰ ਵੀ ਨਾ ਬਾਬਲਾ ! ਅਣਖ ਆਈ ਵੇ
ਜ਼ਾਲਮਾਂ ਦੇ ਵੱਸ ਪਾਈ ਢਿੱਡ ਜਾਈ ਵੇ
ਗ਼ੈਰਾਂ ਹੱਥ ਦਾੜ੍ਹੀ ਦਿਉਂਦਾ ਕੋਈ ਫੜਾਵੇ ਨਾ
ਹਾਇ, ਭੈੜੀ ਮੌਤ ਵੀ ਦੁਖੀ ਨੂੰ ਆਵੇ ਨਾ
ਸਾਡਾ ਕੋਈ ਅੰਗ-ਸਾਕ ਭੈਣ ਭ੍ਰਾਈ ਨਾ
ਦੁਨੀਆਂ 'ਤੇ ਰਿਹਾ ਕੋਈ ਵੀ ਸਹਾਈ ਨਾ
ਕਾਲਜੇ ਨੇ ਚੀਰੇ ਦੁੱਖਾਂ ਦੀਆਂ ਆਰੀਆਂ
ਰੋਂਦੀਆਂ ਪੰਜਾਬੋਂ ਚੱਲੀਆਂ ਵਿਚਾਰੀਆਂ
ਕਿੱਥੇ ਉਹ 'ਕਰਣ', 'ਭੀਮ' ਯੋਧੇ ਬੀਰ ਨੇ
'ਸ਼ਾਮ' ਦੇ ਚੱਕਰ 'ਅਰਜਨ' ਦੇ ਤੀਰ ਨੇ
ਅੱਜ ਤੇਗ਼ ਕੋਈ ਸੂਰਮਾ ਉਠਾਵੇ ਨਾ
ਹਾਇ ! ਭੈੜੀ ਮੌਤ ਵੀ ਦੁਖੀ ਨੂੰ ਆਵੇ ਨਾ
ਕਿੱਥੇ ਗਈ ਏਂ ਅੱਜ ਦੇਵੀ ਲਾਟਾਂ ਵਾਲੀਏ
ਹਿੰਦ ਦੇ ਧਰਮ ਦੀਏ ਰਖਵਾਲੀਏ
ਜ਼ਾਂਦੇ ਲਈ ਮਲੇਸ਼ ਕੰਜਕਾਂ ਕੁਆਰੀਆਂ
ਰੋਂਦੀਆਂ ਪੰਜਾਬੋਂ ਚੱਲੀਆਂ ਵਿਚਾਰੀਆਂ
ਬਹੁੜੇ ਕੋਈ ਅੱਜ ਵਿਸ਼ਨੂੰ, ਮਹੇਸ਼ ਨਾ
ਦੁਖੀਆਂ ਦੇ ਕੱਟੇ ਕੋਈ ਵੀ ਕਲੇਸ਼ ਨਾ
ਦੇਵੀ ਦਿਉਤਾ ਕੋਈ ਆਣ ਕੇ ਛੁਡਾਵੇ ਨਾ
ਹਾਇ ! ਭੈੜੀ ਮੌਤ ਵੀ ਦੁਖੀ ਨੂੰ ਆਵੇ ਨਾ
ਸਾਡੇ ਭਾ ਦਾ ਅੱਜ ਖ਼ਾਲਸਾ ਵੀ ਰਹਿ ਗਿਆ
ਹਿੰਦ ਵਿਚ ਯੋਧਿਆਂ ਦਾ ਕਾਲ ਪੈ ਗਿਆ
ਚੰਗਾ ਮਰ ਜਾਈਏ ਮਾਰ ਕੇ ਕਟਾਰੀਆਂ
ਰੋਂਦੀਆਂ ਪੰਜਾਬੋਂ ਚੱਲੀਆਂ ਵਿਚਾਰੀਆਂ
ਅਜੇ ਨਹੀਂ ਖ਼ਬਰ ਕੀ ਕੀ ਸਿਰ ਪੈਣੀਆਂ

ਇੱਜ਼ਤਾਂ ਗਵਾਈਆਂ, ਜਾਨਾਂ ਵੀ ਨਾ ਰਹਿਣੀਆਂ
'ਸੀਤਲ' ਬਣੀ 'ਤੇ ਕੋਈ ਵੀ ਛੁਡਾਵੇ ਨਾ
ਹਾਇ ! ਭੈੜੀ ਮੌਤ ਵੀ ਦੁਖੀ ਨੂੰ ਆਵੇ ਨਾ

ਦੁਨੀਆਂ ਵਿਚ ਕਮਜ਼ੋਰ ਤੇ ਗ਼ੁਲਾਮ ਹੋਣਾ ਮਹਾਂ-ਪਾਪ ਹੈ। ਜੋ ਅਣਖ ਨਾਲ ਰਹਿਣਾ ਚਾਹੁੰਦਾ ਹੈ, ਉਹ ਆਪਣੇ ਅੰਦਰ ਤਾਕਤ ਪੈਦਾ ਕਰੇ। ਨੀਤੀ ਏਹਾ ਸਿਖਾਉਂਦੀ ਹੈ।

ਮੁਸਾਵਿ-ਹਸਤੀ ਕੀ ਕਸ਼ ਮਕਸ਼ ਮੇਂ
ਹਾਜ਼ਰ ਮੁਸ਼ਕਲ ਹੈ ਬਚ ਕੇ ਰਹਿਨਾ
ਅਸੀਰ ਕਰ, ਯਾ ਅਸੀਰ ਹੋ ਜਾ
ਸ਼ਕਾਰ ਕਰ, ਯਾ ਸ਼ਕਾਰ ਹੋ ਜਾ

ਪਰ ਜੋ ਜ਼ੁਲਮ ਦੇ ਸਾਮ੍ਹਣੇ 'ਹਾਇ' ਵੀ ਨਹੀਂ ਕਹਿ ਸਕਦਾ, ਉਸਦਾ ਕੀ ਹਾਲ ?

## ਗੱਡੀ

ਹਾਇ ! ਹੋਵੇ ਨਾ ਨਿਤਾਣਾ ਕੋਈ
ਦੁਨੀਆਂ 'ਤੇ ਰੱਬ ਕਰਕੇ
ਦਿਲ ਆਈਆਂ ਕਰਨ ਹਤਿਆਰੇ
ਕੌਣ ਰੋਕੇ ਜ਼ਾਲਮਾਂ ਨੂੰ
ਜ਼ੋਰੀਂ ਇੱਜ਼ਤਾਂ ਗਿਲਜ਼ਿਆਂ ਲਾਹੀਆਂ
ਕੰਜਕਾਂ ਕੁਆਰੀਆਂ ਦੀਆਂ
ਸਤ ਪਾਪੀਆਂ ਧੱਕੇ ਨਾਲ ਤੋੜੇ
ਸੀਤਾ ਜੇਹੀਆਂ ਦੇਵੀਆਂ ਦੇ
ਕੋਈ ਮਾਰ ਕੇ ਕਟਾਰੀਆਂ ਮੋਈਆਂ
ਇੱਜ਼ਤ ਅਟੱਲ ਰੱਖ ਕੇ
ਕੋਈ ਜੂੜ ਕੇ ਗੱਡਾਂ 'ਤੇ ਲੱਦੀਆਂ
ਕੋਈ ਤੀਰਾਂ ਨਾਲ ਵਿੰਨ੍ਹੀਆਂ

ਤੰਗ ਜ਼ਿੰਦਗੀ ਨਰਕ ਦੀ ਤੋਂ ਹੋ ਕੇ
ਹਿੰਦਣਾਂ ਨੇ ਧਾਹੀਂ ਮਾਰੀਆਂ
ਦਿਲ ਚੀਰ ਕੇ ਨਿਕਲੀਆਂ ਕੂਕਾਂ
ਸੀਨੀਆਂ ਚੋਂ ਪਾਰ ਹੋ ਗਈਆਂ
ਰੁੱਖ ਜੰਗਲਾਂ ਦੇ ਸੁਣ ਕੇ ਰੋ ਪਏ
ਪੰਛੀਆਂ ਨੇ ਕੀਤੇ ਕੀਰਨੇ
ਆਹੀਂ ਪਹੁੰਚੀਆਂ ਜਾਂ ਧੁਰ ਦਰਗਾਹੇ
ਰੱਬ ਦਾ ਤਖ਼ਤ ਹਿੱਲਿਆ
ਰੱਬ ਸੁਣ ਲਈ ਨੇੜੇ ਹੋ ਕੇ
ਦੁਖੀਆਂ ਨਿਮਾਣਿਆਂ ਦੀ
ਸੋਆਂ ਖ਼ਾਲਸੇ ਦੇ ਕੰਨ ਅਪੜਾਈਆਂ
ਦਰਦ ਰੰਞਾਣੀਆਂ ਦੀਆਂ
ਦਲ ਆਉਣਗੇ ਸਿੰਘਾਂ ਦੇ ਚੜ੍ਹ ਕੇ
ਜਿਨ੍ਹਾਂ ਛੱਡੀ ਜੱਗ ਜਿਉਣ ਦੀ
ਲਾਲਸਾ, ਲਾਲਸਾ,
ਦੁਖੀਆਂ ਦੀ ਬਾਂਹ ਫੜ ਲਊ ਪੰਥ ਖ਼ਾਲਸਾ

ਅਬਦਾਲੀ ਝਨਾਓਂ ਪਾਰ ਲੰਘ ਤੁਰਿਆ। ਸਿੱਖਾਂ ਨੂੰ ਰੋਜ਼ ਖ਼ਬਰਾਂ ਪਹੁੰਚ ਰਹੀਆਂ ਸਨ। ਵੀਹ-ਪੰਝੀ ਹਜ਼ਾਰ ਸਿੱਖ ਜੰਗਲ ਵਿਚ ਆ ਕੱਠੇ ਹੋਏ।

## ਬੈਂਤ

ਓਧਰ ਖ਼ਾਲਸੇ ਨੂੰ ਸੋਆਂ ਪਹੁੰਚ ਗਈਆਂ
ਸੂਹੇਂ ਦਲਾਂ ਵਿਚ ਦੱਸਿਆ ਜਾ ਭਾਈ
ਸਿੰਘਾਂ ਇਕ ਥਾਂ ਬੜਾ ਇਕੱਠ ਕੀਤਾ
ਦੂਰੋਂ ਨੇੜਿਓਂ ਜਥੇ ਬੁਲਾ ਭਾਈ
ਢੱਕਾਂ ਜਿੰਨ੍ਹਾਂ ਦੀਆਂ ਗਿਲਜ਼ਿਆਂ ਬੱਧੀਆਂ ਸੀ

ਕੁਛ ਉਹ ਹਿੰਦੂ ਵੀ ਰਲੇ ਵਿਚ ਆ ਭਾਈ
ਜਥੇਦਾਰ ਨੇ ਭਰੇ ਦੀਵਾਨ ਅੰਦਰ
ਇਉਂ ਆਖਿਆ ਗੱਜ ਗਜਾ ਭਾਈ
ਅਹਿਮਦ ਸ਼ਾਹ ਜੋ ਭਾਜੀਆਂ ਚਾੜ੍ਹੀਆਂ ਨੇ
ਬਦਲਾ ਓਸ ਦਾ ਦਿਹੋ ਚੁਕਾ ਭਾਈ
ਢੱਕਾਂ ਬੰਨ੍ਹ ਕੇ ਉਹ ਲੈ ਚੱਲਿਆ ਜੋ
ਸਿੰਘ ਹੋ ਤਾਂ ਲਵੋਂ ਛੁਡਾ ਭਾਈ
ਅੰਤ ਸਾਰਿਆਂ ਇਹ ਗੁਰਮਤਾ ਕੀਤਾ
ਦਿਹੋ ਗ਼ਿਲਜ਼ਿਆਂ ਨੂੰ ਰਾਹੇ ਪਾ ਭਾਈ
ਮੁੜ ਕੇ ਆਉਣ ਨਾ 'ਸੀਤਲਾ' ਦੇਸ ਅੰਦਰ
ਦਿਹੋ ਕੰਨਾਂ ਨੂੰ ਹੱਥ ਲੁਆ ਭਾਈ

ਸਰਬ ਸੰਮਤੀ ਨਾਲ ਅਬਦਾਲੀ ਦਾ ਟਾਕਰਾ ਕਰਨ ਦਾ ਫ਼ੈਸਲਾ ਹੋਇਆ। ਸ. ਜੱਸਾ ਸਿੰਘ ਰਾਮਗੜ੍ਹੀਆ, ਸ. ਬਘੇਲ ਸਿੰਘ, ਸ. ਲਹਿਣਾ ਸਿੰਘ, ਸ. ਸੋਭਾ ਸਿੰਘ ਆਦਿ ਦੀ ਸਰਦਾਰੀ ਹੇਠ ਇਹ ਦਲ ਜਿਹਲਮ ਵੱਲੇ ਹੋ ਤੁਰਿਆ।

## ਜੰਗਲਾ

ਸੋਧ ਅਰਦਾਸ ਤੁਰੇ ਸਿੰਘ ਸਾਰੇ, ਵਾਹਿਗੁਰੂ ਫਤਹਿ ਗਜਾ ਕੇ
ਜੱਸਾ ਸਿੰਘ ਭਜਾਇਆ ਘੋੜਾ, ਸਭ ਤੋਂ ਅੱਗੇ ਲਾ ਕੇ
ਮਗਰੇ ਕੁੱਲ ਵਹੀਰ ਲੱਗਾ ਫਿਰ, ਛੇਤੀ ਪੰਧ ਮੁਕਾ ਕੇ
ਘੇਰ ਦੁਰਾਨੀ ਲਿਆ ਸਿੰਘਾਂ ਨੇ ਜਿਹਲਮ ਕੰਢੇ ਜਾ ਕੇ

ਅਬਦਾਲੀ ਦੀਆਂ ਫ਼ੌਜਾਂ ਜਿਹਲਮ ਦੇ ਉਰਲੇ ਕੰਢੇ ਜਾ ਕੇ ਤੰਬੂ ਲਾਈ ਬੈਠੀਆਂ ਸਨ, ਜਾਂ ਬੇ-ਖ਼ਬਰੇ ਹੀ ਖ਼ਾਲਸਾ ਫ਼ੌਜਾਂ ਸ਼ੇਰ ਵਾਂਗ ਜਾਂ ਪਈਆਂ।

## ਵਾਰ

ਲਿਆ ਘੇਰ ਦੁਰਾਨੀ ਖ਼ਾਲਸੇ

ਕੰਢੇ ਜਿਹਲਮ ਨਦੀ ਦੇ ਜਾ
ਇਕੋ ਵਾਰ ਹੀ ਸਿੰਘਾਂ ਨੇ ਹੱਲਾ ਬੋਲਿਆ
ਘੇਰਾ ਚਾਰ ਚੁਫੇਰਿਓਂ ਪਾ
ਜੱਸਾ ਸਿੰਘ ਨੇ ਪੱਤਣ ਜਾ ਮੱਲਿਆ
ਦਿਤੇ ਤੁਰਕਾਂ ਦੇ ਦਲ ਅਟਕਾ
ਦੂੱਜੇ ਪਾਸਿਓਂ ਬਘੇਲ ਸਿੰਘ ਆ ਪਿਆ
ਸੱਜੇ ਹੱਥ ਤਲਵਾਰ ਉਠਾ
ਲਹਿਣਾ ਸਿੰਘ ਵਾਢੀ ਪਾਈ ਵਿਚ ਖੇਤ ਦੇ
ਸੱਜੇ ਪਾਸਿਓਂ ਹੱਲਾ ਕਰਵਾ
ਤੇਗਾਂ ਖ਼ਾਲਸੇ ਨੇ ਰੋਹ ਵਿਚ ਮਾਰੀਆਂ
ਦਿਤੇ ਪੂਰਾਂ ਦੇ ਪੂਰ ਖਪਾ
ਸਾਰੇ ਪੈਂਤੜੇ ਦੁਰਾਨੀਆਂ ਦੇ ਹੱਲ ਗਏ
ਚੱਲੇ ਪੈਰ ਪਿਛਾਂਹ ਖਿਸਕਾ
ਥਾਂ ਥਾਂ ਫ਼ੌਜ ਵਿਚ ਭਾਜੜਾਂ ਪੈ ਗਈਆਂ
ਪਾਜੀ ਨੱਸਦੇ ਨੇ ਜਾਨ ਬਚਾ
ਸੋਭਾ ਸਿੰਘ ਨੇ ਅਗਲਵਾਂਢੀ ਘੇਰ ਕੇ
ਦਿਤੀ ਸਾਰ ਉਤੇ ਸਾਰ ਖੜਕਾ
ਜਥੇਦਾਰ ਫ਼ੌਜ ਤਾਈਂ ਲਲਕਾਰਿਆ
ਸਿੰਘੋ, ਲਵੋ ਸਾਰੇ ਬਦਲੇ ਚੁਕਾ
ਗੁੱਸਾ ਖਾ ਕੇ ਸਿੰਘਾਂ ਫੇਰੀਆਂ ਭਗਉਤੀਆਂ
ਦਿੱਤੇ ਵੈਰੀਆਂ ਦੇ ਸੱਥਰ ਵਿਛਾ
ਕੋਈ ਮੋਏ ਕੋਈ ਭੱਜ ਗਏ ਮੈਦਾਨ 'ਚੋਂ
ਬਹੁਤੇ ਡੁੱਬ ਕੇ ਮਰੇ ਦਰਿਆ

ਬੇਫ਼ਿਕਰੀ ਦੀਆਂ ਮੌਜਾਂ ਉਡਾਉਂਦਿਆਂ ਨੂੰ ਸਿੱਖ ਕਾਲ ਰੂਪ ਧਾਰ ਕੇ ਜਾ ਪਏ। ਦੁਰਾਨੀ ਫ਼ੌਜਾਂ ਵਿਚ ਭਾਜੜ ਪੈ ਗਈ, ਚਾਰ ਚੁਫੇਰੇ 'ਸਿੱਖ ਆ ਪਏ' ਦੀ ਦੁਹਾਈ ਮੱਚ ਗਈ। ਜਿਸ ਪਾਸੇ ਕਿਸੇ ਦਾ ਮੂੰਹ ਹੋਇਆ,

ਨੱਸਣ ਦੀ ਕੀਤੀ। ਪਿਛੋਂ ਖ਼ਾਲਸੇ ਨੇ ਚੰਗਾ ਵੱਤਰ ਸੰਭਾਲਿਆ।

## ਬੈਂਤ

ਹਰ ਥਾਂ ਹਿੱਲ ਗਏ ਪੈਰ ਦੁਰਾਨੀਆਂ ਦੇ
ਭੱਜੇ ਮੋਰਚੇ ਛੱਡ ਛਡਾ ਭਾਈ
ਪਿੱਛੋਂ ਖ਼ਾਲਸੇ ਨੇ ਡਾਢੀ ਵਾਢ ਪਾਈ
ਦਿਤੇ ਕੇਲਿਆਂ ਵਾਂਗ ਵਿਛਾ ਭਾਈ
ਤੋਂਬਾ-ਤੋਬ ਤੋਬਾ-ਤੋਬ ਕਰਨ ਗਿਲਜ਼ੇ
ਦਿਤੇ ਖ਼ਾਲਸੇ ਕੰਨ ਫੜਾ ਭਾਈ
ਹੱਲਾ ਬੋਲ ਸਿੰਘਾਂ ਮਾਲਖ਼ਾਨਿਆਂ 'ਤੇ
ਲੁੱਟੇ ਕੁੱਲ ਅਸਬਾਬ ਬਣਾ ਭਾਈ
ਦੌਲਤ ਹਿੰਦ ਏਥੋਂ ਜੋ ਲੈ ਚੱਲਿਆ ਸੀ
ਲੁੱਟੀ ਖ਼ਾਲਸੇ ਤੇਗ ਖੜਕਾ ਭਾਈ
ਵੀਹ ਹਜ਼ਾਰ ਜੋ ਬੱਧੀਆਂ ਜਾਂਦੀਆਂ ਸੀ
ਢੱਕਾਂ ਸਾਰੀਆਂ ਲਈਆਂ ਛੁੜਾ ਭਾਈ
ਗਿਲਜ਼ੇ ਜਾਨ ਲੈ ਕੇ ਨਦੀਓਂ ਪਾਰ ਹੋਏ
ਚੱਲੇ ਸਿੰਘਾਂ ਤੋਂ ਖੁੰਬ ਠਪਾ ਭਾਈ
ਅਹਿਮਦ ਸ਼ਾਹ ਨੂੰ 'ਸੀਤਲਾ' ਖ਼ਾਲਸੇ ਨੇ
ਮੁੜਕੇ ਆਵਣਾ ਦਿਤਾ ਭੁਲਾ ਭਾਈ

ਅਬਦਾਲੀ ਦਾ ਇਹ ਨੌਂਵਾਂ ਹਮਲਾ ਸੀ। ਉਹ ਜਿਉਂ ਨੱਸਿਆ, ਆਪਣੇ ਘਰ ਜਾ ਸਾਹ ਲਿਆ। ਪੱਕੀਆਂ ਪੁਲੱਾਂ ਦੀਆਂ ਦੇਗਾਂ ਖ਼ਾਲਸੇ ਦੇ ਹੱਥ ਆਈਆਂ।

## ਡਿਓਢ-ਛੰਦ

ਭੱਜ ਗਏ ਦੁਰਾਨੀ ਛੱਡ ਕੇ ਮੈਦਾਨ ਜੀ
ਖ਼ਾਲਸੇ ਤੋਂ ਹਾਰ ਕੇ

ਸਿਘਾਂ ਹੱਥ ਆਇਆ ਸਾਰਾ ਜੋ ਸਾਮਾਨ ਜੀ
ਲੁੱਟਿਆ ਸਵਾਰ ਕੇ
ਚੌਲਾਂ ਦੀਆਂ ਦੇਗਾਂ ਖਾਣ ਨੂੰ ਦੁਰਾਨੀਆਂ
ਢੇਰ ਸੀ ਪਕਾਈਆਂ ਜੀ
ਖਾਣੀਆਂ ਸੀ ਕੀਹਨੇ ? ਪੈ ਗਈਆਂ ਵੈਰਾਨੀਆਂ
ਸਿਘਾਂ ਹੱਥ ਆਈਆਂ ਜੀ
ਸਿਘ ਹੈ ਸੀ ਭੁੱਖੇ ਦਿਨ ਤਿੰਨ ਚਾਰ ਦੇ
ਪੰਗਤਾਂ ਲੁਆਨ ਜੀ
ਸੋਧ ਅਰਦਾਸ ਵਾਹਿਗੁਰੂ ਉਚਾਰਦੇ
ਫੇਰ ਕਿਰਪਾਨ ਜੀ
ਭੁੱਖ ਦੀਆਂ ਮੋਈਆਂ ਕੈਦਣਾਂ ਵਿਚਾਰੀਆਂ
ਨੱਕ ਆਈ ਜਾਨ ਜੀ
ਇਕੋ ਥਾਂ 'ਤੇ ਲਾਈਆਂ ਪੰਗਤਾਂ ਨੇ ਸਾਰੀਆਂ
ਲੱਗੇ ਵਰਤਾਨ ਜੀ
ਹਿੰਦੂ ਅਤੇ ਸਿੱਖ ਸਾਰੇ ਚੌਲ ਖਾਇਕੇ
ਸ਼ੁਕਰ ਮਨਾਵੰਦੇ
ਮੁੜੇ ਨੇ ਪਿਛਾਂਹ ਰੱਬ ਨੂੰ ਧਿਆਇਕੇ
ਗੁਰੂ ਜੱਸ ਗਾਵੰਦੇ
ਕੈਦਣਾਂ ਨੂੰ ਘਰੋ ਘਰੀ ਨੇ ਪੁਚਾਵੰਦੇ
ਸਿੰਘ ਨਾਲ ਜਾਇਕੇ
ਉਜੜੇ ਕਈਆਂ ਦੇ ਘਰ ਨੇ ਵਸਾਵੰਦੇ
ਗਿਆਂ ਨੂੰ ਲਿਆਇਕੇ
ਖ਼ਾਲਸੇ ਨੇ ਰੱਖ ਲਈ ਲਾਜ ਹਿੰਦ ਦੀ
ਬੰਦੀਆਂ ਛੁਡਵਾਇਕੇ
ਕੀਤੀ ਕਾਰ ਯੋਧਿਆਂ ਦੇ ਜੋ ਪਸਿੰਦ ਦੀ
ਜਾਨਾਂ ਤੀਕ ਲਾਇਕੇ

ਜਦੋਂ ਤੀਕ 'ਸੀਤਲਾ' ਜਹਾਨ ਰਹੇਗਾ
ਜੀਭਾ ਏਹਾ ਕਹੇਗੀ
ਹਰ ਕੋਈ ਨਾਮ ਖ਼ਾਲਸੇ ਦਾ ਲਵੇਗਾ
ਨੇਕੀ ਯਾਦ ਰਹੇਗੀ

ਇਹ ਹਿੰਦੁਸਤਾਨ ਦੀ ਗ਼ੈਰਤ ਸੀ, ਜੋ ਸਿੱਖਾਂ ਨੇ ਬਚੌਂ ਲਈ। ਕੈਦਣਾਂ ਨੂੰ ਪੱਲਿਓਂ ਖ਼ਰਚ ਦੇ ਕੇ ਉਹਨਾਂ ਦੇ ਘਰੋ ਘਰੀ ਪੁਚਾਇਆ। ਏਸ ਉਪਕਾਰ ਦਾ ਦੇਸ ਵਾਸੀਆਂ 'ਤੇ ਬੜਾ ਅਸਰ ਹੋਇਆ, ਤੇ ਬਹੁਤ ਸਾਰੇ ਹਿੰਦੂ ਘਰਾਣੇ, ਅੰਮ੍ਰਿਤ ਛਕ ਕੇ, ਸਿੰਘ ਬਣੇ।

ਖ਼ਾਲਸੇ ਦਾ ਇਹ ਉਪਕਾਰ ਰਹਿੰਦੀ ਦੁਨੀਆਂ ਤਕ ਯਾਦ ਰਹੇਗਾ

ਪ੍ਰਸੰਗ ਲਿਖਿਆ, ੧੦-੧-੩੬ ਈ.

# ਹੋਲੀਆਂ

ਰਲ ਮਿਲ ਮੁੰਡਿਆਂ ਬਣਾਈਆਂ ਹੋਲੀਆਂ
ਪੁੱਟ ਲੈ ਨੇ ਕਾਕ ਬੋਤਲਾਂ ਨੇ ਖੋਲ੍ਹੀਆਂ
ਘੁੱਟ ਘੁੱਟ ਪੀਤੀ ਚੜ੍ਹੀਆਂ ਨੇ ਲਾਲੀਆਂ
ਹੱਥਾਂ ਵਿਚ ਡਾਂਗਾਂ ਚੋਬਰਾਂ ਸੰਭਾਲੀਆਂ

ਵੀਹਾਂ ਹੂੰਝਦੀਆਂ ਆਉਂਦੀਆਂ ਨੇ ਚਾਦਰਾਂ
ਦੂਰ੍ਹਿਆਂ ਦੁਪੱਟਿਆਂ ਦੀ ਗੱਲ ਕੀ ਕਰਾਂ
ਸਿਰ ਉਤੇ ਖ਼ੂਬ ਲਹਿਰੀਆ ਸੁਹਾਵੰਦਾ
ਗਿੱਟਿਆਂ 'ਤੇ ਪੈਂਦਾ ਸ਼ੰਮਲਾ ਹੈ ਆਵੰਦਾ

ਝੱਗਿਆਂ ਦੇ ਨਾਲ ਲੱਗੀਆਂ ਦੁਆਨੀਆਂ
ਅੱਖੀਆਂ ਨੇ ਚੋਰ, ਦਿਲ ਬੇਈਮਾਨੀਆਂ
ਸੱਥ ਵਿਚ ਕੱਠੇ ਸਾਰੇ ਹੋਏ ਆਣ ਜੀ
ਮੱਲ ਬੈਠੇ ਪਰ੍ਹੇ ਬਾਲਕ ਜਵਾਨ ਜੀ

ਪੁੱਟ ਲਏ ਨੇ ਡੱਟ ਨਾਭੀਆਂ ਪਿਆਲੀਆਂ
ਬੁੱਕਦੇ ਨੇ ਜੱਟ ਕਢਦੇ ਨੇ ਗਾਲ੍ਹੀਆਂ
ਏਨੇ ਚਿਰ ਤਾਈਂ ਆ ਗਈ ਅਫ਼ਾਤ ਜੀ
ਦਿਨ ਦੇ ਵਕਤ ਜੀਹਨੇ ਪਾਈ ਰਾਤ ਜੀ

ਆਂਦਾ ਜਦੋਂ ਗੇੜਾ ਬਾਂਹ ਨੂੰ ਉਲਾਰ ਕੇ
ਸਤ ਦੇ ਧਰਮ ਜਿੱਤ ਲਏ ਵੰਗਾਰ ਕੇ।
ਆਪਣੇ ਜਿਹਾਂ ਨੂੰ ਲੱਭ ਲੈਂਦੀ ਭਾਲ ਕੇ
ਧਨ ਤੇ ਇੱਜ਼ਤ ਲੁੱਟ ਲੈ ਸੰਭਾਲ ਕੇ।

ਚੰਦਰੀ ਅਖਾੜੇ ਵਿਚ ਪਾਵੇ ਬੋਲੀਆਂ
ਰਲ ਮਿਲ ਮੁੰਡਿਆਂ ਬਣਾਈਆਂ ਹੋਲੀਆਂ
ਏਨੇ ਨੂੰ ਸ਼ਰਾਬੀ ਜੱਟ ਹੋ ਗਏ ਢੇਰ ਜੀ
ਤੇਰੂਵੇਂ ਰਤਨ ਦੇ ਬਣਾਏ ਸ਼ੇਰ ਜੀ

ਜੱਟ ਇਕ ਉਠਿਆ ਬੜ੍ਹਕ ਮਾਰ ਕੇ
ਦੂਸਰੇ ਨੂੰ ਗਾਲ੍ਹ ਕਢਦਾ ਵੰਗਾਰ ਕੇ
ਦੂਸਰਾ ਵੀ ਅੱਗੋਂ ਕਢਦਾ ਹੈ ਗਾਲ੍ਹ ਜੀ
ਪੰਜ-ਸੱਤ ਬੰਨ੍ਹ ਕੇ ਖਲੋ ਗਏ ਪਾਲ ਜੀ

ਸੂਤ ਲਈਆਂ ਡਾਂਗਾਂ ਝੱਟ ਦੋਹਾਂ ਟੋਲੀਆਂ
ਰਲ ਮਿਲ ਮੁੰਡਿਆਂ ਬਣਾਈਆਂ ਹੋਲੀਆਂ
ਲੱਗ ਪਈਆਂ ਵੱਜਣ ਤਮਾਸ਼ੇ ਭੁੱਲ ਗਏ
ਕਈਆਂ ਦੇ ਤਾਂ ਸਿਰਾਂ ਵਾਲੇ ਖੱਪੇ ਖੁੱਲ੍ਹ ਗਏ

ਜੀਹਦਾ ਸੀ ਪੁਆੜਾ ਉਹ ਤਾਂ ਥਾਂ ਰਹਿ ਗਿਆ
ਮੋਇਆ ਵੇਖ ਸਾਰਿਆਂ ਦਾ ਨਸ਼ਾ ਲਹਿ ਗਿਆ
ਹਾਸਿਆਂ ਦੇ ਵਿਚ ਓਥੇ ਪੈ ਗਏ ਪਿੱਟਣੇ
ਹੋਲੀਆਂ ਦੇ ਛੇਤੀ ਨਹੀਂ ਪੁਆੜੇ ਮਿਟਣੇ

ਗੱਲ ਮੈਂ ਅਖ਼ੀਰ ਦੀ ਕਰਾਂ ਬਿਆਨ ਜੀ
ਦੋਹਾਂ ਹੀ ਧਿਰਾਂ ਦਾ ਹੋ ਗਿਆ ਚਲਾਨ ਜੀ
ਜੇਲ੍ਹ ਵਿਚ ਬੈਠੇ ਗਾਲਦੇ ਨੇ ਹੱਡੀਆਂ
ਵੇਚ ਕੇ ਜ਼ਮੀਨ ਤਾਰਦੇ ਨੇ ਵੱਢੀਆਂ

ਸਾਲ ਪਿਛੋਂ ਫੇਰ ਆ ਗਈਆਂ ਨੇ ਹੋਲੀਆਂ
ਦੋਹਾਂ ਧਿਰਾਂ ਤਾਈਂ ਨੇ ਸਜ਼ਾਵਾਂ ਬੋਲੀਆਂ
ਪਿਛਲਿਆਂ ਨੇ ਫੇਰ ਕੀਤੀਆਂ ਅਪੀਲਾਂ ਨੇ
ਹੰਝੂ ਲਏ ਨੇ ਘਰ ਹਾਕਮਾਂ ਵਕੀਲਾਂ ਨੇ

ਖ਼ਾਰਜ ਅਪੀਲਾਂ ਪੈ ਗਈ ਜੇਲ੍ਹ ਕੱਟਣੀ
ਬਾਹਰ ਆਣ ਕੇ ਵੀ ਕਿਹੜੀ ਨੇਕੀ ਖੱਟਣੀ
ਢਲ ਗਈ ਜਵਾਨੀ ਸਾਰੀ ਜੇਲ੍ਹ ਵਿਚ ਜੀ
ਬੋਡੇ ਹੋ ਗਏ ਹੱਡ ਡਾਢਾ ਹੋਇਆ ਜਿਚ ਜੀ

ਕੱਟ ਕੇ ਸਜ਼ਾ ਜਦੋਂ ਘਰ ਆਵੰਦਾ
ਬੂਹੇ ਤਾਈਂ ਜੰਦਰਾ ਨਜ਼ਰ ਆਵੰਦਾ
'ਸੀਤਲ' ਜੀ ਮਾਰਦੇ ਸ਼ਰੀਕ ਬੋਲੀਆਂ
ਐਦਕੀਂ ਵੀ ਚਾਨਣਾ, ਬਣਾਈਏ ਹੋਲੀਆਂ

੨੬-੬-੩੬ ਈ.

# ਬੰਦਿਆ, ਦੁਨੀਆਂ ਵਿਚ ਆ ਕੇ

ਬੰਦਿਆ, ਦੁਨੀਆਂ ਵਿਚ ਆ ਕੇ
ਮਾਇਆ ਵਿਚ ਪੈਰ ਫਸਾ ਕੇ
ਮੋਹ ਦੀਆਂ ਗਲ ਫਾਹੀਆਂ ਪਾ ਕੇ
ਸੱਜਣਾਂ ਨਾਲ ਪਿਆਰ ਵਧਾ ਕੇ
ਭੁੱਲ ਗਿਓਂ ਨਾਮ ਕਰਤਾਰ ਦਾ
ਬਈ, ਤੇਰੇ ਜਿਹਾ ਕੌਣ ਮੂਰਖਾ !
ਜੋ ਜਾਣ ਬੁਝ ਕੇ ਜਨਮ ਹੀਰਾ ਹਾਰਦਾ
ਬਈ, ਤੇਰੇ ਜਿਹਾ।

ਮਾਪੇ, ਪੁੱਤ, ਭੈਣਾਂ, ਭਾਈ
ਜਿੰਨ੍ਹਾਂ ਨਾਲ ਪ੍ਰੀਤ ਵਧਾਈ
ਮਤਲਬ ਦੇ ਕੁੱਲ ਸਖਾਈ
ਹੋਸਣ ਨਾ ਅੰਤ ਸਹਾਈ
ਕੂੜਾ ਹੈ ਪ੍ਰੇਮ ਸੰਸਾਰ ਦਾ
ਬਈ, ਤੇਰੇ ਜਿਹਾ ਕੌਣ ਮੂਰਖਾ !
ਜੋ ਜਾਣ ਬੁਝ ਕੇ ਜਨਮ ਹੀਰਾ ਹਾਰਦਾ,
ਬਈ, ਤੇਰੇ ਜਿਹਾ।

ਨੇਕੀ ਤੋਂ ਮੂੰਹ ਭੁਆਇਆ
ਬਦੀਆਂ ਨਾਲ ਪ੍ਰੇਮ ਵਧਾਇਆ
ਖਾ ਖਾ ਧਨ ਮਾਲ ਪਰਾਇਆ
ਪਾਪਾਂ ਦਾ ਭਾਰ ਉਠਾਇਆ
ਛੱਡ ਦਿਤਾ ਕੰਮ ਉਪਕਾਰ ਦਾ
ਬਈ, ਤੇਰੇ ਜਿਹਾ ਕੌਣ ਮੂਰਖਾ !
ਜੋ ਜਾਣ ਬੁਝ ਕੇ ਜਨਮ ਹੀਰਾ ਹਾਰਦਾ
ਬਈ, ਤੇਰੇ ਜਿਹਾ।

ਕਈਆਂ ਦੀਆਂ ਕੁੱਲੀਆਂ ਢਾਹੇ
ਆਪਣੇ ਤੂੰ ਮਹਿਲ ਬਣਾਏ
ਦੀਵੇ ਬੇ-ਗਿਣਤ ਬੁਝਾਏ
ਆਪਣੇ ਫ਼ਾਨੂਸ ਜਗਾਏ
ਰੱਖਿਆ ਨਾ ਡਰ ਕਰਤਾਰ ਦਾ
ਬਈ, ਤੇਰੇ ਜਿਹਾ ਕੌਣ ਮੂਰਖਾ !
ਜੋ ਜਾਣ ਬੁਝ ਕੇ ਜਨਮ ਹੀਰਾ ਹਾਰਦਾ,
ਬਈ, ਤੇਰੇ ਜਿਹਾ।

ਪਾਪਾਂ ਵਿਚ ਉਮਰ ਗਵਾਈ
ਕੀਤੀ ਨਾ ਨੇਕ ਕਮਾਈ
ਕਰਮਾਂ ਦੀ ਰਾਸ ਲੁਟਾਈ
ਮੂਰਖ ਨੂੰ ਸਮਝ ਨਾ ਆਈ
ਹੋ ਗਿਓਂ ਸ਼ਕਾਰ ਤੂੰ ਹੰਕਾਰ ਦਾ
ਬਈ, ਤੇਰੇ ਜਿਹਾ ਕੌਣ ਮੂਰਖਾ !
ਜੋ ਜਾਣ ਬੁਝ ਕੇ ਜਨਮ ਹੀਰਾ ਹਾਰਦਾ,
ਬਈ, ਤੇਰੇ ਜਿਹਾ।

'ਸੀਤਲ' ਜੱਗ ਦੇ ਦੁਹਾਈਆਂ
ਨੇਕੀ ਫੜ, ਛੱਡ ਬੁਰਿਆਈਆਂ
ਕਰਲੈ ਕੁਝ ਨੇਕ ਕਮਾਈਆਂ
ਲਾਹਦੇ ਸਭ ਜਮਾਂ ਦੀਆਂ ਫਾਹੀਆਂ
ਨਾਮ ਜਪ ਸਿਰਜਣਹਾਰ ਦਾ
ਬਈ, ਤੇਰੇ ਜਿਹਾ ਕੌਣ ਮੂਰਖਾ !
ਜੋ ਜਾਣ ਬੁਝ ਕੇ ਜਨਮ ਹੀਰਾ ਹਾਰਦਾ,
ਬਈ, ਤੇਰੇ ਜਿਹਾ।

੨੩-੧੦-੩੭ ਈ.

# ਚੱਲ ਗਏ ਜਹਾਨੋਂ

ਚੱਲ ਗਏ ਜਹਾਨੋਂ ਦੋਵੇਂ ਹੱਥ ਝਾੜ ਕੇ
ਵਾਂਗਰਾਂ ਮੁਸਾਫ਼ਰਾਂ, ਨਾ ਰਿਹਾ ਨਸ਼ਾਨ ਜੀ
ਕਾਲ ਡੇਗੇ ਗੁੱਡੀ ਅਸਮਾਨ ਚਾੜ੍ਹ ਕੇ
ਕੱਚੇ ਤੰਦ ਵਾਂਗਰਾਂ, ਟੁੱਟ ਜੈ ਗੁਮਾਨ ਜੀ

ਕਿੱਥੇ ਨੇ ਜਿੰਨ੍ਹਾਂ ਨੇ ਰੱਬ ਅਖਵਾਇਆ ਸੀ
ਚਾਰ ਰੋਜ਼ ਜੱਗ 'ਤੇ ਜ਼ੋਰ ਤਲਵਾਰ ਦੇ
ਹੈ ਭੀ, ਹੋਸੀ, ਨਾਮ ਆਪਣਾ ਜਪਾਇਆ ਸੀ
ਬਣ ਸੀ ਸ਼ਰੀਕ ਜੋ ਬੈਠੇ ਕਰਤਾਰ ਦੇ
ਆਇਆ ਭਗਵਾਨ ਜਦੋਂ ਥੰਮ੍ਹ ਪਾੜ ਕੇ
ਮਾਨੀਆਂ ਦਾ ਵੇਖ ਕੇ ਟੁੱਟ ਗਿਆ ਮਾਨ ਜੀ
ਚੱਲ ਗਏ ਜਹਾਨੋਂ ਦੋਵੇਂ ਹੱਥ ਝਾੜ ਕੇ
ਵਾਂਗਰਾਂ ਮੁਸਾਫ਼ਰਾਂ, ਨਾ ਰਿਹਾ ਨਸ਼ਾਨ ਜੀ

ਕਿੱਥੇ ਫ਼ਰਔਨ ਭਰਿਆ ਗੁਮਾਨ ਦਾ
ਰੱਬ ਵੱਲੇ ਸਾਮ੍ਹਣੇ ਜਿੰਨ੍ਹੇ ਤੀਰ ਮਾਰੇ ਸੀ
ਕਿੱਥੇ ਨਮਰੂਦ ਹੈ ਜਹਾਨ ਜਾਣਦਾ
ਜੀਨ੍ਹੇ ਕੀਤੇ ਜੱਗ 'ਤੇ ਐਤਨੇ ਪਸਾਰੇ ਸੀ
ਖੱਟਿਆ ਕੀ ਜ਼ਾਲਮਾਂ ਖ਼ਲੀਲ ਸਾੜ ਕੇ
ਆਦਮ ਨੂੰ ਕੱਢ ਕੇ ਕੀ ਲਿਆ ਸ਼ੈਤਾਨ ਜੀ

ਚੱਲ ਗਏ ਜਹਾਨੋਂ ਦੋਵੇਂ ਹੱਥ ਝਾੜ ਕੇ
ਵਾਂਗਰਾਂ ਮੁਸਾਫ਼ਰਾਂ, ਨਾ ਰਿਹਾ ਨਸ਼ਾਨ ਜੀ

ਲੱਦ ਗਿਆ ਕਾਰੂੰ ਚਾਲੀ ਗੰਜ ਜੋੜ ਕੇ
ਗਈ ਨਾਲ ਜਾਂਦਿਆਂ ਪਾਪ ਦੀ ਕਮਾਈ ਨਾ
ਖੱਟਿਆ ਕੀ ਰੌਣ ਜਾਨਕੀ ਵਿਛੋੜ ਕੇ
ਅਭਿਮਾਨ ਕਿਸੇ ਦੀ ਛੱਡਦਾ ਦਾਨਾਈ ਨਾ
ਲੰਕਾ ਸੀ ਸੁਨਹਿਰੀ ਕਾਲ ਨੇ ਉਜਾੜ ਕੇ
ਪਾਪੀ ਇਕ ਕਾਰਨੇ ਕੀਤੀ ਜੋ ਵੈਰਾਨ ਜੀ
ਚੱਲ ਗਏ ਜਹਾਨੋਂ ਦੋਵੇਂ ਹੱਥ ਝਾੜ ਕੇ
ਵਾਂਗਰਾਂ ਮੁਸਾਫ਼ਰਾਂ, ਨਾ ਰਿਹਾ ਨਸ਼ਾਨ ਜੀ

ਕਿੱਥੇ ਮਾਨਧਾਤਾ, ਜਰਾਸੰਧ, ਕੰਸ ਹੈ,
ਧੂੜ ਦੇ ਬੱਦਲ ਜਿਉਂ ਉਡ ਗਏ ਨਸ਼ਾਨ ਨੇ
ਕੌਰਵਾਂ ਤੇ ਪਾਂਡਵਾਂ ਦਾ ਕਿੱਥੇ ਬੰਸ ਹੈ
ਭੀਮ ਤੇ ਕਰਨ ਜਹੇ ਕਿੱਥੇ ਬਲਵਾਨ ਨੇ
ਲੰਘ ਗਿਆ ਸਮਾਂ 'ਸੀਤਲਾ' ਲਤਾੜ ਕੇ
ਵੱਡੇ ਵੱਡੇ ਲੱਦ ਗਏ, ਕੀ ਕਰਾਂ ਬਿਆਨ ਜੀ
ਚੱਲ ਗਏ ਜਹਾਨੋਂ ਦੋਵੇਂ ਹੱਥ ਝਾੜ ਕੇ
ਵਾਂਗਰਾਂ ਮੁਸਾਫ਼ਰਾਂ, ਨਾ ਰਿਹਾ ਨਸ਼ਾਨ ਜੀ

੨੬-੨-੩੬ ਈ.

# ਬੁੱਢਾ

ਢਲ ਗਈ ਜਵਾਨੀ ਤੇ ਬੁਢਾਪਾ ਆ ਗਿਆ
ਜੋਬਨ ਹੱਥਾਂ 'ਚੋਂ ਕੰਨੀ ਖਿਸਕਾ ਗਿਆ
ਛੱਡ ਗਏ ਨੇ ਸਾਥੀ ਕਰਮਾਂ ਦੇ ਮਾਰੇ ਨੂੰ
ਕੋਈ ਨਾ ਪਛਾਣੇ ਬੁਢੜੇ ਵਿਚਾਰੇ ਨੂੰ

ਸੁੰਦਰ ਸਰੀਰ ਹੈ ਕਮਾਨ ਹੋ ਗਿਆ
ਟੁੱਟ ਗਿਆ ਬਲ ਬੇ-ਤਰਾਨ ਹੋ ਗਿਆ
ਗੋਡਿਆਂ ਜਵਾਬ ਦੇ ਦਿਤਾ ਨਕਾਰੇ ਨੂੰ
ਕੋਈ ਨਾ ਪਛਾਣੇ ਬੁਢੜੇ ਵਿਚਾਰੇ ਨੂੰ

ਕੰਨ, ਦੰਦ, ਅੱਖੀਆਂ ਜਵਾਬ ਦੇ ਗਈਆਂ
ਬੁੱਢੇ ਨੂੰ ਮੁਸੀਬਤਾਂ ਅਨੇਕ ਪੈ ਗਈਆਂ
ਉੱਠਣਾ ਮੁਹਾਲ ਹੋਇਆ ਬੇ-ਸਹਾਰੇ ਨੂੰ
ਕੋਈ ਨਾ ਪਛਾਣੇ ਬੁਢੜੇ ਵਿਚਾਰੇ ਨੂੰ

ਭੌਰਾਂ ਦਾ ਟਿਕਾਣਾ ਮੱਲਿਆ ਬਗਲਿਆਂ
ਦੇ ਦਿਤਾ ਜਵਾਬ ਪਿਛਲੇ ਅਗਲਿਆਂ
ਕੰਬਦੇ ਨੇ ਹੱਥ ਛੱਡ ਬੈਠੇ ਚਾਰੇ ਨੂੰ
ਕੋਈ ਨਾ ਪਛਾਣੇ ਬੁਢੜੇ ਵਿਚਾਰੇ ਨੂੰ

ਬੈਠਾ ਰਹਿੰਦਾ ਸਾਰਾ ਦਿਨ ਜਿੱਥੇ ਬਹਿ ਗਿਆ
ਗ਼ਮਾਂ ਦੇ ਨਖੁੱਟੜਾ ਸੱਥਰ ਲਹਿ ਗਿਆ
ਵੀਹਾਂ ਵਿਚ ਬੈਠਾ ਕਰਦਾ ਗੁਜ਼ਾਰੇ ਨੂੰ
ਕੋਈ ਨਾ ਪਛਾਣੇ ਬੁਢੜੇ ਵਿਚਾਰੇ ਨੂੰ

ਹੋ ਗਿਆ ਨਿਕੰਮਾ, ਕੰਮ ਕਾਰੋਂ ਰਹਿ ਗਿਆ
ਨੋਹਾਂ, ਧੀਆਂ, ਪੁੱਤਰਾਂ ਦੇ ਮਨੋਂ ਲਹਿ ਗਿਆ
ਲੱਗਦਾ ਏ ਕੌੜਾ ਪਰਵਾਰ ਸਾਰੇ ਨੂੰ
ਕੋਈ ਨਾ ਪਛਾਣੇ ਬੁਢੜੇ ਵਿਚਾਰੇ ਨੂੰ

ਆਖਦਾ ਪੁੱਤਰ : ਮਹਿਲਾਂ 'ਚੋਂ ਉਠਾ ਦਿਓ
ਬੁਢੜੇ ਦਾ ਮੰਜਾ ਢਾਰੇ ਹੇਠ ਡਾਹ ਦਿਓ
ਖੰਘ ਖੰਘ ਭਰ ਦਿਤਾ ਸੂ ਚੁਬਾਰੇ ਨੂੰ
ਕੋਈ ਨਾ ਪਛਾਣੇ ਬੁਢੜੇ ਵਿਚਾਰੇ ਨੂੰ

ਢਾਰੇ ਵਿਚ ਪਿਆ ਬੁੱਢਾ ਪਾਣੀ ਮੰਗਦਾ
ਪੋਤਰਾ ਜਵਾਨ ਕੋਲ ਦੀ ਹੈ ਲੰਘਦਾ
ਕਹਿੰਦਾ : ਨਾ ਖਾ ਕੰਨ, ਭੇਜਦਾ ਹਾਂ ਮਾਹਰੇ ਨੂੰ
ਕੋਈ ਨਾ ਪਛਾਣੇ ਬੁਢੜੇ ਵਿਚਾਰੇ ਨੂੰ

ਘਰ ਦੇ ਸਰਾਧਾਂ ਵਿਚ ਖੀਰ ਖਾਵੰਦੇ
ਬੁਢੜੇ ਭੁੱਖੇ ਹੈ ਬਾਰਾਂ ਵੱਜ ਜਾਵੰਦੇ
ਭਾਰੂ ਇਕ ਜਾਨ ਨੂੰ ਟੱਬਰ ਸਾਰੇ ਨੂੰ
ਕੋਈ ਨਾ ਪਛਾਣੇ ਬੁਢੜੇ ਵਿਚਾਰੇ ਨੂੰ

ਨਿੱਕੀ ਨੋਂਹ ਨੇ ਅੰਤ ਰੋਟੀ ਦਿਤੀ ਅੱਕ ਕੇ
ਬੁੱਢੇ ਅੱਗੋਂ ਲੈ ਗਿਆ ਉਹ ਕੁੱਤਾ ਚੱਕ ਕੇ
ਫੇਰ ਕੌਣ ਪੁੱਛੇ ਪਾਣੀ ਬੇ-ਸਹਾਰੇ ਨੂੰ
ਕੋਈ ਨਾ ਪਛਾਣੇ ਬੁਢੜੇ ਵਿਚਾਰੇ ਨੂੰ

ਬੁੱਢੇ ਦੇ ਜਿਉਣੋਂ ਅੱਕ ਗਏ ਨੇ ਸਾਰੇ ਜੀ
ਆਪ ਵੀ ਉਹ ਵਾਜਾਂ ਮੌਤ ਨੂੰ ਪਿਆ ਮਾਰੇ ਜੀ
ਰਿਹਾ ਹੈ ਉਡੀਕ ਪਾਰ ਦੇ ਕਨਾਰੇ ਨੂੰ
ਕੋਈ ਨਾ ਪਛਾਣੇ ਬੁਢੜੇ ਵਿਚਾਰੇ ਨੂੰ

ਪੱਕਾ ਹੋਇਆ ਫਲ ਹੁੰਦਾ ਰਸਦਾਰ ਹੈ
ਪੱਕਿਆ ਮਨੁੱਖ ਸਗੋਂ ਅਵਾਜ਼ਾਰ ਹੈ
'ਸੀਤਲ' ਜੀ ਅੱਖੀਂ ਵੇਖ ਲੋ ਨਜ਼ਾਰੇ
ਕੋਈ ਨਾ ਪਛਾਣੇ ਬੁਢੜੇ ਵਿਚਾਰੇ ਨੂੰ

੪-੯-੩੬ ਈ.

# ਇਹ ਜਗਤ ਮੁਸਾਫ਼ਰ ਖ਼ਾਨਾ ਹੈ

ਏਥੇ ਚਲੋ ਚਲੀ ਦਾ ਡੇਰਾ
ਜੈਸੇ ਪੰਛੀ ਰੈਣ ਬਸੇਰਾ
ਨਾ ਕੋਈ ਰਹਿਸੀ ਵੱਡਾ ਵਡੇਰਾ
ਚੱਲ ਜਾਣਾ ਮੂਰਖ਼ ਦਾੱਨਾ ਹੈ
ਇਹ ਜਗਤ ਮੁਸਾਫ਼ਰ-ਖ਼ਾਨਾ ਹੈ

ਨਿੱਤ ਨਵੇਂ ਮੁਸਾਫ਼ਰ ਆਉਂਦੇ
ਚਾਰ ਦਿਨ ਲਈ ਜੀ ਪਰਚਾਉਂਦੇ
ਕੂਚ ਕਰਦੇ ਸਭ ਪਛਤਾਉਂਦੇ
ਨਾ ਸਮਝਣ ਦੇਸ ਬਿਗਾਨਾ ਹੈ
ਇਹ ਜਗਤ ਮੁਸਾਫ਼ਰ-ਖ਼ਾਨਾ ਹੈ

ਜਿਉਂ ਪੂਰ ਪੱਤਣ ਦੀ ਬੇੜੀ
ਨਹੀਂ ਵਿਛੜੀ ਮਿਲਨੀ ਜਿਹੜੀ
ਮੌਤ ਲਹਿਰ ਲੈ ਜਾਂਦੀ ਰਿਹੜੀ
ਨਦੀਆਂ ਦੇ ਵਹਿਣ ਜ਼ਮਾਨਾ ਹੈ
ਇਹ ਜਗਤ ਮੁਸਾਫ਼ਰ-ਖ਼ਾਨਾ ਹੈ

ਜਿਉਂ ਮਿਲਨ ਸਰਾਂ ਵਿਚ ਰਾਹੀ
ਬਹੁਤ ਗੂੜ੍ਹੀ ਪ੍ਰੀਤ ਵਧਾਈ
ਤੋੜ ਤੁਰ ਗਏ ਘੱਤ ਜੁਦਾਈ
ਕਈਆਂ ਇਹ ਰੋਗ ਪੁਰਾਨਾ ਹੈ
ਇਹ ਜਗਤ ਮੁਸਾਫ਼ਰ-ਖ਼ਾਨਾ ਹੈ

ਮੰਨ ਮਹਾਂ ਪੁਰਸ਼ਾਂ ਦਾ ਕਹਿਣਾ
ਏਥੇ ਬੈਠ ਕਿਸੇ ਨਹੀਂ ਰਹਿਣਾ
ਚਾਰ ਦਿਨ ਨੂੰ ਲੰਮੇ ਪੰਧ ਪੈਣਾ
ਨਹੀਂ ਵਸਲੋਂ ਉਰੇ ਟਿਕਾਨਾ ਹੈ
ਇਹ ਜਗਤ ਮੁਸਾਫ਼ਰ-ਨਾਨਾ

ਜਿਹੜੇ ਰਾਤ ਮੁਸਾਫ਼ਰ ਆਏ
ਉਹਨਾਂ ਤੜਕੇ ਕੂਚ ਬੁਲਾਏ
ਭਾਰ ਬੰਨ੍ਹ ਸਫ਼ਰ ਦੇ ਚਾਏ
ਕੋਈ ਤੁਰ ਗਏ, ਕਿੰਨ੍ਹਾਂ ਤੁਰ ਜਾਨਾ ਹੈ
ਇਹ ਜਗਤ ਮੁਸਾਫ਼ਰ-ਖ਼ਾਨਾ ਹੈ

ਕੋਈ ਆਉਂਦੇ ਤੇ ਕੋਈ ਜਾਂਦੇ
ਕੋਈ ਗੀਤ ਖ਼ੁਸ਼ੀ ਦੇ ਗਾਂਦੇ
ਕੋਈ ਵੈਣ ਦੁਖਾਂ ਦੇ ਪਾਂਦੇ
ਹੋਣਾ ਸਭ ਕਾਲ ਨਸ਼ਾਨਾ ਹੈ
ਇਹ ਜਗਤ ਮੁਸਾਫ਼ਰ-ਖ਼ਾਨਾ ਹੈ

ਕਿਤੇ ਢਾਹਵੇ, ਕਿਤੇ ਬਣਾਵੇ
ਖੇਡ ਆਪੇ ਪ੍ਰਭੂ ਰਚਾਵੇ
ਨਾ ਕੋ ਆਵੇ, ਨਾ ਕੋ ਜਾਵੇ
'ਸੀਤਲ' ਜੀ ਮੌਤ ਬਹਾਨਾ ਹੈ
ਇਹ ਜਗਤ ਮੁਸਾਫ਼ਰ-ਖ਼ਾਨਾ ਹੈ

੨੫-੧੦-੩੭ ਈ:

# ਗੱਡੀ ਨਾਨਕਾਣਾ ਸਾਹਿਬ

ਨੋਟ :—ਨਾਨਕਾਣਾ ਸਾਹਿਬ ਦੇ ਸਾਕੇ ਦਾ ਪੂਰਾ ਹਾਲ 'ਸੀਤਲ ਤਰੰਗਾਂ ਵਿਚ ਪੜ੍ਹੋ ।

ਧਾਰੋਵਾਲ ਤੋਂ ਜੱਥਾ ਹੈ ਤੁਰਿਆ
ਲਛਮਣ ਸਿੰਘ ਸ਼ੇਰ ਦਾ
ਕੋਲ ਭੱਠਿਆਂ ਦੇ ਪੁਜਿਆ ਜਾ ਕੇ
ਸੌ ਸਿੰਘ ਸਤਿਗੁਰ ਦਾ
ਚਿੱਠੀ ਲੈ ਕੇ ਪੰਥ ਦੀ ਮਿਲ ਪਏ
ਭਾਈ ਵਰਿਆਮ ਸਿੰਘ ਜੀ
ਜਥੇਦਾਰ ਨੇ ਸੁਣਾਇਆ ਪੜ੍ਹ ਕੇ
ਲਿਖਿਆ ਜੋ ਖ਼ਾਲਸੇ ਨੇ
'ਮੁੜ ਜਾਏ ਜੀ ਜਥਾ ਇਹ ਏਥੋਂ
ਹੋਰ ਸਾਰੇ ਰੁਕ ਗਏ ਨੇ'
ਟਹਿਲ ਸਿੰਘ ਜੀ ਨਜ਼ਾਮਪੁਰ ਵਾਸੀ
ਸ਼ੇਰ ਵਾਂਗ ਬੋਲੇ ਗੱਜ ਕੇ
'ਅਸੀਂ ਕਰ ਕੇ ਤੁਰੇ ਅਰਦਾਸਾ
ਵੀਰ ਜੀ ! ਸ਼ਹੀਦੀਆਂ ਦਾ
ਅਸਾਂ ਮੁੜਨਾ ਪਿਛਾਂਹ ਹੁਣ ਨਾਹੀਂ
ਗੁਰੂ ਘਰ ਅਪੜਾਂਗੇ
ਮੁੜੇ ਜਿਸ ਨੂੰ ਹੈ ਜਾਨ ਪਿਆਰੀ
ਜਿੰਨੂੰ ਡਰ ਆਵੇ ਮੌਤ ਤੋਂ

ਇਹ ਆਖ ਕੇ ਅਗਾਂਹ ਨੂੰ ਤੁਰ ਪਏ
ਪਿੱਛੇ ਸਾਰਾ ਜਥਾ ਲੱਗਿਆ
ਨ੍ਹਾ ਧੋ ਕੇ ਗੁਰੂ ਘਰ ਅਪੜੇ
ਵਾਹਿਗੁਰੂ ਦਾ ਜਾਪ ਕਰਦੇ
ਜਦੋਂ ਲੰਘ ਗਏ ਦਰਸ਼ਨੀ ਡਿਉਢੀ
ਬੂਹਾ ਝੱਟ ਬੰਦ ਹੋ ਗਿਆ
ਪਾਠ ਕਰਦਾ ਸੀ ਅੰਦਰ ਪੁਜਾਰੀ
ਤਿੰਨ ਚਾਰ ਹੋਰ ਸ਼ਹਿਰ ਦੇ
ਮੱਥਾ ਟੇਕਿਆ ਖ਼ਾਲਸੇ ਜਾ ਕੇ
ਬਾਬੇ ਦੇ ਜਨਮ ਥਾਨ 'ਤੇ
ਬੈਠਾ ਤਾਬਿਆ ਜਥੇਦਾਰ ਜਾ ਕੇ
ਸਿਰੀ ਦਰਬਾਰ ਸਾਹਿਬ ਦੀ
ਸਤਿਨਾਮ ਦੇ ਜੈਕਾਰੇ ਸੁਣ ਕੇ
ਉਠਿਆ ਮਹੰਤ ਬੈਠਕੋਂ
ਟੋਲੀ ਆਪਣੀ ਨੂੰ ਹੁਕਮ ਸੁਣਾਇਆ
'ਖ਼ਾਲਸੇ ਦਾ ਕਰੋ ਖ਼ਾਤਮਾ'
ਝੱਟ ਚੜ੍ਹ ਗਏ ਕੰਧਾਂ 'ਤੇ ਡਾਕੂ
ਜ਼ੁਲਮ ਹਨ੍ਹੇਰੀ 'ਸੰਤਲਾ'
ਹੱਲ ਪਈ ! ਹੱਲ ਪਈ !
ਗੁਰੂ ਘਰ ਖ਼ਾਲਸੇ 'ਤੇ ਗੋਲੀ ਚੱਲ ਪਈ

੧-੧੧-੩੫ ਈ.

# ਰੱਬ ਦਿਆਂ ਬੰਦਿਆਂ ਨੂੰ ਰੱਬ ਜਾਣੀਏਂ

ਦੂਈ ਕਰ ਦੂਰ ਈਰਖਾ ਨੂੰ ਛੋੜਦੇ
ਵੈਰ ਤੇ ਵਰੋਧ ਦੇ ਤਗਾਦੇ ਤੋੜਦੇ
ਤੇਰ ਮੇਰ ਦੂਰ ਕਰ ਮੌਜਾਂ ਮਾਣੀਏਂ
ਰੱਬ ਦਿਆਂ ਬੰਦਿਆਂ ਨੂੰ ਰੱਬ ਜਾਣੀਏ
ਰੱਬ ਬਿਨਾਂ ਹੋਰ ਡਿੱਠਾ ਨਾ ਕਬੀਰ ਨੇ
ਹਰ ਵਿਚ ਹਰ ਦੱਸਿਆ ਜ਼ਮੀਰ ਨੇ
ਘੜੇ, ਖੂਹ, ਗਲਾਸ ਜਿਵੇਂ ਇਕੋ ਪਾਣੀ ਏਂ
ਰੱਬ ਦਿਆਂ ਬੰਦਿਆਂ ਨੂੰ ਰੱਬ ਜਾਣੀਏਂ
ਅੱਲਾ ਇਕ ਨੂਰ, ਓਸਦਾ ਪਸਾਰਾ ਹੈ
ਰਚਨਾ ਅਕਾਲ ਦੀ ਜਹਾਨ ਸਾਰਾ ਹੈ
ਖ਼ਾਲਕੋਂ ਖ਼ਲਕ ਵੱਖ ਨਾ ਪਛਾਣੀਏ
ਰੱਬ ਦਿਆਂ ਬੰਦਿਆਂ ਨੂੰ ਰੱਬ ਜਾਣੀਏ
ਨਾਮੇ ਨੂੰ ਮੁਗ਼ਲ ਫੜਿਆ ਵੰਗਾਰ ਜੀ
ਉਹਨੇ ਜਾਤਾ ਓਸਨੂੰ ਹਰੀ ਮੁਰਾਰ ਜੀ
ਦੱਸਦੀ ਭਗਤ ਦੀ ਪਈ ਕਹਾਣੀ ਏਂ
ਰੱਬ ਦਿਆਂ ਬੰਦਿਆਂ ਨੂੰ ਰੱਬ ਜਾਣੀਏਂ
ਜਿਨ੍ਹਾਂ ਦੇ ਦਿਲਾਂ ਦੇ ਵਿਚ ਰੱਬ ਵੱਸਿਆ
ਹਰਿ-ਜਨ ਹਰਿ ਉਹਨਾਂ ਇਕ ਦੱਸਿਆ
ਜਾਵੇ ਨਾ ਭਰਮ ਤੇਰਾ ਜਿੰਦ ਰਾਣੀਏਂ
ਰੱਬ ਦਿਆਂ ਬੰਦਿਆਂ ਨੂੰ ਰੱਬ ਜਾਣੀਏਂ
ਅੰਦਰੋਂ ਹੀ ਝਾਤ ਕੀਤੀ ਜਾਂ ਦਾਤਾਰ ਨੇ
ਹੋਕਾ ਦਿਤਾ ਸਾਰੇ ਜੱਗ 'ਤੇ ਚੰਮਾਰ ਨੇ
ਜੰਗਲਾਂ ਦੇ ਵਿਚ ਕਾਹਨੂੰ ਖ਼ਾਕ ਛਾਣੀਏਂ
ਰੱਬ ਦਿਆਂ ਬੰਦਿਆਂ ਨੂੰ ਰੱਬ ਜਾਣੀਏਂ

ਤੂੰ ਵੀ ਰੱਬ, ਮੈਂ ਵੀ ਰੱਬ, ਉਹ ਵੀ ਰੱਬ ਹੈ
ਅੱਖੀਆਂ ਜੇ ਹੋਣ, ਤਾਂ ਉਹ ਆਪੇ ਸਭ ਹੈ
ਸਾਰਿਆਂ ਦੁੱਧਾਂ 'ਚ ਮੱਖਣ ਵਖਾਣੀਏ
ਰੱਬ ਦਿਆਂ ਬੰਦਿਆਂ ਨੂੰ ਰੱਬ ਜਾਣੀਏਂ
ਬੱਕਰੇ ਤੋਂ ਰੱਬ ਪਾ ਲਿਆ ਕਸਾਈ ਨੇ
ਉਹਨੂੰ ਰੱਬ ਰੂਪ ਮੰਨਿਆਂ ਲੁਕਾਈ ਨੇ
ਸਾਰਿਆਂ 'ਚੋਂ ਕੀਹਨੂੰ ਉੱਤਮ ਪਛਾਣੀਏਂ
ਰੱਬ ਦਿਆਂ ਬੰਦਿਆਂ ਨੂੰ ਰੱਬ ਜਾਣੀਏਂ
ਧੰਨੇ ਦੀ ਕਹਾਣੀ ਸੁਣੀ ਹੋਊ ਸਭ ਨੇ
ਚਾਰੀਆਂ ਸੀ ਗਊਆਂ ਜੀਹਦੀਆਂ ਜੀ ਰੱਬ ਨੇ
ਧੰਨੇ ਰੱਬ ਵਿਚ ਭੇਦ ਕੀ ਪਛਾਣੀਏਂ
ਰੱਬ ਦਿਆਂ ਬੰਦਿਆਂ ਨੂੰ ਰੱਬ ਜਾਣੀਏਂ
ਠੱਗ ਤਾਈਂ ਕਿਸੇ ਗੁਰੂ ਸੀ ਬਣਾ ਲਿਆ
ਉਸੇ ਦੀ ਉਪਾਸ਼ਨਾ 'ਚੋ ਰੱਬ ਪਾ ਲਿਆ
ਦਿਲ ਦੇ ਭਰੋਸੇ ਤਾਰਨਾ ਏਂ ਠਾਣੀਏਂ
ਰੱਬ ਦਿਆਂ ਬੰਦਿਆਂ ਨੂੰ ਰੱਬ ਜਾਣੀਏਂ
ਕਿੱਥੋਂ ਪਰਮਾਤਮਾ ਸੰਭਾਤਾ ਸੈਣ ਨੇ
ਕਿਵੇਂ ਹਰਿ ਪਾਇਆ ਭੀਲਣੀ ਸ਼ੁਦੇਣ ਨੇ
ਮੀਰਾਂ ਬਾਈ ਪਾਇਆ ਬਣ ਕੇ ਨਿਮਾਂਣੀ ਏਂ
ਰੱਬ ਦਿਆਂ ਬੰਦਿਆਂ ਨੂੰ ਰੱਬ ਜਾਣੀਏਂ
ਕਢ ਕੇ ਭਰਮ ਵਾਲਾ ਦਿਲੋਂ ਚੋਰ ਜੀ
ਰੱਬ ਬਿਨਾਂ ਵੇਖੀਂ ਫੇਰ ਕੌਣ ਹੋਰ ਜੀ
'ਸੀਤਲ' ਸੁਣਾਵੇ ਗੁਰੂ ਜੀ ਦੀ ਬਾਣੀ ਏਂ
ਰੱਬ ਦਿਆਂ ਬੰਦਿਆਂ ਨੂੰ ਰੱਬ ਜਾਣੀਏਂ

੨੮-੭-੩੬

ਸਮਾਪਤ

# ਪ੍ਰਾਰਥਨਾ

ਅਗੇ ਜਾਤਿ ਨ ਜੋਰ ਹੈ ਅਗੇ ਜੀਉ ਨਵੈ ॥
ਜਿਨਕੀ ਲੇਖੇ ਪਤਿ ਪਵੈ ਚੰਗੇ ਕੇਇ॥
ਆਸਾ ਮ: ੧

ਰੱਬ ਘਰ ਮੁੱਲ ਪੈਂਦਾ ਹੈ ਭਜਨ ਦਾ
ਓਥੇ ਜਾਤ ਪਾਤ ਨੂੰ ਪੁੱਛਦਾ ਨਾ ਕੋਈ ਜੀ
ਓਥੇ ਨਹੀਂ ਸਵਾਲ ਵੈਰੀ ਤੇ ਸੱਜਨ ਦਾ
ਬਾਝੋਂ ਨੇਕ ਅਮਲਾਂ ਮਿਲਦੀ ਨਾ ਕੋਈ ਢੋਈ ਜੀ
ਓਥੇ ਜੇ ਲਿਹਾਜ ਹੁੰਦਾ ਬਾਦਸਾਹੀ ਦਾ
ਤਾਂ ਅਲੂਣੇ ਸਾਗ 'ਤੇ ਰੀਝਦਾ ਸਿਆਮ ਨਾ
ਲੈਂਦਾ ਨਾ ਕੋਈ ਨਾਮ ਸਧਨੇ ਕਸਾਈ ਦਾ
ਉਹਦੇ ਦਿਲ ਵੱਸਿਆ ਜੇ ਕਰ ਹੁੰਦਾ ਰਾਮ ਨਾ
ਮਾਧੋ ਭੁੱਖਾ ਪ੍ਰੇਮ ਦਾ, ਨਾ ਭੁੱਖਾ ਧਨ ਦਾ
ਜਿਹੜਾ ਘਾਲੇ ਘਾਲਣਾ ਪ੍ਰਭੂ ਪਾਵੇ ਸੋਈ ਜੀ
ਰੱਬ ਘਰ ਮੁੱਲ ਪੈਂਦਾ ਹੈ ਭਜਨ ਦਾ
ਓਥੇ ਜਾਤ ਪਾਤ ਨੂੰ ਪੁੱਛਦਾ ਨਾ ਕੋਈ ਜੀ
ਧੰਨੇ ਦੀਆਂ ਮਿੱਸੀਆਂ 'ਤੇ ਰੱਬ ਭੁੱਲਿਆ
ਪੱਥਰਾਂ ਨੂੰ ਪਾੜ ਕੇ ਨਾਲ ਖਾਣ ਬਹਿ ਗਿਆ
ਨਾਮ ਦੇਉ ਦਾ ਦੁੱਧ ਵੇਖ ਆਪ ਡੁੱਲਿਆ
ਤਾਂ ਕਟੋਰਾ ਛੱਡਿਆ, ਜਦੋਂ ਖਾਲੀ ਰਹਿ ਗਿਆ
ਭੀਲਣੀ ਦੇ ਬੇਰ ਖਾਧੇ ਜੱਗ ਮੰਨਦਾ
ਤੀਨ ਲੋਕ ਆਖਦੇ ਧੰਨ ਧੰਨ ਹੋਈ ਜੀ
ਰੱਬ ਘਰ ਮੁੱਲ ਪੈਂਦਾ ਹੈ ਭਜਨ ਦਾ

ਓਥੇ ਜਾਤ ਪਾਤ ਨੂੰ ਪੁੱਛਦਾ ਨਾ ਕੋਈ ਜੀ
ਪੰਡਤਾਂ ਨੇ ਪੈਰ ਫੜ ਲਏ ਚੰਮਾਰ ਦੇ
ਜਦੋਂ ਵਿਚ ਓਸਦੇ ਡਿੱਠਾ ਰੱਬ ਵੱਸਦਾ
ਸੈਣ ਲੜ ਲੱਗ ਇਕ ਕਰਤਾਰ ਦੇ
ਨੀਚੋਂ ਊਚ ਹੋ ਗਿਆ ਟਿੱਕਾ ਲਿਆ ਜੱਸ ਦਾ
ਜਪਦਾ ਕਬੀਰ ਫਿਰੇ ਤਾਣਾ ਤਣਦਾ
ਹਰੀ ਤੇ ਭਗਤ ਦੀ ਜੋਤ ਇਕ ਹੋਈ ਜੀ
ਰੱਬ ਘਰ ਮੁੱਲ ਪੈਂਦਾ ਹੈ ਭਜਨ ਦਾ
ਓਥੇ ਜਾਤ ਪਾਤ ਨੂੰ ਪੁੱਛਦਾ ਨਾ ਕੋਈ ਜੀ
ਗਲ ਵਿਚ ਰੋਟੀ ਪਾਇਕੇ ਸਬਰ ਦੀ
ਜੰਗਲਾਂ 'ਚ ਫਿਰਦਾ ਰੱਬ ਤਾਈਂ ਭਾਲਦਾ
ਮੱਲ ਲਈ ਦਲੀਜ ਜਾ ਹਰੀ ਦੇ ਦਰ ਦੀ
ਸਹਿੰਸੇ ਕੁਲ ਚੁਕ ਗਏ ਲੱਥਾ ਡਰ ਕਾਲ ਦਾ
'ਸੀਤਲ' ਗਿਆ ਜਾਂ ਡੋਲ ਜਾਣਾ ਮਨ ਦਾ
ਤੇਰ ਮੇਰ ਮਿਟ ਗਈ ਨੂਰੋ ਨੂਰ ਹੋਈ ਜੀ
ਰੱਬ ਘਰ ਮੁੱਲ ਪੈਂਦਾ ਹੈ ਭਜਨ ਦਾ
ਓਥੇ ਜਾਤ ਪਾਤ ਨੂੰ ਪੁੱਛਦਾ ਨਾ ਕੋਈ ਜੀ

20-1-36

# ਪ੍ਰਸੰਗ

## ਵਲੀ ਕੰਧਾਰੀ

### ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ

ਹੰਕਾਰ ਆਦਮੀ ਨੂੰ 'ਆਦਮੀ' ਨਹੀਂ ਰਹਿਣ ਦੇਂਦਾ । ਇਹ ਭਗਵਾਨ ਵੱਲੋਂ ਮੋੜ ਕੇ ਸ਼ੈਤਾਨ ਨਾਲ ਜੋੜ ਦੇਂਦਾ ਹੈ। ਜੀਵਨ ਦੇ ਸਾਰੇ ਰਾਹਾਂ 'ਤੇ ਇਹ ਲੁਟੇਰਾ ਬਣ ਕੇ ਬੈਠਾ ਰਹਿੰਦਾ ਹੈ। ਜ਼ਰਾ ਕਮਜ਼ੋਰ ਨਜ਼ਰ ਆਇਆ, ਤੇ ਝੱਟ ਛਾਪਾ ਮਾਰ ਲਿਆ। ਆਦਮੀ ਜ਼ਰਾ ਕੁ ਦੂਜਿਆਂ ਨਾਲੋਂ ਉੱਚਾ ਹੋਇਆ ਤਾਂ ਹੰਕਾਰ ਦੀ ਪਾਣ ਚੜ੍ਹ ਗਈ। ਚਾਰ ਭਰਾ ਹੋ ਗਏ, ਤਾਂ ਹੰਕਾਰ ਹੋ ਗਿਆ। ਦੌਲਤ ਹੋ ਗਈ, ਤਾਂ ਹੰਕਾਰ ਹੋ ਗਿਆ। ਵਿੱਦਿਆ ਹਾਸਲ ਕਰ ਲਈ, ਤਾਂ ਹੰਕਾਰ ਹੋ ਗਿਆ। ਬੱਸ 'ਮੈਂ' ਪੇਸ਼ ਨਹੀਂ ਜਾਣ ਦੇਂਦੀ। 'ਮੈਂ ਬੜਾ ਧਨੀ । ਮੈਂ ਬੜੇ ਰਸੂਖ਼ ਵਾਲਾ । ਮੈਂ ਬੜਾ ਗਿਆਨੀ । ਮੈਂ ਬੜੇ ਜੱਗ ਕੀਤੇ । ਮੈਂ ਬੜੇ ਪੁੰਨ-ਦਾਨ ਕੀਤੇ। ਮੈਂ ਆਹ ਕੀਤਾ । ਮੈਂ ਔਹ ਕੀਤਾ ।' ਇਹ 'ਮੈਂ' 'ਮੇਰੀ' ਹੀ ਕੰਮ ਰਾਸ ਨਹੀਂ ਆਉਣ ਦੇਂਦੀ । ਏਸ 'ਮੈਂ' ਦੀ ਮੈਲ ਲਾਹੁਣ ਬਦਲੇ ਪਰਮਾਤਮਾ ਦੀ ਬੰਦਗੀ ਵੱਲ ਰੁੱਝਾ, ਪਰ ਹੰਕਾਰ ਨੇ ਏਥੇ ਵੀ ਪਿੱਛਾ ਨਾ ਛੱਡਿਆ। ਆਖੇ 'ਮੈਂ ਬੜਾ ਭਜਨੀਕ, ਮੈਂ ਬੜਾ ਧਰਮਾਤਮਾ, ਮੈਂ ਬੜਾ ਸੰਤ, ਮੈਂ ਬੜਾ ਬੰਦਗੀ ਵਾਲਾ, ਮੇਰੇ ਵਰਗਾ ਦੁਨੀਆਂ 'ਤੇ ਕੌਣ ਹੈ? ਮੈਂ ਦੁਨੀਆਂ ਛੱਡੀ, ਧੀਆਂ, ਪੁੱਤਰ, ਮਾਪੇ, ਇਸਤਰੀ, ਮਿੱਤਰ, ਸੰਬੰਧੀ ਸਭ ਛੱਡੇ ਇਕ ਰੱਬ ਵਾਸਤੇ । ਉਇ ਮੇਰੇ ਵਰਗਾ ਭਗਤ? ਸਾਰਾ ਜਹਾਨ ਭਾਲਿਆਂ ਨਹੀਂ ਲੱਭੇਗਾ।' ਸੋ, ਹੰਕਾਰ ਭਗਤੀ ਕਰਦਿਆਂ ਵੀ ਆ ਪਿਆ।

ਇਹੋ ਬੀਮਾਰੀ 'ਵਲੀ ਕੰਧਾਰੀ' ਨੂੰ ਲੱਗ ਗਈ। ਆਖੇ ! "ਮੇਰੇ

ਵਰਗਾ ਫ਼ਕੀਰ ਹੋਰ ਹੈ ਕੌਣ। ਮੈਂ ਸਾਰੀ ਉਮਰ ਰੱਬ ਦੇ ਰਾਹ ਗਾਲ ਛੱਡੀ, ਦੁਨੀਆਂ ਦਾ ਕੋਈ ਸੁੱਖ ਨਹੀਂ ਡਿੱਠਾ, ਸਾਰੇ ਪਦਾਰਥਾਂ ਨੂੰ ਲੱਤ ਮਾਰ ਕੇ ਖ਼ੁਦਾ ਦੀ ਬੰਦਗੀ ਵਿਚ ਲੀਨ ਹਾਂ। ਘੋਰ ਤਪੱਸਿਆ, ਛਿਲੇ ਕੱਢੇ, ਹਾੜ੍ਹ ਸਿਆਲ ਇਕ ਸੁੱਕੀ ਪਹਾੜੀ 'ਤੇ ਗੁਜ਼ਾਰ ਛੱਡੇ। ਇਕ ਅੱਲਾਹ ਤੋਂ ਬਿਨਾਂ ਹੋਰ ਕਿਸੇ ਨਾਲ ਸਾਂਝ ਨਹੀਂ ਰੱਖੀ। ਇਕ ਓਸਦਾ ਪ੍ਰੇਮ ਹੀ ਮੇਰਾ ਆਸਰਾ ਹੈ। ਪ੍ਰੇਮ ਹੀ ਮੇਰੀ ਜ਼ਿੰਦਗੀ ਹੈ, ਪ੍ਰੇਮ ਹੀ ਦੁਨੀਆਂ ਹੈ, ਪ੍ਰੇਮ ਹੀ ਮੇਰਾ ਮਿੱਤਰ ਹੈ, ਪ੍ਰੇਮ ਹੀ ਮੇਰਾ ਸਭ ਕੁਛ ਹੈ। ਮੈਂ ਪ੍ਰੇਮ ਦੇ ਆਸਰੇ ਜਿਊਂਦਾ ਹਾਂ। ਪ੍ਰੇਮ ਹੀ ਮੇਰੀ ਪੂੰਜੀ ਹੈ। ਪ੍ਰੇਮ ਹੀ ਮੇਰਾ ਈਮਾਨ ਹੈ, ਪ੍ਰੇਮ ਹੀ ਮੇਰਾ ਮਜ਼੍ਹਬ ਹੈ। ਪ੍ਰੇਮ ਹੀ.....।"

ਖ਼ੁਦਾ ਦੀ ਭਾਲ ਵਿਚ ਦੁਨੀਆਂ ਛੱਡ ਕੇ ਫ਼ਕੀਰ ਹੋਣ ਵਾਲੇ ਵਲੀ ਕੰਧਾਰੀ ਦਾ ਇਹ ਹਉਮੈ ਰੋਗ ਏਥੋਂ ਤੱਕ ਵਧ ਗਿਆ ਕਿ ਉਹਨੂੰ ਰੱਬ ਦੀ ਰਚਨਾ ਨਾਚੀਜ਼ ਜਾਪਣ ਲੱਗੀ। ਹਰ ਇਕ ਬੰਦਾ ਉਸ ਦੀ ਸੰਤ-ਪੁਣੇ ਦੀ ਐਨਕ ਵਿਚੋਂ ਗੁਨਾਹਗਾਰ ਦਿਸਣ ਲੱਗਾ । ਚੰਗਾ ਉਹ ਆਪ ਸੀ, ਬਾਕੀ ਸਭ ਮਾੜੇ ਸਨ । ਉੱਚਾ ਉਹ; ਤੇ ਨੀਵੀਂ ਸਭ ਦੁਨੀਆਂ। ਉਹ ਨੇਕ-ਪਾਰਸਾ ਤੇ ਬਾਕੀ ਸਭ ਵੱਡੇ ਪਾਪੀ । ਗੱਲ ਕੀ, ਸਾਰੀ ਦੁਨੀਆਂ ਬਦਲ ਗਈ । ਪ੍ਰੇਮ ਦਾ ਮਜ਼ਹਬ ਦੂਈ ਏ ਦੀਨ ਵਿਚ ਵਟ ਗਿਆ । ਬੰਦਗੀ ਹੰਕਾਰ ਵਿਚ ਤਬਦੀਲ ਹੋ ਗਈ। ਫ਼ਕੀਰ ਬਖ਼ਸ਼ਣ-ਹਾਰ ਤੇ ਦੁਨੀਆਂ ਗੁਨਾਹਗਾਰ । ਗੁਨਾਹਗਾਰ ਬਖ਼ਸ਼ਣ-ਹਾਰੇ ਦੇ ਚਰਨਾਂ 'ਤੇ ਡਿੱਗਣ । ਫ਼ਕੀਰ ਦੀ ਰਹਿਮਤ ਲੋਕਾਂ ਦੀ ਕਲਿਆਣ ਤੇ ਫ਼ਕੀਰ ਦਾ ਕਹਿਰ ਔਗਣ ਹਾਰਿਆਂ ਦੀ ਸਜ਼ਾ । ਏਸ ਹੰਕਾਰ ਦੇ ਉੱਡਣ-ਖਟੋਲੇ ਚੜ੍ਹਿਆ ਉਹ ਉੱਚਾ ਹੀ ਉੱਚਾ ਉੱਡਣ ਲੱਗਾ ।

ਓਧਰ ਬਖ਼ਸ਼ਸ਼ ਦੇ ਪੁੰਜ ਮੇਰੇ ਗੁਰੂ ਨਾਨਕ ਮਹਾਰਾਜ ਨੇ ਤਾਰ ਪਛਾਣ ਕੇ ਕਿਹਾ, 'ਭਾਈ ਮਰਦਾਨਾ ! ਰੱਬ ਦਾ ਭਾਲੂ ਕੁਰਾਹੇ ਪੈ ਗਿਆ ਹੈ। ਚੱਲ, ਉਸ ਦੀ ਸੁਧਾਈ ਕਰੀਏ । ਵਿਚਾਰਾ ਅਣਤਾਰੂ ਡੂੰਘੇ ਪਾਣੀ ਵਿਚ ਵੜ ਗਿਆ ਹੈ । ਭਗਤ ਹੈ, ਪਰ ਹੰਕਾਰ ਦੇ ਕਾਬੂ ਆ ਗਿਆ ਹੈ। ਉੱਠ ਛੇਤੀ ਚੱਲੀਏ ।' ਹਜ਼ੂਰ ਮੱਕੇ ਬਗ਼ਦਾਦ ਤੋਂ ਹੁੰਦੇ ਹੋਏ, ਖ਼ੁਦਾ ਦੀ ਖ਼ਲਕਤ ਨੂੰ 'ਸੱਚ' ਦਾ ਉਪਦੇਸ਼ ਦਿੰਦੇ ਹੋਏ ਓਸੇ ਪਹਾੜੀ ਥੱਲੇ ਨਿਵਾਣ ਵਿਚ ਆ ਬੈਠੇ, ਜਿਸ ਉੱਤੇ

ਵਲੀ ਕੰਧਾਰੀ ਤਪ ਕਰ ਰਿਹਾ ਸੀ । ਮਸਤੀ ਵਿਚ ਲੀਨ ਸੁਰਤ ਅਗੰਮੀ ਜੋਤ ਨਾਲ ਜੁੜੀ ਤੇ ਮਰਦਾਨੇ ਨੂੰ ਹੁਕਮ ਕੀਤਾ।

## ਬੈਂਤ

ਸਤਿਗੁਰ ਤਾਰਦੇ ਦੇਸ ਦੇਸਾਂਤਰਾਂ ਨੂੰ
ਪਹੁੰਚੇ ਹਸਨ ਅਬਦਾਲ* ਵਿਚ ਆ ਭਾਈ
ਟਿੱਲੇ ਵਲੀ ਕੰਧਾਰੀ ਦੇ ਕੋਲ ਆ ਕੇ
ਆਸਣ ਹੇਠਾਂ ਹੀ ਲਿਆ ਜਮਾ ਭਾਈ
ਫੇਰ ਕਿਹਾ ਮਰਦਾਨੇ ਨੂੰ ਸਤਿਗੁਰਾਂ ਨੇ
ਜ਼ਰਾ ਖੁਹਲ ਰਬਾਬ ਵਜਾਂ ਭਾਈ
ਜੀਹਦੇ ਨਾਮ ਸਦਕਾ ਦੁਖ ਦੂਰ ਹੋਵਣ
ਸਿਫ਼ਤ ਓਸ ਅਕਾਲ ਦੀ ਗਾ ਭਾਈ
ਬਿਰਤੀ ਨਾਲ ਪਰਮਾਤਮਾ ਰਹੇ ਲੱਗੀ
ਸਤਿਨਾਮ ਦਾ ਰਾਗ ਸੁਣਾਂ ਭਾਈ
'ਸੀਤਲ' ਜੀ ਸਹੇੜੀਏ ਉਹ ਸੱਜਣ
ਅੱਗੇ ਗਿਆਂ ਨੂੰ ਲੈਣ ਛੁਡਾਂ ਭਾਈ

"ਮਰਦਾਨਾ ! ਮੇਰੇ ਮਾਲਕ ਦੀ ਬਾਣੀ ਆਈ ਹੈ । ਤੇਰੇ ਰਬਾਬ ਦੀਆਂ ਦਮਕਦੀਆਂ ਤਾਰਾਂ 'ਤੇ ਮੇਰਾ ਮਨ ਰੀਝਦਾ ਹੈ । ਤੇਰੇ ਕੀਰਤਨ ਦੀਆਂ ਮਿੱਠੀਆਂ-ਮਿੱਠੀਆਂ ਸੁਰਾਂ ਉਤੇ ਮੇਰਾ ਕਰਤਾਰ ਮੰਨਦਾ ਹੈ । ਬਾਣੀ ਮੇਰਾ ਆਧਾਰ ਹੈ । ਬਾਣੀ ਮੇਰਾ ਆਸਾਰ ਹੈ । ਬਾਣੀ ਤੇ ਸਿਮਰਨ ਹੀ ਮੇਰਾ ਜੀਵਨ ਹੈ । ਮੈਂ ਸਿਮਰਨ ਬਿਨਾਂ ਇਕ ਘੜੀ ਨਹੀਂ ਜਿਉਂ ਸਕਦਾ । ਸਿਮਰਨ ਮੇਰੇ ਪ੍ਰਾਣ ਹਨ । ਮਰਦਾਨਾ ! ਮੈਂ ਕੀਰਤਨ ਬਿਨਾਂ ਨਹੀਂ ਰਹਿ ਸਕਦਾ । ਛੇਤੀ ਕਰ, ਕੀਰਤਨ ਵਿਚ ਲੀਨ ਹੋਈਏ।"

ਮਰਦਾਨੇ ਨੇ ਨਮਸਕਾਰ ਕੀਤੀ ਤੇ ਕਿਹਾ, "ਮੇਰੇ ਪਿਆਰੇ ਬਾਬਾ !

---

* *ਹਸਨ ਅਬਦਾਲ ਓਸ ਵਸੋਂ ਦਾ ਪੁਰਾਣਾ ਨਾਮ ਹੈ, ਜਿਸ ਨੂੰ ਅੱਜ-ਕੱਲ੍ਹ ਸ੍ਰੀ ਪੰਜਾ ਸਾਹਿਬ ਆਖਦੇ ਹਨ ।*

ਮੈਂ ਸਾਰੀ ਦੁਨੀਆਂ ਛੱਡੀ ਤੇ ਇਕ ਆਪ ਦਾ ਲੜ ਫੜਿਆ ਹੈ। ਸਾਰੇ ਜਜਮਾਨਾਂ ਨਾਲੋਂ ਤੋੜ ਕੇ, ਇਕ ਨਾਲ ਗੰਢੀ ਹੈ । ਮਹਾਰਾਜ ! ਆਪ ਜੀ ਦੇ ਹੁਕਮ ਸਾਮ੍ਹਣੇ ਸਿਰ ਨੀਵਾਂ ਹੈ । ਆਪ ਜੀ ਦੀ ਰਜ਼ਾ 'ਤੇ ਰਾਜ਼ੀ ਹਾਂ । ਦੁੱਖ ਵਿਚ ਰੱਖੋ, ਸੁਖ ਵਿਚ ਰੱਖੋ, ਰੱਜ ਬਖ਼ਸ਼ੋ, ਭੁੱਖ ਵਿਚ ਰੱਖੋ, ਹਰ ਰੰਗ ਵਿਚ ਰਾਜ਼ੀ ਹਾਂ । ਆਪ ਦਾ ਸੇਵਕ ਹਾਂ ਤੇ ਸੇਵਕ ਦਾ ਧਰਮ ਮਾਲਕ ਦਾ ਹੁਕਮ ਮੰਨਣਾ ਹੈ । ਜੋ ਫ਼ਰਮਾਓ, ਸੱਤ ਹੈ । ਪਰ ... ।"

ਵੇਖਣ ਨੂੰ ਗੱਲ ਬੜੀ ਚੰਗੀ ਹੁੰਦੀ ਹੈ, ਉਸ ਦੇ ਸ਼ਬਦ ਬੜੇ ਸੁਹਣੇ ਹੁੰਦੇ ਹਨ, ਪਰ ਜੇ ਉਹਦੇ ਅੰਤ ਵਿਚ 'ਪਰ', 'ਪ੍ਰੰਤੂ', 'ਲੇਕਨ', 'ਮਗਰ' ਆ ਜਾਵੇ ਤਾਂ ਸਾਰੀ ਗੱਲ ਦਾ ਅਰਥ ਉਲਟ ਹੋ ਜਾਂਦਾ ਹੈ । ਮਰਦਾਨੇ ਦੀ ਗੱਲ ਦੇ ਪਿੱਛੇ ਵੀ 'ਪਰ' ਆ ਗਿਆ ਹੈ । ਵੇਖੀਏ, ਏਸ ਦੇ ਕੀ ਅਰਥ ਹਨ?

## ਜੰਗਲਾ

ਅੱਗੋਂ ਬੋਲ ਕਿਹਾ ਮਰਦਾਨੇ
ਉਜ਼ਰ ਨਾ ਮੇਰ ਕਾਈ
ਦੁਖ ਸੁਖ ਤੇਰਾ ਭਾਣਾ ਮੰਨਾ
ਜੋ ਦੇਵੇਂ, ਸੋ ਖਾਈ
ਪਰ ਹੁਣ ਪਾਣੀ ਬਾਝੋਂ ਮੇਰੀ
ਜਾਨ ਲਬਾਂ ਤੇ ਆਈ
ਭੁਖਿਆਂ ਅਤੇ ਤਿਹਾਇਆਂ ਬਾਬਾ !
ਨਾਮ ਨਾ ਜਪਿਆ ਜਾਈ

ਆਪ ਹੈਰਾਨ ਹੋਵੋਗੇ, ਕਿ ਮੇਰੇ ਸ਼ਬਦਾਂ ਦੁਆਰਾ ਹੀ, ਇਕ ਪਾਸੇ ਤੇ ਮਰਦਾਨਾ ਹਰ ਹੁਕਮ ਮੰਨਣ ਨੂੰ ਤਿਆਰ ਹੈ, ਤੇ ਇਕ ਪਾਸੇ ਸਾਫ਼ ਇਨਕਾਰ ਹੈ । ਇਸਦਾ ਅਰਥ ਕੀ ? ਵਿਚਾਰ ਕਰੋ, ਜੇ ਭਗਤ ਕਬੀਰ ਪਰਮਾਤਮਾ ਨੂੰ ਕਹਿ ਸਕਦਾ ਹੈ :

"ਭੂਖੇ ਭਗਤ ਨਾ ਕੀਜੈ । ਯੇਹ ਮਾਲਾ ਆਪਨੀ ਲੀਜੈ ।"

"ਆਪ ਆਪਣੀ ਮਾਲਾ ਸੰਭਾਲ ਲੈ, ਮੈਥੋਂ ਭੁੱਖੇ ਤੋਂ ਭਗਤੀ ਨਹੀਂ ਹੋ ਸਕਦੀ।" ਤਾਂ ਮਰਦਾਨਾ ਵੀ ਗੁਰੂ ਮਹਾਰਾਜ ਨੂੰ ਕਹਿ ਸਕਦਾ ਹੈ, ਕਿ ਜਦ ਤਕ ਮੈਨੂੰ ਪਾਣੀ ਨਾ ਪਿਆ ਲਵੋ, ਮੈਂ ਕੀਰਤਨ ਨਹੀਂ ਕਰ ਸਕਦਾ।

ਹਜ਼ੂਰ ਨੇ ਅੱਗੋਂ ਕਿਹਾ, "ਮਰਦਾਨਾ! ਏਥੇ ਪਾਣੀ ਕਿੱਥੇ ? ਇਕੋ ਛੋਟਾ ਜਿਹਾ ਸੋਮਾ ਹੈ, ਜਿਸ 'ਤੇ ਵਲੀ ਕੰਧਾਰੀ ਕਬਜ਼ਾ ਕਰੀ ਬੈਠਾ ਹੈ। ਉਹ ਲਾਗੇ ਦੀ ਵਸੋਂ ਨੂੰ ਵੀ ਪਾਣੀ ਨਹੀਂ ਭਰਨ ਦੇਂਦਾ। ਸਿਰਫ਼ ਓਹੋ ਓਥੋਂ ਪਾਣੀ ਭਰ ਸਕਦਾ ਹੈ, ਜਿਹੜਾ ਵਲੀ ਨੂੰ ਆਪਣਾ ਮੁਰਸ਼ਦ ਮੰਨੇ, ਉਹਦੇ ਚਰਨ ਪੂਜੇ, ਉਹਨੂੰ ਚੜ੍ਹਾਵਾ ਚੜ੍ਹਾਵੇ। ਦੂਜੇ ਨੂੰ ਉਹ ਨੇੜੇ ਨਹੀਂ ਛੋਹਣ ਦੇਂਦਾ। ਹਾਂ, ਉੱਦਮ ਵਾਲਾ ਕੋਈ ਮਰਦ ਪਾਣੀ ਪ੍ਰਾਪਤ ਕਰ ਸਕਦਾ ਹੈ। ਮਰਦਾਨਾ! ਜੇ ਉੱਦਮ ਕਰੇ, ਤਾਂ ਤੈਨੂੰ ਪਾਣੀ ਮਿਲ ਸਕਦਾ ਹੈ। ਐਸ ਸਾਮ੍ਹਣੀ ਪਹਾੜੀ ਉਤੇ ਵਲੀ ਕੰਧਾਰੀ ਤਪੱਸਿਆ ਕਰ ਰਿਹਾ ਹੈ। ਉਸ ਕੋਲ ਪਾਣੀ ਦਾ ਇਕ ਛੋਟਾ ਜੇਹਾ ਤਾਲਾਬ ਭਰਿਆ ਪਿਆ ਹੈ। ਹਿੰਮਤ ਕਰ, ਮੈਂ ਵੀ ਤੇਰੀ ਮੱਦਦ 'ਤੇ ਹਾਂ। ਪਹਾੜੀ ਉੱਪਰ ਚੜ੍ਹ ਜਾ, ਤੇ ਵਲੀ ਕੰਧਾਰੀ ਕੋਲੋਂ ਪਾਣੀ ਮੰਗ। ਆਪ ਉੱਦਮ ਨਾ ਕਰੇਂਗਾ ਤਾਂ ਕੋਈ ਵੀ ਤੇਰੀ ਸਹਾਇਤਾ ਕਰਨ ਨੂੰ ਤਿਆਰ ਨਹੀਂ ਹੋਵੇਗਾ। ਉਸ ਹਾਲਤ ਵਿਚ ਪਾਣੀ ਨਹੀਂ ਮਿਲੇਗਾ।"

## ਛੰਦ-ਡਿਊਢ

ਆਖਦੇ ਨੇ ਗੁਰੂ, 'ਸੁਣ ਮਰਦਾਨਿਆ!
ਔਖਾ ਪਾਣੀ ਲੱਭਣਾ
ਜੰਗਲਾਂ ਦੇ ਵਿਚ ਬੈਠ ਕੇ ਦੀਵਾਨਿਆਂ!
ਜਲ ਭਾਲੇਂ ਸੱਜਣਾ'
ਕਹਿੰਦਾ ਮਰਦਾਨਾ, 'ਪਾਣੀ ਤੋਂ ਬ਼ਗੈਰ ਜੀ
ਜਿੰਦ ਨਹੀਂ ਜੇ ਬਚਦੀ
ਜੇ ਨਾ ਮਿਲੇ ਪਾਣੀ, ਮੇਰੀ ਨਾਹੀਂ ਖ਼ੈਰ ਜੀ

ਆਖਾਂ ਗੱਲ ਸੱਚ ਦੀ
ਜਿਵੇਂ ਜਾਣੋਂ, ਪਾਣੀ ਬਾਬਾ ਜੀ ! ਪਿਆ ਦਿਓ
ਮੌਤ ਤੋਂ ਬਚਾੱ ਲਵੋ
ਮੁਰਦਾ ਸਰੀਰ ਵਿਚ ਜਾਨ ਪਾ ਦਿਓ
ਜਮਾਂ ਤੋਂ ਛੁਡਾ ਲਵੋ'
ਗੁਰੂ ਮਰਦਾਨੇ ਤਾਈਂ ਫ਼ੁਰਮਾਉਂਦੇ
'ਉੱਚੀ ਜੋ ਅਟਾਰੀ ਹੈ
ਇਹਦੇ ਉਤੇ ਲੋਕ ਹੈਨ ਦੱਸ ਪਾਉਂਦੇ
ਵੱਸਦਾ ਕੰਧਾਰੀ ਹੈ
ਪੀ ਆ ਭਾਈ ਪਾਣੀ ਉਹਦੇ ਕੋਲ ਜਾਇਕੇ
ਹੋਰ ਥੇ ਨਹੀਂ ਲੱਭਦਾ
ਚੜ੍ਹ ਜਾ ਪਹਾੜੀ ਉੱਤੇ ਜ਼ੋਰ ਲਾਇਕੇ
ਲੈ ਕੇ ਨਾਮ ਰੱਬ ਦਾ'
'ਸੱਤ ਬਚਨ' ਆਖ ਮਰਦਾਨਾ ਚੱਲਿਆ
ਹੈ ਹੁਕਮ ਪਾਇਕੇ
ਰਸਤਾ ਕੰਧਾਰੀ ਦੀ ਕੁਟੀ ਦਾ ਮੱਲਿਆ
ਰੱਬ ਨੂੰ ਧਿਆਇਕੇ
ਖਾ ਕੇ ਠੇਡੇ ਠੋਕਰਾਂ ਤਸੀਹੇ ਝੱਲ ਕੇ
ਹੈ ਪਹੁੰਚ ਜਾਵੰਦਾ
ਆ ਗਿਆ ਕੰਧਾਰੀ ਜੀ ਦੇ ਕੋਲ ਚੱਲਕੇ
'ਸੀਤਲ' ਸੁਣਾਵੰਦਾ

'ਆਸ' ਹੈ ਜੋ ਆਦਮੀ ਨੂੰ ਕਦੇ ਢਹਿੰਦੀ-ਕਲਾ ਵਿਚ ਨਹੀਂ ਜਾਣ ਦੇਂਦੀ । 'ਆਸ' ਹੀ ਜ਼ਿੰਦਗੀ ਹੈ । ਨਿਰਾਸਾ ਤਾਂ ਜੀਉਣਾ ਵੀ ਨਹੀਂ ਚਾਹੁੰਦਾ। ਓਹੋ ਮਰਦਾਨਾ, ਜੋ ਤੇਹ ਦੇ ਕਾਰਨ ਰਬਾਬ ਨਹੀਂ ਸੀ ਵਜਾ ਸਕਦਾ, ਮੀਲ-ਡੇਢ ਮੀਲ ਪਹਾੜੀ ਪੰਧ ਕਰਨ ਲਈ ਤਿਆਰ ਹੋ ਜਾਂਦਾ ਹੈ, ਏਨੀ ਆਸ ਉੱਤੇ ਕਿ ਓਥੇ ਪਾਣੀ ਮਿਲ ਜਾਏਗਾ।

ਪਹਾੜੀ ਉੱਪਰ ਵਲੀ ਕੰਧਾਰੀ ਸਮਾਧੀ ਲਾਈ ਬੈਠਾ ਸੀ। ਕੁਟੀਆ ਦੇ ਬੂਹੇ ਅੱਗੇ ਜਾ ਕੇ ਮਰਦਾਨੇ ਨੇ ਬੜੀ ਨਮਰਤਾ ਨਾਲ ਬੇਨਤੀ ਕੀਤੀ :

## ਕਬਿੱਤ

ਕਹਿੰਦਾ ਮਰਦਾਨਾ, 'ਸਾਂਈਂ ਰੱਬ ਦੇ ਪਿਆਰਿਆ ਉ !
ਝੱਲ ਕੇ ਤਸੀਹੇ ਤੇਰੇ ਕੋਲ ਆਇਆ ਜੀ
ਵਾਸਤੇ ਖ਼ੁਦਾ ਦੇ ਘੁੱਟ ਪਾਣੀ ਦੇ ਦੇ ਵਲੀ ਅੱਲਾਹ
ਜਾਂਦੀ ਮੇਰੀ ਜਾਨ, ਮਰ ਰਿਹਾ ਹਾਂ ਤਿਹਾਇਆ ਜੀ'
ਆਖਦਾ ਕੰਧਾਰੀ ਅੱਗੋਂ, 'ਕੌਣ ਹੈਂ ਤੂੰ ਐਹੋ ਜੇਹਾ ?
ਬਿਰਤੀ ਉਖੇੜੀ ਮੇਰੀ, ਆ ਕੇ ਰੌਲਾ ਪਾਇਆ ਜੀ
ਦੂਰ ਹੋ ਜਾ ਅੱਖੀਆਂ ਤੋਂ ਮਾਰੂੰ ਪਟਕਾ ਕੇ ਨਹੀਂ ਤਾਂ
ਤੇਰੇ ਵਾਸਤੇ ਮੈਂ ਨਹੀਂਗਾ ਖੂਹਾ ਏਥੇ ਲਾਇਆ ਜੀ'

ਪਹਿਲੀ ਵਾਜ ਮਾਰੀ ਮਰਦਾਨੇ ਨੇ। ਫ਼ਕੀਰ ਦੀ ਸਮਾਧੀ ਨਾ ਖੁੱਲ੍ਹੀ। ਮਰਦਾਨੇ ਨੇ ਜ਼ਰਾ ਅੱਗੇ ਹੋ ਕੇ ਕਿਹਾ, "ਹੇ ਅੱਲਾਹ ਦੇ ਪੁਜਾਰੀ! ਜਿਸ ਪ੍ਰੀਤਮ ਦੇ ਪ੍ਰੇਮ ਵਿਚ ਐਨਾ ਮਗਨ ਏਂ, ਉਸ ਦੇ ਸੱਚੇ ਪ੍ਰੇਮ ਦਾ ਸਦਕਾ ਦੋ ਘੁੱਟ ਪਾਣੀ ਪਿਆ ਦਿਹ।"

ਵਲੀ ਕੰਧਾਰੀ ਦੀ ਅੱਖ ਖੁੱਲ੍ਹੀ। ਉਹਨੇ ਮਰਦਾਨੇ ਵੱਲ ਗਹੁ ਨਾਲ ਸਿਰ ਤੋਂ ਪੈਰਾਂ ਤੱਕ ਤੱਕਿਆ। ਉਹ ਰੰਗ ਢੰਗ ਤੇ ਲਿਬਾਸ ਤੋਂ ਕਿਸੇ ਹੋਰ ਮਜ਼੍ਹਬ ਦਾ ਬੰਦਾ ਜਾਪਿਆ। ਵਲੀ ਦੀਆਂ ਨਜ਼ਰਾਂ ਵਿਚ ਕਿਸੇ ਹੋਰ ਖ਼ੁਦਾ ਦੀ ਰਚਨਾ ਪ੍ਰਤੀਤ ਹੋਇਆ। ਦਿਲ ਵਿਚ ਦਵੈਤ ਆ ਗਈ। 'ਇਕ' ਦੇ ਪੁਜਾਰੀ ਦੇ ਦਿਲ ਵਿਚ 'ਦੂਈ' ਆ ਗਈ, ਤਾਂ ਸਭ ਕੁਛ ਵਿਗੜ ਗਿਆ। ਪ੍ਰੇਮ ਦੇ ਆਸਰੇ ਜਿਉਣ ਵਾਲਾ, ਈਰਖਾ ਵਿਚ ਸੜ ਉਠਿਆ। ਰੱਬ ਨੂੰ ਪ੍ਰੇਮ ਕਰਨ ਵਾਲਾ, ਰੱਬ ਦੇ ਬੰਦੇ ਨੂੰ ਪ੍ਰੇਮ ਕਰਨ ਤੋਂ ਕੋਰਾ ਰਿਹਾ। ਪ੍ਰੇਮ ਦਾ ਨੇਮ ਹੈ: 'ਜੇ ਮੈਨੂੰ ਪ੍ਰੇਮ ਕਰਦਾ ਏਂ, ਤਾਂ ਮੇਰੇ ਕੁੱਤੇ ਨੂੰ ਵੀ ਪ੍ਰੇਮ ਕਰ।' ਪਰ ਅਫ਼ਸੋਸ, ਰੱਬ ਦੇ ਪ੍ਰੇਮ ਦਾ ਦਾਅਵਾ ਕਰਨ ਵਾਲਾ ਰੱਬ ਦੇ ਸੱਚੇ ਪੁਜਾਰੀ ਮਰਦਾਨੇ ਨੂੰ ਪਿਆਰ ਨਾ ਕਰ ਸਕਿਆ।

ਵਲੀ ਕੰਧਾਰੀ ਦਾ ਪਾਰਾ ਗੁੱਸੇ ਨਾਲ ਬੜਾ ਉੱਚਾ ਚੜ੍ਹ ਗਿਆ। ਉਹ ਕੜਕ ਕੇ ਬੋਲਿਆ, "ਚੱਲ ਉਏ ! ਕੌਣ ਏਂ ਤੂੰ ? ਮੈਂ ਏਥੇ ਛਬੀਲ ਨਹੀਂ ਲਾਈ ਬੈਠਾ। ਅੱਲਾਹ ਨਾਲ ਲੱਗੀ ਮੇਰੀ ਬਿਰਤੀ ਉਖੇੜ ਦਿੱਤੀ ਉ। ਦੂਰ ਹੋ ਜਾ ਮੇਰੀਆਂ ਅੱਖਾਂ ਤੋਂ, ਨਹੀਂ ਤਾਂ ਪਹਾੜੀ ਤੋਂ ਥੱਲੇ ਸੁੱਟ ਦਿਆਂਗਾ ।"

ਮਰਦਾਨਾ ਡਰ ਕੇ ਉੱਠ ਭੱਜਾ । ਆ ਮਹਾਰਾਜ ਦੇ ਚਰਨਾਂ 'ਤੇ ਡਿੱਗਾ, ਤੇ ਪੱਲਾ ਪਾ ਕੇ ਕਿਹਾ, "ਮਹਾਰਾਜ ! ਆਪ ਤਾਂ ਫ਼ੁਰਮਾਉਂਦੇ ਸੀ, ਕਿ ਉਹ ਫ਼ਕੀਰ ਅੱਲਾਹ ਦਾ ਭਗਤ ਹੈ, ਖ਼ੁਦਾ ਦਾ ਪ੍ਰੇਮੀ ਹੈ, ਪਰ ਉਹ ਤਾਂ ਬੜਾ ਹੰਕਾਰੀ ਤੇ ਬੜੇ ਕਠੋਰ ਸੁਭਾ ਦਾ ਹੈ । ਉਹ ਤਾਂ ਪਾਣੀ ਦੀ ਥਾਂ ਝਿੜਕਾਂ ਦੇਂਦਾ ਹੈ ।"

ਮਹਾਰਾਜ ਨੇ ਉੱਤਰ ਦਿੱਤਾ, "ਮਰਦਾਨਾ ਹੈ ਤਾਂ ਉਹ ਭਗਤ ਹੀ । ਪਰ ਜ਼ਰਾ ਉਹ ਰੋਗੀ ਹੋ ਗਿਆ ਹੈ । ਉਸ ਦਾ ਇਲਾਜ ਕਰਨਾ ਜ਼ਰੂਰੀ ਹੈ। ਉਹ ਹੰਕਾਰੀ ਹੈ, ਪਰ ਤੂੰ ਤਾਂ ਨਹੀਂ ਨਾ। ਪਾਣੀ ਓਥੋਂ ਹੀ ਮਿਲ ਸਕਦਾ ਹੈ। ਜਾਹ, ਇਕ ਵਾਰ ਫਿਰ ਜਾਹ ।"

ਮਰਦਾਨਾ ਫਿਰ ਤੁਰ ਪਿਆ ਤੇ ਜਾ ਕੰਧਾਰੀ ਕੋਲ ਪਹੁੰਚਾ । ਉਸ ਨੇ ਬਥੇਰੀਆਂ ਮਿੰਨਤਾਂ ਕੀਤੀਆਂ, ਪਰ ਹੰਕਾਰੀ ਕੰਧਾਰੀ ਨੇ ਇਕ ਨਾ ਸੁਣੀ, ਸਗੋਂ ਅੱਗੋਂ ਗੁੱਸੇ ਭਰੇ ਸ਼ਬਦਾਂ ਵਿਚ ਜਵਾਬ ਦਿੱਤਾ । ਪਾਣੀ ਮਿਲਣ ਦੀ ਕੋਈ ਆਸ ਨਾ ਰਹੀ, ਤਾਂ ਟੁੱਟੇ ਦਿਲ ਨਾਲ ਮਰਦਾਨਾ ਪਿਛਾਂਹ ਮੁੜ ਪਿਆ ।

## ਕਲੀ

ਟੁੱਟੀ ਆਸ ਤੇ ਮਰਦਾਨਾ ਓਥੋਂ ਤੁਰ ਪਿਆ
ਡਿਗਦਾ ਢਹਿੰਦਾ ਡੇਰੇ ਸਤਿਗੁਰ ਜੀ ਦੇ ਆਇਆ
ਆ ਕੇ ਚਰਨਾਂ ਉਤੇ ਸੀਸ ਧਰਕੇ ਬੋਲਿਆ,
'ਤੇਰੇ ਦਰ 'ਤੇ ਬਾਬਾ ! ਮਰਦਾ ਈ ਮੈਂ ਤਿਹਾਇਆ,
ਜੀਹਦੇ ਕੋਲ ਮੈਨੂੰ ਪਾਣੀ ਨੂੰ ਸੀ ਭੇਜਿਆ,
ਉਹ ਤਾਂ ਡਾਢਾ ਹੈ ਹੰਕਾਰੀ, ਮੋਹਿਆ ਮਾਇਆ

ਉਹਨੇ ਝਿੜਕਾਂ ਦੇ ਕੇ ਮੈਨੂੰ ਓਥੋਂ ਮੋੜਿਆ,
ਸੜਿਆ ਹਉਮੈਂ ਦੀ ਅੱਗ, ਉਹਨੇ ਰੱਬ ਭੁਲਾਇਆ'
ਸਤਿਗੁਰ ਬੋਲੇ, 'ਕੇਰਾਂ ਫੇਰ ਜਾਹ ਮਰਦਾਨਿਆਂ !
ਪਾਣੀ ਹੋਰ ਕਿਤੇ ਨਹੀਂ ਮਿਲਨਾ' ਸੱਚ ਸੁਣਾਇਆ
ਸੁਣ ਕੇ ਫੇਰ ਹੈ ਮਰਦਾਨਾ ਓਥੋਂ ਤੁਰ ਪਿਆ,
ਵਲੀ ਕੰਧਾਰੀ ਜੀ ਦੀ ਕੁਟੀਆ ਉਤੇ ਆਇਆ
ਆ ਮਰਦਾਨਾ ਕਹਿੰਦਾ, 'ਅੱਲਾਹ ਦਿਆ ਪਿਆਰਿਆ !
ਦੋ ਘੁਟ ਪਾਣੀ ਬਾਝੋਂ ਮਰਦਾ ਈ ਮੈਂ ਤਿਹਾਇਆ'
ਸੁਣ ਕੇ ਵਲੀ ਕੰਧਾਰੀ ਗੁੱਸੇ ਹੋ ਕੇ ਬੋਲਿਆ :
'ਉਇ, ਤੂੰ ਐਹੋ ਜਿਹਾ ਥਿੱਤਾ ਕਿਧਰੋਂ ਆਇਆ ?
'ਉਇ, ਤੂੰ ਕੌਣ ਹੁੰਦੈ ? ਕੀਹਦਾ ਏਂ ਤੂੰ ਬਾਲਕਾ ?
ਦਰ ਦਰ ਫਿਰਦੈਂ ਦੋ ਘੁੱਟ ਪਾਣੀ ਨੂੰ ਤਿਹਾਇਆ
ਜੀਹਦਾ ਪਿੱਛੇ ਕੋਈ ਤਕੜਾ ਹੋਵੇ 'ਸੀਤਲ' ਜੀ
ਕਦ ਉਹ ਝਿੜਕਾਂ ਲੈਂਦੇ, ਮੱਲ ਕੇ ਬਾਰ ਪਰਾਇਆ ।'

ਗੱਲ ਨੂੰ ਚਲਦਾ ਰਖਦਿਆਂ, ਕੰਧਾਰੀ ਨੇ ਕਿਹਾ, "ਮਰਦਾਨਾ ! ਜਿਸ ਦਾ ਆਪਣਾ ਮਾਲਕ, ਗੁਰੂ ਪੀਰ, ਮੁਰਸ਼ਦ ਕਰਨੀ ਵਾਲਾ ਹੋਵੇ, ਉਹ ਬਿਗਾਨਿਆਂ ਬੂਹਿਆਂ ਉੱਤੇ ਕਦ ਝਿੜਕਾਂ ਲੈਂਦਾ ਫਿਰਦਾ ਹੈ ? ਦੱਸ, ਤੇਰਾ ਗੁਰੂ ਪੀਰ ਹੈ ਕੌਣ ?"

ਆਖ਼ਰੀ ਗੱਲ ਤੀਰ ਵਾਂਗ ਸੀਨਾ ਚੀਰ ਗਈ । ਮਰਦਾਨਾ ਅੱਗੋਂ ਕਹਿੰਦਾ ਹੈ, "ਮੇਰਾ ਗੁਰੂ-ਪੀਰ ?"

## ਤਰਜ਼ : ਏਸ ਇਸ਼ਕ ਵਾਲੇ

ਮੇਰਾ ਸਤਿਗੁਰ ਨਾਨਕ ਪਿਆਰਾ
ਜਿਸਨੇ ਜਗਤ ਨਿਵਾਇਆ
ਮੇਰਾ ਗੁਰ ਨਾਨਕ ਨਿਰੰਕਾਰੀ
ਜਿਸ ਨੇ ਸਾਰੀ ਦੁਨੀਆਂ ਤਾਰੀ

ਸਿਜਦੇ ਕਰਦੀ ਖ਼ਲਕਤ ਸਾਰੀ
ਰੂਪ ਅੱਲਾਹ ਦਾ ਆਇਆ ਹੈ ।
ਮੇਰਾ ਸਤਿਗੁਰੂ ਨਾਨਕ ਪਿਆਰਾ
ਜਿਸਨੇ ਜਗਤ ਨਿਵਾਇਆ ਹੈ ।
ਜੀਹਨੇ ਪਾਪੀ, ਨੇਕ ਬਣਾਏ
ਭੁੱਲੇ ਭਟਕੇ ਰਸਤੇ ਪਾਏ
ਸ਼ਹੁ ਵਿਚ ਡੁਬਦੇ ਪਾਰ ਲੰਘਾਏ
ਦੁਨੀਆਂ ਤਾਰਨ ਆਇਆ ਹੈ !
ਮੇਰਾ ਸਤਿਗੁਰੂ ਨਾਨਕ ਪਿਆਰਾ
ਜਿਸਨੇ ਜਗਤ ਨਿਵਾਇਆ ਹੈ ।

ਗੁਰੂ ਮਹਾਰਾਜ ਦੀ ਸੋਭਾ ਵਲੀ ਕੰਧਾਰੀ ਨੇ ਅੱਗੇ ਵੀ ਕਈ ਲੋਕਾਂ ਤੋਂ ਸੁਣੀ ਸੀ। ਤੇ ਏਹੋ ਚੀਜ਼ ਸੀ, ਜੋ ਉਹ ਸਹਾਰ ਨਹੀਂ ਸੀ ਸਕਦਾ। ਮਰਦਾਨੇ ਦੇ ਮੂੰਹੋਂ ਮਹਾਰਾਜ ਦੀ ਉਸਤਤ ਸੁਣਕੇ ਉਹ ਤੜਫ ਉੱਠਿਆ, ਤੇ ਕਹਿਣ ਲੱਗਾ :

## ਛੰਦ-ਡਿਉਢ

ਅੱਗੋਂ ਹੈ ਕੰਧਾਰੀ ਬੋਲ ਕੇ ਸੁਣਾਵੰਦਾ
ਭਰਿਆ ਗੁਮਾਨ ਦਾ
'ਕੌਣ ਹੈ ? ਜੋ ਗੁਰੂ ਜੱਗ ਦਾ ਸਦਾਵੰਦਾ
ਮੈਂ ਨਹੀਂ ਪਛਾਣਦਾ
ਕਰਾਮਾਤ ਹੁੰਦੀ ਵਿਚ ਤੇਰੇ ਪੀਰ ਦੇ
ਮੂਰਖਾ ! ਵਿਚਾਰ ਲੈ
ਖਾਵੰਦੋਂ ਨਾ ਠੇਡੇ ਪਿੱਛੇ ਘੁਟ ਨੀਰ ਦੇ
ਦਿਲ ਝਾਤੀ ਮਾਰ ਲੈ
ਐਡਾ ਜੇ ਉਹ ਵਲੀ ਅੱਲਾਹ ਦਾ ਸਦਾਵੰਦਾ
ਪੂਰਾ ਅਵਤਾਰ ਹੈ

ਸਾਰੀ ਦੁਨੀਆਂ ਦਾ ਗੁਰੂ ਹੈ ਕਹਾਵੰਦਾ
ਵਾਹਿਗੁਰੂ ਦਾ ਯਾਰ ਹੈ
ਕਿਉਂ ਨਹੀਂ ਤੈਨੂੰ ਘੁੱਟ ਪਾਣੀ ਦਾ ਪਿਆਵੰਦਾ
ਮਰਦਾ ਤਿਹਾਇਆ ਹੈਂ
ਉਹਦੇ ਪਿੱਛੇ ਲੱਗ ਫਿਰੇਂ ਠੇਡੇ ਖਾਵੰਦਾ
ਮੇਰੇ ਦਰ ਆਇਆ ਹੈਂ
ਛੱਡ ਉਹਨੂੰ ਬਾਲਕਾ ਜੇ ਹੋ ਜੇਂ ਮੇਰਾ ਉਇ
ਹੁਣੇ ਈ ਪਿਆ ਦਿਆਂ
ਪਾਣੀ ਦੀ ਕੀ ਗੱਲ ਹੈ ? ਸਭੋ ਕੁਛ ਤੇਰਾ ਉਇ
ਦੁੱਧ 'ਚ ਨੁਹਾ ਦਿਆਂ ।'
ਸੁਣ ਮਰਦਾਨਾ ਸੱਕਿਆ ਸਹਾਰ ਨਾ
ਬੋਲ ਕੇ ਸੁਣਾਵੰਦਾ
"ਬੱਸ ਕਰ, ਐਵੇਂ ਪਿਆ ਮੂੰਹ ਮਾਰ ਨਾ
ਮੈਨੂੰ ਨਹੀਂ ਭਾਵੰਦਾ
ਤੇਰੀ ਗੱਲ ਕੀਤਾ ਮੇਰਾ ਸੀਨਾ ਚਾਕ ਉਇ
ਝੱਲਿਆ ਨਾ ਜਾਵੰਦਾ
ਤੈਥੋਂ ਚੰਗੀ ਗੁਰੂ ਚਰਨਾਂ ਦੀ ਖ਼ਾਕ ਉਇ
ਤੂੰ ਹੈਂ ਕੀ ਸਦਾਵੰਦਾ
ਤੇਰੇ ਜਿਹਾ ਰੱਬ ਨੂੰ ਨਹੀਂਗਾ ਭਾਵੰਦਾ
ਐਡਾ ਜੋ ਹੰਕਾਰੀ ਉਇ
ਹੋਇਆ ਕੀ ਜੇ ਆਪਣੇ ਤਾਈਂ ਸਦਾਵੰਦਾ
ਤੂੰ ਵਲੀ ਕੰਧਾਰੀ ਉਇ"
ਬੋਲ ਕੰਧਾਰੀ ਅੱਗੋਂ ਗੁਸਾ ਖਾਇਕੇ
"ਮੈਥੋਂ ਹੋ ਜਾ ਦੂਰ ਉਇ
ਮਾਰਦਾ ਈ ਥੱਲੇ ਹੁਣੇ ਪਟਕਾਇਕੇ
ਡਿੱਗ ਹੋਸੇਂ ਚੂਰ ਉਇ"
ਸੁਣ ਕੇ ਪਿਛਾਂਹ ਨੂੰ ਮਰਦਾਨਾ ਚੱਲਿਆ

ਡੇਰੇ ਪੁੱਜਾ ਜਾਇਕੇ
'ਸੀਤਲ' ਜੀ ਦਰ ਆ ਗੁਰਾਂ ਦਾ ਮੱਲਿਆ
ਕਹਿੰਦਾ ਪੱਲਾ ਪਾਇਕੇ

ਮਰਦਾਨਾ ਭੱਜਿਆ ਆਵੇ ਮਹਾਰਾਜਾ ਵੱਲੇ, ਤੇ ਦੂਰੋਂ ਹੀ ਕਹਿੰਦਾ ਆਵੇ, "ਮਹਾਰਾਜ! ਮੇਰੀ ਪਹਿਲਾਂ ਬੇਨਤੀ ਸਾਰੀ ਸੁਣ ਲੈਣੀ, ਤੇ ਫੇਰ ਹੁਕਮ ਕਰਨਾ । ਦਾਤਾ ! ਉਹ ਫ਼ਕੀਰ ਨਿਰਾ ਹੰਕਾਰ ਦਾ ਪੁਤਲਾ ਹੈ । ਮੈਨੂੰ ਜੋ ਕੁਛ ਵੀ ਉਹ ਕਹਿੰਦਾ, ਮੈਂ ਝੱਲ ਲੈਂਦਾ, ਪਰ ਮੈਥੋਂ ਆਪਣੇ ਗੁਰੂ ਦੀ ਨਿੰਦਿਆ ਨਹੀਂ ਸਹਾਰੀ ਜਾਂਦੀ । ਬੱਸ ਦਾਤਾ ! ਜੇ ਪਾਣੀ ਪਿਆਉਂਦੇ ਓ, ਤਾਂ ਆਪਣੀ ਮਿਹਰ ਨਾਲ ਪਿਆਓ, ਨਹੀਂ ਤਾਂ ਬਿਗਾਨਿਆਂ ਬੂਹਿਆਂ ਤੋਂ ਝਿੜਕਾਂ ਤੇ ਮਿਹਣੇ ਨਾ ਦੁਆਓ ।"

## ਬੈਂਤ

ਕਿਹਾ ਬੋਲ ਮਰਦਾਨੇ ਨੇ ਸਤਿਗੁਰਾਂ ਨੂੰ
ਮੇਰਾ ਸਿਦਕ ਨਾ ਹੋਰ ਅਜ਼ਮਾ, ਬਾਬਾ !
ਜਿਹੜੇ ਓਸ ਹੰਕਾਰੀ ਨੇ ਬਚਨ ਕੀਤੇ,
ਮੇਰੇ ਕਾਲਜੇ ਨੂੰ ਗਏ ਖਾ, ਬਾਬਾ !
ਗਾਲ੍ਹੀਂ ਆਪ ਤਾਂ ਉਹਦੀਆਂ ਝੱਲੀਆਂ ਮੈਂ,
ਏਸ ਗੱਲ ਦਾ ਹਿਰਖ ਨਾ ਕਾ, ਬਾਬਾ !
ਐਪਰ ਨਿੰਦਿਆ ਨਾ ਸੁਣੀ ਜਾਇ ਤੇਰੀ,
ਕੀਤੀ ਓਸ ਹੰਕਾਰ ਵਿਚ ਆ ਬਾਬਾ !
ਬੱਸ ਹੁਣ ਗੱਲ ਅਖ਼ੀਰ ਦੀ ਦੱਸ ਮੈਨੂੰ,
ਭਾਵੇਂ ਮਾਰ ਤੇ ਭਾਵੇਂ ਬਚਾ, ਬਾਬਾ !
ਜਿਹੜੇ ਪਾਣੀ ਦਾ ਓਸ ਹੰਕਾਰ ਕੀਤਾ,
ਕਰਾਮਾਤ ਦੇ ਨਾਲ ਸੁਕਾ ਬਾਬਾ !
ਦੁੱਧ ਕੋਧਰੇ 'ਚੋਂ ਕੱਢਣ ਜਾਣਦਾ ਏਂ,
ਮੈਨੂੰ ਪਾਣੀਓਂ ਰਿਹੈਂ ਟਰਕਾ ਬਾਬਾ !

ਲੈ ਹੁਣ ਬੈਠਾ ਈ ਮੱਲ ਕੇ ਬਾਰ 'ਸੀਤਲ'
ਜਾਂ ਅਪਣਾਂ, ਜਾਂ ਝਿੜਕ ਉਠਾਂ, ਬਾਬਾ !

ਮਹਾਰਾਜ ਦੇ ਚਰਨ ਪਕੜ ਕੇ ਮਰਦਾਨਾ ਕਹਿੰਦਾ ਗਿਆ, "ਦਾਤਾ ਜੀਓ ! ਬਿਗਾਨਿਆਂ ਬੂਹਿਆਂ ਦੀ ਆਸ ਨਾਲੋਂ ਆਪ ਦੇ ਚਰਨਾਂ ਵਿਚ ਤਿਹਾਇਆ ਮਰਨਾ ਚੰਗਾ ਹੈ । ਦਾਤਾਰ ! ਕੌੜੇ ਰੇਠੇ ਮਿੱਠੇ ਕਰ ਸਕਦੇ ਓ, ਤਾਂ ਪੱਥਰਾਂ ਵਿਚੋਂ ਪਾਣੀ ਨਹੀਂ ਕੱਢ ਸਕਦੇ ? ਮਹਾਰਾਜ! ਆਪ ਜੀ ਦੇ ਸਾਹਮਣੇ ਤਿਹਾਇਆ ਤੜਫ ਤੜਫ ਕੇ ਮਰ ਜਾਵਾਂਗਾ । ਪਰ ਇਕ ਗੱਲ ਯਾਦ ਰੱਖਣਾ । ਕਿਸੇ ਇਹ ਨਹੀਂ ਆਖਣਾ ਕਿ ਇਕ ਮਰਾਸੀ ਮਰ ਗਿਆ ਸੀ । ਸਾਰੀ ਦੁਨੀਆਂ ਕਹੇਗੀ, ਗੁਰੂ ਨਾਨਕ ਦਾ ਰਬਾਬੀ ਤਿਹਾਇਆ ਮਰ ਗਿਆ ਤੇ ਗੁਰੂ ਨਾਨਕ ਉਸ ਨੂੰ ਪਾਣੀ ਨਾ ਪਿਆ ਸਕਿਆ।"

ਇਹ ਸੁਣ ਕੇ ਮਹਾਰਾਜ ਹੱਸ ਕੇ ਕਹਿਣ ਲੱਗੇ, "ਮਰਦਾਨਾ ! ਘਬਰਾਂ ਨਹੀਂ। ਜਿਸ ਅਕਾਲ ਪੁਰਖ ਨੇ 'ਮਰਜਾਣਾ' ਤੋਂ 'ਮਰਦਾਨਾ' ਬਣਾਂ ਲਿਆ ਹੈ, ਉਹ ਹੁਣ ਤਿਹਾਇਆ ਨਹੀਂ ਮਰਨ ਦੇਂਦਾ । ਵਲੀ ਨੂੰ ਚਾਹੀਦਾ ਸੀ, ਉਹ ਤੈਨੂੰ ਪਾਣੀ ਪਿਆ ਦੇਂਦਾ। ਪਰ ਜੇ ਉਸ ਤੇਰੀ 'ਅਰਦਾਸ' ਨਹੀਂ ਮੰਨੀ, ਤਾਂ ਹੁਣ ਨਿਰੰਕਾਰ ਦੇ 'ਹੁਕਮ' ਨਾਲ ਪਾਣੀ ਲੈਣਾ, ਤੇਰਾ ਹੱਕ ਹੈ । ਉੱਠ, ਤੈਨੂੰ ਪਾਣੀ ਪਿਆਈਏ।"

## ਗੱਡੀ

ਬੋਲੇ ਹੱਸ ਕੇ ਨਾਨਕ ਨਿਰੰਕਾਰੀ
'ਸੁਣ, ਭਾਈ ਮਰਦਾਨਿਆਂ !
ਪਾਣੀ ਵਾਸਤੇ ਲਵੇਂ ਪਿਆ ਤਰਲੇ
ਉੱਠ, ਪੀ ਲੈ ਰੱਜ ਰੱਜ ਕੇ'
ਏਨੀ ਆਖ ਕੇ ਉੱਠੇ ਗੁਰੂ ਨਾਨਕ
ਪੈਰ ਨਾਲ ਗੀਟੀ ਚੁਕਦੇ
ਸੋਮਾ ਫੁਟਿਆ ਜ਼ੋਰ ਨਾਲ ਹੇਠੋਂ
ਗੁਰੂ ਜੀ ਦੇ ਪੈਰ ਧੋਵੰਦਾ

ਕੁੰਗੂ ਵਰਗਾ ਨਿਤਾਰਿਆ ਪਾਣੀ
ਪੀਤਾ ਮਰਦਾਨੇ ਰੱਜ ਕੇ
ਹੌਜ਼ ਭਰਿਆ ਪਹਾੜੀ ਉੱਤੇ ਸੀ ਜੋ
ਪਲਾਂ ਵਿਚ ਖ਼ਾਲੀ ਹੋ ਗਿਆ
ਜਦੋਂ ਵੇਖਿਆ ਕੰਧਾਰੀ ਪਾਣੀ ਸੁੱਕਿਆ
ਅੱਗ ਜਿਉਂ ਭੜਕ ਉਠਿਆ
ਗੁੱਸੇ ਵਿਚ ਆ ਸਿਲਾ ਇਕ ਭਾਰੀ
ਚੋਟੀ ਉੱਤੋਂ ਰਿਹੜੀ ਓਸਨੇ
ਆਉਂਦੀ ਦੇਖ ਮਰਦਾਨਾ ਵਿਚੋਂ ਕੰਬਿਆ
ਕਹਿੰਦਾ, "ਬਾਬਾ ! ਐਥੋਂ ਰੱਖ ਲੈ "
ਦਾਤੇ ਹੱਸ ਕੇ ਅੱਗੇ ਹੱਥ ਕੀਤਾ
ਛੋਹਿਆ ਜਦੋਂ ਨਾਲ ਸਿਲ ਦੇ
ਮੋਮ ਵਾਂਗਰਾਂ ਨਰਮ ਸਿਲ ਹੋ ਗਈ
'ਪੰਜੇ' ਦਾ ਨਿਸ਼ਾਨ ਲੱਗਿਆ
ਇਹ ਵੇਖ ਕੇ ਵਲੀ ਦਾ ਦਿਲ ਕੰਬਿਆ
ਛੱਡ ਕੇ ਪਹਾੜੀ ਭੱਜਿਆ
ਪੱਲਾ ਪਾਇਕੇ ਨਿਮਾਣਾ ਹੋ ਕੇ ਡਿੱਗਿਆ
ਗੁਰੂ ਜੀ ਦੇ ਚਰਨਾਂ 'ਤੇ
ਕਹਿੰਦਾ, 'ਹੋਈ ਜੋ ਅਵੱਗਿਆ ਮੈਥੋਂ,
ਮਾਫ਼ ਕਰ ਮਿਹਰਾਂ ਵਾਲਿਆ'
ਛਾਤੀ ਘੁੱਟ ਕੇ ਗੁਰੂ ਜੀ ਨੇ ਲਾਇਆ
ਬਿਰਦ ਦੀ ਪੈਜ ਰੱਖ ਲਈ
ਓਵੇਂ ਖੁੱਲ੍ਹ ਗਏ ਗਿਆਨ ਦੇ ਨੇਤਰ
ਦਿਲ ਹੋਇਆ ਸ਼ਾਂਤ 'ਸੀਤਲਾ'
ਪਿਆਰਿਆ ! ਪਿਆਰਿਆ !!
ਸਤਿਗੁਰ ਨਾਨਕ ਨੇ ਜੱਗ ਤਾਰਿਆ
ਮਹਾਰਾਜ ਨੇ ਵਲੀ ਕੰਧਾਰੀ ਨੂੰ ਉਠਾ ਕੇ ਕਿਹਾ, "ਵਲੀ ਜੀ ! ਪ੍ਰੇਮ

ਦੇ ਪਾਂਧੀਆਂ ਨੂੰ ਈਰਖਾ ਦੀਆਂ ਧੂਣੀਆਂ ਤਪਾੱ ਕੇ ਮਨ ਨੂੰ ਕਠੋਰ ਨਹੀਂ ਬਣਾ ਲੈਣਾ ਚਾਹੀਦਾ। ਜੇ ਵੇਸ ਸੰਤਾਂ ਵਾਲਾ ਕੀਤਾ ਹੈ, ਤਾਂ ਦਿਲ ਵੀ ਸੰਤਾਂ ਵਾਲਾ ਬਣਾ ਲੈਣਾ ਚਾਹੀਦਾ ਹੈ। ਸੰਤਤਾਈ ਤੇ ਦਵੈਤ ਇਕੋ ਥਾਂ ਨਹੀਂ ਰਹਿ ਸਕਦੀਆਂ। ਹੰਕਾਰ ਤੇ ਪਿਆਰ ਇਕ ਦਿਲ ਵਿਚ ਨਹੀਂ ਸਮਾਉਂਦੇ। ਹਉਮੈ ਤੇ ਸਿਮਰਨ ਦਾ ਆਪਸ ਵਿਚ ਵਿਰੋਧ ਹੈ। ਰੱਬ ਦੇ ਪੁਜਾਰੀ ਨੂੰ ਇਕ ਪਾਸੇ ਹੋ ਜਾਣਾ ਚਾਹੀਦਾ ਹੈ।"

ਵਲੀ ਕੰਧਾਰੀ ਨੇ ਨਮਰਤਾ ਨਾਲ ਉੱਤਰ ਦਿੱਤਾ, "ਮੇਰੇ ਮਾਲਕ, ਜਿਸ ਪਾਸੇ ਲਾਓ, ਲੱਗਾਂਗਾ। ਔਝੜ ਜਾਂਦੇ ਨੂੰ ਰਾਹੇ ਪਾਉਣ ਵਾਲਾ ਹੀ ਜਾਣਦਾ ਹੈ, ਕਿ ਭੁੱਲੇ ਹੋਏ ਨੇ ਕਿਸ ਪਾਸੇ ਜਾਣਾ ਹੈ। ਰੱਬ ਦੇ ਰਾਹ ਬਾਰੇ ਕੋਈ ਪਹੁੰਚਿਆ ਹੋਇਆ ਹੀ ਜਾਣਦਾ ਹੈ। ਆਪ ਜਾਣੀ ਜਾਣ ਹੋ, ਮੇਰੇ ਦਿਲ ਦੀ ਪੀੜ ਆਪ ਜਾਣਦੇ ਹੋ, ਜਿਸ ਪਾਸੇ ਚਾਹੋ, ਆਪ ਲਾ ਦਿਓ।"

ਰੱਬ ਦਾ ਢੂੰਢਾਊ ਪਹੁੰਚੇ ਹੋਏ ਦੇ ਚਰਨਾਂ 'ਤੇ ਢਹਿ ਪਿਆ। ਤੇ ਪਹੁੰਚੇ ਹੋਏ ਗੁਰੂ ਨਾਨਕ ਨੇ, ਘਟ ਵਿਚ ਚਾਨਣ ਕਰਕੇ, ਦਿਲ ਵਿਚ ਹੀ ਰੱਬ ਵਿਖਾ ਦਿੱਤਾ। ਇਕ ਨਹੀਂ, ਕਈ ਰੱਬ ਦੀ ਭਾਲ ਵਿਚ ਘਰ ਛੱਡ ਉਜਾੜਾਂ ਮੱਲਦੇ ਹਨ, ਧੂਣੀਆਂ ਤਪਾਉਂਦੇ ਹਨ, ਰੂਪੋਂ ਕਰੂਪ ਹੁੰਦੇ ਹਨ, ਪਰ ਜਿੰਨੇ—ਭੁੱਲ ਵਿਚ—ਕਠਨ ਸਾਧਨ ਕਰਦੇ ਹਨ, ਓਨੇ ਹੀ ਰੱਬ ਤੋਂ ਦੂਰ ਹੁੰਦੇ ਜਾਂਦੇ ਹਨ। ਉਹ ਪ੍ਰੇਮ ਮਾਰਗ ਭੁੱਲ ਕੇ, ਹਉਮੈ ਨਗਰ ਵੱਲ ਵਧਦੇ ਜਾਂਦੇ ਹਨ। ਇਹ ਹੋਵੇ ਵੀ ਕਿਉਂ ਨਾ! ਅੰਦਰ ਗੁਆਚੀ ਵਸਤ ਬਾਹਰੋਂ ਭਾਲਿਆਂ ਕਿਵੇਂ ਲੱਭੇ?

## ਕਾਫ਼ੀ

ਭਾਲ ਪਿਆਰੇ ਦੀ ਵਿਚ ਭਾਲੇ
ਜੰਗਲ, ਜੂਹਾਂ, ਬੇਲੇ
ਵਸੋਂ, ਉਜਾੜ, ਪਹਾੜ, ਸਮੁੰਦਰ
ਸੁੰਞਾਂ, ਸੱਥਾਂ, ਮੇਲੇ
ਅੰਦਰ ਟੋਟ ਪਈ, ਦਿਲ ਖੁੱਸਾ
ਘਟ ਵਿਚ ਝਾਤੀ ਮਾਰੀ
ਦੂਈਂ ਦਾ ਚੁਕ ਪਰਦਾ ਡਿੱਠਾ
ਲਾਲ ਬੁਕਲ ਵਿਚ ਖੇਲੇ

ਦੂਈ ਦਾ ਪਰਦਾ ਉੱਠ ਗਿਆ, ਪ੍ਰੇਮ ਵਿਚ ਸਿਰ ਝੁਕਾਇਆ, ਦਿਲ ਵਿਚ ਹੀ ਪ੍ਰੀਤਮ ਦਿੱਸ ਪਿਆ ।

ਦਿਲ ਕੇ ਆਈਨਾ ਮੇਂ ਹੈ ਤਸਵੀਰਿ ਯਾਰ
ਜਬ ਜ਼ਰਾ ਗਰਦਨ ਝੁਕਾਈ, ਦੇਖ ਲੀ

ਪਰ ਜਦ ਤਕ ਸਿਰ ਝੁਕੇ ਨਾ, ਹੰਕਾਰ ਵਿਚ ਉੱਚਾ ਹੀ ਰਹੇ, ਤਦ ਤੱਕ ਪਿਆਰੇ ਦੀ ਤਸਵੀਰ ਕਿਵੇਂ ਦਿੱਸੇ ? ਤੇ ਜਦ ਹੰਕਾਰ ਦੀ ਪਾਲ ਉੱਤਰ ਜਾਵੇ, ਸ਼ਰਧਾ ਨਾਲ ਮਨ ਨੀਵਾਂ ਹੋ ਜਾਵੇ, ਫਿਰ ਜੰਗਲਾਂ, ਪਹਾੜਾਂ ਵਿਚ ਭਟਕਣ ਦੀ ਲੋੜ ਨਹੀਂ ਰਹਿੰਦੀ । ਫਿਰ ਅੰਦਰੋਂ ਹੀ ਰੱਬ ਪ੍ਰਾਪਤ ਹੋ ਜਾਂਦਾ ਹੈ ।

ਵਸੀ ਰਬ ਹਿਆਲੀਐ ਜੰਗਲ ਕਿਆ ਢੂੰਢੇਹ ।'

## ਤਰਜ਼-ਜੱਗਾ

ਜੋਗੀ ਬਣ ਜੰਗਲਾਂ ਵਿਚ ਫਿਰਦੈਂ
ਭਗਵੇਂ ਰੰਗਾੱ ਲਏ ਕੱਪੜੇ
ਜਟਾਂ ਵੱਟ ਕੇ ਵਧਾਈਆਂ ਲੰਮੀਆਂ
ਕੰਨਾਂ ਵਿਚ ਪਾਈਆਂ ਮੁੰਦਰਾਂ
ਤਾਂ ਧੂਣੀਆਂ ਸੁਕਾੱ ਲਈ ਕਾਇਆ
ਥੱਕਿਆ ਸੁਆਸ ਰੋਕਦਾ
ਮਾਲ ਕਾਠ ਦੀ, ਤੰਦਾਂ ਦਾ ਧਾਗਾ
ਜੀਹਦੇ ਵਿਚੋਂ ਰੱਬ ਭਾਲਦਾ
ਮਨ ਕਾਗ਼ਜ਼ੀ ਫੁੱਲਾਂ 'ਤੇ ਭੁੱਲਿਆ
ਤੱਤ ਦੀ ਪਛਾਣ ਨਾ ਰਹੀ
ਜਦੋਂ ਆਪਣੇ ਗੁਨਾਹਾਂ ਵੱਲੇ ਤਕਿਆ
ਪੱਲੇ ਪਿਆ ਮੋਰ ਵਾਂਗਰਾਂ
ਝੂਰਨਾ ! ਝੂਰਨਾ !
ਵਿਚ ਤੇਰੇ ਰੱਬ ਵੱਸਦਾ, ਕੋਈ ਦੂਰ ਨਾ ।

ਤੇ ਜਿਸ ਵੇਲੇ, ਵਿਚ ਵੱਸਦਾ ਰੱਬ ਪ੍ਰਗਟ ਹੋ ਪਵੇ ਤਾਂ ਫਿਰ ਰੱਬ ਤੇ ਰੱਬ ਦੇ ਬੰਦੇ ਵਿਚ ਕੋਈ ਭਿੰਨ ਭੇਤ ਨਹੀਂ ਰਹਿ ਜਾਂਦਾ ।

# ਤਰਜ਼-ਜੱਗਾ

ਦਿਲ ਹੋ ਗਿਆ ਜਾਂ ਨਿਰਮਲ ਸ਼ੀਸ਼ਾ
ਆਰ ਪਾਰ ਰੱਬ ਦਿੱਸਿਆ
ਦੂਈ ਉਡ ਗਈ, ਸਫ਼ਾਈ ਹੋ ਗਈ ਮਨ ਦੀ
ਇਕ ਨਾਲ ਇਕ ਹੋ ਗਿਆ
ਗਿਆ ਨਾਮ ਦੀ ਰੰਗਣ ਵਿਚ ਰੰਗਿਆ
ਨਾਮੇ ਤੇ ਕਬੀਰ ਵਾਂਗਰਾਂ
ਰੋਮ ਦੇਹੀ ਦੇ ਬਣ ਗਈਆਂ ਤਰਬਾਂ
ਦਿਲ ਹੋ ਰਬਾਬ ਵੱਜਿਆ
'ਸਤਿਨਾਮ' ਦਾ ਕੀਰਤਨ ਹੋਇਆ
ਸੱਚ ਖੰਡ ਵਰਤ ਗਿਆ
ਮਨ ਮੰਦਰ ਹਰੀ ਦਾ ਬਣਿਆਂ
ਜਿੱਥੇ ਚੱਲੇ ਕਾਮ, ਕ੍ਰੋਧ ਦਾ
ਜ਼ੋਰ ਨਾ ! ਜ਼ੋਰ ਨਾ !
ਆਪੇ ਹੀ ਤੂੰ ਰੱਬ ਬੰਦਿਆ ! ਕੋਈ ਹੋਰ ਨਾ
'ਹਰਿ ਜਨ ਹਰਿ ਦੋਇ ਏਕ ਹੈ'
'ਹਰਿ ਹਰਿ ਜਨ ਅੰਤਰਿ ਨਹੀਂ'
'ਸੰਤ ਅਨੰਤਹਿ ਅੰਤਰਿ ਨਾਹੀ'

ਰੱਬ ਦੇ ਪੁਜਾਰੀ ! ਰੱਬ ਦੇ ਬੰਦਿਆਂ ਨੂੰ ਰੱਬ ਜਾਣ । ਕਰਤਾ ਆਪਣੀ ਰਚਨਾ ਵਿਚ ਹੈ। ਖ਼ਾਲਕ ਖ਼ਲਕ ਤੇ ਪਰੇ ਕਿਤੇ ਨਹੀਂ ।

ਧੰਨ ਗੁਰੂ ਨਾਨਕ ਜਿਸਨੇ ਇਹ ਮਾਰਗ ਸੁਝਾਇਆ

ਪ੍ਰਸੰਗ ਲਿਖਿਆ 30-10-35 ਈ:

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ

"ਜਨਮ ਮਰਨ ਦੁਹਹੂ ਮਹਿ ਨਾਹੀ
ਜਨ ਪਰਉਪਕਾਰੀ ਆਏ ।"

(ਸੂਹੀ, ਮ: 5)

# ਸ਼ਹੀਦੀ
# ਸ੍ਰੀ ਗੁਰੂ ਅਰਜਨ ਦੇਵ ਜੀ

ੴ ਸਤਿਗੁਰੂ ਪ੍ਰਸਾਦਿ॥

"ਪ੍ਰਭ ਕੀ ਆਗਿਆ ਆਤਮ ਹਿਤਾਵੈ ॥
ਜੀਵਨ ਮੁਕਤ ਸੋਊ ਕਹਾਵੇ ।
ਤੈਸਾ ਹਰਖੁ ਤੈਸਾ ਉਸੁ ਸੋਗੁ ॥
ਸਦਾ ਅਨੰਦੁ ਤਹ ਨਹੀਂ ਬਿਓਗੁ ॥
ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥
ਤੈਸਾ ਅੰਮ੍ਰਿਤ ਤੈਸੀ ਬਿਖੁ ਖਾਟੀ ॥
ਤੈਸਾ ਮਾਨੁ ਤੈਸਾ ਅਪਮਾਨੁ ॥
ਤੈਸਾ ਰੰਕੁ ਤੈਸਾ ਰਾਜਾਨੁ ॥
ਜੋ ਵਰਤਾਏ ਸਾਈ ਜੁਗਤਿ ॥
ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥"

(ਸੁਖਮਨੀ, ਮ: 5)

ਅੰਮ੍ਰਿਤਸਰ ਹਰ ਵੇਲੇ ਅੰਮ੍ਰਿਤ ਦੀ ਵਰਖਾ ਹੁੰਦੀ ਰਹਿੰਦੀ ਹੈ । ਗੁਰੂ ਅਰਜਨ ਦੇਵ ਮਹਾਰਾਜ ਗੁਰ-ਗੱਦੀ 'ਤੇ ਸ਼ੋਭਨੀਕ ਹਨ, ਰੋਜ਼ ਦੀਵਾਨ ਲਗਦੇ ਹਨ, ਗੁਰੂ-ਜੱਸ ਹੁੰਦਾ ਹੈ । ਭਾਈ ਗੁਰਦਾਸ ਤੇ ਬਾਬਾ ਬੁੱਢਾ ਜੀ ਵਰਗੇ ਸਿੱਖ, ਸੇਵਾ ਵਿਚ ਹਾਜ਼ਰ ਰਹਿੰਦੇ ਹਨ। ਦੂਰੋਂ-ਦੂਰੋਂ ਸੰਗਤਾਂ ਆਉਂਦੀਆਂ ਹਨ । ਲੋੜਵੰਦ ਆਉਂਦੇ ਤੇ ਲੋੜਾਂ ਪੂਰੀਆਂ ਕਰ ਕਰ ਜਾਂਦੇ ਹਨ । ਬਗੈਰ ਮਜ਼੍ਹਬ-

ਮਿੱਲਤ ਦੇ ਲਿਹਾਜ਼ ਦੇ, ਬਿਨਾਂ ਊਚ-ਨੀਚ ਤੇ ਅਮੀਰ-ਗਰੀਬ ਦੇ ਵਿਤਕਰੇ ਦੇ, ਸਭ ਨੂੰ ਇਕੋ ਜੇਹਾ ਆਦਰ ਮਿਲਦਾ ਹੈ । ਹਿੰਦੂ, ਮੁਸਲਮਾਨ, ਸਭ ਮਹਾਰਾਜ ਦੇ ਦਰ ਤੋਂ ਮੁਰਾਦਾਂ ਹਾਸਲ ਕਰਦੇ ਹਨ । ਸਦਾ ਰੌਣਕ ਲੱਗੀ ਰਹਿੰਦੀ ਹੈ । ਗੁਰੂ ਘਰ ਦੀ ਸ਼ਾਨ, ਦਿਨ ਦੂਣੀ ਰਾਤ ਚੌਣੀ ਵਧ ਰਹੀ ਹੈ । ਇਹ ਵੇਖ ਕੇ ਈਰਖਾ ਵਿਚ ਭੁੱਜੇ ਹੋਏ ਵਿਰੋਧੀਆਂ ਦੇ ਦਿਲ ਵਿਚ ਭਾਂਬੜ ਬਲ ਰਹੇ ਸਨ । ਤੇ ਇਹ ਸੁਭਾਵਕ ਹੀ ਹੈ, ਕਿ ਭਲੇ ਪੁਰਸ਼ਾਂ ਦੀ ਸੋਭਾ ਸੁਣ ਕੇ, ਕਮੀਨੇ ਸੁਭਾਂ ਦੇ ਬੰਦੇ ਸੜਿਆ ਕਰਦੇ ਹਨ ।

## ਸਾਕਾ

ਸੂਰਜ ਚੜ੍ਹਿਆ ਵੇਖ ਕੇ ਉੱਲੂ ਘਬਰਾਏ
ਮੈਲੇ ਦੀਆਂ ਮੱਖੀਆਂ ਸੁਗੰਧ ਨਾ ਭਾਵੇ
ਗੁਰ-ਨਿੰਦਕਾਂ ਅਪਰਾਧੀਆਂ ਨਾ ਸੱਚ ਸੁਖਾਵੇ
ਭਲੇ ਪੁਰਸ਼ਾਂ ਨੂੰ ਵੇਖ ਕੇ ਪਾਪੀ ਸ਼ਰਮਾਵੇ
ਵੈਰ ਕਰੇ ਨਿਰਵੈਰ ਨਾਲ ਉਹ ਨਰਕੀਂ ਜਾਵੇ
ਜ਼ਾਲਮ ਦੋਖੀ ਧਰਮ ਦਾ ਨਿਤ ਧ੍ਰੋਹ ਕਮਾਵੇ ।

ਅਸਲ ਵਿਚ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੀ ਸਿੱਖੀ ਇਕ ਪੰਥ ਜਾਂ ਫ਼ਿਰਕਾ ਬਣ ਕੇ ਲੋਕਾਂ ਦੇ ਸਾਮ੍ਹਣੇ ਆਈ । ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੰਨ੍ਹ ਕੇ, ਅੰਮ੍ਰਿਤਸਰ ਹਰਮਿੰਦਰ ਸਾਹਿਬ ਨੂੰ ਪੂਰਨ ਕਰਕੇ, ਮਹਾਰਾਜ ਨੇ ਇਕ ਮਹਾਨ ਕੰਮ ਕੀਤਾ । ਹੁਣ ਸਿੱਖ ਵੱਖ-ਵੱਖ ਫਿਰਨ ਵਾਲੇ ਫ਼ਕੀਰ ਨਹੀਂ ਸਨ, ਸਗੋਂ ਜੱਥੇਬੰਦੀ ਦੀ ਲੜੀ ਵਿਚ ਪਰੋਏ ਹੋਏ ਇਕ ਫ਼ਿਰਕਾ ਬਣ ਗਏ ਸਨ । ਅੰਮ੍ਰਿਤਸਰ ਉਨ੍ਹਾਂ ਦਾ ਕੇਂਦਰ (ਸੈਂਟਰ) ਸੀ, ਤੇ ਗੁਰੂ ਅਰਜਨ ਦੇਵ ਜੀ ਉਨ੍ਹਾਂ ਦੇ ਪੂਰਨ ਧਾਰਮਕ ਆਗੂ ।

ਜਿੱਥੇ ਅਨੇਕਾਂ ਸਿੱਖ ਹਿੰਦੂ ਤੇ ਮੁਸਲਮਾਨ, ਗੁਰੂ ਜੀ ਦੇ ਸ਼ਰਧਾਲੂ ਸਨ, ਓਥੇ ਵਿਰੋਧੀਆਂ ਦਾ ਵੀ ਘਾਟਾ ਨਹੀਂ ਸੀ । ਇਕ ਪਾਸੇ ਉਨ੍ਹਾਂ ਦੇ ਆਪਣੇ ਘਰ ਵਿਚ ਪ੍ਰਿਥੀਏ ਦਾ ਝਗੜਾ ਸੀ । ਦੂਜੇ ਪਾਸੇ ਪੰਡਤਾਂ ਤੇ ਮੁੱਲਾਂ ਏਸ

ਨਵੇਂ ਧਰਮ ਦੇ ਵਿਰੋਧੀ ਬਣੇ ਹੋਏ ਸਨ। ਪਰ ਸਭ ਤੋਂ ਵੱਡੀ ਵਿਰਧਤਾ ਜਹਾਂਗੀਰ ਬਾਦਸ਼ਾਹ ਦੀ ਸੀ, ਜੋ ਮਜ਼੍ਹਬੀ ਤਅੱਸਬ ਕਰਕੇ ਏਸ ਨਵੀਂ ਲਹਿਰ ਵਿਰੁੱਧ ਦੰਦ ਪੀਹ ਰਿਹਾ ਸੀ ।

## ਬੈਂਤ

ਅਰਜਨ ਗੁਰੂ ਦਾ ਵੇਖ ਪਰਤਾਪ ਵਧਦਾ
ਜਹਾਂਗੀਰ ਦਿਲ ਵਿਚ ਘਬਰਾਇਆ ਜੀ
ਸੱਚ-ਧਰਮ ਦਾ ਚਮਕਦਾ ਵੇਖ ਸੂਰਜ
ਅੱਖ ਉੱਲੂ ਦੀ ਵਾਂਗ ਚੁੰਧਿਆਇਆ ਜੀ
ਦਿਲ ਵਿਚ ਸੋਚਦਾ, ਜਿਸ ਤਰ੍ਹਾਂ ਦਾਉ ਲੱਗੇ
ਚਾਹੀਏ ਗੁਰੂ ਤਾਈਂ ਬਿਲੇ ਲਾਇਆ ਜੀ
ਡਾਢੀ ਈਰਖਾ ਦੀ ਅੱਗ ਦਝਨ ਕੀਤਾ
ਪਾਪੀ ਚਾਹੁੰਦਾ ਪਾਪ ਕਮਾਇਆ ਜੀ

ਜਹਾਂਗੀਰ ਇਨ੍ਹਾਂ ਹੀ ਸੋਚਾਂ ਵਿਚ ਸੀ, ਕਿ ਸਮਾਂ ਮਿਲ ਜਾਏ, ਸਿੱਖ ਲਹਿਰ ਨੂੰ ਮਲੀਆਮੇਟ ਕਰ ਦਿੱਤਾ ਜਾਵੇ ਜਾਂ ਤਾਂ ਗੁਰੂ ਅਰਜਨ ਦੇਵ ਨੂੰ ਮੁਸਲਮਾਨ ਕਰ ਲਿਆ ਜਾਵੇ ਤੇ ਜਾਂ ਕਤਲ ਕਰ ਦਿੱਤਾ ਜਾਵੇ। ਪਰ ਬਿਨਾਂ ਕਿਸੇ ਕਾਰਨ ਇਹ ਕੁਛ ਕਰਕੇ ਉਹ ਜ਼ਾਲਮ ਨਹੀਂ ਅਖਵਾਉਣਾ ਚਾਹੁੰਦਾ । ਉਹ ਕਿਸੇ ਚੰਗੇ ਸਮੇਂ ਦੀ ਉਡੀਕ ਵਿਚ ਸੀ, ਖ਼ੁਸਰੋ ਵਾਲੀ ਘਟਨਾ ਹੋ ਗਈ।

ਜਹਾਂਗੀਰ ਨੂੰ ਅਜੇ ਤਖ਼ਤ 'ਤੇ ਬੈਠਿਆਂ ਅਜੇ ਵਰ੍ਹਾ ਵੀ ਨਹੀਂ ਸੀ ਹੋਇਆ ਜਾਂ ਸ਼ਾਹਜ਼ਾਦਾ ਖ਼ੁਸਰੋ ਨੇ ਬਗ਼ਾਵਤ ਕਰ ਦਿੱਤੀ । ਜਹਾਂਗੀਰ ਨੇ ਸਮੇਂ ਸਿਰ ਹਾਲਾਤ 'ਤੇ ਕਾਬੂ ਪਾ ਲਿਆ । ਖ਼ੁਸਰੋ ਨੂੰ ਪੰਜਾਬ ਵੱਲ ਨੱਸਣਾ ਪਿਆ।

## ਕਲੀ

ਬਾਗ਼ੀ ਹੋ ਕੇ ਖ਼ੁਸਰੋ ਆਪਣੇ ਬਾਪ ਤੋਂ
ਖ਼ਾਤਰ ਬਾਦਸ਼ਾਹੀ ਦੀ ਤੇਗ਼ ਉਠਾਈ

ਆਪਣਾ ਆਪ ਬਚਾਂ ਕੇ ਨੱਸਿਆ ਪੰਜਾਬ ਨੂੰ
ਜਦ ਉਸ ਡਿੱਠਾ ਜਾਂਦੀ ਪੇਸ਼ ਨਾ ਕਾਈ
ਰਾਹ ਵਿਚ ਜਾਂਦੇ ਜਾਂਦੇ ਸਤਿਗੁਰ ਦੇ ਲੰਗਰ 'ਚੋਂ
ਛਕ ਪਰਸ਼ਾਦਾ ਉਹਨੇ ਭੁੱਖ ਮਿਟਾਈ
ਜਹਾਂਗੀਰ ਵੀ ਮਗਰੇ ਮਗਰ ਸੀ ਆ ਰਿਹਾ
ਬਾਗ਼ੀ ਪੁੱਤਰ ਉੱਤੇ ਫ਼ੌਜ ਚੜ੍ਹਾਈ
ਅਸਮਰੱਥ ਹੋ ਜੰਗ ਤੋਂ ਬਾਗ਼ੀ ਸ਼ਹਿਜ਼ਾਦੇ ਨੇ
ਆਣ ਪਿਤਾ ਦੀ ਆਖ਼ਰ ਸ਼ਰਨ ਤਕਾਈ
ਫੜਿਆ ਆਇਆ ਜਦ ਉਹ ਵਿਚ ਲਾਹੌਰ ਦੇ
ਪੇਸ਼ ਹੋਇਆ ਆਪਣੇ ਬਾਪ ਦੇ ਸਾਈ
ਗਲ ਵਿਚ ਪੱਲਾ ਪਾ ਕੇ ਚਰਨਾਂ 'ਤੇ ਢਹਿ ਪਿਆ
ਮਾਫ਼ੀ ਮੰਗੀ ਪਿਛਲੀ ਭੁੱਲ ਬਖ਼ਸ਼ਾਈ
'ਸੀਤਲ' ਸੱਤ ਸੌ ਸਾਥੀ ਉਹਦੇ ਜੋ ਨਾਲ ਸੀ
ਉਨ੍ਹਾਂ ਵਿਚੋਂ ਸ਼ਾਹ ਨੇ ਛੱਡਿਆ ਨਾ ਕਾਈ

ਸ਼ਾਹਜ਼ਾਦਾ ਖ਼ੁਸਰੋ ਬਗ਼ਾਵਤ ਤਾਂ ਕਰ ਬੈਠਾ, ਪਰ ਜਦ ਸਫ਼ਲਤਾ ਦੀ ਕੋਈ ਆਸ ਨਾ ਰਹੀ, ਤਾਂ ਪੰਜਾਬ ਵਿਚ ਦੀ ਕਾਬਲ ਪੁੱਜਣ ਦੇ ਇਰਾਦੇ ਨਾਲ ਨੱਸ ਤੁਰਿਆ। ਰਾਹ ਵਿਚੋਂ ਗੋਇੰਦਵਾਲ ਦੇ ਪੱਤਣ ਤੋਂ ਉਹ ਦਰਿਆ ਲੰਘਿਆ ਤੇ ਗੁਰੂ ਅਰਜਨ ਦੇਵ ਮਹਾਰਾਜ ਨੂੰ ਮੱਥਾ ਟੇਕ ਕੇ ਗੁਰੂ ਕੇ ਲੰਗਰ ਵਿਚੋਂ ਪਰਸ਼ਾਦ ਛਕ ਕੇ ਅਗਾਂਹ ਚਲਾ ਗਿਆ । ਲਾਹੌਰੋਂ ਅਗਾਂਹ ਜਾ ਕੇ ਖ਼ੁਸਰੋ ਤੇ ਉਹਦੇ ਸੱਤ-ਕੁ ਸੌ ਸਾਥੀ ਫੜੇ ਗਏ, ਜੋ ਲਾਹੌਰ ਲਿਆਂਦੇ ਗਏ। ਪਿਛੇ ਪਿਛੇ ਜਹਾਂਗੀਰ ਆ ਰਿਹਾ ਸੀ । ਉਹ ਵੀ ਗੋਇੰਦਵਾਲ ਤੇ ਤਰਨ ਤਾਰਨ ਰਾਹੀਂ ਲੰਘਦਾ ਹੋਇਆ ਲਾਹੌਰ ਪੁੱਜਾ। ਖ਼ੁਸਰੋ ਤੇ ਉਹਦੇ ਸਾਥੀ ਵੀ ਫੜ ਕੇ, ਏਥੇ ਹੀ ਲਿਆਂਦੇ ਗਏ । ਜਿਸ ਉਤੇ ਖ਼ੁਸਰੋ ਦੀ ਮੱਦਦ ਕਰਨ ਦਾ ਸ਼ੱਕ ਹੋਇਆ, ਬੁਰੀ ਤਰ੍ਹਾਂ ਮਾਰਿਆ ਗਿਆ। ਹਸਨ ਬੇਗ਼ ਤੇ ਅਬਦੁੱਲ ਰਹੀਮ—ਸਣੇ ਸਾਥੀਆਂ—ਦੇ ਖੱਲਾਂ ਵਿਚ ਮੜ੍ਹ ਕੇ ਮਾਰੇ ਗਏ । ਸ਼ਾਹਜ਼ਾਦੇ ਨੂੰ ਛੱਡ ਕੇ ਉਹਦੇ

ਸਾਰੇ ਸਾਥੀ ਕਤਲ ਕਰ ਦਿੱਤੇ ਗਏ । ਚਾਰ ਚੁਫ਼ੇਰੇ ਠੰਢ-ਠੰਢੋੜਾ ਹੋ ਗਿਆ, ਬਗ਼ਾਵਤ ਦੀ ਅੱਗ ਬਿਲਕੁਲ ਬੁੱਝ ਗਈ । ਕਈ ਦਿਨਾਂ ਪਿਛੋਂ ਜਹਾਂਗੀਰ ਏਥੋਂ ਤੁਰਨ ਲੱਗਾ, ਤਾਂ ਗੁਰੂ ਘਰ ਦੇ ਵਿਰੋਧੀਆਂ ਵੱਲੋਂ, ਗੁਰੂ ਅਰਜਨ ਦੇਵ ਮਹਾਰਾਜ ਜੀ ਦੇ ਵਿਰੁੱਧ ਇਹ ਸ਼ਿਕਾਇਤ, ਬਾਦਸ਼ਾਹ ਕੋਲ ਕੀਤੀ ਗਈ ।

## ਵਾਰ

ਗੁਰੂ ਘਰ ਦੇ ਵਿਰੋਧੀਆਂ ਰਲ ਕੇ
ਬਾਦਸ਼ਾਹ ਤਾਈਂ ਆਖ ਸੁਣਾਇਆ
ਬਾਗ਼ੀ ਖ਼ੁਸਰੋ ਨੂੰ ਅਰਜਨ ਦੇਵ
ਦਿਤਾ ਖ਼ਰਚ, ਤਿਲਕ ਮੱਥੇ ਲਾਇਆ
ਦਿਤੀ ਓਸਨੂੰ ਅਸੀਸ ਬਾਦਸ਼ਾਹੀ ਦੀ
ਬੜਾ ਆਪ ਦੇ ਵਿਰੁੱਧ ਭੜਕਾਇਆ
ਅੱਗੇ ਇੱਛਿਆ ਜਿਵੇਂ ਸਰਕਾਰ ਦੀ
ਅਸਾਂ ਆਪਣਾ ਫ਼ਰਜ਼ ਭੁਗਤਾਇਆ'
ਏਨੀ ਸੁਣ ਕੇ, ਲਾਹੌਰ ਗੁਰੂ ਸਾਹਿਬ ਨੂੰ
ਬਾਦਸ਼ਾਹ ਨੇ ਪਕੜ ਮੰਗਵਾਇਆ
'ਸੀਤਲ' ਈਰਖਾ ਦੀ ਅੱਗ ਦਿਲ ਮੱਚਦੀ
ਉੱਤੇ ਤੇਲ ਦੂਤੀਆਂ ਨੇ ਪਾਇਆ

ਇਹ ਚੁਗਲੀ ਲਾਉਣ ਵਾਲੇ ਪੰਡਤ, ਮੁੱਲਾਂ, ਪ੍ਰਿਥੀਆ ਤੇ ਚੰਦੂ (ਸਾਰੇ ਜਾਂ ਵਿਚੋਂ ਕੁਝ) ਸਨ, ਜਿਨ੍ਹਾਂ ਵਿਚੋਂ ਸਾਰੇ ਹੀ ਕਿਸੇ ਨਾ ਕਿਸੇ ਗੱਲੋਂ ਸੜਦੇ ਰਹਿੰਦੇ ਸਨ, ਪੰਡਤ, ਮੁੱਲਾ ਤਾਂ ਧਾਰਮਕ ਤਅੱਸਬ ਕਰਕੇ ਸੜਦੇ ਰਹਿੰਦੇ ਸਨ ਕਿਉਂਕਿ ਸਿੱਖੀ ਸਿੱਧਾ ਵਾਹਿਗੁਰੂ ਦੇ ਮਜ਼੍ਹਬ ਦਾ ਪਰਚਾਰ ਕਰਦੀ ਹੈ, ਤੇ ਪਾਖੰਡ ਦਾ ਪਾਜ ਉਘੇੜਦੀ ਹੈ । ਤੇ ਪ੍ਰਿਥੀਆ, ਗੁਰ-ਗੱਦੀ ਹਾਸਲ ਨਾ ਕਰ ਸਕਣ ਕਰਕੇ ਵੈਰੀ ਬਣਿਆ ਹੋਇਆ ਸੀ। ਬਾਕੀ ਰਿਹਾ ਚੰਦੂ ਲਾਲ (ਚੰਦੂ

ਸਵਾਹੀ) । ਉਹਦੇ ਦਿਲ ਵਿਚ ਲੜਕੀ ਦਾ ਸਾਕ ਛੱਡੇ ਜਾਣ ਦਾ ਸਾੜਾ ਸੀ*। ਉਹ ਬੂਹੇ ਉੱਤੇ ਕੁਆਰੀ ਕੰਨਿਆ** ਵੇਖ ਕੇ ਗੁਰੂ ਜੀ ਦੇ ਵਿਰੁੱਧ ਵਿੱਸ ਘੋਲਦਾ ਰਹਿੰਦਾ ਸੀ । ਸੋ ਸਭਨਾਂ ਨੇ ਮਿਲ ਮਿਲਾੱ ਕੇ ਗੁਰੂ ਜੀ ਦੇ ਵਿਰੁੱਧ ਬਾਦਸ਼ਾਹ ਨੂੰ ਭੜਕਾ ਦਿੱਤਾ ਕਿ ਗੁਰੂ ਜੀ ਨੇ ਬਾਗ਼ੀ ਸ਼ਾਹਜ਼ਾਦੇ ਖ਼ੁਸਰੋ ਨੂੰ ਤਿਲਕ ਤੇ ਬਾਦਸ਼ਾਹੀ ਦੀ ਅਸੀਸ ਦਿੱਤੀ ਹੈ ਨਾਲੇ ਰਾਹ ਖ਼ਰਚ ਵਾਸਤੇ ਪੰਜ ਹਜ਼ਾਰ ਰੁਪੈ।

ਬਾਦਸ਼ਾਹ ਜਹਾਂਗੀਰ ਅੱਗੇ ਹੀ ਕਿਸੇ ਐਹੋ ਜਿਹੇ ਸਮੇਂ ਦੀ ਭਾਲ ਵਿਚ ਸੀ, ਜਦ ਸਿੱਖ ਲਹਿਰ ਨੂੰ ਦਬਾ ਸਕੇ । ਸੋ ਗੁਰੂ ਅਰਜਨ ਦੇਵ ਜੀ ਨੂੰ ਫੜ ਮੰਗਵਾਇਆ। ਗੁਰੂ ਜੀ ਕੈਦੀ ਦੀ ਹਾਲਤ ਵਿਚ ਜਹਾਂਗੀਰ ਦੇ ਸਾਮ੍ਹਣੇ ਆਏ, ਤਾਂ ਬਾਦਸ਼ਾਹ ਗੁੱਸੇ ਨਾਲ ਕਹਿਣ ਲੱਗਾ :-

# ਮਿਰਜ਼ਾ

## ਗੁਰੂ ਸਾਹਿਬ ਨੂੰ ਜਹਾਂਗੀਰ ਆਖਦਾ

---

* *ਚੰਦੂ ਦੇ ਲਾਗੀ, ਸਾਹਿਬਜ਼ਾਦਾ ਹਰਿਗੋਬਿੰਦ ਜੀ ਨੂੰ ਵੇਖ ਕੇ, ਚੰਦੂ ਕੋਲ ਪੁੱਜੇ, ਤਾਂ ਉਹਨੇ ਅੱਗੋਂ ਹੰਕਾਰ ਵਿਚ ਗੁਰੂ ਘਰ ਦੀ ਨਿਰਾਦਰੀ ਕੀਤੀ, ਤੇ ਕਿਹਾ,"ਚੁਬਾਰੇ ਦੀ ਇੱਟ ਮੋਰੀ ਨੂੰ ਲਾ ਆਏ ਓ ।" ਸੰਗਤਾਂ ਨੇ ਇਹ ਗੱਲ ਸੁਣੀ ਤਾਂ ਗੁਰੂ ਪਾਸ ਬੇਨਤੀ ਕੀਤੀ, ਕਿ ਇਹ ਸਾਕ ਨਾ ਲਿਆ ਜਾਵੇ । ਸਾਕ ਅਜੇ ਪੱਕਾ ਨਹੀਂ ਸੀ ਹੋਇਆ । ਜਦ ਲਾਗੀ ਸ਼ਗਨ ਲੈ ਕੇ ਗੁਰੂ ਜੀ ਪਾਸ ਪੁੱਜੇ, ਤਾਂ ਗੁਰੂ ਜੀ ਨੇ ਇਨਕਾਰ ਕਰ ਦਿੱਤਾ । ਸ਼ਗਨ ਵਾਪਸ ਮੁੜ ਗਿਆ। ਵੇਖ ਕੇ ਚੰਦੂ ਨੂੰ ਅੱਗ ਲੱਗ ਉਠੀ । ਬੱਸ, ਉਸ ਦਿਨ ਤੋਂ ਉਹ ਗੁਰੂ ਜੀ ਦੀ ਜਾਨ ਦਾ ਲਾਗੂ ਬਣ ਗਿਆ ਸੀ ।*

** *ਚੰਦੂ ਦੀ ਇਹ ਲੜਕੀ ਸਾਰੀ ਉਮਰ ਕੁਆਰੀ ਹੀ ਰਹੀ । ਕਿਉਂਕਿ ਗੁਰੂ ਘਰ ਦੇ ਸ਼ਰਧਾਲੂ ਉਹਨੂੰ ਜਗਤ-ਮਾਤਾ ਸਮਝ ਕੇ, ਤੇ ਵਿਰੋਧੀ ਫ਼ਕੀਰ ਦੀ ਛੁਟੜ ਸਮਝ ਕੇ ਨਹੀਂ ਵਿਆਹੁੰਦੇ ਸਨ ।*

ਸੁਣੋ ਪੀਰ ਜੀ ਇਹ ਬਚਨ ਹਮਾਰਾ
ਬਾਗ਼ੀ ਖ਼ੁਸਰੋ ਦੀ ਕੀਤੀ ਇਮਦਾਦ ਜੇ
ਮੈਨੂੰ ਹੋ ਗਿਆ ਮਾਲੂਮ ਸਭ ਕਾਰਾ
ਬੱਸ, ਜਾਂ ਤਾਂ ਇਸਲਾਮ ਕਬੂਲ ਕਰ ਲਓ
ਕਰ ਦਿਆਂਗਾ ਗ਼ੁਨਾਹ ਮਾਫ਼ ਸਾਰਾ
ਨਹੀਂ ਤਾਂ ਦਿਆਂਗਾ ਤਸੀਹੇ ਮਨ ਭਾਉਂਦੇ
ਕਰ ਦੇਊਂ ਸਿਰ ਧੜ ਤੋਂ ਨਿਆਰਾ

ਬਾਦਸ਼ਾਹ ਨੇ ਬੜੇ ਰੁਹਬ ਨਾਲ ਕਿਹਾ, "ਹੇ ਅਰਜਨ ਦੇਵ ! ਤੂੰ ਜਾਣਦਾ ਹੈਂ, ਮੁਗ਼ਲ ਬਾਦਸ਼ਾਹ ਦੇ ਵਿਰੁੱਧ ਹੱਥ ਹਿਲਾਉਣ ਦਾ ਕੀ ਸਿੱਟਾ ਨਿਕਲਦਾ ਹੈ ? ਤੂੰ ਖ਼ੁਸਰੋ ਨੂੰ ਰਾਜ ਤਿਲਕ ਦਿੱਤਾ ਹੈ, ਬਾਦਸ਼ਾਹੀ ਦੀ ਅਸੀਸ ਦਿੱਤੀ ਹੈ, ਪੰਜ ਹਜ਼ਾਰ ਨਕਦ ਦਿੱਤੇ ਹਨ, ਤੇ ਕਈ ਮਿੱਥੀਆਂ ਹੋਈਆਂ ਗੱਲਾਂ ਕੀਤੀਆਂ ਹਨ । ਇਸ ਕਾਰਸਤਾਨੀ ਦੀ ਸਜ਼ਾ ਮੌਤ ਨਾਲੋਂ ਵੀ ਬੁਰੀ ਹੋਵੇਗੀ। ਬੱਸ, ਜਾਂ ਤਾਂ ਇਸਲਾਮ ਧਾਰਨ ਕਰ ਲਉ ਤੇ ਗ੍ਰੰਥ ਵਿਚ ਹਜ਼ਰਤ ਮੁਹੰਮਦ ਸਾਹਿਬ ਦੀ ਉਸਤਤ ਲਿਖ ਦਿਹੋ, ਮੈਂ ਤੁਹਾਨੂੰ ਪੀਰ ਬਣਾ ਲਵਾਂਗਾ। ਨਹੀਂ ਤਾਂ ਮੇਰੇ ਕਹਿਰ ਦੀ ਅੱਗ ਵਿਚ ਸੜ ਸੜ ਕੇ ਮਰਨ ਲਈ ਤਿਆਰ ਹੋ ਜਾਓ।"

ਅੱਗੋਂ ਗੁਰੂ ਮਹਾਰਾਜ ਨੇ ਬੜੀ ਨਿਰਭੈਤਾ ਨਾਲ ਉੱਤਰ ਦਿੱਤਾ:

## ਰਸਾਲੂ

ਬੋਲੇ ਅੱਗੋਂ ਸਤਿਗੁਰੂ : ਸੁਣੀਏਂ ਐ ਸੁਲਤਾਨ
ਧਰਮ ਤਿਆਗਾਂ ਮੂਲ਼ ਨਾ, ਜਾਨ ਪਿਆਰੀ ਜਾਨ
ਅੱਖਰ ਇਕ ਗਰੰਥ 'ਚੋਂ, ਔਖਾ ਕਢਣ ਪਾਨ
ਮੈਂ ਨਾਹੀ ਡਰ ਕਿਸੇ ਦਾ, ਮੰਨਾ ਬਿਨ ਭਗਵਾਨ
ਤੂੰ ਕਰ ਲੈ ਦਿਲ ਆਈਆਂ, ਜੋ ਤੈਨੂੰ ਪਰਵਾਨ
'ਸੀਤਲ' ਡਰਨ ਨਾ ਮੌਤ ਤੋਂ, ਜਿੰਨਾ ਗੁਰੂ ਗਿਆਨ

ਗੁਰੂ ਜੀ ਨੇ ਕਿਹਾ, "ਹੇ ਬਾਦਸ਼ਾਹ ! ਜੋ ਤੇਰੇ ਕੰਨਾਂ ਤਕ ਪੁਚਾਇਆ ਗਿਆ ਹੈ, ਉਹ ਬਹੁਤ ਝੂਠ ਹੈ । ਅਸਾਂ ਕਿਸੇ ਦੀ ਉਚੇਚੀ ਮਦਦ ਨਹੀਂ ਕੀਤੀ। ਸ਼ਾਹਜ਼ਾਦਾ ਆਇਆ ਹੈ, ਤੇ ਗੁਰੂ ਕੇ ਲੰਗਰ ਵਿਚੋਂ ਪ੍ਰਸ਼ਾਦ ਛਕ ਕੇ

ਚਲਾ ਗਿਆ ਹੈ । ਗੁਰੂ ਨਾਨਕ ਦਾ ਲੰਗਰ ਸਭ ਵਾਸਤੇ ਸਾਂਝਾ ਹੈ, ਅਮੀਰ, ਗਰੀਬ, ਉਚ-ਨੀਚ, ਸ਼ਾਹ-ਕੰਗਾਲ, ਹਿੰਦੂ, ਮੁਸਲਮਾਨ, ਸਭ ਆਉਂਦੇ ਹਨ, ਤੇ ਛਕ ਕੇ ਤੁਰ ਜਾਂਦੇ ਹਨ । ਏਥੇ ਕਿਸੇ ਨੂੰ ਰੁਕਾਵਟ ਨਹੀਂ । ਬਾਕੀ ਰਹੇ ਰੁਪੈ ਦੇਣੇ ਤੇ ਮਿੱਥੀਆਂ ਗੱਲਾਂ ਕਰਨੀਆਂ । ਨਾ ਸੰਤਾਂ ਫ਼ਕੀਰਾਂ ਕੋਲ ਕਿਸੇ ਨੂੰ ਦੇਣ ਜੋਗੇ ਪੈਸੇ ਹੁੰਦੇ ਹਨ ਤੇ ਨਾ ਕੋਈ ਮਿਥੀਆਂ ਹੋਈਆਂ ਗੱਲਾਂ । ਸਾਡੇ ਵਾਸਤੇ ਸਭ ਇਕੋ ਜੇਹੇ ਹਨ । ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਦੀ ਉਸਤਤ ਜਾਂ ਨਿੰਦਿਆ ਲਿਖਣੀ, ਸਾਡੇ ਵੱਸ ਦੀ ਗੱਲ ਨਹੀਂ । ਇਹ ਅਕਾਲ ਬਾਣੀ ਹੈ, ਤੇ ਇਸ ਵਿਚ ਕੇਵਲ ਅਕਾਲ ਦੀ ਚਰਚਾ ਲਿਖੀ ਹੈ । ਹੋਰ ਇਕ ਅੱਖਰ ਲਿਖਣ ਦੀ ਵੀ ਥਾਂ ਬਾਕੀ ਨਹੀਂ। ਜੋ ਆਪ ਇਸਲਾਮ ਕਬੂਲਣ, ਜਾਂ ਦੁੱਖ ਝੱਲਣ ਵਾਸਤੇ ਕਹਿੰਦੇ ਓ, ਇਨ੍ਹਾਂ ਵਿਚੋਂ ਮੈਂ ਮਗਰਲੇ ਕੰਮ ਵਾਸਤੇ ਤਿਆਰ ਹਾਂ। ਭਲਾ ਮਰਨ ਤੋਂ ਕੀ ਡਰਨਾ । ਆਤਮਾ ਨੂੰ ਕੋਈ ਮਾਰ ਨਹੀਂ ਸਕਦਾ ਤੇ ਸਰੀਰ ਦਾ ਠੀਕਰਾ ਭੱਜਣ ਨਾਲ ਕੁਛ ਘਟ ਨਹੀਂ ਚਲਿਆ । ਤੈਨੂੰ ਇਸਲਾਮ ਪਿਆਰਾ ਹੈ, ਮੈਨੂੰ ਆਪਣੀ ਸਿੱਖੀ ਪਿਆਰੀ ਹੈ । ਧਰਮ ਛੱਡਣ ਨਾਲੋਂ ਕਈ ਜਨਮ ਸੜ ਸੜ ਮਰਨਾ ਚੰਗਾ ਹੈ। ਆਪ ਮੁਲਕ ਦੇ ਬਾਦਸ਼ਾਹ ਹੋ, ਬਾਦਸ਼ਾਹ ਨੂੰ ਨਿਆਂਈਂ ਹੋਣਾ ਚਾਹੀਦਾ ਹੈ, ਜ਼ਾਲਮ ਨਹੀਂ ਬਣਨਾ ਚਾਹੀਦਾ।"

ਜਹਾਂਗੀਰ ਵਿਚ ਹੋਰ ਸੁਣ ਕੇ ਸਹਾਰਨ ਦੀ ਸ਼ਕਤੀ ਨਹੀਂ ਸੀ। ਉਹ ਸੜ ਬਲ ਕੇ ਕੋਲਾ ਹੋ ਗਿਆ, ਤੇ ਇਉਂ ਕਹਿਰ ਦਾ ਹੁਕਮ ਦਿੱਤਾ:

## ਬੈਂਤ

ਏਨੀ ਗੱਲ ਸੁਣ ਕੇ ਲਾਲੋ ਲਾਲ ਹੋਇਆ
ਬਾਦਸ਼ਾਹ ਗੁੱਸੇ ਵਿਚ ਆਇਆ ਜੀ
'ਕਤਲ ਕਰੋ ਇਹਨੂੰ ਬਹੁਤੇ ਕਸ਼ਟ ਦੇ ਕੇ'
ਆ ਕੇ ਕਹਿਰ ਵਿਚ ਹੁਕਮ ਸੁਣਾਇਆ ਜੀ
ਸ਼ਾਂਤੀ ਰੂਪ, ਵਾਲੀ ਦੋ ਜਹਾਨ ਦੇ ਨੂੰ

ਵੇਖੋ ਵੱਸ ਚੰਡਾਲਾਂ ਦੇ ਪਾਇਆ ਜੀ
'ਸੀਤਲ' ਹੁਕਮ ਦੇ ਕੇ ਜਹਾਂਗੀਰ ਜ਼ਾਲਮ,
ਆਪ ਦਿੱਲੀ ਦੇ ਵੱਲ ਸਿਧਾਇਆ ਜੀ

ਬਹੁਤੇ ਕਹਿਣ ਤੇ ਲਿਖਣ ਵਾਲੇ ਸੱਜਣ ਸਾਰਾ ਗ਼ੁਨਾਹ ਚੰਦੂ ਦੇ ਸਿਰ ਥੱਪਦੇ ਹਨ। ਪਰ ਆਪ ਉੱਪਰ ਪੜ੍ਹ ਆਏ ਹੋ, ਕਿ ਵਧੇਰੇ ਗ਼ੁਨਾਹ ਚੰਦੂ ਦਾ ਨਹੀਂ, ਸਗੋਂ ਜਹਾਂਗੀਰ ਦਾ ਸੀ । ਜਹਾਂਗੀਰ ਆਪਣੀ ਕਥਾ (ਤੁਜ਼ਕਿ ਜਹਾਂਗੀਰੀ) ਵਿਚ ਆਪਣੀ ਕਲਮ ਨਾਲ ਲਿਖਦਾ ਹੈ, "ਗੋਇੰਦਵਾਲ ਵਿਚ ਜੋ ਬਿਆਸ ਦਰਿਆ ਦੇ ਕੰਢੇ 'ਤੇ ਹੈ, ਪੀਰਾਂ ਬਜ਼ੁਰਗਾਂ ਦੇ ਭੇਸ ਵਿਚ ਅਰਜਨ ਨਾਮੇ ਇਕ ਹਿੰਦੂ ਸੀ । ਉਹਨੇ ਬਹੁਤ ਸਾਰੇ ਭੋਲੇ-ਭਾਲੇ ਹਿੰਦੂ ਸਗੋਂ ਬੇਸਮਝ ਤੇ ਮੂਰਖ ਮੁਸਲਮਾਨਾਂ ਨੂੰ ਵੀ, ਆਪਣੇ ਤਰੀਕਿਆਂ (ਧਾਰਮਿਕ ਰਹਿਤ ਮਰਿਯਾਦਾ) ਦਾ ਸਿਦਕੀ ਬਣਾ ਕੇ ਆਪਣੀ ਬਜ਼ੁਰਗੀ ਤੇ ਈਸ਼ਵਰ ਨਾਲ ਨਜ਼ਦੀਕੀ ਦਾ ਢੋਲ ਬੁਹਤ ਉਚਾ ਵਜਾਇਆ ਹੋਇਆ ਸੀ ।(ਬਹੁਤ ਮਸ਼ਹੂਰੀ ਪਰਾਪਤ ਕੀਤੀ ਹੋਈ ਸੀ) ਲੋਕ ਉਸ ਨੂੰ ਗੁਰੂ ਕਹਿੰਦੇ ਸਨ । ਸਾਰਿਆਂ ਪਾਸਿਆਂ ਤੋਂ ਫ਼ਰੇਬ ਦੇ ਪੁਜਾਰੀ, ਉਸ ਪਾਸ ਆ ਕੇ ਉਸ (ਗੁਰੂ) ਉੱਤੇ ਪੂਰਾ ਪੂਰਾ ਇਤਕਾਦ (ਸਿਦਕ, ਭਰੋਸਾ) ਜ਼ਾਹਰ ਕਰਦੇ ਸਨ । ਤਿੰਨ ਚਾਰ ਪੀੜ੍ਹੀਆਂ ਤੋਂ ਉਨ੍ਹਾਂ ਦੀ ਇਹ ਦੁਕਾਨ ਗਰਮ ਸੀ । ਕਿੰਨੇ ਚਿਰ ਤੋਂ ਮੇਰੇ ਦਿਲ ਵਿਚ ਇਹ ਖ਼ਿਆਲ ਆਉਂਦਾ ਸੀ, ਕਿ ਇਸ ਝੂਠ ਦੇ ਵਪਾਰ ਨੂੰ ਬੰਦ ਕਰਨਾ ਚਾਹੀਦਾ ਹੈ, ਜਾਂ ਉਸਨੂੰ (ਗੁਰੂ) ਨੂੰ ਮੁਸਲਮਾਨਾਂ ਦੇ ਮੱਤ ਵਿਚ ਲਿਆਉਣਾ ਚਾਹੀਦਾ ਹੈ । ਏਥੋਂ ਤੱਕ, ਇਨ੍ਹਾਂ ਦਿਨਾਂ ਵਿਚ ਖ਼ੁਸਰੋ ਏਥੋਂ ਹੀ ਦਰਿਆ ਪਾਰ ਹੋਇਆ । ਇਸ ਜਾਹਲ ਤੇ ਹਕੀਰ ਆਦਮੀ ਨੇ ਇਰਾਦਾ ਕੀਤਾ, ਕਿ ਸਦਾ ਉਸ ਦੇ ਨੇੜੇ ਰਹੇ । ਉਸ ਥਾਂ 'ਤੇ, ਜਿੱਥੇ ਕਿ ਉਸ ਦੇ ਰਹਿਣ ਦੀ ਥਾਂ ਸੀ, ਖ਼ੁਸਰੋ ਨੇ ਪੜਾਅ ਕੀਤਾ । ਇਹ ਉਸ ਨੂੰ ਮਿਲਿਆ ਤੇ ਕਈ ਪਹਿਲੇ ਮਿਥੀਆਂ ਹੋਈਆਂ ਗੱਲਾਂ ਉਸਨੂੰ ਸੁਣਾਈਆਂ ਤੇ ਕੇਸਰ ਨਾਲ ਇਕ ਉਂਗਲੀ (ਨਾਲ ਲਕੀਰ) ਉਸ ਦੇ ਮੱਥੇ 'ਤੇ ਖਿੱਚੀ, ਜਿਸਨੂੰ ਹਿੰਦੂ ਤਿਲਕ ਕਹਿੰਦੇ ਤੇ ਚੰਗਾ ਸ਼ਗਨ ਮੰਨਦੇ ਹਨ । ਜਦ ਇਹ ਗੱਲ ਮੇਰੇ ਕੰਨੀ ਪਈ, ਅੱਗੇ ਹੀ ਮੈਂ ਇਨ੍ਹਾਂ ਦੇ ਝੂਠ ਨੂੰ ਚੰਗੀ ਤਰ੍ਹਾਂ ਜਾਣਦਾ ਸਾਂ, ਮੈਂ ਹੁਕਮ ਦਿੱਤਾ, ਕਿ ਉਸ ਗੁਰੂ (ਅਰਜਨ

ਦੇਵ) ਨੂੰ ਹਾਜ਼ਰ ਕਰਕੇ ਤੇ ਉਸ ਦੇ ਘਰ ਘਾਟ ਤੇ ਬੱਚਿਆਂ ਨੂੰ ਮੁਰਤਜ਼ਾ ਖ਼ਾਨ ਨੂੰ ਬਖ਼ਸ਼ ਦਿੱਤਾ ਕਿ ਉਸ ਨੂੰ ਡਰਾਉਣ, ਮਾਰਨ, ਸਜ਼ਾ ਦੇਣ ਤੇ ਤਸੀਹੇ ਦੇ ਕੇ ਕਤਲ ਕਰ ਦੇਣ* ।

ਇਹ ਜਹਾਂਗੀਰ ਦੇ ਆਪਣੇ ਲਫ਼ਜ਼ ਹਨ । ਇਹ ਪੜ੍ਹ ਕੇ ਵੀ ਕੋਈ ਕਹਿ ਸਕਦਾ ਹੈ, ਕਿ ਇਹ ਸਾਰਾ ਗੁਨਾਹ ਚੰਦੂ ਦਾ ਸੀ ? ਹਾਂ, ਚੰਦੂ ਨੇ ਗੁਰੂ ਜੀ ਦੇ ਵਿਰੁੱਧ ਸ਼ਕਾਇਤ ਕਰਨ ਵਿਚ ਤੇ ਸਜ਼ਾਂ ਨੂੰ ਸਖ਼ਤੀ ਨਾਲ ਭੁਗਤਾਉਣ ਵਿਚ ਖ਼ਾਸ ਹਿੱਸਾ ਲਿਆ ਹੈ ।

ਜਹਾਂਗੀਰ ਹੁਕਮ ਦੇ ਕੇ ਤੁਰ ਗਿਆ । ਪਿਛੋਂ ਸਾਰੇ ਅਫ਼ਸਰਾਂ ਨੂੰ ਮਿਲ ਮਿਲਾਂ ਕੇ, ਗੁਰੂ ਜੀ ਨੂੰ ਸਜ਼ਾ ਦੇਣ ਦਾ ਕੰਮ ਚੰਦੂ ਨੇ ਆਪਣੇ ਹੱਥ ਵਿਚ ਲੈ ਲਿਆ, ਕਿਉਂਕਿ ਉਹਦੇ ਅੰਦਰ ਵੈਰ ਦੀ ਅੱਗ ਬਲਦੀ ਸੀ, ਜਿਸ ਨੂੰ ਉਹ ਇਸ ਤਰ੍ਹਾਂ ਮੱਠੀ ਕਰਨਾ ਚਾਹੁੰਦਾ ਸੀ।

## ਕਬਿੱਤ

ਚੰਦੂ ਹਤਿਆਰਾ ਗੁਰੂ ਘਰ ਦਾ ਪੁਰਾਣਾ ਦੋਖੀ
ਰੱਬੀ ਨੂਰ ਉਤੇ ਲੱਗਾ ਜ਼ੁਲਮ ਕਮਾਨ ਜੀ
ਸੋਚਦਾ ਏ, ਦੁੱਖ ਉਹ ਨਜਿੱਠ ਲਵਾਂ ਸਾਕ ਵਾਲਾ
ਕੱਢ ਲਵਾਂ ਅੱਜ ਸਾਰੇ ਦਿਲੀ ਅਰਮਾਨ ਜੀ
ਰਾਜ ਤੇ ਹਕੂਮਤ ਦਾ ਜ਼ੋਰ ਦੱਸ ਦੱਸ ਕੇ ਤੇ
ਦਾਬਿਆਂ ਦੇ ਨਾਲ ਲੱਗਾ ਆਪਣੀ ਮਨਾਨ ਜੀ
ਦਿਤੇ ਜੋ ਤਸੀਹੇ ਬੇ-ਕਿਰਕ ਹੋ ਕੇ ਹੱਤਿਆਰੇ
'ਸੀਤਲ' ਜੀ ਛੰਦ ਵਿਚ ਕਰਾਂ ਮੈਂ ਬਿਆਨ ਜੀ

---

* *ਸਿੱਖ ਇਤਿਹਾਸ ਬਾਰੇ (ਡਾ. ਗੰਡਾ ਸਿੰਘ) (ਪੰਨੇ ੮-੯, ਹਵਾਲਾ ਸਾਹਿਤ) 'ਤੁਜ਼ਕਿ ਜਹਾਂਗੀਰੀ' ਪੰਨਾ ੩੫, ਨਿਵਲ ਕਸ਼ੋਰ ਪ੍ਰੈਸ ਲਖਨਊ ਦੀ ਛਪੀ ਹੋਈ ।*

# ਡਬਲ ਡਿਉਢ-ਛੰਦ

ਧਾਰਿਆ ਹੈ ਰੂਪ ਚੰਦੂ ਨੇ ਚੰਡਾਲ ਦਾ
ਰੱਬੀ ਅਵਤਾਰ 'ਤੇ ਜ਼ੁਲਮ ਕਮਾਉਂਦਾ
ਦੇਗ਼ ਵਿਚ ਗੁਰੂ ਸਾਹਿਬ ਨੂੰ ਬਹਾਲਦਾ
ਹੇਠਾਂ ਅੱਗ ਬਾਲ ਕੇ ਪਾਣੀ ਨੂੰ ਤਪਾਉਂਦਾ
ਗੁੱਸਾ ਖਾ ਕੇ ਉਡੇ ਹੋ ਬੁਖ਼ਾਰ ਜਲ ਦੇ
ਹਾਲ ਹਾਲ ਕੀਤੀ ਜਾਂ ਸੈਂਕੜੇ 'ਤੇ ਪਾਰੇ ਨੇ
ਮਿੱਠਾ ਕਰ ਭਾਣਾ ਸਿਰ 'ਤੇ ਨੇ ਝੱਲਦੇ
ਦੁੱਖੜੇ ਸਹਾਰਦੇ ਰੱਬ ਦੇ ਪਿਆਰੇ ਨੇ
ਦੇਗ਼ ਵਿਚੋਂ ਕੱਢ ਲੋਹ 'ਤੇ ਬਹਾਉਂਦਾ
ਸ਼ਾਂਤੀ ਦੇ ਸਰੂਪ ਜੋ ਵਾਲੀ ਦੋ ਜਹਾਨ ਦੇ
ਬਾਲ ਹੇਠਾਂ ਅੱਗ ਤਵੀ ਨੂੰ ਤਪਾਉਂਦਾ
ਚੰਡੀ ਲਾਟਾਂ ਛੱਡੀਆਂ ਵੱਲ ਅਸਮਾਨ ਦੇ
ਭਰ ਭਰ ਫਿੱਸਦੇ ਨੇ ਛਾਲੇ ਜਲ ਦੇ
ਕੋਮਲ ਸਰੀਰ 'ਚੋਂ ਫੁਟ ਪਏ ਫੁਹਾਰੇ ਨੇ
ਮਿੱਠਾ ਕਰ ਭਾਣਾ ਸਿਰ 'ਤੇ ਨੇ ਝੱਲਦੇ
ਦੁਖੜੇ ਸਹਾਰਦੇ ਰੱਬ ਦੇ ਪਿਆਰੇ ਨੇ
ਤੱਤੀ ਤੱਤੀ ਰੇਤ ਪੈਂਦੀ ਹੈ ਸਰੀਰ 'ਤੇ
ਤਨ ਹੋਇਆ ਭੜਥਾ ਵੇਖਿਆ ਨਾ ਜਾਵੰਦਾ
ਰੇਤ ਤੇ ਸਤਾਰੇ ਛਾਲਿਆਂ ਦੇ ਨੀਰ 'ਤੇ
ਇਉਂ ਹੈਨ ਜਾਪਦੇ 'ਸੀਤਲ' ਸੁਣਾਵੰਦਾ
ਜਿਵੇਂ ਕਸ਼ਮੀਰ ਦੀ ਸੁਹਾਣੀ ਡੱਲ ਦੇ
ਵਿਚ ਲਾਉਂਦੇ ਤਾਰੀਆਂ ਅੰਬਰ ਦੇ ਤਾਰੇ ਨੇ
ਮਿੱਠਾ ਕਰ ਭਾਣਾ ਸਿਰ 'ਤੇ ਨੇ ਝੱਲਦੇ
ਦੁਖੜੇ ਸਹਾਰਦੇ ਰੱਬ ਦੇ ਪਿਆਰੇ ਨੇ

ਚੰਦੂ ਨੇ ਗੁਰੂ ਜੀ ਦੇ ਸਾਹਮਣੇ ਤਿੰਨ ਸਵਾਲ ਰੱਖੇ : 1. ਗੁਰੂ ਗ੍ਰੰਥ ਸਾਹਿਬ ਵਿਚ ਹਜ਼ਰਤ ਮੁਹੰਮਦ ਸਾਹਿਬ ਦੀ ਉਸਤਤ ਲਿਖਣੀ, 2. ਮੁਸਲਮਾਨਾਂ

ਦਾ ਮਜ਼੍ਹਬ ਕਬੂਲਣਾ ਜਾਂ ਜਹਾਂਗੀਰ ਤੋਂ ਮਾਫ਼ੀ ਮੰਗਣੀ, 3. (ਗੁਰੂ) ਹਰਿ ਗੋਬਿੰਦ ਸਾਹਿਬ ਵਾਸਤੇ (ਚੰਦੂ ਦੀ ਲੜਕੀ ਦਾ) ਸਾਕ ਮੰਨਣਾ । ਜਦ ਕਈ ਵਾਰ ਸਮਝਾਉਣ ਧਮਕਾਉਣ ਉਤੇ ਗੁਰੂ ਜੀ ਨੇ ਹਰ ਵਾਰ ਇਨਕਾਰ ਕੀਤਾ, ਤਾਂ ਚੰਦੂ ਨੇ ਗੁਰੂ ਜੀ ਨੂੰ ਉਬਲਦੀ ਦੇਗ ਵਿਚ ਬਿਠਾ ਦਿਤਾ। ਹੇਠਾਂ ਅੱਗ ਦੇ ਭਾਂਬੜ ਪਏ ਬਲਦੇ ਸਨ, ਪਾਣੀ ਵੀ ਸੇਕ ਦਾ ਮਾਰਿਆ ਉੱਬਲ ਉੱਬਲ ਕੇ ਬਾਹਰ ਆਉਣ ਨੂੰ ਤੜਫ ਰਿਹਾ ਸੀ, ਪਰ ਅਡੋਲ ਸ਼ਾਂਤ ਚਿਤ ਗੁਰੂ ਅਰਜਨ ਦੇਵ ਜੀ ਮਹਾਰਾਜ ਬੈਠੇ, 'ਸਤਿ ਨਾਮ ਸ੍ਰੀ ਵਾਹਿਗੁਰੂ' ਦਾ ਜਾਪ ਕਰ ਰਹੇ ਸਨ।

ਉਹ ਦੇਗ ਉਬਲਦੀ 'ਚ ਰੱਬੀ ਨੂਰ ਦਮਕਾਂ ਮਾਰਦਾ
ਉਹਨੂੰ ਤਪਾਵੇ ਕੌਣ ? ਜੋ ਤਪਦੇ ਦਿਲਾਂ ਨੂੰ ਠਾਰਦਾ
ਸ਼ਾਂਤੀ ਦਾ ਸੋਮਾ ਫੁੱਟਿਆ ਅਗਨੀ 'ਚੋਂ ਰੰਗ ਕਰਤਾਰ ਦਾ
ਦਿਤਾ ਬਦਲ ਅਨਮਾਨ ਹੀ ਅਰਜਨ ਗੁਰੂ ਸੰਸਾਰ ਦਾ

ਏਸ ਕਸ਼ਟ ਦੇ ਸਾਮ੍ਹਣੇ ਸ਼ਾਂਤੀ ਦੇ ਦੇਵਤਾ ਗੁਰੂ ਮਹਾਰਾਜ ਨਾ ਝੁਕੇ, ਤਾਂ ਅਗਲੇ ਦਿਨ ਤੱਤੀ ਲੋਹ ਉਤੇ ਬਿਠਾਇਆ ਗਿਆ। ਅੱਗ ਦੇ ਲੰਬੂ ਲੋਹ ਨੂੰ ਤਪਾ ਕੇ ਲਾਲ ਕਰ ਰਹੇ ਸਨ, ਤੇ ਉਪਰ ਬੈਠੇ ਸਨ ਸੰਤਾਂ ਦੇ ਸਿਰਤਾਜ ਗੁਰੂ ਅਰਜਨ ਦੇਵ ਜੀ। ਏਥੇ ਹੀ ਬੱਸ ਨਹੀਂ, ਕੋਮਲ ਨੰਗੇ ਸਰੀਰ 'ਤੇ ਉੱਪਰੋਂ ਸੜਦੀ-ਬਲਦੀ ਰੇਤ ਪੈ ਰਹੀ ਸੀ। ਏਸ ਕਹਿਰ ਨੂੰ ਵੇਖ ਕੇ ਸਾਂਈਂ ਮੀਆਂ ਮੀਰ ਫ਼ਕੀਰ ਸਹਾਰ ਨਾ ਸਕਿਆ। ਉਹ ਗੁਰੂ ਨਾਨਕ ਦੇ ਘਰ ਦਾ ਸ਼ਰਧਾਲੂ ਤੇ ਪੰਜਵੇਂ ਪਾਤਸ਼ਾਹ ਜੀ ਦਾ ਬੜਾ ਪ੍ਰੇਮੀ ਸੀ। ਉਹਨਾਂ ਉਤੇ ਕਹਿਰ ਵਰਤਦਾ ਸੁਣ ਕੇ ਉਹ ਆਇਆ, ਪਰ ਕੋਲ ਆ ਕੇ ਜੋ ਵੇਖਿਆ, ਉਹ ਸਹਾਰਨ ਦੀ ਉਸ ਵਿਚ ਸ਼ਕਤੀ ਨਹੀਂ ਸੀ। ਮੀਆਂ ਮੀਰ ਪੁਕਾਰ ਉਠਿਆ :

## ਤਰਜ : ਏਸ ਇਸ਼ਕ ਵਾਲੇ

ਲੋਹਾਂ ਤੱਤੀਆ 'ਤੇ ਬੈਠਾ ਕੀਹਦਾ ਜਾਪ ਕਰਦਾ ਏਂ ?
ਰਮਜ਼ਾਂ ਸਿੱਖਾਂ ਨੂੰ ਸਮਝਾਵੇਂ, ਕਰਨੀ ਆਪ ਕਰਦਾ ਏਂ
ਤੇਰਾ ਕੋਮਲ ਬਦਨ ਪਿਆਰੇ
ਚਮਕਣ ਛਾਲੇ ਅੰਬਰ ਤਾਰੇ

ਸਿਰ 'ਤੇ ਐਨੇ ਕਸ਼ਟ ਸਹਾਰੇ
ਦੁਖੜੇ ਆਪ ਜਰਦਾ ਏਂ
ਲੋਹਾਂ ਤੱਤੀਆਂ 'ਤੇ ਬੈਠਾ ਕੀਹਦਾ ਜਾਪ ਕਰਦਾ ਏਂ ?
ਸਤਿਗੁਰ ਤੇਰੀ ਇਸ ਕੁਰਬਾਨੀ
ਮੇਰੇ ਸੀਨੇ ਲਾਈ ਕਾਨੀ
ਦਿਲ ਤੋਂ ਦੂਰ, ਪਾ ਨਜ਼ਰ ਰੱਬਾਨੀ
ਸਭ ਸੰਤਾਪ ਕਰਦਾ ਏਂ
ਲੋਹਾਂ ਤੱਤੀਆਂ 'ਤੇ ਬੈਠਾ ਕੀਹਦਾ ਜਾਪ ਕਰਦਾ ਏਂ ?

ਗੁਰੂ ਦਾਤਾ ਜੀ ਦੀ ਅਟੁੱਟ ਸਮਾਧੀ ਲੱਗ ਰਹੀ ਸੀ। ਠੀਕ ਉਹੋ ਜੇਹੀ, ਜੇਹੋ ਜੇਹੀ ਗੁਰ ਗੱਦੀ 'ਤੇ ਬੈਠਿਆਂ ਲੱਗਿਆ ਕਰਦੀ ਸੀ। ਆਤਮਾ ਪਰਮਾਤਮਾ ਨਾਲ ਜੁੜੀ ਹੋਈ ਸੀ। ਰੇਸ਼ਮੀ ਗਦੇਲਿਆਂ ਦੀ ਥਾਂ ਤਪਦੀ ਲੋਹ ਸੀ, ਸਿਰ ਉਪਰ ਚੌਰ ਦੀ ਥਾਂ ਭਠਿਆਰੇ ਦਾ ਕੜਛਾ ਸੀ, ਫੁੱਲਾਂ ਦੀ ਥਾਂ ਸੜਦੀ ਰੇਤ ਪੈ ਰਹੀ ਸੀ, ਤੇ ਸ਼ਰਧਾ ਦੇ ਪੁਤਲੇ ਸਿੱਖਾਂ ਦੀ ਥਾਂ ਜੱਲਾਦ ਨੰਗੀਆਂ ਤਲਵਾਰਾਂ ਲਈ ਖਲੇ ਸਨ, ਪਰ ਮਹਾਰਾਜ ਦੀ ਸਮਾਧੀ ਵਿਚ ਕੋਈ ਫ਼ਰਕ ਨਹੀਂ ਆਇਆ, ਮੱਥੇ 'ਤੇ ਵੱਟ ਨਹੀਂ ਤੇ ਦਿਲ ਵਿਚ ਸਾੜਾ ਨਹੀਂ। ਇਹ ਧਰਮ-ਮੂਰਤ ਸ਼ਾਂਤੀ ਦੀ ਤਸਵੀਰ ਵੇਖ ਕੇ ਮੀਆਂ ਮੀਰ ਹੈਰਾਨ ਰਹਿ ਗਿਆ। ਸਤਿਕਾਰ ਵਿਚ ਸਿਰ ਝੁਕਾਇਆ ਤੇ ਕਹਿਣ ਲੱਗਾ :

ਮੁੱਖੋਂ ਬੋਲ ਹੇ ਰਹਿਮਤਾਂ ਵਾਲਿਆ
ਕਾਹਨੂੰ ਨਾਲ ਲੋਹਾਂ ਨਿਹੁੰ ਲਾ ਲਿਆ
ਤੇਰਾ ਵੇਖ ਇਹ ਹਾਲ ਪਿਆਰਿਆ
ਹਾਇ, ਜਾਵੇ ਨਾ ਮੈਥੋਂ ਸਹਾਰਿਆ
ਹੱਤਿਆਰਿਆਂ ਜ਼ੁਲਮ ਕਮਾ ਲਿਆ
ਮੁੱਖੋਂ ਬੋਲ ਹੇ ਰਹਿਮਤਾਂ ਵਾਲਿਆ
ਪਹਿਲਾਂ ਦੇਗ ਵਿਚ ਟੁੱਭੀਆਂ ਲਾਇਕੇ
ਵੇਖ ਲਿਆ ਈ ਸਿਦਕ ਅਜ਼ਮਾਇਕੇ
ਫੇਰ ਤਵੀ 'ਤੇ ਚੌਂਕੜਾ ਲਾ ਲਿਆ
ਮੁੱਖੋਂ ਬੋਲ ਹੇ ਰਹਿਮਤਾਂ ਵਾਲਿਆ
ਹੇਠਾਂ ਅੱਗ ਹੈ ਕਹਿਰ ਗੁਜ਼ਾਰਦੀ

ਉੱਤੋਂ ਰੇਤ ਤੱਤੀ ਲੋਹੜੇ ਮਾਰਦੀ
ਸਾਰਾ ਛਾਲਿਆਂ ਬਦਨ ਲੁਕਾ ਲਿਆ
ਮੁਖੋਂ ਬੋਲ ਹੇ ਰਹਿਮਤਾਂ ਵਾਲਿਆ
ਦੇਵੇਂ ਹੁਕਮ ਜੇ ਏਸ ਕੰਗਾਲ ਨੂੰ
ਦੇਵਾਂ ਭੇੜ ਆਕਾਸ਼ ਪਤਾਲ ਨੂੰ
ਕਿਤੇ ਮਿਲੇ ਲਾਹੌਰ ਨਾ ਭਾਲਿਆ
ਮੁੱਖੋਂ ਬੋਲ ਹੇ ਰਹਿਮਤਾਂ ਵਾਲਿਆ
'ਸੀਤਲ' ਜ਼ੁਲਮ ਦਾ ਨਾਮ ਮਿਟਾ ਦਿਆਂ
ਦਿੱਲੀ ਨਾਲ ਲਾਹੌਰ ਭਿੜਾ ਦਿਆਂ
ਚਾਹੀਏ ਜ਼ਾਲਮ ਨੂੰ ਹੱਥ ਵਿਖਾਲਿਆ
ਮੁੱਖੋਂ ਬੋਲ ਹੇ ਰਹਿਮਤਾਂ ਵਾਲਿਆ

ਇਹ ਕਹਿੰਦਿਆਂ ਕਹਿੰਦਿਆਂ ਮੀਆਂ ਮੀਰ ਦਾ ਸਿਰ ਧਰਤੀ ਤਕ ਝੁਕ ਗਿਆ। ਫਿਰ ਉੱਪਰ ਉਠਿਆ, ਤਾਂ ਉਹਦੀਆਂ ਅੱਖਾਂ ਵਿਚ ਲਹੂ ਚਮਕ ਰਿਹਾ ਸੀ, ਗੁੱਸੇ ਨਾਲ ਮੱਥੇ 'ਤੇ ਵੱਟ ਪਏ ਹੋਏ ਸਨ, ਕ੍ਰੋਧ ਨਾਲ ਉਹਦੇ ਸਾਰੇ ਅੰਗ ਫਰਕ ਰਹੇ ਸਨ ਤੇ ਉਤਾਵਲਾ ਹੋਇਆ ਗੁਰੂ ਜੀ ਵੱਲ ਤੱਕ ਰਿਹਾ ਸੀ ਜਿਵੇਂ ਕੋਈ ਵੱਡਾ ਕਾਰਾ ਕਰਨ ਲਈ ਉਨ੍ਹਾਂ ਦੇ ਹੁਕਮ ਦੀ ਉਡੀਕ ਕਰ ਰਿਹਾ ਹੋਵੇ।

ਗੁਰੂ ਜੀ ਨੇ ਸੱਜਾ ਹੱਥ ਉੱਪਰ ਉਠਾਇਆ, ਤੇ ਬੜੇ ਧੀਰਜ ਨਾਲ ਕਿਹਾ :

## ਸਾਕਾ

ਬੋਲੇ ਅੱਗੋਂ ਸਤਿਗੁਰੂ ਇਉਂ ਆਖ ਸੁਣਾਈ
ਕਰਾਮਾਤ ਹੈ ਪੀਰ ਜੀ ! ਇਹ ਕਹਿਰ ਖ਼ੁਦਾਈ
ਕਿਸ ਗੁਣ, ਹੁਕਮ ਅਦੂਲ ਕੇ ਜੇ ਜਾਨ ਬਚਾਈ
ਸੱਤ ਕਰ ਭਾਣਾ ਮੰਨੀਏਂ, ਏਹੋ ਵਡਿਆਈ
ਸ਼ਾਂਤੀ ਧਰਮ ਹੈ ਫ਼ਕਰ ਦਾ ਕਰ ਕ੍ਰੋਧ ਨਾ ਭਾਈ
'ਸੀਤਲ' ਰੂਪ ਹੋ ਸੰਤ ਦਾ, ਇਹ ਕਿਉਂ ਦਿਲ ਆਈ

"ਹੇ ਮੀਆਂ ਮੀਰ !" ਗੁਰੂ ਦਾਤਾ ਜੀ ਬੋਲੇ," ਕਰਤਾਰ ਦੇ ਰੰਗ ਵੇਖੋ! ਜੋ ਉਸ ਨੂੰ ਮਨਜ਼ੂਰ ਹੈ, ਹੋ ਰਿਹਾ ਹੈ । ਸੜਦਾ ਕੌਣ ਹੈ ? ਤੇ ਸਾੜਨ ਵਾਲਾ ਕੌਣ ਹੈ ? ਇਹ ਇਕ ਖੇਡ ਹੈ, ਜੋ ਕਰਤਾਰ ਆਪ ਖੇਡ ਰਿਹਾ ਹੈ । ਅਸੀਂ ਉਹਦੇ ਭਾਣੇ ਵਿਚ ਸੰਤੁਸ਼ਟ ਹਾਂ, ਸਾਨੂੰ ਕੋਈ ਦੁੱਖ ਤਕਲੀਫ਼ ਨਹੀਂ । ਨਾ ਹੀ ਕੋਈ ਸਾਡਾ ਵੈਰੀ ਹੈ, ਜਿਸ ਉਤੇ ਕ੍ਰੋਧ ਆਵੇ।

'ਨਾ ਕੋ ਮੇਰਾ ਦੁਸਮਨ ਰਹਿਆ ਨਾ ਹਮ ਕਿਸਕੇ ਬੈਰਾਈ ॥'

(ਧਨਸਾਰੀ, ਮ: ੫)

"ਤਾਂ, ਹੇ ਫ਼ਕੀਰ ਸਾਈਂ ! ਤੁਸੀਂ ਕਿਉਂ ਕਲਪਦੇ ਹੋ ? ਕਰਾਮਾਤ ਕਹਿਰ ਦਾ ਨਾਮ ਹੈ, ਖ਼ੁਦਾ ਦੀ ਨਾ-ਫ਼ੁਰਮਾਨੀ ਹੈ । ਆਪ ਫ਼ਕੀਰ ਹੋ, ਸੰਤ ਹੋ, ਕਰਤਾਰ ਦਾ ਭਾਣਾ ਮਿੱਠਾ ਕਰਕੇ ਮੰਨੋ ।

"ਤੇਰਾ ਕੀਆ ਮੀਠਾ ਲਾਗੈ ।
ਹਰਿ ਨਾਮ ਪਦਾਰਥ ਮਾਂਗੈ ॥"

(ਆਸਾ, ਮ: ੫)

ਅੰਤਲਾ ਸ਼ਬਦ ਮਹਾਰਾਜ ਨੇ ਇਸ ਰੰਗ ਵਿਚ ਆ ਕੇ ਕਿਹਾ, ਕਿ ਸੁਣਨ ਵਾਲਿਆਂ 'ਤੇ ਮਸਤੀ ਜੇਹੀ ਛਾ ਗਈ । ਇਕ ਪਲ ਵਾਸਤੇ ਅੱਗ ਝੋਕਣ ਵਾਲੇ ਤੇ ਰੇਤ ਪਾਉਣ ਵਾਲੇ ਹੱਥ ਵੀ ਰੁਕ ਗਏ । ਪਰ ਮੀਆਂ ਮੀਰ ਜੀ ਤਾਂ ਕਿਸੇ ਅਨੋਖੇ ਰੰਗ ਵਿਚ ਰੰਗੇ ਗਏ ਸਨ । ਕ੍ਰੋਧ ਭਰੀਆਂ ਅੱਖਾਂ ਵਿਚ ਰੱਬ ਦੇ ਰੰਗ ਵੇਖਣ ਵਾਲੀ ਚਮਕ ਆ ਗਈ। ਹੱਡ ਮਾਸ ਦੇ ਸਰੀਰ ਅੰਦਰ ਬੈਠੀ ਆਤਮਾ ਸਰੂਪ ਗੁਰੂ ਅਰਜਨ ਦੇਵ ਜੀ ਦਿੱਸ ਪਏ । ਅੰਦਰ ਬਾਹਰ ਠੰਢ ਵਰਤ ਗਈ, ਸਿਰ ਝੁਕਾਇਆ, ਤੇ 'ਧੰਨ ਗੁਰੂ ਅਰਜਨ ਦੇਵ' ਕਹਿੰਦੇ ਹੋਏ ਪੀਰ ਜੀ ਓਥੋਂ ਤੁਰ ਪਏ ।

## ਜੰਗਲਾ

ਸੁਣ ਕੇ ਗੁਰੂ ਅਰਜਨ ਦੀ ਬਾਣੀ
ਮੀਆਂ ਮੀਰ ਪਿਆਰੇ
ਦਿਲ ਦੀਆਂ ਦਿਲ ਵਿਚ ਰਖਦੇ ਹੋਏ
ਡੇਰੇ ਵੱਲ ਸਿਧਾਰੇ

ਕ੍ਰੋਧ ਗਿਆ, ਦਿਲ ਸ਼ਾਂਤੀ ਆਈ
ਪੂਰੇ ਠੋਕਰ ਲਾਈ
'ਸੀਤਲ' ਚੋਭ ਲੱਗੀ ਵਿਚ ਸੀਨੇ
ਚਾਨਣ ਹੋਇਆ ਸਾਰੇ

ਥੋੜੇ ਚਿਰ ਪਿਛੋਂ ਚੰਦੂ ਆਇਆ । ਲੋਹ ਥੱਲੇ ਅੱਗ ਦੇ ਭਾਂਬੜ ਜ਼ੋਰ ਦੇ ਬਲ ਰਹੇ ਸਨ। ਭਠਿਆਰਾ ਭਰ ਭਰ ਕੇ ਕੜਛੇ ਰੇਤ ਪਲਟੀ ਜਾ ਰਿਹਾ ਸੀ । ਗੁਰੂ ਜੀ ਦਾ ਸਾਰਾ ਸਰੀਰ ਛਾਲਿਆਂ ਨਾਲ ਭਰਿਆ ਪਿਆ ਸੀ। ਅੱਗ ਦੇ ਸਾੜ ਨਾਲ ਥਾਂ ਥਾਂ ਸਰੀਰ ਤੋਂ ਖੱਲ ਲਹਿ ਰਹੀ ਸੀ । ਏਨਾ ਕੁਛ ਹੁੰਦਿਆਂ ਹੋਇਆਂ ਵੀ ਮਹਾਰਾਜ ਦੇ ਦਿਲ ਵਿਚ ਸ਼ਾਂਤੀ ਤੇ ਟਿਕਾਉ ਸੀ । ਚੰਦੂ ਵੇਖ ਕੇ ਹੈਰਾਨ ਰਹਿ ਗਿਆ । ਪਰ ਮਿੰਟ ਪਿੱਛੋਂ ਉਹ ਕ੍ਰੋਧ ਵਿਚ ਫੇਰ ਭੜਕ ਉਠਿਆ ਤੇ ਅੰਦਰ ਦੀ ਅੱਗ ਨੂੰ ਜ਼ੁਬਾਨ ਰਾਹੀਂ ਕੱਢਦਾ ਹੋਇਆ ਇਉਂ ਬੋਲਿਆ :

## ਗੱਡੀ

ਚੰਦੂ ਭਰਿਆ ਗੁੱਸੇ ਦਾ ਆਇਆ
ਮੱਥੇ ਵੱਟ ਪਾ ਕੇ ਬੋਲਿਆ
ਤੇਰਾ ਵੇਖ ਲਾਂ ਮੈਂ ਸਿਦਕ ਭਰੋਸਾ
ਲੋਹਾਂ ਉੱਤੇ ਬਹਿਣ ਵਾਲਿਆ
ਰਾਵੀ ਵਿਚ ਮੈਂ ਲੁਆ ਕੇ ਟੁੱਭੀਆਂ
ਸੜੀ ਹਿੱਕ ਠਾਰ ਲਵਾਂ
ਵਿਚ ਖੱਲ ਦੇ ਮੜ੍ਹਾ ਦਿਆਂ ਤੈਨੂੰ
ਸੁਕ ਸੁਕ ਮਰ ਜਾਏਂਗਾ
ਜ਼ਿਦ ਕਰਕੇ ਕਿਸੇ ਨਾ ਸੁਖ ਪਾਇਆ
ਸੱਚ ਕਰ ਦੱਸ ਦਿਆਂਗਾ
ਅਜੇ ਵੇਲਾ ਈ ਸਮਝ ਲੈ ਮਨ ਮੇਂ
ਭੁੱਲਾਂ ਬਖ਼ਸ਼ਾ ਲੈ ਕੀਤੀਆਂ
ਬਾਦਸ਼ਾਹ ਦਾ ਹੁਕਮ ਸੱਤ ਕਰ ਦੇ

ਪੁੱਤਰ ਨੂੰ ਸਾਕ ਮੰਨ ਲੈ
ਨਹੀਂ ਤਾਂ ਏਦੋਂ ਵੀ ਤਸੀਹੇ ਵੱਧ ਦਿਆਂਗਾ
ਦੁਨੀਆਂ ਵੇਖੇਗੀ
ਗੁਰੂ ਜੀ ! ਗੁਰੂ ਜੀ !!
ਛੇਤੀ ਸੱਚਖੰਡ ਦੇ ਵੱਲ ਤੁਰ ਜੀ

ਇਹ ਸੁਣ ਕੇ ਗੁਰੂ ਜੀ ਨੇ ਬੜੇ ਧੀਰਜ ਨਾਲ ਜਵਾਬ ਦਿੱਤਾ, "ਹੇ ਚੰਦੂ ਲਾਲ! ਜੋ ਕੁਛ ਹੋ ਰਿਹਾ ਹੈ, ਭਾਣੇ ਵਿਚ ਹੋ ਰਿਹਾ ਹੈ । ਜੇ ਅਸੀਂ ਤੇਰੀਆਂ ਤੇ ਤੇਰੇ ਬਾਦਸ਼ਾਹ ਦੀਆਂ ਸ਼ਰਤਾਂ ਪੂਰੀਆਂ ਕਰ ਸਕਦੇ ਹੁੰਦੇ, ਤਾਂ ਪਹਿਲਾਂ ਹੀ ਕਰ ਦੇਂਦੇ । ਉਨ੍ਹਾਂ ਹੀ ਗੱਲਾਂ ਦੇ ਬਾਰ-ਬਾਰ ਦੁਹਰਾਉਣ ਦਾ ਕੋਈ ਫ਼ਾਇਦਾ ਨਹੀਂ । ਤੂੰ ਆਪਣੇ ਮਨ ਦੀ ਕਰ ਲੈ। ਅਸੀਂ ਹਰ ਤਰ੍ਹਾਂ ਦੇ ਕਸ਼ਟ ਖਿੜੇ ਮੱਥੇ ਝੱਲਣ ਲਈ ਤਿਆਰ ਹਾਂ ।"

ਇਹ ਉੱਤਰ ਸੁਣ ਕੇ ਚੰਦੂ ਦਾ ਪਾਰਾ ਅੱਗੇ ਨਾਲੋਂ ਵੀ ਉੱਚਾ ਚੜ੍ਹ ਗਿਆ । ਸੋਚਦਾ ਹੈ, ਕੀ ਢੰਗ ਵਰਤਾਂ ਜੋ ਇਨ੍ਹਾਂ ਦੇ ਸਰੀਰ ਨੂੰ ਏਦੋਂ ਵੀ ਵੱਧ ਕਸ਼ਟ ਪੁੱਜੇ । ਅਖ਼ੀਰ ਤਜਵੀਜ਼ ਸੁੱਝੀ, ਕਿ ਸੜੇ ਹੋਏ ਮਾਸ 'ਤੇ ਠੰਢਾ ਪਾਣੀ ਬੜਾ ਦੁਖਦਾਈ ਹੁੰਦਾ ਹੈ । ਤਾਂ ਕਿਉਂ ਨਾ ਗੁਰੂ ਜੀ ਨੂੰ ਰਾਵੀ ਦੇ ਪਾਣੀ ਵਿਚ ਸੁੱਟਿਆ ਜਾਵੇ ? ਸਾਰਾ ਸਰੀਰ ਸੜ ਕੇ ਛਾਲਿਓ ਛਾਲੀ ਹੋਇਆ ਪਿਆ ਹੈ। ਰਾਵੀ ਦਾ ਠੰਢਾ ਪਾਣੀ ਇਸ ਜਲਨ ਨੂੰ ਕਈ ਗੁਣਾ ਵਧਾ ਦੇਵੇਗਾ । ਸੋ, ਹੁਕਮ ਦੇ ਕੇ, ਨੌਕਰਾਂ ਕੋਲੋਂ ਚੁਕਵਾ ਕੇ, ਗੁਰੂ ਜੀ ਨੂੰ ਰਾਵੀ ਦੇ ਠੰਢੇ ਪਾਣੀ ਵਿਚ ਸੁਟਵਾ ਦਿੱਤਾ ।

ਸੁਣ ਸੜ ਬਲ ਕੋਲੇ ਹੋ ਚੰਦੂ
ਸਖ਼ਤੀ ਦਾ ਹੁਕਮ ਸੁਣਾ ਦਿੱਤਾ
ਜ਼ੁਲਮਾਂ ਦੇ ਮੱਚਦੇ ਭਾਂਬੜ 'ਤੇ
ਕਹਿਰਾਂ ਦਾ ਤੇਲ ਪੁਆ ਦਿੱਤਾ
ਕੋਮਲ ਤਨ ਸੜ ਸੜ ਅੱਗ ਅੰਦਰ
ਜੋ ਭੜਥਾ ਹੋਇਆ ਹੋਇਆ ਸੀ
ਦੇਹੀ ਦੇ ਦੁੱਖ ਵਧਾਉਣ ਨੂੰ
ਰਾਵੀ ਦੇ ਵਿਚ ਸੁਟਵਾ ਦਿੱਤਾ
ਰਲ ਕੇ ਸੰਗ ਮੌਤ ਹਨ੍ਹੇਰੀ ਦੇ

ਆਇਆ ਇਕ ਬੁੱਲਾ ਪਾਪਾਂ ਦਾ
ਜਗਦਾ ਰਾਵੀ ਦੇ ਕੰਢੇ 'ਤੇ
ਉਸ ਦੀਵਾ ਗਿਆਨ ਛੁਪਾ ਦਿੱਤਾ
ਪਰਦਾ ਚੁੱਕ ਮੌਤ ਨੇ ਜੀਵਨ ਦਾ
ਰੰਗਤ ਦੇ ਸਿਦਕ-ਭਰੋਸੇ ਦੀ
'ਸੀਤਲ' ਸੂਰਜ ਕੁਰਬਾਨੀ ਦਾ
ਅਰਸ਼ਾਂ ਦੇ ਵਿਚ ਚੜ੍ਹਾ ਦਿੱਤਾ ।

ਗੁਰੂ ਜੀ ਦਾ ਸਰੀਰ ਸੜ ਕੇ ਭੜਥਾ ਹੋਇਆ ਹੋਇਆ ਸੀ । ਜਿਸ ਵੇਲੇ ਠੰਢੇ ਪਾਣੀ ਵਿਚ ਪਿਆ, ਤਾਂ ਮਾਸ ਫਟ ਗਿਆ, ਤੇ ਅੰਤ, ਹੁੰਦਾ ਹੁੰਦਾ ਠੰਢਾ ਹੋ ਗਿਆ । ਦੇਹੀ ਪਾਣੀ ਵਿਚ ਅਤੇ ਆਤਮਾ ਪਰਮਾਤਮਾ ਵਿਚ ਜਾ ਰਲੀ ।

"ਜਿਉ ਜਲਿ ਮੈ ਜਲਿ ਆਇ ਖਟਾਨਾ ॥
ਤਿਉ ਜੋਤੀ ਸੰਗਿ ਜੋਤ ਸਮਾਨਾ ॥"

ਇਹ ਸਾਕਾ ਸ਼ੁਕਰਵਾਰ, ਜੇਠ ਸੁਦੀ ਚਾਰ, ਦੋ ਹਾੜ੍ਹ ਸੰ: 1663 ਬਿ:, ਮੁਤਾਬਕ 30 ਮਈ 1606 ਈ: ਮੁਤਾਬਕ 2 ਸਫ਼ਰ 1015 ਹਿ: ਨੂੰ ਹੋਇਆ ।

ਜਿਨ੍ਹਾਂ ਲੋਕਾਂ ਨੇ ਇਹ ਲਿਖਿਆ, 'ਗਊ ਦੀ ਖੱਲ ਵੇਖ ਕੇ ਗੁਰੂ ਜੀ ਨੇ ਰਾਵੀ ਵਿਚ ਇਸ਼ਨਾਨ ਕਰਨ ਦੀ ਆਗਿਆ ਮੰਗੀ, ਤੇ ਇਸ਼ਨਾਨ ਦੇ ਬਹਾਨੇ, ਪਾਣੀ ਵਿਚ ਟੁੱਭੀ ਲਾ ਕੇ ਜੋਤੀ-ਜੋਤ ਸਮਾ ਗਏ, ਉਨ੍ਹਾਂ ਪੁਰਾਣੇ ਇਤਿਹਾਸਾਂ ਦੀ ਖੋਜ ਨਹੀਂ ਕੀਤੀ ਤੇ ਆਪਣੀ ਬੇਸਮਝੀ ਦੇ ਕਾਰਨ ਸ਼ਹੀਦਾਂ ਦੇ ਸਿਰਤਾਜ ਗੁਰੂ ਜੀ ਨੂੰ ਆਤਮਘਾਤੀ ਸਾਬਤ ਕਰਨ ਦਾ ਪਾਪ ਕੀਤਾ ਹੈ । ਗੁਰੂ ਜੀ ਨੇ ਇਸ਼ਨਾਨ ਕਰਨ ਦੀ ਆਪ ਇਛਿਆ ਨਹੀਂ ਕੀਤੀ ਤੇ ਨਾ ਹੀ ਉਹ ਖੱਲ ਵਿਚ ਮੜ੍ਹੇ ਜਾਣ ਤੋਂ ਘਬਰਾਏ ਸਨ, ਸਗੋਂ ਰਾਵੀ ਵਿਚ ਸੁੱਟਣ ਦਾ ਹੁਕਮ ਵਿਰੋਧੀਆਂ ਵਲੋਂ ਦਿੱਤਾ ਗਿਆ ਸੀ । ਭਾਵ, ਗੁਰੂ ਜੀ ਨੂੰ ਹੁਕਮਨ ਰਾਵੀ ਵਿਚ ਸੁੱਟਿਆ ਗਿਆ ਸੀ । ਵੇਖੋ ਲਾਲਾ ਸੋਹਨ ਲਾਲ ਜੀ ਨੇ ਆਪਣੀ ਕਿਤਾਬ 'ਉਮਦਾਤੁ ਤਵਾਰੀਖ਼' ਵਿਚ ਲਿਖਿਆ ਹੈ, 'ਬਾਅਦ ਅਜ਼ ਹੂਰ ਬਾਜ਼ ਮੁਕਦਮਾਤ ਨਾ-ਮੁਲਾਇਮ ਜ਼ਾਤਿਆਲੀ ਰਾ ਦਰ ਬਹਿਰ ਰਾਵੀ ਅੰਦਾਖ਼ਤੰਦ ।'

(ਅਰਥ : ਕੁਝ ਸਖ਼ਤੀਆਂ ਹੋਣ ਤੋਂ ਪਿੱਛੋਂ, ਉਸ ਮਹਾਂਪੁਰਖ-ਗੁਰੂ

ਸਾਹਿਬ -ਨੂੰ ਰਾਵੀ ਵਿਚ ਸੁੱਟਿਆ ਗਿਆ ।)

ਭਾਈ ਰਤਨ ਸਿੰਘ ਭੰਗੂ 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ ਲਿਖਦੇ ਹਨ, 'ਕਿ ਗੁਰੂ ਅਰਜਨ ਦਰਿਆਇ ਨਾ ਬੋੜਿਓ ?' ਭਾਵ, ਕੀ ਗੁਰੂ ਅਰਜਨ ਨੂੰ ਦਰਿਆ ਵਿਚ ਨਹੀਂ ਸੁੱਟਿਆ ? (ਅਰਥ : ਜ਼ਰੂਰ ਸੁੱਟਿਆ ਹੈ)

ਗੁਰੂ ਮਹਾਰਾਜ ਸ਼ਹੀਦ ਹੋ ਗਏ, *ਤੇ ਕੁਝ ਦਰਦ ਵਾਲੇ ਦਿਲ ਕੰਢੇ 'ਤੇ ਖਲੇ ਇਉਂ ਕਹਿ ਰਹੇ ਸਨ ।

## ਤਰਜ਼ ਏਸ ਇਸ਼ਕ ਵਾਲੇ

ਲੈ ਆਹ ਸਾਂਭ ਲੈ ਨੀ ਸਿੱਖਾਂ ਦੀ ਅਮਾਨ ਰਾਵੀਏ
ਤੇਰੇ ਨਾਲ ਸਾਡਾ ਵੱਸਦਾ ਜਹਾਨ ਰਾਵੀਏ !
ਨੀ ਇਹ ਅਰਜਨ ਗੁਰੂ ਪਿਆਰੇ
ਸਿੱਖ ਧਰਮ ਦੇ ਥੰਮ੍ਹ ਸਹਾਰੇ
ਤੇਰੇ ਕੰਢੇ ਕੂਚ ਤਿਆਰੇ,
ਕੀਤੀ ਜਾਨ ਰਾਵੀਏ !
ਲੈ ਆਹ ਸਾਂਭ ਲੈ ਨੀ ਸਿੱਖਾਂ ਦੀ ਅਮਾਨ ਰਾਵੀਏ
ਆਤਮ ਵਸ ਬ੍ਰਹਮ ਵਿਚ ਲੀਤਾ
ਬਦਨ ਹਵਾਲੇ ਤੇਰੇ ਕੀਤਾ
ਹੋਈਓਂ ਛੋਹ ਕੇ ਪਤਤ ਪੁਨੀਤਾ
ਪਾਇਆ ਮਾਨ ਰਾਵੀਏ !
ਆਹ ਲੈ ਸਾਂਭ ਲੈ ਨੀ ਸਿੱਖਾਂ ਦੀ ਅਮਾਨ ਰਾਵੀਏ !
ਤੇਰੇ ਨਾਲ ਸਾਡਾ ਵੱਸਦਾ ਜਹਾਨ ਰਾਵੀਏ !

ਦੂਜੇ ਪਾਸੇ ਕਿਸੇ ਨੇ, ਇਹ ਸਾਰਾ ਵਰਤਿਆ ਭਾਣਾ ਚੰਦੂ ਦੀ ਨੋਂਹ (ਜੋ ਗੁਰੂ ਜੀ ਵਾਸਤੇ ਅਥਾਹ ਸ਼ਰਧਾ ਰਖਦੀ ਸੀ) ਨੂੰ ਜਾ ਦੱਸਿਆ ।

## ਬੈਂਤ

ਭਾਣਾ ਵਰਤਿਆ ਰਾਵੀ ਦੇ ਤੱਟ ਉੱਤੇ
ਜਿੰਨ੍ਹੇ ਧਰਤ ਅਕਾਸ਼ ਕੰਬਾ ਦਿਤਾ

ਸੂਰਜ ਖ਼ੂੰਨ ਵਿਚ ਰੰਗਿਆ ਲਾਲ ਹੋਇਆ
ਲੰਬੂ ਰਾਵੀ ਦੇ ਸੀਨੇ 'ਚ ਲਾ ਦਿਤਾ
ਭਾਣਾ ਵਰਤਿਆ ਕਿਸੇ ਨੇ ਜਾਇਕੇ ਜੀ
ਨੋਂਹ ਚੰਦੂ ਦੀ ਤਾਈਂ ਸੁਣਾ ਦਿਤਾ
ਭਰੇ ਦੁੱਖਾਂ ਦੇ ਮੱਚਦੇ ਦਿਲ ਉੱਤੇ
ਉਹਨੇ ਤੇਲ ਸੁਣਾਉਣੀ ਦਾ ਪਾ ਦਿਤਾ

ਸਾਕਾ ਦਰਦ ਭਰਿਆ ਸੁਣ ਕੇ ਖ਼ੂੰਨ ਸੁੱਕਾ
ਬਿਰਤੀ ਗੁੰਮ ਹੋ, ਹਿੱਲਣੋਂ ਰਹਿ ਗਿਆ ਦਿਲ
ਧੂੰਏਂ ਵਾਂਗ ਫਿਰ ਉੱਡਿਆ ਆਹ ਬਣ ਕੇ
ਬਣ ਕੇ ਅੱਥਰੂ ਪਲਕਾਂ 'ਤੇ ਬਹਿ ਗਿਆ ਦਿਲ

ਬੜੇ ਰੋਹ ਵਿਚ ਆਣ ਕੇ ਕਿਹਾ ਉਹਨੇ
"ਆਹਲਾ ਖ਼ੂੰਨ ਬੇਦੋਸ਼ ਦਾ ਜਾਇਗਾ ਨਾ
ਜੀਹਨੇ ਰੱਬ ਦੇ ਨੂਰ 'ਤੇ ਜ਼ੁਲਮ ਕੀਤਾ
ਕੀਤੀ ਭਰੇਗਾ ਉਹ ਚੈਨ ਪਾਏਗਾ ਨਾ
ਸੜਦਾ ਰਹੂ ਸੀਨਾ ਸਦਾ ਲੋਕ ਵਾਂਗੂੰ
ਸੜਦੇ ਸਿਵੇ 'ਤੇ ਕੋਈ ਪਾਣੀ ਪਾਏਗਾ ਨਾ
ਉਹਦੇ ਹੱਥਾਂ 'ਤੇ ਖ਼ੂੰਨ ਦੇ ਦਾਗ਼ ਰਹਿਸਨ
ਇਹ ਕਲੰਕ ਇਤਿਹਾਸ ਛੁਪਾਏਗਾ ਨਾ

ਸਮਾਂ ਗੁਜ਼ਰ ਜਾਸੀ, ਦੁਨੀਆਂ ਹੋਰ ਹੋਸੀ
ਉਹ ਬਰਬਾਦ ਹੋਸੀ, ਉਹ ਆਬਾਦ ਰਹਿਸੀ
ਸੂਰਜ ਸਦਾ ਕੁਰਬਾਨੀ ਦਾ ਚਮਕਦਾ ਰਹੂ
ਦਿਲਾਂ ਵਿਚ ਸ਼ਹੀਦ ਦੀ ਯਾਦ ਰਹਿਸੀ

ਸਮਾਂ ਆਗਿਆ ਦੇਂਦਾ, ਤਾਂ ਹਾਏ ਕਿਸਮਤ
ਉਹਦੇ ਚਰਨਾਂ ਤੋਂ ਜਾਨ ਘੁਮਾ ਦੇਂਦੀ
ਹੇਠ ਲੋਹ ਦੇ ਮੱਚਦੇ ਭਾਂਬੜਾਂ ਨੂੰ
ਛੱਟੇ ਖ਼ੂੰਨ ਦੇ ਮਾਰ ਬੁਝਾ ਦੇਂਦੀ
ਰਾਵੀ ਕਢ ਕੇ ਨੈਣਾਂ ਦੇ ਸੋਮਿਆਂ 'ਚੋਂ
ਬੇੜਾ ਜ਼ੁਲਮ ਦਾ ਵਿਚ ਰੁੜ੍ਹਾ ਦੇਂਦੀ
ਪੈਦਾ ਅੱਗ ਕਰ, ਆਹ ਦੇ ਸਾੜ ਵਿਚੋਂ

ਸੜਦੀ ਆਪ ਤੇ ਕਈਆਂ ਜਲੱਾ ਦੇਂਦੀ
ਏਨੀ ਕਹਿੰਦਿਆਂ ਕਹਿੰਦਿਆਂ ਚੁੱਪ ਹੋ ਗਈ
ਹੋ ਬੇਹੋਸ਼ ਡਿੱਗੀ, ਜਿਵੇਂ ਸੋਈ ਹੋਈ ਸੀ
ਡਿੱਠਾ ਨਾਲ ਧਿਆਨ ਜਾਂ 'ਸੀਤਲਾ' ਮੈਂ
ਤਿੰਨਾਂ ਸਦੀਆਂ ਤੋਂ ਪਹਿਲਾਂ ਦੀ ਮੋਈ ਹੋਈ ਸੀ

'ਜਨਮ ਮਰਨ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ।'
ਪਰ ਉਪਕਾਰੀ ਗੁਰੂ ਜੀ ਆਏ, ਤੇ ਸ਼ਹੀਦੀ ਪਰਾਪਤ ਕਰਕੇ ਸੱਚਖੰਡ ਜਾ ਵੱਸੇ। ਪਰ ਅੱਜ ਵੀ ਜਦ ਸ਼ਹੀਦੀ ਮੇਲੇ ਉੱਤੇ ਸੰਗਤਾਂ ਜੁੜਦੀਆਂ ਹਨ, ਤਾਂ ਸ਼ਹੀਦ ਗੁਰੂ ਦੀ ਯਾਦ, ਹਰ ਇੱਕ ਸਿੱਖ ਨੂੰ.ਸ਼ਹੀਦੀ ਦਾ ਸੁਨੇਹਾ ਦੇ ਰਹੀ ਹੁੰਦੀ ਹੈ । ਹਰ ਇਕ ਮੁੱਖ ਵਿਚੋਂ ਗੁਰੂ ਦਾਤਾ ਜੀ ਦੀ ਕੀਰਤੀ ਨਿਕਲ ਰਹੀ ਹੁੰਦੀ ਹੈ । ਬੱਸ ਹਰ ਪਾਸਿਓਂ ਏਹੋ ਵਾਜ ਆਉਂਦੀ ਹੈ :

ਹੇ ਗੁਰੂ ਅਰਜਨ ਦੇਵ !
ਸੁਣੀਦੈ, ਹਿਮਾਲਿਆ 'ਚ ਕਿਸੇ ਤਨ ਗਾਲਿਆ
ਵੇਖਿਆ ਏ ਅੱਖੀਂ, ਵਿਚ ਦੇਗ਼ ਤੂੰ ਉਬਾਲਿਆ
ਅੰਮ੍ਰਿਤ ਦਾ ਸੋਮਾ ਕਿਸੇ ਗੁਫ਼ਾ ਵਿਚੋਂ ਭਾਲਿਆ
ਸੋਈ ਆਪ ਦੇਗ਼ ਦੇ ਉਬਾਲਿਆਂ 'ਚੋਂ ਪਾ ਲਿਆ
ਤੇਰਾ ਕੰਮ ਛਾਲਿਆਂ ਚੋਂ ਸ਼ਾਂਤ-ਰਸ ਚੋਵਣਾ
ਤੇਰੇ ਜਿਹਾ ਹੋਰ ਨਾ ਜਹਾਨ ਵਿਚ ਹੋਵਣਾ
ਤੂਰ ਉੱਤੇ ਨੂਰ ਡਿੱਠਾ ਰੱਬ ਦੇ ਪਿਆਰੇ ਨੇ
ਸਾੜਿਆ ਪਹਾੜ ਉਹਦੇ ਤੇਜ ਦੇ ਅੰਗਾਰੇ ਨੇ
ਤੇਰੇ ਚਰਨਾਂ ਦੀ ਛੁਹ ਤੱਤੇ ਤਵੇ ਠਾਰੇ ਨੇ
ਰੇਤ ਦੇ ਸਤਾਰੇ ਚੋਜਾਂ ਤੇਰਿਆਂ ਤੋਂ ਵਾਰੇ ਨੇ
ਤੇਰੀ ਕੁਰਬਾਨੀ ਨੇ ਨਸ਼ਾਨ ਹੋ ਖਲੋਵਣਾ
ਤੇਰੇ ਜਿਹਾ ਹੋਰ ਨਾ ਜਹਾਨ ਵਿਚ ਹੋਵਣਾ

ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਕਮਾਈ ਦਾ ਧਿਆਨ ਧਰ ਕੇ, ਗੱਜ ਕੇ ਬੋਲੋ :

'ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ'

ਪ੍ਰਸੰਗ ਲਿਖਿਆ : 15-5-35 ਈ:

ੴ ਸਤਿਗੁਰੂ ਪ੍ਰਸਾਦਿ ॥

# ਬੰਦੀ ਛੋੜ

# ਗੁਰੂ ਹਰਿਗੋਬਿੰਦ ਸਾਹਿਬ ਜੀ

# ਤੇ

# ਚੰਦੂ ਦੀ ਮੌਤ

## ਸਾਕਾ

ਸਤਿਗੁਰ ਨਾਨਕ ਦੇਵ ਨੇ ਜੋ ਬੂਟਾ ਲਾਇਆ
ਗੁਰੂ ਅਰਜਨ ਨੇ ਆਪਣਾ ਸਿੰਜ ਖ਼ੂੰਨ ਵਧਾਇਆ
ਛੇਵਾਂ ਰੂਪ ਅਕਾਲ ਦਾ ਹਰਿਗੋਬਿੰਦ ਆਇਆ
ਦੁਖੀਆਂ ਦੇ ਦੁਖ ਹਰਨ ਨੂੰ ਖੰਡਾ ਲਿਸ਼ਕਾਇਆ
ਪੈਦਾ ਕੀਤਾ ਬੀਰ ਰਸ ਦਲ ਨਵਾਂ ਸਜਾਇਆ
'ਸੀਤਲ' ਤੇਗ਼ਾਂ ਪਹਿਨ ਦੋ, ਪਾਸਾ ਉਲਟਾਇਆ

ਗੁਰੂ ਹਰਿਗੋਬਿੰਦ ਸਾਹਿਬ ਜੀ ਤਖ਼ਤ 'ਤੇ ਬੈਠੇ, ਤਾਂ ਪਿਛਲੀ ਸਭ ਕਾਇਆ ਪਲਟ ਦਿੱਤੀ। ਸਿੱਖਾਂ ਦੇ ਹੱਥਾਂ 'ਚ ਮਾਲਾ ਦੇ ਨਾਲ ਨਾਲ ਤਲਵਾਰਾਂ ਵੀ ਫੜਾ ਦਿੱਤੀਆਂ। ਕੀਰਤਨੀਆਂ ਦੇ ਸਾਜਾਂ ਦੇ ਨਾਲ ਨਾਲ ਯੋਧਿਆਂ ਦੀਆਂ ਕਮਾਨਾਂ ਦੀਆਂ ਤੰਦੀਆਂ ਦੀ ਟੁਣਕਾਰ ਵੀ ਆਉਣ ਲੱਗੀ। ਅੰਮ੍ਰਿਤ ਵੇਲੇ ਰਾਗੀ ਸ਼ਾਂਤ-ਰਸ ਭਰਪੂਰ ਬਾਣੀ ਅਲਾਪਦੇ, ਪਿਛਲੇ ਪਹਿਰ ਢਾਡੀ ਸੂਰਮਿਆਂ

ਦੀਆਂ ਵਾਰਾਂ ਗਾਉਂਦੇ । ਦੋਹੀਂ ਪਾਸੀਂ ਸ਼ਸਤਰ ਧਾਰੀ ਯੋਧੇ ਸਮਾਧੀਆਂ ਲਾ ਕੇ ਬੈਠੇ ਹੁੰਦੇ ਤੇ ਵਿਚਕਾਰ ਸੱਚੀ ਸਰਕਾਰ ਗੁਰੂ ਹਰਿਗੋਬਿੰਦ ਸਾਹਿਬ ਜੀ ਗਾਤਰੇ 'ਮੀਰੀ' ਤੇ 'ਪੀਰੀ' ਦੀਆਂ ਦੋ ਤਲਵਾਰਾਂ, ਸੀਸ ਤੇ ਕਲਗੀ ਹੱਥ ਉਤੇ ਬਾਜ਼, ਮੋਢੇ 'ਤੇ ਕਮਾਨ—ਤਖ਼ਤ ਉਤੇ ਸੁਭਾਇਮਾਨ ਹੁੰਦੇ । ਗੁਰੂ ਦਰਬਾਰ ਦੀ ਸੋਭਾ ਨੇ, ਬਾਦਸ਼ਾਹੀ ਦਰਬਾਰ ਦੀ ਸ਼ਾਨ ਨੂੰ ਮਾਤ ਪਾ ਦਿੱਤਾ ।

## ਕੋਰੜਾ

ਗੁਰੂ ਦਰਬਾਰ ਸੰਗਤਾਂ ਸੁਹਾਉਂਦੀਆਂ
ਪ੍ਰੇਮ ਰੰਗ ਰੱਤੀਆਂ ਸ਼ਬਦ ਗਾਉਂਦੀਆਂ
ਗੂੰਜਦੀ ਏ ਧੁਨੀ ਸੱਤ ਕਰਤਾਰ ਦੀ
ਕਰਾਂ ਕੀ ਸਿਫ਼ਤ ਗੁਰੂ ਦਰਬਾਰ ਦੀ

        ਪੈਂਦੀ ਘਨਾਘੋਰ ਸਾਜ਼ ਹੈਨ ਵੱਜਦੇ
        ਸੁੰਦਰ ਰਸੀਲੇ ਸ਼ਬਦਈਏ ਗੱਜਦੇ
        ਮਿੱਠੀ-ਮਿੱਠੀ ਸੁਰ ਗੂੰਜਦੀ ਸਤਾਰ ਦੀ
        ਕਰਾਂ ਕੀ ਸਿਫ਼ਤ ਗੁਰੂ ਦਰਬਾਰ ਦੀ ।

ਝੂਮਦੇ ਸਰੋਤੇ ਜੋ ਦੀਵਾਨੇ ਤਾਰ ਦੇ
ਹੋਏ ਲਟਬੌਰੇ ਬੱਧੇ ਜੋ ਪਿਆਰ ਦੇ
ਮੋਹੰਦੀ ਏ ਦਿਲਾਂ ਨੂੰ ਤਾਰ ਪਈ ਮਲ੍ਹਾਰ ਦੀ
ਕਰਾਂ ਕੀ ਸਿਫ਼ਤ ਗੁਰੂ ਦਰਬਾਰ ਦੀ

        ਗੱਦੀ ਉਤੇ ਬੈਠੇ ਗਰੂ ਪਿਆਰੇ ਸੱਜਦੇ
        ਹਿੰਦ ਦੇ ਚਮਕਦੇ ਸਤਾਰੇ ਸੱਜਦੇ
        ਸ਼ਾਖਸਾਤ ਮੂਰਤੀ ਹਰੀ ਮੁਰਾਰ ਦੀ
        ਕਰਾਂ ਕੀ ਸਿਫ਼ਤ ਗੁਰੂ ਦਰਬਾਰ ਦੀ

ਮੱਥੇ 'ਤੇ ਇਲਾਹੀ ਜੋਤ ਹੈ ਡਲ੍ਹਕਦੀ
ਅੱਖੀਆਂ 'ਚ ਪ੍ਰੇਮ ਮਸਤੀ ਛਲਕਦੀ

ਮੁੱਖੋਂ ਧੁਨ ਆਵੇ ਸਤਿ ਕਰਤਾਰ ਦੀ
ਕਰਾਂ ਕੀ ਸਿਫ਼ਤ ਗੁਰੂ ਦਰਬਾਰ ਦੀ

ਸ਼ਰਧਾ ਦੇ ਨਾਲ ਭੇਟਾ ਕਈ ਲਿਆਉਂਦੇ
ਗੁਰੂ ਘਰੋਂ ਮੰਗੀਆਂ ਮੁਰਾਦਾਂ ਪਾਉਂਦੇ
ਆਸ ਨਾ ਅਧੂਰੀ ਰਹਿ ਤਲਬਗਾਰ ਦੀ
ਕਰਾਂ ਕੀ ਸਿਫ਼ਤ ਗੁਰੂ ਦਰਬਾਰ ਦੀ

ਕੇਈ ਤਾਂ ਨਹੀਂ ਚਰਨਾਂ ਤੋਂ ਸੀਸ ਚੱਕਦੇ
ਸੇਵਾ ਵਿਚ ਲੱਗੇ ਕੇਈ ਨਹੀਂ ਅੱਕਦੇ
ਲੱਗੀ ਰਹੇ ਗੁਰਾਂ ਨਾਂ ਲਿਵ ਸੰਸਾਰ ਦੀ
ਕਰਾਂ ਕੀ ਸਿਫ਼ਤ ਗੁਰੂ ਦਰਬਾਰ ਦੀ

ਵਾਂਗਰਾਂ ਚਕੋਰ ਲਾਈ ਬੈਠੇ ਟਿਕ ਜੀ
ਇਕ 'ਚ ਸਮੱਾ ਕੇ ਕੇਈ ਹੋ ਗਏ ਇਕ ਜੀ
ਲੱਗੀ ਜਿਨ੍ਹਾਂ ਤਾਂਘ ਪਿਆਰੇ ਦਿਲਦਾਰ ਦੀ
ਕਰਾਂ ਕੀ ਸਿਫ਼ਤ ਗੁਰੂ ਦਰਬਾਰ ਦੀ

ਕਾਮ, ਕ੍ਰੋਧ, ਲੋਭ ਛੱਡ ਕੇ ਉਪਾਧੀਆਂ
ਕੇਈ ਸਿੱਖ ਸੰਤ ਬੈਠੇ ਲਾ ਸਮਾਧੀਆਂ
ਦਿਲਾਂ ਵਿਚ ਗੂੰਜੇ ਤਾਰ ਕਰਤਾਰ ਦੀ
ਕਰਾਂ ਕੀ ਸਿਫ਼ਤ ਗੁਰੂ ਦਰਬਾਰ ਦੀ

'ਸੀਤਲ' ਫ਼ਕੀਰ ਦੂਰੋਂ ਆਏ ਚੱਲ ਕੇ
ਹੋਇ ਕੇ ਅਧੀਨ ਖਲੇ ਬੂਹਾ ਮੱਲ ਕੇ
ਮੰਗਦੇ ਨੇ ਭੀਖ, ਪ੍ਰੀਤਮਾ ! ਪਿਆਰ ਦੀ
ਕਰਾਂ ਕੀ ਸਿਫ਼ਤ ਗੁਰੂ ਦਰਬਾਰ ਦੀ

ਗੁਰੂ-ਘਰ ਦੀ ਦਿਨ ਦੂਣੀ ਰਾਤ ਚੌਣੀ ਸ਼ਾਨ ਵਧਣ ਲੱਗੀ । ਸ਼ਸਤਰਧਾਰੀ ਸੂਰਮੇ ਦੂਰੋਂ ਦੂਰੋਂ ਆ ਕੇ ਗੁਰੂ ਜੀ ਦੀ ਫ਼ੌਜ ਵਿਚ ਭਰਤੀ ਹੋਣ ਲੱਗੇ । ਰੋਜ਼ ਸ਼ਕਾਰ, ਦੰਗਲ ਤੇ ਫ਼ੌਜੀ ਖੇਡਾਂ ਹੋਣ ਲੱਗੀਆਂ । ਜਿਹੜਾ ਸਿੱਖ ਘੋੜਾ ਜਾਂ ਹਥਿਆਰ ਲਿਆ ਕੇ ਭੇਟਾ ਕਰਦਾ, ਗੁਰੂ ਜੀ ਉਸ 'ਤੇ ਬੜਾ ਖ਼ੁਸ਼ ਹੁੰਦੇ । ਮੁਕਦੀ ਗੱਲ, ਪੂਰਾ ਸ਼ਾਹੀ ਠਾਠ ਬਣ ਗਿਆ । ਰੋਜ਼ ਦਰਬਾਰ ਲੱਗਦਾ

ਤੇ ਅਕਾਲ ਤਖ਼ਤ ਤੋਂ ਹੁਕਮ-ਨਾਮੇ ਜਾਰੀ ਹੁੰਦੇ।

ਇਹ ਜੰਗੀ ਤਿਆਰੀਆਂ ਵੇਖ ਕੇ ਗੁਰੂ-ਘਰ ਦੇ ਵਿਰੋਧੀ ਘਾਬਰ ਉੱਠੇ । ਚੰਦੂ ਸ਼ਾਹ ਨੇ ਮਿਲ-ਮਿਲਾ ਕੇ ਇਹ ਸਾਰੀ ਗੱਲ ਬਾਦਸ਼ਾਹ ਤਕ ਪੁਚਾਈ । ਜਹਾਂਗੀਰ ਵੀ ਇਹ ਵਧਦੀ ਤਾਕਤ ਸੁਣ ਕੇ ਘਬਰਾਂ ਗਿਆ । ਉਹਨੇ ਵਜ਼ੀਰ ਖ਼ਾਂ ਅਤੇ ਕਿੰਚ ਬੇਗ ਨੂੰ ਅੰਮ੍ਰਿਤਸਰ ਭੇਜਿਆ ਕਿ ਉਹ ਗੁਰੂ ਜੀ ਨੂੰ ਦਿੱਲੀ ਲੈ ਆਉਣ ਤੇ ਜ਼ਬਾਨੀ ਗੱਲ ਕਰਕੇ ਸਹੀ ਕਾਰਨ ਪਤਾ ਕੀਤੇ ਜਾਣ।

ਵਜ਼ੀਰ ਖ਼ਾਂ ਤੇ ਕਿੰਚ ਬੇਗ ਗੁਰੂ ਜੀ ਦੇ ਚਰਨਾਂ ਵਿਚ ਆ ਪੁੱਜੇ ਤੇ ਜਹਾਂਗੀਰ ਦੀ ਇੱਛਿਆ ਪਰਗਟ ਕੀਤੀ । ਦਿੱਲੀ ਜਾਣ ਦੀ ਗੱਲ ਸੁਣ ਕੇ ਸੰਗਤਾਂ ਵਿਚ ਘਬਰਾਹਟ ਪੈ ਗਈ, ਕਿਉਂਕਿ ਏਸੇ ਜਹਾਂਗੀਰ ਦੇ ਹੁਕਮ ਨਾਲ ਗੁਰੂ ਅਰਜਨ ਦੇਵ ਜੀ ਸ਼ਹੀਦ ਕੀਤੇ ਗਏ ਸਨ । ਗੁਰੂ ਜੀ ਨੇ ਸਭ ਨੂੰ ਧੀਰਜ ਦਿੱਤਾ ਤੇ ਸਮਝਾਇਆ, ਕਿ ਹੁਣ ਡਰਨ ਵਾਲੀ ਕੋਈ ਗੱਲ ਨਹੀਂ, ਕਰਤਾਰ ਭਲੀ ਕਰੇਗਾ ।

ਕੁਛ ਸਿੱਖਾਂ ਨੂੰ ਨਾਲ ਲੈ ਕੇ ਗੁਰੂ ਜੀ ਨੇ ਦਿੱਲੀ ਮਜਨੂੰ ਦੇ ਟਿੱਲੇ 'ਤੇ ਜਾ ਡੇਰੇ ਲਾਏ। ਕਿੰਚ ਬੇਗ ਤੇ ਵਜ਼ੀਰ ਖ਼ਾਂ ਨੇ ਬਾਦਸ਼ਾਹ ਕੋਲ ਗੁਰੂ ਜੀ ਦੀ ਬੜੀ ਉਸਤਤ ਕੀਤੀ, ਤੇ ਅੰਮ੍ਰਿਤਸਰ ਦੇ ਸੱਚੇ-ਸੱਚੇ ਹਾਲ ਦੱਸੇ । ਜਹਾਂਗੀਰ ਨੂੰ ਯਕੀਨ ਹੋ ਗਿਆ, ਕਿ ਗੁਰੂ ਜੀ ਨੂੰ ਕਿਸੇ ਮੁਲਕ ਉੱਤੇ ਕਬਜ਼ਾ ਕਰਨ ਦੀ ਕੋਈ ਚਾਹ ਨਹੀਂ । ਜਹਾਂਗੀਰ ਪਹਿਲੀ ਉਮਰੇ ਬੜਾ ਤਅੱਸਬੀ ਸੀ, ਪਰ ਪਿੱਛੋਂ ਕੁਛ ਕੁਛ ਖੁੱਲ੍ਹ-ਦਿਲਾ ਹੋ ਗਿਆ ਸੀ । ਪਰ ਉਹਦਾ ਜਿੱਦੀ ਸੁਭਾਂ ਸ਼ੁਰੂ ਤੋਂ ਅਖ਼ੀਰ ਤਕ ਰਿਹਾ ।

ਅਗਲੇ ਦਿਨ ਗੁਰੂ ਜੀ ਦੀ ਤੇ ਬਾਦਸ਼ਾਹ ਦੀ ਮੁਲਾਕਾਤ ਹੋਈ । ਕਿੰਚ ਬੇਗ ਤੇ ਵਜ਼ੀਰ ਖ਼ਾਂ ਦੀ ਸਿੱਖਿਆ ਦਾ ਚੰਗਾ ਅਸਰ ਹੋਇਆ ਸੀ । ਸੋ ਬਾਦਸ਼ਾਹ ਬੜੇ ਆਦਰ ਸਤਿਕਾਰ ਨਾਲ ਮਿਲਿਆ, ਗੁਰੂ ਜੀ ਨੂੰ ਨਮਸਕਾਰ ਕੀਤੀ ਤੇ ਭੇਟਾ ਧਰੀ । ਗੁਰੂ ਜੀ ਨੇ ਸੱਚ ਧਰਮ ਤੇ ਇਕ ਨਿਰੰਕਾਰ ਦਾ ਉਪਦੇਸ਼ ਕੀਤਾ । ਸੁਣ ਕੇ ਬਾਦਸ਼ਾਹ ਦੇ ਦਿਲ 'ਤੇ ਚੰਗਾ ਅਸਰ ਹੋਇਆ। ਉਹਨੇ ਗੁਰੂ ਜੀ ਨੂੰ ਆਪਣੇ ਨੇੜੇ ਰਹਿਣ ਦੀ ਪ੍ਰਾਰਥਨਾ ਕੀਤੀ ਤੇ ਪੰਜ ਸੌ ਰੁਪੈ ਰੋਜ਼ ਗੁਰੂ ਕੇ ਲੰਗਰ ਵਾਸਤੇ ਭੇਟਾ ਕਰਨ ਲੱਗ ਪਿਆ । ਦਿਨੋਂ ਦਿਨ ਮਿਲਾਪ ਵਧਣ ਲੱਗਾ । ਗੁਰੂ ਜੀ ਪਾਸੋਂ ਉਪਦੇਸ਼ ਸੁਣ ਕੇ ਬਾਦਸ਼ਾਹ ਬੜਾ ਖ਼ੁਸ਼ ਹੁੰਦਾ।

ਪਰ ਇਸ ਮੇਲ ਜੋਲ ਤੋਂ ਚੰਦੂ ਆਦਿ ਵਿਰੋਧੀਆਂ ਦੀ ਚਿੰਤਾ ਦਿਨੋ-ਦਿਨ ਵਧਣ ਲੱਗੀ ।

ਇਨ੍ਹਾਂ ਹੀ ਦਿਨਾਂ ਵਿਚ ਬਾਦਸ਼ਾਹ ਕੁਦਰਤੀ ਬੀਮਾਰ ਹੋ ਗਿਆ । ਹੁਣ ਚੰਦੂ ਨੂੰ ਗੁਰੂ ਜੀ ਨੂੰ ਫਸਾਉਣ ਦੀ ਨਵੀਂ ਵਿਉਂਤ ਸੁੱਝੀ । ਬਾਦਸ਼ਾਹ ਇਕ ਹਿੰਦੂ ਰਾਜਕੁਮਾਰੀ ਦੇ ਪੇਟੋਂ ਸੀ । ਉਹਨੂੰ ਜੋਤਸ਼ ਉਤੇ ਬੜਾ ਭਰੋਸਾ ਸੀ । ਚੰਦੂ ਨੇ ਬਾਦਸ਼ਾਹ ਦੇ ਏਸ ਸੁਭਾ ਤੋਂ ਫ਼ਾਇਦਾ ਉਠਾਉਣਾ ਚਾਹਿਆ । ਉਹ ਨਜ਼ਰਾਨਾ ਲੈ ਕੇ ਸ਼ਾਹੀ ਨਜੂਮੀ ਦੇ ਘਰ ਪੁੱਜਾ। ਇਕ ਚੰਗੀ ਰਕਮ ਉਹਨੂੰ ਭੇਟਾ ਕੀਤੀ, ਤੇ ਹੋਰ ਭੇਟਾ ਕਰਨ ਦਾ ਇਕਰਾਰ ਕੀਤਾ ਤੇ ਕਿਹਾ, ਕਿ ਉਹ ਗੁਰੂ ਜੀ ਨੂੰ ਕਿਵੇਂ ਨਾ ਕਿਵੇਂ ਗਵਾਲੀਅਰ ਦੇ ਕਿਲ੍ਹੇ ਵਿਚ ਪੁਚਾ ਦੇਵੇ ।

ਅਗਲੇ ਦਿਨ ਬਾਦਸ਼ਾਹ ਦਾ ਬੁਲਾਇਆ ਹੋਇਆ ਨਜੂਮੀ ਆਇਆ, ਤੇ ਉਹਨੇ ਜੋਤਸ਼ ਲਾ ਕੇ ਦੱਸਿਆ, "ਤੁਹਾਡੇ ਸਿਰ ਬਿਪਤਾ ਆਈ ਹੋਈ ਹੈ । ਕੋਈ ਧਰਮਾਤਮਾ ਜਿਸ ਨੂੰ ਸਾਰੇ ਮਜ਼੍ਹਬਾਂ ਵਾਲੇ ਆਪਣਾ ਪੀਰ ਮੰਨਦੇ ਹੋਣ, ਗਵਾਲੀਅਰ ਦੇ ਕਿਲ੍ਹੇ ਵਿਚ ਚਾਲੀ ਦਿਨ ਤਪ ਕਰੇ ਤਾਂ ਤੁਹਾਡੇ ਸਿਰੋਂ ਗ੍ਰਹਿ ਟਲ ਜਾਏਗਾ । ਨਹੀਂ ਤਾਂ ਇਹ ਬੀਮਾਰੀ ਹਜ਼ੂਰ ਦਾ ਪਿੱਛਾ ਨਹੀਂ ਛੱਡਣ ਲੱਗੀ।"

ਬਾਦਸ਼ਾਹ ਨੇ ਪੁੱਛਿਆ, "ਤਾਂ ਕੋਈ ਐਹੋ ਜਿਹਾ ਧਰਮਾਤਮਾ ਦੱਸੋ, ਜਿਸ ਕੋਲ ਮੈਂ ਅਰਜ਼ ਕਰਾਂ, ਜੋ ਮੇਰੇ ਸਿਰੋਂ ਇਹ ਕਲੇਸ਼ ਟਾਲੇ ।"

ਗੱਲ ਸਾਰੀ ਪਹਿਲਾਂ ਈ ਮਿਥੀ ਹੋਈ ਸੀ । ਸੋ ਨਜੂਮੀ ਨੇ ਕਿਹਾ:

## ਕਲੀ

ਕਿਹਾ ਨਜੂਮੀ 'ਸ਼ਾਹ ਜੀ ! ਵਲੀ ਸੰਸਾਰ 'ਤੇ
ਗੁਰੂ ਹਰਿਗੋਬਿੰਦ ਜੇਹਾ ਨਜ਼ਰੀਂ ਨਹੀਂ ਆਇਆ
ਜੇ ਇਹ ਕਰਨ ਤਪੱਸਿਆ, ਰੋਗ ਮਿਟ ਜਾਇਗਾ
ਚਾਹੀਏ ਇਨ੍ਹਾਂ ਦੇ ਚਰਨੀਂ ਸੀਸ ਝੁਕਾਇਆ'
ਹੱਥ ਬੰਨ੍ਹ ਅਰਜ਼ ਗੁਜ਼ਾਰੀ ਦਿੱਲੀ ਦੇ ਬਾਦਸ਼ਾਹ
'ਰਖਣਹਾਰਾ ਤੁਧ ਬਿਨ ਹੋਰ ਨਹੀਂ ਰਾਇਆ'

ਸਤਿਗੁਰ ਬੋਲੇ ਹੱਸ ਕੇ,'ਇਛਿਆ ਜੋ ਆਪ ਦੀ
ਹੋਸੀ ਓਹੀ ਮੇਰੇ ਪ੍ਰਭੂ ਨੇ ਜੋ ਚਾਇਆ'
ਅਗਲੇ ਦਿਨ ਹੀ ਛੱਡ ਕੇ ਦਿੱਲੀ ਨੂੰ ਸਤਿਗੁਰੂ ਜੀ
ਕਿਲ੍ਹੇ ਗਵਾਲੀਅਰ ਦੇ ਵਿਚ ਆ ਡੇਰਾ ਲਾਇਆ
ਕੈਦੀ ਰਾਜੇ ਡਿੱਗੇ ਚਰਨਾਂ 'ਤੇ ਸੀਤਲ ਜੀ
ਸੜਦੇ ਸੀਨੇ ਠਰ ਗਏ ਦਰਸ਼ਨ ਜਾਂ ਪਾਇਆ

ਚੰਦੂ ਦੀ ਇਹ ਚਾਲ ਠੀਕ ਬੈਠੀ । ਗੁਰੂ ਹਰਿਗੋਬਿੰਦ ਸਾਹਿਬ ਜੀ ਗਵਾਲੀਅਰ ਦੇ ਕਿਲ੍ਹੇ ਵਿਚ ਭੇਜ ਦਿੱਤੇ ਗਏ । ਕਈ ਇਤਿਹਾਸਕਾਰਾਂ ਦਾ ਖ਼ਿਆਲ ਹੈ ਕਿ ਸਿੱਖ ਲਹਿਰ ਦੀ ਵਧਦੀ ਤਾਕਤ ਤੋਂ ਘਬਰਾ ਕੇ ਜਹਾਂਗੀਰ ਨੇ ਗੁਰੂ ਜੀ ਨੂੰ ਸ਼ਾਹੀ ਕੈਦੀ ਬਣਾ ਕੇ ਗਵਾਲੀਅਰ ਨਜ਼ਰਬੰਦ ਕਰ ਦਿੱਤਾ ਸੀ। ਦੇਸ ਦੇ ਕਈ ਰਾਜੇ ਅੱਗੇ ਹੀ ਓਥੇ ਕੈਦ ਸਨ, ਜਿਨ੍ਹਾਂ ਦੀ ਹਾਲਤ ਨਰਕੀਂ ਜੀਆਂ ਨਾਲੋਂ ਵੀ ਬੁਰੀ ਸੀ । ਉਨ੍ਹਾਂ ਨੂੰ ਚੰਗੀ ਖ਼ੁਰਾਕ ਤੇ ਰਿਹਾਇਸ਼ ਨਸੀਬ ਨਹੀਂ ਸੀ । ਹਕੂਮਤ ਦੇ ਚਾਟੜਿਆਂ ਵੱਲੋਂ ਅਨੇਕ ਕਸ਼ਟ ਝੱਲਣੇ ਪੈਂਦੇ ਸਨ। ਗੁਰੂ ਜੀ ਕਿਲ੍ਹੇ ਪੁੱਜੇ ਤਾਂ ਉਨ੍ਹਾਂ ਦੇ ਦਰਸ਼ਨ ਪਾ ਕੇ ਸਭ ਸੜਦੇ ਹਿਰਦੇ ਠੰਢੇ ਹੋ ਗਏ। ਗੁਰੂ ਘਰ ਦੇ ਉਪਦੇਸ਼ ਸੁਣ ਕੇ ਕੈਦੀ ਤੇ ਸ਼ਾਹੀ ਅਹਿਲਕਾਰ ਗੁਰੂ ਜੀ ਦੇ ਸ਼ਰਧਾਲੂ ਬਣ ਗਏ । ਖ਼ਾਸ ਕਰ ਕਿਲ੍ਹੇ ਦਾ ਦਰੋਗਾ ਹਰੀ ਦਾਸ (ਗੁਰਦਾਸ) ਤਾਂ ਤਨੋ ਮਨੋ ਗੁਰੂ ਜੀ ਦਾ ਹੀ ਹੋ ਗਿਆ । ਗੁਰੂ ਜੀ ਨੂੰ ਬਾਦਸ਼ਾਹ ਵੱਲੋਂ 100 ਰੁਪਇਆ ਰੋਜ਼ ਮਿਲਦਾ ਸੀ । ਇਹ ਸਭ ਕੈਦੀ ਰਾਜਿਆਂ ਦੇ ਖ਼ਰਚ ਵਿਚ ਲੱਗ ਜਾਂਦਾ । ਇਨ੍ਹਾਂ ਨੂੰ ਰੋਟੀ ਕਪੜਾ ਚੰਗਾ ਮਿਲਣ ਲੱਗ ਪਿਆ । ਗੁਰੂ ਜੀ ਦੇ ਉਪਦੇਸ਼ ਸਦਕਾ ਜੇਲ੍ਹ ਦੇ ਕਰਮਚਾਰੀ ਕੈਦੀਆਂ 'ਤੇ ਅੱਗੇ ਜਿੰਨੀ ਸਖ਼ਤੀ ਵੀ ਨਾ ਕਰਦੇ । ਕੈਦੀ ਰਾਜੇ ਤਾਂ ਇਉਂ ਸਮਝਣ ਲੱਗੇ, ਕਿ ਪਰਮਾਤਮਾ ਨੇ, ਇਨ੍ਹਾਂ ਦੇ ਕਸ਼ਟ ਹਰਨ ਵਾਸਤੇ ਹੀ ਗੁਰੂ ਜੀ ਨੂੰ ਗਵਾਲੀਅਰ ਭੇਜਿਆ ਹੈ ।

ਦਰੋਗਾ ਹਰੀ ਦਾਸ ਚੰਦੂ ਦਾ ਪੁਰਾਣਾ ਮਿੱਤਰ ਸੀ । ਏਸੇ ਵਾਸਤੇ ਉਸਨੇ ਗੁਰੂ ਜੀ ਨੂੰ ਗਵਾਲੀਅਰ ਭੇਜਣ ਦਾ ਯਤਨ ਕੀਤਾ ਸੀ । ਇਕ ਦਿਨ ਚੰਦੂ ਨੇ ਹਰੀ ਦਾਸ ਨੂੰ ਚਿੱਠੀ ਲਿਖੀ ।

# ਕਬਿੱਤ

ਕਿਲ੍ਹੇ ਦਾ ਦਰੋਗਾ ਹਰੀ ਦਾਸ ਨਾਮੈ ਖੱਤਰੀ ਸੀ
ਚੰਦੂ ਦਾ ਮਿੱਤਰ, ਇਤਿਹਾਸ ਵਿਚ ਆਇਆ ਜੀ
ਰਖ ਦਿਲ ਮਾਣ ਗੂੜ੍ਹੀ ਦੋਸਤੀ ਦਾ ਚੰਦੂ ਪਾਪੀ
ਖ਼ਤ ਲਿਖ ਪਾਸ ਹਰੀ ਦਾਸ ਦੇ ਪੁਚਾਇਆ ਜੀ
'ਜ਼ਹਿਰ ਦੇ ਕੇ ਮਾਰੋ ਗੁਰੂ ਪੰਜਵੇਂ ਦੇ ਪੁੱਤ ਤਾਈਂ
ਸੱਜਣ ਹੋ ਚਾਹੀਏ ਦੁੱਖ ਦਾਸ ਦਾ ਵੰਡਾਇਆ ਜੀ'
ਵੇਖਿਆ ਜਾ ਖ਼ਤ ਖੋਲ੍ਹ ਕਿਲ੍ਹੇਦਾਰ 'ਸੀਤਲ' ਜੀ
ਖਾਇਕੇ ਉਬਾਲ ਖ਼ੂੰਨ ਅੱਖੀਆਂ 'ਚ ਆਇਆ ਜੀ

ਖ਼ਤ ਪੜ੍ਹਦਿਆਂ ਸਾਰ, ਹਰੀਦਾਸ ਹੈਰਾਨ ਰਹਿ ਗਿਆ । ਉਹ ਸੋਚਣ ਲੱਗਾ, "ਚੰਦੂ ਦਾ ਦਿਲ ਕਿੰਨਾ ਪਾਪੀ ਤੇ ਕਪਟੀ ਹੈ ।" ਹਰੀਦਾਸ ਓਸੇ ਵੇਲੇ ਗੁਰੂ ਜੀ ਦੇ ਚਰਨਾਂ ਵਿਚ ਪੁੱਜਾ ਤੇ ਚੰਦੂ ਦਾ ਖ਼ਤ ਸਾਮ੍ਹਣੇ ਜਾ ਧਰਿਆ।

# ਜੰਗਲਾ

ਗੁਰੂ ਘਰ ਦੇ ਸ਼ਰਧਾਲੂ ਭਾਈ
ਚਰਨੀ ਸੀਸ ਝੁਕਾਇਆ.
ਚੰਦੂ ਦਾ ਖ਼ਤ ਸਤਿਗੁਰ ਜੀ ਦੇ
ਅੱਗੇ ਆਣ ਟਿਕਾਇਆ
ਪੜ੍ਹ ਲੌ ਦਾਤਾ, ਜੋ ਪਾਪੀ ਦਾ
ਲਿਖਿਆ ਮੈਂ ਵੱਲ ਆਇਆ
'ਸੀਤਲ' ਜੀ ਮੈਂ ਦਰ ਤੇਰੇ ਦਾ
ਸੇਵਕ ਹਾਂ ਰਘੁਰਾਇਆ

ਕੁਛ ਦਿਨਾਂ ਪਿੱਛੋਂ ਚੰਦੂ ਨੇ ਇਕ ਪੁਸ਼ਾਕ ਤਿਆਰ ਕਰਵਾਈ, ਜੋ ਵੇਖਣ ਨੂੰ ਚੰਗੀ ਲੱਗਦੀ ਸੀ, ਪਰ ਉਹਦੀਆਂ ਤਾਰਾਂ ਵਿਚ ਜ਼ਹਿਰ ਭਰਿਆ ਹੋਇਆ ਸੀ । ਉਹਨੇ ਉਹ ਹਰੀਦਾਸ ਪਾਸ ਭੇਜੀ ਤੇ ਲਿਖਿਆ, "ਇਹ ਪੁਸ਼ਾਕ

ਜ਼ਹਿਰ ਦੀ ਭਰੀ ਹੋਈ ਹੈ । ਜਿਹੜਾ ਆਦਮੀ ਪਹਿਨੇਗਾ, ਉਹ ਕੁਛ ਘੰਟਿਆਂ ਬਾਅਦ ਮਰ ਜਾਇਗਾ । ਮੈਂ ਤੁਹਾਨੂੰ ਅਤਿ ਪਿਆਰਾ ਮਿੱਤਰ ਜਾਣ ਕੇ ਇਹ ਖੇਚਲ ਦੇ ਰਿਹਾ ਹਾਂ । ਤੁਸੀਂ ਇਹ ਪੁਸ਼ਾਕ ਗੁਰੂ ਜੀ ਨੂੰ ਪਹਿਨਾ ਦਿਓ, ਤਾਂ ਉਹ ਮਰ ਜਾਣਗੇ ਤੇ ਮੇਰੇ ਦਿਲ ਦੀ ਅੱਗ ਮੱਠੀ ਹੋ ਜਾਏਗੀ। ਇਹ ਕੁਛ ਕਰਨ ਬਦਲੇ ਮੈਂ ਆਪ ਜੀ ਨੂੰ ਬੜਾ ਧਨ ਦਿਆਂਗਾ । ਆਸ ਹੈ ਤੁਸੀਂ ਮੇਰਾ ਕੰਮ ਜ਼ਰੂਰ ਕਰੋਗੇ ।"

ਪ੍ਰੇਮ ਵਿਚ ਰੱਤੇ ਹਰੀਦਾਸ ਨੇ, ਉਹ ਪੁਸ਼ਾਕ ਸਣੇ ਚਿੱਠੀ ਦੇ, ਗੁਰੂ ਜੀ ਦੇ ਸਾਮ੍ਹਣੇ ਜਾ ਧਰੀ । ਗੁਰੂ ਜੀ ਪੜ੍ਹ ਕੇ ਮੁਸਕਰਾ ਪਏ ਤੇ ਮੁੱਖੋਂ ਕਿਹਾ :

"ਨਿੰਦਕ ਪ੍ਰਭੂ ਭੁਲਾਇਆ, ਕਾਲ ਨੇਰੈ ਆਇਆ
ਹਰਿ ਜਨਿ ਸਿਉ ਬਾਦੁ ਉਠਰੀਐ ।
ਨਾਨਕ ਰਾਖਾ ਆਪ ਪ੍ਰਭੁ ਸੁਆਮੀ
ਕਿਆ ਮਾਨਸ ਬਪੁਰੋ ਕਰੀਐ ।"(ਬਿਲਾਵਲ, ਮ : ੫)

ਹਰੀਦਾਸ ਨੇ ਹੱਥ ਬੰਨ੍ਹ ਬੇਨਤੀ ਕੀਤੀ, "ਸੱਚੇ ਪਾਤਸ਼ਾਹ ! ਆਪ ਦੁਸ਼ਟ ਚੰਦੂ ਨੂੰ ਦੰਡ ਕਿਉਂ ਨਹੀਂ ਦੇਂਦੇ ? ਉਹਦੀਆਂ ਵਧੀਕੀਆਂ ਕੀ ਅੱਗੇ ਥੋੜ੍ਹੀਆਂ ਨੇ ? ਜੋ ਉਹਨੂੰ ਹੋਰ ਕਰਤੂਤਾਂ ਕਰਨ ਦਾ ਸਮਾਂ ਦੇਂਦੇ ਓ ।"

ਹਰੀਦਾਸ ਚੁੱਪ ਹੋ ਗਿਆ । ਏਨੇ ਨੂੰ ਦੀਵਾਨ ਦਾ ਸਮਾਂ ਹੋ ਗਿਆ। ਸਭ ਕੈਦੀ ਤੇ ਕਰਮਚਾਰੀ ਗੁਰੂ ਨਾਨਕ ਦੇ ਚਰਨਾਂ ਨਾਲ ਜੁੜ ਕੇ ਅਗੰਮੀ ਅਨੰਦ ਮਾਨਣ ਲੱਗੇ ।

## ਗੱਡੀ

ਜਿੱਥੇ ਪੈਰ ਧਰੇ ਗੁਰ ਮੇਰਾ
ਥਾਨ ਸੁ ਸੁਹਾਵਾ ਸੱਜਣਾ
ਸੋਈ ਜੇਲ੍ਹ ਸੁਰਗ ਬਣ ਜਾਵੇ
ਜਿੱਥੇ ਮੇਰਾ ਪਿਆਰ ਵੱਸਦਾ
ਲਾ ਕੇ ਕਲਗੀਆਂ ਜਿਗ੍ਹਾ ਜਦ ਬਹਿੰਦੇ
ਲਾਲ ਸ਼ਾਂਤੀ ਅਵਤਾਰ ਦੇ
ਵਿਚ ਰਾਜਿਆਂ ਮਹਾਰਾਜ ਫੱਬਦੇ,

ਤਾਰਿਆਂ 'ਚ ਚੰਨ ਸੋਭਦਾ
ਕੈਦੀ ਭਜਨ ਹਰੀ ਦਾ ਕਰਦੇ
ਜਾਪ ਹੋਵੇ ਸਤਿਨਾਮ ਦਾ
ਸਤਿਨਾਮ ਦੀ ਲੱਗੀ ਰਹਿ ਵਰਖਾ
ਪ੍ਰੇਮ ਦੇ ਫੁਹਾਰੇ ਚੱਲਦੇ
ਗੁਰੂ ਸਾਹਿਬ ਲਈ ਰਸਦ ਜੋ ਆਵੇ
ਕੈਦੀਆਂ ਨੂੰ ਵੰਡ ਛਡਦੇ
ਆਪ ਸਿੱਖਾਂ ਦੀ ਕਮਾਈ ਵਿਚੋਂ ਛਕਦੇ
ਕੋਧਰੇ ਦੀ ਰੋਟੀ ਜਾਣ ਕੇ
ਬੂਹੇ ਖੁੱਲ੍ਹ ਗਏ ਸਿੱਖੀ ਸਤਿਸੰਗ ਦੇ
ਮੁਕਤੀ ਦੇ ਗੱਫੇ ਮਿਲਦੇ

ਪਿਆਰਿਆ ! ਪਿਆਰਿਆ !
ਪਾਪੀਆਂ ਨੂੰ ਲਾ ਚਰਨੀ ਤੂੰ ਹੈ ਤਾਰਿਆ ।

ਓਧਰ ਗੁਰੂ ਜੀ ਦੇ ਲੰਮੇ ਵਿਛੋੜੇ ਕਰਕੇ ਅੰਮ੍ਰਿਤਸਰ ਸਿੱਖਾਂ ਵਿਚ ਹਲਚਲ ਮੱਚ ਗਈ । ਕਈ ਪ੍ਰੇਮੀ ਤਾਂ ਗਵਾਲੀਅਰ ਤੱਕ ਆ ਪੁੱਜੇ । ਏਸੇ ਸਮੇਂ ਦੱਖਣ ਵਿਚ ਬਗ਼ਾਵਤ ਹੋ ਗਈ । ਸ਼ਾਹੀ ਫ਼ੌਜਾਂ ਨੂੰ ਬੜਾ ਭਾਰੀ ਨੁਕਸਾਨ ਉਠਾਂਉਣਾ ਪਿਆ । ਬਾਦਸ਼ਾਹ ਏਸ ਅੱਗ ਨੂੰ ਬਚਾਉਣ ਦੀ ਚਿੰਤਾ ਵਿਚ ਸੀ, ਜਾਂ ਉਪਰੋਂ ਖ਼ਬਰਾਂ ਪੁੱਜੀਆਂ, ਕਿ ਪੰਜਾਬ ਤੇ ਰਾਜਪੂਤਾਨੇ ਵਿਚ ਵੀ ਬਲਵੇ ਦਾ ਖ਼ਤਰਾ ਹੈ । ਜਹਾਂਗੀਰ ਐਨਾ ਘਾਬਰਿਆ, ਕਿ ਰਾਤ ਨੀਂਦ ਤਕ ਨਾ ਆਵੇ, ਬਰੜਾੱ ਬਰੜਾੱ ਕੇ ਉਠੇ, ਨਜੂਮੀਆਂ ਨੂੰ ਸੱਦ ਸੱਦ ਪੁੱਛੇ, ਪਰ ਤਸੱਲੀ ਕਿਤੋਂ ਨਾ ਹੋਵੇ । ਇਕ ਦਿਨ ਭਾਈ ਜੇਠਾ ਜੀ ਨਜੂਮੀ ਬਣ ਆਏ, ਤੇ ਬੀਮਾਰੀ ਦਾ ਕਾਰਨ ਦੱਸਿਆ, "ਬਾਦਸ਼ਾਹ ! ਤੁਸਾਂ ਕਿਸੇ ਧਰਮਾਤਮਾ ਨੂੰ ਕੈਦ ਕੀਤਾ ਹੋਇਆ ਹੈ । ਉਹਨੇ ਤੁਹਾਡੀ ਜਾਨ* ਬਚਾਈ ਸੀ ਤੇ ਤੁਸਾਂ ਉਹਨੂੰ ਜੇਲ੍ਹ ਵਿਚ ਡੱਕਿਆ ਹੋਇਆ ਹੈ, ਜਿਸ ਦਾ ਫ਼ਲ ਤੁਹਾਨੂੰ ਜ਼ਰੂਰ ਚੱਖਣਾ ਪਵੇਗਾ । ਮੈਨੂੰ

---

* *ਇਕ ਦਿਨ ਜੰਗਲ ਵਿਚ ਸ਼ਿਕਾਰ ਖੇਡਦਿਆਂ, ਸ਼ੇਰ ਨੇ ਜਹਾਂਗੀਰ ਉਤੇ ਹਮਲਾ ਕੀਤਾ ਸੀ । ਪਰ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ਼ੇਰ ਨੂੰ ਤਲਵਾਰ ਨਾਲ ਮਾਰ ਕੇ ਜਹਾਂਗੀਰ ਦੀ ਜਾਨ ਬਚਾਈ ਸੀ ।*

ਇਉਂ ਜਾਪਦਾ ਹੈ, ਜਿਵੇਂ ਕਰਮ ਰੂਪੀ ਸ਼ੇਰ ਮੂੰਹ ਅੱਡੀ ਤੁਹਾਨੂੰ ਹੜਪ ਕਰਨ ਵਾਸਤੇ ਆਉਂਦਾ ਹੈ, ਪਰ ਕਿਸੇ ਕਾਰਨ ਅੜਕ ਜਾਂਦਾ ਹੈ । ਆਪ ਇਸ ਦਾ ਉਪਾੱ ਛੇਤੀ ਕਰੋ, ਨਹੀਂ ਤਾਂ ਬੀਤੇ ਸਮੇਂ ਪਿੱਛੋਂ ਕੁਝ ਨਹੀਂ ਬਣੇਗਾ।

ਬਾਦਸ਼ਾਹ ਦੇ ਗੱਲ ਦਿਲ ਲੱਗੀ, ਤੇ ਨਜੂਮੀ ਨੂੰ ਫੇਰ ਆਉਣ ਵਾਸਤੇ ਕਿਹਾ। ਉਹ ਏਸੇ ਸੋਚ ਵਿਚ ਸੁੱਤਾ ਤਾਂ ...

## ਸਾਕਾ

ਸੁੱਤੇ ਪਏ ਸੁਲਤਾਨ ਨੂੰ ਡਰ ਰਾਤੀਂ ਆਇਆ
ਜੰਗਲ ਦੇ ਵਿਚ ਸ਼ੇਰ ਨੇ ਜਿਉਂ ਆਣ ਦਬਾਇਆ
ਵਾਜ ਆਈ,'ਤੂੰ ਬਾਦਸ਼ਾਹ ! ਕੋਈ ਵਲੀ ਦੁਖਾਇਆ
ਬੰਦੀ ਅੰਦਰ ਬੇਗੁਨਾਹ ਕੋਈ ਸਾਧੂ ਪਾਇਆ'
ਉਭੜਵਾਹਾ ਉਠਿਆ ਅਕਬਰ ਦਾ ਜਾਇਆ
ਸੋਚਾਂ ਅੰਦਰ ਪੈ ਗਿਆ ਚਿਹਰਾ ਕੁਮਲਾਇਆ

ਫਿਰ ਸਾਰੀ ਰਾਤ ਜਹਾਂਗੀਰ ਨੂੰ ਨੀਂਦ ਨਹੀਂ ਆਈ । ਉਹ ਭੱਜੇ ਟੁੱਟੇ ਸਰੀਰ ਨਾਲ ਉਠਿਆ ਹੀ ਸੀ, ਜਾਂ ਮੀਆਂ ਮੀਰ ਜੀ ਆ ਪਹੁੰਚੇ । ਜਹਾਂਗੀਰ ਨੇ ਸਲਾਮ ਕੀਤੀ, ਤੇ ਆਪਣੀ ਦਿਲੀ ਦੁੱਖ ਦਾ ਕੋਈ ਇਲਾਜ ਪੁੱਛਿਆ । ਅੱਗੇ ਮੀਆਂ ਮੀਰ ਬੋਲੇ :

## ਰਸਾਲੂ

ਬਾਦਸ਼ਾਹ ਦੇ ਕੋਲ ਬਹਿ, ਬੋਲੇ ਮੀਆਂ ਮੀਰ
ਸੁਣੀਏਂ ਐ ਸੁਲਤਾਨ ਜੀ ! ਕਿਉਂ ਹੋਏ ਦਿਲਗੀਰ
ਕੈਦ ਜੋ ਕੀਤੇ ਤੁਸਾਂ ਨੇ ਜ਼ਾਹਰੇ ਹਿੰਦ ਦੇ ਪੀਰ
ਉਸ ਦੇ ਬਦਲੇ ਤੁਸਾਂ 'ਤੇ ਵਰਤੇਗੀ ਤਕਦੀਰ
ਭਲਾ ਜੇ ਚਾਹੋ ਆਪਣਾ, ਤੋੜੋ ਕੈਦ ਜੰਜ਼ੀਰ
ਚਰਨੀਂ ਲੱਗ ਕੇ ਗੁਰਾਂ ਦੀ, ਬਖ਼ਸ਼ਾ ਲੌ ਤਕਸੀਰ

"ਐ ਸ਼ਹਿਨਸ਼ਾਹ !" ਮੀਆਂ ਮੀਰ ਨੇ ਕਿਹਾ । "ਪਹਿਲੇ ਗੁਨਾਹ ਅਜੇ ਲੱਥੇ ਨਹੀਂ ਸਨ, ਤੁਸਾਂ ਹੋਰ ਪਾਪ ਸਿਰ 'ਤੇ ਚੜ੍ਹਾ ਲਏ ਹਨ । ਗੁਰੂ ਅਰਜਨ ਦੇਵ ਜੀ ਬਿਨਾਂ ਕਿਸੇ ਤਕਸੀਰ ਦੇ ਸਾੜੇ ਗਏ । ਕੀ ਅੱਲਾਹ ਦੀ ਦਰਗਾਹ ਵਿਚ ਓਸਦਾ ਬਦਲਾ ਤੁਹਾਨੂੰ ਨਹੀਂ ਦੇਣਾ ਪਵੇਗਾ ? ਹੁਣ ਤੁਸਾਂ ਉਨ੍ਹਾਂ ਦੇ ਸਪੁੱਤਰ ਤੇ ਗੁਰੂ ਨਾਨਕ ਦੀ ਗੱਦੀ ਦੇ ਮਾਲਕ ਗੁਰੂ ਹਰਿਗੋਬਿੰਦ ਜੀ ਨੂੰ ਜੇਲ੍ਹ ਵਿਚ ਡਕਿਆ ਹੋਇਆ ਹੈ, ਜੋ ਨਿਰਵੈਰ, ਸ਼ੁੱਧ ਆਤਮਾ ਤੇ ਅੱਲਾਹ ਦਾ ਪਿਆਰਾ ਹੈ । ਜਿਸ ਦੇ ਵਿਛੋੜੇ ਵਿਚ ਹਜ਼ਾਰਾਂ ਰੂਹਾਂ ਤੜਫ ਰਹੀਆਂ ਹਨ। ਕੀ ਇਨ੍ਹਾਂ ਸਾਰੇ ਗੁਨਾਹਾਂ ਦਾ ਜਵਾਬ ਕੋਈ ਨਹੀਂ ਮੰਗੇਗਾ ? ਭਲੀ ਚਾਹੁੰਦੇ ਹੋ, ਤਾਂ ਗੁਰੂ ਜੀ ਨੂੰ ਗਵਾਲੀਅਰ 'ਤੋਂ ਬੁਲਾ ਕੇ ਉਨ੍ਹਾਂ ਦੇ ਚਰਨ ਪਕੜ ਕੇ ਮਾਫ਼ੀ ਮੰਗ ਲਵੋ । ਉਹ ਬਖ਼ਸ਼ਸ਼ ਦੇ ਦਾਤਾ ਖ਼ਿਮਾ ਕਰ ਦੇਣਗੇ ।"

ਇਹ ਖ਼ਰੀਆਂ ਖ਼ਰੀਆਂ ਸੁਣ ਕੇ, ਜਹਾਂਗੀਰ ਕੰਬ ਉਠਿਆ । ਉਨ੍ਹਾਂ ਮੀਆਂ ਮੀਰ ਦੇ ਚਰਨੀਂ ਹੱਥ ਲਾਇਆ, ਤੇ ਕਿਹਾ,"ਮਾਫ਼ ਕਰਨਾ, ਮੈਂ ਅੱਜੋ ਹੀ ਗੁਰੂ ਜੀ ਨੂੰ ਬੁਲਾ ਘਲਦਾ ਹਾਂ । ਮੈਂ ਉਨ੍ਹਾਂ ਤੋਂ ਸਭ ਗੁਨਾਹਾਂ ਦੀ ਮਾਫ਼ੀ ਮੰਗ ਲਵਾਂਗਾ । ਤੁਸੀਂ ਮੇਰੇ ਚੰਗੇ ਭਾਗਾਂ ਨੂੰ ਆ ਗਏ ਓ । ਮੈਂ ਤੋਬਾ ਕਰਦਾ ਹਾਂ, ਕਿ ਫੇਰ ਕਦੇ ਗੁਰੂ ਨਾਨਕ ਦੇ ਘਰ ਨਾਲ ਨਹੀਂ ਅੜਾਂਗਾ ।"

ਓਸੇ ਦਿਨ ਹੀ ਵਜ਼ੀਰ ਖ਼ਾਂ ਨੂੰ ਬੁਲਾ ਕੇ, ਚੋਖੀ ਭੇਟਾ ਦੇ ਕੇ ਜਹਾਂਗੀਰ ਨੇ ਗਵਾਲੀਅਰ ਨੂੰ ਤੋਰ ਦਿੱਤਾ ।

## ਪੂਰਨ

ਜਹਾਂਗੀਰ ਨੇ ਵਜ਼ੀਰ ਖ਼ਾਂ ਨੂੰ ਤੋਰਿਆ
ਗੱਲਾਂ ਦਿਤੀਆਂ ਨੇ ਸਭ ਸਮਝਾ
ਸੱਚੇ ਪਾਤਸ਼ਾਹ ਛੇਵੇਂ ਅਵਤਾਰ ਨੂੰ
ਮੱਥਾ ਟੇਕਣਾ ਜੀ ਮੇਰੇ ਵੱਲੋਂ ਜਾ
ਹੱਥ ਚਰਨੀ ਅਧੀਨ ਹੋ ਕੇ ਲਾਵਣੇ
ਪੱਲਾ ਗਲ 'ਚ ਵਜ਼ੀਰ ਖ਼ਾਂ ਪਾ

ਤੇ ਆਹ ਭੇਟਾ ਤੂੰ ਉਨ੍ਹਾਂ ਦੇ ਅੱਗੇ ਰੱਖ ਕੇ
ਸਾਰਾ ਦੇਵਣਾ ਹਵਾਲ ਸਮਝਾਂ
ਹੋਵੇ ਜਿਸ ਤਰ੍ਹਾਂ ਵੀ ਹਿੰਦ ਦੇ ਪੀਰ ਨੂੰ
ਪਾ ਕੇ ਵਾਸਤਾ ਲੈ ਆਂ ਖਾਂ ਮਨਾਂ
ਮੈਂ ਵੀ ਉਨ੍ਹਾਂ ਦੇ ਚਰਨ ਚੁੰਮ 'ਸੀਤਲਾ'
ਲਵਾਂ ਪਿਛਲੇ ਗੁਨਾਹ ਬਖ਼ਸ਼ਾ

ਵਜ਼ੀਰ ਖ਼ਾਂ ਗੁਰੂ ਘਰ ਦਾ ਬੜਾ ਸ਼ਰਧਾਲੂ ਸੀ । ਇਕ ਵਾਰ ਉਹ ਬੜਾ ਬੀਮਾਰ ਹੋ ਗਿਆ, ਤੇ ਕਿਤੋਂ ਰਾਜ਼ੀ ਨਾ ਹੋਵੇ । ਅੰਤ ਗੁਰੂ ਘਰ ਦੀ ਸੋਅ ਸੁਣ ਕੇ ਉਹ ਸ੍ਰੀ ਅੰਮ੍ਰਿਤਸਰ ਆਇਆ ਤੇ ਗੁਰੂ ਅਰਜਨ ਦੇਵ ਜੀ ਦੇ ਦਰ ਤੋਂ ਰਾਜ਼ੀ ਹੋ ਕੇ ਗਿਆ। ਓਸੇ ਦਿਨ ਤੋਂ ਉਹ ਤਨੋਂ-ਮਨੋਂ ਏਸ ਘਰ ਦਾ ਉਪਾਸ਼ਕ ਸੀ । ਉਹ ਚਾਅ ਨਾਲ ਕੁਛ ਸਿੱਖਾਂ ਸਣੇ ਗਵਾਲੀਅਰ ਜਾ ਪੁੱਜਾ ।

## ਬੈਂਤ

ਪਾ ਕੇ ਹੁਕਮ ਵਜ਼ੀਰ ਖ਼ਾਂ ਚੱਲ ਓਥੋਂ
ਪਹੁੰਚਾ ਵਿਚ ਗਵਾਲੀਅਰ ਆ ਭਾਈ
ਆਣ ਗੁਰਾਂ ਦੇ ਚਰਨਾਂ 'ਤੇ ਸੀਸ ਧਰਿਆ
ਦਿੱਤਾ ਕੁੱਲ ਹਵਾਲ ਸੁਣਾਂ ਭਾਈ
ਭੇਟਾ ਅਤੇ ਲਿਖਿਆ ਖ਼ਤ ਬਾਦਸ਼ਾਹ ਦਾ
ਦਿਤਾ ਸਾਮ੍ਹਣੇ ਖੋਲ ਟਿਕਾਂ ਭਾਈ
ਓਧਰ ਗੱਲ ਰਿਹਾਈ ਦੀ ਸੁਣ 'ਸੀਤਲ'
ਰਾਜੇ ਹੋਏ ਕੱਠੇ ਸਾਰੇ ਆ ਭਾਈ

ਗੁਰੂ ਜੀ ਦੀ ਰਿਹਾਈ ਬਾਰੇ ਸੁਣ ਕੇ ਸਾਰੇ ਰਾਜੇ ਚਰਨਾਂ 'ਤੇ ਆ ਡਿੱਗੇ । ਉਹ ਜਾਣਦੇ ਸਨ, ਕਿ ਇਹ ਆਰਾਮ ਸਭ ਇਨ੍ਹਾਂ ਦੀ ਕਿਰਪਾ ਨਾਲ ਹੀ ਹੈ, ਨਹੀਂ ਤਾਂ ਕੈਦ ਦੇ ਪਹਿਲੇ ਦਿਨ ਉਹ ਅਜੇ ਭੁੱਲੇ ਨਹੀਂ ਸਨ । ਗਲਾਂ ਵਿਚ ਪੱਲੇ ਪਾ ਕੇ ਉਹ ਕਹਿਣ ਲੱਗੇ।

## ਤਰਜ਼ : ਨਾ ਦਿਹ ਖੇੜਿਆਂ ਦਾ ਮਿਹਣਾ

ਬੰਦੀ ਛੋੜ ਜਗਤ ਦੇ ਦਾਤਾ, ਹੁਣ ਨਾ ਜਾਵੀਂ ਛੱਡ ਕੇ
ਤੇਰੇ ਦਰ 'ਤੇ ਵਾਂਗ ਭਿਖਾਰੀ ਬਹਿ ਗਏ ਝੋਲੀ ਅੱਡ ਕੇ
ਜੇ ਸੀ ਛੱਡ ਅਸਾਂ ਨੂੰ ਜਾਣਾ
ਨਹੀਂ ਸੀ ਪਹਿਲਾਂ ਹੀ ਲੜ ਲਾਣਾ
ਚਾਹੀਏ ਲਾਕੇ ਤੋੜ ਨਿਭਾਣਾ
ਹੁਣ ਨਾ ਜਾਵੀਂ ਛੱਡ ਕੇ
ਤੇਰੇ ਦਰ 'ਤੇ ਵਾਂਗ ਭਿਖਾਰੀ ਬਹਿ ਗਏ ਝੋਲੀ ਅੱਡ ਕੇ
ਤੇਰੇ ਬਾਝ ਆਰਾਮ ਨਾ ਪਾਈਏ
ਦੁੱਖਾਂ ਅੰਦਰ ਜਾਨ ਗੁਆਈਏ
ਸਾਰੇ ਰੋ ਰੋ ਕੇ ਮਰ ਜਾਈਏ
ਹੁਣ ਨਾ ਜਾਵੀਂ ਛੱਡ ਕੇ
ਤੇਰੇ ਦਰ 'ਤੇ ਵਾਂਗ ਭਿਖਾਰੀ ਬਹਿ ਗਏ ਝੋਲੀ ਅੱਡ ਕੇ

ਗੁਰੂ ਜੀ ਨੇ ਇਹ ਹਾਲ ਤੱਕਿਆ, ਤਾਂ ਦਿਲ ਭਰ ਆਇਆ । ਰਾਜਿਆਂ ਦੀ ਦੁਖੀ ਦਸ਼ਾ ਉਤੇ ਤਰਸ ਆ ਗਿਆ । ਉਨ੍ਹਾਂ ਦੇ ਚਲੇ ਜਾਣ ਪਿੱਛੋਂ ਰਾਜਿਆਂ ਦਾ ਕੀ ਹਾਲ ਹੋਵੇਗਾ ? ਇਹ ਸਾਰੀ ਵਿਚਾਰ ਸਾਮ੍ਹਣੇ ਆ ਗਈ । ਉਪਕਾਰੀ ਦੇਵਤਾ ਗੁਰੂ ਜੀ ਨੇ ਸਭ ਨੂੰ ਧੀਰਜ ਦੇਂਦਿਆਂ ਕਿਹਾ, "ਕਰਤਾਰ ਦਾ ਭਜਨ ਕਰੋ, ਗੁਰੂ ਨਾਨਕ ਭਲੀ ਕਰੇਗਾ। ਅਸੀਂ ਛੱਡ ਕੇ ਨਹੀਂ ਜਾਵਾਂਗੇ ।"

## ਮਿਰਜ਼ਾ

ਬੋਲੇ ਸੱਚੇ ਸਤਿਗੁਰੂ, ਬੁੱਲ੍ਹਾਂ ਵਿਚ ਮੁਸਕਰਾ
ਜਾ ਤੂੰ ਵੀਰ ਵਜ਼ੀਰ ਖ਼ਾਂ, ਸ਼ਾਹ ਨੂੰ ਆਖ ਸੁਣਾ
ਜੇ ਉਸ ਸਾਨੂੰ ਛੱਡਣਾ, ਦੇਵੀਂ ਤੂੰ ਸਮਝਾ
ਸਾਰੇ ਰਾਜੇ ਕੈਦ ਜੋ, ਦੇ ਆਜ਼ਾਦ ਕਰਾ

ਜੇ ਉਸ ਇਹ ਮਨਜ਼ੂਰ ਨਾ, ਗੁੱਸਾ ਨਾਹੀਂ ਕਾ
ਦੇਵਾਂਗੇ ਪਰ ਜੇਲ੍ਹ ਵਿਚ, ਅਸੀਂ ਵੀ ਉਮਰ ਬਿਤਾ

ਗੁਰੂ ਜੀ ਦਾ ਹੁਕਮ ਸੁਣ ਕੇ, ਵਜ਼ੀਰ ਖ਼ਾਂ ਫਿਰ ਬਾਦਸ਼ਾਹ ਕੋਲ ਆਇਆ, ਤੇ ਗੁਰੂ ਜੀ ਦੀ ਇਛਿਆ ਦੱਸੀ । ਬਾਦਸ਼ਾਹ ਪਹਿਲਾਂ ਤਾਂ ਝਿਜਕਿਆ ਕਿ ਰਾਜੇ ਰਿਹਾਈ ਪਾ ਕੇ ਕੋਈ ਉਪੱਦਰ ਨਾ ਕਰਨ, ਪਰ ਵਜ਼ੀਰ ਖ਼ਾਂ ਨੇ ਦੱਸਿਆ, "ਉਹ ਗੁਰੂ ਜੀ 'ਤੇ ਪੱਕੀ ਸ਼ਰਧਾ ਰੱਖਦੇ ਹਨ । ਜੇ ਗੁਰੂ ਜੀ ਉਨ੍ਹਾਂ ਦੀ ਜ਼ਿੰਮੇਵਾਰੀ ਚੁੱਕਣ, ਤਾਂ ਕੋਈ ਡਰ ਨਹੀਂ ।" ਬਾਦਸ਼ਾਹ ਮੰਨ ਗਿਆ, ਕਿ ਜਿੰਨੇ ਕੈਦੀ ਗੁਰੂ ਜੀ ਦਾ ਪੱਲਾ ਫੜ੍ਹ ਕੇ ਬਾਹਰ ਨਿਕਲ ਆਉਣ ਤੇ ਨਾਲ ਹੀ ਗੁਰੂ ਜੀ ਉਨ੍ਹਾਂ ਦੇ ਜ਼ਾਮਨ ਹੋਣ, ਤਾਂ ਮੈਨੂੰ ਰਾਜਿਆਂ ਦੀ ਰਿਹਾਈ 'ਤੇ ਕੋਈ ਉਜ਼ਰ ਨਹੀਂ। ਜਦ ਵਜ਼ੀਰ ਖ਼ਾਂ ਇਹ ਸੁਨੇਹਾ ਲੈ ਕੇ ਫਿਰ ਗਵਾਲੀਅਰ ਪੁੱਜਾ, ਤਾਂ ਗੁਰੂ ਜੀ ਨੇ ਇਕ ਕੌਤਕ ਰਚਿਆ ।

## ਪੂਰਨ ਜਾਂ ਮਿਰਜ਼ਾ

ਖੁੱਲ੍ਹਾ ਚੋਲਾ ਬੰਦੀ-ਛੋੜ ਗੁਰੂ ਪਹਿਨਿਆ
ਕਲੀਆਂ ਲਈਆਂ ਨੇ ਬਵੰਜਾ ਨਾਲ ਲਾ
ਇਕ ਇਕ ਕੰਨੀ ਦਿਤੀ ਹੱਥ ਇਕ ਇਕ ਦੇ
ਦਿਤੇ ਬਾਹਰ ਨੂੰ ਵਹੀਰ ਫਿਰ ਪਾ
ਰਾਜੇ ਸਾਰੇ ਹੀ ਕਿਲ੍ਹੇ 'ਚੋਂ ਬਾਹਰ ਕੱਢ ਲੈ
ਗਲੋਂ ਕੈਦ ਵਾਲੀ ਫਾਹੀ ਦਿਤੀ ਲਾਹ
ਹੋਈਆਂ ਮੁੱਦਤਾਂ ਬਤੀਤ ਵਿਚ ਜੇਲ੍ਹ ਦੇ
ਬੰਦੀ ਦਿਤੀ ਬੰਦੀ-ਛੋੜ ਨੇ ਮੁਕਾ
ਤਪ ਰਹੀਆਂ ਸੀ ਜੋ ਦੁੱਖਾਂ ਦੀਆਂ ਭੱਠੀਆਂ
ਦਿਤੀ ਰਹਿਮਤਾਂ ਦੀ ਠੰਢ ਵਰਤਾ
'ਸੀਤਲ' ਐਥੋਂ ਦੇ ਜੰਜਾਲ ਕੱਟੇ ਸਾਹਿਬ ਨੇ
ਦਿਤੀ ਜਮਾਂ ਵਾਲੀ ਕਾਣ ਵੀ ਚੁਕਾ

ਕੈਦੀ ਰਾਜੇ ਗੁਰੂ ਜੀ ਨੇ ਆਪਣੀ ਜ਼ਮਾਨਤ 'ਤੇ ਰਿਹਾ ਕਰਾਏ ਤੇ

ਸਭਨਾਂ ਦੀ ਬਾਦਸ਼ਾਹ ਨਾਲ ਸੁਲ੍ਹਾ ਕਰਾ ਦਿੱਤੀ । ਦਿੱਲੀ ਦੀਆਂ ਸੰਗਤਾਂ ਮਹਾਰਾਜਾ ਦਾ ਆਉਣਾ ਸੁਣ ਕੇ ਚਰਨਾਂ 'ਤੇ ਆ ਡਿਗੀਆਂ । ਬਾਦਸ਼ਾਹ ਵੀ ਸਵਾਗਤ ਵਾਸਤੇ, ਅੱਗੋਂ ਮਿਲਿਆ, ਤੇ ਚਰਨਾਂ 'ਤੇ ਆ ਡਿੱਗਾ ।

## ਜੰਗਲਾ

ਬੰਦੀ ਛੋੜ ਜਗਤ ਦੇ ਦਾਤਾ
ਮੁੜ ਦਿੱਲੀ ਵਿਚ ਆਏ
ਸੜਦੇ ਸੀਨੇ 'ਸੀਤਲ' ਹੋ ਗਏ
ਸੰਗਤਾਂ ਦਰਸ਼ਨ ਪਾਏ
ਬਾਦਸ਼ਾਹ ਚਰਨਾਂ 'ਤੇ ਡਿੱਗਾ
ਪਿਛਲੀ ਭੁੱਲ ਬਖ਼ਸ਼ਾਏ
ਇਹ ਗੁਰ ਦੇ ਚਰਨਾਂ ਵਿਚ ਤਾਕਤ
ਪੱਥਰ ਮੋਮ ਕਰਾਏ

ਬਾਦਸ਼ਾਹ ਨੇ ਗੁਰੂ ਜੀ ਤੋਂ ਮਾਫ਼ੀ ਮੰਗੀ, ਤੇ ਉਨ੍ਹਾਂ ਦੇ ਕਹਿਣ ਉਤੇ ਰਾਜਿਆਂ ਨੂੰ ਰਾਹ-ਖ਼ਰਚ ਦੇ ਕੇ ਵਿਦਿਆ ਕੀਤਾ । ਫੇਰ ਓਸੇ ਤਰ੍ਹਾਂ ਦਿੱਲੀ ਵਿਚ ਸੰਤਿਸੰਗ ਹੋਣ ਲੱਗਾ। ਇਕ ਦਿਨ ਜਹਾਂਗੀਰ ਕਚਹਿਰੀ ਲਾਈ ਬੈਠਾ ਸੀ । ਸੱਜੇ ਹੱਥ ਗੁਰੂ ਮਹਾਰਾਜ ਚੰਦਨ ਦੀ ਚੌਕੀ 'ਤੇ ਬੈਠੇ ਮਾਲਾ ਫੇਰ ਰਹੇ ਸਨ, ਜਾਂ ਇਉਂ ਗੱਲਬਾਤ ਅਰੰਭ ਹੋਈ ।

## ਗੱਡੀ

ਬੈਠਾ ਬਾਦਸ਼ਾਹ ਕਚਹਿਰੀ ਲਾਈ
ਕੋਲ ਬੈਠੇ ਛੇਵੇਂ ਗੁਰ ਜੀ
ਮਾਲਾ ਫੇਰਦੇ ਰੱਤੇ ਰੰਗ ਰੱਬ ਦੇ
ਧੁਨ ਆਵੇ ਸਤਿਨਾਮ ਦੀ
ਬਾਦਸ਼ਾਹ ਸ਼ਰਧਾ ਨਾਲ ਆਖਦਾ

"ਅਰਜ਼ ਗੁਜ਼ਾਰਾਂ ਪੀਰ ਜੀ !
ਇਕ ਮਣਕਾ ਦਿਹੋ ਜੇ ਮੈਨੂੰ
ਰੱਖਾਂ ਮੈਂ ਨਸ਼ਾਨੀ ਜਾਣ ਕੇ"
ਅੱਗੋਂ ਬੋਲਦੇ ਕਲਗ਼ੀਆਂ ਵਾਲੇ
'ਸੁਣ ਐ ਦਿੱਲੀ ਦੇ ਬਾਦਸ਼ਾਹ !
ਸਾਡੇ ਪੰਜਵੇਂ ਗੁਰਾਂ ਦੀ ਮਾਲਾ
ਘਰ ਹੈ ਜੇ ਚੰਦੂ ਲਾਲ ਦੇ
ਬੰਦਾ ਭੇਜ ਕੇ ਮੰਗਾ ਲੌ ਬੇਸ਼ਕ
ਸਾਡੇ ਵੱਲੋਂ ਤੇਰੀ ਹੋਈ ਜੀ'
ਚੰਦੂ ਆਖਦਾ, 'ਇਨ੍ਹਾਂ ਨੇ ਝੂਠ ਬੋਲਿਆ
ਮੇਰੇ ਘਰੋਂ ਕਿੱਥੋਂ ਆਈ ਜੀ ?'

ਫੇਰ ਗੁਰੂ ਜੀ ਨੇ ਆਖਿਆ ਦੋਬਾਰਾ,
'ਗੱਲ ਸੰਮਤ ਤਰੇਠ ਦੀ
ਜਦੋਂ ਪੰਜਵੇਂ ਗੁਰਾਂ ਦੇ ਤਾਈਂ
ਦੇਗ਼ 'ਚ ਬਿਠਾਇਆ ਏਸ ਨੇ
ਲੋਹਾਂ ਤੱਤੀਆਂ 'ਤੇ ਸਿਦਕ ਪਰਖਿਆ
ਤੱਤੀ ਰੇਤ ਪਾਈ ਸੀਸ 'ਤੇ
ਅੰਤ ਰਾਵੀ ਦੇ ਵਹਿਣ ਵਿਚ ਸੁੱਟ ਕੇ
ਕੀਤਾ ਹੈ ਸ਼ਹੀਦ ਉਨ੍ਹਾਂ ਨੂੰ
ਮਾਲਾ ਓਦੋਂ ਦੀ ਇਹਦੇ ਘਰ ਹੈਗੀ ਜੇ
ਵੈਰੀ ਹੈ ਇਹ ਗੁਰੂ ਘਰ ਦਾ'

ਖ਼ਤ ਕਢ ਕੇ ਚੰਦੂ ਦਾ ਛੇਵੇਂ ਗੁਰੂ ਨੇ
ਬਾਦਸ਼ਾਹ ਦੇ ਅੱਗੇ ਰੱਖਿਆ
'ਆਹ ਵੇਖ ਲੌ ਏਸ ਦੇ ਕਾਰੇ
ਇਹਦੇ ਦਿਲ ਕੀ ਵੱਸਦੀ'

ਖ਼ਤ ਵੇਖ ਕੇ ਜਹਾਂਗੀਰ ਬਾਦਸ਼ਾਹ
ਗੁੱਸੇ ਵਿਚ ਆ ਕੇ ਬੋਲਿਆ
ਸੱਦ ਨੌਕਰਾਂ ਨੂੰ ਹੁਕਮ ਸੁਣਾਵੇ
'ਘਰ ਜਾਓ ਚੰਦੂ ਲਾਲ ਦੇ
ਮਾਲਾ ਲੱਭ ਲਿਆਓ, ਗੁਰਾਂ ਵਾਲੀ
ਘਰ-ਘਾਟ ਲੁੱਟੋ ਏਸ ਦਾ'
ਇਹਦੇ ਪਾਪ ਦੇ ਮਿਲੇ ਫ਼ਲ ਇਹਨੂੰ
ਨਰਕਾਂ ਦੇ ਵਿਚ ਮੌਤ ਨੇ
ਪਾਵਣਾ ! ਪਾਵਣਾ !
ਕੀਤਿਆਂ ਅਮਲਾਂ ਨੇ ਨਾਲ ਜਾਵਣਾ !

ਸ਼ਾਹੀ ਨੌਕਰ ਗਏ, ਤੇ ਚੰਦੂ ਦੇ ਘਰੋਂ ਮਾਲਾ ਭਾਲ ਕੇ ਲੈ ਆਏ । ਬਾਦਸ਼ਾਹ ਵੇਖ ਕੇ ਕ੍ਰੋਧ ਵਿਚ ਭਰ ਗਿਆ । ਮੱਥੇ 'ਤੇ ਵੱਟ ਪਾ ਕੇ ਉਹਨੇ ਗੁੱਸੇ ਵਿਚ ਹੁਕਮ ਦਿੱਤਾ।

## ਵਾਰ

ਜਹਾਂਗੀਰ ਦਿੱਲੀ ਦੇ ਬਾਦਸ਼ਾਹ
ਦਿਤਾ ਕਹਿਰ ਵਿਚ ਹੁਕਮ ਸੁਣਾ
'ਮਾਰੋ ਬੇੜੀਆਂ ਚੰਦੂ ਬਦਕਾਰ ਨੂੰ
ਦਿਹੋ ਕੀਤੀਆਂ ਦਾ ਫ਼ਲ ਭੁਗਤਾ
ਮਨ ਭਾਉਂਦੀ ਕਰਨ ਨਾਲ ਏਸਦੇ
ਦਿਹੋ ਹੱਥ ਗੁਰੂ ਸਾਹਿਬ ਦੇ ਫੜਾ
ਭਾਰੇ ਦੂਰ ਹੋਣ ਅੱਜ ਸਿਰੋਂ ਮੇਰਿਓਂ
ਕੀਤੇ ਲਵਾਂ ਮੈਂ ਗੁਨਾਹ ਬਖ਼ਸ਼ਾ'
ਗੁਰੂ ਸ਼ਾਹਿਬ ਸਿੱਖਾਂ ਤਾਂਈਂ ਫ਼ੁਰਮਾਉਂਦੇ
'ਨੱਕ ਏਸ ਦੀ ਨਕੇਲ ਲਵੋ ਪਾ
ਜਿਹੜਾ ਸਿੱਖ ਅਖਵਾਵੇ ਗੁਰੂ ਸਾਹਿਬ ਦਾ

ਜੁੱਤੇ ਏਸ ਤਾਂਈਂ ਪੰਜ ਦੇਵੇ ਲਾ'
ਹੁਕਮ ਹੁੰਦਿਆਂ ਸਿੱਖਾਂ ਨੇ ਫੜ ਬੰਨ੍ਹਿਆਂ
ਸੰਢੇ ਵਾਂਗ ਲਈ ਜੇ ਨੱਕ ਨੱਥ ਪਾ
ਜਿਹੜਾ ਉਠਦਾ ਉਹ ਪੰਜ-ਸੱਤ ਮਾਰ ਕੇ
ਬਾਹਰੋਂ ਹੋ ਕੇ, ਝੱਟ ਫੇਰ ਜਾਂਦਾ ਆ
ਲੱਗੀ ਹੋਣ ਇਉਂ ਤਵਾਜਿਆ ਚੰਡਾਲ ਦੀ
ਮਾਰ ਮਾਰ ਦਿਤਾ ਸਿੱਖਾਂ ਨੇ ਉਡਾ
ਦਿੱਲੀ ਛੱਡ ਕੇ ਗੁਰੂ ਜੀ ਫੇਰ 'ਸੀਤਲਾ'
ਪਹੁੰਚੇ ਅੰਮ੍ਰਿਤਸਰ ਜੀ ਆ

ਦਿੱਲੀ ਦੀਆਂ ਗਲੀਆਂ ਵਿਚ ਕਈ ਦਿਨ ਚੰਦੂ ਦੀ ਇਹ ਦੁਰਗਤੀ ਹੁੰਦੀ ਰਹੀ। ਓਧਰ ਅੰਮ੍ਰਿਤਸਰ ਦੀਆਂ ਸੰਗਤਾਂ ਬੜੀਆਂ ਉਤਾਵਲੀਆਂ ਹੋ ਰਹੀਆਂ ਸਨ, ਰੋਜ਼ ਸੁਨੇਹੇ ਤੇ ਸੁਨੇਹੇ ਜਾਂਦੇ ਸਨ । ਸੋ ਗੁਰੂ ਜੀ, ਚੰਦੂ ਨੂੰ ਨਾਲ ਲੈ ਕੇ, ਰਾਹ ਦੀਆਂ ਸੰਗਤਾਂ ਨੂੰ ਤਾਰਦੇ ਹੋਏ ਅੰਮ੍ਰਿਤਸਰ ਆ ਪੁੱਜੇ । ਸੰਗਤਾਂ ਹੁੰਮ-ਹੁੰਮਾ ਕੇ ਮਹਾਰਾਜ ਦੇ ਦਰਸ਼ਨਾਂ ਵਾਸਤੇ ਆਈਆਂ । ਸਾਰੇ ਸ਼ਹਿਰ ਵਿਚ ਦੀਪ-ਮਾਲਾ ਕੀਤੀ ਗਈ ।

## ਸਾਕਾ

ਪੰਜਵੇਂ ਗੁਰ ਦੇ ਲਾਡਲੇ ਗੰਗਾ ਦੇ ਜਾਏ
ਦਿੱਲੀ ਸਮਾਂ ਗੁਜ਼ਾਰ ਕੇ ਅੰਮ੍ਰਿਤਸਰ ਆਏ
ਹੁੰਮ-ਹੁੰਮਾ ਕੇ ਸੰਗਤਾਂ ਆ ਦਰਸ਼ਨ ਪਾਏ
ਮਿਲੀਆਂ ਚਿਰੀਂ ਵਿਛੁੰਨੀਆਂ ਚਾਅ ਦਿਲ ਦੇ ਲਾਹੇ
ਜੂਤ ਵਰ੍ਹੇ ਸਿਰ ਦੁਸ਼ਟ ਦੇ ਚੰਦੂ ਕੁਰਲਾਏ
'ਸੀਤਲ' ਕੀਤੇ ਕਰਮ ਜੋ ਸੋਈ ਫਲ ਪਾਏ ।

ਕਈ ਦਿਨ ਅੰਮ੍ਰਿਤਸਰ ਗੁਜ਼ਾਰ ਕੇ ਗੁਰੂ ਜੀ ਲਾਹੌਰ ਪਹੁੰਚੇ । ਨਾਲ ਹੀ ਚੰਦੂ, ਗਲ ਵਿਚ ਛਿੱਤਰਾਂ ਦਾ ਹਾਰ ਤੇ ਨੱਕ ਵਿਚ ਨੱਥ, ਕੀਤੇ ਕਰਮਾਂ ਦਾ ਫਲ ਭੋਗ ਰਿਹਾ ਸੀ। ਜਿਸ ਵੇਲੇ ਓਸ ਥਾਂ 'ਤੇ ਪੁੱਜੇ, ਜਿੱਥੇ ਗੁਰੂ ਅਰਜਨ

ਦੇਵ ਜੀ ਨੂੰ ਤਸੀਹੇ ਦਿੱਤੇ ਗਏ ਸੀ, ਤਾਂ ਸਿੱਖਾਂ ਨੂੰ ਜੋਸ਼ ਆ ਗਿਆ ।

## ਵਾਰ

ਬਾਰਾਂ ਸਾਲ ਪਿੱਛੋਂ ਫੇਰ ਅੱਖਾਂ ਮੇਰੀਆਂ
ਓਹਾ ਵੇਖਿਆ ਲਾਹੌਰ ਦਾ ਬਜ਼ਾਰ
ਜਿੱਥੇ ਤੱਤੀਆਂ ਲੋਹਾਂ 'ਤੇ ਬੈਠ ਕੇ
ਤਪ ਕੀਤਾ ਸੀ ਰੱਬੀ ਅਵਤਾਰ
ਓਸੇ ਥਾਂ ਤੇ ਲਿਆਂਦਾ ਚੰਦੂ ਲਾਲ ਨੂੰ
ਨੱਕ ਨੱਥ ਗਲ ਛਿੱਤਰਾਂ ਦਾ ਹਾਰ
ਜਗ੍ਹਾ ਵੇਖ ਉਹ ਸਿੱਖਾਂ ਨੂੰ ਜੋਸ਼ ਆ ਗਿਆ
ਕੀਤੀ ਜੁੱਤੀਆਂ ਦੀ ਫੇਰ ਚੰਗੀ ਮਾਰ
ਹੱਟੀ ਹੱਟੀ ਉਤੇ ਫੇਰ ਉਹਨੂੰ ਫੇਰਿਆ
ਸਾਰੇ ਸ਼ਹਿਰ ਵਿਚ ਕੀਤੇ ਨੇ ਖ਼ੁਆਰ
ਜੀਹਦੇ ਨਾਲ ਪਾਈ ਰੇਤ ਗੁਰੂ ਸਾਹਿਬ 'ਤੇ
ਕੜਛਾ ਰਖਿਆ ਸੀ ਸਾਂਭ ਭਠਿਆਰ
ਕਰਮਾਂ ਕੀਤਿਆਂ ਦਾ ਫਲ ਚੰਦੂ ਪਾਵੰਦਾ
ਜਦੋਂ ਪਹੁੰਚਿਆ ਗਰੁਦਿਤੇ ਦੇ ਦੁਆਰ
ਉਹਦੇ ਪਾਪਾਂ ਦਾ ਨਬੇੜਾ ਕੀਤਾ ਓਸਨੇ
ਕੜਛਾ ਸਿਰ ਪਾਪੀ ਦੇ ਮਾਰ
ਪਾਪੀ ਮੋਇਆ, ਸਿੱਖਾਂ ਨਾਅਰੇ ਮਾਰੇ ਖ਼ੁਸ਼ੀ ਦੇ
ਹੋਵੇ ਪੰਜਵੇਂ ਗੁਰਾਂ ਦੀ ਜੈ ਜੈ ਕਾਰ
'ਸੀਤਲ' ਧਰਮੀਆਂ ਦਾ ਜੱਸ ਜੱਗ ਗਾਵੰਦਾ
ਥਾਂ ਥਾਂ ਜ਼ਾਲਮਾਂ ਨੂੰ ਪੈਂਦੀ ਫਿਟਕਾਰ

ਏਸ ਤਰ੍ਹਾਂ ਕੀਤੇ ਕਰਮਾਂ ਦਾ ਫ਼ਲ ਭੋਗਦਾ ਹੋਇਆ ਚੰਦੂ ਨਰਕਾਂ ਵਿਚ ਜਾ ਵੱਸਿਆ ।

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ ॥

# ਸੈਦ ਖ਼ਾਨ

## ਕਲਗੀਧਰ ਦੇ ਚਰਨਾਂ ਵਿਚ

ਨਿਰੰਕਾਰੀ ਦੇ ਝੰਡੇ ਹੇਠ ਖੜੇ ਹੋ ਕੇ ਮਹਾਰਾਜ ਨੇ ਕਿਹਾ, "ਦੁਨੀਆਂ ਦੇ ਦੁਖੀ ਬੰਦਿਓ ! ਗੁਰੂ ਦੇ ਝੰਡੇ ਹੇਠ 'ਕੱਠੇ ਹੋ ਜ਼ਾਓ । ਨਿਰੰਕਾਰ ਨੇ ਮੈਨੂੰ ਦੁਖੀਆਂ ਦੇ ਦੁਖ ਵੰਡਾਉਣ ਵਾਸਤੇ ਭੇਜਿਆ ਹੈ । ਮੈਂ ਨੀਚਾਂ ਨੂੰ ਊਚ ਤੇ ਗ਼ੁਲਾਮਾਂ ਨੂੰ ਬਾਦਸ਼ਾਹ ਬਣਾ ਦੇਆਂਗਾ । ਨੀਵਿਆਂ ਨੂੰ ਸਰਦਾਰੀਆਂ ਦਿਆਂਗਾ, ਲਤਾੜਿਆਂ ਹੋਇਆਂ ਨੂੰ ਸਿਰ ਉੱਚਾ ਕਰਕੇ ਵੱਸਣ ਦੀ ਜਾਚ ਸਿਖਾਵਾਂਗਾ । ਮੈਂ ਲੋਕਾਂ ਦੇ ਤ੍ਰਿਸਕਾਰਿਆਂ ਹੋਇਆਂ ਨੂੰ ਗਲ ਨਾਲ ਲਾਵਾਂਗਾ । ਮੈਂ ਗ਼ਰੀਬਾਂ ਦੇ ਹੰਝੂਆਂ ਤੋਂ ਨੈਣਾਂ ਦੇ ਤਾਰੇ ਵਾਰ ਦਿਆਂਗਾ । ਮੈਂ ਸਭ ਕੁਛ ਸਹਾਰ ਸਕਦਾ ਹਾਂ, ਪਰ ਸਤਾਇਆਂ ਹੋਇਆਂ ਦੀਆਂ ਪੁਕਾਰਾਂ ਸੁਣ ਕੇ ਨਹੀਂ ਸਹਾਰ ਸਕਦਾ। ਬੇ-ਦੋਸ਼ਿਆਂ ਦੀਆਂ ਆਹੀਂ ਅਸਮਾਨ ਤੇ ਧੂੰਆਂ ਬਣ ਕੇ ਛਾ ਜਾਇਆ ਕਰਦੀਆਂ ਹਨ । ਦੁਖੀਆਂ ਦੇ ਹਉਕੇ ਧਰਤੀ ਕੰਬਾ ਦਿਆ ਕਰਦੇ ਹਨ । ਮਾੜੇ ਨਾਲ ਧੱਕਾ ਕਰਨਾ ਪਾਪ ਹੈ, ਪਰ ਡਾਢੇ ਦੇ ਜ਼ੁਲਮ ਸਹਿ ਕੇ ਚੁੱਪ ਕਰ ਰਹਿਣਾ ਜ਼ਾਲਮ ਦਾ ਹੌਂਸਲਾ ਵਧਾਉਣ ਦੇ ਬਰਾਬਰ ਹੈ । ਜ਼ਾਲਮ ਹੰਕਾਰੀ ਹੈ, ਮਜ਼ਲੂਮ ਕਾਇਰ ਹੈ, ਦੋਵੇਂ ਅਗਿਆਨੀ ਹਨ । ਮੇਰੇ ਗੁਰੂ ਦਾ ਸਿਧਾਂਤ ਹੈ, ਨਾ ਕਿਸੇ 'ਤੇ ਜ਼ੁਲਮ ਕਰੋ, ਨਾ ਕਿਸੇ ਦਾ ਜ਼ੁਲਮ ਸਹਾਰੋ, ਨਾ ਕਿਸੇ ਤੋਂ ਡਰੋ, ਨਾ ਕਿਸੇ ਨੂੰ ਡਰਾਵੋ । ਆਓ, ਤੁਸੀਂ ਗਿਆਨਵਾਨ ਬਣੋ । ਅਕਾਲ ਦੇ ਝੰਡੇ ਹੇਠ ਕੱਠੇ ਹੋ ਜਾਓ । ਮੈਂ ਹੰਕਾਰ ਵਿਚ ਉਚਿਆਂ ਨੂੰ ਥੋੜ੍ਹੇ ਜਿਹੇ ਨੀਵੇਂ ਤੇ ਨੀਵਿਆਂ ਨੂੰ ਉਚੇ ਕਰਾਂਗਾ, ਤਾਂ ਜੋ ਇਨਸਾਨ ਇਨਸਾਨ ਬਰਾਬਰ ਹੋ ਜਾਣ ।"

ਇਹ ਸੁਣ ਕੇ, ਦੁੱਖਾਂ ਵਿਚ ਤੜਪਦੇ, ਜ਼ਾਲਮ ਦੀ ਛੁਰੀ ਹੇਠ

ਵਿਲਕਦੇ, ਕਲਗੀਧਰ ਦੇ ਝੰਡੇ ਹੇਠ ਕੱਠੇ ਹੋਣ ਲੱਗ ਪਏ । ਏਥੇ ਧੱਕੇਸ਼ਾਹੀ ਦੀ ਧੁੱਪ ਵਿਚ ਸੜਦਿਆਂ ਨੂੰ ਠੰਢੀ ਛਾਂ ਤੇ ਝਿੜਕਾਂ ਤੇ ਗਾਲ੍ਹਾਂ ਸਹਿਣ ਦੇ ਆਦੀਆਂ ਨੂੰ ਪਿਆਰ ਭਰੀਆਂ ਅਸੀਸਾਂ ਮਿਲੀਆਂ। ਜੁੱਗਾਂ ਦੇ ਥਾਪੇ ਹੋਏ ਅਛੂਤ ਨੂੰ ਪੰਡਤ ਦੇ ਬਰਾਬਰ ਬਹਿਣ ਦਾ ਮਾਣ ਪਰਾਪਤ ਹੋਇਆ । ਭੁੱਖਿਆਂ ਨੂੰ ਰੱਜ ਕੇ ਖਾਣਾ ਨਸੀਬ ਹੋਇਆ, ਤੇ ਹਉਕਿਆਂ ਦੇ ਮਾਰਿਆਂ ਹੋਇਆਂ ਬੁੱਲ੍ਹਾਂ 'ਤੇ ਹਾਸਾ ਨੱਚਣ ਲੱਗਾ । ਗੁਰੂ ਮਹਾਰਾਜ ਮਾੜਿਆਂ ਦੀ ਢਾਲ ਤੇ ਤਕੜਿਆਂ ਦੇ ਸੀਨੇ ਵਿਚ ਤੀਰ ਬਣ ਕੇ ਰੜਕਣ ਲੱਗੇ ।

ਬਾਈਧਾਰ ਦੇ ਰਾਜੇ ਰੁੱਸ ਪਏ । ਇਹ ਰੁਸੇਵਾਂ ਝਗੜੇ ਵਿਚ ਬਦਲ ਗਿਆ। ਅੰਤ ਤਲਵਾਰ 'ਤੇ ਗੱਲ ਆ ਗਈ । ਉਹ ਕ੍ਰੋਈ ਵਾਰ ਮੈਦਾਨ ਵਿਚ ਆਏ ਤੇ ਹਾਰ ਖਾ ਕੇ ਮੁੜੇ । ਸਾਮ੍ਹਣੇ ਕੋਈ ਪੇਸ਼ ਨਾ ਗਈ, ਤਾਂ ਰਲ ਕੇ ਔਰੰਗਜ਼ੇਬ ਦੇ ਦਰਬਾਰ ਵਿਚ ਫ਼ਰਿਆਦ ਲੈ ਕੇ ਗਏ । ਉਹ ਗਲ ਵਿਚ ਪੱਲੇ ਪਾ ਕੇ ਕਹਿਣ ਲੱਗੇ,"ਅੰਨਦਾਤਾ ! ਅਸੀਂ ਕਈ ਵਾਰ ਕਲਗੀਧਰ ਦੇ ਟਾਕਰੇ 'ਤੇ ਗਏ ਤੇ ਹਰ ਵਾਰ ਮੂੰਹ ਦੀ ਖਾਧੀ ਹੈ । ਉਹ ਬਾਗ਼ੀਆਂ ਦੀਆਂ ਫ਼ੌਜਾਂ ਬਣਾ ਰਿਹਾ ਹੈ, ਆਏ ਦਿਨ ਇਲਾਕੇ ਵਿਚ ਡਾਕੇ ਪੁਆਉਂਦਾ ਹੈ, ਸ਼ਾਹੀ ਭਗੌੜਿਆਂ ਨੂੰ ਆਸਰਾ ਦੇਂਦਾ ਹੈ, ਕਿਸੇ ਨੂੰ ਮਿਥਦਾ ਹੀ ਨਹੀਂ । ਬਹੁਤਾ ਕੀ ਕਹੀਏ? ਉਹ ਸਾਰੇ ਹਿੰਦੁਸਤਾਨ ਵਿਚ ਆਪਣਾ ਰਾਜ ਕਾਇਮ ਕਰਨਾ ਚਾਹੁੰਦਾ ਹੈ । ਜੇ ਵੇਲੇ ਸਿਰ ਉਹਦਾ ਕੋਈ ਬੰਦੋਬਸਤ ਨਾ ਕੀਤਾ ਗਿਆ ਤਾਂ ਮੁਗ਼ਲ-ਸ਼ਾਹੀ ਨੂੰ ਉਲਟਾ ਦੇਵੇਗਾ।"

ਜਿਸ ਸੀਨੇ ਵਿਚ ਕੀਨੇ ਦੀ ਅੱਗ ਚਿਰਾਂ ਤੋਂ ਭੜਕ ਰਹੀ ਸੀ, ਉਹ ਸੁਣ ਕੇ ਤੜਫ ਉਠਿਆ । ਔਰੰਗਜ਼ੇਵਬ ਨੇ ਤਲਵਾਰ ਮੈਦਾਨ ਵਿਚ ਰੱਖ ਕੇ ਲਲਕਾਰ ਕੇ ਕਿਹਾ:

## ਸਾਕਾ

ਭਰੀ ਕਚਹਿਰੀ ਵਿਚ ਸ਼ਾਹ ਇਉਂ ਆਖ ਸੁਣਾਵੇ
ਉੱਠੇ ਕੋਈ ਸੂਰਮਾ ਹੱਥ ਖੰਡੇ ਪਾਵੇ

ਬੀੜਾ ਚੁਕੇ ਜੰਗ ਦਾ ਤਲਵਾਰ ਉਠਾਵੇ
ਢਾਹਵੇ ਪੁਰੀ ਅਨੰਦ ਨੂੰ ਨਸ਼ਾਨ ਮਿਟਾਵੇ
ਗੋਬਿੰਦ ਸਿੰਘ ਨੂੰ ਪਕੜ ਕੇ ਦਿੱਲੀ ਲੈ ਆਵੇ
ਜਾਂ ਮਾਰੇ ਵਿਚ ਜੰਗ ਦੇ ਟੈਂਟਾ ਮੁੱਕ ਜਾਵੇ

ਕਚਹਿਰੀ ਭਰੀ ਸੀ । ਵਜ਼ੀਰ, ਅਮੀਰ, ਜਰਨੈਲ, ਯੋਧੇ ਥਾਂਓਂ ਥਾਂਈ ਬੈਠੇ ਸਨ। ਜਿਸ ਵੇਲੇ ਗੁਰੂ ਜੀ ਦੇ ਟਾਕਰੇ ਦਾ ਹੁਕਮ ਸੁਣਿਆ, ਚਿਹਰਿਆਂ ਦੀ ਲਾਲੀ, ਪਿਲੱਤਣ ਵਿਚ ਬਦਲ ਗਈ । ਕਿਸੇ ਮਾਈ ਦੇ ਲਾਲ ਦਾ ਹੌਂਸਲਾ ਨਹੀਂ ਪਿਆ, ਜੋ 'ਮਹਾਰਾਜ' ਦੇ ਟਾਕਰੇ ਲਈ ਤਲਵਾਰ ਉਠਾ ਸਕੇ । ਕੁਛ ਦਿਲਾਂ ਨੇ ਮੰਨ ਲਿਆ ਸੀ ਕਿ ਗੁਰੂ ਗੋਬਿੰਦ ਸਿੰਘ ਨਿਰੰਕਾਰ ਦਾ ਭੇਜਿਆ, 'ਸੱਚ ਦਾ ਸੁਨੇਹਾ' ਲੈ ਕੇ ਧਰਤੀ 'ਤੇ ਆਇਆ ਹੈ । ਉਹਦਾ ਟਾਕਰਾ ਕਰਨਾ ਠੀਕ ਨਹੀਂ । ਜਿਹੜੇ ਏਸ 'ਸੱਚ' ਤੋਂ ਅਣਜਾਣ ਸਨ, ਉਹ ਸਮਝੀ ਬੈਠੇ ਸਨ, ਕਿ ਹਿੰਦ ਦਾ ਪੀਰ ਜਾਦੂਗਰ ਹੈ । ਹਰ ਹਾਲ ਇਹ ਹਰ ਦਿਲ ਵਿਚ ਬੈਠੀ ਹੋਈ ਸੀ, ਕਿ ਜਿਹੜਾ ਉਹਦੇ ਟਾਕਰੇ 'ਤੇ ਜਾਵੇਗਾ, ਜਿਉਂਦਾ ਨਹੀਂ ਮੁੜੇਗਾ ।

ਕੋਈ ਜਵਾਬ ਨਾ ਆਉਣ 'ਤੇ ਬਾਦਸ਼ਾਹ ਨੇ ਦੂਜੀ ਵਾਰ ਕਿਹਾ, "ਕੀ ਤੁਸੀਂ ਵੱਡੀਆਂ ਵੱਡੀਆਂ ਤਨਖ਼ਾਹੀਂ ਏਸੇ ਵਾਸਤੇ ਲੈਂਦੇ ਓ, ਕਿ ਕਿਸੇ ਸੂਰਮੇ ਦਾ ਨਾਂ ਸੁਣ ਕੇ ਗੀਦੀਆਂ ਵਾਂਗ ਚੁੱਪ ਵੱਟ ਜਾਓ । ਉਠੋ ਕੋਈ ਸੂਰਮਾ ਮੂੰਹ ਮੰਗੇ ਇਨਾਮ ਤੇ ਜਾਗੀਰਾਂ ਦਿਆਂਗਾ, ਜਨਮਾਂ ਦੇ ਧੋਣੇ ਧੋ ਦਿਆਂਗਾ ।"

ਇਹ ਸੁਣ ਕੇ ਵੀ ਕੋਈ ਉੱਤਰ ਨਾ ਆਇਆ, ਤਾਂ ਬਾਦਸ਼ਾਹ ਨੇ ਤੀਜੀ ਵਾਰ ਤਾਹਨੇ ਨਾਲ ਕਿਹਾ, "ਚੰਗਾ ਹੁੰਦਾ, ਜੇ ਤੁਸੀਂ ਏਸ ਮਰਦਊਪੁਣੇ ਨਾਲੋਂ ਕਿਸੇ ਹੋਰ ਸ਼ਕਲ ਵਿਚ ਹੁੰਦਿਓ, ਤਾਂ ਮੈਨੂੰ ਇਹ ਨਮੋਸ਼ੀ ਨਾ ਝੱਲਣੀ ਪੈਂਦੀ ? ਮੈਨੂੰ ਅੱਜ ਪਤਾ ਲੱਗਾ ਹੈ, ਕਿ ਮੇਰੀਆਂ ਫ਼ੌਜਾਂ ਵਿਚ ਕੋਈ ਮਰਦ ਨਹੀਂ ਹੈ, ਜੋ ਕਿਸੇ ਯੋਧੇ ਦਾ ਟਾਕਰਾ ਕਰ ਸਕੇ।"

ਇਹ ਬੋਲੀ ਤੀਰ ਵਾਂਗ ਕਲੇਜਾ ਚੀਰ ਕੇ ਨਿਕਲ ਗਈ । ਚੜ੍ਹਦੀ ਜਵਾਨੀ, ਸੀਨੇ ਵਿਚ ਜੋਸ਼, ਬਾਹੀਂ ਵਿਚ ਬਲ, ਭੜਕ ਕੇ ਉਠਿਆ, ਤਲਵਾਰ ਉਠਾਈ, ਤੇ ਬਾਦਸ਼ਾਹ ਦੇ ਸਾਮ੍ਹਣੇ ਆ ਕੇ ਸੈਦ ਖ਼ਾਨ ਨੇ ਇਉਂ ਕਿਹਾ :

## ਕਬਿੱਤ

ਚੜ੍ਹਦੀ ਜਵਾਨੀ ਸੈਦ ਖ਼ਾਨ ਜਰਨੈਲ ਭਾਰਾ
ਉਠਿਆ ਏ ਯੋਧਾ ਸ਼ੇਰ ਵਾਂਗ ਭਬਕਾਇਕੇ
ਚੁੱਕ ਲਈ ਏ ਤੇਗ਼ ਸੂਰੇ ਭਰੇ ਦਰਬਾਰ ਵਿਚ
ਬਾਦਸ਼ਾਹ ਦੇ ਤਾਈਂ ਇਉਂ ਆਖਦਾ ਸੁਣਾਇਕੇ
'ਦਿਹੋ ਜੇ ਹੁਕਮ, ਢਾਹ ਦਿਆਂ ਮੈਂ ਅਨੰਦਪੁਰ
ਹਿੰਦ ਵਾਲਾ ਪੀਰ ਹੱਥੀਂ ਬੰਨ੍ਹ ਲਵਾਂ ਜਾਇਕੇ
ਜੀਹਦੀਆਂ ਨੇ ਧੁੰਮਾਂ ਪਈਆਂ ਸਾਰੇ ਸੰਸਾਰ ਵਿਚ
'ਸੀਤਲ' ਮੈਂ ਵੇਖਾਂਗਾ ਮੈਦਾਨ ਵਿਚ ਜਾਇਕੇ

ਬਾਦਸ਼ਾਹ ਬੜਾ ਖ਼ੁਸ਼ ਹੋਇਆ, ਬੜਾ ਕੀਮਤੀ ਖ਼ਿਲਅਤ (ਪੁਸ਼ਾਕ ਸਿਰੋਪਾ) ਬਖ਼ਸ਼ਿਆ, ਤੇ ਕਿਹਾ, "ਸੈਦ ਖ਼ਾਨ ! ਜੇ ਤੂੰ ਗੁਰੂ ਗੋਬਿੰਦ ਸਿੰਘ ਨੂੰ ਫੜ ਲਿਆਵੇਂ, ਜਾਂ ਜੰਗ ਵਿਚ ਉਹਦਾ ਸਿਰ ਉਤਾਰ ਲਿਆਵੇਂ, ਤਾਂ ਤੈਨੂੰ ਮੂੰਹ ਮੰਗੇ ਇਨਾਮ ਤੇ ਜਾਗੀਰਾਂ ਦਿਆਂਗਾ, ਮਨਸਬ ਦੂਣੇ ਕਰ ਦਿਆਂਗਾ ।"

ਸੈਦ ਖ਼ਾਨ ਨੇ ਬੇਅੰਤ ਫ਼ੌਜ ਨਾਲ ਲੈ ਕੇ ਅਨੰਦਪੁਰ 'ਤੇ ਚੜ੍ਹਾਈ ਕਰ ਦਿੱਤੀ। ਰਾਹ ਵਿਚ ਸਢੌਰਾ ਪੁੱਜਾ, ਤਾਂ ਦਿਲ ਵਿਚ ਖ਼ਿਆਲ ਆਇਆ, 'ਮੇਰੀ ਵੱਡੀ ਭੈਣ, ਬੀਬੀ ਨਸੀਰਾਂ, ਰੱਬ ਦੀ ਬੰਦਗੀ ਕਰਨ ਵਾਲੀ ਏਥੇ ਰਹਿੰਦੀ ਹੈ। ਜਾਂਦਾ ਜਾਂਦਾ ਭੈਣ ਨੂੰ ਸਲਾਮ ਕਹਿ ਚੱਲਾਂ । ਉਹਦੇ ਮੂੰਹੋਂ ਕੋਈ ਅਸੀਸ ਹੋ ਗਈ, ਤਾਂ ਮੇਰਾ ਬੇੜਾ ਪਾਰ ਹੋ ਜਾਇਗਾ।'

ਇਹ ਬੀਬੀ ਨਸੀਰਾਂ ਕੌਣ ਹੈ ? ਭੰਗਾਣੀ ਦੇ ਯੁੱਧ ਵਿਚ ਗੁਰੂ ਮਹਾਰਾਜ ਬਾਈਧਾਰ ਦੇ ਹਿੰਦੂ ਰਾਜਿਆਂ ਨਾਲ ਲੜ ਰਹੇ ਸਨ, ਤਾਂ ਸੱਯਦ ਬੁਧੂ ਸ਼ਾਹ (ਸ਼ਾਹ ਬਦਰੁੱਦੀਨ) 'ਮਹਾਰਾਜ' ਦੀ ਸੇਵਾ ਵਿਚ ਹਾਜ਼ਰ ਹੋਏ ਤੇ ਧਰਮ ਯੁੱਧ ਵਿਚ ਲੜਦਿਆਂ ਹੋਇਆ ਸੱਯਦ ਜੀ ਦੇ ਦੋ ਪੁੱਤਰ, ਇਕ ਭਰਾ ਤੇ ਤਿੰਨ-ਚਾਰ ਸੌ ਮੁਰੀਦ ਸ਼ਹੀਦ ਹੋ ਗਏ। ਜਦ ਸੱਯਦ ਜੀ ਵਾਪਸ ਸਢੌਰੇ ਘਰ ਪਹੁੰਚੇ, ਤਾਂ ਤੰਗ-ਦਿਲ ਸ਼ਰਈ ਬੰਦਿਆਂ ਵੱਲੋਂ ਫ਼ਤਵਾ ਦਿੱਤਾ ਗਿਆ, ਕਿ ਇਹਨੇ ਹਿੰਦ ਦੇ ਪੀਰ ਦੀ ਮੱਦਦ ਕੀਤੀ ਹੈ, ਸੋ ਕਾਫ਼ਰ ਹੈ। ਏਸ ਗੁਨਾਹ ਵਿਚ ਸੱਯਦ ਜੀ ਨੂੰ ਜਿਉਂਦਿਆਂ ਦੱਬ ਦਿੱਤਾ ਗਿਆ ਹੈ । ਜਿਸ ਦਾ ਬਦਲਾ ਪਿੱਛੋਂ ਬਾਬਾ ਬੰਦਾ

ਸਿੰਘ ਬਹਾਦਰ ਨੇ ਲਿਆ ।

ਇਹ ਬੀਬੀ ਨਸੀਰਾਂ, ਓਸੇ ਸੱਯਦ ਬੁਧੂ ਸ਼ਾਹ ਦੀ ਧਰਮ ਪਤਨੀ ਹੈ, ਤੇ ਸੈਦ ਖ਼ਾਨ ਬੀਬੀ ਜੀ ਦਾ ਭਰਾ ਹੈ । ਚਿਰੀ ਵਿਛੁੰਨਾ ! ਵੀਰ ਮਿਲਿਆ, ਭੈਣ ਨੇ ਗਲ ਲਾਇਆ ਤੇ ਪੁੱਛਿਆ, "ਆਓ ਵੀਰ ਜੀ ! ਕਿਵੇਂ ਦਰਸ਼ਨ ਦਿੱਤੇ ਨੇ ?"

ਸੈਦ ਖ਼ਾਨ ਨੇ ਉੱਤਰ ਦਿੱਤਾ, "ਬੀਬੀ ਜੀਓ ! ਦੁਆ ਕਰੋ ਅੱਲਾਹ-ਤਾਅਲਾ ਦੀ ਦਰਗਾਹ ਵਿਚ, ਮੈਂ ਹਿੰਦ ਦੇ ਪੀਰ ਨੂੰ ਬੰਨ੍ਹਣ ਵਾਸਤੇ, ਅਨੰਦਪੁਰ ਨੂੰ ਫ਼ਤਹਿ ਕਰਨ ਵਾਸਤੇ ਜਾ ਰਿਹਾ ਹਾਂ, ਆਪਣੇ ਕੰਮ ਵਿਚ ਸਫ਼ਲ ਹੋਵਾਂ ।"

ਜਿਸ ਵੇਲੇ ਭੈਣ ਨੇ ਸੁਣਿਆਂ, ਕਿ ਜਿਸ ਗੁਰੂ ਦੀਆਂ ਖ਼ੁਸ਼ੀਆਂ ਮੈਂ ਲਾਡਲੇ ਪੁੱਤਰ ਕੁਰਬਾਨ ਕਰਕੇ ਪਰਾਪਤ ਕੀਤੀਆਂ ਹਨ, ਓਸੇ ਦੇ ਟਾਕਰੇ ਤੇ ਮੇਰਾ ਵੀਰ ਜਾ ਰਿਹਾ ਹੈ, ਭੈਣ ਦਾ ਦਿਲ ਭਰ ਆਇਆ, ਨੇਤਰ ਉਛਲੇ ਤੇ ਪਾਣੀ ਦੀਆਂ ਦੋ ਬੂੰਦਾਂ ਚਰਨਾਂ ਨੂੰ ਚੁੰਮਣ ਵਾਸਤੇ ਧਰਤੀ 'ਤੇ ਜਾ ਪਈਆਂ । ਬੀਬੀ ਜੀ ਨੇ ਸੈਦ ਖ਼ਾਨ ਨੂੰ ਗਲ ਲਾ ਕੇ ਕਿਹਾ, "ਮੇਰੇ ਵੀਰ ! ਜਮਜਮ ਜਾਹ ਅਨੰਦਪੁਰ, ਜੀ ਸਦਕੇ ਜਾਹ ਗੁਰੂ ਜੀ ਦੇ ਸਾਮ੍ਹਣੇ, ਪਰ ਏਸ ਤਰ੍ਹਾਂ ਨਾ ਜਾਹ। ਓਥੇ ਹੰਕਾਰਿਆ ਜਾਏਗਾ, ਸੋ ਮਾਰਿਆ ਜਾਏਗਾ। ਜੇ ਗੁਰੂ ਨਾਨਕ ਦੇ ਦਰ 'ਤੇ ਜਾਣਾ ਹੈ, ਤਾਂ ਨੀਵਾਂ ਹੋ ਕੇ ਜਾਹ, ਤਾਂ ਜੋ ਕੁਛ ਪਰਾਪਤ ਕਰ ਸਕੇਂ ।"

ਇਕ ਪਾਸੇ ਬੀਬੀ ਨਸੀਰਾਂ ਗਿਆਨ ਦੇ ਤੀਰ ਲਾ ਕੇ ਸੈਦ ਖ਼ਾਨ ਨੂੰ 'ਮਹਾਰਾਜ' ਦੇ ਚਰਨਾਂ ਵੱਲ ਪ੍ਰੇਰਦੀ ਹੈ, ਤੇ ਦੂਜੇ ਪਾਸੇ ਸੈਦ ਖ਼ਾਨ ਅੱਗੋਂ ਜਵਾਬ ਦੇਂਦਾ ਹੈ :

## ਕੋਰੜਾ

ਨਸੀਰਾਂ : ਸੁਣਿਆਂ ਨਸੀਰਾਂ ਸੈਦ ਖ਼ਾਨ ਚੱਲਿਆ
ਵੀਰ ਵਾਲਾ ਰਾਹ ਭੈਣ ਆਣ ਮੱਲਿਆ
ਭੈਣ ਸਮਝਾਉਂਦੀ ਵੀਰ ਸਰਦਾਰ ਨੂੰ
ਛੇੜ ਕੇ ਕੀ ਲੈਣਾ ਰੱਬੀ ਅਵਤਾਰ ਨੂੰ

ਸੈਦ ਖ਼ਾਨ : ਸੈਦ ਖ਼ਾਨ ਅੱਗੋਂ ਬੋਲ ਕੇ ਸੁਣਾਵੰਦਾ
ਭੈਣ ਨੂੰ ਪਿਛਾਂਹ ਝਿੜਕ ਹਟਾਵੰਦਾ
ਕਹਿੰਦਾ, ਹੁਣ ਤੇਗ਼ ਨਾ ਮਿਆਨੇ ਪਾਵਾਂਗਾ

ਹਿੰਦ ਵਾਲਾ ਪੀਰ ਬੰਨ੍ਹ ਕੇ ਲਿਆਵਾਂਗਾ

ਨਸੀਰਾਂ : ਉਹਦੇ ਉਤੇ ਹੱਥ ਵੀਰ ਵੇ ! ਉਠਾਈ ਨਾ
ਵੇਖੀਂ ਕਿਤੇ ਕਲ੍ਹਾ ਸੁੱਤੀਆਂ ਜਗਾਵੀਂ ਨਾ
ਤਿੱਖੇ ਪਾਸਿਓਂ ਨਾ ਚੁੱਕੀਂ ਤਲਵਾਰ ਨੂੰ
ਛੇੜ ਕੇ ਕੀ ਲੈਣ ਰੱਬੀ ਅਵਤਾਰ ਨੂੰ

ਸੈਦ ਖ਼ਾਨ : ਕਾਇਰਾਂ ਜੇਹੀਆਂ ਗੱਲਾਂ ਮੈਨੂੰ ਕੀ ਸੁਣਾਉਂਦੀ ਏਂ
ਸੂਰਮੇ ਦੇ ਦਿਲ ਕਾਹਨੂੰ ਚੋਭਾਂ ਲਾਉਂਦੀ ਏਂ
ਤੇਗ਼ਾਂ ਮਾਰ ਯੋਧਿਆਂ ਦੇ ਮੂੰਹ ਭੁਆਵਾਂਗਾ
ਹਿੰਦ ਵਾਲਾ ਪੀਰ ਬੰਨ੍ਹ ਕੇ ਲਿਆਵਾਂਗਾ

ਨਸੀਰਾਂ : ਫੋਕੀਆਂ ਫੜ੍ਹਾਂ ਨੇ ਵੀਰ, ਕੰਮ ਆਉਣਾ ਨਹੀਂ
ਉਹਦਾ ਤੀਰ ਕਿਸੇ ਰੋਕ ਕੇ ਵਿਖਾਉਣਾ ਨਹੀਂ
ਕਿਹੜਾ ਰੋਕ ਸੱਕੇਗਾ ਗੁਰਾਂ ਦੇ ਵਾਰ ਨੂੰ
ਛੇੜ ਕੇ ਕੀ ਲੈਣਾ ਰੱਬੀ ਅਵਤਾਰ ਨੂੰ

ਸੈਦ ਖ਼ਾਨ : ਹੱਛਾ ਵੇਖ ਲਾਂਗਾ ਵਿਚ ਮੈਂ ਮੈਦਾਨ ਦੇ
ਝੱਲਦਾ ਏ ਕੌਣ ਵਾਰ ਸੈਦ ਖ਼ਾਨ ਦੇ
ਵੈਰੀਆਂ ਦੇ ਜੰਗ 'ਚ ਸਥਾਰ ਲਾਹਵਾਂਗਾ
ਹਿੰਦ ਵਾਲਾ ਪੀਰ ਬੰਨ੍ਹ ਕੇ ਲਿਆਵਾਂਗਾ

ਨਸੀਰਾਂ : ਉਹਦਾ ਇਕ ਇਕ ਸੂਰਮਾ ਜਵਾਨ ਵੇ
ਤੇਰਿਆਂ ਹਜ਼ਾਰਾਂ ਦੇ ਲਾਹੂਗਾ ਘਾਣ ਵੇ
ਬਾਜ਼ ਘੇਰ ਲੈਣਗੇ ਕੂੰਜਾਂ ਦੀ ਡਾਰ ਨੂੰ
ਛੇੜ ਕੇ ਕੀ ਲੈਣਾ ਰੱਬੀ ਅਵਤਾਰ ਨੂੰ

ਸੈਦ ਖ਼ਾਨ : ਕੱਲਾ ਹੀ ਬਥੇਰਾ ਹਾਂ ਮੈਂ ਉਹਦੀ ਫ਼ੌਜ ਨੂੰ
ਰੋਕਣਾ ਕੀ ਕੱਖਾਂ ਦਰਿਆ ਦੀ ਮੌਜ ਨੂੰ

ਧੂੜੇ ਵਾਂਗ ਸ਼ਾਨ ਓਸਦੀ ਉਡਾਵਾਂਗਾ
ਹਿੰਦ ਵਾਲਾ ਪੀਰ ਬੰਨ੍ਹ ਕੇ ਲਿਆਵਾਂਗਾ

ਨਸੀਰਾਂ : ਉਹ ਹੈ ਰੱਬੀ ਨੂਰ ਅੱਲਾਹ ਦਾ ਪਿਆਰਾ ਵੇ
ਉਹਦੇ ਨਾਲ ਤੇਰਾ ਨਾ ਚੱਲੂਗਾ ਚਾਰਾ ਵੇ
ਫੜ ਲੈ ਚਰਨ ਛੱਡ ਕੇ ਹੰਕਾਰ ਨੂੰ
ਛੇੜ ਕੇ ਕੀ ਲੈਣਾ ਰੱਬੀ ਅਵਤਾਰ ਨੂੰ

ਸੈਦ ਖ਼ਾਨ : ਤੁਸੀਂ ਅੱਗੇ ਥੋੜੇ ਹੋਏ ਹੋ ਨਿਹਾਲ ਨੀ
ਉਹਦੇ ਪਿੱਛੇ ਲੱਗ ਮਰਵਾ ਲੈ ਲਾਲ ਨੀ
ਮੈਂ ਤਾਂ ਹੁਣ ਤੇਗ਼ ਨੂੰ ਹੀ ਅਜ਼ਮਾਵਾਂਗਾ
ਹਿੰਦ ਵਾਲਾ ਪੀਰ ਬੰਨ੍ਹ ਕੇ ਲਿਆਵਾਂਗਾ

ਨਸੀਰਾਂ : ਮੋਏ ਮੇਰੇ ਲਾਲ ਨਹੀਂ, ਸ਼ਹੀਦ ਹੋਏ ਨੇ
ਰੌਸ਼ਨ ਜਹਾਨ 'ਤੇ ਮੁਰੀਦ ਹੋਏ ਨੇ
ਤੂੰ ਵੀ ਆਖੇ ਲੱਗ, ਛੱਡ ਦੇ ਹੰਕਾਰ ਨੂੰ
ਛੇੜ ਕੇ ਕੀ ਲੈਣਾ ਰੱਬੀ ਅਵਤਾਰ ਨੂੰ

ਸੈਦ ਖ਼ਾਨ : ਬੱਸ ਹੁਣ ਮੈਨੂੰ ਹੋਰ ਅਟਕਾਵੀਂ ਨਾ
ਜੰਗ ਵੱਲੇ ਜਾਵੰਦੇ ਨੂੰ ਨਾਂਹ ਪਾਵੀਂ ਨਾ
'ਸੀਤਲ' ਮੈਂ ਡਰ ਨਾ ਕਿਸੇ ਦਾ ਖਾਵਾਂਗਾ
ਹਿੰਦ ਵਾਲਾ ਪੀਰ ਬੰਨ੍ਹ ਕੇ ਲਿਆਵਾਂਗਾ

ਹੰਕਾਰ ਵਿਚ ਮੱਤਾ ਸੈਦ ਖ਼ਾਨ ਅੱਗੇ ਵਧਿਆ । ਭੈਣ ਨੇ ਇਕ ਵਾਰ ਫੇਰ ਫੜ ਕੇ ਅਟਕਾ ਲਿਆ, ਤੇ ਕਿਹਾ :

## ਜੰਗਲਾ

ਮੁੜ ਜਾ ਵੀਰਾ ! ਮੰਨ ਦੁਹਾਈ
ਭੈਣ ਕਹੇ, ਲੜ ਫੜ ਕੇ
ਕੀ ਲੈਣਾ ਈਂ ? ਦੱਸ ਖਾਂ, ਚੰਨਾ ?

ਨਾਲ ਫ਼ਕੀਰਾਂ ਲੜ ਕੇ
ਅੱਜ ਤੱਕ ਕੋਈ ਨਾ ਜਿੱਤਿਆ, ਕਹਿੰਦੇ
ਕਲਗੀਧਰ ਨਾਲ ਅੜਕੇ
ਅੱਲਾਹ ਬਖ਼ਸ਼ੀ, ਨਾ ਜਾ ਜੀਵੇਂ
ਅਨੰਦਪੁਰ 'ਤੇ ਚੜ੍ਹ ਕੇ ।

ਹੰਕਾਰ ਦਾ ਪੁਤਲਾ ਸੈਦ ਖ਼ਾਨ ਅਜੇ ਵੀ ਸਮਝਿਆ ਨਹੀਂ । ਸੋਚਦਾ ਹੈ, 'ਭੈਣ ਦੇ ਪੁੱਤਰ ਹੋ ਗਏ ਨੇ ਸ਼ਹੀਦ । ਪੁੱਤਰਾਂ ਦੇ ਵਿਛੋੜੇ ਨੇ ਬੀਬੀ ਦਾ ਦਿਲ ਹਿਲਾ ਦਿੱਤਾ ਹੈ। ਜਿਸ ਦਾ ਆਪਣਾ ਦਿਮਾਗ ਠੀਕ ਨਹੀਂ, ਉਸ ਦੀਆਂ ਗੱਲਾਂ 'ਤੇ ਵਿਚਾਰ ਕਰਨ ਦੀ ਕੀ ਲੋੜ ਹੈ ? ਇਕ ਫ਼ਕੀਰ ਦੇ ਚਰਨੀਂ ਲੱਗ ਕੇ ਮੈਂ ਕੀ ਖੱਟਣਾ ਹੈ ? ਹਿੰਦ ਦੇ ਬਾਦਸ਼ਾਹ ਦੀ ਸੇਵਾ ਕਰਾਂਗਾ, ਜਾਗੀਰਾਂ ਲਵਾਂਗਾ, ਆਉਣ ਵਾਲੇ ਪੁੱਤਰ, ਪੋਤਰੇ ਯਾਦ ਰੱਖਣਗੇ ਕਿ ਵੱਡੇ -ਵਡੇਰੇ ਨੇ ਤੇਗ਼ ਮਾਰੀ ਸੀ ।' ਏਸ ਨਸ਼ੇ ਵਿਚ ਮਸਤ ਸੈਦ ਖ਼ਾਨ ਅੱਗੇ ਵਧਿਆ, ਤੇ ਅਨੰਦਪੁਰ ਦੇ ਉਦਾਲੇ ਘੇਰਾ ਪਾ ਲਿਆ ।

## ਬੈਂਤ

ਮਾਰੋ-ਮਾਰ ਕਰਦਾ ਡਾਢਾ ਜੋਸ਼ ਭਰਿਆ
ਲੈ ਕੇ ਫ਼ੌਜ ਚੜ੍ਹਿਆ ਸੈਦ ਖ਼ਾਨ ਭਾਈ
ਪਹੁੰਚਾ ਜਾਇਕੇ ਕੋਲ ਅਨੰਦਪੁਰ ਦੇ
ਬੈਠਾ ਮੱਲ ਕੇ ਬਾਹਰ ਮੈਦਾਨ ਭਾਈ
ਰਾਜੇ ਕੁੱਲ ਪਹਾੜੀਏਂ ਹੋਏ ਕੱਠੇ
ਆਏ ਗੁਰਾਂ ਨਾਲ ਕਰਨ ਘਮਸਾਨ ਭਾਈ
ਲੱਥੇ ਸੈਂਕੜੇ ਸੂਰਮੇਂ ਦੋਹੀਂ ਪਾਸੀਂ
ਅੱਗੇ ਹੋਊ, ਜੋ ਕਰੂ ਭਗਵਾਨ ਭਾਈ

ਬਾਈਧਰ ਦੇ ਰਾਜੇ, ਜੋ ਏਸੇ ਉਡੀਕ ਵਿਚ ਬੈਠੇ ਸਨ, ਕਿ ਔਰੰਗਜ਼ੇਬ ਦਾ ਘੱਲਿਆ ਹੋਇਆ ਕੋਈ ਜਰਨੈਲ ਆਵੇ, ਜਿਸ ਦੀ ਮੱਦਦ ਨਾਲ ਗੁਰੂ ਨੂੰ ਫੜ ਕੇ ਦਿਲਾਂ ਦੀ ਸਾੜ ਕੱਢ ਲਈਏ, ਸੈਦ ਖ਼ਾਨ ਦੀਆਂ ਫ਼ੌਜਾਂ ਵਿਚ ਆ

ਮਿਲੇ। ਸੈਦ ਖ਼ਾਨ ਦੀਆਂ ਤੇ ਪਹਾੜੀ ਰਾਜਿਆਂ ਦੀਆਂ ਫ਼ੌਜਾਂ ਨੇ ਮਿਲ ਕੇ ਅਨੰਦਪੁਰ ਦੇ ਉਦਾਲੇ ਘੇਰਾ ਪਾ ਲਿਆ।

ਓਧਰ ਕਲ਼ਗੀਧਰ ਦੇ ਚਰਨਾਂ ਵਿਚ ਉਹ ਸੂਰਮੇ ਬੈਠੇ ਸਨ, ਜਿਨ੍ਹਾਂ ਦੇ ਸਾਮ੍ਹਣੇ ਮੌਤ ਕੋਈ ਚੀਜ਼ ਨਹੀਂ ਸੀ।

ਮੌਤ ਜ਼ਿੰਦਗੀ ਦਾ ਕੀ ਸਵਾਲ ਓਥੇ
ਜਿੱਥੇ ਨਸ਼ੇ ਸ਼ਹਾਦਤ ਦੇ ਚੜ੍ਹੇ ਹੋਵਣ
ਉਨ੍ਹਾਂ ਜੱਗ ਨਾਲ ਵੰਡ ਵਿਹਾਰ ਕਾਹਦਾ
ਜਿੰਨ੍ਹਾਂ ਨਾਗ ਪ੍ਰੇਮ ਦੇ ਲੜੇ ਹੋਵਣ
ਨੱਸ ਜਾਵਣਾ ਕਿਧਰ ਤਲਵਾਰ ਹੇਠੋਂ
ਜਿਹੜੇ ਪ੍ਰੇਮ ਗੁਨਾਹ ਵਿਚ ਫੜੇ ਹੋਵਣ
ਪਾਲਾਂ ਬੰਨ੍ਹ ਪਿਆਰੇ ਦੇ ਦਰ ਉੱਤੇ
ਧੌਣਾਂ ਇਉਂ ਝੁਕਾਇਕੇ ਖੜੇ ਹੋਵਣ
ਅੱਗੋਂ ਪਾਰਖੂ ਵੀ ਕਿਹੜੀ ਘੱਟ ਕਰਦੇ
ਵੇਖਣ ਆਸ਼ਕਾਂ ਤਾਈਂ ਅਜ਼ਮਾਇਕੇ ਜੀ
ਦੇਣ ਫੇਰ ਖ਼ਿਤਾਬ 'ਪਿਆਰਿਆਂ' ਦਾ
ਪਹਿਲਾਂ ਤੇਗ਼ ਦੀ ਧਾਰ ਲੰਘਾਇਕੇ ਜੀ

ਸੋ, ਜਿੰਨ੍ਹਾਂ ਜਨਮ ਹੀ ਖੰਡੇ ਦੀ ਧਾਰ ਵਿਚੋਂ ਲਿਆ ਹੋਵੇ, ਉਨ੍ਹਾਂ ਦੇ ਸਾਮ੍ਹਣੇ ਮੌਤ ਕੀ ਹੈ ? ਇਹੋ ਜਿਹੇ ਸੂਰਮੇ ਸਿੱਖ ਮਹਾਰਾਜ ਦੇ ਚਰਨਾਂ ਵਿਚ ਖਲੇ ਹੋ ਕੇ ਕਹਿਣ ਲੱਗੇ,'ਦਾਤਾਰ ! ਹੁਕਮ ਹੋਏ, ਤਾਂ ਆਏ ਦੁਸ਼ਮਣ ਦੇ ਟਾਕਰੇ ਵਾਸਤੇ ਜਾਈਏ ?"

ਮਹਾਰਾਜ ਨੇ ਉੱਤਰ ਦਿੱਤਾ, 'ਮੇਰੇ ਪਿਆਰੇ ਸਿੱਖੋ ! ਅਸਾਂ ਤਲਵਾਰ ਕਿਸੇ 'ਤੇ ਵਾਰ ਕਰਨ ਵਾਸਤੇ ਨਹੀਂ, ਸਗੋਂ ਜ਼ਾਲਮ ਦਾ ਵਾਰ ਰੋਕਣ ਵਾਸਤੇ ਪਹਿਨੀ ਹੈ। ਬੱਸ, ਪਹਿਲਾਂ ਵਾਰ ਕਿਸੇ 'ਤੇ ਕਰਨਾ ਨਹੀਂ, ਤੇ ਉਧਾਰ ਕਿਸੇ ਦਾ ਰੱਖਣਾ ਨਹੀਂ। ਸੈਦ ਖ਼ਾਨ ਆਇਆ ਹੈ, ਤਾਂ ਦੋ-ਚਾਰ ਦਿਨ ਆਰਾਮ ਕਰਨ ਦਿਓ। ਜਦ ਉਹ ਹਮਲਾ ਕਰੇਗਾ, ਤਾਂ ਅੱਗੋਂ ਖ਼ਾਲਸਾ ਵੀ ਤਿਆਰ-ਬਰ-ਤਿਆਰ ਹੈ।"

ਏਧਰ ਤਾਂ ਉਡੀਕ ਹੋ ਰਹੀ ਸੀ ਨਾ ! ਪਰ ਜਿਹੜੇ ਆਏ ਹੀ ਏਸੇ

ਚਾੱ ਵਿਚ ਸਨ, ਕਿ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਕੇ, ਬਾਦਸ਼ਾਹ ਕੋਲੋਂ ਇਨਾਮ ਲੈਣੇ ਹਨ, ਉਹ ਕਿੰਨਾ ਕੁ ਚਿਰ ਉਡੀਕ ਸਕਦੇ ਸਨ । ਇਕ ਦਿਨ ਚੜ੍ਹਦੇ ਉਸ਼ੇਰ ਹੋ ਕੇ ਘੋੜੇ 'ਤੇ ਅਸਵਾਰ, ਫਿਰ ਕੇ ਦਲਾਂ ਦੇ ਵਿਚ ਮਾਰ ਕੇ ਨਗਾਰੇ 'ਤੇ ਚੋਟ, ਸੈਦ ਖ਼ਾਨ ਨੇ ਹੱਲਾ ਬੋਲ ਦਿੱਤਾ ।

## ਵਾਰ

ਦਿਨ ਚੜ੍ਹਦੇ ਨਾਲ ਸੈਦ ਖ਼ਾਨ ਚੜ੍ਹ ਪਿਆ
ਵੀਰੋ, ਚੋਟ ਧੌਂਸਿਆ 'ਤੇ ਲਾ
ਫ਼ੌਜਾਂ ਉਹਦੀਆਂ ਹਜ਼ਾਰਾਂ ਦੀ ਗੇਣਤੀ
ਗਈਆਂ ਵਾਂਗ ਬੱਦਲਾਂ ਦੇ ਛਾ
ਬੇਈਮਾਨ ਰਾਜੇ ਬਾਈਧਰ ਦੇ
ਰਲੇ ਨਾਲ ਮੁਗ਼ਲਾਂ ਆ
ਸੈਦ ਖ਼ਾਨ ਲਲਕਾਰੇ ਮਾਰਦਾ
ਰਿਹਾ ਸਾਥੀਆਂ ਨੇ ਹੌਂਸਲੇ ਵਧਾੱ
ਕਹਿੰਦਾ, 'ਮਾਰ ਲੌ ਅਨੰਦਪੁਰ ਗਾਜ਼ੀਓ !
ਦਿਹੋ ਖ਼ਾਕ ਨਾਲ ਖ਼ਾਕ ਮਿਲਾੱ
ਓ ਮੈਂ ਬੰਨ੍ਹ ਕੇ ਖੜਾਂ ਦਸਮੇਸ਼ ਨੂੰ
ਹੱਥਾਂ ਪੈਰਾਂ ਨੂੰ ਬੇੜੀਆਂ ਲਾ
ਜਿਹੜਾ ਸਾਮ੍ਹਣੇ ਆਵੇਗਾ ਸੂਰਮਾ
ਤੇਗ਼ਾਂ ਮਾਰ ਮੂੰਹ ਦਿਆਂਗਾ ਭੁਆ'
ਚੋਟ ਮਾਰ ਕੇ ਨਗਾਰੇ ਉਤੇ 'ਸੀਤਲਾ'
ਦਿਤਾ ਖ਼ਾਲਸੇ 'ਤੇ ਹੱਲਾ ਕਰਵਾੱ

ਮਾਰ ਕੇ ਨਗਾਰਿਆਂ 'ਤੇ ਚੋਟਾਂ, ਸੈਦ ਖ਼ਾਨ ਨੇ ਹੱਲਾ ਕਰਵਾ ਦਿੱਤਾ। ਤੀਰਾਂ ਦੀ ਵਰਖਾ ਆਰੰਭ ਹੋਈ । ਗੋਲੀਆਂ ਨੇ ਅੱਗ ਬਰਸਾਉਣੀ ਸ਼ੁਰੂ ਕਰ ਦਿੱਤੀ । ਤੋਪਾਂ ਦੀ ਗੜਗੜਾਹਟ ਨਾਲ ਜ਼ਮੀਨ-ਅਸਮਾਨ ਗੂੰਜ ਉਠੇ । 'ਯਾ

ਅਲੀ' ਦੇ ਨਾਅਰਿਆਂ ਨੇ ਅੰਬਰ ਸਿਰ 'ਤੇ ਚੱਕ ਲਿਆ ।

ਦੂਜੇ ਪਾਸੇ ਕਲਗ਼ੀਧਰ ਦੇ ਸਿੰਘ ਵੀ ਸ਼ਸਤਰ ਪਹਿਨ ਕੇ ਆ ਖਲੇ ਤੇ ਕਿਹਾ, "ਮਹਾਰਾਜ ! ਕੀ ਆਗਿਆ ਹੈ ? "

ਗੁਰੂ ਦਾਤਾ ਜੀ ਨੇ ਹੁਕਮ ਦਿੱਤਾ, "ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ। ਹਲਾਲ-ਅਸਤ ਬੁਰਦਨ ਬ-ਸ਼ਮਸ਼ੇਰ ਦਸਤ । ਜਦੋਂ ਕੰਮ ਸਾਰਿਆ ਹੀਲਿਆਂ ਤੋਂ ਲੰਘ ਜਾਵੇ, ਮਰਦ ਦਾ ਧਰਮ ਹੈ, ਕਿ ਹੱਥ ਵਿਚ ਤਲਵਾਰ ਉਠਾਂ ਲਵੇ ।) ਮੇਰੇ ਬੀਰ ਸੁਪੱਤਰੋ! ਹੁਣ ਤੁਹਾਡਾ ਧਰਮ ਹੈ, ਮੈਦਾਨ ਵਿਚ ਮਰਦਾਂ ਵਾਂਗ, ਆਏ ਮਿੱਤਰ ਦੇ ਸਵਾਗਤ ਵਾਸਤੇ ਵਧੋ ।"

ਹੁਕਮ ਪਾ ਕੇ, ਖ਼ਾਲਸੇ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਛੱਡਦੇ, ਸ਼ੇਰਾਂ ਵਾਂਗ ਭਬਕ ਕੇ, ਦੁਸ਼ਮਣ ਦੇ ਗਲ ਜਾ ਪਏ ।

## ਕਬਿੱਤ-ਛੰਦ

ਮਾਰ ਲਲਕਾਰੇ, ਉੱਚੀ ਛਡਦੇ ਜੈਕਾਰੇ
ਖੰਡੇ ਹੱਥ ਲੈ ਦੋ-ਧਾਰੇ, ਦਿਲ ਚਾਉ ਭਾਰੇ ਨੇ
ਸ੍ਰੀ ਦਸ਼ਮੇਸ਼ ਦੇ ਚੜ੍ਹੇ ਦੁਲਾਰੇ ਨੇ
ਹੱਥ ਲੈ ਕਮਾਨ, ਲੱਗੇ ਤੀਰ ਬਰਸਾਨ
ਲਾਹੇ ਵੈਰੀਆਂ ਦੇ ਘਾਨ, ਯੋਧੇ ਕੇਈ ਮਾਰੇ ਨੇ
ਸ੍ਰੀ ਦਸ਼ਮੇਸ਼ ਦੇ ਚੜ੍ਹੇ ਦੁਲਾਰੇ ਨੇ
ਖੇਡਦੇ ਨੇ ਹੋਲੀ, ਕਾੜ ਕਾੜ ਚੱਲੇ ਗੋਲੀ
ਫਿਰੀ ਜੰਗ 'ਚ ਹਰੋਲੀ, ਡਿਗਦੇ ਮੁਨਾਰੇ ਨੇ
ਸ੍ਰੀ ਦਸ਼ਮੇਸ਼ ਦੇ ਚੜ੍ਹੇ ਦੁਲਾਰੇ ਨੇ
ਜੁੱਟ ਪਏ ਜਵਾਨ, ਚੱਲ ਰਹੀ ਏ ਕਿਰਪਾਨ
ਲੱਗੇ ਜ਼ੋਰ ਅਜ਼ਮਾਨ, ਬਾਂਕੇ ਬੀਰ ਭਾਰੇ ਨੇ
ਸ੍ਰੀ ਦਸ਼ਮੇਸ਼ ਦੇ ਚੜ੍ਹੇ ਦੁਲਾਰੇ ਨੇ

ਕੜੱਕ ਤੀਰ ਲੱਗਣ, ਦੜੱਕ ਗੋਲੇ ਦਗਣ
ਤੜੱਕ ਬੀਰ ਵਗਣ, ਚੜ੍ਹੇ ਸ਼ਕਾਰ ਨੇ
ਯੋਧਿਆਂ ਦੇ ਲੱਥੇ ਜੰਗ 'ਚ ਸਥਾਰ ਨੇ
ਚਟਕ ਤੇਗ਼ਾਂ ਵੱਜਣ, ਝਟਕ ਸੀਸ ਤੱਜਣ
ਘਟਕ ਬੀਰ ਗੱਜਣ, ਭਰੇ ਹੰਕਾਰ ਨੇ
ਯੋਧਿਆਂ ਦੇ ਲੱਥੇ ਜੰਗ 'ਚ ਸਥਾਰ ਨੇ
ਸੜਕ ਗੋਲੀ ਮਾਰਨ, ਧੜਕ ਭੋਇੰ ਡਾਰਨ
ਫੜਕ ਸੀਸ ਝਾਰਨ, ਮਰੇ ਹਜ਼ਾਰ ਨੇ
ਯੋਧਿਆਂ ਦੇ ਲੱਥੇ ਜੰਗ 'ਚ ਸਥਾਰ ਨੇ
ਅਟਕ ਚੜ੍ਹੇ ਆਵਨ, ਅਟਕ ਬੀਰ ਪਾਵਨ
ਅਟਕ ਅਟਕਾਵਨ, ਕਹੇ ਉਚਾਰ ਨੇ
ਯੋਧਿਆਂ ਦੇ ਲੱਥੇ ਜੰਗ 'ਚ ਸਥਾਰ ਨੇ

ਸ਼ੇਰਾਂ ਨੇ ਸੱਥਰ ਵਿਛਾ ਦਿੱਤੇ । ਜਿਹੜੇ ਅੱਗੇ ਅੱਗੇ ਵਧੇ ਆਉਂਦੇ ਸਨ ਨਾ, ਏਸੇ ਚਾਂ ਵਿਚ, ਕਿ 'ਗੁਰੂ' ਨੂੰ ਗ੍ਰਿਫ਼ਤਾਰ ਕਰ ਕੇ ਬਾਦਸ਼ਾਹ ਕੋਲੋਂ ਇਨਾਮ ਲਵਾਂਗੇ, ਖ਼ਾਲਸੇ ਨੇ ਨਕਦੋ ਨਕਦ ਇਨਾਮ ਤਾਰ ਦਿੱਤੇ । ਮੋਹਰਲੀਆਂ ਪਾਲਾਂ ਢਹਿ ਪਈਆਂ, ਮਗਰਲੀਆਂ ਵਿਚ ਭਾਜੜ ਪੈ ਗਈ । ਸੈਦ ਖ਼ਾਨ ਨੇ ਵੇਖਿਆ, ਜੇ ਇਕ ਵਾਰ ਫ਼ੌਜਾਂ ਦੇ ਪੈਰ ਉੱਖੜ ਗਏ, ਤਾਂ ਸੰਭਾਲਣੇ ਔਖੇ ਹੋ ਜਾਣਗੇ । ਸੋ ਮਾਰ ਕੇ ਲਲਕਾਰਾ ਅਟਕਾਂ ਲਏ ਤੇ ਕਿਹਾ, "ਗਾਜ਼ੀਓ! ਨੱਸੇ ਕਿੱਥੇ ਜਾਂਦੇ ਓ ? ਭੱਜਿਆਂ ਦਿੱਲੀ ਦੂਰ ਹੈ । ਸਿੱਖ ਪਹੁੰਚਣ ਨਹੀਂ ਦੇਣਗੇ । ਕੰਡਾਂ ਵਢਵਾਂ ਕੇ ਮਰੋਗੇ । ਜੇ ਹਰ ਹਾਲ ਮਰਨਾ ਹੀ ਹੈ, ਤਾਂ ਮਰਦਾਂ ਦੀ ਮੌਤ ਕਿਉਂ ਨਹੀਂ ਮਰਦੇ ਸੂਰਮਿਆਂ ਵਾਂਗ ਲੜੋ । ਜਿੱਤ ਗਏ, ਤਾਂ ਬਾਦਸ਼ਾਹ ਕੋਲੋਂ ਇਨਾਮ ਮਿਲਣਗੇ, ਸ਼ਹੀਦ ਹੋ ਗਏ ਤਾਂ ਬਹਿਸ਼ਤਾਂ ਵਿਚ ਦਾਖ਼ਲ ਹੋਵੋਗੇ । ਦੋਹੀਂ ਪਾਸੀਂ ਮੌਜਾਂ ਨੇ । ਤਕੜੇ ਹੋ ਕੇ ਹੱਲਾ ਕਰੋ । ਫ਼ਤਹਿ ਤੁਹਾਡੀ ਹੈ ।"

ਇਹ ਲਲਕਾਰ ਸੁਣ ਕੇ, ਸੈਦ ਖ਼ਾਨ ਦੀਆਂ ਫ਼ੌਜਾਂ ਫੇਰ ਸੰਭਲ ਗਈਆਂ, ਤੇ ਮੁੜ ਕੇ ਸਿੱਖਾਂ ਉੱਤੇ ਬੜਾ ਕਹਿਰੀ ਹੱਲਾ ਕੀਤਾ । ਅੱਗੋਂ ਸਿੱਖ

ਵੀ ਮਰਨ-ਮਾਰਨ ਦੀ ਠਾਣ ਕੇ ਜੁੱਟ ਪਏ ।

## ਸਾਕਾ

ਦੋਹੀਂ ਪਾਸੀਂ ਸੂਰਮੇ ਖਾ ਗੁੱਸਾ ਜੁੱਟੇ
ਚੁਣ ਚੁਣ ਯੋਧੇ, ਯੋਧਿਆਂ ਤੀਰਾਂ ਨਾਲ ਜੁੱਟੇ
ਘੋੜਿਆਂ ਉਤੇ ਉਡਦੇ, ਲਾਹ ਧਰਤੀ ਸੁੱਟੇ
ਢਹਿਣ ਪਤੰਗ ਜ਼ਮੀਨ 'ਤੇ ਜਿਉਂ ਡੋਰ ਨਿਖੁੱਟੇ
ਚਲਣ ਫੁਹਾਰੇ ਖ਼ੂੰਨ ਦੇ ਜਦ ਖੋਪਰ ਫੁੱਟੇ
ਮਟਕੀ ਜਿਵੇਂ ਗੁਲਾਲ ਦੀ ਖਾ ਠੋਕਰ ਟੁੱਟੇ

ਸੈਦ ਖ਼ਾਨ ਹੱਲੇ ਕਰਕੇ ਅੱਗੇ ਵਧਣ ਦਾ ਚਾਰਾ ਕਰ ਰਿਹਾ ਸੀ । ਉਧਰ ਭਾਈ ਸੱਜਦ ਬੇਗ ਛੇੜ ਕੇ ਘੋੜਾ ਸਾਮ੍ਹਣੇ ਆ ਭਬਕਿਆ । ਇਹ ਸੱਯਾਦ ਬੇਗ ਕੌਣ ਸੀ ?

ਗੁਰੂ ਜੀ ਸੂਰਜ ਗ੍ਰਹਿਣ ਦੇ ਸਮੇਂ ਕੁਰਕਛੇਤਰ ਤੋਂ—ਸੰਗਤਾਂ ਨੂੰ ਉਪਦੇਸ਼ ਕਰਕੇ—ਵਾਪਸ ਆ ਰਹੇ ਸਨ । ਹਜ਼ੂਰ ਦੇ ਨਾਲ ਸੌ ਸਿੰਘ ਸਨ । ਪਹਾੜੀ ਰਾਜਿਆਂ ਨੇ ਸੋਚਿਆ, 'ਹੁਣ ਗੁਰੂ ਜੀ ਨੂੰ ਫੜ ਲੈਣ ਦਾ ਸਮਾਂ ਹੈ ।' ਓਸੇ ਵੇਲੇ ਦੋ ਸ਼ਾਹੀ ਜਰਨੈਲ: ਆਲਿਫ਼ ਖ਼ਾਂ ਤੇ ਸੱਯਾਦ ਬੇਗ, ਦਸ ਹਜ਼ਾਰ ਫ਼ੌਜ ਸਣੇ ਲਾਹੌਰ ਨੂੰ ਜਾ ਰਹੇ ਸਨ । ਪਹਾੜੀ ਰਾਜਿਆਂ ਨੇ ਉਨ੍ਹਾਂ ਦੋਹਾਂ ਨੂੰ ਭਾੜੇ ਕਰ ਲਿਆ, ਪੰਜ ਪੰਜ ਹਜ਼ਾਰ ਰੋਜ਼ ਦਾ (ਇਨਾਮ ਵੱਖਰਾ) ਦੇਣਾ ਕਰਕੇ ਗੁਰੂ ਮਹਾਰਾਜ 'ਤੇ ਹੱਲਾ ਕਰਵਾ ਦਿੱਤਾ । ਰੋਪੜ ਲਾਗੇ ਲੜਾਈ ਸ਼ੁਰੂ ਹੋ ਗਈ । ਬੰਦੂਕਾਂ ਦੀ ਵਾਜ ਸੁਣ ਕੇ, ਨੇੜੇ ਸ਼ਕਾਰ ਖੇਡਦਾ ਇਕ ਸਿੰਘਾਂ ਦਾ ਹੋਰ ਜੱਥਾ ਜੰਗ ਵਿਚ ਆ ਸ਼ਾਮਲ ਹੋਇਆ । ਸੋ ਰਲ ਮਿਲ ਕੇ ਚਾਰ-ਪੰਜ ਸੌ ਸਿੰਘ ਹੋ ਗਏ। ਲੱਗੇ ਤੀਰ ਗੋਲੀਆਂ ਮੀਂਹ ਵਾਂਗ ਵੱਸਣ । ਗਿਣਤੀ ਦੇ ਲਿਹਾਜ਼ ਨਾਲ ਪੰਜ ਸੌ ਤੇ ਦਸ ਹਜ਼ਾਰ ਦਾ ਕੀ ਟਾਕਰਾ ਹੈ ? ਪਰ ਵਿਚਾਰਨ ਵਾਲੀ ਗੱਲ ਹੋਰ ਹੈ । ਇਕ ਪਾਸੇ ਓਹ ਫ਼ੌਜਾਂ ਸਨ, ਜੋ ਤਨਖ਼ਾਹ ਦੇ ਲਾਲਚ ਨੂੰ ਲੜਦੀਆਂ ਸਨ ਤੇ ਦੂਜੇ ਪਾਸੇ ਓਹ ਸਿੰਘ, ਜਿਹੜੇ ਨਿਰੇ ਮਰਨ ਮਾਰਨ ਵਾਸਤੇ ਲੜਦੇ

ਸਨ। ਇਕ ਪਾਸੇ ਪੈਸੇ ਤੇ ਸ਼ਾਹੀ ਹੁਕਮ, ਤੇ ਦੂਜੇ ਪਾਸੇ ਧਰਮ ਉੱਤੇ ਕੁਰਬਾਨ ਹੋਣ ਦਾ ਚਾਅ । ਸੋ ਜਿਹੜੇ ਮਰਨ ਚਾਅ ਰੱਖ ਕੇ ਲੜਦੇ ਹੋਣ, ਉਨ੍ਹਾਂ ਦੇ ਟਾਕਰੇ 'ਤੇ ਭਾੜੇ ਦੇ ਟੱਟੂ ਕਦ ਤੱਕ ਅੜ ਸਕਦੇ ਹਨ ? ਸ਼ਾਹੀ ਫ਼ੌਜਾਂ ਦੇ ਪੈਰ ਪਿਛਾਂਹ ਪੈਣ ਲੱਗੇ। ਸੱਯਾਦ ਬੇਗ ਵਿਚਾਰਦਾ ਹੈ,'ਥੋੜ੍ਹੇ ਜੇਹੇ ਸਿੱਖ, ਏਡੀ ਵੱਡੀ ਫ਼ੌਜ ਨੂੰ ਦਬਾਈ ਆ ਰਹੇ ਨੇ । ਇਹ ਜ਼ਰੂਰ ਕੋਈ ਕਰਾਮਾਤ ਹੈ । ਜੇ ਗੁਰੂ ਅਜੇਹਾ ਕਰਾਮਾਤੀ ਹੈ, ਤਾਂ ਉਨ੍ਹਾਂ ਦਾ ਟਾਕਰਾ ਕਰਨਾ ਠੀਕ ਨਹੀਂ । ਯਾ ਖ਼ੁਦਾਇਆ! ਮੇਰੀ ਦੁਆ ਮਨਜ਼ੂਰ ਹੋਵੇ । ਗੁਰੂ ਆਪ ਮੇਰੇ ਸਾਮ੍ਹਣੇ ਆਵੇ । ਜੇ ਉਹ ਠੀਕ ਹੀ ਕਰਾਮਾਤੀ ਪੈਗ਼ੰਬਰ ਹੈ, ਤਾਂ ਮੈਂ ਚਰਨੀ ਢਹਿ ਕੇ ਮਾਫ਼ੀ ਮੰਗ ਲਵਾਂਗਾ ਤੇ ਜੇ ਕੋਈ ਪਾਖੰਡੀ ਸਾਧੂ ਹੋਇਆ, ਤਾਂ ਮੇਰੀ ਤਲਵਾਰ ਦੀ ਭੇਟ ਹੋ ਜਾਇਗਾ।'

ਘਟ ਘਟ ਦੀ ਜਾਨਣ ਵਾਲੇ ਗੁਰੂ ਮਹਾਰਾਜ ਘੋੜਾ ਛੇੜ ਕੇ ਸਾਮ੍ਹਣੇ ਆ ਖਲੋਤੇ, ਤੇ ਕਿਹਾ,"ਭਾਈ ਸੱਯਾਦ ਬੇਗ਼ ! ਤੇਰੀ ਦੁਆ ਖ਼ੁਦਾ ਦੀ ਦਰਗਾਹ ਵਿਚ ਮਨਜ਼ੂਰ ਹੋ ਗਈ ਹੈ । ਗੋਬਿੰਦ ਸਿੰਘ ਅਖਵਾਉਣ ਵਾਲਾ ਮੈਂ ਤੇਰੇ ਸਾਮ੍ਹਣੇ ਖਲਾ ਹਾਂ । ਹੁਣ ਤੇਰੀ ਇਛਿਆ 'ਤੇ ਨਿਰਭਰ ਹੈ, ਕਿ ਤੂੰ ਮੈਨੂੰ ਨਿਰੰਕਾਰੀ ਪੈਗ਼ੰਬਰ ਸਮਝ ਕੇ ਨੇਕੀ ਹਾਸਲ ਕਰਨੀ ਹੈ, ਜਾਂ ਪਾਖੰਡੀ ਸਾਧ ਸਮਝ ਕੇ ਤੇਗ਼ ਪਰਖਣੀ ਹੈ ।"

ਜਿਸ ਵੇਲੇ ਸੱਯਾਦ ਬੇਗ ਨੇ ਮਹਾਰਾਜ ਦਾ ਦਰਸ਼ਨ ਕੀਤਾ, ਹਸਦਾ ਨੂਰੀ ਚਿਹਰਾ ਤੇ ਅੰਮ੍ਰਿਤ ਬਰਸਾਉਂਦੇ ਇਲਾਹੀ ਨੇਤਰ ਨਜ਼ਰੀਂ ਪਏ, ਤਾਂ ਦਿਲ ਵਿਚ ਘਰ ਕਰ ਗਏ । ਸੱਯਾਦ ਬੇਗ ਬਹੁਤਾ ਚਿਰ ਸਾਮ੍ਹਣੇ ਨਾ ਖਲੋ ਸਕਿਆ, ਘੋੜਿਓਂ ਉਤਰਿਆ, ਤੇ 'ਮਹਾਰਾਜ' ਦੇ ਚਰਨਾਂ 'ਤੇ ਢਹਿ ਪਿਆ । ਮਹਾਰਾਜ ਨੇ ਬਾਹੋਂ ਫੜ ਕੇ ਉਠਾਇਆ ਤੇ ਕਿਹਾ,"ਮਿਹਰ ਨਿਰੰਕਾਰ ਦੀ, ਭਾਈ ਸੱਯਾਦ ਬੇਗ ! ਸਾਵਧਾਨ ।"

"ਭਾਈ ਨਹੀਂ, ਦਾਤਾ ! ਅਪਰਾਧੀ ਸੱਯਾਦ ਬੇਗ । ਮਿਹਰ ਤੇ ਰਹਿਮਤ ਦਾ ਹੱਕਦਾਰ ਨਹੀਂ, ਗ਼ੁਨਾਹਗ਼ਾਰ ਸਜ਼ਾ ਦਾ ਹੱਕਦਾਰ ਹੈ । ਜੋ ਚਾਹੋ, ਸਜ਼ਾ ਦਿਹੋ ।" ਸੱਯਾਦ ਬੇਗ ਨੇ ਹੱਥ ਜੋੜ ਕੇ ਕਿਹਾ ।

"ਰਹਿਮਤ ਦੇ ਹੱਕਦਾਰ ਸਦਾ ਗ਼ੁਨਾਹਗਾਰ ਹੀ ਹੁੰਦੇ ਹਨ । ਤੇ ਸਜ਼ਾ ? ਇਹੋ ਸਜ਼ਾ ਹੈ, ਕਿ ਅਸੀਂ ਤੈਨੂੰ ਆਪਣਾ ਭਾਈ ਸੱਯਾਦ ਬੇਗ ਬਣਾਉਂਦੇ ਹਾਂ । ਬੋਲ, ਸ੍ਰੀ ਵਾਹਿਗੁਰੂ।" ਗੁਰੂ ਜੀ ਨੇ ਉੱਤਰ ਦਿੱਤਾ ।

ਵਾਹਿਗੁਰੂ, ਲੂੰ ਲੂੰ ਵਿਚ ਵਾਹਿਗੁਰੂ ਗੂੰਜ ਉਠਿਆ । ਅੰਦਰ ਬਾਹਰ 'ਵਾਹਿਗੁਰੂ' ਵੱਸ ਗਿਆ, ਮਹਾਰਾਜਾ ਦਾ ਪਿਆਰ ਦਿਲ ਵਿਚ ਡੂੰਘਾ ਉਤਰ ਗਿਆ । ਉੱਪਰ ਨਿਗ੍ਹਾ ਉਠਾ ਕੇ ਸੱਯਾਦ ਬੇਗ ਕਹਿਣ ਲੱਗਾ, "ਮਹਾਰਾਜ ! ਮੈਨੂੰ ਅਪਣਾ ਬਣਾੱ ਲਓ । ਬਣਾੱ ਲਓ ਸਦਾ ਵਾਸਤੇ ਆਪਣਾ, ਤੇ ਦਿਹੋ ਹੁਕਮ 'ਸੱਚ' ਦੇ ਵਿਰੋਧੀਆਂ ਦਾ ਟਾਕਰਾ ਕਰਨ ਦਾ। ਹੁਣ ਮੈਂ ਸੱਚ ਪਛਾਤਾ ਹੈ, ਕੁਛ ਸੇਵਾ ਕਰਕੇ ਜਨਮ ਸਫ਼ਲਾ ਕਰ ਸਕਾਂ ।" ਇਹ ਕਹਿੰਦਾ ਹੋਇਆ, ਮਹਾਰਾਜ ਦੀ ਆਗਿਆ ਪਾ ਕੇ ਸੱਯਾਦ ਬੇਗ, ਪਿੱਛੇ ਲੱਗ ਕੇ ਆਉਣ ਵਾਲੇ ਤਿੰਨ ਚਾਰ ਸੌ ਸਿਪਾਹੀਆਂ ਸਣੇ, ਆਲਫ਼ ਖ਼ਾਂ ਦੇ ਟਾਕਰੇ 'ਤੇ ਆ ਖਲਾ । ਇਹ ਅਨੋਖੀ ਘਟਨਾ ਵੇਖ ਕੇ, ਇਕ ਤੀਰ ਦਾ ਫੱਟ ਖਾ ਕੇ ਆਲਫ਼ ਖ਼ਾਂ ਮੈਦਾਨ ਛੱਡ ਕੇ ਭੱਜ ਗਿਆ । ਗੁਰੂ ਮਹਾਰਾਜ ਫ਼ਤਹਿ ਦੇ ਨਗਾਰੇ ਵਜਾਉਂਦੇ ਅਨੰਦਪੁਰ ਆ ਗਏ। ਓਦੋਂ ਪਿੱਛੋਂ ਭਾਈ ਸੱਯਾਦ ਬੇਗ ਤੇ ਉਸ ਦੇ ਸਾਥੀ ਮੁਸਲਮਾਨ ਯੋਧੇ ਗੁਰੂ ਦਾਤਾ ਜੀ ਦੇ ਚਰਨਾਂ ਵਿਚ ਹੀ ਰਹੇ।

ਜਿਹੜੇ ਤੰਗ-ਦਿਲ ਬੰਦੇ ਕਹਿੰਦੇ ਹਨ, ਕਿ ਸਿੱਖਾਂ ਮੁਸਲਮਾਨਾਂ ਦਾ 'ਸਿੱਖ ਤੇ ਮੁਲਸਮਾਨ, ਹੋਣ ਦੇ ਕਾਰਨ ਧੁਰੋਂ ਵੈਰ ਚਲਿਆ ਆਉਂਦਾ ਹੈ, ਉਨ੍ਹਾਂ ਨੂੰ ਐਹੇ ਜੇਹੀਆਂ ਘਟਨਾਵਾਂ ਤੋਂ ਸਿਖਿਆ ਹਾਸਲ ਕਰਨੀ ਚਾਹੀਦੀ ਹੈ । ਸਿੱਖੀ ਦਾ ਕੇਵਲ ਜ਼ੁਲਮ ਨਾਲ ਵੈਰ ਹੈ, ਕਿਸੇ ਜਾਤੀ ਜਾਂ ਮਜ਼੍ਹਬ ਨਾਲ ਨਹੀਂ।

ਏਹੋ ਸੱਯਾਦ ਬੇਗ, 'ਮਹਾਰਾਜਾ' ਤੋਂ ਆਗਿਆ ਲੈ ਕੇ ਮੈਦਾਨ ਵਿਚ ਪਹੁੰਚ ਕੇ ਸੈਦ ਖ਼ਾਨ ਨੂੰ ਕਹਿਣ ਲੱਗਾ :

## ਮਿਰਜ਼ਾ

ਆ ਕੇ ਸਾਮ੍ਹਣੇ ਸੱਯਾਦ ਬੇਗ ਬੋਲਿਆ
ਸੈਦ ਖ਼ਾਨ ਨੂੰ ਕਿਹਾ ਲਲਕਾਰ
ਓ ਮੈਂ ਘੱਲਿਆ ਗੁਰਾਂ ਦਾ ਆ ਗਿਆ
ਤੇਰਾ ਪਾਜੀਆ ਤੋੜਨ ਹੰਕਾਰ
ਓ ਤੂੰ ਚੜ੍ਹ ਕੇ ਦਿਲੀਓਂ ਆ ਗਿਓਂ
ਆਇਓਂ ਕਰਦਾ ਮਾਰੋ ਮਾਰ

ਛੇਤੀ ਸਾਂਭ ਲੈ ਤੀਰ-ਕਮਾਨ ਨੂੰ
ਸਦਕੇ ਸੂਰਮਿਆਂ ਹੋ ਜਾ ਖ਼ਬਰਦਾਰ
ਪਿੱਛੋਂ ਦਿਲ 'ਚ ਰਹੇ ਅਰਮਾਨ ਨਾ
ਪਹਿਲਾਂ ਕਰ ਲੈ ਮੇਰੇ 'ਤੇ ਵਾਰ
ਜੋਟੀਦਾਰ ਮੈਂ ਮੁਢਾਂ ਦਾ ਆ ਗਿਆ
ਵਿਚ ਜੰਗ ਦੇ ਵੰਡਾਉਣ ਪਿਆਰ
ਓ ਤੂੰ ਚਾਕਰ ਹੈ ਔਰੰਗਜ਼ੇਬ ਦਾ
ਦਸਵੇਂ ਗੁਰਾਂ ਦਾ ਮੈਂ ਤਾਬਿਆਦਾਰ
ਆਪ ਵਿਚ ਹੀ ਨਜਿੱਠੀਏ, ਸੈਦ ਖ਼ਾਂ
ਦੋਵੇਂ ਨਿਗਦੇ ਜੁੰਡੀ ਦੇ ਯਾਰ

ਇਹ ਸੁਣ ਕੇ, ਸੈਦ ਖ਼ਾਨ ਸੋਚਣ ਲੱਗਾ, 'ਸੱਯਾਦ ਬੇਗ ਵੀ ਤਲਵਾਰ ਦਾ ਧਨੀ, ਬੜਾ ਮੰਨਿਆਂ-ਪ੍ਰਮੰਨਿਆਂ ਸੂਰਮਾ ਹੈ । ਜੇ ਇਹਦਾ ਟਾਕਰਾ ਕੀਤਾ, ਤਾਂ ਜ਼ਰੂਰੀ ਨਹੀਂ, ਕਿ ਮੈਂ ਇਹਨੂੰ ਜਿੱਤ ਸਕਾਂਗਾ । ਹੋ ਸਕਦਾ ਹੈ, ਏਹਾ ਮੈਨੂੰ ਜਿੱਤ ਲਵੇ ।ਜੇ ਕਿਸੇ ਝਾਂਸੇ 'ਤੇ ਲਾ ਕੇ, ਮੈਂ ਇਹਨੂੰ ਗੁਰੂ ਵੱਲੋਂ ਬੇਮੁੱਖ ਕਰਕੇ ਆਪਣੇ ਨਾਲ ਗੰਢ ਲਵਾਂ, ਤਾਂ ਸਾਡੀ ਦੋਹਾਂ ਦੀ ਮਿਲਵੀਂ ਤਾਕਤ ਦੇ ਸਾਮ੍ਹਣੇ ਗੁਰੂ ਜੀ ਅੜ ਨਹੀਂ ਸਕਣਗੇ ।' ਇਹ ਸੋਚ ਕੇ ਸੈਦ ਖ਼ਾਨ ਤਾਹਨੇ-ਮਿਹਣੇ ਦੇ ਕੇ, ਸੱਯਾਦ ਬੇਗ ਨੂੰ ਆਪਣੇ ਨਾਲ ਗੰਢਣਾ ਚਾਹੁੰਦਾ ਹੈ, ਤੇ ਗੁਰੂ ਕੇ ਰੰਗ ਵਿਚ ਰੰਗਿਆ ਸੱਯਾਦ ਬੇਗ ਗਿਆਨ ਦੇ ਤੀਰ ਲਾ ਕੇ ਸੈਦ ਖ਼ਾਨ ਨੂੰ ਮਹਾਰਾਜ ਦੇ ਚਰਨਾਂ ਵੱਲ ਪ੍ਰੇਰਦਾ ਹੈ । ਦੋਵੇਂ ਜਰਨੈਲ ਇਓਂ ਸਵਾਲ ਜਵਾਬ ਕਰਦੇ ਹਨ।

## ਝੋਕ

ਸੈਦ ਖ਼ਾਨ : ਸੈਦ ਖ਼ਾਨ ਬੋਲੇ ਅੱਗੋਂ ਭਰਿਆ ਗ਼ੁਮਾਨ ਦਾ
ਅੱਖੀਂ ਰੱਤ ਡੁਹਲਣ ਚਿਹਰਾ ਭਖਦਾ ਜਵਾਨ ਦਾ
ਕਹਿੰਦਾ ਸੱਯਾਦ ਬੇਗ ਨੂੰ ਅੱਲਾਹ ਹੈ ਜਾਣਦਾ
ਤੇਰੇ 'ਤੇ ਵਾਰ ਕਰਾਂ ਨਾ ਬੱਧਾ ਈਮਾਨ ਦਾ

ਮਾਰੀ ਮੱਤ ਤੇਰੀ, ਦਾਗ਼ ਕੁਲ ਨੂੰ ਲਗਾਇਓ ਈ
ਕਾਫ਼ਰ ਦੇ ਪਿੱਛੇ ਲਗ ਕੇ ਦੀਨ ਗੁਆਇਓ ਈ
ਉ ਕਾਫ਼ਰ ਦੇ ਮਗਰ ਕਮਲਿਆ

ਸੱਯਾਦ ਬੇਗ : ਬੋਲੇ ਸੱਯਾਦ ਮੁੱਖੋਂ ਵਾਹਿਗੁਰੂ ਉਚਾਰ ਕੇ
ਸੱਚ ਦੇ ਇਹ ਬਚਨ ਸੈਦ ਖ਼ਾਨ ! ਵੇਖੀਂ ਵਿਚਾਰ ਕੇ
ਆਇਓਂ ਚੜ੍ਹ ਕਲਗ਼ੀਧਰ ਤੇ ਜਾਵੇਂਗਾ ਹਾਰ ਕੇ
ਆਫ਼ਤ ਗਲ ਪਾ ਲਈ, ਸੁੱਤਾ ਸ਼ੇਰ ਲਲਕਾਰ ਕੇ
ਵੇਲਾ ਈ ਚਰਨ ਪਕੜ ਲੈ ਛੱਡ ਦੇ ਹੰਕਾਰ ਨੂੰ
ਕਾਫ਼ਰ ਨਾ ਆਖ ਬੇਸਮਝਾ ! ਰੱਬੀ ਅਵਤਾਰ ਨੂੰ
ਉ ਕਾਫ਼ਰ ਨਾ ਆਖ ਕਮਲਿਆ

ਸੈਦ ਖ਼ਾਨ : ਕਲਗ਼ੀਧਰ ਕਿਹੜਾ ? ਅੱਗੇ ਵੇਖੇ ਹਜ਼ਾਰਾਂ ਨੇ
ਕੀ ਨੇ ਸਿੱਖ ਉਹਦੇ ? ਕੀਹਨੇ ਝੱਲਣੀਆਂ ਮਾਰਾਂ ਨੇ
ਸ਼ੇਰਾਂ ਦੇ ਨਾਲ ਕੀ ਅੜਨਾ, ਮਿਰਗਾਂ ਦੀਆਂ ਡਾਰਾਂ ਨੇ
ਛੱਡ ਕੇ ਨੱਸ ਜਾਣਾ, ਉਹਦੇ ਜੁੰਡੀ ਦੇ ਯਾਰਾਂ ਨੇ
ਹੱਲਾ ਨਹੀਂ ਝੱਲਣਾ, ਜੀਹਨੂੰ ਐਨਾ ਵਡਿਆਈਓ ਈ
ਕਾਫ਼ਰ ਦੇ ਪਿੱਛੇ ਲੱਗ ਕੇ ਦੀਨ ਗੁਆਇਓ ਈ
ਉ, ਕਾਫ਼ਰ ਦੇ ਮਗਰ ਕਮਲਿਆ

ਸੱਯਾਦ ਬੇਗ : ਕਲਗ਼ੀਧਰ ਰੂਪ ਹਰੀ ਦਾ, ਪੂਰਨ ਅਵਤਾਰ ਉਇ
ਦੁਨੀਆਂ ਨੂੰ ਤਾਰਨ ਆਇਆ, ਦੇਹ ਧਰ ਕਰਤਾਰਉਇ
ਖੋਹਣ ਕੀ ਖੁਹਣਾ ਉਹਦਾ, ਤੇਰੀ ਤਲਵਾਰ ਉਇ
ਤੇਰੇ ਜਹੇ ਲੱਖਾਂ ਉਹਦੇ ਹਨ ਪਾਣੀਹਾਰ ਉਇ
ਜਿੱਤ ਲੇਗਾ ਕੌਣ ? ਮੂਰਖਾ ! ਅੱਲਾਹ ਦੇ ਯਾਰ ਨੂੰ
ਕਾਫ਼ਰ ਨਾ ਆਖ, ਬੇਸਮਝਾ ! ਰੱਬੀ ਅਵਤਾਰ ਨੂੰ

ਸੈਦ ਖ਼ਾਨ : ਕੌਣ ? ਕੀ ਤਾਕਤ ? ਕੀ ਉਸ ਮੇਰੇ ਨਾਂ ਲੜਨਾ ! ਉਇ

ਬਾਜ਼ਾਂ ਦੇ ਨਾਲ ਸ਼ੁਹਦੀਆਂ ਚਿੜੀਆਂ ਕੀ ਅੜਨਾ, ਉਇ
ਜੰਗ ਵਿਚ ਲਲਕਾਰ ਗੁਰੂ ਨੂੰ ਹੱਥੀਂ ਮੈਂ ਫੜਨਾ, ਉਇ
ਜਿਉਂਦੇ ਨੂੰ ਮਾਰ ਬੇੜੀਆਂ ਦਿੱਲੀ ਵਿਚ ਖੜਨਾ, ਉਇ
ਜੀਹਨੂੰ ਅਵਤਾਰ ਅੱਲਾਹ ਦਾ ਕਹਿਕੇ ਵਡਿਆਇਓਈ
ਕਾਫ਼ਰ ਦੇ ਪਿੱਛੇ ਲੱਗ ਕੇ ਦੀਨ ਗੁਆਇਓ ਈ

ਸੱਯਾਦ ਬੇਗ : ਕਰਨਾ ਹੈ ਨਾਸ ਤੇਰਾ, ਤੇਰੇ ਹੰਕਾਰ ਨੇ
ਖਾਣੇ ਫੜ ਬਾਜ਼ ਸੈਦ ਖ਼ਾਂ, ਚਿੜੀਆਂ ਦੀ ਡਾਰ ਨੇ
ਲਾਇਆ ਹੈ ਮੱਥਾ, ਕੁਝ ਨਹੀਂ ਖੱਟਣਾ ਸਰਕਾਰ ਨੇ
'ਸੀਤਲ' ਜੀ ਸਾਹਵੇਂ ਹੋ ਕੇ ਕਰਨੇ ਕਿਸ ਵਾਰ ਨੇ
ਝੱਲੇਂਗਾ ਕਿਹੜੀ ਨੂਰੀ ਨੈਣਾਂ ਦੀ ਮਾਰ ਨੂੰ
ਕਾਫ਼ਰ ਨਾ ਆਖ, ਬੇਸਮਝਾ, ਰੱਬੀ ਅਵਤਾਰ ਨੂੰ
ਉ ਕਾਫ਼ਰ ਨਾ ਆਖ ਕਮਲਿਆ !

ਇਹ ਸੁਣ ਕੇ ਸੈਦ ਖ਼ਾਨ ਦੇ ਦਿਲ ਵਿਚ ਜ਼ਰਾ-ਕੁ ਚੋਭ ਜੇਹੀ ਲੱਗੀ ਤੇ ਸੋਚਣ ਲੱਗਾ, ਕੀ ਕਰਾਮਾਤ ਹੈ ਕਲਗ਼ੀਧਰ ਵਿਚ ? ਬੀਬੀ ਨਸੀਰਾਂ ਵੀ ਓਸੇ ਦੇ ਗੁਣ ਗਾਉਂਦੀ ਸੀ। ਨੰਦ ਲਾਲ ਵਰਗੇ ਓਹਦੇ ਬੂਹੇ 'ਤੇ ਫ਼ਕੀਰ ਬਣੇ ਬੈਠੇ ਨੇ । ਸੱਯਾਦ ਬੇਗ ਵੀ ਜਰਨੈਲੀ ਛੱਡ ਕੇ ਓਸੇ ਦਾ ਹੋਇਆ ਪਿਆ ਹੈ। ਪਰ ਜੋ ਹੋਵੇਗਾ, ਵੇਖਿਆ ਜਾਵੇਗਾ। ਸਾਮ੍ਹਣੇ ਤਾਂ ਆਵੇ ?' ਉਹ ਹੰਕਾਰ ਵਿਚ ਭਬਕ ਕੇ ਕਹਿਣ ਲੱਗਾ :

## ਵਾਰ

ਭਰਿਆ ਰੋਹ ਦਾ ਸੈਦ ਖ਼ਾਨ ਬੋਲਿਆ
ਦੋਹਾਂ ਨੇਤਰਾਂ 'ਚੋਂ ਅੱਗ ਬਰਸਾ
ਐਡਾ ਸੂਰਮਾ ਉਹ ਹਿੰਦ ਦਾ ਪੀਰ ਜੇ
ਆਵੇ ਸਾਮ੍ਹਣੇ ਤੇਗ਼ ਉਠਾ
ਉਹਲੇ ਵਾਂਗ ਕਾਇਰਾਂ ਦੇ ਬੈਠ ਕੇ

ਰਿਹਾ ਓਪਰੇ ਪੁੱਤ ਮਰਵਾੱ
ਉਨ੍ਹਾਂ ਲੁਕੇ ਨੂੰ ਕਦੇ ਨਹੀਂ ਛੱਡਣਾ
ਜਿਹੜੇ ਚੜ੍ਹ ਕੇ ਗਏ ਨੇ ਆ
ਜਿਉਂਦਾ ਬੰਨ੍ਹ ਕੇ ਤੇਰੇ ਦਸਮੇਸ਼ ਨੂੰ
ਹੱਥੀਂ ਪੁੱਠੀਆਂ ਜ਼ੰਜੀਰਾਂ ਲਾ
ਉਹਦੇ ਸਾਮ੍ਹਣੇ ਅਨੰਦਪੁਰ ਢਾਹ ਕੇ
ਦੇਊਂ ਖ਼ਾਕ ਦੇ ਨਾਲ ਮਿਲਾੱ
ਮੇਰੇ ਜਦੋਂ ਤੱਕ ਭੱਥੇ ਵਿਚ ਤੀਰ ਨੇ
ਦੇਊਂ ਧਰਤੀ ਦੇ ਤਬਕ ਹਿਲਾੱ
ਅਰਸ਼ ਕੰਬਦਾ ਕਮਾਨ ਦੀ ਤੜਾਕ ਤੋਂ
ਮੇਰੀ ਤੇਗ਼ ਕੋਲੋਂ ਕੰਬਦਾ ਖ਼ੁਦਾੱ
ਧੁੰਮਾਂ ਜੀਹਦੀਆਂ ਨੇ ਪਈਆਂ ਸਾਰੇ ਜੱਗ 'ਤੇ
ਮੇਰੇ ਸਾਮ੍ਹਣੇ ਤਾਂ ਓਸ ਨੂੰ ਲਿਆ
ਵਾਰ ਇਕ ਵੀ ਜੇ ਰੋਕ ਗਿਆ 'ਸੀਤਲਾ'
ਦੇਵੀਂ ਸੈਦ ਖ਼ਾਨ ਦਾ ਨਾਮ ਵਟਾੱ

ਓਧਰ ਘਟ ਘਟ ਦੀ ਜਾਨਣਹਾਰੇ, ਦਿਲਾਂ ਦੀਆਂ ਬੁੱਝਣ ਵਾਲੇ, 'ਕਲਗ਼ੀਧਰ ਦਾਤਾ ਜੀ' ਸੋਚਦੇ ਹਨ, 'ਇਸ ਵੇਲੇ ਲੋਹਾ ਭਖ ਕੇ ਪੂਰੇ ਜੋਬਨ 'ਤੇ ਆ ਗਿਆ ਹੈ, ਗਿਆਨ ਦੀ ਸੱਟ ਮਾਰ ਕੇ ਵੇਖ ਲਈਏ, ਜੇ ਹੰਕਾਰ ਦੀ ਪਾਣ ਉਤਰ ਜਾਵੇ, ਤਾਂ ਸਾਨੂੰ ਹੋਰ ਕੀ ਚਾਹੀਦਾ ਹੈ । ਸਾਨੂੰ ਦਿਲਾਂ ਦੇ ਤੋੜਨ ਨਾਲ ਵਾਸਤਾ ਨਹੀਂ, ਸਗੋਂ ਹੰਕਾਰ ਵੱਲੋਂ ਮੋੜ ਕੇ ਵਾਹਿਗੁਰੂ ਨਾਲ ਜੋੜਨ ਦਾ ਵਾਸਤਾ ਹੈ ।' ਛੇੜ ਕੇ ਘੋੜਾ 'ਮਹਾਰਾਜ' ਸਾਮ੍ਹਣੇ ਆਏ ਤੇ ਸੈਦ ਖ਼ਾਨ ਨੂੰ ਲਲਕਾਰ ਕੇ ਕਹਿਣ ਲੱਗੇ :

## ਕੋਰੜਾ

ਦਿਲਾਂ ਦੀਆਂ ਬੁੱਝ ਹਿੰਦੂਆਂ ਦੇ ਪੀਰ ਜੀ
ਘੋੜਾ ਛੇੜ ਆਏ ਨੇ ਦਲਾਂ ਨੂੰ ਚੀਰ ਜੀ

ਕੋਲ ਆ ਕੇ ਬੋਲੇ, 'ਸਾਂਭ ਲੈ ਕਮਾਨ ਉਇ
ਦਿਲ 'ਚ ਨਾ ਸੈਦ ਖ਼ਾਂ ! ਰਹੇ ਗੁਮਾਨ ਉਇ

ਆਇਆ ਏਂ ਦਿੱਲੀ ਤੋਂ ਮਾਰੋ ਮਾਰ ਕਰਦਾ
ਹੁਣ ਕਿਉਂ ਨਹੀਂ ਮੇਰੇ ਉਤੇ ਵਾਰ ਕਰਦਾ
ਸੋਚਾਂ ਵਿਚ ਡੁੱਬਾ ਹੋਇਓਂ ਪਰੇਸ਼ਾਨ ਉਇ
ਦਿਲ 'ਚ ਨਾ ਸੈਦ ਖ਼ਾਂ ! ਰਹੇ ਗੁਮਾਨ ਉਇ

ਜੀਹਨੂੰ ਕੰਡ ਉਹਲੇ ਸੈਂ ਪਿਆ ਵੰਗਾਰਦਾ
ਸਾਹਮਣੇ ਖਲੋਤਾ ਤੈਨੂੰ ਲਲਕਾਰਦਾ
ਮੁਦਤਾਂ ਦੇ ਸਾਂਭੇ ਅਜ਼ਮਾੱ ਲੈ ਬਾਣ ਉਇ !
ਦਿਲ 'ਚ ਨਾ ਸੈਦ ਖ਼ਾਂ ! ਰਹੇ ਗੁਮਾਨ ਉਇ

ਪਹਿਲਾਂ ਵਾਰ ਕਰ ਕਢ ਲੈ ਗ਼ੁਬਾਰ ਉਇ
ਫੇਰ ਪੱਛੋਤਾਵੇਂਗਾ ਗਿਉਂ ਜਾਂ ਹਾਰ ਉਇ
ਕੱਚੇ ਤੰਦ ਵਾਂਗ ਟੁੱਟ ਜਾਣਾ ਮਾਨ ਉਇ
ਦਿਲ 'ਚ ਨਾ ਸੈਦ ਖ਼ਾਂ ! ਰਹੇ ਗੁਮਾਨ ਉਇ

"ਸੈਦ ਖ਼ਾਨ ! ਤੇਰੀ ਦੁਆ ਅੱਲਾਹ ਦੀ ਦਰਗਾਹ ਵਿਚ ਮਨਜ਼ੂਰ ਹੋ ਗਈ ਹੈ। ਮੈਂ ਇਕੱਲਾ ਤੇਰੇ ਸਾਮ੍ਹਣੇ ਖਲਾ ਹਾਂ । ਦਿਲ ਦੇ ਚਾੱ ਪੂਰੇ ਕਰ ਲੈ। ਪਹਿਲਾਂ ਵਾਰ ਕਰ ਲੈ ਮਤਾਂ ਕੋਈ ਪਛਤਾਵਾ ਰਹਿ ਜਾਵੇ । ਮੈਂ ਪਹਿਲਾ ਵਾਰ ਕਰਦਾ ਨਹੀਂ, ਤੇ ਉਧਾਰ ਕਿਸੇ ਦਾ ਰਖਦਾ ਨਹੀਂ ।"

ਇਹ ਬਚਨ ਸੁਣ ਕੇ ਸੈਦ ਖ਼ਾਨ ਕੰਬ ਗਿਆ । ਨਿਗ੍ਹਾ ਉਚੀ ਕਰਕੇ ਵੇਖਿਆ, 'ਮਹਾਰਾਜ' ਦੀ ਕਲਗ਼ੀ ਦਾ ਝਲਕਾਰਾ ਪਿਆ, ਤਾਂ ਅੱਖਾਂ ਨੀਵੀਆਂ ਹੋ ਗਈਆਂ। ਫਿਰ ਹਿੰਮਤ ਕਰਕੇ ਉਤਾਂਹ ਤਕਿਆ, ਤਾਂ ਹਜ਼ੂਰ ਦੇ ਮੁਸਕਰਾਉਂਦੇ ਚਿਹਰੇ 'ਤੇ ਨਜ਼ਰ ਪੈਂਦਿਆਂ ਹੀ ਸਿਰ ਨੀਵਾਂ ਹੋ ਗਿਆ । ਸੋਚਦਾ ਹੈ, 'ਯਾ ਖ਼ੁਦਾ ! ਇਹੋ ਹੈ ਹਿੰਦ ਦਾ ਪੀਰ! ਏਹੋ ਹੈ, ਜਿਸ ਨੂੰ ਮੈਂ ਭੁੱਲ ਵਿਚ ਕਾਫ਼ਰ ਆਖਦਾ ਰਿਹਾ ਹਾਂ ? ਜੇ ਇਹ ਕਾਫ਼ਰ ਹੈ ਤਾਂ ਦੁਨੀਆਂ 'ਤੇ ਅੱਲਾਹ ਦਾ ਨੂਰ ਵੀ ਕੋਈ ਨਹੀਂ । ਕੀ ਮੈਂ ਏਸਦੇ ਚਰਨਾਂ 'ਤੇ ਢਹਿ ਕੇ ਮਾਫ਼ੀ ਮੰਗ ਲਵਾਂ ? ਜਿਸ ਦੇ ਸ਼ਬਦ ਵਿਚ ਏਨੀ ਮਿਠਾਸ ਹੈ, ਜਿਸ ਦੀ ਬਾਣੀ ਵਿਚ ਏਨੀ ਕਰਾਮਾਤ ਹੈ, ਜਿਸ ਦੇ ਦਰਸ਼ਨ ਵਿਚ ਏਨੀ ਖਿੱਚ ਹੈ, ਉਹਦੇ ਦਿਲ ਵਿਚ ਰਹਿਮ ਕਿੰਨਾ

ਕੁ ਹੋਵੇਗਾ... ।'

ਏਸ ਪਾਸੇ ਜ਼ਰਾ-ਕੁ ਦਿਲ ਝੁਕਿਆ ਹੀ ਸੀ, ਜਾ ਹੰਕਾਰ ਫੇਰ ਤੜਫ ਉਠਿਆ। ਖ਼ਿਆਲ ਆਇਆ, ਜੇ ਮੈਂ ਇਹਦੇ ਚਰਨਾਂ 'ਤੇ ਢਹਿ ਪਿਆ, ਤਾਂ ਕਿਸੇ ਇਹ ਨਹੀਂ ਮੰਨਣਾ ਕਿ ਗੁਰੂ ਦੀ ਕਰਾਮਾਤ ਵੇਖ ਕੇ ਉਹਦੇ ਚਰਨੀ ਲੱਗਾ ਹੈ । ਸਗੋਂ ਸਾਰੇ ਆਖਣਗੇ, ਕਿ ਘਰ ਬੈਠਾ ਜ਼ਬਾਨੀ ਜ਼ਬਾਨੀ ਸੂਰਮਾ ਬਣਦਾ ਹੈ, ਫੋਕੀਆਂ ਫੜ੍ਹਾਂ ਮਾਰਦਾ ਸੀ, ਪਰ ਜਦ ਕਿਸੇ ਯੋਧੇ ਦੇ ਸਾਮ੍ਹਣੇ ਆਇਆ, ਤਾਂ ਤਲਵਾਰ ਦੀ ਝਾਲ ਨਾ ਝੱਲ ਸਕਿਆ, ਗੀਦੀ ਬਣ ਕੇ ਦੁਸ਼ਮਣ ਦੇ ਪੈਰਾਂ ਵਿਚ ਆ ਡਿੱਗਾ ਹੈ । ਏਸ ਗੀਦੀ-ਪੁਣੇ ਨਾਲੋਂ ਤਾਂ ਮਰਨਾ ਮਾੜਾ ਨਹੀਂ। ਹਥਿਆਰ ਉਠਾਓ, ਅੱਗੇ ਜਿਹੜੀ ਹੋਊ, ਵੇਖੀ ਜਾਊ। ਤੂੰ ਤੀਰ ਚਲਾ ।'

ਇਹ ਖ਼ਿਆਲ ਆਉਂਦਿਆ ਹੀ ਸਿਰ ਉੱਚਾ ਹੋਇਆ, ਪਰ ਗੁਰੂ-ਦਾਤਾ ਜੀ ਦੇ ਦਰਸ਼ਨ ਕਰਕੇ ਫੇਰ ਨਿਊਂ ਗਿਆ । ਉਹ ਦਿਲ ਵਿਚ ਕਹਿਣ ਲੱਗਾ,'ਖ਼ੁਦਾ ਦੇ ਸਾਮ੍ਹਣੇ ਹੱਥ ਉਠਾਉਂਦਿਆਂ ਲਾਜ ਨਹੀਂ ਆਵੇਗੀ ?' ਹੰਕਾਰ ਨੇ ਫਿਰ ਅੰਦਰੋਂ ਕਿਹਾ,'ਓ ਖ਼ੁਦਾ ਕਿਸੇ ਡਿਠਾ ਏ ?'

ਏਸੇ ਤਰ੍ਹਾਂ ਕਦੇ ਸਿਰ ਝੁਕਦਾ ਹੈ, ਕਦੇ ਤਣ ਜਾਂਦਾ ਹੈ । 'ਗਿਆਨ' ਤੇ 'ਹੰਕਾਰ' ਦਾ ਅੰਦਰ ਘੋਲ ਹੋ ਰਿਹਾ ਹੈ । ਹੰਕਾਰ ਨੇ ਫੇਰ ਇਕ ਵਾਰ ਗਿਆਨ ਨੂੰ ਧੱਕਾ ਦਿੱਤਾ ਤੇ ਅੰਦਰੋਂ ਆਵਾਜ਼ ਆਈ,'ਸੈਦ ਖ਼ਾਨ ! ਕਮਾਨ ਉਠਾੱ ਤੇ ਤੀਰ ਚਲਾੱ । ਜੇ ਲੱਗ ਗਿਆ ਨਸ਼ਾਨੇ, ਤਾਂ ਪੌਂ ਬਾਰਾਂ । ਸਾਰੀ ਦੁਨੀਆਂ ਕਹੇਗੀ ਕਿ ਜਿਸ ਗੁਰੂ ਦਾ ਨਾਂ ਸੁਣ ਕੇ ਜ਼ਮਾਨਾ ਥਰ ਥਰ ਕੰਬਦਾ ਸੀ, ਉਹਨੂੰ ਸੈਦ ਖ਼ਾਨ ਨੇ ਜਿੱਤ ਲਿਆ । ਤੇ ਜੇ ਕਿਸਮਤ ਹਾਰ ਦੇ ਚੁੱਕੀ ਹੈ ਤਾਂ ਐਹੋ ਜੇਹੇ ਵਲੀ ਦੇ ਹੱਥੋਂ ਮਰਨਾ ਵੀ ਲਾਹੇਵੰਦ ਸੌਦਾ ਹੈ ।'

ਉਹ ਕਮਾਨ ਉਠਾੱ ਕੇ ਤੀਰ ਨਿਸ਼ਾਨੇ 'ਤੇ ਸਾਧਦਾ ਹੈ । ਪਰ ਹੁਣ ਚਲਾਵੇ ਕੌਣ? ਤੇ ਚਲਾਵੇ ਕੀਹਦੇ ਉਤੇ ? ਦਿਲ ਕਿਸੇ ਦੇ ਪ੍ਰੇਮ ਨੇ ਜਿੱਤ ਲਿਆ ਹੈ । ਆਤਮਾ ਕਿਸੇ ਦੇ ਚਰਨਾਂ ਵਿਚ ਢੱਠੀ ਪਈ ਹੈ । ਅੰਤ ਸਤ ਧਰਮ ਦੀ ਜੈ ਹੁੰਦੀ ਹੈ ।

# ਗੱਡੀ

ਖਲੇ ਸਾਮ੍ਹਣੇ ਗੁਰਾਂ ਨੂੰ ਵੇਖ ਕੇ
ਸੈਦ ਖ਼ਾਂ ਦਾ ਦਿਲ ਡੋਲਿਆ
ਯਾਦ ਆ ਗਈਆਂ ਨਸੀਰਾਂ ਦੀਆਂ ਆਖੀਆਂ
ਸਿੱਖਿਆਂ ਸੱਜਾਦ ਬੇਗ ਦੀ
ਦਿਲ ਖੁੱਸਦਾ, ਆਤਮਾ ਘਿਰਦੀ
ਮਾਣ ਦਾ ਬੁਰਜ ਢਹਿ ਗਿਆ
ਅੱਖਾਂ ਚੁੱਕ ਕੇ ਹਿੰਮਤ ਨਾਲ ਵੇਖਦਾ
ਗੁਰਾਂ ਦਾ ਨੂਰਾਨੀ ਮੁੱਖੜਾ
ਤਾਬ ਝੱਲ ਨਾ ਗੁਰਾਂ ਦੀ ਸਕਦਾ
ਫੇਰ ਨੀਵੀਂ ਪਾ ਕੇ ਸੋਚਦਾ :
ਅੱਲਾਹ ਜਾਣਦਾ, ਸਮਝ ਨਾ ਆਉਂਦੀ
ਏਸ ਵਿਚ ਕਰਾਮਾਤ ਕੋਈ
ਅੱਗੇ ਸੈਂਕੜੇ ਲੜਾਈਆਂ ਵੇਖੀਆਂ
ਕਦੇ ਨਹੀਂ ਸੀ ਦਿਲ ਡੋਲਿਆ
ਕੇਈ ਸੂਰਮੇ ਮੈਦਾਨ ਵਿਚਮਰੇ
ਵਹਿਣ ਕਈ ਵਗਾਏ ਖ਼ੂੰਨ ਦੇ
ਕੱਢੇ ਬਾਣ ਪੱਥਰਾਂ 'ਚੋਂ ਵਿੰਨ੍ਹ ਕੇ
ਕਦੇ ਨਹੀਂ ਸੀ ਹੱਥ ਕੰਬਿਆ
ਅੱਜ ਨਿਗ੍ਹਾ ਵੀ ਉਤਾਂਹ ਨਹੀਂ ਉਠਦੀ
ਕਾਲਜੇ ਨੂੰ ਘੇਰਾਂ ਪੈਂਦੀਆਂ
ਜੋਤੀ ਪੀਰ ਦੇ ਇਲਾਹੀ-ਨੇਤਰਾਂ ਦੀ
ਦਿਲ ਨਹੀਂ ਝੱਲ ਸਕਦਾ
ਉਹਦੀ ਕਲ਼ਗੀ ਦੀ ਝਲਕ ਨਿਰਾਲੀ
ਮਨ ਮੇਰਾ ਮੋਹ ਖੜਿਆ
ਉਹਦਾ ਬੁੱਲ੍ਹਾਂ ਵਿਚ ਨਿੰਮ੍ਹਾ-ਨਿੰਮ੍ਹਾ ਹੱਸਣਾ

ਘਾਇਲ ਕਰ ਗਿਆ ਜਿੰਦੜੀ
ਚਿੱਤ ਚਾਹੁੰਦਾ ਚਰਨ ਫੜ ਚੁੰਮ ਲਾਂ
ਐਪਰ ਵਡੱਪ ਮਾਰਦਾ
ਸ਼ਾਨ ਪਿਛਲੀ ਪਈ ਲਲਕਾਰੇ
ਮਾਣ ਮਾਰੇ ਬਾਦਸ਼ਾਹੀ ਦਾ
ਕਰ ਹੌਸਲਾ ਕਮਾਨ ਜੇ ਚੁੱਕਦਾਂ
ਹੱਥਾਂ ਵਿਚੋਂ ਤੀਰ ਡਿਗ ਪਏ
ਜਿਵੇਂ ਰੇਤ ਦਾ ਮੁਨਾਰਾ ਢਹਿੰਦਾ
ਮੇਰਾ ਇਉਂ ਸਰੀਰ ਕਿਰਦਾ
ਪੰਜਾ ਸਾਹਿਬ ਦੇ ਫੁਹਾਰੇ ਵਾਂਗੂੰ,
ਨੇਤਰਾਂ ਨੇ ਲਾਈਆਂ ਛਹਿਬਰਾਂ
ਹੁਣ ਹੋਰ ਨਾ ਸਹਾਰਾ ਹੋਵੇ
ਭੱਠ ਪਈਆਂ ਅਹੁਦੇਦਾਰੀਆਂ
ਬਾਜਾਂ ਵਾਲੇ ਦੇ ਨਾਮ ਤੋਂ ਸਾਰੀ
ਦੁਨੀਆਂ ਵਾਰ ਦਿਆਂ
'ਸਾਈਆਂ ! ਰੱਖ ਲੈ !' ਆਖਦਾ ਹੋਇਆ
ਚਰਨਾਂ 'ਤੇ ਆਣ ਡਿਗਿਆ
'ਤੇਰੇ ਬਾਝ ਨਾ ਆਸਰਾ ਕੋਈ
ਰੱਖ ਲੈ ਗ਼ਰੀਬ ਜਾਣ ਕੇ
ਹਉਮੈ ਅਗਨੀ ਦਿਲਾਂ ਨੂੰ ਜਾਲੇ
ਸੜਦੇ ਸੀਨਿਆਂ ਨੂੰ
ਠਾਰਦੇ ! ਠਾਰਦੇ !
ਚਰਨੀ ਡਿੱਗਿਆਂ ਦੇ ਬੇੜੇ ਤਾਰਦੇ ।'

ਗਿਆਨ ਦੇ ਸੂਰਜ ਸਾਮ੍ਹਣੇ ਹੰਕਾਰ ਦਾ ਹਨ੍ਹੇਰਾ ਖੰਭ ਲਾ ਕੇ ਉੱਡ ਗਿਆ । ਸੈਦ ਖ਼ਾਨ ਗੁਰੂ ਜੀ ਦੇ ਚਰਨਾਂ 'ਤੇ ਢਹਿ ਪਿਆ । ਹਜ਼ੂਰ ਨੇ ਉਠਾ ਕੇ ਕਿਹਾ :

# ਕਬਿੱਤ

ਫੇਰ ਦਸ਼ਮੇਸ਼ ਪਿਤਾ ਨਿੰਮ੍ਹੇ ਨਿੰਮ੍ਹੇ ਹੱਸ ਬੋਲੇ
ਸੈਦ ਖ਼ਾਨ ! ਉਠ ਜ਼ਰਾ ਸਾਂਭ ਲੈ ਕਮਾਨ ਭਈ
ਤੀਰ ਅਜ਼ਮਾਂ ਲੈ, ਉਠ ਮੇਰੇ ਉਤੇ ਵਾਰ ਕਰ
ਸਾਮ੍ਹਣੇ ਖਲੋਤਾ ਤੇਰੇ ਕੱਲ੍ਹਾ ਹੀ ਮੈਂ ਆਨ ਭਈ
ਹੁੰਦੇ ਸਿੰਦੇ ਤਾਣ ਕਿਉਂ ਨਿਤਾਣਾ ਹੋ ਕੇ ਡਿਗਿਆ ਏਂ
ਐਡੀ ਛੇਤੀ ਹੌਸਲਾ ਨਾ ਛੱਡਦੇ ਜੁਆਨ ਭਈ
ਕਿਸੇ ਦੇ ਗ਼ੁਲਾਮ ਹੋਣਾ ਸੂਰਮਾ ਨਾ ਮੰਨਦਾ ਏ
ਜਦੋਂ ਤਕ ਹੋਣ ਵਿਚ ਦੇਹੀ ਦੇ ਪਰਾਨ ਭਈ

ਹਜ਼ੂਰ ਦਾ ਇਸ਼ਾਰਾ ਪਾ ਕੇ ਸੈਦ ਖ਼ਾਨ ਉਠਿਆ । ਉਸ ਦੇ ਦਿਲ ਵਿਚੋਂ ਈਰਖਾ ਦੀ ਅੱਗ ਬੁੱਝ ਚੁੱਕੀ ਸੀ, ਹੰਕਾਰ ਦੀ ਪਾਣ ਲਹਿ ਚੁੱਕੀ ਸੀ, ਅੱਖਾਂ ਵਿਚੋਂ ਪਛਤਾਵੇ ਦੇ ਹੰਝੂ ਵਹਿ ਰਹੇ ਸਨ । ਗੁਰੂ ਦਾਤਾ ਜੀ ਨੇ ਫੇਰ ਕਿਹਾ, 'ਹਾਂ, ਸੈਦ ਖ਼ਾਨ! ਤੂੰ ਸਾਡੇ ਨਾਲ ਲੜਨ ਵਾਸਤੇ ਆਇਆ ਸੀ ।'

ਹੁਣ ਸੈਦ ਖ਼ਾਨ ਚੁੱਪ ਨਾ ਰਹਿ ਸਕਿਆ । ਕਹਿਣ ਲੱਗਾ, 'ਹੇ ਦਾਤਾ ! ਉਹ ਸੈਦ ਖ਼ਾਨ ਖ਼ਤਮ ਹੋ ਚੁੱਕਾ ਹੈ । ਹੁਣ ਤਾਂ ਸਭ ਤੇਰਾ ਹੀ ਤੇਰਾ ਬਾਕੀ ਰਹਿ ਗਿਆ ਹੈ।' ਗਲ ਵਿਚ ਪੱਲਾ ਪਾ ਕੇ ਇਉਂ ਕਹਿੰਦਾ ਹੈ :

# ਮਾਹੀਆ

ਬਲ ਟੁੱਟ ਗਿਆ ਮੇਰਾ ਜੀ
ਮੈਂ ਵਿਚ 'ਮੈਂ' ਨਾ ਰਹੀ, ਹੁਣ ਹੋ ਗਿਆ ਤੇਰਾ ਜੀ
ਲੇਖ ਉਘੜ ਖਲੋਤੇ ਨੇ
ਮਾਹੀਆ ! ਤੇਰੇ ਦਰਸ਼ਨ ਨੇ ਪਾਪ ਜਨਮਾਂ ਦੇ ਧੋਤੇ ਨੇ
ਤੇਰੇ ਦਰ ਦੇ ਗੋਲੇ ਜੀ
ਮਾਫ਼ ਕਰ ਮਿਹਰਾਂ ਵਾਲਿਆ, ਫਿੱਕੇ ਬੋਲ ਜੋ ਬੋਲੇ ਜੀ

ਮਹਾਰਾਜ ਨੇ ਘੁੱਟ ਕੇ ਛਾਤੀ ਨਾਲ ਲਾ ਲਿਆ ਤੇ ਕਿਹਾ, "ਸੈਦ

ਖ਼ਾਨ! ਮੇਰੇ ਜੀਵਨ ਦਾ ਆਧਾਰ 'ਪਿਆਰ ਤੇ ਤਲਵਾਰ' ਹੈ । ਜੇ ਤੂੰ ਤਲਵਾਰ ਲੈ ਕੇ ਆਇਆ ਸੈਂ, ਤਾਂ ਅਸੀਂ ਤਲਵਾਰ ਨਾਲ ਵਰਤਦੇ ਹਾਂ । ਤੇ ਜੇ ਤੂੰ ਹੁਣ ਪਿਆਰ ਵਿਚ ਰੱਤਾ ਹੈਂ, ਤਾਂ ਪਿਆਰ ਵੀ ਦਿਲ ਖੋਲ੍ਹ ਕੇ ਲੁਟਾਉਂਦੇ ਹਾਂ । ਤੇਰੀ ਭੁੱਖੀ ਆਤਮਾ ਨੂੰ ਸਿਮਰਨ ਦੀ ਲੋੜ ਹੈ । ਤੈਨੂੰ ਗੁਰੂ ਨਾਨਕ ਦੇ ਘਰੋਂ 'ਸਿਮਰਨ' ਦੀ ਦਾਤ ਬਖ਼ਸ਼ਦੇ ਹਾਂ ।"

ਸੈਦ ਖ਼ਾਨ ਨੇ ਝੁਕ ਕੇ ਗੁਰੂ ਜੀ ਦੇ ਚਰਨ ਚੁੰਮੇ, ਹਥਿਆਰ ਧਰ ਦਿੱਤੇ ਤੇ 'ਸਤਿਨਾਮ' ਦਾ ਜਾਪ ਕਰਦਾ ਪਹਾੜਾਂ ਵੱਲੇ ਤੁਰ ਗਿਆ, ਜਿੱਥੇ ਉਹ ਕਈ ਸਾਲ ਤਪ ਕਰਦਾ ਰਿਹਾ ।

ਲੋਕ ਉਸ ਨੂੰ 'ਸੈਦੇ ਸ਼ਾਹ' ਫ਼ਕੀਰ ਕਿਹਾ ਕਰਦੇ । ਇਹ ਹੈ ਮੇਰੇ ਦਾਤਾ ਜੀ ਦੀ ਪ੍ਰੇਮ-ਜਿੱਤ ।

ਪ੍ਰਸੰਗ ਲਿਖਿਆ : 1-8-37 ਈ:

# ਗੱਡੀ ਮਾਤ ਲੋਕ

'ਸੀਤਲ' ਬਗੀਚੇ ਅੰਦਰ
ਕੀ ਜੀਵਨ ਹੈ ਫੁੱਲ ਦਾ
ਕੱਲ੍ਹ ਡਾਲੀ 'ਤੇ ਫੁੱਲਿਆ ਬੈਠਾ
ਅੱਜ ਕਦਮਾਂ ਵਿਚ ਰੁਲਦਾ

ਗੱਡੀ ਭਰ ਕੇ ਪ੍ਰਭ ਨੇ ਤੋਰੀ
ਮਾਤ ਲੋਕ ਆ ਵੜਦੀ
ਮਾਤਲੋਕ ਦੀ ਮੋਹ ਲਿਆ ਮਾਇਆ
ਸਤਿਗੁਰ ਵਿੱਸਰ ਗਿਆ
ਗੋਦੀ ਬੈਠ ਕੇ ਮਾਤਾ ਦਾ ਦੂਧ ਪੀਤਾ
ਦੁਨੀਆਂ ਦਾ ਪਿਆਰ ਪੈ ਗਿਆ
ਸ਼ੀਸ਼ਾ ਆਤਮਾ ਹੈ ਸਾਫ਼ ਰੂਪ ਰੱਬ ਦਾ
ਮਮਤਾ ਦੇ ਦਾਗ਼ ਲੱਗ ਗਏ
ਨਿੱਕੇ ਹੁੰਦਿਆਂ ਗੁਆ ਲਈ ਐਵੇਂ
ਹਾਣੀਆਂ ਦੇ ਨਾਲ ਖਿਹਡ ਕੇ
ਵੱਡਾ ਹੋਇਆ ਤਾਂ ਹੋਸ਼ ਕੁਝ ਆਈ
ਪੈਦਾ ਹੰਕਾਰ ਹੋ ਗਿਆ।
ਮੁੱਛਾਂ ਫੁੱਟੀਆਂ ਦਮਕ ਰੰਗ ਮਾਰੀ
ਅੱਖੀਆਂ ਹੋਰ ਹੋ ਗਈਆਂ
ਕਾਮ ਕ੍ਰੋਧ ਨੇ ਜਮਾਂ ਲਏ ਡੇਰੇ
ਲੋਭ ਨੇ ਵਿਛਾਈਆਂ ਜਾਲੀਆਂ
ਪੰਜ ਡਾਕੂਆਂ ਮਚਾਈ ਜੁਗ-ਗਰਦੀ
ਸੁੰਞਾ ਘਰ ਵੇਖ ਲੁੱਟਿਆ

*ਸੀਤਲ ਹੰਝੂ/89*

ਸੁੱਧ ਰਹੀ ਨਾ ਧਰਮ ਦੀ ਕੋਈ
ਬਣਿਆਂ ਰੱਬ ਫਿਰਦਾ
ਕੰਮਾਂ ਮੰਦਿਆਂ 'ਚ ਲੱਗ ਕੇ ਗੁਆ ਲਏ
ਦੋ ਦਿਨ ਜੋਬਨ ਦੇ
ਜਿਵੇਂ ਰੁੱਖ ਦਾ ਢਲੇ ਪਰਛਾਵਾਂ
ਢਲ ਗਿਆ ਜੋਬਨ ਵੀ
ਕੇਸਾਂ ਕਾਲਿਆਂ ਬਦਲ ਲਈ ਕਾਇਆ
ਚਿੱਟੇ ਹੋ ਗਏ ਦੁਧ ਵਰਗੇ
ਬਲ ਟੁਟਿਆ ਬੁਢੇਪਾ ਆਇਆ
ਸੰਗੀਆਂ ਨੇ ਸਾਥ ਛੱਡਿਆ
ਅੱਖੀਂ ਵੇਖਣੋਂ ਰਹੀਆਂ, ਕੰਨ ਸੁਣਨੋਂ
ਦੰਦਾਂ ਨੇ ਜਵਾਬ ਦੇ ਦਿੱਤਾ
ਸਾਫ਼ ਗੱਲ ਦੀ ਸਮਝ ਨਾ ਆਵੇ
ਪੱਖੇ ਵਾਂਗ ਸਿਰ ਹਿੱਲਦਾ
ਬੈਠਾ ਝੂਰਦਾ ਕੰਧਾਂ ਦੀ ਛਾਵੇਂ
ਕੀਤੀਆਂ ਕਰਮਾਂ 'ਤੇ
ਬਿਨਾਂ ਬੰਦਗੀ ਗੁਆ ਲਈ ਸਾਰੀ
ਰੋਂਦਾ ਮਰ ਚੱਲਿਆ
ਦੇਹੀ ਮੱਖਣ ਮਲਾਈਆਂ ਦੀ ਪਾਲੀ
ਭੇਟਾ ਹੋ ਗਈ ਅਗਨੀ ਦੇ

ਸੱਜਣਾ ! ਸੱਜਣਾ !
ਏਥੇ ਜੋ ਘੜਿਆ, ਸੋ ਭੱਜਣਾ

20-5-35 ਈ:

# ਹੀਰਾ ਜਨਮ

ਦੁਨੀਆਂ 'ਤੇ ਆਇਓ ਬੰਦਿਆ, ਘੱਲਿਆ ਕਰਤਾਰ ਦਾ
ਜੋਤਿ ਭਗਵਾਨ ਦੀ ਤੂੰ, ਰੂਪ ਨਿਰੰਕਾਰ ਦਾ
ਥਾਪਿਆ ਸਰਦਾਰ ਤੈਨੂੰ ਸਾਰੇ ਸੰਸਾਰ ਦਾ
ਮਾਇਆ ਵਿਚ ਫਸ ਕੇ ਭੁੱਲ ਗਿਓਂ ਨਾਮ ਦਾਤਾਰ ਦਾ
ਸਾਫ਼ ਰੂਹ ਰੱਬੀ, ਧੱਬੇ ਹੁਓਮੈ ਦੇ ਲਾਉਂਦਾ ਏਂ
ਪਾਪਾਂ ਵਿਚ ਲੱਗ ਕੇ, ਹੀਰਾ ਜਨਮ ਗੁਆਉਂਦਾ ਏਂ
ਉ ਪਾਪਾਂ ਵਿਚ ਲੱਗ ਕਮਲਿਆ !

ਮਮਤਾ ਮੋਹ ਵਧ ਗਏ, ਪੈ ਗਿਆ ਦੁਨੀਆਂ ਦਾ ਪਿਆਰ ਉਇ
ਸਤਿਗੁਰ ਦੇ ਵੱਲੋਂ ਟੁੱਟ ਗਈ ਪ੍ਰੇਮ ਦੀ ਤਾਰ ਉਇ
ਲੋਭ ਦੇ ਘੋੜੇ ਉੱਤੇ ਹੋ ਕੇ ਅਸਵਾਰ ਉਇ
'ਮੈਂ ਮੈਂ' ਦਾ ਹੋਕਾ ਦੇਂਦਾ ਫਿਰਦੈਂ ਬਜ਼ਾਰ ਉਇ
ਚੜ੍ਹ ਕੇ ਦਲਾਲਾਂ ਹੱਥੀਂ ਰਾਸ ਲੁਟਾਉਂਦਾ ਏਂ
ਪਾਪਾਂ ਵਿਚ ਲੱਗ ਕੇ, ਹੀਰਾ ਜਨਮ ਗੁਆਉਂਦਾ ਏਂ
ਉ, ਪਾਪਾਂ ਵਿਚ ਲੱਗ ਕਮਲਿਆ !

ਬਚਪਨ ਦੀਆਂ ਘੜੀਆਂ ਖਿਹਡਾਂ ਵਿਚ ਗੁਜ਼ਾਰੀਆਂ
ਭਾਉਂਦੀਆਂ ਸੀ ਮਾਂ ਪਿਉ ਤਾਈਂ, ਤੇਰੀਆਂ ਸਰਦਾਰੀਆਂ
ਸਮੇਂ ਰੰਗ ਵੱਟਿਆ, ਜੋਬਨ ਦਮਕਾਂ ਫਿਰ ਮਾਰੀਆਂ
ਖ਼ਾਹਸ਼ਾਂ ਨੇ ਉਠੀਆਂ ਅੰਦਰੋਂ ਫੜ ਕੇ ਕਟਾਰੀਆਂ
ਫੈਸ਼ਨ ਦੀ ਸਾਣ ਉਤੇ ਲਾ ਲਾ ਚਮਕਾਉਂਦਾ ਏਂ
ਪਾਪਾਂ ਵਿਚ ਲੱਗ ਕੇ, ਹੀਰਾ ਜਨਮ ਗੁਆਉਂਦਾ ਏਂ
ਉ, ਪਾਪਾਂ ਵਿਚ ਲੱਗ ਕਮਲਿਆ !

ਮਸਤੀ ਵਿਚ ਦਿਤੀਆਂ ਵਾਗਾਂ ਹੱਥੀਂ ਸ਼ੈਤਾਨ ਦੇ
ਬੌਰਾ ਹੋ ਚੜ੍ਹ ਗਿਉਂ ਟੇਟੇ ਕਾਮ ਬਲਵਾਨ ਦੇ
ਰੁੜ੍ਹ ਗਿਆ ਸਭ ਜਤ ਸਤ, ਮਸਲੇ ਭੁੱਲ ਗਏ ਈਮਾਨ ਦੇ
ਭੁੱਲ ਗਿਉ ਈ ਇਕ ਦਿਨ ਹਾਜ਼ਰ ਹੋਣਾ ਭਗਵਾਨ ਦੇ

ਕਰਮਾਂ ਦੇ ਹੱਥੀਂ ਰਾਹ ਵਿਚ ਕੰਢੇ ਖਿੰਡਾਉਂਦਾ ਏਂ
ਪਾਪਾਂ ਵਿਚ ਲੱਗ ਕੇ, ਹੀਰਾ ਜਨਮ ਗੁਆਉਂਦਾ ਏਂ
ਉ, ਪਾਪਾਂ ਵਿਚ ਲੱਗ ਕਮਲਿਆ !

ਜਿੰਨ੍ਹਾਂ ਦੇ ਬਦਲੇ ਸਿੱਖਿਓਂ ਪਾਪ ਕਮਾਵਣੇ
ਨਾਰੀ, ਪੁੱਤ, ਧੀਆਂ ਅੱਗੇ ਨਾਲ ਨਹੀਂ ਜਾਵਣੇ
ਜੋੜੇ ਗੰਜ ਕਾਰੂੰ ਵਾਂਗੂ ਮਿਲਣੇ ਨਹੀਂ ਖਾਵਣੇ
ਰਹਿ ਜਾਣੇ ਸੁੰਞੇ ਇਕ ਦਿਨ ਮਹਿਲ ਡਰਾਵਣੇ

ਜਿੰਨ੍ਹਾਂ ਦੇ ਬਦਲੇ ਕੁੱਲੀਆਂ ਦੂਜਿਆਂ ਦੀਆਂ ਢਾਹੁੰਦਾਂ ਏਂ
ਪਾਪਾਂ ਵਿਚ ਲੱਗ ਕੇ, ਹੀਰਾ ਜਨਮ ਗੁਆਉਂਦਾ ਏਂ
ਉ, ਪਾਪਾਂ ਵਿਚ ਲੱਗ ਕਮਲਿਆ !

ਝਾੜ ਹੱਥ ਤੁਰਨਾ ਇਕ ਦਿਨ ਛੱਡ ਕੇ ਜਹਾਨ ਉਇ
ਬਿਖੜੇ ਰਾਹ ਜਿੱਥੋਂ ਕੱਲ੍ਹੀ ਲੰਘੇਗੀ ਜਾਨ ਉਇ
ਪਲ ਪਲ ਦਾ ਲੇਖਾ ਅੱਗੇ ਮੰਗੂ ਭਗਵਾਨ ਉਇ
'ਸੀਤਲ' ਜੀ ਧੁਰ ਦਰਗਾਹੇ ਕਰਨੀ ਪਰਵਾਨ ਉਇ

ਕਿਹੜੀ ਮੱਤ ਲੱਗੋਂ ਮੂਰਖਾ ਫਾਹੀਆਂ ਗਲ ਪਾਉਂਦਾ ਏਂ
ਪਾਪਾਂ ਵਿਚ ਲੱਗ ਕੇ, ਹੀਰਾ ਜਨਮ ਗੁਆਉਂਦਾ ਏਂ
ਉ, ਪਾਪਾਂ ਵਿਚ ਲੱਗ ਕਮਲਿਆ !

19-8-38 ਈ:

# ਵਾਹੀਵਾਨ

ਮੈਂ ਗੱਭਰੂ ਦੇਸ ਪੰਜਾਬ ਦਾ ਬਲ ਮੇਰੀਆਂ ਬਾਂਹਵਾਂ
ਮੈਂ ਰੱਜ ਰੱਜ ਮਾਣਾਟ ਹੀਰਿਆ ! ਤਾਰਿਆਂ ਦੀਆਂ ਛਾਂਵਾਂ
ਮੇਰੇ ਖੇਤੀਂ ਸੋਨਾ ਦੱਬਿਆ ਦੱਸਿਆ ਔਲਿਆਵਾਂ
ਮੈਂ ਫੋਲਾਂ ਧਰਤੀ ਸਿਦਕ ਨਾਲ ਕਿਸਮਤ ਅਜ਼ਮਾਵਾਂ
ਮੇਰੇ ਫਿਰਨ ਟਰੈਕਟਰ ਘੂਕਦੇ ਜ਼ਿਦ ਨਾਲ ਹਵਾਵਾਂ
ਮੈਂ ਮਿੱਟੀ ਮੁੜ੍ਹਕੇ ਨਾਲ ਗੋ ਜਦ ਬੀਜ ਰਲਾਵਾਂ
ਤਾਂ ਪੁੰਗਰਨ ਕਣਕਾਂ ਸਾਵੀਆਂ ਕਿਆ ਅਜਬ ਅਦਾਵਾਂ
ਮੇਰੇ ਖੇਤੀਂ ਝੁੰਮਰ ਪਾਉਂਦੀਆਂ ਤਕ ਸ਼ੋਖ ਕਪਾਹਵਾਂ
ਮੈਂ ਢੱਕਾਂ ਨੰਗ ਸੰਸਾਰ ਦਾ ਤਨ ਪਰਦਾ ਪਾਵਾਂ
ਜੋ ਦੱਸੇ ਗੁਰ ਵਿਗਿਆਨੀਆਂ ਮੈਂ ਅਮਲ ਕਮਾਵਾਂ
ਮੈਂ ਖਾਦਾਂ ਪਾ, ਛਿੜਕਾਉ ਕਰ, ਨਿੱਤ ਉਪਜ ਵਧਾਵਾਂ
ਮੈਂ ਦੇਵਾਂ ਰਿਜ਼ਕ ਜਹਾਨ ਨੂੰ ਨਾਲੇ ਰੱਜ ਰੱਜ ਖਾਵਾਂ

28-8-64

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

# ਨਿਰੰਕਾਰੀ ਗੁਰੂ ਨਾਨਕ ਦੇਵ ਜੀ

# ਦੀ

# ਰੁਹੇਲ ਖੰਡ ਯਾਤਰਾ

ਅੱਜ ਮੇਰੇ ਨਿਰੰਕਾਰੀ ਨਾਨਕ ਦੀ ਸਮਾਧੀ ਨਹੀਂ ਲਗਦੀ। ਭੁੱਖ ਤੇਹ, ਗਰਮੀ, ਸਰਦੀ, ਦੁੱਖ, ਸੁੱਖ ਵਿਚ ਜਿਸਦੀ ਸਮਾਧੀ ਇਕ ਰਸ ਰਹਿੰਦੀ ਸੀ, ਅੱਜ ਓਸੇ ਨਿਰੰਕਾਰੀ ਗੁਰੂ ਦੀ ਸਮਾਧੀ ਨਹੀਂ ਲੱਗਦੀ।

ਵਸੋਂ ਤੋਂ ਦੁਰੇਡੇ, ਰਮਣੀਕ ਥਾਂ 'ਤੇ ਨਿਰੰਕਾਰੀ ਗੁਰੂ ਤੇ ਭਾਈ ਮਰਦਾਨਾ ਬੈਠੇ ਹਨ। ਸਾਰੇ ਦਿਨ ਦੇ ਪੰਧ ਦੇ ਥਕੇਵੇਂ ਕਰਕੇ ਮਰਦਾਨਾ ਛੇਤੀ ਹੀ ਸੌ ਗਿਆ, ਪਰ ਨਿਰੰਕਾਰੀ ਬਾਬਾ ਜੀ ਕਿਸੇ ਡੂੰਘੀ ਸੋਚ ਵਿਚ ਅਜੇ ਬੈਠੇ ਸਨ।

ਭਿੰਨੀ ਰਾਤ, ਸਾਰੀ ਦੁਨੀਆਂ ਨੀਂਦ ਦੀ ਮੌਜ ਲੈ ਰਹੀ ਹੈ। ਚੁਫੇਰੇ ਮੌਤ ਵਰਗੀ ਚੁੱਪ ਛਾਈ ਹੋਈ ਹੈ, ਪਰ ਮੇਰੇ ਉਪਕਾਰੀ ਨਾਨਕ ਦੇ ਦਿਲ ਵਿਚ ਅਨੇਕਾਂ ਦੁਖੀਆਂ ਦੀਆਂ ਚੀਕਾਂ, ਸਤਾਇਆਂ ਹੋਇਆਂ ਦੀਆਂ ਆਹੀਂ, ਮਜ਼ਲੂਮਾਂ ਦੀਆਂ ਫ਼ਰਿਯਾਦਾਂ, ਲਤਾੜਿਆਂ ਹੋਇਆਂ ਦੀਆਂ ਕੂਕਾਂ, ਤ੍ਰਿਸਕਾਰਿਆਂ ਹੋਇਆਂ ਦੀਆਂ ਪੁਕਾਰਾਂ ਤੂਫ਼ਾਨ ਮਚਾ ਰਹੀਆਂ ਸਨ। ਉਹਨਾਂ ਦੀ ਆਤਮਾ, ਸਿਮਰਨ ਵਿਚ ਜੁੜਨ ਦੀ ਥਾਂ, ਇਹਨਾਂ ਦੁੱਖੀਆਂ ਦੇ ਵਿਚ ਜਾ ਜੁੜਦੀ ਹੈ।

## ਗੱਡੀ

ਭਿੰਨੀ ਰੈਣ ਚਮਕਦੇ ਤਾਰੇ
ਰਾਜ ਹੈ ਸੀ ਰਾਣੀ ਨੀਂਦ ਦਾ

ਸੇਜ ਸੁਖਾਂਦੀ ਬਿਰਾਜੀ ਦੁਨੀਆਂ
ਪੌਣ ਸੀ ਚੰਵਰ ਕਰਦੀ
ਰਾਗ 'ਚੁੱਪ' ਦਾ ਸੁਪਨਿਆਂ ਛੋਹਿਆ
ਜਾਦੂ ਪਾਇਆ ਸਾਰੇ ਜੱਗ 'ਤੇ
ਕੋਈ ਕੋਈ ਜਾਗਦਾ ਅੱਲਾਹ ਦਾ ਪਿਆਰਾ
ਜੀਹਦੀ ਲੱਗੀ ਨਾਲ ਰੱਬ ਦੇ
ਜਾਂ ਕੋਈ ਜਾਗਦਾ ਪੁਰਾਣਾ ਰੋਗੀ
ਫਲ ਭੋਗੇ ਕਰਮਾਂ ਦੇ
ਜਾਂ ਕੋਈ ਜਾਗਦਾ ਵਿਸ਼ੇ ਦਾ ਵਣਜਾਰਾ
ਪਾਪ ਨੇ ਗਰੱਸੀ ਆਤਮਾ
ਜਾ ਕੋਈ ਜਾਗਦਾ ਹੈ ਚੋਰ ਲੁਟੇਰਾ
ਓਟ ਪਰਛਾਂਵਿਆਂ ਦੀ
ਜਾਂ ਕੋਈ ਜਾਗਦਾ ਪ੍ਰੇਮ ਬਾਜ਼ੀ ਹਾਰਿਆ
ਸੱਲ ਸਹਿੰਦਾ ਬਿਰਹੋਂ ਦੇ
ਤੇ ਜਾਂ ਜਾਗਦਾ ਹੈ ਚੰਦ ਅਸਮਾਨੀ
ਦਾਤਾ ਖ਼ੂਬਸੂਰਤੀ ਦਾ
ਰਾਤ ਭਰ ਜੋਬਨ 'ਤੇ ਆਈ
ਬੰਦ ਹੋਇਆ ਪੱਖਾ ਪੌਣ ਦਾ
ਓਸੇ ਵਕਤ ਬਦਲ ਗਈ ਦੁਨੀਆਂ
ਮਾਨੋ ਰਾਜ ਉਲਟ ਗਿਆ
ਤਿੱਖੀ ਚੀਕ ਕਿਸੇ ਦੁਖੀਏ ਦੀ
ਚੀਰ ਗਈ ਸੀਨਾ 'ਚੁੱਪ' ਦਾ
ਸੁਣ ਤੜਫ ਉਠੇ ਦਿਲ ਵਾਲੇ
ਆਹ ਮਜ਼ਲੂਮਾਂ ਦੀ
ਉਤੋਂ ਅਰਸ਼ ਮੌਲਾ ਦਾ ਕੰਬਿਆ
ਧਰਤੀ ਡੋਲ ਗਈ

ਹੰਝੂ ਫੁੱਲ ਪੱਤਿਆਂ ਨੇ ਕੇਰੇ

ਚਮਕੇ ਤਰੇਲ ਬਣ ਕੇ

ਓਸੇ ਵਕਤ ਸਮਾਧੀ ਖੁਲ੍ਹ ਗਈ

ਵਾਲੀ ਦੋ ਜਹਾਨ ਦੇ ਦੀ

ਕਿਹਾ : ਹੜ੍ਹ ਜੋ ਜ਼ੁਲਮ ਦਾ ਆਇਆ

ਅੱਗੇ ਹ਼ੋ ਕੇ ਚਾਹੀਏ ਏਸ ਨੂੰ

ਠਲ੍ਹਣਾ ! ਠਲ੍ਹਣਾ !

ਦੁੱਖ ਮਜ਼ਲੂਮਾਂ ਦਾ ਔਖਾ ਝੱਲਣਾ।

ਦਰਦ ਵਾਲੇ ਦਿਲ ਦੁਖੀਆਂ ਦੀਆਂ ਆਹੀਂ ਨੀਂ ਸਹਾਰ ਸਕਦੇ। ਉਪਕਾਰੀ ਬਾਬਾ—ਜਿਸ ਦਾ ਦਿਲ ਗ਼ਰੀਬਾਂ ਦੇ ਦਰਦ ਨਾਲ ਭਰ ਭਰ ਉਛਲਦਾ ਹੈ—ਏਨੇ ਅੱਤਿਆਚਾਰ ਕਿਵੇਂ ਸਹਾਰ ਸਕਦਾ ਹੈ ? ਡਾਢਾ ਮਾੜੇ 'ਤੇ ਧੱਕਾ ਕਰੇ, ਜਰਵਾਣਾ ਨਿਤਾਣੇ ਦਾ ਲਹੂ ਨਚੋੜੇ, ਸਖ਼ਤਾ ਲਿੱਸੇ ਨੂੰ ਆਪਣੇ ਅਧੀਨ ਰੱਖੇ, ਬੰਦਾ ਬੰਦੇ ਦਾ ਗ਼ੁਲਾਮ ਬਣ ਕੇ ਰਹੇ, ਤਾਂ ਕੀ ਇਹ ਰੱਬ ਦਾ ਨਿਰਾਦਰ ਨਹੀਂ ? ਬੰਦੇ ਨੂੰ ਪਸ਼ੂ ਵਾਂਗ ਕਿਸੇ ਹੋਰ ਕੋਲ ਵੇਚ ਦੇਣਾ, ਕੀ ਇਹ ਨਿਆਉਂ ਹੈ ? ਇਹ ਅਨਿਆਂ ਨਹੀਂ ਝੱਲਿਆ ਜਾ ਸਕਦਾ।

ਪਰ ਇਹ ਸਭ ਕੁਝ ਦੂਰ ਕਰਨ ਵਾਸਤੇ, ਜੋ ਕੁਝ ਹੋਣ ਵਾਲਾ ਹੈ, ਮਰਦਾਨਾ ਵੇਖ ਸਕੇਗਾ ? ਕਦੇ ਨਹੀਂ । ਤਾਂ ਮਰਦਾਨੇ ਨੂੰ ਕੋਲੋਂ ਭੇਜ ਦੇਣਾ ਹੀ ਚੰਗਾ ਹੈ। ਅੰਮ੍ਰਿਤ ਵੇਲੇ ਅਜੇ ਮਰਦਾਨਾ ਜਾਗਿਆ ਹੀ ਸੀ, ਜਾਂ ਗੁਰੂ ਜੀ ਨੇ ਕਿਹਾ, "ਮਰਦਾਨਾ ! ਤੂੰ ਸਾਥੋਂ ਵਿਛੜ ਜਾਹ।"

ਇਹ ਛੋਟਾ ਜਿਹਾ ਵਾਕ ਸੁਣ ਕੇ, ਮਰਦਾਨਾ ਤੜਫ ਉੱਠਿਆ, ਜਿਵੇਂ ਕਿਸੇ ਨੇ ਉਸਨੂੰ ਬਲਦੇ ਭੱਠ ਵਿਚ ਧੱਕਾ ਦੇ ਦਿੱਤਾ ਹੋਵੇ। ਉਸ ਨਾਲ ਓਵੇਂ ਹੋਈ, ਜਿਵੇਂ ਕੋਈ ਫੁੱਲਾਂ ਦੇ ਹਾਰ ਪਾਉਣ ਦੇ ਚਾੱ ਨਾਲ ਅੱਗੇ ਵਧਿਆ ਹੋਵੇ, ਪਰ ਉਹਦੀ ਹਿੱਕ ਉਤੇ ਕਿਸੇ ਨੇ ਭਖਦੇ ਅੰਗਿਆਰ ਰੱਖ ਦਿੱਤੇ ਹੋਣ। ਉਹ ਇਹ ਸੋਚਦਾ ਉਠਿਆ ਸੀ, ਕਿ ਗੁਰੂ ਮਹਾਰਾਜ ਹਸਦੇ ਮੁੱਖ ਤੋਂ ਕਹਿਣਗੇ, 'ਮਰਦਾਨਾ! ਚਿਰ ਹੋਇਆ ਹੈ ਨਿਰੰਕਾਰੀ ਪ੍ਰੀਤਮ ਨਾਲੋਂ ਵਿਛੜਿਆਂ, ਰਬਾਬ ਛੇੜ, ਅਕਾਲੀ ਬਾਣੀ ਦਾ ਕੀਰਤਨ ਕਰ, ਆਪਣੇ ਅਰਸ਼ੀ ਪਿਆਰੇ ਨਾਲ ਮਿਲੀਏ।' ਜਦ ਮੈਂ

ਰਬਾਬ ਛੇੜਾਂਗਾ, ਉਸਦੀਆਂ ਤਰਬਾਂ ਉੱਤੇ ਰਾਗ ਨਾਚ ਕਰੇਗਾ, ਮੇਰਾ ਨਿਰੰਕਾਰੀ ਬਾਬਾ ਧੁਰ ਕੀ ਬਾਣੀ ਗਾਵੇਗਾ, ਸੁਰਤ ਅਗੰਮੀ ਦੇਸ ਵਿਚ ਜੁੜ ਜਾਵੇਗੀ, ਤਾਂ ਕਿੱਡਾ ਆਨੰਦ ਪਰਾਪਤ ਹੋਵੇਗਾ ?

ਪਰ ਇਸ ਸਾਰੀ ਸੋਚ ਦੇ ਉਲਟ ਸੁਣਿਆ ਕੀ ? 'ਮਰਦਾਨਾ ! ਤੂੰ ਸਾਥੋਂ ਵਿਛੜ ਜਾਹ।' ਇਹਨਾਂ 'ਵਿਛੜ ਜਾਹ' ਸ਼ਬਦਾਂ ਨੇ ਮਰਦਾਨੇ ਵਿਚ ਕੋਈ ਸਾਹ-ਸਤ ਨਾ ਰਹਿਣ ਦਿੱਤਾ। ਪਿਆਰਾ ਰੁੱਸ ਜਾਏ, ਜਾਂ ਕਿਸੇ ਕਾਰਨ ਵਿਛੋੜਾ ਪੈ ਜਾਏ, ਤਾਂ ਪ੍ਰੇਮੀ ਦੇ ਦਿਲ ਵਿਚ ਮਿਲਨ ਦੀ ਆਸ ਤੇ ਮਨਾਉਣ ਦਾ ਤਰਲਾ ਹੁੰਦਾ ਹੈ। ਪਰ ਜੇ ਪਿਆਰ ਆਪ ਹੀ ਕਹੇ, ਕਿ ਤੂੰ ਸਾਥੋਂ ਵਿਛੜ ਜਾਹ, ਤਾਂ ਫੇਰ ਕਿਸ ਗੱਲ ਦਾ ਆਸਰਾ ਰਹਿ ਜਾਏ। ਬੜੀ ਔਖਿਆਈ ਨਾਲ ਮਰਦਾਨੇ ਨੇ ਮੂੰਹ ਖੋਲ੍ਹਿਆ ਤੇ ਕਿਹਾ, "ਬਾਬਾ, ਮੈਂ ਤੁਹਾਥੋਂ ਵਿਛੜ ਜਾਵਾਂ ?"

ਗੁਰੂ ਜੀ—"ਹਾਂ ਮਰਦਾਨਾ ! ਤੂੰ ਸਾਥੋਂ ਵਿਛੜ ਜਾਹ।"

ਮਰਦਾਨਾ—"ਪਰ ਮਹਾਰਾਜ ! ਮੈਂ ਆਪਣੇ ਜੀਵਨ ਆਧਾਰ ਤੋਂ ਵਿਛੜ ਕੇ ਕਿਵੇਂ ਰਹਿ ਸਕਾਂਗਾ ?"

ਗੁਰੂ ਜੀ—ਜਿਵੇਂ ਕਰਤਾਰ ਰੱਖੇਗਾ। ਮਰਦਾਨਾ ! ਦੁਖੀ ਨਾ ਹੋ। ਇਹ ਮੇਰੇ ਮਾਲਕ ਦਾ ਹੁਕਮ ਹੈ। ਉਸਦਾ ਭਾਣਾ ਮੰਨ । ਇਹ ਵਿਛੋੜਾ ਸਦਾ ਦਾ ਨਹੀਂ। ਜਦ ਫਿਰ ਉਸ ਰਜ਼ਾਈ ਦਾ ਹੁਕਮ ਹੋਵੇਗਾ, ਤੂੰ ਸਾਨੂੰ ਮਿਲ ਪਏਂਗਾ।"

ਮਰਦਾਨਾ—"ਪਰ ਮਹਾਰਾਜ ! ਮੈਂ ਵਿਛੜਕੇ ਜਾਵਾਂ ਕਿੱਥੇ ?"

ਗੁਰੂ ਜੀ—"ਜਿੱਥੇ ਕਰਤਾਰ ਲੈ ਜਾਵੇ।"

ਕੋਈ ਆਸ ਨਾ ਰਹੀ, ਤਾਂ ਮਰਦਾਨਾ ਟੁੱਟੇ ਹੋਏ ਦਿਲ ਨਾਲ ਤੁਰ ਪਿਆ।

## ਜੰਗਲਾ

ਮੰਨ ਹੁਕਮ ਮਰਦਾਨਾ ਤੁਰਿਆ
ਉਜ਼ਰ ਨਾ ਕੀਤਾ ਕਾਈ

ਜਿਉਂ ਜਿਉਂ ਵਿੱਥ ਪਵੇਂ ਦਿਲ ਖੁੱਸੇ
ਜਾਨ ਲਬਾਂ 'ਤੇ ਆਈ
ਵਾਰ ਕਰੇ ਪੁੱਠੀਆਂ ਛੁਰੀਆਂ ਦੇ
ਬਿਰਹੋਂ ਵਾਂਗ ਕਸਾਈ
ਸਾਰੇ ਦੁੱਖ ਦੁਨੀਆਂ ਦੇ ਮੰਦੇ
ਸਭ ਤੋਂ ਬੁਰੀ ਜੁਦਾਈ

ਮਰਦਾਨਾ ਚਲਾ ਗਿਆ । ਇਕ ਇਕ ਕਦਮ ਦੀ ਦੂਰੀ, ਉਸ ਵਾਸਤੇ ਸੈਂਕੜੇ ਕੋਹਾਂ ਦੀ ਵਿੱਥ ਬਣਦੀ ਜਾ ਰਹੀ ਸੀ। ਉਸਦੇ ਦਿਲ ਦੀ ਹਾਲਤ ਨੂੰ ਕੋਈ ਪ੍ਰੀਤਮ ਨਾਲੋਂ ਵਿਛੜਿਆ ਬਿਰਹੀ ਹੀ ਸਮਝ ਸਕਦਾ ਹੈ।

ਓਧਰ ਮੇਰੇ ਨਿਰੰਕਾਰੀ ਬਾਬਾ ਜੀ ਉਸ ਇੱਕਲ ਵਿਚ ਚੌਂਕੜਾ ਲਾਈ ਬੈਠੇ ਸੋਚ ਰਹੇ ਸਨ, 'ਕਿਵੇਂ ਗ਼ਰੀਬਾਂ ਦੇ ਹਉਕੇ ਹਾਸਿਆਂ ਵਿਚ ਬਦਲੇ ਜਾਣ ? ਕਿਵੇਂ ਦੁਖੀਆਂ ਦੇ ਕੀਰਨੇ, ਗੀਤਾਂ ਦਾ ਰੂਪ ਧਾਰ ਲੈਣ ? ਕਿਵੇਂ ਨਿੱਤ ਰੋਂਦਿਆਂ ਨੂੰ ਮੁਸਕ੍ਰਾਉਣਾ ਸਿਖਾਇਆ ਜਾਵੇ ? ਕਿਵੇਂ ਦੈਂਤਾਂ ਨੂੰ ਦੇਵਤੇ ਤੇ ਠੱਗਾਂ ਨੂੰ ਸੱਜਣ ਬਣਾਇਆ ਜਾਵੇ ? ਕਿਵੇਂ ਬੰਦੇ ਨੂੰ ਬੰਦਾ ਬਣ ਕੇ ਵੱਸਣ ਦੀ ਜਾਚ ਦੱਸੀ ਜਾਵੇ ?'

"ਕੀ ਇਹ ਸਭ ਕੁਛ ਹੋ ਸਕਦਾ ਹੈ?' ਹਜ਼ੂਰ ਸੋਚ ਰਹੇ ਸਨ। ਇਹ ਕੰਡਿਆਲੇ ਜੰਗਲ, ਫੁਲਵਾੜੀਆਂ ਵਿਚ ਵਟ ਸਕਦੇ ਹਨ। ਲਹੂ ਭਰੀ ਧਰਤੀ, ਗੁਲਜ਼ਾਰ ਬਣ ਸਕਦੀ ਹੈ। ਮਾਣਸ-ਖਾਣੇ ਇਨਸਾਨ, ਦਰਦ ਵਾਲੇ ਸੇਵਾਦਾਰ ਬਣ ਸਕਦੇ ਹਨ। ਧੱਕੇ-ਸ਼ਾਹੀ, ਨਿਆਈਂ ਸਰਕਾਰ ਵਿਚ ਤੇ ਦੇਸ਼ ਦੀ ਗ਼ੁਲਾਮੀ ਆਜ਼ਾਦੀ ਵਿਚ ਬਦਲ ਸਕਦੀ ਹੈ ਪਰ ਇਹ ਸਭ ਕੁਛ ਹੋਣ ਬਦਲੇ ਬੜੀ ਕੁਰਬਾਨੀ ਦੀ ਲੋੜ ਹੈ।"

"ਇਹ ਗ਼ੁਲਾਮ ਦੇਸ ਆਜ਼ਾਦ ਕਦ ਹੋਵੇਗਾ ? ਇਹ ਨਿੱਘਰਿਆ ਸਮਾਜ, ਉੱਚਾ ਕਦ ਉਠੇਗਾ ? ਇਹ ਮਜ਼ਬੀ-ਤਅੱਸੁਬ, ਈਰਖਾ, ਦਵੈਤ, ਕੀਨੇ, ਸਾੜੇ, ਵੈਰ, ਵਿਰੋਧ, ਚੋਰੀ, ਧਾੜੇ, ਖ਼ੂਨ, ਸਿਆਪੇ, ਆਹੀਂ ਕੀਰਨੇ, ਕਦ ਦੂਰ ਹੋਣਗੇ? ਜਦ............।"

# ਝੋਕ

ਬੈਠਾ ਇਕ ਸਿਲ 'ਤੇ ਸੋਚੇ, ਰੂਪ ਭਗਵਾਨ ਦਾ
ਹੋਵੇ ਦੁਖ ਦੂਰ ਕਿਸ ਤਰ੍ਹਾਂ, ਦੁਖੀਏ ਜਹਾਨ ਦਾ
ਬਣ ਗਿਆ ਜੋ ਜ਼ੁਲਮ ਕਮਾਉਣਾ ਪੇਸ਼ਾ ਇਨਸਾਨ ਦਾ
ਸੌਖਾ ਨਹੀਂ ਰਹਿਣ ਵਰਜਿਆ, ਇਹ ਅੱਤਿਆਚਾਰ ਤੋਂ
ਹੋਣੀ ਨਹੀਂ ਦੂਰ ਗ਼ੁਲਾਮੀ ਸੌਖੀ ਸੰਸਾਰ ਤੋਂ
ਹੋਣੀ ਨਹੀਂ ਦੂਰ ਗ਼ੁਲਾਮੀ।

ਜਦ ਤਕ ਕੋਈ ਬਰਦਾ ਬਣ ਕੇ ਆਪ ਵਿਕ ਜਾਵੇ ਨਾ
ਗੋੱਲਾ ਬਣ ਮੁੱਲ ਖ਼ਰੀਦੀ, ਟਹਿਲ ਕਮਾਵੇ ਨਾ
ਜੇਲ੍ਹਾਂ ਵਿਚ ਬਹਿਕੇ ਹੱਥੀਂ ਚੱਕੀਆਂ ਚਲਾਵੇ ਨਾ
ਤਦ ਤਕ ਨਾ ਟਲੂ ਸ਼ਕਾਰੀ, ਪਾਪਾਂ ਦੀ ਕਾਰ ਤੋਂ
ਹੋਣੀ ਨਹੀਂ ਦੂਰ ਗ਼ੁਲਾਮੀ, ਸੌਖੀ ਸੰਸਾਰ ਤੋ
ਹੋਈ ਨਹੀਂ ਦੂਰ ਗ਼ੁਲਾਮੀ।

ਜਦ ਤਕ ਕੋਈ ਲੋਹਾਂ ਉਤੇ ਧੂਣੀਆਂ ਤਾਵੇ ਨਾ
ਦੇਗ਼ਾਂ ਵਿਚ ਉਬਲੇ, ਸੜਦੀਆਂ ਰੇਤਾਂ ਵਿਚ ਨ੍ਹਾਵੇ ਨਾ
ਖ਼ੂਨ ਦੀ ਜਾਗ ਦੇਸ ਦੀਆਂ ਨਦੀਆਂ ਨੂੰ ਲਾਵੇ ਨਾ
ਲਾਹਵੇ ਜੰਗਾਲ ਨਾ ਜਦ ਤਕ, ਅਣਖੀ ਤਲਵਾਰ ਤੋਂ
ਹੋਣੀ ਨਹੀਂ ਦੂਰ ਗ਼ੁਲਾਮੀ, ਤਦ ਤਕ ਸੰਸਾਰ ਤੋਂ
ਹੋਣੀ ਨਹੀਂ ਦੂਰ ਗ਼ੁਲਾਮੀ।

ਜਦ ਤਕ ਕੋਈ ਨਾਲ ਆਰਿਆਂ, ਚੀਰਿਆ ਜਾਵੇ ਨਾ
ਰੱਤ ਦੀ ਤਿਹਾਈ ਤੇਗ਼ ਦੀ, ਪਿਆਸ ਬੁਝਾਵੇ ਨਾ
ਜ਼ਾਲਮ ਦੀਆਂ ਤੇਜ਼ ਕਟਾਰਾਂ, ਸਿੱਧੇ ਮੂੰਹ ਖਾਵੇ ਨਾ
ਜਦ ਤਕ ਕੋਈ ਬਣੂ ਨਾ ਜੱਗ ਵਿਚ, ਬਾਗ਼ੀ ਅਵਤਾਰ ਤੋਂ
ਹੋਣੀ ਨਹੀਂ ਦੂਰ ਗ਼ੁਲਾਮੀ ਤਦ ਤਕ ਸੰਸਾਰ ਤੋਂ
ਹੋਣੀ ਨਹੀਂ ਦੂਰ ਗ਼ੁਲਾਮੀ।

ਜਦ ਤਕ ਮਾਸੂਮ ਨੀਹਾਂ ਵਿਚ ਚਿਣੇ ਨਾ ਜਾਣਗੇ
ਇਕ ਦੋ ਨਹੀਂ, ਲੱਖਾਂ ਜਦ ਤਕ ਸਿਰ ਨਾ ਕਟਵਾਣਗੇ।
ਚਰਖ਼ੀ ਦੇ ਦੰਦੇ ਖ਼ੁੰਢੇ ਕੀਤੇ ਨਾ ਜਾਣਗੇ
ਤਦ ਤਕ ਛੁਟਕਾਰਾ ਔਖਾ ਜ਼ਾਲਮ ਸਰਕਾਰ ਤੋਂ
ਹੋਣੀ ਨਹੀਂ ਦੂਰ ਗ਼ੁਲਾਮੀ ਸੌਖੀ ਸੰਸਾਰ ਤੋਂ
ਹੋਣੀ ਨਹੀਂ ਦੂਰ ਗ਼ੁਲਾਮੀ।
ਜਦ ਤਕ ਨਾ ਹੱਸ ਹੱਸ ਸੂਰੇ ਬੰਦ ਬੰਦ ਕਟਵਾਉਣਗੇ
ਖ਼ਾਲੀ ਧੜ ਰਣ ਵਿਚ ਜਦ ਤਕ ਤੇਗ਼ਾਂ ਨਾ ਵਾਹੁਣਗੇ
ਸੁੱਤੀ ਹੋਈ ਕਿਸਮਤ ਖ਼ੁੰਡੇ ਨਾਲ ਨਾ ਜਗਾਉਣਗੇ
'ਸੀਤਲ' ਜੀ ਸਿਰ ਨਹੀਂ ਜਦ ਤਕ ਸਦਕੇ ਤਲਵਾਰ ਤੋਂ
ਹੋਣੀ ਨਹੀਂ ਦੂਰ ਗ਼ੁਲਾਮੀ ਤਦ ਤਕ ਸੰਸਾਰ ਤੋਂ
ਹੋਣੀ ਨਹੀਂ ਦੂਰ ਗ਼ੁਲਾਮੀ।

ਉਸ ਜ਼ਮਾਨੇ ਵਿਚ, ਰੁਹੇਲ ਖੰਡ ਬਰਦਾ—ਫ਼ਰੋਸ਼ੀ ਦਾ ਬੜਾ ਤਕੜਾ ਅੱਡਾ ਸੀ। ਓਥੋਂ ਦੇ ਰਹਿਣ ਵਾਲੇ ਰੁਹੇਲੇ ਪਠਾਣ, ਹੇਠਲੇ ਮੈਦਾਨਾਂ ਵਿਚੋਂ ਗ਼ੁਲਾਮ ਬੰਨ੍ਹ ਕੇ ਲੈ ਜਾਂਦੇ ਤੇ ਅਗ੍ਹਾਂ ਪਸ਼ੂਆਂ ਵਾਂਗ ਵੇਚ ਦੇਂਦੇ। ਕਈ ਵਾਰ ਉਹ ਟੱਬਰਾਂ ਦੇ ਟੱਬਰ ਬੰਨ੍ਹ ਕੇ ਲੈ ਜਾਂਦੇ ਤੇ ਅਗ੍ਹਾਂ ਪਸ਼ੂਆਂ ਵਾਂਗ ਵੇਚ ਦੇਂਦੇ। ਕਈ ਵਾਰ ਉਹ ਟੱਬਰਾਂ ਦੇ ਟੱਬਰ ਬੰਨ੍ਹ ਕੇ ਲੈ ਜਾਂਦੇ, ਜੋ ਮੰਡੀ ਵਿਚ ਵੱਖੋ ਵੱਖ ਕਰਕੇ ਵੇਚੇ ਜਾਂਦੇ, ਕਿਸੇ ਪਾਸੇ ਮਰਦ, ਕਿਸੇ ਪਾਸੇ ਇਸਤਰੀ ਤੇ ਕਿਸੇ ਪਾਸੇ ਛੋਟੇ ਛੋਟੇ ਬੱਚੇ ਘੱਲੇ ਜਾਂਦੇ। ਇਹ ਅੱਤਿਆਚਾਰ ਹਟਾਉਣ ਵਾਸਤੇ ਮੇਰੇ ਨਿਰੰਕਾਰੀ ਨਾਨਕ ਏਸ ਇਲਾਕੇ ਵਿਚ ਆਏ।

ਇਕ ਰੁਹੇਲਾ ਪਠਾਣ ਸ਼ਿਕਾਰ ਖਿਹਡਦਾ ਖਿਹਡਦਾ ਓਸੇ ਪਾਸੇ ਆ ਨਿਕਲਿਆ, ਜਿਥੇ ਗੁਰੂ ਮਹਾਰਾਜ ਬੈਠੇ ਕੁਝ ਸੋਚ ਰਹੇ ਸਨ। ਦੂਰੋਂ ਨਜ਼ਰੀਂ ਪਿਆ, ਤਾਂ ਛੇੜਕੇ ਘੋੜਾ ਪਠਾਣ ਨੇੜੇ ਪੁੱਜਾ। ਇਕ ਓਪਰੇ ਆਦਮੀ ਨੂੰ ਬੈਠਾ ਵੇਖ ਕੇ ਉਹ ਬੜਾ ਖੁਸ਼ ਹੋਇਆ ਤੇ ਸੋਚਣ ਲੱਗਾ, 'ਅੱਲਾਹ ਨੇ ਚੰਗਾ ਢੋਅ ਬਣਾਇਆ ਹੈ, ਘਰ ਬੈਠਿਆਂ ਬਿਠਾਇਆਂ ਗ਼ੁਲਾਮ ਭੇਜਿਆ ਹੈ, ਤੇ ਇਹਦਾ ਮੁੱਲ ਵੀ ਚੰਗਾ ਵੱਟਿਆ ਜਾਵੇਗਾ।' ਫਿਰ ਗੁਰੂ ਬਾਬੇ ਵੱਲੋ ਘੂਰ ਕੇ ਤੱਕਦਾ ਹੋਇਆ ਉਹ ਬੜੇ ਰੁਅਬ ਨਾਲ ਬੋਲਿਆ—"ਕੌਣ ਹੈਂ ਤੂੰ?"

ਗੁਰੂ ਜੀ—"ਮੈਂ ਨਾਨਕ।"

ਪਠਾਣ—"ਕਿੱਥੋਂ ਦੇ ਰਹਿਣ ਵਾਲਾ ਹੈਂ?"

ਗੁਰੂ ਜੀ—"ਪੰਜਾਬ ਦੇ ਵਿਚਲੇ ਹਿੱਸੇ ਦਾ।"

ਪਠਾਣ—"ਕੀ ਕੰਮ ਕਰਦਾ ਹੁੰਦਾ ਹੈਂ?"

ਗੁਰੂ ਜੀ—"ਸਾਹਿਬ ਦੀ ਚਾਕਰੀ।"

ਪਠਾਣ—"ਤਾਂ ਅੱਜ ਤੂੰ ਮੇਰਾ ਚਾਕਰ ਹੈਂ। ਖ਼ਬਰਦਾਰ, ਜੇ ਨੱਸਣ ਭੱਜਣ ਦਾ ਚਾਰਾ ਕੀਤਾ ਤਾਂ।

ਹਜ਼ੂਰ ਨੇ ਅੱਗੋਂ ਕੋਈ ਉੱਤਰ ਨਾ ਦਿੱਤਾ। ਪਠਾਣ ਗੁਰੂ ਜੀ ਨੂੰ ਫੜ ਕੇ, ਘਰ ਨੂੰ ਲੈ ਤੁਰਿਆ।

## ਬੈਂਤ

ਬਾਂਹੋਂ ਪਕੜ ਮਹਾਰਾਜ ਨੂੰ ਲੈ ਤੁਰਿਆ
ਜਾਤਾ ਨਹੀਂ ਇਹ ਰੂਪ ਕਰਤਾਰ ਦਾ ਏ
ਜ਼ਾਲਮ ਓਸ ਤਾਈਂ ਬੰਦੀ ਪਾਉਣ ਚੱਲਿਆ
ਜਿਹੜਾ ਜਮਾਂ ਦੇ ਬੰਧਨ ਉਤਾਰਦਾ ਏ
ਵੇਖੋ ਓਸ ਨਾਲ ਦੁਸ਼ਮਣੀ ਕਰਨ ਲੱਗਾ
ਜਿਹੜਾ ਦੁਸ਼ਮਣਾਂ ਦੇ ਬੇੜੇ ਤਾਰਦਾ ਏ
'ਸੀਤਲ' ਨਵਾਂ ਹੀ ਕੁੱਲ ਜਹਾਨ ਨਾਲੋਂ
ਮੇਰੇ ਦਾਤੇ ਦਾ ਢੰਗ ਪਰਚਾਰ ਦਾ ਏ

ਗੁਰੂ ਜੀ ਨੂੰ ਨਾਲ ਲੈ ਕੇ ਪਠਾਣ ਘਰ ਪਹੁੰਚਿਆ, ਤੇ ਪਠਾਣੀ ਨੂੰ ਕਹਿਣ ਲੱਗਾ, "ਵੇਖ, ਖ਼ੁਦਾ ਨੇ ਅੱਜ ਕਿੰਨਾ ਚੰਗਾ ਸ਼ਿਕਾਰ ਦਿੱਤਾ ਹੈ। ਅੱਗੇ ਦੂਰ ਦੂਰ ਜਾ ਕੇ ਮਾਰਾਂ ਮਾਰਨੀਆਂ ਪੈਂਦੀਆਂ ਸਨ, ਪਰ ਅੱਜ ਅੱਲਾਹ ਨੇ ਘਰ ਬੈਠਿਆਂ ਹੀ ਇਹ ਭੇਜ ਦਿੱਤਾ ਹੈ। ਮਾਲੂਮ ਹੁੰਦਾ ਹੈ, ਅੱਜ ਕਲ੍ਹ ਰਸੂਲ-ਅੱਲਾਹ ਸਾਡੇ ਉਤੇ ਬਹੁਤ ਮਿਹਰਬਾਨ ਹੈ।"

ਪਠਾਣੀ ਬੜੇ ਚੰਗੇ ਸੁਭਾਅ ਦੀ ਸੀ। ਉਹ, ਇਸ ਪੇਸ਼ੇ ਨੂੰ ਬੁਰਾ ਤੇ ਇਨਸਾਨੀਅਤ ਦੇ ਵਿਰੁੱਧ ਸਮਝਦੀ ਸੀ। ਪਰ ਪਤੀ ਦੇ ਵਿਰੁੱਧ ਕੁਝ ਕਹਿਣਾ, ਅਵੱਗਿਆ ਸਮਝ ਕੇ ਉਹ ਚੁੱਪ ਕਰ ਰਹਿੰਦੀ ਸੀ।

ਜਿਸ ਵੇਲੇ ਗੁਰੂ ਦਾਤਾ ਜੀ ਦੇ ਦਰਸ਼ਨ ਕੀਤੇ, ਪਠਾਣੀ ਦਾ ਦਿਲ ਕੰਬ ਉਠਿਆ। ਸੋਚਣ ਲੱਗੀ, 'ਜਿਸ ਮਾਂ ਦਾ ਆਹ ਚੰਦ ਪੁੱਤਰ ਬੰਨ੍ਹ ਕੇ ਲੈ ਆਇਆ ਹੈ, ਉਹ ਹੁਣ ਤਕ ਜਿਉਂਦੀ ਨਹੀਂ ਹੋਵੇਗੀ ? ਉਹ ਪੁੱਤਰ ਵਿਛੋੜੇ ਵਿਚ ਪਾਗਲ ਨਾ ਹੋ ਗਈ ਹੋਵੇਗੀ ? ਕਾਸ਼ ! ਮੈਂ ਵੀ ਮਾਂ ਹੁੰਦੀ, ਤੇ ਏਹੋ ਜਿਹਾ ਚੰਗਾ ਮੇਰਾ ਪੁੱਤਰ ਹੁੰਦਾ।

ਇਹ ਕੁਝ ਸੋਚਦੀ ਹੋਈ ਉਹ ਪਤੀ ਵੱਲ ਵਧੀ ਤੇ ਬੜੀ ਨਮਰਤਾ ਨਾਲ ਕਹਿਣ ਲੱਗੀ, "ਮੈਂ ਸਾਰੀ ਉਮਰ ਤੁਹਾਥੋਂ ਕੋਈ ਮੰਗ ਨਹੀਂ ਮੰਗੀ, ਪਰ ਅੱਜ਼ ਇਕ ਮੰਗਦੀ ਹਾਂ। ਏਸ ਖ਼ੁਦਾ ਦੇ ਰੂਪ ਨੂੰ ਛੱਡ ਦਿਓ, ਤੇ ਅੱਗੇ ਵਾਸਤੇ ਇਹ ਪੇਸ਼ਾ ਵੀ ਛੱਡ ਦਿਓ।"

ਪਠਾਣ—"ਕੀ, ਬਰਦਾ-ਫ਼ਰੋਸ਼ੀ ਛੱਡ ਦਿਆ ? ਇਹ ਨਹੀਂ ਹੋ ਸਕਦਾ।"

ਪਠਾਣੀਨੇ ਬੜਾ ਸਮਝਾਇਆ, ਪਰ ਕੋਈ ਪੇਸ਼ ਨਾ ਗਈ। ਆਖ਼ਰ ਇਹ ਗੱਲ ਕਥ ਝਗੜੇ ਦੀ ਸੂਰਤ ਵਿਚ ਬਦਲ ਗਈ, ਤੇ ਇਉਂ ਸਵਾਲ ਜਵਾਬ ਹੋਣ ਲੱਗੇ।

## ਕੋਰੜਾ

ਪਠਾਣੀ : ਆਖਦੀ ਪਠਾਣੀ ਨਾ ਕਮਾਵੀਂ ਕਹਿਰ ਵੇ
ਕਰਮਾਂ ਦੀ ਖੇਤੀ 'ਚ ਨਾ ਬੀਜੀਂ ਜ਼ਹਿਰ ਵੇ
ਕਢ ਦਿਲੋਂ ਏਸ ਚੰਦਰੇ ਖ਼ਿਆਲ ਨੂੰ
ਵੇਚੀਂ ਨਾ—ਦੁਹਾਈ—ਮੂਰਤੀ ਅਕਾਲ ਨੂੰ

ਪਠਾਣ : ਬੋਲਿਆ ਪਠਾਣ ਅੱਗੋਂ ਗੁੱਸਾ ਖਾਇਕੇ
ਛੱਡ ਗੱਲਾਂ, ਹਟ ਪਰੇ, ਬੈਠ ਜਾਇਕੇ
ਠੱਪ ਛੱਡ ਏਸ ਚੰਦਰੇ ਵਿਚਾਰ ਨੂੰ
ਛੱਡ ਦੇਵਾਂ ਕਿਵੇਂ ਵੱਡਿਆਂ ਦੀ ਕਾਰ ਨੂੰ

ਪਠਾਣੀ: ਜਿਹੜੀ ਮਾਂ ਦਾ ਲਾਲ ਬੰਨ੍ਹ ਕੇ ਲਿਆਇਆ ਏਂ
ਜਿਹੜੀ ਭੈਣ ਦਾ ਵੇ ਦਿਲ ਚੀਰ ਆਇਆ ਏਂ
ਰੋਂਦੀਆਂ ਉਹ ਕੀ ਨਾ ਤੇਰੀ ਜਾਨ-ਮਾਲ ਨੂੰ
ਵੇਚੀਂ ਨਾ—ਦੁਹਾਈ—ਮੂਰਤੀ ਅਕਾਲ ਨੂੰ

ਪਠਾਣ : ਲੱਖਾਂ ਮਾਪਿਆਂ ਦੇ ਮੈਂ ਉਜਾੜੇ ਘਰ ਨੀ
ਲੱਖਾਂ ਦੇਵੀਆਂ ਦੇ ਅੱਗੇ ਲੁੱਟੇ ਵਰ ਨੀ
ਹੱਥ ਆਇਆ, ਕੌਣ ਛੱਡਦਾ ਸ਼ਕਾਰ ਨੂੰ
ਛੱਡ ਦੇਵਾਂ ਕਿਵੇਂ ਵੱਡਿਆਂ ਦੀ ਕਾਰ ਨੂੰ

ਪਠਾਣੀ : ਜਿੰਨ੍ਹਾਂ ਬੇ-ਗੁਨਾਹਾਂ ਤਾਈਂ ਹੈ ਦੁਖਾਇਆ ਵੇ
ਆਪ ਵੀ ਕਦੇ ਨਾ ਉਹਨਾਂ ਸੁਖ ਪਾਇਆ ਵੇ
ਦੋਜ਼ਖੀਂ ਵੀ ਢੋਈ ਮਿਲੇ ਨਾ ਚੰਡਾਲ ਨੂੰ
ਵੇਚੀਂ ਨਾ—ਦੁਹਾਈ—ਮੂਰਤੀ ਅਕਾਲ ਨੂੰ

ਪਠਾਣ : ਦੁਨੀਆਂ ਦੀ ਸੁਖ ਹੱਸ ਕੇ ਕਬੂਲ ਨੀ
ਅੱਗੇ ਗਿਆਂ ਆਪੇ ਰੱਖ ਲਊ ਰਸੂਲ ਨੀ
ਸੁਣ ਸੁਣ ਤੇਰੇ ਫੋਕੇ ਪਰਚਾਰ ਨੂੰ
ਛੱਡ ਦੇਵਾਂ ਕਿਵੇਂ ਵੱਡਿਆਂ ਦੀ ਕਾਰ ਨੂੰ

ਪਠਾਣੀ : ਰੱਬ ਨਾਲ ਵੈਰ, ਨਬੀ ਤੋਂ ਮੁਰਾਦ ਵੇ
ਹੋਇਆ ਡਿੱਠਾ ਕਦੇ ਆਦ ਨਾ ਜੁਗਾਦ ਵੇ
ਖੱਟੇਂਗਾ ਸਤਾਕੇ ਕੀ ਅੱਲਾਹ ਦੇ ਲਾਲ ਨੂੰ
ਵੇਚੀਂ ਨਾ—ਦੁਹਾਈ—ਮੂਰਤੀ ਅਕਾਲ ਨੂੰ

ਪਠਾਣ : ਇਹਦੇ ਜਿਹੇ ਲਾਲ ਅੱਲਾਹ ਦੇ ਬਥੇਰੇ ਨੀ
ਲਾਈ ਬੈਠੇ ਬੰਦੀ ਖ਼ਾਨਿਆਂ 'ਚ ਡੇਰੇ ਨੀ
ਓਥੇ ਹੀ ਪੁਚਾਸਾਂ ਏਸ ਅਵਤਾਰ ਨੂੰ
ਛੱਡ ਦੇਵਾਂ ਕਿਵੇਂ ਵੱਡਿਆਂ ਦੀ ਕਾਰ ਨੂੰ

ਪਠਾਣੀ : ਹਾਇ ਕੁਛ ਰਹਿਮ ਕਰ ਰੱਬੋਂ ਡਰ ਵੇ
ਛੱਡਣਾ ਜੇ ਨਹੀਂ, ਤਾਂ ਰੱਖ ਲੈ ਸੂ ਘਰ ਵੇ
ਪਾਲਾਂਗੀ ਮੈਂ ਆਪਣਾ ਬਣਾ ਕੇ ਲਾਲ ਨੂੰ
ਵੇਚੀਂ ਨਾ—ਦੁਹਾਈ—ਮੂਰਤੀ ਅਕਾਲ ਨੂੰ

ਪਠਾਣ : ਏਸੇ ਦਾ ਹੀ ਕੁਝ ਵੱਟਣਾ ਹੈ ਮੁੱਲ ਨੀ
ਹੋਣਾ ਨਹੀਂ ਗ਼ੁਲਾਮ ਕੋਈ ਇਹਦੇ ਤੁੱਲ ਨੀ

ਰਹਿਮ ਨਾਲ ਵਾਸਤਾ ਨਹੀਂ ਵਿਹਾਰ ਨੂੰ
ਛੱਡ ਦੇਵਾਂ ਕਿਵੇਂ ਵੱਡਿਆ ਦੀ ਕਾਰ ਨੂੰ

ਪਠਾਣੀ : 'ਸੀਤਲ' ਗ਼ਰੀਬਾਂ ਦੇ ਦਿਲਾਂ ਨੂੰ ਤਾਇਕੇ
ਗਿਆ ਨਹੀਂ ਜਹਾਨੋਂ ਕੋਈ ਸੁਖ ਪਾਇਕੇ
ਵਾਸਤੇ ਖ਼ੁਦਾ ਦੇ ਮੰਨ ਲੈ ਸਵਾਲ ਨੂੰ
ਵੇਚੀ ਨਾ—ਦੁਹਾਈ—ਮੂਰਤੀ ਅਕਾਲ ਨੂੰ

ਪਠਾਣ : ਤੇਰੀਆਂ ਗੱਲਾਂ ਮੈਂ ਸੁਣ ਸੁਣ ਅਕਿਆ
ਬੱਸ ਹੁਣ ਰਹਿੰਦਾ ਨਹੀਂ ਕਰੋਧ ਡੱਕਿਆ
ਵਰਤਣਾ ਪਵੇ ਨਾ ਮੈਨੂੰ ਤਲਵਾਰ ਨੂੰ
ਛੱਡ ਦੇਵਾਂ ਕਿਵੇਂ ਵੱਡਿਆਂ ਦੀ ਕਾਰ ਨੂੰ

ਪਠਾਣੀ ਦੀ ਇੱਛਿਆ ਪੂਰੀ ਨਾ ਹੋਈ। ਉਹ ਆਪਣੇ ਪਤੀ ਨੂੰ ਇਸ ਕੁਕਰਮ ਤੋਂ ਰੋਕ ਨਾ ਸਕੀ। ਕੁਦਰਤ ਨੇ ਉਸਦੇ ਹਿੱਸੇ ਮਾਂ ਬਣਨਾ ਨਹੀਂ ਸੀ ਲਿਖਿਆ। ਉਹ ਨਿਰ-ਸੰਤਾਨ ਸੀ। ਤੇ ਇਸਦਾ ਕਾਰਨ ਵੀ ਉਹ ਪਤੀ ਦੇ ਬੁਰੇ ਕੰਮ ਹੀ ਸਮਝਦੀ ਸੀ। ਉਹ ਜਾਣਦੀ ਸੀ, ਕਿ ਗ਼ਰੀਬਾਂ ਦੀਆਂ ਆਹੀਂ, ਸਤਾਇਆਂ ਹੋਇਆਂ ਦੀਆਂ ਬਦ-ਅਸੀਸਾਂ ਆਹਲੀਆਂ ਨਹੀਂ ਜਾਂਦੀਆਂ। ਉਹ, ਗੁਰੂ ਨਾਨਕ ਨੂੰ ਛੁਡਾ ਕੇ ਇਕ ਮਾਂ ਦੀਆਂ ਅਸੀਸਾਂ ਲੈਣੀਆਂ ਚਾਹੁੰਦੀ ਸੀ। ਇਉਂ ਨਾ ਹੋਣ 'ਤੇ ਉਹ ਆਪ ਮਾਂ ਬਣ ਕੇ ਦਿਲ ਦੇ ਚਾਅ ਪੂਰੇ ਕਰਨਾ ਚਾਹੁੰਦੀ ਸੀ। ਪਰ ਉਹ ਵਿਚਾਰੀ ਕਿਸੇ ਕਾਰਜ ਵਿਚ ਵੀ ਸਫਲ ਨਾ ਹੋ ਸਕੀ।

ਅਗਲੇ ਦਿਨ ਪਠਾਣ ਗੁਰੂ ਜੀ ਨੂੰ ਮੰਡੀ ਵਿਚ ਲੈ ਗਿਆ, ਜਿੱਥੇ ਬੱਕਰਿਆਂ ਛੱਤਰਿਆਂ, ਬਲਦਾਂ ਤੇ ਘੋੜਿਆਂ ਵਾਂਗ ਇਨਸਾਨ ਵਿਕਦੇ ਸਨ। ਗੁਰੂ ਜੀ ਨੂੰ ਇਕ ਛੋਟੇ ਜਿਹੇ ਚਬੂਤਰੇ 'ਚ ਖੜਾ ਕਰ ਦਿੱਤਾ, ਜਿਸ ਦੇ ਉਦਾਲੇ, ਕਿਤੇ ਕੋਈ ਮੁਟਿਆਰ, ਕਿਤੇ ਕੋਈ ਗੱਭਰੂ, ਕਿਤੇ ਬੱਚਾ ਤੇ ਕਿਤੇ ਕੋਈ ਮਾਂ ਖਲੋ ਕਰਮਾਂ ਨੂੰ ਰੋ ਰਹੇ ਸਨ। ਆ ਸਭ ਦੀ ਬੋਲੀ ਹੋਣ ਲੱਗੀ।

## ਕਬਿੱਤ

ਇਕ ਪਾਸੇ ਸਹਿਮੀਆਂ ਖਲੋਤੀਆਂ ਸੀ ਕਈ ਜਿੰਦਾਂ
ਇਕ ਪਾਸੇ ਮੰਡੀ ਵਿਚ ਰੌਲਾ ਖ਼ਰੀਦਾਰਾਂ ਦਾ

ਜਿੱਥੇ ਲਾਲ ਮਾਂਵਾਂ ਦੇ ਸੀ ਗ਼ੈਰਾਂ ਦੇ ਗ਼ੁਲਾਮ ਹੁੰਦੇ
ਓਥੇ ਆਣ ਖਲਾ ਕੀਤਾ ਪੁੰਜ ਉਪਕਾਰਾਂ ਦਾ
ਵਾਰੋ ਵਾਰੀ ਗਾਹਕ ਸਾਰੇ ਬੋਲੀਆਂ ਨੇ ਦੇਣ ਲੱਗੇ
ਪੈਸਿਆਂ ਤੋਂ ਵਿਕਣ ਲੱਗਾ ਦੇਵਤਾ ਪਿਆਰਾਂ ਦਾ
ਦੋ ਘੋੜੇ ਮੁੱਲ ਪਿਆ ਗੁਰੂ ਜੀ ਦਾ 'ਸੀਤਲ' ਜੀ
ਲੱਗਾ ਜੇ ਉਧਾਰ ਹੋਣ ਕਈਆਂ ਗੁਨ੍ਹਾਗਾਰਾਂ ਦਾ

ਜਿੱਥੇ ਮਾਂਵਾਂ ਦੀਆਂ ਸੱਧਰਾਂ, ਮੁਟਿਆਰਾਂ ਦੀਆਂ ਰੀਝਾਂ, ਗਭਰੂਆਂ ਦੇ ਅਰਮਾਨ ਤੇ ਬੱਚਿਆਂ ਦੇ ਚਾਅ ਵਿਕਦੇ ਸਨ, ਓਥੇ ਰੱਬ ਦਾ ਰੂਪ ਗੁਰੂ ਨਾਨਕ ਵੀ ਵਿਕ ਗਿਆ। ਦੁਨੀਆਂ 'ਤੇ ਬੜਾ ਕੁਝ ਵਿਕਦਾ ਵੇਖਿਆ ਸੀ, ਪਰ ਅੱਜ ਤਾਂ............

## ਜੰਗਲਾ

ਤਾਜ ਤੇਗ਼ਾਂ ਦੀਆਂ ਧਾਰਾਂ ਉੱਤੇ
ਸੌ ਸੌ ਵਾਰੀ ਵਿਕਿਆ
ਵਿਕਿਆ ਮਿਸਰ ਬਜ਼ਾਰਾਂ ਅੰਦਰ
ਹੁਸਨ ਬੋਲ ਨਾ ਸੱਕਿਆ
ਵਿਕਿਆ ਕੱਚਿਆਂ ਘੜਿਆਂ ਉਤੇ
ਪ੍ਰੇਮ ਰਤਾ ਨਾ ਝੱਕਿਆ
'ਸੀਤਲ' ਜੀ ਅੱਜ ਨਾਲ ਅੱਖਾਂ ਦੇ
(ਮੈਂ) ਰੱਬ ਵਿਕਦਾ ਵੀ ਤੱਕਿਆ

ਗੁਰੂ ਨਾਨਕ ਵਿਕ ਗਿਆ । ਦੋ ਘੋੜਿਆਂ ਤੋਂ ਇਲਾਕੇ ਦੇ ਪੀਰ ਨੇ ਖ਼ਰੀਦ ਲਿਆ, ਜਿਸਨੂੰ ਸਾਰੇ 'ਮੀਰ' ਕਹਿਕੇ ਸਦਦੇ ਸਨ। ਉਹਦੇ ਘਰ ਦੇ ਨੇੜੇ ਹੀ ਬੰਦੀ-ਖ਼ਾਨਾ ਸੀ, ਜਿਸ ਵਿਚ ਅਨੇਕਾਂ ਗੁਨਾਹੀ ਅਤੇ ਅਨੇਕਾਂ ਨਿਰਦੋਸ਼ ਬੰਦ ਸਨ, ਜਿਨ੍ਹਾਂ ਦੀ ਫ਼ਰਿਆਦ ਸੁਣਨ ਵਾਲਾ, ਗੁਰੂ ਨਾਨਕ ਤੋਂ ਬਿਨਾਂ, ਕੋਈ ਨਹੀਂ ਸੀ। ਇਹਨਾਂ ਕੈਦੀਆਂ ਵਿਚ ਵੀ ਗੁਰੂ ਮਹਾਰਾਜ ਦਾ ਪਿਆਰਾ ਸਿੱਖ ਭਾਈ 'ਹਰਾ' ਸੀ । ਉਹ ਵੀ ਇਕ ਧਾੜੇ ਵਿਚ ਫੜਿਆ ਗਿਆ ਸੀ, ਤੇ ਏਥੇ

ਵਿਕਣ ਵਾਸਤੇ ਆਇਆ ਸੀ। ਉਸ ਨੇ ਇਸ ਬਰਦਾ-ਫ਼ਰੋਸ਼ੀ ਦੇ ਵਿਰੁੱਧ ਆਵਾਜ਼ ਉਠਾਈ, ਜਿਸ ਬਦਲੇ 'ਮੀਰ' ਦੇ ਹੁਕਮ ਨਾਲ ਕੈਦ ਕਰ ਦਿੱਤਾ ਗਿਆ । ਹੁਣ ਤੱਕ ਉਹ ਬੰਦੀਖ਼ਾਨੇ ਵਿਚ ਸੜ ਰਿਹਾ ਸੀ । ਇਕ ਜੇਲ੍ਹ, ਦੂਜਾ ਸੰਗਤ ਦਾ ਵਿਛੋੜਾ, ਹਰ ਵੇਲੇ ਦਿਲ ਵਿਚ ਤਾਂਘਾਂ, ਦਰਸ਼ਨ ਦੀਆਂ ਸਿੱਕਾਂ, ਅੰਦਰ ਵਸਦੇ ਗੁਰੂ ਨਾਨਕ ਅੱਗੇ ਅਰਦਾਸਾਂ ਕਰ ਰਿਹਾ ਸੀ।

## ਬੈਂਤ

ਹੁਣ ਤਾਂ ਦਾਤਿਆਂ ! ਰਿਹਾ ਨਾ ਤਾਣ ਕੋਈ
ਔਖਾ ਝੱਲਣਾ ਇਸ ਅਤਿਆਚਾਰ ਦਾ ਏ
ਇਕ ਜੇਲ੍ਹ ਦੇ ਕਸ਼ਟ ਨਾ ਜਾਣ ਝੱਲੇ
ਦੂਜਾ ਸੱਲ ਵਿਛੋੜੇ ਦਾ ਮਾਰਦਾ ਏ
ਪੀੜਾਂ ਬ੍ਰਿਹੋਂ ਦੀਆਂ ਨਾਲ ਨਾ ਰੱਜਦਾ ਏ
ਭੁੱਖਾ ਚਿੱਤ ਜੋ ਤੇਰੇ ਪਿਆਰ ਦਾ ਏ
ਵਾਟਾਂ ਤੱਕਦੇ ਤੱਕਦੇ ਨੈਣ ਹਾਰੇ
ਦਰਸ਼ਨ ਕਦੋਂ ਹੁੰਦਾ ਤਾਰਨਹਾਰ ਦਾ ਏ

ਇਹ ਦਰਦ ਵਿਚ ਭਿਜੀਆਂ ਹੋਈਆਂ ਸੁਰਾਂ, ਮੇਰੇ ਗੁਰੂ ਨਾਨਕ ਦੇ ਦਿਲ ਵਿਚ ਤਰਬਾਂ ਵਾਂਗ ਚਮਕ ਰਹੀਆਂ ਸਨ, ਤੇ ਕਸਕਾਂ ਬਣ ਬਣ ਲਗਦੀਆਂ ਸਨ। ਸਾਰੀ ਰਾਤ ਹਜ਼ੂਰ ਦੀ ਸੁਰਤ ਓਸ ਪਾਸੇ ਲੱਗੀ ਰਹੀ।

ਦਿਨ ਚੜ੍ਹਿਆ। ਮੀਰ ਨੇ ਗੁਰੂ ਜੀ ਨੂੰ ਪਾਂਣੀ ਲਿਆਉਣ ਦੀ ਸੇਵਾ ਦਿਤੀ। ਗੁਰੂ ਦਾਤਾ ਜੀ—ਮੁੱਲ-ਖਰੀਦੀ ਗੋਲੇ ਵਾਂਗ—ਗਾਗਰ ਉਠਾਕੇ ਤੁਰ ਪਏ। ਕੁਦਰਤ ਦਾ ਕਾਦਰ ਆਪ ਗਾਗਰ ਉਠਾ ਕੇ ਤੁਰ ਪਿਆ, ਤਾਂ 'ਕੁਦਰਤ' ਰੋਹ ਵਿਚ ਕੰਬ ਉਠੀ। ਕੁਦਰਤ ਰਾਣੀ ਇਹ ਅਨਰਥ ਕਿਵੇਂ ਸਹਾਰ ਸਕਦੀ ਸੀ?

## ਕੋਰੜਾ

ਮਾਲਕ ਦਾ ਗੁਰੂ ਜੀ ਹੁਕਮ ਪਾਇਕੇ
ਪਾਣੀ ਨੂੰ ਤੁਰੇ ਨੇ ਗਾਗਰ ਉਠਾਇਕੇ

ਖੂਹ ਉਤੇ ਪਹੁੰਚੇ 'ਵਾਹਿਗੁਰ' ਧਿਆਵੰਦੇ
'ਸਤਿਨਾਮ' ਬੋਲ ਗਾਗਰ ਵਗਾਵੰਦੇ
ਖੂਹ ਵਿਚ ਗੁਰੂ ਜੀ ਜਾਂ ਝਾਤੀ ਮਾਰਦੇ
ਸੁੱਕ ਗਿਆ ਪਾਣੀ, ਰੰਗ ਕਰਤਾਰ ਦੇ
ਖਾਲੀ ਲੈ ਕੇ ਗਾਗਰ ਜਾਂ ਘਰ ਆਵੰਦੇ
ਸਾਰਾ ਹਾਲ ਖੁਹਲ 'ਮੀਰ' ਨੂੰ ਸੁਣਾਵੰਦੇ
"ਖੂਹ ਵਿਚ ਨਾਹੀਂ ਪਾਣੀ ਦਾ ਨਸ਼ਾਨ ਜੀ
ਕਿਉਂ ਸੁੱਕ ਗਿਆ, ਜਾਣੇ ਭਗਵਾਨ ਜੀ"
ਸੁਣ ਕੇ ਹੈਰਾਨੀ ਨਾਲ 'ਮੀਰ' ਬੋਲਦਾ
"ਟੋਭਾ ਵੇਖ ਆਉਣਾ ਸੀ ਪਹਾੜੀ ਕੋਲ ਦਾ"
"ਸੱਤ ਬਚਨ" ਆਖ ਕੇ ਮੁੜੇ ਨੇ ਫੇਰ ਜੀ
ਟੋਭੇ ਕੋਲ ਪਹੁੰਚੇ ਨਾ ਲਗਾਈ ਦੇਰ ਜੀ
ਸੁੱਕਾ ਪਿਆ ਟੋਭਾ ਜਾਂ ਗੁਰੂ ਜੀ ਪਾਵੰਦੇ
ਖ਼ਾਲੀ ਮੋੜ ਗਾਗਰ ਨੂੰ ਘਰ ਆਵੰਦੇ
"ਓਥੇ ਵੀ ਨਹੀਂ ਗਾ ਪਾਣੀ" ਕਿਹਾ ਬੋਲ ਜੀ
ਤੱਕਿਆ ਜਾਂ 'ਮੀਰ' ਨੇ ਤਾਂ ਗਿਆ ਡੋਲ ਜੀ
ਸਿਰੋਂ ਉੱਚੀ ਗਾਗਰ ਨਜ਼ਰ ਆਈ ਜੀ
'ਸੀਤਲ' ਜੀ ਕਲਾ ਬਾਬੇ ਨੇ ਵਿਖਾਈ ਜੀ

ਨੀਝ ਲਾ ਕੇ ਤਕਿਆ, ਤਾਂ ਮਹਾਰਾਜ ਦੇ ਨੂਰਾਨੀ ਚਿਹਰੇ ਦੀ ਮੀਰ ਤਾਬ ਨਾ ਲਿਆ ਸਕਿਆ। ਗਾਗਰ ਸਿਰੋਂ ਉਚੀ ਨਜ਼ਰ ਆਈ। ਮੀਰ ਘਬਰਾ ਗਿਆ। 'ਪਾਣੀ ਨਹੀਂ ਹੈ' ਦੀ ਚਿੰਤਾ ਨੇ ਉਸ ਨੂੰ ਕੰਬਾ ਦਿੱਤਾ।

ਏਨੇ ਨੂੰ ਸਾਰੇ ਸ਼ਹਿਰ ਵਿਚ ਦੁਹਾਈ ਫਿਰ ਗਈ। ਸਭ ਟੋਭੇ, ਤਲਾਅ, ਖੂਹ, ਝਰਨੇ, ਨਾਲੇ, ਪਾਣੀ ਤੋਂ ਖ਼ਾਲੀ ਪਏ ਸਨ। ਰਾਤ ਦੇ ਭਰੇ ਹੋਏ ਘੜੇ ਮਟਕੇ ਸਭ ਸੁੱਕੇ ਪਏ ਸਨ। 'ਪਾਣੀ ਨਹੀਂ ਮਿਲਦਾ', ਦੀ ਕੂਕ ਸਾਰੇ ਸੀਨੇ ਚੀਰ ਰਹੀ ਸੀ। ਹਸਦੀ ਵਸਦੀ ਵਸੋਂ ਵਿਚ ਕੁਰਲਾਹਟ ਮਚ ਗਈ।

## ਮਿਰਜ਼ਾ

ਸਾਰੇ ਪਾਣੀ ਸੁਕਿਆ ਵੇਖ ਕੇ
ਸਭ ਤੜਫ ਉਠੇ ਨਰ ਨਾਰ
ਸਾਰੇ ਸ਼ਹਿਰ 'ਚ ਹਲ-ਹਲ ਮੱਚ ਗਈ
ਪੈ ਗਈ ਘਰ ਘਰ ਹਾਲ ਪੁਕਾਰ
ਮਾਨੋ ਧਰਤੀ ਉਲਟੀ ਹੋ ਗਈ
ਅਤੇ ਫੁੱਲ ਬਣ ਗਏ ਅੰਗਿਆਰ
ਕਿਤੇ ਦੇਣ ਉਲਾਂਭੇ ਰੱਬ ਨੂੰ
ਕਿਤੇ ਕਰਮਾਂ ਨੂੰ ਫਿਟਕਾਰ
ਇਹ ਕੀ ਕਹਿਰ ਖ਼ੁਦਾਈ ਵਰਤਿਆ
ਡਾਢੀ ਦੇ ਲਈ ਨਸੀਬਾਂ ਹਾਰ
ਹਾਏ ਪਾਣੀ ਬਾਝੋਂ ਜੀਵਨਾ
ਔਖਾ 'ਸੀਤਲ' ਜੀ ਸੰਸਾਰ

ਸਾਰੀ ਵਸੋਂ ਵਿਚ ਏਸੇ ਤਰ੍ਹਾਂ ਹਾਲ-ਦੁਹਾਈ ਮੱਚ ਰਹੀ ਸੀ। ਓਧਰ ਬੰਦੀ ਖਾਨੇ ਵਿਚ ਕੈਦੀ ਭੁੱਖੇ ਤਿਹਾਏ ਤੜਫ ਰਹੇ ਸਨ। ਇਸ ਚੀਕ ਪੁਕਾਰ ਵਿਚ, ਇਕ ਕੈਦੀ, ਗਲ ਵਿਚ ਪੱਲਾ, ਹੱਥ ਜੋੜੀ ਅਰਦਾਸ ਵਿਚ ਜੁੜਿਆ ਬੈਠਾ ਸੀ। ਇਹ ਭਾਈ ਹਰਾ ਸੀ।

## ਕਲੀ

ਬੰਦੀਖ਼ਾਨੇ ਦੇ ਵਿਚ ਸਿੱਖ ਅਰਦਾਸਾਂ ਕਰਦਾ ਏ
ਗਲ ਵਿਚ ਪੱਲਾ, ਮੁੱਖੋਂ ਨਾਨਕ ਨਾਮ ਉਚਾਰਦਾ
ਸੜਦੀ ਦੁਨੀਆਂ ਤੱਕ ਕੇ-ਸਾਹਿਬਾ-ਤਾਰਨ ਆ ਗਿਓਂ
ਪਾਪ ਕਮਾਵੰਦਿਆਂ ਦੇ ਫਿਰਦੈਂ ਪਾਪ ਨਿਵਾਰਦਾ
ਕਿਧਰੇ ਚਰਨਾਂ ਨਾਲੋਂ ਤੋੜ ਵਿਲਕਦੇ ਤੁਰ ਪਿਓਂ
ਕਿਧਰੇ ਦੁਖੀ ਤੜਫਦੇ ਚਰਨੀਂ ਲਾ ਲਾ ਠਾਰਦਾ
ਕਿਧਰੇ ਪੂਰੀਆਂ ਵਿਚੋਂ ਲਹੂ ਨਚੋੜੇਂ, ਦਾਤਿਆਂ

ਕਿਧਰੇ ਲਾਲੋ ਦਾ ਤੂੰ ਦੁੱਧੋ ਦੁੱਧ ਨਿਤਾਰਦਾ
ਕਿਧਰੇ ਆਪ ਜੇਲ੍ਹ ਵਿਚ ਬੈਠਾ ਚੱਕੀਆਂ ਪੀਹੰਦਾ ਏਂ
ਕਿਧਰੇ ਬੰਦੀਆਂ ਦੇ ਹੈਂ ਬੰਧਨ ਪਿਆ ਉਤਾਰਦਾ
ਕਿਧਰੇ ਪੱਥਰਾਂ ਵਿਚੋਂ ਕਢਦੈਂ ਸੋਮੇ ਪਾਣੀ ਦੇ
ਕਿਧਰੇ ਪਰਬਤ—ਬਾਬਾ !—ਪੰਜੇ ਨਾਲ ਖਲ੍ਹਾਰਦਾ
ਕਿਧਰੇ ਨਾਲ ਨਜ਼ਰ ਦੇ ਕੌੜੇ ਮਿੱਠੇ ਕਰਦਾ ਏਂ
ਸੁੱਕੇ ਫੁੱਲਾਂ ਅੰਦਰ ਫਿਰਦੈਂ ਮਹਿਕ ਖ਼ਿਲਾਰਦਾ
ਕਿਧਰੇ ਮਾਣਸ—ਖਾਣੇ ਕਰਦਾ ਫਿਰਦੈਂ ਦੇਵਤੇ
ਕਿਧਰੇ ਝਾਤ ਪਾ ਕੇ ਤਪੇ ਕੜਾਹੇ ਠਾਰਦਾ
ਜਿੱਥੇ ਐਨੇ ਸੜਦੇ ਸੀਨੇ ਸੀਤਲ ਕੀਤੇ ਈ
ਸਾਡੇ ਵੱਲ ਵੀ ਜਾਵੀਂ ਨਜ਼ਰ ਮਿਹਰ ਦੀ ਮਾਰਦਾ,
ਜਿਹੜਾ ਪ੍ਰੇਮ ਪ੍ਰਭੂ ਤੋਂ ਲੈ ਕੇ ਆਇਓਂ ਦੁਨੀਆਂ 'ਤੇ
ਦਰਸ਼ਨ ਦੇ ਦੇ—ਬਾਬਾ !—ਸਦਕਾ ਉਸ ਪਿਆਰ ਦਾ
ਸਾਨੂੰ ਮਾਣ ਨਹੀਂ ਕੋਈ ਭਗਤੀ, ਸਿਦਕ, ਕਮਾਈ ਦਾ
ਮੈਂ ਤਾਂ ਵਿਹੰਦਾ ਹਾਂ ਦਿਲ ਆਪਣੇ ਬਖਸ਼ਣਹਾਰ ਦਾ

ਇਸ ਅਰਦਾਸ ਨੇ, ਨਿਰੰਕਾਰੀ ਨਾਨਕ ਦੀ ਸਮਾਧੀ ਖੋਹਲ ਦਿੱਤੀ। ਸੁਰਤ ਅਗੰਮੀ ਦੇਸ ਵਿਚੋਂ ਉਟਕ ਕੇ ਇਸ ਦੇਸ ਵਿਚ ਆਈ ਤੇ ਭਾਈ ਹਰੇ ਜੀ ਦੀ ਆਤਮਾ ਨਾਲ ਆ ਜੁੜੀ । ਉਸਦਾ ਸਾਰਾ ਦੁੱਖ ਗੁਰੂ ਨਾਨਕ ਦੇ ਦਿਲ ਵਿਚ ਆ ਭਰਿਆ । ਹਜ਼ੂਰ ਆਪ, ਭਾਈ ਹਰੇ ਦਾ ਰੂਪ ਬਣ ਕੇ ਅਕਾਲ ਪੁਰਖ ਅੱਗੇ ਅਰਦਾਸ ਕਰਨ ਲੱਗੇ।

ਉਧਰ ਸ਼ਹਿਰ—ਵਾਸੀਆਂ ਦੀ ਚਿੰਤਾ ਹੱਦੋਂ ਟੱਪ ਚੁੱਕੀ ਸੀ। ਹੋਰ ਕੋਈ ਆਸਰਾ ਨਜ਼ਰ ਨਾ ਆਇਆ, ਤਾਂ ਅੱਲਾਹ ਦੇ ਘਰ ਵੱਲੋ ਭੱਜੇ। ਜਿੱਥੋਂ ਤੱਕ ਆਦਮੀ ਦਾ ਆਪਣਾ ਬਲ ਪੈਂਦਾ ਹੋਵੇ, ਰੱਬ ਨੂੰ ਯਾਦ ਨਹੀਂ ਕਰਦਾ, ਤੇ ਜਦੋਂ ਹੋਰ ਕੋਈ ਆਸਰਾ ਨਾ ਰਹਿ ਜਾਵੇ, ਓਦੋਂ ਖ਼ੁਦਾ ਵੱਲੇ ਭੱਜਦਾ ਹੈ, ਕਿ ਉਹਨੂੰ ਵੀ ਉਲਾਹਮੇ—ਹੱਥਾ ਕਰ ਛੱਡੀਏ। ਜਿੰਨ੍ਹਾਂ ਸੁੱਖ ਵਿਚ ਯਾਦ ਨਹੀਂ ਸੀ ਕੀਤਾ, ਹੁਣ ਦੁੱਖ ਬਣੇ 'ਤੇ ਲੱਗੇ ਭੱਜਣ । ਮਸੀਤ ਵਿਚ ਇੱਕਠੇ ਹੋਏ, ਤੇ ਅੱਲਾਹ ਅੱਗੇ ਲੱਗੇ ਅਰਦਾਸਾਂ ਕਰਨ।

# ਗੱਡੀ

ਸਾਰੇ ਸ਼ਹਿਰ 'ਚ ਦੁਹਾਈ ਫਿਰ ਗਈ
ਤੰਗ ਹੋ ਗਏ ਨਰ ਨਾਰੀਆਂ
ਕੱਠੇ ਹੋ ਕੇ ਮਸਜਿਦ ਵਿਚ ਸਾਰੇ
ਰੱਬ ਅੱਗੇ ਪਾਉਣ ਵਾਸਤੇ
ਯਾਦ ਆਉਣ ਕੀਤੀਆਂ ਕਰਤੂਤਾਂ
ਰੋਣ ਮੰਦੇ ਕਰਮਾਂ ਨੂੰ
ਵਿਹਲੇ ਹੋਏ ਜਾ ਦੁਆ ਤੋਂ ਸਾਰੇ
ਇਕ ਦੂਜੇ ਵੱਲੇ ਤੱਕਦੇ
ਇਕ ਆਖਦਾ "ਗ਼ੁਲਾਮ ਨਹੀਂ ਉਹ ਦਿੱਸਦਾ
ਜਿਹੜਾ ਕਲ੍ਹ ਵਿਕਿਆ ਸੀ।"
ਏਨੀ ਸੁਣਕੇ ਮੀਰ ਘਬਰਾਇਆ
ਕਹਿੰਦਾ : "ਉਹ ਕੋਈ ਵਲੀ ਅੱਲਾਹ ਜੇ
ਪਹਿਲਾਂ ਪਾਣੀ ਦੇ ਸੁਕਣ ਦੀ ਓਸੇ
ਦਿਤੀ ਸੀ ਖ਼ਬਰ ਆਣ ਕੇ
ਅੱਖੀਂ ਡਿੱਠੀ ਮੈਂ ਉਹਦੇ ਸਿਰ ਗਾਗਰ
ਡੇਢ ਗਿੱਠ ਉੱਚੀ ਆਂਵਦੀ
ਚੱਲੋ, ਓਸੇ ਦੇ ਚਰਨ ਚੱਲ ਫੜੀਏ
ਓਹਾ ਸਾਡੇ ਪਾਪ ਬਖ਼ਸ਼ੂ।"
ਸਾਰੇ ਪਹੁੰਚੇ, ਤਾਂ ਤਕਣ ਗੁਰੂ ਨਾਨਕ
ਬੈਠੇ ਸੀ ਸਮਾਧੀ ਲਾਇਕੇ
ਨਾਲ ਰੱਬ ਦੇ ਜੁੜੀ ਸੀ ਆਤਮਾ
ਚਿਹਰੇ ਉਤੇ ਨੂਰ ਬਰਸੇ
ਖੁਲ੍ਹੇ ਨੈਣ ਤਾਂ ਗਿਆ ਨਾ ਝੱਲਿਆ
ਰੁਅਬ ਨਿਰੰਕਾਰੀ ਜੋਤ ਦਾ

ਸਾਰੇ ਭੱਜ ਚਰਨਾਂ 'ਤੇ ਡਿੱਗ ਪਏ
ਕਹਿੰਦੇ, "ਦਾਤਾ ! ਬਖ਼ਸ਼ ਲਵੋ"
ਅੱਗੋਂ ਬੋਲਦੇ ਸਤਿਗੁਰੂ ਮੇਰੇ
"ਫਲ ਹੈ ਇਹ ਕਰਮਾਂ ਦਾ
ਜੇਲ੍ਹਾਂ ਵਿਚ ਬੇਗੁਨਾਹਾਂ ਤਾਈਂ ਰੱਖ ਕੇ
ਆਪ ਚਾਹੋ ਸੁਖ ਭੋਗਣੇ
ਚੰਗੀ ਲੱਗਦੀ ਨਹੀਂ ਰੱਬ ਨੂੰ ਗ਼ੁਲਾਮੀ
ਰੱਬ ਦਿਆਂ ਬੰਦਿਆਂ ਦੀ
ਛੱਡ ਦਿਓ ਜੇ ਜ਼ੁਲਮ ਇਹ ਅੱਜ ਤੋਂ
ਪਾਣੀ ਹੁਣੇ ਮਿਲ ਜਾਏਗਾ"
ਏਨੀ ਸੁਣ ਕੇ ਰੁਹੇਲੇ ਸਾਰੇ
ਗੁਰੂ ਜੀ ਤੋਂ ਮਾਫ਼ੀ ਮੰਗਦੇ
"ਪਿੱਛੇ ਹੋ ਬੀਤੀ, ਸੋ ਬੀਤੀ
ਅੱਗੇ ਲਈ ਬਣਾ ਲੌ ਆਪਣੇ
ਪਿਆਰਿਆ ! ਪਿਆਰਿਆ !!
ਕਿਹੜੇ ਕਿਹੜੇ ਪਾਪੀਆਂ ਨੂੰ ਤੂੰ ਨਹੀਂ ਤਾਰਿਆ।"

ਸਭ ਰੁਹੇਲੇ, ਗੁਰੂ ਜੀ ਦੇ ਚਰਨਾਂ 'ਤੇ ਢਹਿ ਪਏ । ਬੰਦੀਖ਼ਾਨੇ ਦਾ ਬੂਹਾ ਖੋਲ੍ਹ ਦਿੱਤਾ ਗਿਆ । ਵਾਰੀ ਵਾਰੀ ਕੈਦੀ ਬਾਹਰ ਨਿਕਲਦੇ ਤੇ ਬਖਸ਼ਿੰਦ ਗੁਰੂ ਦੇ ਚਰਨਾਂ 'ਤੇ ਡਿੱਗ ਪੈਂਦੇ। "ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ" ਦੀ ਧੁਨ ਸਾਰੇ ਗੂੰਜ ਰਹੀ ਸੀ । ਸਭ ਤੋਂ ਪਿੱਛੋਂ ਭਾਈ ਹਰਾ ਜੀ ਜੇਹਲੋਂ ਬਾਹਰ ਆਇਆ, ਤੇ ਮਹਾਰਾਜ ਦੇ ਚਰਨਾਂ 'ਤੇ ਢਹਿ ਪਿਆ । ਗੁਰੂ ਦਾਤਾ ਜੀ ਨੇ ਚੁਕ ਕੇ ਛਾਤੀ ਨਾਲ ਲਾ ਲਿਆ । ਤਨ ਮਨ ਠੰਡਾ ਹੋ ਗਿਆ ।

ਰੁਹੇਲਿਆਂ ਨੇ ਪਿਛਲੇ ਗੁਨਾਹਾਂ ਤੋਂ ਤੋਬਾ ਕੀਤੀ ਤੇ ਅੱਗੋਂ ਵਾਸਤੇ ਨਾਨਕ ਪੀਰ ਦੇ ਮੁਰੀਦ ਬਣ ਗਏ।

ਦੁੱਖਾਂ ਦੇ ਸਤਾਏ ਹੋਏ ਗ਼ੁਲਾਮ ਤੇ ਕੈਦੀ, ਰਿਹਾਈ ਪਾ ਕੇ ਬਖਸ਼ਿੰਦ ਗੁਰੂ ਦੇ ਚਰਨ ਪਰਸ ਕੇ ਆਪੋ ਆਪਣੇ ਘਰਾ ਨੂੰ ਚਲੇ ਗਏ ।

ਮੇਰੇ ਦਾਤਾ ਜੀ, ਕੁਝ ਦਿਨ ਹੋਰ ਓਥੇ ਸੱਚ ਧਰਮ ਦਾ ਉਪਦੇਸ਼ ਦੇ ਕੇ, ਓਸੇ ਜੰਗਲ ਵਿਚ ਆ ਪਹੁੰਚੇ, ਜਿੱਥੇ ਮਰਦਾਨਾਂ ਬ੍ਰਿਹੋਂ ਦੇ ਸੱਦ ਅਲਾਪ ਰਿਹਾ ਸੀ। ਜਿਸ ਵੇਲੇ ਮਰਦਾਨੇ ਨੇ ਗੁਰੂ ਮਹਾਰਾਜ ਨੂੰ ਵੇਖਿਆ, ਭੱਜ ਕੇ ਚਰਨਾਂ 'ਤੇ ਆ ਡਿੱਗਾ ਤੇ ਕਹਿਣ ਲੱਗਾ, "ਮੇਰੇ ਸਾਈਂ ! ਹੋਰ ਸਾਰੀਆਂ ਔਖਿਆਈਆਂ ਵੇਖ ਲਵਾਂਗਾ, ਪਰ ਮੁੜਕੇ ਜਿਉਂਦੀ ਜਾਨ ਆਪਣਾ ਵਿਛੋੜਾ ਨਾ ਵਿਖਾਈ।"

ਦਾਤਾਰ ਬੋਲੇ : "ਮਰਦਾਨਾ ! ਕਰਤਾਰ ਨਾਲੋਂ ਵਿਛੋੜਾ ਨਾ ਪਵੇ। ਸਰੀਰ ਦੇ ਵਿਛੋੜੇ ਦੀ ਕੀ ਚਿੰਤਾ ? ਮਿਲ ਮੇਰੇ ਮਿਲਾਵਣ-ਹਾਰ ਨਾਲ, ਵਿਛੜ ਦੁਨੀਆਂ ਦੀਆਂ ਖ਼ਾਹਸ਼ਾਂ ਤੋਂ, ਤੇ ਬੋਲ—

"ਸਤਿ ਕਰਤਾਰ।"

ਪ੍ਰਸੰਗ ਲਿਖਿਆ ੧-੧੦-੪੧ ਈ.

## ਪ੍ਰਸੰਗ

# ਪਿਆਰੇ ਦਾ ਪਿਆਰਾ

ਜਿਸ ਵੇਲੇ ਦੀ ਇਹ ਘਟਨਾ ਹੈ, ਓਦੋਂ ਦਿੱਲੀ ਦੀ ਹਕੂਮਤ ਅਸਲੋਂ ਕਮਜ਼ੋਰ ਹੋ ਗਈ ਸੀ । ਦੂਰ ਦੇ ਇਲਾਕਿਆਂ ਦੇ ਹਾਕਮ ਖ਼ੁਦ-ਮੁਖ਼ਤਿਆਰ ਹੋ ਚੁੱਕੇ ਸਨ । ਪੰਜਾਬ, ਕਈ ਛੋਟਿਆਂ ਰਜਵਾੜਿਆਂ ਵਿਚ ਵੰਡਿਆ ਹੋਇਆ ਸੀ। ਆਪੋ ਆਪਣੇ ਇਲਾਕਿਆਂ ਵਿਚ ਰਾਠ ਜਾਂ ਚੌਧਰੀ, ਅੱਜ ਕਲ੍ਹ ਦੇ ਰਿਆਸਤੀ ਮਾਲਕਾਂ ਵਰਗੇ ਅਖ਼ਤਿਆਰ ਰਖਦੇ ਸਨ। ਝਨਾਂ ਦੇ ਖੱਬੇ ਕੰਢੇ ਦੇ ਇਲਾਕੇ (ਜਿਸ ਨੂੰ ਤਪਾ ਕਹਿੰਦੇ ਹਨ) ਦਾ ਮਾਲਕ ਬੜਾ ਨਾਮਵਰ ਸਰਦਾਰ ਸੀ। ਜਿਸ ਦੀ ਨੇਕੀ ਦਾ ਸਾਰਾ ਇਲਾਕਾ ਸਤਕਾਰ ਕਰਦਾ ਸੀ।

ਅੱਧੀ ਉਮਰ ਦੀ ਤਪੱਸਿਆ ਪਿੱਛੋਂ, ਰਾਠ ਦੇ ਘਰ ਕੰਨਿਆਂ ਹੋਈ, ਜਿਸ ਦਾ ਨਾਮ 'ਭਗਵਤੀ' ਰੱਖਿਆ ਗਿਆ । ਏਹਾ ਇਕ ਉਹਨਾਂ ਦੇ ਹਨੇਰੇ ਘਰ ਦਾ ਚਾਨਣ ਸੀ । ਕੇਈ ਸੰਤਾਂ ਫ਼ਕੀਰਾਂ ਦੇ ਚਰਨ ਪੂਜਣ 'ਤੇ ਵੀ ਪੁੱਤਰ ਦਾ ਮੂੰਹ ਵੇਖਣਾ ਉਹਨਾਂ ਨੂੰ ਨਸੀਬ ਨਾ ਹੋਇਆ । ਅੰਤ ਵਿਚ ਧੀ ਦੀ ਹੀ ਪੁੱਤਰਾਂ ਵਾਂਗ ਪਾਲਣਾ ਕਰਨ ਲੱਗੇ। ਉਹਨੂੰ ਸ਼ਸ਼ਤਰ ਵਿੱਦਿਆਂ ਤੇ ਰਾਜਨੀਤੀ ਸਿਖਾਉਣ ਲੱਗੇ । ਰਾਜੇ ਦਾ ਵਿਚਾਰ ਸੀ ਕਿ ਉਸ ਦੇ ਪਿੱਛੋਂ, ਉਸਦੀ ਲੜਕੀ ਹੀ ਇਲਾਕੇ ਦੀ ਸਰਦਾਰੀ ਸੰਭਾਲੇਗੀ। ਸੋ ਹਰ ਗੱਲ ਵਿਚ, ਉਹਨੂੰ ਇਸ ਕੰਮ ਦੇ ਯੋਗ ਬਨਾਉਣ ਦੇ ਉੱਦਮ ਹੋਣ ਲੱਗੇ।

ਘੋੜੇ ਦੀ ਅਸਵਾਰੀ, ਤੀਰ ਚਲਾਉਣਾ, ਤੇਗ਼ ਵਾਹੁਣੀ, ਸ਼ਕਾਰ ਖਿਹਡਣਾ, ਭਗਵਤੀ ਦਾ ਨਿੱਤ-ਨੇਮ ਸੀ।

ਇਕ ਦਿਨ, ਭਗਵਤੀ ਆਪਣੀਆਂ ਹਾਣ-ਸਹੇਲੀਆਂ ਨਾਲ ਜੰਗਲ ਵਿਚ ਸ਼ਿਕਾਰ ਖੇਡ ਰਹੀ ਸੀ।

## ਸਾਕਾ

ਖਿਹਡਣ ਗਈਆਂ ਜੰਗਲੀਂ ਰਾਠਾਂ ਦੀਆਂ ਜਾਈਆਂ
ਹੱਥੀਂ ਤੀਰ ਕਮਾਨ ਸਨ, ਗਲ ਤੇਗ਼ਾਂ ਪਾਈਆਂ
ਘੋੜੇ ਫਿਰਨ ਉਡਾਉਂਦੀਆਂ ਬਹਿ ਸ਼ਰਤਾਂ ਲਾਈਆਂ
ਪੁੰਨ, ਪਾਪ ਦੀ ਸਾਰ ਨਾ, ਖਿਹਡਾ ਭਰਮਾਈਆਂ
ਖ਼ੁਸ਼ੀਆਂ ਦੇ ਘਰ ਵਸਦੀਆਂ ਸੁਖ ਗੋਦ ਖਿਡਾਈਆਂ

ਇਹ ਮੁਟਿਆਰ ਕੁੜੀਆਂ ਦਾ ਜੱਥਾ ਜੰਗਲ ਵਿਚ ਸ਼ਿਕਾਰ ਖੇਡ ਰਿਹਾ ਸੀ । ਇਕ ਉੱਚੀ ਰੋੜੀ ਉੱਤੇ ਬਿਰਛ ਦੀ ਛਾਂਵੇਂ ਦੂਰੋਂ ਕੁਝ ਨਜ਼ਰੀਂ ਪਿਆ । ਇਕ ਦੋ ਵਾਰ ਨੇਤਰ ਚਮਕਿਆ ਤੇ ਬੰਦ ਹੋਇਆ । ਮਿਰਗ ਦਾ ਭੁਲੇਖਾ ਲੱਗਾ। ਭਗਵਤੀ ਨੇ ਮੋਢੇ 'ਤੋਂ ਕਮਾਨ ਲਾਹੀ, ਭੱਥੇ ਵਿਚੋਂ ਤੀਰ ਕਢਿਆ ਤੇ ਸਿਸਤ ਬੰਨ੍ਹ ਕੇ ਛਡ ਦਿੱਤਾ।

## ਬੈਂਤ

ਸਿਸਤ ਬੰਨ੍ਹ ਕੇ ਮਾਰਿਆ ਤੀਰ ਦੂਰੋਂ
ਵੱਜਾ ਠੀਕ ਨਸ਼ਾਨੇ 'ਤੇ ਜਾ ਭਾਈ
ਮਗਰੇ ਤੀਰ ਦੇ ਭੱਜੀਆਂ ਕੁੱਲ ਗਈਆਂ
ਜਿੰਨ੍ਹਾਂ ਦਿਲੀਂ ਸ਼ਕਾਰ ਦਾ ਚਾਂ ਭਾਈ
ਜਾ ਕੇ ਵੇਖਿਆ, ਕੋਈ ਧਰਮਾਤਮਾ ਉਹ
ਰਿਹਾ ਵਾਹਿਗੁਰੂ ਨਾਮ ਧਿਆ ਭਾਈ
ਛਾਤੀ ਵਿਚ ਲੱਗਾ ਤੀਰ, ਤੜਫਦਾ ਸੀ
ਵਗਦਾ ਖ਼ੂਨ ਸੀ, ਜਿਵੇਂ ਦਰਿਆ ਭਾਈ
ਰਾਜ-ਕੰਨਿਆਂ ਵਿਹੰਦਿਆਂ ਚੀਕ ਮਾਰੀ
ਚਰਨਾਂ ਵਿਚ ਡਿੱਗੀ ਗ਼ਸ਼ ਖਾ ਭਾਈ
ਬੱਧਕ ਵਾਂਗ, ਪਹਿਲਾਂ ਤੀਰ ਮਾਰ 'ਸੀਤਲ'
ਪਿੱਛੋਂ ਰਹੀ ਹੈ ਪੈਰ ਦਬਾ ਭਾਈ

ਤੀਰ ਨਿਸ਼ਾਨੇ 'ਤੇ ਵੱਜਾ। ਕਿਸੇ ਜਾਨਵਰ ਦੇ ਤੜਫਣ ਦਾ ਝਾਉਲਾ ਪਿਆ। ਘੋੜੇ ਹਵਾ ਨਾਲ ਗੱਲਾਂ ਕਰਦੇ ਤੀਰ ਦੇ ਮਗਰੇ ਗਏ। ਜਾ ਕੇ ਡਿੱਠਾ, ਤਾਂ ਸਾਰਿਆਂ ਦੇ ਦਿਲ ਦਹਿਲ ਗਏ, ਰੰਗ ਪੀਲੇ ਹੋ ਗਏ। ਤੀਰ ਦਾ ਨਿਸ਼ਾਨਾ ਮਿਰਗ ਨਹੀਂ, ਸਗੋਂ ਕੋਈ ਧਰਮਾਤਮਾ—22 ਕੁ ਸਾਲ ਦੀ ਉਮਰ, ਗੋਰਾ ਰੰਗ, ਸੁੰਦਰ ਨਕਸ਼, ਡਲ੍ਹਕਦਾ ਮੱਥਾ, ਨਾਮ ਰੰਗ ਵਿਚ ਰੰਗੇ ਹੋਏ ਨੇਤਰ—ਹੋਇਆ ਸੀ, ਜਿਸਦੀ ਛਾਤੀ ਵਿਚੋਂ ਖ਼ੂਨ ਦੇ ਫੁਹਾਰੇ ਚੱਲ ਰਹੇ ਸਨ। ਸੀਨੇ ਦੇ ਫੱਟ ਨਾਲ ਪ੍ਰਾਣ ਘਟ ਰਹੇ ਸਨ, ਪਰ ਚਿਹਰੇ ਦੀ ਸ਼ਾਂਤੀ ਵਿਚ ਭੰਗ ਨਹੀਂ ਸੀ ਪਿਆ।

ਭਗਵਤੀ ਨੇ ਦੇਖਿਆ, ਤਾਂ ਉਸ ਦੀਆਂ ਚੀਕਾਂ ਨਿਕਲ ਗਈਆਂ। ਉਹ ਘੋੜੇ ਤੋਂ ਛਾਲ ਮਾਰ ਕੇ ਉੱਤਰੀ ਤੇ ਫੱਟੜ ਦੇ ਚਰਨਾਂ 'ਤੇ ਢਹਿ ਪਈ। ਈਸ਼ਵਰ ਦੇ ਰੰਗ, ਸ਼ਕਾਰੀ ਸ਼ਕਾਰ ਅੱਗੇ ਹੱਥ ਬੱਧੀ ਸਿਰ ਨਿਵਾਈ ਬੈਠਾ ਸੀ। ਜਿਉਂ ਜਿਉਂ ਜ਼ਖ਼ਮ ਵਿਚੋਂ ਖ਼ੂਨ ਨਿਕਲਦਾ ਸੀ, ਤਿਉਂ ਤਿਉਂ ਭਗਵਤੀ ਦੇ ਦਿਲ ਵਿਚ ਚੀਰ ਪੈਂਦੇ ਸਨ। ਉਹ ਪਾਗਲਾਂ ਵਾਂਗ ਤੜਫ ਰਹੀ ਸੀ। ਉਸ ਨੇ ਛੇਤੀ ਨਾਲ ਸਿਰ ਦੀ ਰੇਸ਼ਮੀ ਚੁੰਨੀ ਪਾੜ ਕੇ ਜ਼ਖ਼ਮ ਉੱਤੇ ਧਰ ਕੇ ਦੋਹਾਂ ਹੱਥਾਂ ਨਾਲ ਉਸ ਨੂੰ ਦਬਾ ਲਿਆ। ਬੇਵਸੀ ਹੀ ਉਹ ਪੁਕਾਰ ਉਠੀ, "ਪਾਪ ! ਪਾਪ!! ਮੈਥੋਂ ਘੋਰ ਪਾਪ ਹੋ ਗਿਆ।"

ਅੱਜ ਪਹਿਲੀ ਵਾਰ ਉਸ ਨੂੰ ਪਤਾ ਲਗਾ, ਕਿ 'ਪਾਪ' ਵੀ ਕੋਈ ਚੀਜ਼ ਹੁੰਦਾ ਹੈ। ਜਿਉਂ ਜਿਉਂ ਉਧਰੋਂ ਜ਼ਖ਼ਮ ਵਿਚੋਂ ਖ਼ੂਨ ਨਿਕਲਦਾ ਜਾਂਦਾ ਸੀ, ਤਿਉਂ ਤਿਉਂ ਭਗਵਤੀ ਦੇ ਚਿਹਰੇ 'ਤੇ ਪਿਲੱਤਣ ਵੱਧਦੀ ਜਾਂਦੀ ਸੀ।

ਨਾਲ ਦੀਆਂ ਕੁੜੀਆਂ ਵਿਚੋਂ ਕੁਛ, ਭਗਵਤੀ ਦਾ ਹੁਕਮ ਪਾ ਕੇ ਘਰ ਨੂੰ ਭੱਜੀਆਂ ਗਈਆਂ। ਮਾਤਾ-ਪਿਤਾ ਨੇ ਖ਼ਬਰ ਸੁਣੀ, ਤਾਂ ਵੈਦ ਤੇ ਪਾਲਕੀ ਲੈ ਕੇ ਉਹ ਜੰਗਲ ਵਿਚ ਦੱਸੇ ਟਿਕਾਣੇ 'ਤੇ ਪੁੱਜੇ।

## ਜੰਗਲਾ

ਸੁਣਦੇ ਸਾਰ ਜੰਗਲ ਵਿਚ ਦੋਵੇਂ
ਰਾਜਾ ਰਾਣੀ ਆਏ

ਵੈਦ ਹਕੀਮ ਅਰਦਲੀ ਕੋਈ
ਬਹਿਰੇ ਨਾਲ ਲਿਆਏ
ਧੀ ਦਾ ਤੱਕ ਕੁਮਲਾਇਆ ਚਿਹਰਾ
ਮਾਂ ਰੁੰਨੀ ਗਲ ਲਾਏ
ਵਹਿੰਦਾ ਖ਼ੂਨ ਕਿਸੇ ਦੇ ਜ਼ਖ਼ਮੋਂ
ਕੋਈ ਦਿਲ ਰੁੜ੍ਹਦਾ ਜਾਏ

ਰਾਣੇ ਤੇ ਰਾਣੀ ਨੇ ਭਗਵਤੀ ਦੀ ਇਹ ਹਾਲਤ ਵੇਖੀ, ਤਾਂ ਦੋਵੇਂ ਘਬਰਾ ਉਠੇ। ਓਧਰ ਫੱਟੜ ਦਾ ਹਾਲ ਡਿੱਠਾ ਤਾਂ ਓਦੋਂ ਵੱਧ ਘੇਰਾਂ ਪੈਣ ਲੱਗੀਆਂ। ਛੇਤੀ ਛੇਤੀ ਫੱਟ ਬੱਧਾ ਤੇ ਪਾਲਕੀ ਵਿਚ ਪਾ ਕੇ ਮਹਿਲਾਂ ਨੂੰ ਲੈ ਤੁਰੇ।

## ਕਬਿੱਤ

ਪਾਲਕੀ 'ਚ ਪਾ ਕੇ ਚੁੱਕ ਤੁਰੇ ਨੇ ਕਹਾਰ ਚਾਰ
ਰਾਜ-ਮਹਿਲਾਂ ਵਿਚ ਪਰਦੇਸੀ ਨੂੰ ਪੁਚਾਇਆ ਜੀ
ਆਪਣੇ ਪਲੰਘ ਉਤੇ ਸ਼ੀਲ-ਰਾਜ-ਕੰਨਿਆ ਨੇ
ਦਰ ਦੇ ਨਾਲ ਫੱਟੇ ਰਾਹੀ ਨੂੰ ਲਿਟਾਇਆ ਜੀ
ਬਾਹੀ ਕੋਲ ਬਹਿ ਕੇ ਦੋਵੇਂ ਨੈਣ ਭਰ ਆਖਿਓ ਸੂ
ਇਹਨਾਂ ਪਾਪੀ ਹੱਥਾਂ ਨੇ ਹੀ ਤੀਰ ਹੈ ਇਹ ਲਾਇਆ ਜੀ
'ਸੀਤਲ' ਜੀ ਮੇਰੇ ਹੀ ਕਲੇਜੇ ਵਿਚ ਲੱਗਿਆ ਏ
ਆਪਣੇ ਹੀ ਹੱਥਾਂ ਨਾਲ ਆਪ ਜੋ ਚਲਾਇਆ ਜੀ

ਮੰਜੀ ਦੀ ਬਾਹੀ ਕੋਲ ਬੈਠੀ ਭਗਵਤੀ ਨੇ ਰਾਤ ਨਿੱਭਾ ਦਿੱਤੀ, ਨਾ ਕੁਝ ਖਾਧਾ, ਨਾ ਕੁਝ ਪੀਤਾ, ਸਾਹ ਸਾਹ ਨਾਲ ਹਉਕੇ। ਰੋਗੀ ਦੀ ਜ਼ਰਾ ਕੁ ਅੱਖ ਫਰਕਦੀ, ਤਾਂ ਉਹ ਆਪ ਮੁਹਾਰੀ ਬੋਲ ਉਠਦੀ, "ਬੋਲ, ਬੋਲ, ਪਰਦੇਸੀ ! ਬੋਲ। ਜੋ ਕੁਝ ਕਹੋਗੇ, ਮੈਂ ਮੰਨਾਂਗੀ। ਮੈਂ ਹੀ ਹਾਂ, ਮੈਂ ਹੀ ਤੀਰ ਮਾਰਿਆ ਹੈ, ਤੇ ਉਸਦਾ ਬਦਲਾ ਦੇਣ ਨੂੰ ਵੀ ਤਿਆਰ ਹਾਂ। ਜੋ ਸਜ਼ਾ ਦਿਉਗੇ, ਮੈਂ ਸ਼ੁਕਰ ਕਰਕੇ ਝੱਲਾਂਗੀ। ਸਾਰੀ ਉਮਰ ਮੈਂ ਇਸਦਾ ਬਦਲਾ ਦਿਆਂਗੀ। ਹੈਂ? ਕੀ ਬੋਲੋਗੇ ਨਹੀਂ? ਇਕ ਖ਼ੂਨੀ ਨਾਲ ਬੋਲਣਾ ਨਹੀਂ ਚਾਹੁੰਦੇ ? ਮੇਰਾ ਅਪਰਾਧ

ਖਿਮਾਂ ਨਹੀਂ ਕੀਤਾ ਜਾਵੇਗਾ ?" ਕਿੰਨਾ ਕਿੰਨਾ ਚਿਰ ਉਹ ਏਸੇ ਤਰ੍ਹਾਂ ਬੋਲੀ ਜਾਂਦੀ । ਦੋ ਦਿਨ ਤੇ ਦੋ ਰਾਤਾਂ ਏਸੇ ਤਰ੍ਹਾਂ ਗੁਜ਼ਰ ਗਈਆਂ। ਨਾ ਰੋਗੀ ਨੂੰ ਸੁਰਤ ਆਈ ਤੇ ਨਾ ਭਗਵਤੀ ਨੇ ਕੁਝ ਮੂੰਹ ਪਾਇਆ । ਤੀਜੀ ਸਵੇਰ ਨੂੰ ਰੋਗੀ ਨੇ ਅੱਖਾਂ ਖੋਲ੍ਹੀਆਂ ਜ਼ਰਾ ਕੁ ਬੁਲ੍ਹ ਫਰਕੇ ਤੇ 'ਸਤਿਨਾਮ ਸ੍ਰੀ ਵਾਹਿਗੁਰੂ' ਦੀ ਮਧਮ ਜੇਹੀ ਵਾਜ ਆਈ। ਭਗਵਤੀ ਨੇ ਬਾਹੀ ਕੋਲ ਵਧੇਰੇ ਝੁਕ ਕੇ ਕਿਹਾ, "ਹੇ ਮਹਾਤਮਾ! ਹੋਸ਼ ਕਰੋ, ਹੁਣ ਤੁਸੀ ਰਾਜ਼ੀ ਹੋਵੋ । ਮੈਂ, ਮੈਂ ਹੀ ਦੋਸ਼ੀ ਹਾਂ। ਸੋ ਸਜ਼ਾ ਦਿਓ, ਮੈਂ ਝੱਲਾਂਗੀ। ਮੈਥੋਂ ਹੀ ਤੀਰ ਵੱਜਾ ਸੀ । ਮੈਂ ਪਾਪੀ ਹਾਂ, ਗੁਨਾਹਗਾਰ ਹਾਂ।"

ਰੋਗੀ ਨੇ ਚੁਫੇਰੇ ਤੱਕਿਆ, ਤੇ ਕਿਹਾ, "ਮੈਂ ਰਾਜ਼ੀ ਹਾਂ। ਤੁਸੀਂ ਬੜੇ ਚੰਗੇ ਹੋ। ਦੋਸ਼ੀ ਨਹੀਂ, ਦੇਵੀ ਹੋ।" ਅੱਖਾਂ ਫੇਰ ਬੰਦ ਹੋ ਗਈਆਂ ਤੇ ਸਾਹ ਸਾਫ਼ ਚੱਲਣ ਲੱਗਾ। ਚਿਹਰੇ ਦਾ ਰੰਗ ਵੀ ਅੱਗੇ ਨਾਲੋਂ ਚੰਗਾ ਹੋ ਗਿਆ ।

ਭਗਵਤੀ ਵਾਸਤੇ ਇਹ ਥੋੜ੍ਹੀ ਖ਼ੁਸ਼ੀ ਨਹੀਂ ਸੀ। ਉਹਦੇ ਵਾਸਤੇ ਕੋਈ ਨਵੀਂ ਦੁਨੀਆਂ ਵੱਸ ਪਈ ਸੀ । ਉਹਦਾ ਅੰਦਰ ਬਾਹਰ ਖ਼ੁਸ਼ੀ ਨਾਲ ਭਰ ਗਿਆ। ਉਹ ਉਮਾਹ ਭਰੀ ਮਾਂ ਨੂੰ ਕਹਿਣ ਲੱਗੀ, "ਪਿਆਰੀ ਮਾਂ ! ਵੇਖੋ, ਇਹ ਕਿੰਨੇ ਚੰਗੇ ਨੇ, ਜਿਹੜੇ ਖ਼ੂਨੀ ਨੂੰ ਵੀ ਕਹਿੰਦੇ ਨੇ, "ਤੁਸੀਂ ਬੜੇ ਚੰਗੇ ਹੋ।' ਕੀ ਕੋਈ ਕਾਤਲ ਨੂੰ ਵੀ ਚੰਗਾ ਕਹਿ ਸਕਦਾਏ?"

ਮੁੱਕਦੀ ਗੱਲ, ਏਸ ਤਰ੍ਹਾਂ ਕਈ ਦਿਨ ਗੁਜ਼ਰ ਗਏ । ਭਗਵਤੀ ਦੀ ਰੋਗੀ ਵਾਸਤੇ ਹਮਦਰਦੀ ਪ੍ਰੇਮ ਵਿਚ ਵਟਦੀ ਜਾ ਰਹੀ ਸੀ । ਉਹ ਰਾਤ ਦਿਨ ਰੋਗੀ ਦੇ ਮੰਜੇ ਕੋਲ ਹੀ ਬਿਤਾ ਛਡਦੀ । ਉਹ ਹਰ ਵੇਲੇ ਓਸੇ ਦੀ ਸੇਵਾ ਵਿਚ ਲੱਗੀ ਰਹਿੰਦੀ । ਨੌਕਰ ਚਾਕਰ ਹੁੰਦਿਆਂ ਹੋਇਆਂ ਵੀ, ਉਹਦੇ ਵਾਸਤੇ ਉਹ ਸਭ ਕੁਝ ਹੱਥੀਂ ਕਰਦੀ।

ਪਰ ਮਾਂ ਨੂੰ ਇਹ ਗੱਲਾਂ ਕੁਝ ਚੰਗੀਆਂ ਨਹੀਂ ਸਨ ਸੁਖਾਉਂਦੀਆਂ। ਉਹ ਚਾਹੁੰਦੀ ਸੀ, ਰੋਗੀ ਦੀ ਸੇਵਾ ਚੰਗੀ ਹੋਵੇ, ਪਰ ਇਹ ਨਹੀਂ ਸੀ ਚਾਹੁੰਦੀ, ਕਿ ਉਹਨਾਂ ਦੀ ਇਕੋ ਇਕ ਸੁੱਖੀਂ ਲੱਧੀ ਧੀ, ਉਸ ਪਰਦੇਸੀ ਦੇ ਪ੍ਰੇਮ ਵਿਚ ਦੀਵਾਨੀ ਹੋਈ ਫਿਰੇ। ਉਹਨੇ ਕਈ ਵਾਰ ਚੱਜੀਂ ਚੱਜੀਂ ਸਮਝਾਇਆ, ਪਰ

ਭਗਵਤੀ ਦੇ ਵਤੀਰੇ ਵਿਚ ਕੋਈ ਫ਼ਰਕ ਨਾ ਆਇਆ। ਉਹਦੀ ਪ੍ਰੇਮ ਲਗਨ ਵਧਦੀ ਗਈ।

ਇਕ ਦਿਨ ਮਾਂ ਇਉਂ ਸਮਝਾਉਣ ਲੱਗੀ—

## ਮਿਰਜ਼ਾ

ਮਾਂ ਸਮਝਾਉਂਦੀ ਧੀ ਨੂੰ, ਸੁਣ ਲੈ ਨਾਲ ਧਿਆਨ
ਸੁਣ ਸੁਣ ਕਾਰਾਂ ਤੇਰੀਆਂ, ਗੱਲਾਂ ਕਰੇ ਜਹਾਨ
ਉਹ ਪਰਦੇਸੀ ਆਦਮੀ, ਨਾ ਕੋਈ ਜਾਣ ਪਛਾਣ
ਚੰਗਾ ਰਾਹੀਆਂ ਨਾਲ ਨਾ, ਐਨਾ ਪਿਆਰ ਵਧਾਨ
ਵੇਖ ਖਾਂ ਆਪਣੇ ਆਪ ਨੂੰ, ਕਿੰਨੀ ਉੱਚੀ ਸ਼ਾਨ
ਉਹ ਕੋਈ ਸਾਧੂ ਮੰਗਤਾ, ਨਹੀਂ ਕੋਈ ਗਾਠ ਜੁਆਨ
ਆਖੇ ਲੱਗ ਜਾ ਬਚੜੀਏ, ਛੱਡ ਇਹ ਉਸਦਾ ਧਿਆਨ
'ਸੀਤਲ' ਪਛੋਤਾਵਸੇਂ, ਕਰ ਕਰ ਯਾਦ ਨਾਦਾਨ

ਭਗਵਤੀ ਦੇ ਅੰਦਰ ਇਕ ਨਵਾਂ ਖਿਆਲ ਚੱਕਰ ਲਾਉਣ ਲੱਗਾ ਉਹ ਸੋਚਣ ਲੱਗੀ, 'ਪਿਆਰ ? ਪ੍ਰੇਮ ? ਕੀ ਇਹ ਪਿਆਰ ਹੈ ? ਕੀ ਮੈਂ ਇਸਨੂੰ ਪ੍ਰੇਮ ਕਰਦੀ ਹਾਂ ? ਇਹ ਚੰਗਾ ਲਗਦਾ ਹੈ, ਸਾਰਿਆਂ ਨਾਲੋਂ ਚੰਗਾ' ਓਨਾ ਸੁਆਦ ਸੇਵਾ ਕਰਾਕੇ ਨਹੀਂ ਸੀ ਆਉਂਦਾ, ਜਿੰਨਾਂ ਇਹਦੀ ਸੇਵਾ ਕਰਕੇ ਆਉਂਦਾ ਹੈ। ਇਹ ਦੇਵਤਾ ਹੈ, ਸੰਤ ਹੈ, ਮਹਾਤਮਾ ਹੈ, ਨੇਕੀ ਦਾ ਪੁਤਲਾ ਹੈ। ਇਸ ਤੋਂ ਚੰਗਾ ਵੀ ਕੋਈ ਹੋ ਸਕਦਾ ਹੈ, ਜਿਹੜਾ ਖ਼ੂਨੀ ਨੂੰ ਵੀ ਚੰਗਾ ਕਹੇ ? ਮੈਂ ਇਸ ਦੀ ਸੇਵਾ ਕਰਾਂਗੀ ਤੇ ਕਈ ਜਨਮ ਕਰਦੀ ਰਹਾਂਗੀ।'

ਭਗਵਤੀ ਇਹਨਾਂ ਵਹਿਣਾਂ ਵਿਚ ਵਹਿੰਦੀ ਜਾ ਰਹੀ ਸੀ, ਤੇ ਨਾ-ਜਾਣਾ ਕਿੰਨਾ ਚਿਰ ਏਸ ਘੁੰਮਣ ਘੇਰ ਵਿਚ ਪਈ ਰਹਿੰਦੀ, ਜੇ ਮਾਂ ਫਿਰ ਦੁਬਾਰਾ ਓਹਾ ਸਵਾਲ ਨਾ ਕਰ ਦੇਂਦੀ, "ਕੀ ਤੂੰ ਪਰਦੇਸੀ ਨੂੰ ਪਿਆਰ ਕਰਦੀ ਏਂ ?"

ਭਗਵਤੀ ਦੀ ਓਧਰੋਂ ਸੁਰਤ ਉਖੜੀ ਤੇ ਮਾਂ ਨੂੰ ਕਹਿਣ ਲੱਗੀ—

## ਬੈਂਤ

ਮੈਂ ਨਾ ਜਾਣਦੀ, ਆਖਦੇ ਪ੍ਰੇਮ ਕਿਸ ਨੂੰ
ਮੈਨੂੰ ਵੱਲ ਨਾ ਆਉਂਦਾ ਪਿਆਰ ਦਾ ਏ
ਪਰ ਉਹ ਸਾਰਿਆਂ ਤੋਂ ਚੰਗਾ ਲੱਗਦਾ ਏ
ਭਾਸੇ ਇਉਂ, ਜਿਉਂ ਰੂਪ ਕਰਤਾਰ ਦਾ ਏ
ਕੀਤੇ ਆਪਣੇ ਦਾ ਬਦਲਾ ਦੇਣ ਖ਼ਾਤਰ
ਕੰਮ ਸਾਂਭਿਆਂ ਮੈਂ ਸੇਵਾਦਾਰ ਦਾ ਏ
'ਸੀਤਲ' ਓਸ ਨੂੰ ਸਮਝ ਇਨਸਾਨ ਨਾਹੀਂ
ਜਿਹੜਾ ਕਰਜ਼ ਨਾ ਸਿਰੋਂ ਉਤਾਰਦਾ ਏ

"ਮਾਂ !" ਭਗਵਤੀ ਨੇ ਕਿਹਾ, "ਤੁਸੀਂ ਵਿਹੰਦੇ ਨਹੀਂ? ਉਹ ਕਿੰਨਾ ਚੰਗਾ ਏ ! ਮੈਂ ਸੇਵਾ ਕਰਨੀ ਚਾਹੁੰਦੀ ਹਾਂ, ਕੇਵਲ ਸੇਵਾ। ਮੇਰੇ ਹੱਥਾਂ ਉਤੇ ਚਮਕਦੇ ਲਹੂ ਦੇ ਦਾਗ਼ ਮੈਨੂੰ ਡਰਾਉਂਦੇ ਨੇ । ਮੈਂ ਸੇਵਾ ਕਰਕੇ, ਇਹ ਦਾਗ਼ ਧੋਣਾ ਚਾਹੁੰਦੀ ਹਾਂ। ਮੈਂ ਇਸ ਬਿਨਾਂ ਨਹੀਂ ਬਚ ਸਕਦੀ। ਇਸਨੂੰ ਕੁਛ ਹੋ ਗਿਆ, ਤਾਂ ਮੈਂ ਮਰ ਜਾਵਾਂਗੀ। ਮਾਂ ! ਮੈਨੂੰ ਵਰਜੋ ਨਾਂ।"

ਮਮਤਾ ਦੀ ਮਾਰੀ ਮਾਂ ਚੁੱਪ ਹੋ ਗਈ । ਇਕੋ ਇਕ ਧੀ, ਜੁਆਨ ਤੇ ਖ਼ੁਦਮੁਖ਼ਤਿਆਰ । ਉਸਨੂੰ ਕਹਿੰਦੇ, ਤਾਂ ਕੀ ਕਹਿੰਦੇ ? ਰਾਜਾ-ਰਾਣੀ ਸਮਝਦੇ ਸਨ, ਕਿ ਜੇ ਪਰਦੇਸੀ ਨਾ ਬਚਿਆ, ਤਾਂ ਭਗਵਤੀ ਵੀ ਨਹੀਂ ਬਚੇਗੀ। ਤੇ ਜੇ ਭਗਵਤੀ ਨਾ ਬਚੀ, ਤਾਂ........।

ਕਈ ਦਿਨ ਲੰਘ ਗਏ । ਪਰਦੇਸੀ ਦਾ ਜ਼ਖ਼ਮ ਜੋ ਉਪਰੋਂ ਚੰਗਾ ਨਜ਼ਰ ਆ ਰਿਹਾ ਸੀ, ਅੰਦਰੋਂ ਖ਼ਰਾਬ ਹੋ ਗਿਆ । ਵਿਚੇ ਵਿਚ ਜ਼ਖ਼ਮ ਜ਼ਹਿਰੀਲੇ ਮਾਦੇ ਨਾਲ ਭਰ ਗਿਆ । ਵੈਦਾਂ ਨੇ ਖ਼ਰਾਬ ਹਾਲਤ ਵੇਖ ਕੇ ਜਵਾਬ ਦੇ ਦਿੱਤਾ । ਰੋਗੀ ਨੇ ਆਪ ਕਿਹਾ, "ਹੇ ਦੇਵੀ ! ਮੈਨੂੰ ਨਿਰੰਕਾਰੀ ਦਾ ਸੱਦਾ ਆ ਗਿਆ ਹੈ। ਮੈਂ ਹੁਣ ਵਧੇਰੇ ਦਿਨ ਨਹੀਂ ਠਹਿਰ ਸਕਦਾ। ਤੁਸਾਂ ਜੋ ਸੇਵਾ ਕੀਤੀ ਹੈ, ਮੈਂ ਉਸ ਬਦਲੇ ਬੜਾ ਧੰਨਵਾਦੀ ਹਾਂ। ਮੈਂ ਹੁਣ ਸਰੀਰ ਕਰਕੇ, ਤੁਹਾਥੋਂ ਸਦਾ ਵਾਸਤੇ ਵਿਛੜ ਜਾਵਾਂਗਾ। ਸੋ, ਤੁਸਾਂ ਭਾਣਾ ਮੰਨਣਾ ਤੇ ਕਿਸੇ ਤਰ੍ਹਾਂ ਦਾ ਸੋਗ ਨਹੀਂ ਕਰਨਾ।"

ਇਹ ਵਾਕ ਸੁਣ ਕੇ ਭਗਵਤੀ ਤੜਫ ਉੱਠੀ। "ਹੇ ਮਹਾਤਮਾ! ਮੈਂ ਇਹ ਵਿਛੋੜਾ ਨਹੀਂ ਝੱਲ ਸਕਾਂਗੀ। ਮੇਰਾ ਜੀਵਨ ਹੁਣ ਮੇਰੇ ਵਾਸਤੇ ਨਹੀਂ, ਕੇਵਲ ਤੁਹਾਡੇ ਵਾਸਤੇ ਹੈ। ਜੇ ਕੁਝ ਹੋ ਗਿਆ, ਤਾਂ ਤੁਹਾਡੇ ਨਾਲ ਹੀ ਸੜ ਮਰਾਂਗੀ।"

ਭਾਈ ਤਿਲੋਕਾ (ਪਰਦੇਸੀ) ਜੀ ਨੇ ਫਿਰ ਬੜੇ ਪਰਭਾਵ ਪੂਰਨ ਸ਼ਬਦਾਂ ਵਿਚ ਕਹਿਣਾ ਸ਼ੁਰੂ ਕੀਤਾ।

## ਕੋਰੜਾ

ਚੋਲਾ ਹੈ ਸਰੀਰ, ਵਿਚ ਤੂੰ ਹੈਂ ਆਤਮਾ
ਅੰਗ ਸੰਗ ਤੇਰੇ ਵੱਸੇ ਪਰਮਾਤਮਾ
ਦਿਹ ਨੂੰ ਸਾਰੇ ਦੁੱਖ, ਆਤਮਾ ਨੂੰ ਪੋਹੇ ਨੂੰ
ਰੋਂਦਾ ਹੈ ਸਰੀਰ ਤੇ ਜ਼ਮੀਰ ਰੋਏ ਨਾ
ਆ ਗਿਆ ਹੁਕਮ ਮਾਲਕ ਪਿਆਰੇ ਦਾ
ਹੋ ਗਿਆ ਹੈ ਵੇਲਾ ਅਸਾਂ ਦੇ ਤਿਆਰੇ ਦਾ
ਤੈਨੂੰ ਛੱਡ ਅਸਾਂ ਸਚਖੰਡ ਜਾਵਣਾ
ਪਿੱਛੋਂ ਨਾ ਤੂੰ ਸਾਨੂੰ ਰੋਣਾ ਕੁਰਲਾਵਣਾ
ਜੇ ਤੂੰ ਮਾਰ ਤੀਰ ਅੱਗ ਵਿਚ ਸੜੇਂਗੀ
ਸੱਚਖੰਡ ਵਿਚ ਨਾ ਕਦੇ ਵੀ ਵੜੇਂਗੀ
ਜੇ ਤੂੰ ਸੱਤ ਕਰ ਭਾਣੇ 'ਚ ਗੁਜ਼ਾਰੇਂਗੀ
ਵਾਹਿਗੁਰੂ ਦਾ ਨਾਮ ਨਾ ਦਿਲੋਂ ਵਿਸਾਰੇਂਗੀ
ਮੇਰਾ ਸਿਰਤਾਜ ਤੇਰੇ ਕੋਲ ਆਵੇਗਾ
ਭਵਜਲ 'ਚੋਂ ਬੇੜਾ ਤੇਰਾ ਬੰਨੇ ਲਾਵੇਗਾ
'ਸੀਤਲ' ਜੀ ਬੈਠ ਘਰੇ ਹੀ ਚਿਤਾਰਨਾ
ਵਾਹਿਗੁਰੂ ਦਾ ਨਾਮ ਨਾ ਦਿਲੋਂ ਵਿਸਾਰਨਾ

'ਹੇ ਦੇਵੀ !" ਭਾਈ ਤਿਲੋਕਾ ਜੀ ਬੋਲੇ, "ਜੇ ਤੂੰ ਮੇਰੇ ਪਿਆਰ ਦਾ ਸਦਕਾ ਜਿਉਣਾ ਚਾਹੁੰਦੀ ਹੈਂ, ਤਾਂ ਜਿਉਂਦੀ ਰਹਿ ਸਕਦੀ ਹੈਂ। ਕਿਉਂਕਿ ਮੇਰਾ

ਪਿਆਰ ਕਦੇ ਨਹੀਂ ਮਰੇਗਾ। ਮੇਰਾ ਪਿਆਰ, ਮੇਰੇ ਨਿਰੰਕਾਰੀ ਪਿਆਰੇ ਵਾਸਤੇ ਹੈ। ਤੂੰ ਹੁਣ ਉਸ ਨੂੰ ਪਿਆਰ ਕਰ । ਏਨਾ ਹੀ ਮੇਰਾ ਬਦਲਾ ਹੈ। ਵਾਹਿਗੁਰੂ ਦਾ ਸਿਮਰਨ ਕਰੋ। ਮੇਰੇ ਨਿਰੰਕਾਰੀ ਪਿਆਰੇ ਦੀ ਅਰਾਧਨਾ ਕਰੋ। ਉਹ ਆਪ ਆ ਕੇ ਤੁਹਾਡਾ ਪਾਰ-ਉਤਾਰਾ ਕਰਨਗੇ। ਤੁਸਾਂ ਸਰੀਰ 'ਤੇ ਕੋਈ ਕਸ਼ਟ ਨਹੀਂ ਝੱਲਣੇ। ਜੀਵਨ ਪਰਮਾਤਮਾ ਦੀ ਅਮਾਨਤ ਹੈ। ਤੁਸਾਂ ਇਸਨੂੰ ਤੋੜਨਾ ਨਹੀਂ, ਚਲਦੇ ਰਹਿਣ ਦੇਣਾ ਹੈ। ਮੇਰੇ ਨਿਰੰਕਾਰੀ ਬਾਬੇ ਦੀ ਅਰਾਧਨਾ ਹੀ ਮੇਰੇ ਸੱਚੇ ਪਿਆਰ ਦਾ ਸਬੂਤ ਹੈ ਭਾਣੇ ਵਿਚ ਰਾਜ਼ੀ ਰਹਿਣਾ। ਮੈਂ ਹੁਣ ਚਲਦਾ ਹਾਂ। ਮੇਰੇ ਪਿਆਰੇ ਦਾ ਹੁਕਮ ਆ ਗਿਆ ਹੈ।"

'ਵਾਹਿਗੁਰੂ, ਵਾਹਿਗੁਰੂ' ਕਹਿੰਦੇ ਭਾਈ ਤਿਲੋਕਾ ਜੀ ਸਰੀਰ ਤਿਆਗ ਕੇ, ਸੱਚਖੰਡ ਜਾ ਵੱਸੇ। ਖ਼ਬਰ ਸੁਣਕੇ ਰਾਜਾ ਰਾਣੀ ਘਬਰਾ ਗਏ। ਉਹਨਾਂ ਨੂੰ ਡਰ ਸੀ, ਕਿ ਭਗਵਤੀ ਇਹ ਸੱਟ ਸਹਾਰ ਨਹੀਂ ਸਕੇਗੀ। ਉਹ ਪਾਗਲ ਹੋ ਉਠੇਗੀ, ਜਾਨ 'ਤੇ ਖੇਲ ਜਾਏਗੀ, ਕਿਸੇ ਸ਼ਸ਼ਤਰ ਨਾਲ ਜਾਂ ਅੱਗ ਵਿਚ ਪੈ ਕੇ ਪ੍ਰਾਣ ਤਿਆਗ ਦੇਵੇਗੀ। ਪਰ ਕੁਛ ਵੀ ਨਾ ਹੋਇਆ । ਉਹ ਓਸੇ ਤਰ੍ਹਾਂ ਸ਼ਾਂਤ-ਚਿੱਤ ਬੈਠੀ ਰਹੀ। ਭਾਈ ਤਿਲੋਕਾ ਜੀ ਦੇ ਸ਼ਬਦ, ਉਹਦੇ ਕੰਨਾਂ ਵਿਚ ਓਸੇ ਤਰ੍ਹਾਂ ਗੂੰਜ ਰਹੇ ਸਨ । ਨਾ ਉਹ ਰੋਈ ਤੇ ਨਾ ਕੁਝ ਬੋਲੀ।

ਅਰਥੀ ਤਿਆਰ ਹੋਈ। ਭਗਵਤੀ ਦੇ ਕਹਿਣ ਅਨੁਸਾਰ ਓਸੇ ਰੋੜੀ ਉਤੇ ਪਰਦੇਸੀ ਦਾ ਸੰਸਕਾਰ ਕੀਤਾ ਗਿਆ । ਓਥੇ ਭਾਈ ਤਿਲੋਕਾ ਜੀ ਦੀ ਛੋਟੀ ਜਿਹੀ ਸਮਾਧ ਬਣਾ ਦਿੱਤੀ ਗਈ । ਸਵੇਰ ਤੋਂ ਸ਼ਾਮ ਤਕ ਉਸ ਸਮਾਧ ਵਿਚ ਬੈਠੀ, ਉਹ ਵਾਹਿਗੁਰੂ ਦਾ ਜਾਪ ਕਰਦੀ ਰਹਿੰਦੀ। ਹੁਣ ਉਸਦੇ ਦਿਲ ਵਿਚ ਇਕੋ ਚਾਹ ਰਹਿ ਗਈ ਸੀ ਭਾਈ ਤਿਲੋਕਾ ਜੀ ਦੇ ਨਿਰੰਕਾਰੀ ਪ੍ਰੀਤਮ ਦੇ ਦਰਸ਼ਨ ਦੀ, ਹਾਂ, ਆਪਣੇ 'ਪਿਆਰੇ ਦੇ ਪਿਆਰੇ' ਦੇ ਚਰਨ ਛੂਹਣ ਦੀ।

ਸਮਾਂ ਏਸੇ ਤਰ੍ਹਾਂ ਬੀਤ ਰਿਹਾ ਸੀ।

ਮਾਂ ਨੇ ਡਰਦਿਆਂ ਡਰਦਿਆਂ ਇਕਦਿਨ ਗੱਲ ਛੇੜੀ, "ਬੇਟੀ ਭਗਵਤੀ! ਅਸੀਂ ਤਾਂ ਹੁਣ ਨਦੀ ਕਿਨਾਰੇ ਰੁਖੜੇ ਵਾਂਗ ਹਾਂ। ਕਿੰਨਾ-ਕੁ ਚਿਰ ਸਾਥ ਨਿਭਾ ਸਕਾਂਗੇ ? ਤੂੰ ਆਪਣਾ ਰਾਜ-ਭਾਗ ਸੰਭਾਲ ਤੇ ਅਸੀਂ ਇਸ ਬੰਧਨ ਤੋਂ

ਮੁਕਤ ਹੋਈਏ । ਧੀਏ ! ਤੇਰੀ ਇਹ ਉਮਰ ਤੇ ਇਹ ਵੈਰਾਗ ਸਾਡੇ ਅੰਦਰ ਗ਼ਮਾਂ ਦੇ ਭਾਂਬੜ ਮਚਾ ਰਿਹਾ ਹੈ । ਸਾਡੇ ਦਿਲ ਦੀ ਇਕੋ ਇੱਕ ਸੱਧਰ, ਕਿ ਤੈਨੂੰ ਹੱਥੀਂ ਵਿਆਹੀਏ, ਤੇਰੀ ਗੋਦ ਵਿਚ ਰਾਜ ਦਾ ਵਾਰਸ ਖਿਹਡਦਾ ਵੇਖੀਏ, ਪੂਰੀ ਹੁੰਦੀ ਨਹੀਂ ਜਾਪਦੀ। ਕੀ ਅਸੀਂ ਅਣਪੁੱਜੀਆਂ ਸੱਧਰਾਂ ਲੈ ਕੇ ਹੀ ਮਰ ਜਾਵਾਂਗੇ?"

ਬੜੇ ਧੀਰਜ ਨਾਲ ਭਗਵਤੀ ਬੋਲੀ,"ਮਾਂ ਜਿਸ ਦਿਲ ਵਿਚ ਕਿਸੇ ਉਚੇ ਦਾ ਪਿਆਰ ਵੱਸ ਜਾਏ, ਉਸ ਵਿਚ ਦੁਨੀਆਂ ਦੀਆਂ ਖ਼ਾਹਸ਼ਾਂ ਕਿੱਥੇ ਰਹਿ ਜਾਂਦੀਆਂ ਨੇ ?"

ਮਾਂ ਨੇ ਫਿਰ ਕਿਹਾ, "ਬੱਚੀਏ ! ਸਾਡੇ ਵੱਲ ਵੀ ਵੇਖ। ਧੀ ਦੇ ਵਿਆਹ ਦਾ ਚਾੱ ਤਾਂ ਲਾਹ ਲੈਣ ਦੇ।"

ਭਗਵਤੀ—"ਕੀ ਮੈਂ ਵਿਆਹ ਬਿਨਾਂ ਜੀਵਨ ਨਹੀਂ ਕੱਟ ਸਕਦੀ ?"

ਮਾਂ ਦੇ ਦਿਲ ਦੀ ਸਾਰੀ ਹਵਾੜ੍ਹ ਹਉਕਾ ਬਣ ਕੇ ਬਾਹਰ ਨਿਕਲੀ ਤੇ ਬੋਲੀ,"ਅਭਾਗੇ ਮਾਪਿਆਂ ਦੀਏ ਧੀਏ ! ਜੇ ਤੇਰਾ ਇਕ ਭਰਾ ਵੀ ਹੁੰਦਾ.....।"

ਮਾਂ ਦੀਆਂ ਅੱਖਾਂ ਵਿਚ ਪਾਣੀ ਭਰ ਆਇਆ। ਉਹਦਾ ਗਲਾ ਰੁਕ ਗਿਆ ਤੇ ਵਾਕ ਵੀ ਪੂਰਾ ਨਾ ਹੋ ਸਕਿਆ।

ਮਾਂ ਦੀ ਦੁਖੀ ਹਾਲਤ ਵੇਖ ਕੇ ਭਗਵਤੀ ਦਾ ਦਿਲ ਕੰਬ ਉਠਿਆ । ਉਸਦੀ ਆਤਮਾ ਨੂੰ ਹਲੂਣਾ ਵੱਜਾ, ਤੇ ਉਹ ਉਚੀ ਉਚੀ 'ਵਾਹਿਗੁਰੂ, ਵਾਹਿਗੁਰੂ' ਬੋਲ ਉੱਠੀ। "ਮਾਂ ! ਸਿਮਰਨ ਕਰੋ, ਮਾਂ !" ਤੇ ਇਸ ਤੋਂ ਅੱਗੇ ਉਹ ਕੁਝ ਨਾ ਬੋਲ ਸਕੀ । ਫਿਰ.......।

## ਕਲੀ

ਜਿਹੜੀ ਰੋੜੀ 'ਤੇ ਸੀ ਤੀਰ ਲੱਗਾ ਪਰਦੇਸੀ ਨੂੰ
ਦੇਵੀ ਓਸੇ ਥਾਂ 'ਤੇ ਬਹਿ ਗਈ ਮੱਠ ਬਣਾ ਕੇ
ਸਾਰਾ ਦਿਨ ਉਹ ਵਾਜਾਂ ਮਾਰੇ ਆਪਣੇ ਪਿਆਰੇ ਨੂੰ
ਬਣ ਗਈ ਸਿੱਖ ਗੁਰੂ ਦੀ ਵਾਹਿਗੁਰੂ ਨਾਮ ਧਿਆ ਕੇ

ਜੀਭਾਂ ਬਣ ਗਏ ਉਹਦੇ ਸਾਰੇ ਰੋਮ ਸਰੀਰ ਦੇ
'ਧੰਨ ਸ਼੍ਰੀ ਵਾਹਿਗੁਰੂ, ਵਾਹਿਗੁਰੂ' ਵਣ ਤ੍ਰਿਣ ਕਹਿਣ ਸੁਣਾ ਕੇ
ਏਸੇ ਧੁਨ ਵਿਚ ਰੱਤੀ ਰੰਗ ਹਰੀ ਦੇ ਇਕ ਦਿਨ ਉਹ
ਕਹਿੰਦੀ ਮਾਤਾ ਜੀ ਦੇ ਗਲ ਵਿਚ ਬਾਂਹੀ ਪਾ ਕੇ
"ਨਾ ਰੋ, ਛੱਡ ਉਦਾਸੀ ਖੁਸ਼ ਹੋ ਮਾਤਾ ਮੇਰੀਏ
ਮੇਰੀ ਸੁਣ ਲਈ ਹੈ ਫ਼ਰਿਆਦ ਗੁਰੂ ਦਿਲ ਲਾ ਕੇ
ਲੈ ਕੇ ਦਾਨ ਵੀਰ ਦਾ ਆਈ ਆਪਣੇ ਦਾਤੇ ਤੋਂ
ਤੇਰੀ ਗੋਦੀ ਦੇ ਵਿਚ ਖਿਹਡੂ ਛੇਤੀ ਆ ਕੇ
ਪਰ ਇਕ ਸ਼ਰਤ ਪਵੇਗੀ ਮੰਨਣੀ ਮਾਤਾ ਮੇਰੀਏ
ਜਪਣਾ ਨਾਮ ਪਵੇਗਾ ਹਰਦਮ ਮਨ-ਚਿਤ ਲਾ ਕੇ
ਏਹੋ ਸ਼ਰਤ, ਕਿ ਤੇਰੇ ਮਨੋ ਨਾ ਵਿਸਰੇ ਵਾਹਿਗੁਰੂ
ਜੇ ਹੈ ਲੋੜ ਪੁੱਤਰ ਦੀ" ਬੀਬੀ ਕਿਹਾ ਸੁਣਾ ਕੇ

ਨਿਤ ਦੇ ਸਿਮਰਨ ਦਾ ਸਦਕਾ, ਭਗਵਤੀ ਦੇ ਚਿਹਰੇ ਦਾ ਕੁਛ ਅਜਿਹਾ ਪਰਭਾਵ ਹੋ ਗਿਆ ਸੀ, ਕਿ ਹਰ ਇਕ ਦਿਲ ਵਿਚ ਉਸ ਵਾਸਤੇ ਆਦਰ ਸੀ। ਉਹ ਬਹੁਤ ਘੱਟ ਬੋਲਦੀ ਸੀ ਤੇ ਜੋ ਕੁਛ ਕਹਿੰਦੀ ਸੀ, ਬੜਾ ਅਰਥਾਂ ਭਰਿਆ । ਪੁੱਤਰ ਵਰ ਦਾ ਅਗੰਮੀ ਵਾਕ ਉਹਦੇ ਮੂੰਹੋਂ ਸੁਣ ਕੇ, ਮਾਂ ਦੇ ਦਿਲ ਵਿਚ ਨਵੇਂ ਸਿਰਿਓ ਮਮਤਾ ਜਾਗ ਉਠੀ । ਕੁਛ ਪੁੱਤਰ-ਪਰਾਪਤੀ ਦੀ ਲਾਲਸਾ, ਕੁਝ ਧੀ ਦੇ ਬਚਨਾਂ 'ਤੇ ਸ਼ਰਧਾ, ਨਵੀਂ ਲਗਨ ਲੱਗ ਗਈ। ਸਿਮਰਨ ਤੇ ਸੇਵਾ ਵਿਚ ਦਿਨ ਲੰਘਣ ਲੱਗੇ। ਸਾਲ ਬੀਤਿਆ. ਮਾਲਕ ਨੇ ਭਾਗ ਲਾਇਆ।

## ਜੰਗਲਾ

ਇੱਛ ਪੁੰਨੀ ਸ਼ੁਭ ਸਮਾਂ ਸੁਹਾਇਆ
ਭਾਗ ਹਰੀ ਨੇ ਲਾਇਆ
ਚਾਨਣ ਬਣ ਕੇ ਸੁੰਞੇ ਘਰ ਦਾ
ਸੁੰਦਰ ਬਾਲਕ ਆਇਆ

ਮਾਂ ਪਿਊਂ ਨੇ ਮੂੰਹ ਵੇਖ ਪੁੱਤਰ ਦਾ
ਧੀ ਨੂੰ ਛਾਤੀ ਲਾਇਆ
ਵਹਿਮਣ ਤੋਂ ਉਹ ਦੇਵੀ ਬਣ ਗਈ
ਆਦਰ ਕਰਨ ਸਵਾਇਆ

ਜਿਥੇ ਅੱਗੇ ਭਗਵਤੀ ਨੂੰ ਵੈਰਾਗ ਵਿਚ ਮੱਤੀ ਹੋਈ ਵਹਿਮਣ ਹੀ ਸਮਝਿਆ ਜਾਂਦਾ ਸੀ, ਹੁਣ ਸਿਮਰਨ ਵਿਚ ਰੱਤੀ ਹੋਈ ਭਗਤਣੀ, ਤੇ ਬਚਨ ਦੀ ਸਿੱਧ ਦੇਵੀ ਜਾਣ ਕੇ ਪੂਜਿਆ ਜਾਣ ਲੱਗਾ। ਨਵੇਂ ਜਨਮੇ ਲੜਕੇ ਦਾ ਮੁਹਾਂਦਰਾ ਭਾਈ ਤਿਲੋਕਾ ਜੀ ਵਰਗਾ ਸੀ। ਖ਼ਾਸ ਕਰ ਜਦੋਂ ਉਹ ਮੁਸਕਰਾਉਂਦਾ, ਉਹਦੇ ਨੇਤਰਾਂ ਵੱਲੇ ਵੇਖ ਕੇ 'ਭਾਈ' ਜੀ ਦਾ ਭੁਲੇਖਾ ਪੈਂਦਾ। ਭਗਵਤੀ ਭਰਾ ਨੂੰ ਗੋਦ ਵਿਚੋਂ ਨਾ ਕੱਢਦੀ। ਉਹ ਕਾਕੇ ਵੱਲੋ ਵੇਖ ਵੇਖ ਕਹਿੰਦੀ, "ਇਹ ਲਾਲ ਬਖ਼ਸ਼ਣ ਵਾਲੇ ਦਾਤਾ! ਅਜੇ ਮੇਰੀ ਭਗਤੀ ਪੂਰੀ ਨਹੀਂ ਹੋਈ ? ਅਜੇ ਕਿੰਨਾ-ਕੁ ਚਿਰ ਦਰਸ਼ਨ ਬਿਨਾਂ ਤਰਸਾਉਗੇ ? ਹੇ ਦਾਤਾ ! ਹੇ ਮੇਰੇ ਪਿਆਰੇ ਦੇ ਪਿਆਰੇ ਜੀਉ! ਹੁਣ ਹੋਰ ਸਹਾਰਨਾ ਔਖਾ ਹੋ ਗਿਆ ਹੈ। ਮਿਹਰਾਂ ਦੇ ਮਾਲਕ ! ਨਿਰੰਕਾਰੀ ਪ੍ਰੀਤਮ ! ਕਰੋ ਕਿਰਪਾ, ਦਿਓ ਦਰਸ਼ਨ।"

## ਬੈਂਤ

ਹੋਈ ਦੇਰ ਵਿਜੋਗ ਨਿਢਾਲ ਕੀਤਾ
ਹੁਣ ਤਾਂ ਤਪਦਿਆਂ ਦਿਲਾਂ ਨੂੰ ਠਾਰ ਦੇਵੋ
ਸਾਗਰ ਸਮੇਂ ਵਿਚ ਬ੍ਰਿਹੋਂ ਦੀਆਂ ਪੈਣ ਛੱਲਾਂ
ਬੇੜੀ ਆਸ ਦੀ ਡੋਲਦੀ ਤਾਰ ਦੇਵੋ
ਤੁਸੀਂ ਆਪਣੇ ਬਿਰਧ ਦੀ ਲਾਜ ਪਾਲੋ
ਮੇਰੇ ਔਗੁਣਾਂ ਤਾਂਈਂ ਵਿਸਾਰ ਦੇਵੋ
ਮੇਰ ਤੇਰ ਦਾ ਭੇਦ ਮਿਟ ਜਾਏ ਦਾਤਾ,
ਵਿਚੋਂ ਦੂਈ ਦਾ ਪਰਦਾ ਉਤਾਰ ਦੇਵੋ

ਭਗਤੀ ਵਿਚ ਭਗਤ ਓਸ ਟਿਕਾਣੇ ਪਹੁੰਚ ਗਿਆ, ਜਿੱਥੋਂ ਦੀ ਅਰਦਾਸ ਭਗਵਾਨ ਦਾ ਤਖ਼ਤ ਹਿਲਾ ਸਕਦੀ ਹੈ।

ਨਿਰੰਕਾਰੀ ਬਾਬਾ ਜੀ ਦੇ ਦਿਲ ਨੂੰ ਵੀ ਖਿੱਚ ਪਈ। ਹਜ਼ੂਰ ਨੇ ਕਿਹਾ 'ਮਰਦਾਨਾ ! ਛੇਤੀ ਕਰ, ਪ੍ਰੀਤਾਂ ਦੇ ਵਣਜਾਰੇ ਪ੍ਰੇਮ-ਤਣਾਵਾਂ ਜ਼ੋਰ ਦੀ ਕੱਸ ਰਹੇ ਨੇ। ਚੱਲ, ਪਹੁੰਚੀਏ।'

ਅੱਜ ਭਗਵਤੀ ਬੜੇ ਉਮਾਹ ਤੇ ਚਾੱ ਵਿਚ ਨਜ਼ਰ ਆਉਂਦੀ ਸੀ, ਜਿਵੇਂ ਉਹਨੂੰ ਅੰਦਰੋਂ ਪ੍ਰੇਮ-ਤਾਰ ਕਹਿ ਰਹੀ ਸੀ, ਕਿ ਨਿਰੰਕਾਰੀ ਦਾਤਾ ਆ ਰਿਹਾ ਹੈ। ਸਾਰਾ ਪਰਵਾਰ ਰੋੜੀ 'ਤੇ ਬੈਠਾ ਮਨਤਾਂ ਮਨਾ ਰਿਹਾ ਸੀ, ਪਿਆਰੇ ਦੀ ਉਡੀਕ ਕਰ ਰਿਹਾ ਸੀ, ਅਰਦਾਸ ਵਿਚ ਲੀਨ ਸੀ, ਜਾਂ.........

## ਬੈਂਤ

ਪੱਕੀ ਪ੍ਰੇਮ ਦੀ ਤਾਰ ਨੇ ਖਿੱਚ ਖੜਿਆ
ਦਿਲਾਂ ਸਿਕਦਿਆਂ ਦੇ ਪੂਰੇ ਚਾੱ ਭਾਈ
ਮੁਖੋਂ 'ਸਤਿ ਕਰਤਾਰ, ਕਰਤਾਰ' ਕਹਿੰਦੇ
ਨਾਨਕ ਦੇਵ ਗੁਰ ਜੀ ਪਹੁੰਚੇ ਆ ਭਾਈ
ਸੱਚੇ ਬ੍ਰਿਹੋਂ ਵਿਚ ਤੜਫਦੇ ਲੁਛਦਿਆਂ ਨੂੰ
ਤਾਰਨਹਾਰ ਲਿਆ ਚਰਨੀਂ ਲਾ ਭਾਈ
ਮੂਹੋਂ ਕਿਹਾ, "ਨਿਹਾਲ, ਨਿਹਾਲ, ਸਿੱਖੋ
ਸੋਹਣਾ ਲਿਆ ਜੇ ਸਿਦਕ ਨਿਭਾ, ਭਾਈ
ਨਾਮ, ਦਾਨ, ਸਿੱਖੀ, ਸਿਦਕ, ਸਤਿ, ਮੁਕਤੀ
ਤੁਸਾਂ ਤਾਈਂ ਕਰਤਾਰ ਦਾਤਾਰ ਬਖ਼ਸ਼ੇ
'ਸੀਤਲ' ਓਸੇ ਦੀ ਓਟ ਤਕਾਓ ਸਾਰੇ
ਜਿਸਨੇ ਲੱਖ ਪਾਪੀ ਗੁਨਾਹਗਾਰ ਬਖ਼ਸ਼ੇ"

ਨਿਰੰਕਾਰੀ ਗੁਰੂ ਨਾਨਕ ਦੇ ਦਰਸ਼ਨ ਕਰ ਕੇ ਸਭ ਨਿਹਾਲ ਹੋਏ। ਚਰਨਾਂ 'ਤੇ ਸਿਰ ਧਰ ਕੇ ਉਹਨਾਂ ਤਪਦੇ ਸੀਨੇ ਠਾਰੇ। ਮਹਾਰਾਜ ਨੇ ਸਭ ਨੂੰ ਨਾਮ ਦਾਨ ਦੇ ਕੇ ਤਾਰਿਆ। ਭਗਵਤੀ ਦੇ ਭਰਾ ਦਾ ਨਾਮ 'ਹਰਿਦਾਸ' ਰਖਿਆ। ਮਹਾਰਾਜ ਕੱਤਕ ਤੇ ਮੱਘਰ ਏਥੇ ਹੀ ਰਹੇ ਤੇ ਅਕਾਲ-ਪੁਰਖ ਦੇ ਹੁਕਮ ਸੁਣਾਕੇ ਸੰਗਤਾਂ ਨੂੰ

ਨਿਹਾਲ ਕੀਤਾ। ਗੁਰੂ ਜੀ ਦੇ ਦਰਸ਼ਨ ਅਭਿਲਾਖੀ ਭਾਈ 'ਸ਼ੀਹਾਂ ਜੀ' ਭਾਈ 'ਤਾਰੂ ਜੀ' ਤੇ ਭਾਈ ਭਗੀਰਥ ਜੀ' (ਭਾਈ ਭਗੀਰਥ ਦਾ ਪੁੱਤਰ ਭਾਈ ਤਲੋਕਾ ਏਥੇ ਤੀਰ ਨਾਲ ਗੁਰਪੁਰੀ ਸਿਧਾਰਿਆ ਸੀ) ਵੀ ਪੁਹੰਚੇ। ਗੁਰੂ ਜੀ ਕੁਝ ਦਿਨ ਹੋਰ ਰਹਿ ਕੇ ਏਥੋਂ ਅਗ੍ਹਾਂ ਚਲੇ ਗਏ। ਭਗਵਤੀ, ਓਸੇ ਥਾਂ ਧਰਮਸਾਲਾ ਬਣਾ ਕੇ ਸਿਮਰਨ ਤੇ ਸੇਵਾ ਵਿਚ ਲੱਗੀ ਰਹੀ।

ਪ੍ਰਸੰਗ ਲਿਖਿਆ, ੮-੧੧-੩੬

## ਪ੍ਰਸੰਗ

# ਸੇਠ ਨਹਿਰੂ ਮੱਲ

ਗਭਰੂ ਨੇ ਸ਼ਹਿਰ ਨੂੰ ਛੱਡਿਆ ਤੇ ਉਜਾੜ ਦਾ ਰਾਹ ਲਿਆ। ਵਸੋਂ ਤੋਂ ਉਸਦਾ ਦਿਲ ਉਕਤਾ ਗਿਆ ਜਾਪਦਾ ਸੀ। ਧਨ ਦੌਲਤ, ਇੱਜ਼ਤ, ਆਰਾਮ, ਰੂਪ, ਜੁਆਨੀ ਸਭ ਕੁਝ ਹੁੰਦਿਆ ਹੋਇਆ ਵੀ ਓਸਦੇ ਅੰਦਰ ਕਿਸੇ ਚੀਜ਼ ਦੀ ਤੋਟ ਸੀ। ਕੋਈ ਘਾਟ ਸੀ, ਜਿਸ ਨੂੰ ਉਹ ਪੂਰਨ ਕਰਨਾ ਚਾਹੁੰਦਾ ਸੀ। ਕੋਈ ਲਗਨ ਸੀ, ਜਿਸਨੂੰ ਨੇਪਰੇ ਚੜ੍ਹੀ ਵੇਖਣ ਦੀ ਰੀਝ ਸੀ।

ਅੰਮ੍ਰਿਤ ਵੇਲਾ, ਠੰਢੀ ਠੰਢੀ ਪੁਰੇ ਦੀ ਪੌਣ ਚੱਲ ਰਹੀ ਸੀ। ਤਰੇਲ ਦੀਆਂ ਬੂੰਦਾਂ ਚਮਕ ਰਹੀਆਂ ਸਨ, ਮਾਨੋ ਆਦੀ ਹੋਈ ਰਾਤ, ਆਉਣ ਵਾਲੇ ਸੂਰਜ ਵਾਸਤੇ ਮੋਤੀਆਂ ਦੇ ਢੋਏ ਛੱਡ ਰਹੀ ਸੀ। ਵਗਦੇ ਪਾਣੀ ਕੰਢੇ ਬੈਠਾ ਬਿਰਧ ਬਾਬਾ ਪਾਠ ਕਰ ਰਿਹਾ ਸੀ। ਉਹ ਵਾਰ ਵਾਰ ਏਹਾ ਕਹਿ ਰਿਹਾ ਸੀ—

"ਸੁਰਿ ਨਰ ਮੁਲਿ ਜਨ ਅੰਮ੍ਰਿਤੁ ਖੋਜਦੇ
ਸੁ ਅੰਮ੍ਰਿਤ ਗੁਰਿ ਤੇ ਪਾਇਆ।"

(ਅਨੰਦ, ਮ : ੩)

'ਅੰਮ੍ਰਿਤ ਗੁਰ ਤੇ ਪਾਇਆ' ਦੀ ਮਿੱਠੀ ਧੁਨ ਹਵਾ ਵਿਚ ਗੂੰਜਦੀ, ਸਿੱਧੀ ਓਸ ਗੱਭਰੂ ਦੇ ਦਿਲ 'ਤੇ ਪਈ । ਇਸ 'ਅੰਮ੍ਰਿਤ ਗੁਰ ਤੇ ਪਾਇਆ ਦੀ ਸੱਦ ਦਾ ਖਿਚਿਆ ਉਹ ਨੇੜੇ ਆਇਆ ਤੇ ਉਸ ਮਹਾਤਮਾ ਦੇ ਚਰਨਾਂ 'ਤੇ ਢਹਿ ਪਿਆ। ਗਭਰੂ ਨੇ ਹੱਥ ਬੰਨ੍ਹ ਕੇ ਅਰਦਾਸ ਕੀਤੀ, "ਮਹਾਰਾਜ ! ਅੰਮ੍ਰਿਤ, ਕਿਸ ਗੁਰੂ ਤੇ ਪਾਇਆ ? ਕਿਹੜਾ ਗੁਰੂ ਹੈ, ਜੋ ਅੰਮ੍ਰਿਤ ਦਾ ਦਾਤ ਦੇਂਦਾ ਹੈ ? ਜਿਸ ਰਸ ਨੂੰ

'ਸੁਰ ਨਰ ਮੁਨਿ ਜਨ' ਖੋਜਦੇ ਰਹੇ ਨੇ। ਬਾਬਾ ! ਛੇਤੀ ਦੱਸੋ, ਤਾਂ ਜੋ ਮੈਂ ਵੀ ਦਿਲ ਦੀ ਤਪਸ਼ ਬੁਝਾ ਸਕਾਂ।"

ਮਹਾਤਮਾ ਦੇ ਨੇਤਰ ਖੁੱਲ੍ਹੇ ਬੁੱਲ੍ਹ ਹਿੱਲੇ ਤੇ ਵਾਜ ਆਈ—"ਸੁਰਿ ਨਰ ਮੁਨਿ ਜਨ ਅੰਮ੍ਰਿਤ ਖੋਜਦੇ, ਸੁ ਅੰਮ੍ਰਿਤ ਗੁਰਿ ਤੇ ਪਾਇਆ।" ਓਸ ਗੁਰੂ 'ਤੇ, ਜੋ ਦੀਨ ਦੁਨੀਆਂ ਦਾ ਮਾਲਕ, ਸ਼ਾਂਤੀ ਦਾ ਸੋਮਾ, ਗਿਆਨ ਦਾ ਭੰਡਾਰ, ਜਾਗਦੀ ਜੋਤ, ਨਿਰੰਕਾਰੀ ਗੁਰੂ ਨਾਨਕ ਦੀ ਗੱਦੀ 'ਤੇ ਦਸਵਾਂ ਰੂਪ ਕਲਗ਼ੀ ਸਜਾ ਕੇ ਅਨੰਦਪੁਰ ਵਿਚ ਬੈਠਾ ਹੈ। ਓਸ ਗੁਰੂ ਤੇ ਸੁ ਅੰਮ੍ਰਿਤ ਗੁਰ ਤੇ ਪਾਇਆ।' ਨੇਤਰ ਫੇਰ ਓਵੇਂ ਬੰਦ ਹੋ ਗਏ ਤੇ ਉਹ ਬਿਰਧ ਫੇਰ ਓਸੇ ਧੁਨ ਵਿਚ ਲੀਨ ਹੋ ਗਿਆ।

ਦਿਨ ਦੇ ਪਿੱਛੋਂ ਰਾਤ ਦੇ ਰਾਤ ਦੇ ਪਿੱਛੋਂ ਦਿਨ ਬੀਤਦੇ ਗਏ, ਪਰ 'ਸੁ ਅੰਮ੍ਰਿਤ ਗੁਰਿ ਤੇ ਪਾਇਆ' ਦੀ ਧੁਨ ਓਸੇ ਤਰ੍ਹਾਂ ਕੰਨਾਂ ਵਿਚ ਗੂੰਜਦੀ ਰਹੀ। ਏਸ ਖਿੱਚ ਦਾ ਖਿੱਚਿਆ ਹੋਇਆ ਉਹ ਗਭਰੂ ਅਨੰਦਪੁਰ ਪੁੱਜਾ, ਗੁਰੂ ਮਹਾਰਾਜ ਦੇ ਚਰਨ ਪਰਸੇ ਤੇ 'ਸੁ ਅੰਮ੍ਰਿਤ ਗੁਰ ਤੇ ਪਾਇਆ'। ਮੇਰੇ ਕਲਗ਼ੀ ਵਾਲੇ ਦਾਤਾ ਨੇ ਮਿਹਰ ਕੀਤੀ ਉਸ ਭਟਕਦੀ ਆਤਮਾ ਉਤੇ ਤੇ ਅੰਮ੍ਰਿਤ ਦੀ ਦਾਤ ਬਖ਼ਸ਼ ਕੇ 'ਰਾਮੂੰ' ਤੋਂ ਰਾਮ ਗਿਆ ਬਣਾ ਦਿੱਤਾ। ਸਭ ਘਾਟਾਂ ਪੂਰੀਆਂ ਹੋ ਗਈਆਂ।

ਓਧਰ, ਪਿਤਾ ਨੂੰ ਖ਼ਬਰ ਪਹੁੰਚ ਗਈ, "ਸੇਠ ਜੀ ! ਤੁਹਾਡਾ ਪੁੱਤਰ ਸਿੱਖ ਹੋ ਗਿਆ ਜੇ।"

ਇਹ ਖ਼ਬਰ ਸੇਠ ਦੇ ਦਿਲ ਉਤੇ ਪੱਥਰ ਵਾਂਗ ਪਈ । ਉਹ ਘਬਰਾ ਗਿਆ। 'ਜੇ ਹਕੂਮਤ ਨੂੰ ਪਤਾ ਲਗ ਗਿਆ, ਕਿ ਸੇਠ ਨਹਿਰੂ ਮੱਲ ਦਾ ਪੁੱਤਰ ਸਿੱਖ ਹੋ ਗਿਆ ਹੈ, ਤਾਂ ਇਹ ਚੌਧਰ, ਦੌਲਤ, ਅਟਾਰੀਆਂ, ਸਭ ਕੁਛ ਜ਼ਬਤ ਕਰ ਲਿਆ ਜਾਵੇਗਾ। ਅੱਜ ਕੱਲ ਸਿੱਖ ਬਣਨਾ, ਮੁਗ਼ਲ ਹਕੂਮਤ ਵੱਲੋਂ ਬਾਗ਼ੀ ਹੋਣ ਦੇ ਬਰਾਬਰ ਹੈ। ਤਾਂ ਕੀ ਕੀਤਾ ਜਾਵੇ ? ਕਿਹੜੀ ਚੀਜ਼ ਰੱਖਾਂ ? ਪੁੱਤਰ ਜਾਂ ਦੌਲਤ।

ਸੇਠ ਨਹਿਰੂ ਮੱਲ ਇਕ ਪੁਜਦਾ ਆਦਮੀ ਸੀ।

# ਬੈਂਤ

ਖ਼ਾਸ ਸ਼ਹਿਰ ਜਲੰਧਰ ਦੇ ਰਹਿਣ ਵਾਲਾ
ਨਹਿਰੂ ਮੱਲ ਹੈਸੀ ਸ਼ਾਹੂਕਾਰ ਭਾਈ
ਜਾਤ ਖੱਤਰੀ ਤੇ ਵੱਡਾ ਖ਼ਾਨਦਾਨੀ
ਚੰਗਾ ਸ਼ਹਿਰ ਵਿਚੋਂ ਇੱਜ਼ਤਦਾਰ ਭਾਈ
ਪੰਜ ਪੁੱਤ ਉਹਦੇ, ਚੰਗਾ ਭਾਗ ਵਾਲਾ
ਫਲਿਆ ਡਾਲੀਆਂ ਤੀਕ ਪਰਵਾਰ ਭਾਈ
ਛੋਟਾ ਸਾਰਿਆਂ ਤੋਂ 'ਰਾਮੂੰ' ਨਾਮ ਜਿਸਦਾ
ਰੱਖੇ ਗੁਰੂ ਘਰ ਨਾਲ ਪਿਆਰ ਭਾਈ
ਅੰਮ੍ਰਿਤ ਛਕ ਕੇ ਉਹ 'ਰਾਮ ਸਿੰਘ' ਬਣਿਆਂ
ਲਿਆ ਆਪਣਾ ਜਨਮ ਸੁਆਰ ਭਾਈ
ਓਧਰ ਸੇਠ ਦੇ ਕਾਲਜੇ ਸੱਪ ਲੇਟੇ
ਉਹ ਨਾ ਸਕਿਆ ਵੇਖ ਸਹਾਰ ਭਾਈ

ਏਨੇ ਨੂੰ ਰਾਮ ਸਿੰਘ ਨੇ ਵੀ ਆ 'ਫ਼ਤਹਿ' ਬੁਲਾਈ। ਨਹਿਰੂ ਮੱਲ ਕਰੋਧ ਨਾਲ ਤੜਫ ਕੇ ਕਹਿਣ ਲੱਗਾ—"ਵੇਖ ਓ ਰਾਮੂੰ ! ਤੂੰ ਮੇਰਾ ਸਾਰਿਆਂ ਤੋਂ ਛੋਟਾ ਪੁੱਤਰ ਏਂ। ਮੇਰਾ ਆਗਿਆਕਾਰ ਬਣ ਕੇ ਰਹੁ, ਸਾਰਿਆਂ ਭਰਾਵਾਂ ਨਾਲੋਂ ਵਧੇਰੇ ਹਿੱਸਾ ਮਿਲੇਗਾ। ਕਿਰਪਾਨ ਉਤਾਰ ਦੇ ਗੁਰੂ ਵੱਲੋਂ ਤੋੜ ਲੈ, ਤੇ ਮੇਰਾ ਹੋ ਕੇ ਮੇਰੀ ਗੋਦ ਵਿਚ ਵੱਸ। ਨਹੀਂ ਤਾਂ ਸਭ ਕਾਸੇ ਵੱਲੋਂ ਬੇਦਾਵਾ ਸਮਝ।"

ਅੱਗੋਂ ਰਾਮ ਸਿੰਘ ਨੇ ਬੜੀ ਨਮਰਤਾ ਨਾਲ ਉੱਤਰ ਦਿੱਤਾ, "ਪਿਤਾ ਜੀ!" ਮੈ ਸਦਾ ਆਪ ਜੀ ਦਾ ਆਗਿਆਕਾਰ ਪੁੱਤਰ ਬਣ ਕੇ ਰਹਿਣ ਦਾ ਯਤਨ ਕਰਾਂਗਾ, ਹਰ ਇਕ ਸ਼ੁਭ ਹੁਕਮ ਮੰਨਾਂਗਾ, ਪਰ 'ਗੁਰੂ ਵੱਲੋਂ ਤੋੜ ਲਵਾਂ ? ਇਹ ਮੇਰੇ ਵੱਸ ਦੀ ਗੱਲ ਨਹੀਂ। ਜਿਹੜੀ ਲੱਗ ਗਈ ਹੈ, ਹੁਣ ਉਹ ਤੋੜਿਆਂ ਨਹੀਂ ਟੁੱਟਦੀ।

"ਮੂ ਲਾਲਨ ਸਿਉ ਪ੍ਰੀਤ ਬਨੀ॥
ਤੋਰੀ ਨ ਤੂਟੈ ਛੋਰੀ ਨ ਛੂਟੈ
ਐਸੀ ਮਾਧੋ ਖਿੰਚ ਤਨੀ॥" (ਬਲਾਵਲ, ਮ : ੫)"

"ਬੱਸ, ਬੱਸ ! ਬੰਦ ਕਰ ਇਸ ਵਿਖਿਆਨ ਨੂੰ।" ਨਹਿਰੂ ਮੱਲ ਨੇ ਝਿੜਕ ਕੇ ਕਿਹਾ। "ਮੈ ਕੁਛ ਨਹੀਂ ਸੁਣਨਾ ਚਾਹੁੰਦਾ। ਏਸੇ ਵੇਲੇ ਮੇਰੀਆਂ ਅੱਖਾਂ ਤੋਂ ਦੂਰ ਹੋ ਜਾ। ਏਸ ਘਰ ਵਿਚੋਂ ਤੈਨੂੰ ਸਦਾ ਵਾਸਤੇ ਬੇਦਾਵਾ ਹੈ।"

ਪੱਥਰ-ਦਿਲ ਪਿਤਾ ਨੇ ਪੁੱਤਰ ਨੂੰ ਘਰੋਂ ਕੱਢ ਦਿੱਤਾ। ਹੰਕਾਰੀ ਨਹਿਰੂ ਮੱਲ ਨੇ ਇਕ ਨਾ ਸੁਣੀ। ਓਹਾ ਗੱਲ—

"ਮਾਇਆਧਾਰੀ ਅਤਿ ਅੰਨ੍ਹਾ ਬੋਲਾ।
ਸਬਦੁ ਨ ਸੁਣਈ ਬਹੁ ਰੋਲ ਘਚੋਲਾ।" (ਗਉੜੀ ਮ: ੩)"

ਰਾਮ ਸਿੰਘ ਅੱਗੋਂ ਬੋਲ ਨਾ ਸਕਿਆ। ਜਿਸ ਘਰ ਵਿਚ ਕਈ ਸਾਲ ਕੱਟੇ ਸਨ, ਉਹਨੇ ਸਦਾ ਵਾਸਤੇ ਉਸਨੂੰ ਛੱਡ ਦਿੱਤਾ ਤੇ ਗ਼ਰੀਬਾਂ ਦੇ ਮਹੱਲੇ ਵਿਚ ਜਾ ਵੱਸਿਆ। ਓਥੇ ਹੀ ਗੁਰੂ ਨਾਨਕ ਦੀ ਬਾਣੀ ਦਾ ਪ੍ਰਵਾਹ ਚੱਲ ਪਿਆ।

ਓਧਰ, ਅਨੰਦਪੁਰ ਲੜਾਈਆਂ ਸ਼ੁਰੂ ਹੋ ਗਈਆਂ। ਭਾਈ ਰਾਮ ਸਿੰਘ ਅਨੰਦਪੁਰ ਪੁੱਜਾ ਤੇ ਯੁੱਧ ਵਿਚ ਸ਼ਹੀਦੀ ਪ੍ਰਾਪਤ ਕਰ ਗਿਆ। ਆਪ ਜੀ ਦੀ ਧਰਮ-ਪਤਨੀ ਨੂੰ ਸੁਨੇਹਾ ਪੁੱਜਾ, ਤਾਂ ਉਹ

'ਜਿਸ ਪਿਆਰੇ ਸਿਉ ਨੇਹੁ ਤਿਸ ਆਗੈ ਮਰਿ ਚਲੀਐ।
ਧ੍ਰਿਗ ਜੀਵਣੁ ਸੰਸਾਰਿ ਤਾਕੈ ਪਾਛੈ ਜੀਵਣਾ।'
(ਸਿਰੀ ਰਾਗ, ਮ : ੨)

ਦੇ ਮਹਾਂ ਵਾਕ ਅਨੁਸਾਰ, ਬ੍ਰਿਹੋ ਦੀ ਚੋਟ ਨਾ ਸਹਾਰਦੀ ਹੋਈ, ਭਾਣੇ ਅੰਦਰ ਸੱਚਖੰਡ ਜਾ ਵੱਸੀ। ਇਕ ਛੋਟੀ ਜੇਹੀ ਲੜਕੀ ਰਾਮ ਸਿੰਘ ਦੇ ਪਿੱਛੇ ਰਹਿ ਗਈ।

ਸੇਠ ਨਹਿਰੂ ਮੱਲ ਨੂੰ ਖ਼ਬਰ ਪੁੱਜੀ, ਕਿ ਤੇਰਾ ਪੁੱਤਰ ਸ਼ਹੀਦ ਹੋ ਗਿਆ ਹੈ ਤੇ ਨੂੰਹ ਵੀ ਅਕਾਲ ਚਲਾਣਾ ਕਰ ਗਈ ਹੈ। ਹੰਕਾਰੀ ਸੇਠ ਨੇ ਅੱਗੋਂ ਉੱਤਰ ਦਿੱਤਾ, "ਰਾਮ ਸਿੰਘ ਦੇ ਮਰਨ ਦੀ ਕੋਈ ਚਿੰਤਾ ਨਹੀਂ। ਮੇਰੇ ਭਾਣੇ ਤਾਂ ਉਹ

ਓਸੇ ਦਿਨ ਦਾ ਮਰ ਗਿਆ ਸੀ, ਜਿਸ ਦਿਨ ਮੈਨੂੰ ਛੱਡ ਕੇ ਗੁਰੂ ਦਾ ਜਾ ਬਣਿਆ ਸੀ। ਇਕ ਪੁੱਤਰ ਦੇ ਮਰਨ ਨਾਲ ਮੈਨੂੰ ਕੋਈ ਘਾਟਾ ਨਹੀਂ। ਮੇਰੇ ਚਾਰ ਪੁੱਤਰ, ਨੋਹਾਂ, ਧੀਆਂ, ਪੋਤਰੇ, ਦੋਹਤਰੇ, ਏਨਾ ਪਰਵਾਰ ਹੈ, ਕਿ ਰਹਿੰਦੀ ਦੁਨੀਆਂ ਤਕ ਨਾਮ ਬਾਕੀ ਰਹੇਗਾ।"

ਨਹਿਰੂ ਮੱਲ ਨੇ ਜਿਨ੍ਹਾਂ ਪੁੱਤਰਾਂ ਪੋਤਰਿਆਂ ਦੇ ਮਾਣ 'ਤੇ ਰਾਮ ਸਿੰਘ ਦੀ ਪਰਵਾਹ ਨਹੀਂ ਕੀਤੀ, ਵੇਖੋ, ਉਹਨਾਂ ਨਾਲ ਕੁਦਰਤ ਕੀ ਭਾਣਾ ਵਰਤਾਉਂਦੀ ਹੈ।

## ਬੈਂਤ

ਨਹਿਰੂ ਮੱਲ ਦਾ ਜੋ ਪਿੱਛੋਂ ਹਾਲ ਹੋਇਆ
ਥੋੜੇ ਵਿਚ ਮੈਂ ਕਹਾਂ ਉਚਾਰ ਭਾਈ
ਥੋੜੇ ਸਮੇਂ ਅੰਦਰ ਨੋਹਾਂ, ਪੁੱਤ, ਪੋਤੇ
ਸਾਰੇ ਗਏ ਪਰਲੋਕ ਸਿਧਾਰ ਭਾਈ
ਰਹੀ ਇਕ ਲੜਕੀ ਬਾਕੀ ਰਾਮ ਸਿੰਘ ਦੀ
ਸਾਰੀ ਬੰਸ ਵਿਚੋਂ ਯਾਦਾਗਾਰ ਭਾਈ
ਨਹਿਰੂ ਮੱਲ ਨੂੰ ਰੋਂਦਿਆਂ ਰੋਂਦਿਆਂ ਹੀ
ਆਖ਼ਰ ਨੈਣ ਵੀ ਦੇ ਗਏ ਹਾਰ ਭਾਈ
ਧੱਕੇ ਨਾਲ ਸ਼ਰੀਕਾ ਨੇ ਸਾਂਭ ਲਿਆ
ਓਧਰ ਸੇਠ ਜੀ ਦਾ ਘਰ ਬਾਰ ਭਾਈ
ਆਤਰ ਰੋਟੀਓਂ ਵੀ ਕਰ ਕੇ ਕੱਢਿਓ ਨੇ
ਮਹਿਲਾਂ ਮੰਦਰਾਂ 'ਚੋਂ ਧੱਕੇ ਮਾਰ ਭਾਈ

ਜਿਸ ਗੱਲ ਦਾ ਨਹਿਰੂ ਮੱਲ ਨੂੰ ਡਰ ਸੀ, ਉਹ ਹੋ ਗਿਆ। ਨਜ਼ਦੀਕੀਆਂ ਨੇ ਸਾਰੀ ਜਾਇਦਾਦ ਉੱਤੇ ਕਬਜ਼ਾ ਕਰ ਕੇ, ਮਾਰ ਕੇ ਧੱਕੇ ਮਹਿਲਾਂ 'ਚੋਂ ਬਾਹਰ ਕੱਢ ਦਿੱਤਾ । ਅੰਤ ਓਸੇ ਕੁਟੀਆ ਵਿਚ ਨਹਿਰੂ ਮੱਲ ਨੂੰ ਟਿਕਾਣਾ ਮਿਲਿਆ, ਜਿੱਥੇ ਰਾਮ ਸਿੰਘ ਰਿਹਾ ਕਰਦਾ ਸੀ। ਪੁੱਤਰ ਪੋਤਰਿਆ, ਵਿਯੋਗ ਵਿਚ ਰੋਂਦਿਆ ਰੋਂਦਿਆਂ ਨੇਤਰਾਂ ਦੀ ਜੋਤ ਵੀ ਜਾਂਦੀ ਰਹੀ। ਜਿਉਂ ਜਿਉਂ

ਕੀਤੀਆਂ ਬੁਰਿਆਈਆਂ ਯਾਦ ਆਉਣ, ਤਿਉਂ ਤਿਉਂ ਹੰਝੂਆਂ ਦੀ ਬਾਰਸ਼ ਵਧਦੀ ਜਾਏ।

"ਮੈਂ ਰੋਊਂ ਕਿਉ ਨਾ ਪੀਰੀ ਮੇਂ
ਕਫ਼ਿ ਅਫ਼ਸੋਸ ਮਲ ਮਲ ਕਰ।
ਸਿਆਹਕਾਰੀ ਮੇਂ ਸਭ ਖੋ ਦੀ
ਸਿਆਹੀ ਸਰ ਕੇ ਬਾਲੋਂ ਕੀ।"

ਇਕ ਦਿਨ ਤੰਗ ਹੋ ਕੇ ਨਹਿਰੂ ਮੱਲ ਨੇ ਆਪਣੇ ਨਜ਼ਦੀਕੀਆਂ ਕੋਲ ਬੇਨਤੀ ਕੀਤੀ, "ਜਿਸ ਜਾਇਦਾਦ ਦੇ ਸੰਭਾਲਣ ਵਾਲਾ ਮੇਰਾ ਕੋਈ ਨਹੀਂ ਰਿਹਾ, ਉਸਦੇ ਖੁੱਸ ਜਾਣ ਦਾ ਮੈਨੂੰ ਕੋਈ ਅਫ਼ਸੋਸ ਨਹੀਂ। ਪਰ ਜਿੰਨਾ ਚਿਰ ਮੇਰੀ ਜ਼ਿੰਦਗੀ ਬਾਕੀ ਹੈ, ਮੈਨੂੰ ਖ਼ੁਰਾਕ ਤਾਂ ਚੰਗੀ ਮਿਲ ਜਾਇਆ ਕਰੇ।"

ਇਹ ਗੱਲ ਸੁਣੀ, ਤਾਂ ਨਜ਼ਦੀਕੀਆਂ ਦਾ ਗੁੱਸਾ ਹੱਦੋਂ ਟੱਪ ਗਿਆ।

ਉਹਨਾਂ ਧੱਕੇ ਮਾਰ ਕੇ ਓਸ ਕੁਟੀਆਂ ਵਿਚੋਂ ਵੀ ਕੱਢ ਦਿੱਤਾ ਤੇ ਕਿਹਾ, "ਸੇਠ ਸਾਹਿਬ ! ਸਾਰੀ ਉਮਰ ਵਿਚ ਜਿਸ ਨਾਲ ਕਦੇ ਕੋਈ ਨੇਕੀ ਕੀਤੀ ਹੈ, ਉਸ ਕੋਲ ਜਾ ਕੇ ਰਹਿਣ ਦੀ ਅਪੀਲ ਕਰੋ।"

ਨਹਿਰੂ ਮੱਲ ਵਾਸਤੇ ਸਾਰੇ ਬੂਹੇ ਬੰਦ ਹੋ ਗਏ। ਆਪਣੇ ਬਿਗਾਨੇ ਹੋ ਗਏ, ਸੱਜਣ ਵੈਰੀ ਹੋ ਗਏ, ਸਕੇ ਓਪਰੇ ਬਣ ਗਏ। ਸਭ ਸਾਂਝਾਂ ਤੋੜ ਗਏ।

"ਸਿਆਹ ਬਖ਼ਤੀ ਮੇਂ ਕਬ ਕੋਈ ਕਿਸੀ ਕਾ ਸਾਥ ਦੇਤਾ ਹੈ,
ਕਿ ਤਾਰੀਕੀ ਮੇਂ ਸਾਇਆ ਭੀ ਜੁਦਾ ਹੋਤਾ ਹੈ ਇਨਸਾਂ ਸੇ।"

ਓਹਾ ਜਲੰਧਰ, ਜਿੱਥੇ ਕਦੇ ਨਹਿਰੂ ਮੱਲ ਪਾਲਕੀ 'ਚ ਬਹਿ ਕੇ ਨਿਕਲਦਾ ਸੀ, ਤਾਂ ਬਾਜ਼ਾਰਾਂ ਵਿਚ ਲੋਕ ਨਮਸਕਾਰਾਂ ਕਰਦੇ ਸਨ। ਅੱਜ ਓਥੋਂ ਦੀਆਂ ਗਲੀਆਂ ਦੇ ਕੱਖ ਵੀ ਨਹਿਰੂ ਮੱਲ ਨੂੰ ਡੰਗਣ ਆਉਂਦੇ ਸਨ।

"ਹੁਣ ਕਿਧਰ ਜਾਈਏ ? ਕੋਈ ਆਸਰਾ, ਕੋਈ ਟਿਕਾਣਾ ਨਹੀਂ ਦਿਸਦਾ।" ਨਹਿਰੂ ਮੱਲ ਨੇ ਕਿਹਾ।

ਭਾਈ ਰਾਮ ਸਿੰਘ ਦੀ ਲੜਕੀ ਨੇ ਕਿਹਾ, "ਪਿਤਾ ਜੀ ! ਘਬਰਾਉ ਨਹੀਂ। ਜੇ ਸਾਰੇ ਬਿਗਾਨੇ ਹੋ ਗਏ ਨੇ, ਤਾਂ ਮੇਰਾ ਗੁਰੂ ਨਾਨਕ ਬਿਗਾਨਾ ਨਹੀਂ ਹੋਇਆ। ਚੱਲੋ, ਅਨੰਦਪੁਰ ਚੱਲੀਏ। ਗੁਰੂ ਕਲਗੀਆਂ ਵਾਲਾ ਸਾਡਾ ਬਣੇਗਾ।"

ਜਦ ਕੋਈ ਹੋਰ ਠਾਹਰ ਨਾ ਦਿੱਸੀ, ਨਹਿਰੂ ਮੱਲ ਤੇ ਉਸਦੀ ਪੋਤਰੀ ਅਨੰਦਪੁਰ ਨੂੰ ਤੁਰ ਪਏ।

ਪੋਹ ਦਾ ਮਹੀਨਾ, ਦੁਆਬੇ ਦਾ ਇਲਾਕਾ, ਉਜਾੜ ਬੀਆਬਾਨ, ਦੋਵੇਂ ਦਾਦਾ ਪੋਤਰੀ ਆਨੰਦਪੁਰ ਨੂੰ ਤੁਰੇ ਜਾ ਰਹੇ ਸਨ । ਕਈ ਦਿਨ ਦੇ ਭੁੱਖੇ ਤਿਹਾਏ, ਇਹਨਾਂ ਦੁੱਖੀਆਂ ਦਾ ਸਾਥ ਸੂਰਜ ਭਗਵਾਨ ਵੀ ਛੱਡ ਗਿਆ। ਮੂੰਹ ਆਈ ਰਾਤ, ਅਸਮਾਨ 'ਤੇ ਛਾਈਆਂ ਹੋਈਆਂ ਕਾਲੀਆਂ ਘਟਾਂ, ਪੈਰੋ ਪੈਰ ਵੱਧ ਰਿਹਾ ਠੱਕਾ, ਵੇਖ ਕੇ ਦਿਲ ਡਹਿਲਦਾ ਸੀ।

## ਸਾਕਾ

ਰਾਤ ਹਨ੍ਹੇਰੀ ਕਹਿਰ ਦੀ ਕੁੱਛ ਨਜਰ ਨਾ ਆਵੇ
ਚੜ੍ਹੀਆਂ ਘਟਾਂ ਚੁਫੇਰਿਓਂ ਬੱਦਲ ਗਰੜਾਵੇ
ਬਿਜਲੀ ਕੜਕੇ ਅੰਬਰੀਂ ਗੱਜ ਗੱਜ ਡਰਾਵੇ
ਠੱਕਾ ਵਗੇ ਸਿਆਲ ਦਾ ਸਰਦੀ ਤਨ ਖਾਵੇ
ਜ਼ੋਰ ਹਨ੍ਹੇਰੀ ਪਾ ਲਿਆ ਰੁਖ ਪੁਟ ਪੁਟ ਢਾਹਵੇ
'ਸੀਤਲ' ਤਕ ਤਕ ਸਮਾਂ ਇਹ ਦਿਲ ਪਿਆ ਘਬਰਾਵੇ

ਹੱਥ ਪਸਾਰਿਆਂ ਦਿਸਦਾ ਨਹੀਂ ਸੀ। ਬੱਦਲ ਕੜਕਦਾ ਸੀ, ਤਾਂ ਕਲੇਜਾ ਧੜਕਦਾ ਸੀ । ਨਹਿਰੂ ਮੱਲ ਨੇ ਘਬਰਾ ਕੇ ਕਿਹਾ, "ਬੇਟਾ! ਆਸੇ ਪਾਸੇ ਤੱਕ, ਕਿਤੇ ਕੋਈ ਆਸਰਾ ਮਿਲੇ, ਤਾਂ ਰਾਤ ਕੱਟ ਲਈਏ, ਦਿਨੇ ਅਨੰਦਪੁਰ ਪਹੁੰਚ ਜਾਵਾਂਗੇ। ਨਹੀਂ ਤਾਂ ਸਰਦੀ ਦੇ ਮਾਰੇ ਮੇਰੇ ਪ੍ਰਾਣ ਨਿਕਲੇ ਸਮਝ।"

ਲੜਕੀ ਨੇ ਅੱਗੋਂ ਉੱਤਰ ਦਿੱਤਾ, "ਬਾਪੂ ਜੀ ! ਚਾਰ ਚੁਫੇਰੇ ਉਜਾੜ ਹੈ । ਕੋਈ ਆਸਰਾ ਨਹੀਂ। ਹਾਂ, ਸਾਮ੍ਹਣੇ ਝਾੜੀਆਂ ਵਿਚਦੀ ਅੱਗ ਬਲਦੀ ਦਿਸਦੀ ਹੈ।"

ਨਹਿਰੂ ਮੱਲ—"ਜਿੱਥੇ ਅੱਗ ਬਲਦੀ ਹੈ, ਓਥੇ ਜ਼ਰੂਰ ਕੋਈ ਟਿਕਾਣਾ ਹੋਵੇਗਾ। ਛੇਤੀ ਚੱਲ।"

ਦੋਵੇਂ ਓਸੇ ਸੇਧ 'ਤੇ ਹੋ ਤੁਰੇ। ਅਜੇ ਥੋੜ੍ਹੀ ਦੂਰ ਗਏ ਸਨ, ਜਾਂ ਸਾਮ੍ਹਣੇ ਇਕ ਹੋਰ ਮੁਸੀਬਤ ਆ ਗਈ।

## ਕਬਿੱਤ

ਰਾਤ ਹੈ ਹਨ੍ਹੇਰੀ, ਦੂਜਾ ਬੱਦਲਾਂ ਨੇ ਜ਼ੋਰ ਪਾਇਆ
ਰੁੱਤ ਹੈ ਸਿਆਲ ਉੱਤੋਂ ਪੌਣ ਠੰਡੀ ਠਾਰਦੀ
ਦਾਦਾ ਪੋਤੀ  ਦੋਵੇਂ ਤੁਰੇ ਜਾਣ ਕਿਸੇ ਸੇਧ ਵਿਚ
ਸਾਮ੍ਹਣੇ ਛੁਟੇਰੀ ਜੇਹੀ ਨਦੀ ਠਾਠਾਂ ਮਾਰਦੀ
ਜੰਗਲ ਪਹਾੜ ਲੱਭੇ ਰਾਹ ਨਾ ਉਜਾੜ ਵਿਚ
ਬਿਜਲੀ ਚਮਕਦੀ ਤਾਂ ਸੋਝੀ ਪੈਂਦੀ ਪਾਰ ਦੀ
'ਸੀਤਲ' ਨਿਮਾਣਿਆਂ ਦਾ ਕੌਣ ਬਿਨਾਂ ਵਾਹਿਗੁਰੂ ਦੇ
ਜਾਪਦੀ ਪਰਾਹੁਣੀ ਜਿੰਦ ਘੜੀ ਪਲ ਚਾਰ ਦੀ

ਨਹਿਰੂ ਮੱਲ 'ਤੇ ਨਾ ਕਦੇ ਦੁੱਖ ਬਣਿਆ ਸੀ, ਤੇ ਨਾ ਉਸ ਵਿਚ ਦੁੱਖਾਂ ਦਾ ਟਾਕਰਾ ਕਰਨ ਦਾ ਬਲ ਸੀ । ਸੋ, ਇਕੇਰਾ ਹੀ ਮੁਸੀਬਤ ਬਣੀ 'ਤੇ ਉਹ ਬਰਾ ਉਠਿਆ । ਲੜਕੀ ਕੋਲੋਂ ਇਹ ਸੁਣ ਕੇ, ਕਿ ਅਸੀਂ ਕਿਸੇ ਢੰਗ ਵੀ ਨਦੀਓਂ ਪਾਰ ਹੋ ਕੇ ਉਸ ਅੱਗ ਤੱਕ ਨਹੀਂ ਪੁੱਜ ਸਕਦੇ, ਨਹਿਰੂ ਮੱਲ ਕਹਿਣ ਲੱਗਾ : "ਬੇਟੀ ! ਇਹ ਮੇਰੇ ਪਾਪਾਂ ਦਾ ਹੀ ਫਲ ਹੈ, ਜੋ ਤੈਨੂੰ ਵੀ ਐਨੇ ਦੁੱਖ ਸਹਿਣੇ ਪਏ ਨੇ । ਨਹੀਂ ਤਾਂ ਤੂੰ ਸ਼ਹੀਦ ਰਾਮ ਸਿੰਘ ਦੀ ਪੁੱਤਰੀ ਹੈਂ, ਤੇਰੀ ਸਹਾਇਤਾ ਵਾਸਤੇ ਕਲਗੀਧਰ ਜ਼ਰੂਰ ਪਹੁੰਚਦਾ । ਪਰ ਮੇਰੇ ਵਰਗੇ ਪਾਪੀ ਨੂੰ ਬਖ਼ਸ਼ਣ ਵਾਸਤੇ ਗੁਰੂ ਤਿਆਰ ਨਹੀਂ ਹੋਵੇਗਾ।

ਲੜਕੀ ਨੇ ਕਿਹਾ,"ਪਿਤਾ ਜੀ ! ਜੇ ਗੁਰੂ ਨਿਰਾ ਨੇਕ ਬੰਦਿਆਂ ਨੂੰ ਹੀ ਬਖਸ਼ਦਾ ਹੈ, ਤਾਂ ਉਸ ਵਿਚ ਵੱਡਾ ਗੁਣ ਕੀ ਹੋਇਆ ? ਪਾਪੀਆਂ ਨੂੰ ਬਖ਼ਸ਼ਣਾ ਹੀ ਤਾਂ ਉਸ ਦੀ ਵਡਿਆਈ ਹੈ । ਭਰੋਸਾ ਰੱਖੋ, ਗੁਰੂ ਜ਼ਰੂਰ ਬਹੁੜੇਗਾ।"

ਏਸੇ ਤਰ੍ਹਾਂ ਗੱਲਾਂ ਬਾਤਾਂ ਕਰਦੇ ਦੋਵੇਂ ਨਦੀ ਦੇ ਕੰਢੇ ਚੜ੍ਹਦੇ ਪਾਣੀ ਨੂੰ ਤੁਰ ਪਏ ।

# ਝੋਕ

ਬੀਬੀ : (ਆਖਦੀ ਬੀਬੀ) ਬਾਪੂ ! ਸਰਦੀ ਸਤਾਂਦੀ ਹੈ
ਰਾਤ ਹਨ੍ਹੇਰੀ ਕੋਈ ਪੇਸ਼ ਨਾ ਜਾਂਦੀ ਹੈ
ਜਗ੍ਹਾਂ ਆਰਾਮ ਦੀ ਕੋਈ ਨਜ਼ਰ ਨਾ ਆਂਦੀ ਹੈ
ਲਭਦਾ ਨਹੀਂ ਰਸਤਾ ਕਿਧਰੇ ? ਜਿੰਦੜੀ ਘਬਰਾਂਦੀ ਹੈ
ਐਹੋ ਜੇਹੇ ਸਮੇਂ ਟਿਕਾਣੇ ਪੁਜਿਆ ਨਾ ਜਾਵੇਗਾ
ਆਸ ਹੁਣ ਕਲਗੀਧਰ ਦੀ, ਓਹੋ ਬਚਾਵੇਗਾ
ਆਸ ਹੁਣ ਦਸਮ ਪਿਤਾ ਦੀ।

ਨਹਿਰੂ ਮੱਲ : (ਆਖਦਾ ਬਾਬਾ) ਬੇਟੀ ! ਭਾਣਾ ਭਗਵਾਨ ਦਾ
ਮੈਂ ਤਾਂ ਫਲ ਭੋਗਾਂ ਆਪਣੇ ਕੀਤੇ ਅਭਿਮਾਨ ਦਾ
ਹੁਣ ਤਾਂ ਹੈ ਫ਼ਿਕਰ, ਬਚੜੀਏ ! ਤੇਰੀ ਇਕ ਜਾਨ ਦਾ
ਤੂੰਏਂ ਹੈਂ ਕੋਲ ਮੇਰੇ ਮੇਵਾ ਜਹਾਨ ਦਾ
ਮਿਲਿਆ ਹੈ ਦੰਡ ਅਸਾਂ ਨੂੰ ਮੇਰੇ ਕਸੂਰ ਦਾ
ਰੋਵੇ ਮਨ ਪਾਪੀ ਕੀਤੇ ਕਰਮਾ ਨੂੰ ਝੂਰਦਾ
ਰੋਵੇ ਮਨ ਪਾਪੀ, ਬਚੜੀਏ !

ਬੀਬੀ : ਬਾਪੂ ਜੀ, ਜੇਰਾ ਰੱਖੋ, ਐਨਾ ਘਬਰਾਓ ਨਾ
ਬੀਤੀ ਦੀ ਚਿੰਤਾ ਕਰ ਕਰ ਦਿਲ ਵਿਚ ਪਛਤਾਓ ਨਾ
ਰੋਵੋ ਨਾ, ਤਕੜੇ ਹੋਵੋ, ਹੌਸਲਾ ਢਾਓ ਨਾ
ਸਤਿਗੁਰੂ 'ਤੇ ਆਸ ਰੱਖੋ, ਚਿੱਤ ਡੁਲਾਓ ਨਾ
ਬਖ਼ਸ਼ੇਗਾ ਆਪੇ, ਰਸਤੇ ਭੁੱਲਿਆਂ ਨੂੰ ਪਾਵੇਗਾ
ਆਸ ਹੁਣ ਕਲਗੀਧਰ ਦੀ ਓਹੋ ਬਚਾਵੇਗਾ
ਆਸ ਹੁਣ ਦਸਮ ਪਿਤਾ ਦੀ

ਨਹਿਰੂਮੱਲ : ਦੱਸਾਂ ਕੀ ਬਚੜੀ ! ਤੈਨੂੰ ਬਣੀਆਂ ਜੋ ਜਾਨ 'ਤੇ
ਇਕ ਦਿਨ ਸੀ ਗੁੱਡੀ ਮੇਰੀ ਭੌਂਦੀ ਅਸਮਾਨ 'ਤੇ
ਅੱਜ ਨਾ ਕੋਈ ਨਾਮ ਮੇਰਾ ਲੈਂਦਾ ਜਹਾਨ 'ਤੇ
ਕਿੱਥੇ ਉਹ ਮਹਿਲ ਮੁਨਾਰੇ ? ਜਿੰਨ੍ਹਾਂ ਦੇ ਮਾਨ 'ਤੇ

ਵੇਲੇ ਸਿਰ ਮੱਲਿਆ ਨਾ ਦਰ ਜਾ ਕੇ ਹਜ਼ੂਰ ਦਾ
ਰੋਵੇ ਮਨ ਪਾਪੀ ਕੀਤੇ ਕਰਮਾਂ ਨੂੰ ਝੂਰਦਾ
ਰੋਵੇ ਮਨ ਪਾਪੀ ਬਚੜੀਏ !

ਬੀਬੀ : ਬਾਪੂ ਜੀ ! ਚੇਤੇ ਜਿਸ ਦਮ ਪਿਤਾ ਜੀ ਆਉਂਦੇ ਨੇ
ਭਾਸਦਾ ਇਵੇਂ ਜਿਵੇਂ ਕੁਛ ਸਾਨੂੰ ਸਮਝਾਉਂਦੇ ਨੇ
ਸਤਿਗੁਰ ਦੀ ਗੋਦ ਅੰਦਰ ਬੈਠੇ ਕੁਛ ਗਾਉਂਦੇ ਨੇ
ਜੋੜ ਹੱਥ ਕੀਤੀਆਂ ਸਾਡੀਆਂ ਭੁੱਲਾਂ ਬਖਸ਼ਾਉਂਦੇ ਨੇ
ਮੰਨ ਕੇ ਅਰਦਾਸ ਉਨ੍ਹਾਂ ਦੀ ਸਤਿਗੁਰ ਹੁਣ ਆਵੇਗਾ
ਆਸ ਹੁਣ ਕਲਗ਼ੀਧਰ ਦੀ ਓਹੋ ਬਚਾਵੇਗਾ
ਆਸ ਹੁਣ ਦਸਮ ਪਿਤਾ ਦੀ।

ਨਹਿਰੂ ਮੱਲ : ਰਾਮ ਸਿੰਘ ਚੜ੍ਹ ਗਿਆ ਬੇੜੇ ਸੱਚੇ ਅਵਤਾਰ ਦੇ
ਓਸਦੀ ਮੰਨੀ ਨਾ ਮੈਂ ਮਾਰੇ ਹੰਕਾਰ ਦੇ
ਦੇ ਗਏ ਅੱਜ ਪਿੱਛਾ ਸਾਰੇ ਬੰਦੇ ਪਰਵਾਰ ਦੇ
ਜਿਉਂਦਿਆਂ ਸ਼ਰੀਕ ਬਣ ਗਏ ਮਾਲਕ ਘਰ-ਬਾਰ ਦੇ
'ਸੀਤਲ' ਜੀ ਕੱਟਣਾ ਔਖਾ ਪੈਂਡਾ ਇਉਂ ਦੂਰ ਦਾ
ਰੋਵੇ ਮਨ ਪਾਪੀ ਕੀਤੇ ਕਰਮਾਂ ਨੂੰ ਝੂਰਦਾ
ਰੋਵੇ ਮਨ ਪਾਪੀ, ਬਚੜੀਏ !

ਦੋਵੇਂ ਤੁਰੇ ਜਾ ਰਹੇ ਸਨ, ਜਾਂ ਹਨ੍ਹੇਰੀ ਦੇ ਤੇਜ਼ ਬੁੱਲੇ ਨਾਲ ਕੰਢੇ ਉੱਤੇ ਖੜ੍ਹਾ ਇਕ ਬਿਰਛ ਆਰ ਪਾਰ ਨਦੀ ਉੱਤੇ ਡਿੱਗਾ। ਖੜਾਕ ਨਾਲ ਦੋਹਾਂ ਦੇ ਦਿਲ ਹਿੱਲ ਗਏ । ਬਿਜਲੀ ਚਮਕੀ, ਲੜਕੀ ਨੇ ਧਿਆਨ ਨਾਲ ਤੱਕਿਆ, ਤਾਂ ਖ਼ੁਸ਼ੀ ਵਿਚ ਬੋਲੀ, "ਬਾਪੂ ਜੀ ! ਵੇਖੋ ਦਰਖ਼ਤ ਨਦੀ ਉੱਤੇ ਡਿੱਗਾ ਹੈ। ਅਸੀਂ ਇਸ ਰਾਹੀਂ ਨਦੀਓਂ ਪਾਰ ਹੋ ਕੇ ਅੱਗ ਤੱਕ ਪੁੱਜ ਸਕਾਂਗੇ।"

## ਜੰਗਲਾ

ਡੂੰਘੀ ਰੋਹੜੂ ਨਦੀ ਪਹਾੜੀ
ਜ਼ੋਰੀਂ ਵਰਗੀ ਭਰ ਕੇ

ਦਾਦਾ ਪੋਤੀ ਲੰਘਣ ਲੱਗੇ
ਪੈਰ ਬਿਰਛ 'ਤੇ ਧਰ ਕੇ
ਹਿੱਲੇ ਬਿਰਛ ਬੁੱਲੇ ਨਾਲ ਥਰ ਥਰ,
ਜਾਨ ਨਿਕਲਦੀ ਡਰ ਕੇ
ਹੋਵੇ ਪਾਰ ਨਦੀ ਤੋਂ ਦੋਵੇਂ
ਸ਼ੁਕਰ ਹਰੀ ਦਾ ਕਰ ਕੇ।

ਨਦੀਓਂ ਪਾਰ ਹੋ ਕੇ, ਦੋਵੇਂ ਅੱਗ ਦੀ ਸੇਧ 'ਤੇ ਹੋ ਤੁਰੇ। ਨੇੜੇ ਪਹੁੰਚੇ, ਤਾਂ ਲੜਕੀ ਡਰ ਕੇ ਖਲੋ ਗਈ। ਨਹਿਰੂ ਮੱਲ ਨੇ ਕਿਹਾ, "ਬੇਟਾ ! ਖਲੋ ਕਿਉਂ ਗਈ। ਛੇਤੀ ਚੱਲ, ਨਹੀਂ ਤਾਂ ਪਾਲੇ ਦੇ ਮਾਰੇ ਮੇਰੇ ਪ੍ਰਾਣ ਨਿਕਲੇ ਸਮਝ।"

ਬੀਬੀ—"ਪਿਤਾ ਜੀ ! ਅਸੀਂ ਫੇਰ ਮੌਤ ਦੇ ਮੂੰਹ ਆ ਪਏ ਹਾਂ। ਉਜਾੜ ਵਿਚ ਅੱਗ ਬਾਲੀ ਬੈਠੇ ਇਹ ਲੁਟੇਰੇ ਪਠਾਣ ਨੇ, ਜਿਨ੍ਹਾਂ ਦਾ ਕੰਮ ਰੋਜ਼ ਡਾਕੇ ਮਾਰਨਾ ਹੈ।"

ਨਹਿਰੂ ਮੱਲ—ਤਾਂ ਪਿੱਛਾਂਹ ਭੱਜ ਚੱਲੀਏ।"

ਬੀਬੀ—"ਇਹ ਵੀ ਮੁਸ਼ਕਲ। ਉਹਨਾਂ, ਆਪਾਂ ਨੂੰ ਵੇਖ ਲਿਆ ਹੈ। ਭੱਜਿਆਂ ਜਾਣ ਨਹੀਂ ਦੇਣਗੇ।"

ਇਹ ਅਜੇ ਏਸੇ ਚਿੰਤਾ ਵਿਚ ਸਨ, ਜਾਂ ਇਕ ਪਠਾਣ ਨੇ ਵਾਜ ਮਾਰੀ, "ਓ ਦੁੱਖਾਂ ਦੇ ਸਤਾਏ ਰਾਹੀਓ ! ਡਰੋ ਨਾ। ਭਾਵੇਂ ਅਸੀਂ ਡਾਕੂ ਪਠਾਣ ਹਾਂ, ਪਰ ਤੁਸੀਂ ਸਾਡਾ ਆਸਰਾ ਤਕ ਕੇ ਆਏ ਹੋ। ਅਸੀਂ ਤੁਹਾਨੂੰ ਕੁਛ ਨਹੀਂ ਕਹਾਂਗੇ।"

ਸੁਣ ਕੇ ਦੋਹਾਂ ਨੂੰ ਕੁਛ ਹੌਸਲਾ ਹੋਇਆ। ਨਹਿਰੂ ਮੱਲ ਨੇ ਕਿਹਾ, "ਚਲੋ ਬੇਟਾ ! ਸਾਡੇ ਕੋਲ 'ਦੁੱਖ' ਤੇ 'ਭੁੱਖ' ਤੋਂ ਬਿਨਾਂ ਹੋਰ ਹੈ ਵੀ ਕੀ, ਜੋ ਕਿਸੇ ਲੁੱਟ ਲੈਣਾ ਹੈ ? ਰਾਤ ਅੱਗ ਦੇ ਆਸਰੇ ਕੱਟੀਏ, ਦਿਨੇ ਆਨੰਦਪੁਰ ਪੁੱਜ ਜਾਵਾਂਗੇ।"

ਦੋਵੇਂ ਅੱਗ ਕੋਲ ਜਾ ਬੈਠੇ। ਢਿੱਡੋਂ ਭੁੱਖੇ, ਪੰਧ ਦੇ ਥੱਕੇ ਹੋਏ, ਰਾਤ ਮੁੱਕਣ ਵਿਚ ਨਹੀਂ ਆਉਂਦੀ। ਦੁੱਖਾਂ ਦੀਆਂ ਘੜੀਆਂ, ਸੁੱਖਾਂ ਦੇ ਸਾਲਾਂ ਨਾਲੋਂ ਵੀ ਲੰਮੀਆਂ ਹੁੰਦੀਆਂ ਹਨ।

ਇਹਨਾਂ ਦੁਖੀਆਂ ਨੂੰ ਮਰ ਮਰ ਕੇ ਅੱਧੀ-ਕੁ ਰਾਤ ਬੀਤੀ ਸੀ, ਜਾਂ ਉਸ ਮਾਸੂਮ ਬੱਚੀ ਨੂੰ ਓਸ ਦੁਖ ਨੇ ਆ ਕਲਪਾਇਆ, ਜਿਸਨੂੰ ਮੌਤ ਨਾਲੋਂ ਵੀ ਵੱਡਾ

ਮੰਨਿਆ ਗਿਆ ਹੈ। ਉਹ ਹੈ 'ਭੁੱਖ'। ਮੌਤੋਂ ਭੁੱਖ ਬੁਰੀ। ਮੌਤ ਸਾਰੀ ਉਮਰ ਵਿਚ ਇਕ ਵਾਰ ਆਉਂਦੀ ਹੈ, ਤੇ ਭੁੱਖ ਹਰ ਚੌਪਹਿਰੇ ਪਿੱਛੋਂ ਆ ਦਬਾਉਂਦੀ ਹੈ। ਭੁੱਖ, ਹਾਂ ਰੋਟੀ ਦੀ ਮਾਰ ਸਭ ਨਾਲੋਂ ਡਾਢੀ ਹੈ। ਤੋਪ ਤੇ ਤਲਵਾਰ ਨਾਲੋਂ ਵੀ 'ਰੋਟੀ' ਦੀ ਮਾਰ ਸਖ਼ਤ ਹੈ। 'ਰੋਟੀ' ਦੀ ਮਾਰ ਨੇ ਤਾਂ 'ਪ੍ਰਤਾਪ' ਵਰਗੇ ਅਣਖੀ ਨੂੰ ਹਿਲਾ ਦਿੱਤਾ ਸੀ।

ਰਾਣਾ ਪ੍ਰਤਾਪ ਅਰਵਲੀ ਦੇ ਪਰਬਤਾਂ ਵਿਚ ਫਿਰ ਰਿਹਾ ਸੀ। ਬਾਦਸ਼ਾਹ ਅਕਬਰ ਤੇ ਉਹਦੇ ਹੱਥੀਂ ਖਿਹਡਣ ਵਾਲੇ ਕੇਈ (ਮਾਨ ਸਿੰਘ ਵਰਗੇ) ਰਾਜਪੂਤ ਨੇ, ਉਸਦਾ ਸਭ ਕੁਝ ਬਰਬਾਦ ਕਰ ਦਿੱਤਾ ਸੀ। ਮਹਿਲਾਂ ਵਿਚ ਵੱਸਣ ਵਾਲਾ ਪ੍ਰਤਾਪ ਜੰਗਲਾਂ ਵਿਚ ਸਿਰ ਲੁਕਾਉਂਦਾ ਫਿਰਦਾ ਸੀ।

ਕੋਈ ਸਾਥੀ ਨਾ ਰਿਹਾ। ਰਹਿ ਗਿਆ ਇਕ ਪ੍ਰਤਾਪ, ਇਕ ਉਸਦੀ ਸਤਵੰਤੀ ਰਾਣੀ, ਇਕ ੮-੯ ਸਾਲ ਦੀ ਲੜਕੀ ਤੇ ਇਕ ਚਾਰ-ਕ ਸਾਲ ਦਾ ਲੜਕਾ।

ਭੁੱਖ ਦੇ ਦੁੱਖੋਂ ਲੜਕੀ ਬੀਮਾਰ ਹੋ ਗਈ । ਤਾਪ ਨਾਲ ਬੇਹੋਸ਼ ਉਹ ਪ੍ਰਤਾਪ ਦੀ ਗੋਦ ਵਿਚ ਪਈ ਸੀ । ਲੜਕਾ ਰੋਟੀ ਨੂੰ ਵਿਲਕਦਾ ਸੌਂ ਗਿਆ । ਰਾਣੀ ਨੇ ਜੰਗਲ ਵਿਚੋਂ ਭਖੜੇ ਦੇ ਕੰਡੇ (ਦਾਣੇ) ਕੱਠੇ ਕੀਤੇ, ਤੇ ਪੱਥਰਾਂ ਨਾਲ ਪੀਹ ਕੇ ਰੋਟੀ ਪਕਾਈ। ਅੱਧੀ ਰੋਟੀ ਪ੍ਰਤਾਪ ਨੇ ਖਾਧੀ ਤੇ ਈਸ਼ਵਰ ਦਾ ਧੰਨਵਾਦ ਕੀਤਾ। ਲੜਕੀ ਬੀਮਾਰ ਸੀ । ਉਸ ਨੂੰ ਕਿਸੇ ਚੀਜ਼ ਦੀ ਲੋੜ ਨਹੀਂ ਸੀ। ਬਾਕੀ ਅੱਧੀ ਵਿਚੋਂ ਥੋੜਾ ਜਿਹਾ ਟੁਕੜਾ ਬੱਚੇ ਵਾਸਤੇ ਰੱਖ ਲਿਆ ਤੇ ਬਾਕੀ ਰਾਣੀ ਨੇ ਆਪ ਖਾਧੀ। ਏਨੇ ਚਿਰ ਨੂੰ ਸੁੱਤਾ ਪਿਆ ਲੜਕਾ ਉੱਠਿਆ। ਉਹਦੇ ਮੂੰਹੋਂ ਜੋ ਪਹਿਲੀ ਆਵਾਜ਼ ਨਿਕਲੀ, ਉਹ 'ਮਾਂ ਰੋਟੀ' ਦੀ ਸੀ । ਮਾਂ ਨੇ ਕਲੇਜੇ ਦੀ ਅੱਗ ਨੂੰ ਛਾਤੀ ਨਾਲ ਘੁੱਟ ਕੇ ਕਿਹਾ, "ਲੈ, ਚੰਨ! ਰੋਟੀ। ਮੈਂ ਬੜਾ ਚੰਗਾ ਪਦਾਰਥ ਤੇਰੇ ਵਾਸਤੇ ਤਿਆਰ ਕੀਤਾ ਹੈ । ਰਾਜ-ਮਹਿਲਾਂ ਵਿਚ ਤੂੰ ਐਹੋ ਜਿਹਾ ਕਦੇ ਨਹੀਂ ਸੀ ਖਾਧਾ।"

ਰਾਣੀ ਨੇ ਰੋਟੀ ਦਾ ਟੁਕੜਾ ਬੱਚੇ ਨੂੰ ਦਿੱਤਾ । ਕਈਆਂ ਦਿਨਾਂ ਪਿੱਛੋਂ ਰੋਟੀ ਵੇਖ ਕੇ ਬੱਚਾ ਖ਼ੁਸ਼ੀ ਨਾਲ ਨੱਚ ਉਠਿਆ । ਪਰ ਇਹ ਖ਼ੁਸ਼ੀ ਛੇਤੀ ਹੀ ਗ਼ਮੀ ਵਿਚ ਬਦਲ ਗਈ । ਬੱਚਾ ਅਜੇ ਰੋਟੀ ਦਾ ਟੁਕੜਾ ਮੂੰਹ ਕੋਲ ਲੈ ਗਿਆ ਹੀ ਸੀ, ਜਾਂ ਜੰਗਲੀ ਬਿੱਲੀ ਨੇ ਮਾਰੀ ਝਪਟ ਤੇ ਉਹ ਟੁਕੜਾ ਵੀ ਖੋਹ ਕੇ ਨੱਸ ਗਈ । ਬੱਚੇ ਦੀਆਂ ਚੀਕਾਂ ਨਿਕਲ ਗਈਆਂ।

ਇਹ ਘਟਨਾ ਨੇ ਪ੍ਰਤਾਪ ਦਾ ਦਿਲ ਤੋੜ ਦਿੱਤਾ। ਉਸਦਾ ਸਵੈ-ਅਭਿਮਾਨ, ਉਸਦੀ ਅਣਖ, ਉਸਦਾ ਧੀਰਜ, ਉਸਦੀ ਬਹਾਦਰੀ, ਉਸਦਾ ਛੱਤਰੀ-ਪੁਣਾ, ਉਸਦੀ ਦੇਸ-ਭਗਤੀ, ਉਸਦਾ ਭਰੋਸਾ, ਸਭ ਕੁਛ ਪਾਣੀ ਬਣ ਕੇ ਅੱਖਾਂ ਰਾਹੀਂ ਡੁਲ੍ਹ ਗਿਆ । ਬੱਚੇ ਦੀਆਂ ਚੀਕਾਂ ਨੇ ਉਸਦੀ ਛਾਤੀ ਪਾੜ ਦਿੱਤੀ। ਉਸਨੇ ਹਉਕਾ ਭਰ ਕੇ ਰਾਣੀ ਨੂੰ ਕਿਹਾ, "ਹੇ ਦੇਵੀ ! ਅੱਤ ਹੋ ਗਈ । ਹੁਣ ਹੋਰ ਝੱਲਣ ਦੀ ਸ਼ਕਤੀ ਨਹੀਂ ਰਹੀ। ਮੈਂ ਸਭ ਕੁਛ ਸਹਿ ਲਿਆ ਸੀ, ਪਰ ਇਸ ਬੱਚੇ ਦੀਆਂ ਚੀਕਾਂ ਨਹੀਂ ਝੱਲੀਆਂ ਜਾਂਦੀਆਂ। ਲਿਆ ਕਾਗ਼ਜ਼ ਕਲਮ, ਮੈਂ ਅਕਬਰ ਦੀ ਈਨ ਮੰਨ ਲੈਂਦਾ ਹਾਂ।"

ਉਹ ਪ੍ਰਤਾਪ, ਜਿਸ ਨੂੰ ਅਕਬਰ ਦੀਆਂ ਤੋਪਾਂ ਤਲਵਾਰਾਂ ਨਹੀਂ ਝੁਕਾ ਸਕੀਆਂ ਸਨ, ਇਕ 'ਹਾਇ ਰੋਟੀ' ਦੀ ਪੁਕਾਰ ਨੇ ਝੁਕਾ ਦਿੱਤਾ।

ਪ੍ਰਤਾਪ ਨੇ ਮੂੰਹੋਂ ਇਹ ਗੱਲ ਸੁਣ ਕੇ 'ਮੈਂ ਅਕਬਰ ਦੀ ਈਨ ਮੰਨ ਲੈਂਦਾ ਹਾਂ', ਉਸਦੀ ਬੀਮਾਰ ਲੜਕੀ ਤੜਪ ਉਠੀ। ਉਹ ਰੋਹ ਵਿਚ ਉਠ ਕੇ ਖਲੋ ਗਈ। ਉਹਦੇ ਨੇਤਰ ਅੰਗਿਆਰਾਂ ਵਾਂਗ ਭਖਰਹੇ ਸਨ। ਉਹ ਬੜੇ ਜਭੇ ਨਾਲ ਬੋਲੀ, "ਪਿਤਾ ਜੀ ! ਮੈਂ ਕੀ ਸੁਣ ਰਹੀ ਹਾਂ ? ਕੀ ਪ੍ਰਤਾਪ ਅਕਬਰ ਦੀ ਈਨ ਮੰਨ ਲਵੇਗਾ ? ਆਪਣੀ ਅਖਣ ਤੇ ਪਤ ਕਿਸੇ ਦੇ ਹਵਾਲੇ ਕਰ ਦੇਵੇਗਾ ? ਕੀ ਰਾਣਾ ਸੰਗਰਾਮ ਸਿੰਘ[1] ਦੀ ਪੱਗ ਅਕਬਰਦੇ ਪੈਰਾਂ ਵਿਚ ਹੋਵੇਗੀ ? ਅਫ਼ਸੋਸ ! ਮੈਂ ਕਲ੍ਹ ਮਰ ਦੀ ਪੱਗ ਅਕਬਰ ਦੇ ਪੈਰਾਂ ਵਿਚ ਹੋਵੇਗੀ ? ਅਫ਼ਸੋਸ ! ਮੈਂ ਕਲ੍ਹ ਮਰ ਜਾਂਦੀ ਤੇ ਅੱਜ ਇਹ ਕੁਲ ਨੂੰ ਕਲੰਕਤ ਕਰਨ ਵਾਲੇ ਵਾਕ ਨਾ ਸੁਣਦੀ। ਮੈਂ ਮਾਣ ਕਰਿਆ ਕਰਦੀ ਸਾਂ, ਕਿ ਮੈਂ ਦੇਸ ਭਗਤ ਤੇ ਅਣਖੀ ਸੂਰਮੇ ਦੀ ਔਲਾਦ ਹਾਂ। ਮਗਰ ਮੈਨੂੰ ਅੱਜ ਪਤਾ ਲੱਗਾ, ਕਿ ਮੈਂ ਇਕ ਕੌਮ-ਵੇਚੂ, ਅਣਖ-ਹੀਣ ਤੇ ਕਾਇਰ ਬੰਦੇ ਦੇ ਘਰ ਜਨਮ ਲੈ ਕੇ, ਆਪਣਾ ਜੀਵਨ ਭਰਸ਼ਟ ਕਰ ਲਿਆ ਹੈ। ਪ੍ਰਤਾਪ ! ਕਿੱਥੇ ਹੈ ਤੇਰੀ ਅਣਖੀ ਤਲਵਾਰ ? ਕਿੱਥੇ ਹੈ ਤੇਰੀ ਛੱਤਰੀਆਂ ਵਾਲੀ ਬੀਰਤਾ? ਕਿੱਥੇ ਹੈ ਤੇਰੇ ਵਿਚ ਬਜ਼ੁਰਗਾਂ ਵਾਲਾ ਲਹੂ ? ਕਿੱਥੇ ਨੇ ਤੇਰੇ ਕੀਤੇ ਹੋਏ ਪ੍ਰਣ? ਪ੍ਰਤਾਪ ! ਪ੍ਰਤਾਪ ! ਕਾਇਰਾਂ ਵਾਸਤੇ ਅਣਖ

---

1. ਰਾਣਾ ਪ੍ਰਤਾਪ ਸਿੰਘ ਦਾ ਦਾਦਾ।

ਦੇਣੀ ਸੌਖੀ ਹੈ ਜਾਨ ਦੇਣ ਨਾਲੋਂ ।" ਇਹ ਵਾਕ ਕਹਿੰਦਿਆਂ ਹੀ ਉਹ ਧਰਤੀ 'ਤੇ ਜਾ ਪਈ । ਪਰ ਡਿੱਗਣ ਤੋਂ ਪਹਿਲਾਂ ਹੀ ਪ੍ਰਾਣ ਪੰਖੇਰੂ ਉਡਾਰੀ ਲਾ ਗਏ ਹੋਏ ਸਨ।

ਲੜਕੀ ਦੀ ਸਦਾ ਜ਼ਿੰਦਾ ਰਹਿਣ ਵਾਲੀ ਮੌਤ ਨੇ ਪ੍ਰਤਾਪ ਦੀਆਂ ਅੱਖਾਂ ਖੋਲ੍ਹ ਦਿੱਤੀਆਂ । ਉਸਨੇ ਨੰਗੀ ਤਲਵਾਰ ਉਸ ਦੇਵੀ ਦੀ ਲੋਥ 'ਤੇ ਧਰ ਕੇ ਪ੍ਰਣ ਕੀਤਾ, "ਹੇ ਪੁੱਤਰੀ ! ਮੈਂ ਤੇਰੇ ਪਵਿੱਤਰ ਸਰੀਰ ਦੀ ਸਹੁੰ ਖਾ ਕੇ ਕਹਿੰਦਾ ਹਾਂ, ਕਿ ਮਰ ਮਿੱਟਾਂਗਾ, ਮਗਰ ਗ਼ੈਰ ਦੀ ਈਨ ਨਹੀਂ ਮੰਨਾਂਗਾ।"

ਪ੍ਰਤਾਪ ਮਰ ਗਿਆ ਹੈ, ਪਰ ਉਸਦਾ ਨਾਮ ਸਦਾ ਜਿਉਂਦਾ ਹੈ।

ਜੇ ਐਹੋ ਜੇਹੇ ਸਿਰੜੀ ਸੂਰਮਿਆਂ ਨੂੰ 'ਰੋਟੀ' ਡੁੱਲਾ ਦੇਂਦੀ ਹੈ, ਤਾਂ ਸਾਧਾਰਣ ਬੰਦਿਆਂ ਦੀ ਕੀ ਗੱਲ ਹੈ?

ਏਸੇ ਰੋਟੀ ਦੀ ਲੋੜ ਨੇ ਰਾਮ ਸਿੰਘ ਦੀ ਮਾਸੂਮ ਬੱਚੀ ਨੂੰ ਕਲਪਾ ਦਿੱਤਾ । ਮਗਰ ਨਹਿਰੂ ਮੱਲ ਕੋਲ ਕੀ ਸੀ, ਜੋ ਪੋਤਰੀ ਨੂੰ ਖਾਣ ਵਾਸਤੇ ਦੇਂਦਾ।

ਕੋਈ ਦੁੱਖ ਵਿਚ ਹੋਵੇ, ਕੋਈ ਸੁੱਖ ਵਿਚ, ਸਮਾਂ ਆਪਣੀ ਚਾਲ ਚਲਦਾ ਹੀ ਰਹੇਗਾ। ਮਸਾਂ ਮਸਾਂ ਰਾਤ ਬੀਤੀ ਤੇ ਦਿਨ ਚੜ੍ਹਿਆ । ਅੱਗੇ ਵੇਖੋ, ਕੀ ਹੁੰਦਾ ਹੈ।

## ਢਿਉਡ-ਛੰਦ

ਆਸਰੇ ਧੂੰਏਂ ਦੇ ਕੱਟ ਲਈ ਰਾਤ ਜੀ,
ਭੁੱਖਿਆਂ ਵਿਚਾਰਿਆਂ।
ਸ਼ੁਕਰ ਮਨਾਇਆ ਹੋਈ ਪਰਭਾਤ ਜੀ,
ਰੱਬ ਦੇ ਸੁਆਰਿਆਂ
ਲੱਗੇ ਜਾ ਤੁਰਨ ਉੱਠ ਕੇ ਸਵੇਰੇ ਜੀ,
ਵਾਹਿਗੁਰੂ ਚਿਤਾਰਦੇ।
ਓਥੇ ਜੋ ਪਠਾਣ ਬੈਠੇ ਸੀ ਲੁਟੇਰੇ ਜੀ,
ਜ਼ੁਲਮ ਗੁਜ਼ਾਰਦੇ।
ਮਾਰ ਲਲਕਾਰਾ ਪਾਪੀ ਅਟਕਾਵੰਦੇ,

ਅੱਖਾ ਕਰ ਲਾਲ ਜੀ।
"ਕੈਦੀ ਹੋ ਅਸਾਡੇ ਤੁਸੀਂ ਕਿੱਥੇ ਜਾਵੰਦੇ ?"
ਆਖਦੇ ਚੰਡਾਲ ਜੀ।
"ਵੇਚਾਂਗੇ ਤੁਸਾਂ ਨੂੰ ਬਰਦੇ ਬਣਾਇਕੇ,
ਵੱਟਣੇ ਨੇ ਦੰਮ ਉਇ।
"ਨੱਸਣਾ ਜੇ ਚਾਹੋ, ਕੋੜੇ ਲਗਾਇਕੇ
ਤਾਂ ਉਡਾਰੀਏ ਚੰਮ ਉਇ।"
ਏਨੇ ਚਿਰਾਂ ਤਾਈਂ ਪੈਲੀ ਵਾਲਾ ਆਵੰਦਾ,
ਡਾਕੂਆਂ ਦਾਸ ਜੀ।
ਉਹਨਾਂ ਤਾਈਂ ਅੰਨ-ਪਾਣੀ ਜੋ ਪੁਚਾਵੰਦਾ
ਨਿੱਤ ਰਹਿੰਦ ਪਾਸ ਜੀ।
ਨਹਿਰੂ ਮੱਲ ਓਸ ਤਾਈਂ ਨੇ ਫੜਾਵੰਦੇ,
ਕਰਮਾਂ ਦਾ ਮਾਰਿਆ।
"ਲੈ ਓ, ਤੈਨੂੰ ਦੇਈਏ ਨੌਕਰ' ਸੁਣਾਵੰਦੇ,
"ਮਿੱਤਰਾ, ਪਿਆਰਿਆ !"
ਬੀਬੀ ਤਾਈਂ ਨਾਲ ਲੈ ਕੇ ਡਾਕੂ ਤੁਰਦੇ,
ਨੇ ਬਿਲਾਸ ਪੁਰ ਨੂੰ।
ਦਾਦਾ-ਪੋਤੀ, ਦੋਵੇਂ ਕਰਮਾਂ ਨੂੰ ਝੂਰਦੇ,
ਤੇ ਧਿਆਉਂਦੇ ਗੁਰ ਨੂੰ।
ਅੱਗੇ ਇਕ ਰਾਜਪੂਤ ਸਰਦਾਰ ਜੀ,
ਡੋਲਾ ਲਈ ਜਾਵੰਦਾ।
ਲੜਕੀ ਦੀ ਵੇਖ ਸੁੰਦਰ ਨੁਹਾਰ ਜੀ,
ਸਾਥੀਆਂ ਸੁਣਾਂਵਦਾ।
"ਵੇਖੋ ਐਸ ਕਾਕੀ ਦੀ ਸ਼ਕਲ ਭੋਲੀ ਜੀ,
ਭਾਸੇ ਦੇਵੀ ਜਾਣੀ ਦੀ।
ਚਿੱਤ ਮੇਰਾ ਚਾਹੁੰਦਾ ਬਣਾਈਏ ਗੋਲੀ ਜੀ,

ਇਹਨੂੰ ਨਵੀਂ ਰਾਣੀ ਦੀ।"
ਵੇਚਿਆ ਪਠਾਣਾਂ ਕੋਲ ਸਰਦਾਰ ਦੇ,
ਝਗੜਾ ਨਿਬੇੜਿਆ।
'ਸੀਤਲ' ਜੀ ਵੇਖੋ ਰੰਗ ਕਰਤਾਰ ਦੇ,
ਦੋਹਾਂ ਨੂੰ ਨਿਖੇੜਿਆ।

ਨਹਿਰੂ ਮੱਲ ਨੂੰ ਓਸ ਜ਼ਿਮੀਦਾਰ ਦੇ ਹਵਾਲੇ ਕੀਤਾ ਗਿਆ। ਉਸ ਦੀ ਦਸ ਸਾਲ ਦੀ ਪੋਤਰੀ, ਚਾਲੀ ਰੁਪੈ ਤੋਂ ਰਾਜਪੂਤਾਂ ਕੋਲ ਵੇਚੀ ਗਈ। ਲੜਕੀ ਨੂੰ ਖ਼ਰੀਦ ਕੇ ਜੰਞ ਅੱਗੇ ਵਧੀ। ਇਕ ਪਿੰਡ ਵਿਚ ਵੱਸਣ ਵਾਲੇ ਮਿੱਤਰ ਨੇ ਅਟਕਾ ਲਿਆ, ਕਿ ਅੱਜ ਮੈਂ ਸੇਵਾ ਕਰਾਂਗਾ। ਉਤਾਰਾ ਹੋ ਗਿਆ । ਤਕਾਲਾਂ ਹੁੰਦਿਆਂ ਤਕ ਕੀ ਘਰ ਦੇ ਤੇ ਕੀ ਪਰਾਹੁਣੇ, ਸ਼ਰਾਬ ਵਿਚ ਗੁੱਟ, ਬੇਹੋਸ਼ ਹੋ ਗਏ।

ਨਹਿਰੂ ਮੱਲ ਦੀ ਪੋਤਰੀ ਨੂੰ ਹੁਕਮ ਹੋਇਆ, ਕਿ ਸਰਦਾਰਨੀ ਡੋਲੇ ਵਿਚ ਆਈ ਥੱਕ ਗਈ ਹੋਵੇਗੀ, ਉਸਦੇ ਪੈਰ ਦਵਾਓ। ਲੜਕੀ ਪੈਰ ਘੁੱਟ ਰਹੀ ਸੀ, ਆਪਣੇ ਦਾਦੇ ਦੇ ਬੀਤੇ ਦਿਨ ਯਾਦ ਆਏ, ਤੇ ਫਿਰ ਬੀਤ ਰਹੀਆਂ ਦੁੱਖਾਂ ਦੀਆਂ ਘੜੀਆਂ । ਬੀਬੀ ਦੀਆਂ ਅਖਾਂ 'ਚੋਂ ਹੰਝੂ ਡਿਗ ਪਏ। ਉਹ ਹੰਝੂ ਸਰਦਾਰਨੀ ਦੇ ਪੈਰਾਂ 'ਤੇ ਅੰਗਿਆਰਾਂ ਵਾਂਗ ਪਏ । ਸੋਚਣ ਲੱਗੀ, ਕਿ ਮੇਰਾ ਇਹ ਸਗਨਾਂ ਦਾ ਦਿਨ ਹੈ, ਤੇ ਇਹ ਕੁਲਹਿਣੀ ਬੇਸਗਨੀਆਂ ਕਰ ਰਹੀ ਹੈ? ਕਰੋਧ ਵਿਚ ਭਰੀ ਸਰਦਾਰਨੀ ਨੇ ਮਾਰ-ਕੁੱਟ ਕੇ ਲੜਕੀ ਨੂੰ ਬਾਹਰ ਕੱਢ ਦਿੱਤਾ।

## ਕਬਿੱਤ

ਪੈਂਦ ਵੱਲੇ ਬੈਠੀ ਦੱਬੇ ਪੈਰ ਸਰਦਾਰਨੀ ਦੇ
ਬੁੱਸ ਬੁੱਸ ਰੋਵੇ ਯਾਦਾਂ ਬੀਤੀਆਂ ਦੁਰ੍ਹਾਵੰਦੀ
ਗੁੱਸੇ ਨਾਲ ਉੱਠੀ ਸਰਦਾਰਨੀ ਕਰੋਧ ਭਰੀ
ਮਾਰ ਕੇ ਦੁਹੱਥੜ ਪਲੰਘ ਤੋਂ ਉਠਾਵੰਦੀ
ਮਾਰ ਕੁੱਟ ਗਾਲ੍ਹੀਂ ਦੇ ਕੇ ਕੱਢਿਆ ਦਲ੍ਹੀਜੋਂ ਬਾਹਰ
ਝੱਲ ਗਈ ਏ ਬੀਬੀ ਮੁਖੋਂ 'ਹਾਇ' ਨਾ ਸੁਣਾਵੰਦੀ

'ਸੀਤਲ' ਮੁਸੀਬਤਾਂ ਦੀ ਤੱਕੜੀ 'ਤੇ ਹਾੜਦਾ ਏ
ਹੋਵੰਦੀ ਏ ਓਹਾ ਜੋ ਹਰੀ ਦੇ ਮਨ ਭਾਵੰਦੀ
ਮਾਸੂਮ ਲੜਕੀ ਵਿਹੜੇ ਵਿਚ ਫਿਰਦੀ, ਇਉਂ ਸੋਚਾਂ ਵਿਚ ਪਈ ਹੋਈ

## ਨਵੀਨ ਤਰਜ਼

ਵਿਹੜੇ ਵਿਚ ਬੀਬੀ ਫਿਰਦੀ, ਦੁੱਖਾਂ ਵਿਚ ਜਿੰਦੜੀ ਘਿਰਦੀ
ਆਸ ਹੁਣ ਇਕੋ ਧਿਰ ਦੀ, ਦਿਲ ਵਿਚ ਜੋ ਰੱਖੀ ਚਿਰ ਦੀ
ਪਾਇਕੇ ਦੁਹਾਈ ਹੈ ਸੁਣਾਵਦੀ, ਭਰੋਸਾ ਤੇਰਾ
ਬਾਜ਼ਾਂ ਵਾਲਿਆਂ ਜੀ, ਠਾਹਰ
ਹੋਰ ਨਾ ਨਜ਼ਰ ਕੋਈ ਆਵੰਦੀ, ਭਰੋਸਾ ਤੇਰਾ।
ਟੁੱਟ ਗਏ ਦੁਨੀਆਂ ਦੇ ਦਾਹਵੇ, ਸਾਥੀ ਕੋਈ ਨਜ਼ਰ ਨਾ ਆਵੇ
ਏਥੋਂ ਜੋ ਆਨ ਬਚਾਵੇ, ਬੰਦ ਦੀਆਂ ਫਾਹੀਆਂ ਲਾਹਵੇ,
ਝੱਲੀ ਨਾ ਗ਼ੁਲਾਮੀ ਰੱਬਾ ! ਜਾਵੰਦੀ, ਭਰੋਸਾ ਤੇਰਾ
ਬਾਜ਼ਾਂ ਵਾਲਿਆ ਜੀ, ਠਾਹਰ
ਹੋਰ ਨਾ ਨਜ਼ਰ ਕੋਈ ਆਵੰਦੀ, ਭਰੋਸਾ ਤੇਰਾ।
ਕਿਥੇ ਅੱਜ ਮਾਂ ਪਿਓ ਭਾਈ, ਹੋਵਣ ਜੋ ਆਣ ਸਹਾਈ
ਜਾਂਦੀ ਹੁਣ ਪੇਸ਼ ਨਾ ਕਾਈ, ਆਫ਼ਤ ਦੇ ਮੂੰਹ ਮੈਂ ਆਈ
ਜਾਨ ਹੈ ਦੁਖੀ ਦੀ ਘਬਰਾਵੰਦੀ, ਭਰੋਸਾ ਤੇਰਾ
ਬਾਜ਼ਾਂ ਵਾਲਿਆਂ ਜੀ, ਠਾਹਰ
ਹੋਰ ਨਾ ਨਜ਼ਰ ਕੋਈ ਆਵੰਦੀ, ਭਰੋਸਾ ਤੇਰਾ।
ਕਿੱਥੇ ਉਹ ਮਹਿਲ ਮੁਨਾਰੇ, ਜਿੰਨ੍ਹਾਂ ਵਿਚ ਸਾਲ ਗੁਜ਼ਾਰੇ,
ਆਵਣ ਜਦ ਯਾਦ ਪਿਆਰੇ, ਫਿਰਦੇ ਨੇ ਦਿਲ 'ਤੇ ਆਰੇ,
ਬੀਤੀਆਂ ਦੀ ਯਾਦ ਤੜਫਾਵੰਦੀ, ਭਰੋਸਾ ਤੇਰਾ
ਭਾਜ਼ਾਂ ਵਾਲਿਆਂ ਜੀ, ਠਾਹਰ
ਹੋਰ ਨਾ ਨਜ਼ਰ ਕੋਈ ਆਵੰਦੀ, ਭਰੋਸਾ ਤੇਰਾ।

ਬਾਪੂ ਜੀ ਚੇਤੇ ਆਵਣ, ਮੇਰੇ ਸਾਹ ਸੁਕਦੇ ਜਾਵਣ,
ਖ਼ਬਰੇ ਕੀ ਦੁੱਖ ਉਠਾਵਣ, ਜ਼ਾਲਮ ਕੀ ਕਹਿਰ ਕਮਾਵਣ,
'ਹਾਏ' ਨਾ ਕਿਸੇ ਦੇ ਦਿਲ ਆਵੰਦੀ, ਭਰੋਸਾ ਤੇਰਾ
ਬਾਜ਼ਾਂ ਵਾਲਿਆਂ ਜੀ, ਠਾਹਰ
ਹੋਰ ਨਾ ਨਜ਼ਰ ਕੋਈ ਆਵੰਦੀ, ਭਰੋਸਾ ਤੇਰਾ।
ਪੈ ਗਏ ਨੇ ਲੰਮੇ ਝੇੜੇ, ਕਿਸਮਤ ਦੇ ਵੇਖੋ ਗੇੜੇ
ਫਿਰਦੇ ਸੀ ਦੁਖੀਏ ਜਿਹੜੇ, ਉਹ ਵੀ ਇਸ ਆਣ ਨਿਖੇੜੇ
ਏਹੋ ਸੀ ਹਰੀ ਦੇ ਮਨ ਭਾਵੰਦੀ, ਭਰੋਸਾ ਤੇਰਾ
ਬਾਜ਼ਾਂ ਵਾਲਿਆਂ ਜੀ, ਠਾਹਰ
ਹੋਰ ਨਾ ਨਜ਼ਰ ਕੋਈ ਆਵੰਦੀ, ਭਰੋਸਾ ਤੇਰਾ
'ਜਪੁ' ਜੀ ਦਾ ਪਾਠ ਦੁਹ੍ਰਾਵੇ, ਫਾਟਕ ਵੱਲ ਝਾਤੀ ਪਾਵੇ,
ਦਿਲ ਦੇ ਵਿਚ ਸੋਚ ਦੁੜਾਵੇ, ਸਤਿਗੁਰ ਦੇ ਢੋਅ ਬਣਾਵੇ,
ਟੱਪ ਤਾਂ ਏਥੋਂ ਦੀ ਹਾਂ ਮੈਂ ਜਾਵੰਦੀ, ਭਰੋਸਾ ਤੇਰਾ
ਬਾਜ਼ਾਂ ਵਾਲਿਆ ਜੀ, ਠਾਹਰ
ਹੋਰ ਨਾ ਨਜ਼ਰ ਕੋਈ ਆਵੰਦੀ ਭਰੋਸਾ ਤੇਰਾ।
'ਸੀਤਲ' ਜੋ ਹਿੰਮਤ ਕਰਦੇ, ਉਹਨਾਂ ਦੇ ਬੇੜੇ ਤਰਦੇ
ਪਹਿਲਾਂ ਜੋ ਦੁਖੜੇ ਜਰਦੇ, ਉਹਨਾਂ ਦੇ ਕਾਰਜ ਸਰਦੇ
ਏਹੋ ਗੁਰਮਤ ਸਮਝਾਵੰਦੀ, ਭਰੋਸਾ ਤੇਰਾ
ਬਾਜ਼ਾਂ ਵਾਲਿਆਂ ਜੀ, ਠਾਹਰ,
ਹੋਰ ਨਾ ਨਜ਼ਰ ਕੋਈ ਆਵੰਦੀ, ਭਰੋਸਾ ਤੇਰਾ।

ਵਿਹੜੇ ਵਿਚ ਫਿਰਦਿਆਂ ਫਿਰਦਿਆਂ, ਬੀਬੀ ਦੀ ਨਿਗ੍ਹਾ ਬੂਹੇ ਉੱਤੇ ਪਈ। ਪਹਿਰੇਦਾਰ ਸ਼ਰਾਬ ਨਾਲ ਚੂਰ, ਸੁੱਤਾ ਪਿਆ ਸੀ। ਬੂਹੇ ਦੇ ਤਖ਼ਤਿਆਂ ਦੇ ਡਾਟ ਵਿਚ ਚੋਖੀ ਵਿੱਥ ਸੀ। ਲੜਕੀ ਅੰਦਰੋਂ ਤਖ਼ਤਿਆਂ 'ਤੇ ਚੜ੍ਹੀ ਤੇ ਬਾਹਰ ਛਾਲ ਮਾਰ ਦਿਤੀ। ਜਿਹੜੇ ਪਾਸੇ ਪਿਛਲੇ ਦਿਨ, ਆਪਣੇ ਦਾਦੇ—ਨਹਿਰੂ ਮੱਲ— ਨੂੰ ਛੱਡ ਦਿੱਤਾ ਸੀ, ਓਸੇ ਪਾਸੇ ਉਹ ਭੱਜ ਉਠੀ। ਕੁਦਰਤੀ ਉਸ ਓਸੇ ਹੀ ਟਿਕਾਣੇ ਪੁੱਜ ਗਈ, ਜਿਥੇ ਨਹਿਰੂ ਮੱਲ ਕੱਖਾਂ ਹੇਠ ਪਿਆ ਆਪਣੇ ਕਰਮਾਂ

ਨੂੰ ਰੋ ਰਿਹਾ ਸੀ। ਮਧਮ ਜੇਹੀ ਕਰੁਣਾ-ਮਈ ਆਵਾਜ਼ ਕੰਨੀ ਪਈ, ਤਾਂ ਬੀਬੀ ਖਲੋ ਗਈ । ਇਹ ਵਾਜ ਉਸਦੀ ਪਛਾਣੀ ਹੋਈ ਸੀ। ਨਹਿਰੂ ਮੱਲ ਆਪਣੇ ਆਪ ਇਉਂ ਕਹਿ ਰਿਹਾ ਸੀ।

## ਬੈਂਤ

ਐ ਪਰਮਾਤਮਾ ! ਜੇ ਆਖ਼ਰ ਉਮਰ ਮੈਨੂੰ
ਅਹਿਨਾਂ ਵਿਚ ਮੁਸੀਬਤਾਂ ਪਾਵਣਾ ਸੀ
ਕਾਹਨੂੰ ਮਾਲ-ਧਨ, ਐਸ਼ ਦੇ ਉਮਰ ਪਹਿਲੀ
ਮੈਨੂੰ ਰੋਗ ਹੰਕਾਰ ਦਾ ਲਾਵਣਾ ਸੀ
ਪਹਿਲਾਂ ਮੰਦਰਾਂ ਵਿਚ ਇਉਂ ਵਾਸ ਦਿਤਾ
ਜੇਕਰ ਖ਼ਾਕ ਵਿਚ ਅੱਜ ਰੁਲਾਵਣਾ ਸੀ
ਪੁੱਤਾਂ ਪੋਤਿਆਂ ਨਾਲ ਇਉਂ ਮੋਹ ਪਾਇਆ
ਜੇਕਰ ਅੰਤ ਇਕੱਲਿਆਂ ਜਾਵਣਾ ਸੀ
ਹਾਇ ! ਕਿਸੇ ਦਾ ਅੱਜ ਗ਼ੁਲਾਮ ਹੋ ਕੇ
ਚੇਤਾ ਆਵੰਦਾ ਗਈਆਂ ਸਰਦਾਰੀਆਂ ਦਾ
ਜਿਹੜੇ ਸਮੇਂ ਸਿਰ ਰੱਬ ਨਹੀਂ ਯਾਦ ਕਰਦੇ
ਲੋਕੋ ਅੰਤ ਵੇਖੋ ਮਾਇਆ ਧਾਰੀਆਂ ਦਾ
ਹਾਲ, ਵੇਖ ਅੱਜ ਪਿਤਾ ਦਾ ਰਾਮ ਸਿੰਘਾ!
ਜੀਹਦੀ—ਸਰਵਣਾ !—ਟਹਿਲ ਕਮਾਉਂਦਾ ਰਿਹੋਂ
ਤੇਰੀ ਸਿੱਖੀ ਨੂੰ ਮੈਂ ਮੂਰਖ ਹੱਸਦਾ ਰਿਹਾ।
ਤੇ ਤੂੰ ਹੱਸ ਕੇ ਗੱਲ ਵਲਾਉਂਦਾ ਰਿਹੋਂ
ਖੋਟੇ ਭਾਗ ਮੇਰੇ ਓਦੋਂ ਸਮਝਿਆ ਨਾ
ਵਾਰ ਵਾਰ ਤੂੰ ਮੈਨੂੰ ਸਮਝਾਉਂਦਾ ਰਿਹੋਂ
ਭੁੱਲੇ ਜ਼ਹਿਰ 'ਤੇ ਮੈਂ ਅੰਮ੍ਰਿਤ ਚੱਖਿਆ ਨਾ
ਤੂੰ ਤਾਂ ਜ਼ੋਰ ਬਥੇਰਾ ਲਗਾਉਂਦਾ ਰਿਹੋ

ਮੈਨੂੰ ਪਤਾ ਨਹੀਂ ਸੀ, ਕਾਹਲੀ ਐਤ ਨੀ ਤੂੰ
ਮੈਥੋਂ—ਸੋਹਣਿਆ!—ਪੱਲਾ ਛੁਡਾ ਜਾਇੰਗਾ
ਮੈਨੂੰ ਮੋਏ ਨੂੰ ਮਾਰ ਕੇ, ਹੀਰਿਆ ਓ !
ਆਪ ਅਮਰ ਸ਼ਹੀਦੀਆਂ ਪਾ ਜਾਇੰਗਾ।
ਬੇੜੀ ਦੁੱਖਾਂ ਦੇ ਵਹਿਣ ਵਿਚ ਪਈ ਮੇਰੀ
ਕੰਢੇ ਪਾਰ ਦੇ ਅਸ ਨੂੰ ਲਾ ਜਾਦੋਂ
ਮੇਰੀ ਅੰਨ੍ਹੇ ਦੀ ਪਕੜ ਕੇ ਆਪ ਸੋਟੀ
ਆਪਣੇ ਪਿਆਰੇ ਦਾ ਬੂਹਾ ਵਿਖਾ ਜਾਂਦੋਂ
ਮੰਨਿਆਂ, ਬੁਰਾ ਹਾਂ, ਪਰ ਤੇਰਾ ਬਾਪ ਤਾਂ ਹਾਂ?
ਆਪਣੇ ਨਾਮ ਦੀ ਲਾਜ ਬਖ਼ਸ਼ਾ ਜਾਦੋਂ
ਤੇ ਜੇ ਪਾਪ ਮੇਰੇ ਮਾਫ਼ੀ ਯੋਗ ਨਹੀਂ ਸਨ
ਨਹੀਂ ਸੀ ਜੀਉਣ ਦੀ ਲੋੜ, ਮੁਕਾ ਜਾਦੋਂ
ਹੁਣ ਤਾਂ ਮੋਇਆ ਤੋਂ ਵੀ ਪਰਲੇ-ਪਾਰ ਹਾਂ ਮੈਂ
ਲਿਖੀ ਰੱਬ ਨੇ ਮੇਰੀ ਤਕਦੀਰ ਕੁਝ ਨਹੀਂ
ਮੂਸਾ ਵਾਂਗਰਾਂ ਸਾੜ ਪਹਾੜ ਦੇਂਦਾ
ਮੇਰੀ ਆਹ ਦੇ ਵਿਚ ਤਾਸੀਰ ਕੁਝ ਨਹੀਂ
ਕੁਝ ਨਹੀਂ ਰਿਹਾ ਮੇਰਾ, ਮੈਂ ਬਰਬਾਦ ਹੋਇਆ
ਖ਼ਾਨਦਨ ਨਹੀਂ ਰਿਹਾ, ਇੱਜ਼ਤ ਆਨ ਨਹੀਂ ਰਹੀ
ਲੁੱਟਿਆ ਗਿਆ ਸਭ ਬਾਗ਼ ਪਰਵਾਰ ਮੇਰਾ
ਪਿੱਛੇ ਮੜ੍ਹੀ ਦੀ ਯਾਦ, ਸੰਤਾਨ ਨਹੀਂ ਰਹੀ
ਡੋਰ ਜ਼ਿੰਦਗੀ ਦੀ ਇਕੋ ਪੋਤਰੀ ਸੀ
ਰਾਮ ਸਿੰਘ ਦੀ ਪਾਸ ਅਮਾਨ ਨਹੀਂ ਰਹੀ
ਪਤਾ ਨਹੀਂ, ਕੀ ਗੁਜ਼ਰਸੀ ਨਾਲ ਉਹਦੇ
ਮਿੱਟੀ ਮਿਲ ਗਈ, ਆਬਰੂ ਸ਼ਾਨ ਨਹੀਂ ਰਹੀ
ਕਰਕੇ ਯਾਦ ਉਸ ਲਾੜਲੀ ਪੋਤਰੀ ਨੂੰ
ਧਾਹੀਂ ਮਾਰ ਰੁੰਨਾ ਨਹਿਰੂ ਮੱਲ ਭਾਈ

'ਸੀਤਲ' ਓਸ ਦੀ ਕੂਕ ਵੈਰਾਗ ਵਾਲੀ
ਪਾਈ ਪਰਬਤਾਂ ਵਿਚ ਤਰਥੱਲ ਭਾਈ

ਨਹਿਰੂ ਮੱਲ ਦੀਆਂ ਧਾਹੀਂ ਸੁਣ ਕੇ, ਬੀਬੀ ਸਹਾਰ ਨਾ ਸੱਕੀ ਤੇ ਭੱਜ ਕੇ ਉਸ ਦੇ ਗਲ ਜਾ ਚੰਬੜੀ। ਨਹਿਰੂ ਮੱਲ ਇਕੇ ਵੇਰਾਂ ਤਰ੍ਹਬਕ ਕੇ ਉਠਿਆ, "ਕੌਣ ਹੈ, ਜੋ ਸੜਦੀ ਹਿੱਕ ਨਾਲ ਲੱਗਿਆ ਏ, ਤਾਂ ਠੰਢ ਪੈ ਗਈ ਹੈ।"

(ਬੱਚਾ ਹੈ ਮਿੱਤਰੋ ! ਜੇ ਕੰਡ ਵੱਲੋਂ ਵੀ ਜੱਫੀ ਪਾਵੇ, ਤਾਂ ਸਾਮ੍ਹਣਿਓਂ ਛਾਤੀ ਠਰ ਜਾਂਦੀ ਹੈ।)

ਬੀਬੀ ਨੇ ਕਿਹਾ, "ਪਿਤਾ ਜੀ ! ਡਰੋ ਨਹੀਂ । ਗੁਰੂ ਮਹਾਰਾਜ ਦੀ ਕਿਰਪਾ ਨਾਲ ਮੈਂ ਜ਼ਾਲਮਾਂ ਦੀ ਕੈਦ ਵਿਚੋਂ ਨਿਕਲ ਆਈ ਹਾਂ। ਛੇਤੀ ਉੱਠੋ, ਰਾਤੋ ਰਾਤ ਇਸ ਨਿਰਦਈ ਧਰਤੀ 'ਚੋਂ ਨਿਕਲ ਚੱਲੀਏ। ਦਿਨੇ ਅਨੰਦਪੁਰ ਪਹੁੰਚ ਜਾਵਾਂਗੇ।"

ਦੋਵੇਂ ਦਾਦਾ ਪੋਤਰੀ ਛੇਤੀ ਛੇਤੀ ਤੁਰੇ ਜਾ ਰਹੇ ਸਨ ਤੇ ਆਪਸ ਵਿਚ ਇਉਂ ਗੱਲਾਂ ਕਰਦੇ ਜਾਂਦੇ ਸਨ।

## ਕੋਰੜਾ

ਬੀਬੀ— (ਨਹਿਰੂ ਮੱਲ ਕੋਲ ਬੀਬੀ ਪੁੱਜ ਜਾਵੰਦੀ
ਫੜ ਕੇ ਤੇ ਬਾਹੋਂ ਪਏ ਨੂੰ ਉਠਾਵੰਦੀ)
ਛੇਤੀ ਉੱਠੋ, ਕਾਹਨੂੰ ਐਨੀ ਦੇਰ ਲਾਈ ਹੈ
ਆਜਜ਼ਾ ਦਾ ਆਪ ਵਾਹਿਗੁਰੂ ਸਹਾਈ ਹੈ

ਨਹਿਰੂ ਮੱਲ— (ਨਹਿਰੂ ਮੱਲ ਅੱਗੋਂ ਹੋ ਹੈਰਾਨ ਬੋਲਦਾ)
ਕੌਣ ? ਮੇਰੀ ਬੇਟੀ ! ਮੇਰਾ ਦਿਲ ਡੋਲਦਾ
ਐਸ ਵੇਲੇ ਸਾਡਾ ਕੋਈ ਨਾ ਸਹਾਰਾ ਹੈ
ਦੂਰ ਅਜੇ ਬਾਜ਼ਾਂ ਵਾਲੇ ਦਾ ਦੁਆਰਾ ਹੈ

ਬੀਬੀ— ਦੂਰ ਕੋਈ ਨਹੀਂ, ਛੇਤੀ ਕਰੋ, ਬਲ ਧਾਰੋ ਜੀ
ਸੁਆਸ ਸੁਆਸ ਰਿਦੇ ਵਾਹਿਗੁਰੂ ਚਿਤਾਰੋ ਜੀ

ਥੋੜੀ ਰਹਿੰਦੀ ਰਾਤ, ਚੰਗੀ ਨਾ ਢਿਲਾਈ ਹੈ
ਆਜਜ਼ਾਂ ਦਾ ਆਪ ਵਾਹਿਗੁਰੂ ਸਹਾਈ ਹੈ

ਨਹਿਰੂ ਮੱਲ— (ਨਹਿਰੂ ਮੱਲ ਉੱਠ ਬੀਬੀ ਨਾਲ ਤੁਰਦਾ
ਯਾਦ ਕਰ ਕਲ੍ਹ ਦੀ ਘੜੀ ਨੂੰ ਝੁਰਦਾ
ਕਹਿੰਦਾ) ਡੁੱਬਾ ਹੋਇਆ ਲੇਖਾਂ ਦਾ ਸਤਾਰਾ ਹੈ
ਦੂਰ ਅਜੇ ਬਾਜ਼ਾਂ ਵਾਲੇ ਦਾ ਦੁਆਰਾ ਹੈ

ਬੀਬੀ— ਘਾਬਰੋ ਨਾ, ਸਮਾਂ ਸਾਡੇ ਹੱਥ ਆਇਆ ਹੈ
ਜ਼ਾਲਮਾਂ ਦੀ ਕੈਦ 'ਚੋਂ ਗੁਰੂ ਛੁਡਾਇਆ ਹੈ
ਵੈਰੀਆਂ ਦਾ ਹੁਣ ਨਾ ਫ਼ਿਕਰ ਕਾਈ ਹੈ
ਆਜਜ਼ਾ ਦਾ ਆਪ ਵਾਹਿਗੁਰੂ ਸਹਾਈ ਹੈ

ਨਹਿਰੂ ਮੱਲ— ਹੋਲੀ ਗੱਲ ਕਰ, ਬੇਟੀ ਉੱਚੀ ਬੋਲ ਨਾ
ਸੁਣਦਾ ਵਿਰੋਧੀ ਕੋਈ ਹੋਵੇ ਕੋਲ ਨਾ
ਵੈਰੀ ਅੱਜ ਆਪਣਾ ਜਹਾਨ ਸਾਰਾ ਹੈ
ਦੂਰ ਅਜੇ ਬਾਜ਼ਾਂ ਵਾਲੇ ਦਾ ਦੁਆਰਾ ਹੈ

ਬੀਬੀ— ਤੱਕ ਰਹੀ ਹਾਂ ਹੱਛੀ ਤਰ੍ਹਾਂ ਮੈਂ ਚੁਫੇਰੇ ਜੀ
ਤੁਰੇ ਆਓ ਤੁਸੀਂ ਪਿੱਛੇ ਪਿੱਛੇ ਮੇਰੇ ਜੀ
ਥੋੜੇ ਚਿਰ ਤਾਈਂ ਦਿਨ ਦੀ ਚੜ੍ਹਾਈ ਹੈ
ਆਜਜ਼ਾਂ ਦਾ ਆਪ ਵਾਹਿਗੁਰੂ ਸਹਾਈ ਹੈ

ਨਹਿਰੂ ਮੱਲ— ਚੱਲ, ਫਿਰ ਦੌੜ, ਛੇਤੀ ਛੇਤੀ ਚੱਲੀਏ
ਰਸਤਾ ਅਨੰਦਪੁਰ ਵਾਲਾ ਮੱਲੀਏ
ਪਿੱਛੇ ਲੱਗਾ ਹੋਇਆ ਸਮਾਂ ਹੱਤਿਆਰਾ ਹੈ
ਦੂਰ ਅਜੇ ਬਾਜ਼ਾਂ ਵਾਲੇ ਦਾ ਦੁਆਰਾ ਹੈ

ਬੀਬੀ— ਠਹਿਰ ਜੋ, ਪਿਤਾ ਜੀ ! ਮੇਰੀ ਗਈ ਜਾਨ ਜੀ
ਸਾਮ੍ਹਣੇ ਅਹੁ ਆਉਂਦੇ ਓਹਾ ਨੇ ਪਠਾਣ ਜੀ
ਏਥੇ ਹੁਣ ਹੋਰ ਆਸਰਾ ਨਾ ਕਾਈ ਹੈ
ਆਜਜ਼ਾਂ ਦਾ ਆਪ ਵਾਹਿਗੁਰੂ ਸਹਾਈ ਹੈ

ਨਹਿਰੂ ਮੱਲ— ਡਾਕੂ ਆ ਗਏ? ਉਹਨਾਂ ਹੁਣ ਨਹੀਂ ਛੱਡਣਾ
ਮੌਤ ਦੇ ਪੰਜੇ 'ਚੋਂ ਸਾਨੂੰ ਕੀਹਨੇ ਕੱਢਣਾ ?
'ਸੀਤਲ' ਜੀ ਰਿਹਾ ਕੋਈ ਨਾ ਸਹਾਰਾ ਹੈ
ਦੂਰ ਅਜੇ ਬਾਜ਼ਾਂ ਵਾਲੇ ਦਾ ਦੁਆਰਾ ਹੈ

ਦਿਨ ਚੜ੍ਹ ਆਇਆ ਸੀ। ਜੰਗਲ ਵਿਚ ਫਿਰਦੇ ਓਹਾ ਡਾਕੂ—ਜਿੰਨ੍ਹਾਂ ਪਿਛਲੇ ਦਿਨ ਇਹਨਾਂ ਨੂੰ ਵੇਚਿਆ ਸੀ— ਫਿਰ ਸਾਮ੍ਹਣੇ ਆ ਨਿਕਲੇ। ਨਹਿਰੂ ਮਲ ਤੇ ਲੜਕੀ ਨੂੰ ਪਛਾਣ ਕੇ, ਉਹਨਾਂ ਮਾਰ ਕੇ ਲਲਕਾਰ ਅਟਕਾ ਲਿਆ।

## ਮਿਰਜ਼ਾ

ਜਦੋਂ ਵੇਖਿਆ ਪਠਾਣਾਂ ਨਹਿਰੂ ਮੱਲ ਨੂੰ
ਦਾਬਾ ਮਾਰ ਕੇ ਲਿਆ ਅਟਕਾ
"ਨੱਸੇ ਜਾਵੰਦੇ ਕਿਧਰ ਹੋ ਕਾਫ਼ਰੋ !"
ਪਾਪੀ ਆਖਦੇ ਛੁਰੇ ਦਿਖਲਾ
"ਕਲ੍ਹ ਵੇਚੇ, ਅੱਜ ਫੇਰ ਆ ਗਏ ਨੱਸ ਕੇ
ਤੁਸੀਂ ਮਾਲਕਾਂ ਤੋਂ ਕੰਨੀ ਖਿਸਕਾ
ਚੰਗਾ ਲਾਇਆ ਹੈ ਸਬੱਬ ਅਲਾ ਪਾਕ ਨੇ
ਸਾਨੂੰ ਗਿਆ ਹੈ ਸ਼ਕਾਰ ਹੱਥ ਆ
ਓਥੇ ਦੇਵਾਂਗੇ ਤੁਸਾਂ ਨੂੰ ਅੱਜ ਕਾਫ਼ਰੋ !
ਜਿਥੋਂ ਸੱਕੋਗੇ ਨਾ ਜਾਨ ਬਚਾ"
ਏਨੇ ਚਿਰ ਨੂੰ ਸਵਾਰ ਰਾਜਪੂਤ ਵੀ
ਪਹੁੰਚੇ ਓਸੇ ਹੀ ਟਿਕਾਣਏ ਉਤੇ ਆ
ਗੁੱਸੇ ਵਿਚ ਲਲਕਾਰਾ ਮਾਰਿਆ
ਦਿਤੇ ਸਾਰਿਆਂ ਦੇ ਦਿਲ ਨੇ ਹਿਲਾ
"ਹੁਣ ਨੱਸ ਲੋ, ਜਿੱਥੇ ਤੁਸਾਂ ਨੱਸਣਾ
ਗਈ ਮੌਤ ਜੇ ਤੁਸਾਂ ਦੀ ਆ"

ਦੋਨਾਂ ਪਾਸਿਆਂ 'ਤੇ ਕਾਲ ਖਲਾ ਵੇਖ ਕੇ
ਨਹਿਰੂ ਮੱਲ ਹੈ ਡਿੱਗਾ ਗ਼ਸ਼ ਖਾ
ਐਸ ਵੇਲੇ ਜੋ ਬਚਾਵੇ ਆਣ 'ਸੀਤਲ'
ਉਹਦੇ ਚਰਨਾਂ ਤੋਂ ਜਾਨ ਦਿਆਂ ਘੁਮਾ

ਚੜ੍ਹੇ ਦਿਨ ਰਾਜਪੂਤਾਂ ਵੇਖਿਆ, ਕਿ ਗ਼ਲਾਮ ਲੜਕੀ ਨੱਸ ਗਈ ਹੈ, ਤਾਂ ਉਹਦੇ ਪੈਰਾਂ ਦੇ ਨਿਸ਼ਾਨਾਂ ਤੇ, ਓਥੇ ਹੀ ਆ ਪੁੱਜੇ, ਜਿੱਥੇ ਪਠਾਣਾਂ ਨੇ ਦੋਹਾਂ ਨੂੰ ਘੇਰਿਆ ਹੋਇਆ ਸੀ। ਰਾਜਪੂਤਾਂ ਨੇ ਕੜਕ ਕੇ ਕਿਹਾ, "ਇਹ ਲੜਕੀ ਸਾਡੀ ਗ਼ੁਲਾਮ ਹੈ, ਸਾਥੋਂ ਚੋਰੀ ਨੱਸ ਕੇ ਆਈ ਹੈ। ਇਹ ਸਾਡੇ ਹਵਾਲੇ ਹੋਣੀ ਚਾਹੀਦੀ ਹੈ। ਅਸੀਂ ਇਹਨੂੰ ਓਹੀ ਸਜ਼ਾ ਦਿਆਂਗੇ, ਜੋ ਨੱਸਣ ਵਾਲੇ ਗ਼ੁਲਾਮਾਂ ਨੂੰ ਦਿੱਤੀ ਜਾਂਦੀ ਹੈ।"

ਓਦੋਂ ਕੋਈ ਗ਼ੁਲਾਮ ਨੱਸਿਆ ਹੋਇਆ ਕਾਬੂ ਆ ਜਾਵੇ, ਤਾਂ ਉਹਨੂੰ ਜਿਉਂਦੇ ਨੂੰ ਮਿੱਟੀ ਵਿਚ ਦੱਬ ਦੇਣਾ, ਤੇਲ ਪਾ ਕੇ ਸਾੜ ਦੇਣਾ, ਕੋਹਲੂ ਵਿਚ ਪੀੜ ਦੇਣਾ, ਕੁੱਤਿਆਂ ਤੋਂ ਤੁੜਾ ਦੇਣਾ, ਤੀਰੀ-ਲੇਖ ਕਰ ਦੇਣਾ, ਸੂਲੀ ਟੰਗਵਾਂ ਦੇਣਾ, ਭਾਵ ਅਜੇਹੇ ਤਸੀਹੇ ਦੇ ਕੇ ਜਾਨ ਕੱਢਣੀ, ਕਿ ਹੋਰ ਕਿਸੇ ਗ਼ੁਲਾਮ ਨੂੰ ਨੱਸਣ ਦਾ ਹੌਸਲਾ ਨਾ ਪਏ।

ਪਠਾਣਾਂ ਨੇ ਉੱਤਰ ਦਿੱਤਾ, "ਇਹ ਦੋਵੇਂ ਸਾਡੇ ਕਾਬੂ ਵਿਚ ਹਨ। ਨਵੇਂ ਸਿਰਿਓਂ ਪੈਸੇ ਦੇ ਕੇ ਖ਼ਰੀਦੋ ਤੇ ਜੋ ਮਰਜ਼ੀ ਹੈ, ਇਹਨਾਂ ਨਾਲ ਸਲੂਕ ਕਰੋ।"

ਹਰ ਹਾਲ, ਹਰ ਪਾਸੇ ਮੌਤ ਮੂੰਹ ਅੱਡੀ ਖਲੀ ਦਿੱਸ ਰਹੀ ਸੀ। ਨਹਿਰੂ ਮੱਲ ਡਰ ਨਾਲ ਬੇਹੋਸ਼ ਹੋ ਕੇ ਡਿੱਗ ਪਿਆ । ਬੀਬੀ ਸੋਚਦੀ ਏ, ਪਿਤਾ ਜੀ ਕਿਹਾ ਕਰਦੇ ਸਨ–

"ਜਾਕਉ ਮੁਸਕਲੁ ਅਤਿ ਬਣੈ ਢੋਈ ਕੋਈ ਨਾ ਦੇਇ।
ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥
ਸਭੋ ਭਜੈ ਆਸਰਾ ਚੂਕੈ ਸਭ ਅਸਰਾਉ।
ਚਿਤਿ ਆਵੈ ਓਸੁ ਪਾਰਬ੍ਰਹਮ ਲੱਗੇ ਨਾ ਤਤੀ ਵਾਉ।"

(ਸਿਰੀ ਰਾਗ, ਮ : ੩)

'ਤਾਂ ਕੀ ਮੇਰੀ ਅਰਦਾਸ ਸੁਣੀ ਨਹੀਂ ਜਾਏਗੀ?' ਪਾਕੇ ਗੱਲ ਵਿਚ ਪੱਲਾ, ਉਹ ਕਲਗ਼ੀਧਰ ਦੇ ਚਰਨਾਂ ਵਿਚ ਅਰਦਾਸ ਕਰਦੀ ਹੈ।

## ਗੱਡੀ

ਹੱਥ ਜੋੜ ਕੇ ਲਡਿੱਕੀ ਰਾਮ ਸਿੰਘ ਦੀ
ਪੱਲਾ ਗੱਲ ਪਾ ਕੇ ਬੋਲਦੀ
"ਬਾਜਾਂ ਵਾਲਿਆ ! ਦੁਹਾਈ ਤੇਰੇ ਨਾਮ ਦੀ
ਐਸ ਵੇਲੇ ਤੇਰਾ ਆਸਰਾ
ਘੇਰਾ ਪਾਪੀਆਂ ਦੋਪਾਸਿਓਂ ਪਾਇਆ
ਮੌਤ ਮੂੰਹ ਆ ਗਈ ਜਿੰਦੜੀ
ਰੂਪ ਕਾਲ ਦਾ ਦੁਸ਼ਮਣਾਂ ਧਾਰਿਆ
ਵੈਰੀ ਹੋ ਗਈ ਕੁੱਲ ਦੁਨੀਆਂ
ਹਾਇ, ਹੋਰ ਨਾ ਨਜ਼ਰ ਕੋਈ ਆਉਂਦਾ
(ਜੋ) ਰੱਖਿਆ ਗ਼ਰੀਬ ਦੀ ਕਰੇ
ਲੜ ਲੱਗਿਆਂ ਦੀ ਲੱਜਿਆ ਰੱਖ ਲੋ
ਪਾਲਣਾ ਬਿਰਧ ਦੀ ਕਰੋ
ਸਾਡਾ ਹੋਰ ਨਾ ਜਹਾਨ 'ਤੇ ਕੋਈ
ਤੇਰੀ ਓਟ ਬਾਜ਼ਾਂ ਵਾਲਿਆਂ
ਜਿੰਨ੍ਹਾ ਰੱਖਿਆ ਭਰੋਸਾ ਤੇਰੇ ਨਾਮ ਦਾ
ਉਹਨਾਂ ਦੀਆਂ ਫਾਹੀਆਂ ਕੱਟਦੈਂ"
ਹੱਥ ਜੋੜ ਅਰਦਾਸ ਗੁਜ਼ਾਰੀ
ਸੁਣ ਲਈ ਹਰੀ ਮੁਰਾਰ ਨੇ
ਕੂਕਾਂ ਪੁੱਜੀਆਂ, ਪ੍ਰੇਮ ਤਾਰਾਂ ਹਿੱਲੀਆਂ
ਦਿਲ ਸੱਚੇ ਅਵਤਾਰ ਦੇ
ਮਹਾਰਾਜ ਜੀ ਆਨੰਦਪੁਰ ਬੈਠੇ
ਭਰੇ ਦਰਬਾਰ ਵਿਚ ਸੀ

ਝੱਟ ਉੱਠ ਕੇ ਚੱਲੇ ਅਸਵਾਰ ਹੋ
ਸੇਵਕਾਂ ਦੀ ਲਾਜ ਰੱਖਣੇ
ਘੋੜਾ ਛੇੜ ਕੇ ਕਲਗੀਆਂ ਵਾਲੇ
ਨਹਿਰੂ ਮੱਲ ਕੋਲ ਅੱਪੜੇ
ਵਾਂਗ ਬਿਜਲੀ ਖੰਡਾ ਲਿਸ਼ਕਾਇਆ
ਛੱਡਿਆ ਜੈਕਾਰਾ ਜ਼ੋਰ ਦੀ
ਜਦੋਂ ਵੇਖਿਆ ਪਠਾਣਾਂ ਪੀਰ ਹਿੰਦ ਦਾ
ਸੁੱਧ ਨਾ ਰਹਿਓ ਨੇ ਜਾਨ ਦੀ
ਰਾਜਪੂਤਾਂ ਵੀ ਕਮਾਨਾਂ ਸੁੱਟ ਕੇ
ਡਿੱਗ ਪਏ ਚਰਨਾਂ 'ਤੇ
ਕਹਿੰਦੇ, "ਰੱਖ ਲੋ, ਅਸਾਂ ਤੋਂ ਭੁੱਲ ਹੋ ਗਈ
ਤੁਸੀਂ ਬਖ਼ਸ਼ਿੰਦ ਪੀਰ ਜੀ
ਏਸੇ ਬੀਬੀ ਦੇ ਨਾਮ ਦਾ ਸਦਕਾ
ਜਾਨ ਸਾਡੀ ਬਖ਼ਸ਼ ਦਿਓ"
ਬੀਬੀ ਸਾਮ੍ਹਣੇ ਗੁਰਾਂ ਨੂੰ ਵੇਖ ਕੇ
ਭੱਜ ਕੇ ਚਰਨ ਫੜ ਲੈ
ਕਹਿੰਦੀ, "ਹੋਰ ਨਾ ਜਹਾਨ 'ਤੇ ਕੋਈ
ਜਿਹੜਾ ਬੇੜੇ ਆਜਜ਼ਾਂ ਦੇ
ਤਾਰ ਦੇ ! ਤਾਰ ਦੇ !!
ਜਿੰਨਾਂ ਨੂੰ ਓਟ ਤੇਰੀ ਮਾਲਕਾ ! ਕਿਹੜਾ ਮਾਰ ਦੇ"

ਕੁਝ ਸਿੱਖਾਂ ਸਮੇਤ ਗੁਰੂ ਜੀ ਸ਼ਕਾਰ ਖਿਹਡਦੇ ਓਸੇ ਪਾਸੇ ਆ ਨਿਕਲੇ। ਜਿਸ ਵੇਲੇ ਬਾਜਾਂ ਵਾਲਾ, ਸਣੇ ਫ਼ੌਜਾਂ, ਦਿੱਸਿਆ, ਪਠਾਣਾਂ ਤੇ ਰਾਜਪੂਤਾਂ—ਦੋਹਾਂ—ਦੀ ਖ਼ਾਨਿਓਂ ਗਈ । ਉਹ ਮਹਾਰਾਜ ਦੇ ਚਰਨੀਂ ਢਹਿ ਪਏ। ਬਖ਼ਸ਼ਣਹਾਰ ਦਾਤਾ ਨੇ ਸ਼ਰਨ ਪਿਆ ਨੂੰ—ਸਭ ਨੂੰ—ਬਖਸ਼ ਦਿੱਤਾ। ਨਹਿਰੂ ਮੱਲ

ਤੇ ਬੀਬੀ ਨੂੰ ਨਾਲ ਲੈ ਕੇ ਹਜ਼ੂਰ ਆਨੰਦਪੁਰ ਵਾਪਿਸ ਆਏ। ਅੱਗੇ ਰਾਗੀ ਸਿੰਘ ਪੜ੍ਹ ਰਹੇ ਸਨ—

ਸੁਰਿ ਨਰ ਮੁਨਿ ਜਨ ਅੰਮ੍ਰਿਤ ਖੋਜਦੇ
ਸੁ ਅੰਮ੍ਰਿਤੁ ਗੁਰ ਤੇ ਪਾਇਆ।

ਨਹਿਰੂ ਮੱਲ ਨੇ ਗੁਰੂ ਮਹਾਰਾਜ ਦੇ ਚਰਨਾਂ 'ਤੇ ਢਹਿ ਕੇ ਅੰਮ੍ਰਿਤ ਦੀ ਦਾਤ ਮੰਗੀ। ਗੁਰੂ ਦਾਤਾਰ ਨੇ ਨਹਿਰੂ ਮੱਲ ਨੂੰ ਅੰਮ੍ਰਿਤ ਛਕਾਕੇ ਦਿਲਬਾਗ ਸਿੰਘ ਨਾਮ ਰਖਿਆ । ਇਸ ਖ਼ੁਸ਼ੀ ਦੇ ਸਮਾਗਮ ਵਿਚ, ਸਾਰੀ ਸੰਗਤ ਵਿਚ ਜੈਕਾਰੇ ਦੀ ਧੁਨ ਗੂੰਜ ਉਠੀ।

ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ

ਪ੍ਰਸੰਗ ਲਿਖਿਆ ੩-੧੨-੩੭ ਈ.

੧ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਿਹ॥

## ਸ਼ਹੀਦੀ

# ਭਾਈ ਮਹਾਂ ਸਿੰਘ ਜੀ

## ਜੰਗ ਮੁਕਤਸਰ

ਔਖੇ ਸਮੇਂ ਕੋਈ ਸੂਰਮੇ ਹੀ ਕਾਇਮ ਰਿਹਾ ਕਰਦੇ ਹਨ। ਤਲਵਾਰਾਂ ਦੀ ਛਾਂ ਹੇਠਾਂ, ਤੀਰਾਂ ਦੀਆਂ ਨੋਕਾਂ ਸਾਮ੍ਹਣੇ, ਕੋਈ ਦਿਲ ਵਾਲੇ ਹੀ ਸਾਥ ਨਿਭਾਇਆ ਕਰਦੇ ਹਨ।

ਮਹੀਨੇ ਬੀਤ ਗਏ ਵੈਰੀ ਦੇ ਸਖ਼ਤ ਘੇਰੇ ਅੰਦਰ। ਖਾਣ ਨੂੰ ਕੁਛ ਨਹੀਂ ਲਭਦਾ। ਅੰਨ ਪਾਣੀ ਦੇ ਦੁੱਖੋਂ ਕਈ ਕੀਮਤੀ ਜਾਨਾਂ ਮੁੱਕ ਗਈਆਂ। ਪਰਸਾਦੀ ਹਾਥੀ ਤੇ ਨੀਲੇ ਘੋੜੇ ਵਰਗੇ ਚੰਗੇ ਜਾਨਵਰ ਮਰ ਗਏ। ਸ਼ੇਰਾਂ ਦੀ ਕੰਡ ਲਾਉਣ ਵਾਲੇ ਜੁਆਨ ਭੁੱਖ ਨੇ ਰੋਲ ਦਿੱਤੇ। ਦੁੱਖ ਤੇ ਭੁੱਖ ਤੋਂ ਬਿਨਾਂ, ਕੋਈ ਸਾਂਝ ਨਹੀਂ ਰਹੀ।

ਆਏ ਦਿਨ ਵੈਰੀ ਦੀਆਂ ਚਿੱਠੀਆਂ ਆਉਂਦੀਆਂ, "ਜੇ ਤੁਸੀਂ ਅਨੰਦਪੁਰ ਛੱਡ ਦਿਓ, ਤਾਂ ਅਸੀਂ ਕੁਛ ਨਹੀਂ ਕਹਾਂਗੇ। ਜੇ ਗੁਰੂ ਸਾਹਿਬ ਨਾ ਛਡਣ, ਤਾਂ ਜਿਹੜੇ ਸਿੱਖ ਗੁਰੂ ਨੂੰ ਛੱਡ ਕੇ ਜਾਣਾ ਚਾਹੁਣ, ਅਸੀਂ ਉਹਨਾਂ ਨੂੰ ਨਹੀਂ ਰੋਕਾਂਗੇ।' ਏਥੇ ਹੀ ਬੱਸ ਨਹੀਂ, ਬਾਦਸ਼ਾਹ ਔਰੰਗਜ਼ੇਬ ਦੀ ਚਿੱਠੀ ਪੁੱਜੀ, ਜਿਸ ਵਿਚ ਉਹਨੇ ਕੁਰਾਨ ਸ਼ਰੀਫ ਦੀ ਕਸਮ ਖਾ ਕੇ ਲਿਖਿਆ ਸੀ 'ਗੁਰੂ ਜੀ ਅਨੰਦਪੁਰ ਛੱਡ ਦੇਣ, ਤੇ ਮੇਰੇ ਕੋਲ ਆਉਣ, ਉਹਨਾਂ ਨੂੰ ਕਿਸੇ ਕਿਸਮ ਦਾ ਦੁੱਖ ਨਹੀਂ ਦਿੱਤਾ ਜਾਵੇਗਾ। ਜੇ ਮੇਰੇ ਕੋਲ ਆਉਣਾ ਪਸੰਦ ਨਾ ਕਰਨ, ਤਾਂ ਜਿਧਰ ਦਿਲ ਚਾਹੇ, ਚਲੇ ਜਾਣ। ਉਹਨਾਂ ਨੂੰ ਮੇਰੀਆਂ ਫ਼ੌਜਾਂ ਕੁਛ ਨਹੀਂ ਕਹਿਣਗੀਆਂ।

ਏਸ ਚਿੱਠੀ ਨੇ ਅਨੇਕਾਂ ਯੋਧਿਆਂ ਦੇ ਦਿਲ ਹਿੱਲਾ ਦਿੱਤੇ। ਸਿੱਖ ਫ਼ੌਜ ਵਿਚ ਦੋ ਧੜੇ ਹੋ ਗਏ । ਇਕ ਧੜਾ ਉਹਨਾਂ ਸਿਦਕੀਆਂ ਦਾ ਸੀ, ਜੋ ਹਰ ਹਾਲ ਗੁਰੂ ਜੀ ਦਾ ਸਾਥ ਨਿਭਾਉਣ ਦੇ ਹੱਕ ਵਿਚ ਸਨ। ਦੂਜਾ ਧੜਾ ਉਹਨਾਂ ਦਿਲ-ਟੁੱਟੇ ਕਮਜ਼ੋਰਾਂ ਦਾ ਸੀ, ਜੋ ਹਰ ਸ਼ਰਤ 'ਤੇ ਕਿਲ੍ਹਾ ਛੱਡਣ ਵਾਸਤੇ ਤਿਆਰ ਸਨ। ਉਹ ਮਹਾਰਾਜ ਦੇ ਸਾਮ੍ਹਣੇ ਆਏ ਤੇ ਕਹਿਣ ਲੱਗੇ, "ਦਾਤਾਰ! ਏਨੀ ਔਖੀ ਸਿੱਖੀ ਨਹੀਂ ਨਿਭਦੀ। ਭੁੱਖ ਦੇ ਮਾਰੇ ਪ੍ਰਾਣ ਮੁਕ ਚੁਕੇ ਨੇ। ਸੋ, ਆਖ਼ਰੀ ਬੇਨਤੀ ਮੰਨੋ ਤੇ ਅਨੰਦਪੁਰ ਛੱਡ ਦਿਓ।"

ਮਹਾਰਾਜ ਨੇ ਬੜੇ ਧੀਰਜ ਨਾਲ ਉੱਤਰ ਦਿੱਤਾ, "ਅਜੇ ਮੇਰੇ ਅਕਾਲ ਪੁਰਖ ਦਾ ਹੁਕਮ ਨਹੀਂ, ਕਿ ਅਨੰਦਪੁਰ ਛੱਡ ਦਿਆਂ। ਸੋ, ਥੋੜੇ ਦਿਨ ਹੋਰ ਹੌਸਲਾ ਕਰੋ।"

ਘਬਰਾਏ ਹੋਏ ਸਿੱਖਾਂ ਨੇ ਫਿਰ ਬੇਨਤੀ ਕੀਤੀ, "ਮਹਾਰਾਜ ! ਸਾਡੇ ਵਿਚ ਹੌਸਲਾ ਨਹੀਂ ਰਿਹਾ। ਆਪ ਨਹੀਂ ਜਾਣਾ ਚਾਹੁੰਦੇ, ਤਾਂ ਸਾਨੂੰ ਆਗਿਆ ਬਖ਼ਸ਼ੋ। ਅਸੀਂ ਅਨੰਦਪੁਰ ਛੱਡ ਕੇ ਜਾ ਸਕੀਏ।"

ਮਹਾਰਾਜ ਬੋਲੇ, "ਸਿੱਖੋ! ਇਹ ਗੁਰੂ ਨਾਨਕ ਦਾ ਘਰ ਹੈ। ਏਥੇ ਕੋਈ ਆਵੇ, ਕੋਈ ਜਾਵੇ, ਕਿਸੇ ਕਿਸਮ ਦੀ ਰੁਕਾਵਟ ਨਹੀਂ। ਜੋ ਸਾਨੂੰ ਛੱਡ ਕੇ ਜਾਣਾ ਚਾਹੁਣ, ਉਹਨਾਂ ਦੀ ਮਰਜ਼ੀ। ਪਰ, ਜਾਣ ਵਾਲਿਓ ਬੱਚਿਓ! ਤੁਸੀਂ ਗੁਰੂ ਗੋਬਿੰਦ ਸਿੰਘ ਦੀ ਗੋਦੀ ਖ਼ਾਲੀ ਕਰਕੇ ਜਾ ਸਕਦੇ ਹੋ, ਗੋਬਿੰਦ ਸਿੰਘ ਦੇ ਦਿਲ ਵਿਚੋਂ ਨਿਕਲ ਕੇ ਨਹੀਂ। ਕਲ੍ਹ ਨੂੰ ਤੁਸੀਂ ਮੇਰੇ ਕੋਲ ਨਹੀਂ ਹੋਵੋਗੇ। ਕੋਈ ਨਿਸ਼ਾਨੀ ਤਾਂ ਦੇ ਜਾਵੋ, ਜਿਸ ਨੂੰ ਵੇਖ ਕੇ, ਮੈਂ ਛੱਡ ਗਏ ਬੱਚਿਆਂ ਨੂੰ ਯਾਦ ਕਰ ਲਿਆ ਕਰਾਂਗਾ। ਕੋਈ ਕੀਮਤੀ ਚੀਜ਼ ਨਹੀਂ ਮੰਗਦੀ। ਬੱਸ, ਕੋਰੇ ਕਾਗਜ਼ ਉਤੇ ਚਾਰ ਅੱਖਰ ਲਿਖ ਦਿਉ, ਕਿ 'ਨਾ ਤੂੰ ਸਾਡਾ ਗੁਰੂ ਤੇ ਨਾ ਅਸੀਂ ਤੇਰੇ ਸਿੱਖ।"

ਅੰਤਲੇ ਇਕ ਵਾਕ ਨੇ ਦਿਲ ਹਿਲਾ ਦਿੱਤੇ। ਦੁਨੀਆਂ ਵਿਚ, ਜਿੱਥੇ ਦਲੇਰੀ ਤੇ ਬਹਾਦਰੀ ਦਾ ਕੋਈ ਹੱਦ-ਬੰਨਾ ਨਹੀਂ, ਓਥੇ ਕਾਇਰਤਾ ਤੇ ਬੁਜ਼ਦਿਲੀ ਦਾ ਵੀ ਕੋਈ ਹਿਸਾਬ ਨਹੀਂ। ਕੁਦਰਤ ਨੇ ਇਕ ਐਹੋ ਜਿਹਾ ਦਿਲ ਵੀ ਸਾਜ ਛੱਡਿਆ ਸੀ, ਜਿਸ ਨੇ ਆਪਣੀ ਕਲਮ ਨਾਲ ਲਿਖ ਦਿਤਾ, 'ਨਾ ਤੂੰ ਸਾਡਾ ਗੁਰੂ ਤੇ ਨਾ ਅਸੀਂ ਤੇਰੇ ਸਿੱਖ'। ਇਹ ਲਿਖਣ ਵਾਲਾ ਦੁਨੀ ਚੰਦ ਮਸੰਦ,

ਮਜੀਠੇ ਦਾ ਸੀ। ਉਹਦੇ ਵੱਲੇ ਵੇਖੋ-ਵੇਖੀ ਕੁਛ ਸਿੱਖਾਂ ਨੇ ਵੀ ਦਸਤਖ਼ਤ ਕਰ ਦਿੱਤੇ। ਜਿਸ ਵੇਲੇ ਇਹ ਨਿਹੱਥੇ ਸਿੱਖ ਕਿਲ੍ਹਿਓਂ ਬਾਹਰ ਨਿਕਲੇ, ਦੁਸ਼ਮਣ—ਸਾਰੀਆਂ ਕਸਮਾਂ ਭੁੱਲਕੇ—ਉਹਨਾਂ ਉਤੇ ਆ ਪਏ । ਬਹੁਤੇ ਤੇਗ਼ ਦੀ ਧਾਰ ਲੰਘਾ ਦਿੱਤੇ ਗਏ। ਜੋ ਬਚੇ, ਉਹਨਾਂ ਦਾ ਘਰੋ ਘਰੀ ਕਿਹਾ-ਕੁ ਸਵਾਗਤ ਹੋਇਆ ? ਸੁਣੋ—

## ਬੈਂਤ

ਜਦੋਂ ਗੁਰੂ ਜੀ ਘਿਰੇ ਅਨੰਦਪੁਰ ਸੀ
ਚੜ੍ਹਿਆ ਜ਼ੁਲਮ ਦਾ ਬਾਹਰ ਤੂਫ਼ਾਨ ਭਾਈ
ਦੁਨੀ ਚੰਦ ਮਸੰਦ ਦੇ ਲੱਗ ਆਖੇ
ਦਿਲੋਂ ਡੋਲ ਗਏ ਕੇਈ ਬਲਵਾਨ ਭਾਈ
ਛੱਡ ਗੁਰਾਂ ਨੂੰ ਦੁਨੀ ਚੰਦ ਮਾਰਗ ਲਗ ਕੇ
ਹੋਏ ਘਰਾਂ ਨੂੰ ਸਿੱਖ ਰਵਾਨ ਭਾਈ
ਘਰੋ-ਘਰੀ ਪਹੁੰਚੇ ਜਦੋਂ ਲੈ ਜਾਨਾਂ
ਕੀਤੀ ਯੁੱਧ ਦੀ ਕਥਾ ਬਿਆਨ ਭਾਈ
ਜਦੋਂ ਆਪਣੀ ਵਾਰਤਾ ਦੱਸੀਓ ਨੇ
ਆਏ ਗੁਰਾਂ ਤੋਂ ਤੋੜ ਈਮਾਨ ਭਾਈ
ਸੁਣ ਕੇ ਸਾਰਿਆਂ ਨੇ ਲਾਅਨ-ਤਾਨ ਕੀਤੀ
ਮਿਹਣੇ ਮਾਰਦੇ ਬਾਲ ਜੁਆਨ ਭਾਈ
ਘਰੋਂ ਔਰਤਾਂ ਵੀ ਤਾਅਨਾ ਦੇਣ ਲੱਗੀਆਂ
ਚੀਰ ਕਾਲਜੇ ਬੋਲੀਆਂ ਜਾਨ ਭਾਈ
ਮੁੜ ਕੇ 'ਸੀਤਲਾ' ਫੇਰ ਤਿਆਰ ਹੋਏ
ਵਾਰਨ ਗੁਰਾਂ ਤੋਂ ਜਾਨ ਪਰਾਨ ਭਾਈ

ਜਿਸ ਜ਼ਿੰਦਗੀ ਦੇ ਲਾਲਚ ਵਿਚ ਫਸ ਕੇ ਗੁਰੂ ਵੱਲੋਂ ਟੁੱਟੇ ਸਨ, ਉਸੇ ਨੇ ਸਾਥ ਤੋੜ ਨਾ ਨਿਭਾਇਆ । ਜੋ ਜੀਵਨ ਦੂਰੋਂ 'ਫੁੱਲਾਂ ਦੀ ਬਾਗ਼ਾਤ' ਨਜ਼ਰ ਆਉਂਦਾ ਸੀ, ਨੇੜੇ ਪਹੁੰਚੇ, ਤਾਂ 'ਸੂਲਾਂ ਦੀ ਸੇਜ' ਬਣ ਗਿਆ। ਟੁੱਟਿਆਂ

ਹੋਇਆਂ ਦਾ ਵੀ ਕੋਈ ਜੀਵਨ ਹੈ ? ਜੁੜੇ ਰਹਿਣ ਦਾ ਨਾਮ ਹੀ ਜ਼ਿੰਦਗੀ ਹੈ, ਟੁੱਟਣਾ ਤੇ ਵਿਛੜਨਾ ਮੌਤ ਦੇ ਬਰਾਬਰ ਹੈ।

ਜੋ ਚੰਦ ਆਦਮੀ ਜਾਨ ਬਚਾ ਕੇ ਘਰੋ-ਘਰੀ ਪੁੱਜੇ, ਹਰ ਇਕ ਦਾ ਅੱਗੋਂ ਬੜਾ ਨਿਰਾਦਰ ਹੋਇਆ। ਏਥੋਂ ਤੱਕ ਕਿ ਜ਼ਿੰਦਗੀ, ਮੌਤ ਨਾਲੋਂ ਵੀ ਬੇਸੁਆਦ ਹੋ ਗਈ। ਜ਼ਿੰਦਗੀ ਫਿਰ ਕਲਗ਼ੀਧਰ ਦੇ ਚਰਨਾਂ ਵਿਚ ਨਜ਼ਰ ਆਈ।

ਓਧਰ, ਭਾਣੇ ਅੰਦਰ, ਅਨੰਦਪੁਰ ਦਾ ਛੱਡਣਾ, ਸਰਸਾ ਦੀ ਲੜਾਈ ਚਮਕੌਰ ਦਾ ਯੁੱਧ, ਮਾਛੀਵਾੜੇ ਦੇ ਕੌਤਕ, ਸਰਹਿੰਦ ਦਾ ਸਾਕਾ, ਇਹ ਖ਼ਬਰਾਂ ਘਰ ਘਰ ਖਿਲਰ ਗਈਆਂ। ਸੁਣ ਕੇ ਸਿਦਕੀ ਸਿੱਖ ਮਾਝੇ ਵਿਚੋਂ ਟੁੱਟੀ ਗੰਢਣ ਵਾਸਤੇ ਤਿਆਰ ਹੋ ਗਏ।

## ਸਾਕਾ

ਮਹਾਂ ਸਿੰਘ ਰਟੌਲ ਨੇ ਖੰਡਾ ਲਿਸ਼ਕਾਇਆ
ਬੋਲੀ ਖਾਧੀ ਸੂਰਮੇ ਫੱਟ ਕਾਰੀ ਆਇਆ
ਭਾਗੋ ਪਿੰਡ ਝਬਾਲ ਦੀ ਜਦ ਇਹ ਸੁਣ ਪਾਇਆ
ਬੋਲੀ ਵਾਂਗੂੰ ਸ਼ੇਰ ਦੇ ਇਉਂ ਆਖ ਸੁਣਾਇਆ
ਚੱਲੋ ਮਿਲੀਏ ਗੁਰਾਂ ਨੂੰ ਜੇ ਰੱਬ ਮਿਲਾਇਆ
'ਸੀਤਲ' ਹੱਥ ਨਾ ਆਉਣਾ ਇਹ ਵਕਤ ਵਿਹਾਇਆ

ਜਿਸ ਵੇਲੇ ਇਹ ਜਥਾ ਮਾਲਵੇ ਨੂੰ ਤੁਰਿਆ, ਤਾਂ ਮਸੰਦ-ਧੜੇ ਦੇ ਕੁਛ ਆਦਮੀਆਂ (ਤੇ ਸਰਕਾਰੀ ਰਸੂਖ਼ ਵਾਲਿਆਂ) ਨੇ ਸੋਚਿਆ, 'ਜੇ ਇਹ ਸਿੰਘ ਗੁਰੂ ਜੀ ਪਾਸ ਪੁੱਜ ਗਏ ਤੇ ਬਖ਼ਸ਼ੇ ਗਏ, ਤਾਂ ਅਸੀਂ ਪਿਛੇ ਰਹਿ ਜਾਵਾਂਗੇ। ਤੇ ਜੇ ਇਹਨਾਂ ਨੂੰ ਗੁਰੂ ਜੀ ਨੇ ਚਰਨੀ ਨਾ ਲਾਇਆ, ਤਾਂ ਫਿਰ ਕੋਈ ਡਰ ਨਹੀਂ, ਸਾਰਿਆਂ ਨਾਲ ਇਕੋ ਜੇਹੀ ਗੱਲ ਹੈ। ਹਰ ਹਾਲ ਇਹਨਾਂ ਦੇ ਨਾਲ ਜਾਣ ਵਿਚ ਫ਼ਾਇਦਾ ਹੈ।'

ਇਹ ਦੋਵੇਂ ਧੜੇ ਮਾਲਵੇ ਨੂੰ ਤੁਰ ਪਏ।

ਗੁਰੂ ਮਹਾਰਾਜ—ਕਪੂਰੇ ਦੇ ਆਦਮੀਆਂ ਦੇ ਦੱਸੇ ਹੋਏ ਪਤੇ ਉੱਤੇ—ਖਿਦਰਾਣੇ ਨੂੰ ਜਾ ਰਹੇ ਸਨ। 'ਭੋਰ' ਪਿੰਡ ਦੇ ਸ. ਗੁਰਬਖ਼ਸ਼ ਸਿੰਘ ਨੇ

ਆ ਕੇ ਪਤਾ ਦਿੱਤਾ, ਕਿ ਵਜ਼ੀਰਖ਼ਾਨ ਸੂਬੇਦਾਰ ਸਰਹਿੰਦ ਅੱਠ ਹਜ਼ਾਰ ਫ਼ੌਜ ਸਣੇ ਮਗਰ ਆ ਰਿਹਾ ਹੈ। ਅੱਗੋਂ ਮਹਾਰਾਜ ਨੇ ਹੱਸ ਕੇ ਕਿਹਾ, 'ਕੋਈ ਫ਼ਿਕਰ ਨਹੀਂ। ਵਜ਼ੀਰਖ਼ਾਨ ਨੂੰ ਰੋਕਣ ਵਾਲੇ ਵੀ ਆ ਰਹੇ ਨੇ।'

ਗੁਰੂ ਮਹਾਰਾਜ ਰਾਮਿਆਣੇ ਪਿੰਡੋਂ ਥੋੜ੍ਹੀ ਦੂਰ ਹੀ ਅਗ੍ਹਾਂ ਗਏ ਜਾਂ ਮਹਾਂ ਸਿੰਘ ਦਾ ਜਥਾ ਆ ਮਿਲਿਆ।

## ਕਬਿੱਤ

ਰਾਮਿਆਣੇ ਪਿੰਡੋਂ ਜਦੋਂ ਤੁਰੇ ਦਸਮੇਸ਼ ਪਿਤਾ
ਮਹਾਂ ਸਿੰਘ ਵਾਲਾ ਜਥਾ ਪਹੁੰਚ ਗਿਆ ਆਇਕੇ
ਸਾਰੇ ਬਾਜ਼ਾਂ ਵਾਲੇ ਜੀ ਦੇ ਚਰਨਾਂ 'ਤੇ ਆਣ ਡਿੱਗੇ
ਮੰਗਦੇ ਨੇ ਮਾਫ਼ੀ ਹੋ ਅਧੀਨ ਪੱਲੇ ਪਾਇਕੇ
ਹੰਝੂਆਂ ਦੇ ਨਾਲ ਧੋਤੇ ਪੈਰ ਮਹਾਰਾਜ ਜੀ ਦੇ
ਮੋਤੀਆਂ ਦੇ ਢੋਏ ਰੱਖੇ ਪਿਆਰੇ ਅੱਗੇ ਆਇਕੇ
'ਸੀਤਲ' ਜੀ ਆਏ ਸੀ ਲਾਹੌਰੋਂ ਸਮਝਾਉਣ ਜਿਹੜੇ
ਕਹਿੰਦੇ, ਸੁਣੋ ਗੁਰੂ ਜੀ ਅਰਜ਼ ਚਿੱਤ ਲਾਇਕੇ

ਮਹਾਂ ਸਿੰਘ ਦਾ ਜੱਥਾ—ਦੂਨੀ ਚੰਦ ਦੀ ਕਰਤੂਤ ਨੂੰ ਧੋਣ ਬਦਲੇ—ਹਜ਼ੂਰ ਦੇ ਚਰਨਾਂ 'ਤੇ ਢਹਿ ਪਿਆ। ਪਰ, ਮਸੰਦ ਧੜੇ ਦੇ ਆਦਮੀਆਂ ਕੋਲ ਬੜੇ ਬਹਾਨੇ ਸਨ। ਉਹ ਹਜ਼ੂਰ ਦੇ ਚਰਨਾਂ ਵਿਚ ਖਲ੍ਹੋ ਕੇ ਕਹਿਣ ਲੱਗੇ—

## ਜੰਗਲਾ

ਬਖ਼ਸ਼ੋ ਪਿਛਲੀ ਭੁੱਲ ਅਸਾਡੀ
ਰਹਿਮਤ ਦੇ ਘਰ ਆ ਕੇ
ਛੱਡ ਦਿਓ ਜੰਗ ਲੜਾਈਆਂ ਝਗੜੇ
ਕੀ ਲੈਣਾ ਦੁੱਖ ਪਾ ਕੇ ?
ਪਿਛਲੇ ਗੁਰੂਆਂ ਵਾਂਗਰ ਇਕ ਥਾਂ
ਬੈਠੋ ਗੱਦੀ ਲਾ ਕੇ

ਸੁਲ੍ਹਾ ਕਰਾ ਦਿਆਂਗੇ ਵਿਚ ਪੈ ਕੇ
ਸ਼ਾਹ ਤਾਈਂ ਸਮਝਾ ਕੇ

ਕਿਹਾ, "ਮਹਾਰਾਜ ! ਹਕੂਮਤ ਨਾਲ ਮੱਥਾ ਲਾ ਕੇ ਅੱਗੇ ਕੀ ਖੱਟਿਆ ਹੈ ? ਸ਼ਾਹੀ-ਸ਼ਾਨ ਵਾਲਾ ਅਨੰਦਪੁਰ ਨਹੀਂ ਰਿਹਾ, ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਗਏ ਨੇ, ਪੁੱਤਾਂ ਤੋਂ ਪਿਆਰੇ ਹਜ਼ਾਰਾਂ ਸਿੱਖ ਤਲਵਾਰ ਦੀ ਭੇਟ ਹੋ ਗਏ ਨੇ । ਅਜੇ ਵੀ ਹਠ ਛੱਡ ਦਿਓ, ਤਾਂ ਬਾਦਸ਼ਾਹ ਨੂੰ ਸਮਝਾ ਕੇ ਅਸੀਂ ਸੁਲ੍ਹਾ ਕਰ ਦਿਆਂਗੇ।"

ਗੁਰੂ ਜੀ ਨੇ ਅੱਗੋਂ ਉੱਤਰ ਦਿੱਤਾ, "ਕੀ ਤੁਹਾਨੂੰ ਮਾਣ ਹੈ ? ਕਿ ਤੁਸੀਂ ਬਾਦਸ਼ਾਹ ਨੂੰ ਜ਼ੁਲਮ ਤੋਂ ਰੋਕ ਸਕਦੇ ਹੋ ? ਜੇ ਪਾਪੀ ਨੂੰ ਪਾਪ ਤੋਂ ਵਰਜ ਸਕਦੇ ਸੀ, ਤਾਂ ਓਦੋਂ ਕਿਉਂ ਨਾ ਵਰਜ ਲਿਆ, ਜਦੋਂ ਪੰਜਵੇਂ ਪਾਤਸ਼ਾਹ ਨੂੰ ਤੱਤੀਆਂ ਲੋਹਾਂ ਉਤੇ ਬਿਠਾਇਆ ਗਿਆ ਸੀ । ਜੇ ਡਾਢੇ ਨੂੰ ਧੱਕੇ ਤੋਂ ਹਟਾ ਸਕਦੇ ਸੀ, ਤਾਂ ਓਦੋਂ ਕਿਉਂ ਨਾ ਹਟਾ ਲਿਆ, ਜਦੋਂ ਵਾਲੀ ਦੋ ਜਹਾਨ ਗੁਰੂ ਤੇਗ ਬਹਾਦਰ ਜੀ ਦਿੱਲੀ ਵਿਚ ਸ਼ਹੀਦ ਕੀਤੇ ਜਾ ਰਹੇ ਸਨ। ਜੇ ਜ਼ਾਲਮ ਨੂੰ ਜ਼ੁਲਮ ਤੋਂ ਰੋਕ ਸਕਦੇ ਸੀ, ਤਾਂ ਓਦੋਂ ਕਿਉਂ ਨਾ ਰੋਕ ਲਿਆ, ਜਦੋਂ ਮਾਸੂਮ ਸਾਹਿਬਜ਼ਾਦੇ ਬੜੀ ਬੇਰਹਿਮੀ ਨਾਲ ਸ਼ਹੀਦ ਕੀਤੇ ਜਾ ਰਹੇ ਸਨ। ਯਾਦ ਰੱਖੋ, ਜ਼ਾਲਮ ਸਮਝੌਤਿਆਂ ਨਾਲ ਕਦੇ ਜ਼ੁਲਮ ਤੋਂ ਬਾਜ਼ ਨਹੀਂ ਆਵੇਗਾ। ਉਸ ਦਾ ਇਕੋ ਇਲਾਜ ਹੈ, ਤਲਵਾਰ । ਸੋ ਇਹ ਜ਼ੁਲਮ ਦੇ ਵਿਰੁੱਧ ਉਠਾਈ ਗਈ ਤਲਵਾਰ ਤਦ ਤਕ ਮਿਆਨ ਵਿਚ ਨਹੀਂ ਕੀਤੀ ਜਾਵੇਗੀ, ਜਦ ਤਕ ਮਾੜਿਆਂ ਨੂੰ ਬਰਾਬਰ ਦਾ ਜਿਉਣ ਦਾ ਹੱਕ ਨਹੀਂ ਮਿਲਦਾ।

"ਤੁਸੀਂ ਆਏ ਹੋ; ਸ਼ਾਇਦ ਮੈਨੂੰ ਭੁੱਲਿਆ ਜਾਣ ਕੇ ਸਮਝਾਉਣ ਵਾਸਤੇ। ਪਰ ਨਾਨਕ ਗੁਰੂ ਦੇ ਹੁੰਦਿਆਂ, ਮੈਨੂੰ ਹੋਰ ਕਿਸੇ ਉਸਤਾਦ ਦੀ ਲੋੜ ਨਹੀਂ। ਤੇ ਜੇ ਆਏ ਹੋ ਸਿੱਖ ਬਣਨ ਵਾਸਤੇ, ਤਾਂ ਏਥੇ ਐਹੋ ਜਹੇ ਕੱਚੇ ਸਿੱਖਾਂ ਦੀ ਵੀ ਲੋੜ ਨਹੀਂ, ਜਿਹੜੇ ਸਿੱਖੀ ਨਾਲੋਂ ਜਾਨ ਪਿਆਰੀ ਸਮਝਣ। ਮੈਂ ਮੌਤ ਤੋਂ ਡਰਨ ਵਾਲੇ ਨਹੀਂ, ਮੌਤ ਦਾ ਮਰਦਾਂ ਵਾਂਗ ਟਾਕਰਾ ਕਰਨ ਵਾਲੇ ਸਿੱਖ ਸਾਜਣੇ ਹਨ।"

# ਮਿਰਜ਼ਾ

(ਅੱਗੋਂ ਸਤਿਗੁਰ ਬੋਲਦੇ, ਰੋਹ ਵਿਚ ਆਖ ਸੁਣਾਨ)
ਆਏ ਚੱਲ ਲਾਹੌਰ ਤੋਂ, ਰਲ ਦਾਨੇ ਬੁਧਵਾਨ
ਮੈਨੂੰ ਭੁੱਲਿਆ ਜਾਣਕੇ, ਲੱਗੇ ਓ ਸਮਝਾਨ
ਚਾੜ੍ਹਨ ਆਏ ਸੁਲ੍ਹਾ ਦਾ ਮੇਰੇ ਸਿਰ ਅਹਿਸਾਨ
ਮੈਂ ਨਾ ਚਾਹਵਾਂ ਮੱਦਤਾਂ, ਹੋਰ ਬਿਨਾਂ ਭਗਵਾਨ
ਈਨ ਨਾ ਮੰਨਾਂ ਕਿਸੇ ਦੀ, ਜਦ ਤਕ ਦੇਹ ਵਿਚ ਜਾਨ
ਐਸੇ ਮੇਲ-ਮਿਲਾਪ ਤੋਂ ਮੈਂ ਜਾਂਵਾਂ ਕੁਰਬਾਨ
ਸਿੱਖਾਂ ਐਹੋ ਜਿਹਾਂ ਦਾ, ਮੈਂ ਨਾਹੀਂ ਚਾਹਵਾਨ

ਇਹ ਸਭ ਕੁਝ ਕਹਿੰਦੇ ਹੋਏ, ਕਲਗ਼ੀਧਰ ਜੀ ਅੱਗੇ ਖਿਦਰਾਣੇ ਨੂੰ ਤੁਰ ਗਏ । ਪਿੱਛੋਂ ਦੋਹਾਂ ਧੜਿਆਂ ਵਿਚ ਫਿਰ ਓਹਾ ਮਤਭੇਦ ਹੋ ਗਿਆ । ਮਸੰਦ ਧੜੇ ਦੇ ਆਦਮੀ ਤਾਂ ਪਿੱਛੇ ਮੁੜ ਗਏ, ਪਰ ਮਹਾਂ ਸਿੰਘ ਦਾ ਜੱਥਾ ਕਾਇਮ ਰਿਹਾ। ਮਹਾਂ ਸਿੰਘ ਨੇ ਕਿਹਾ, "ਖ਼ਾਲਸਾ ਜੀ ! ਆਏ ਹਾਂ ਪਿਆਰੇ ਦੇ ਨਾਮ ਉਤੋਂ ਕੁਰਬਾਨ ਹੋਣ ਵਾਸਤੇ। ਅਸਾਂ ਆਪਣਾ ਪ੍ਰਣ ਤੋੜ ਨਿਭਾਉਣਾ ਹੈ। ਗੁਰੂ ਸਾਹਿਬ ਹੁਣ ਸਾਥੋਂ ਪੱਲਾ ਛੁਡਾ ਕੇ ਤੁਰ ਗਏ ਨੇ, ਤਾਂ ਜਦੋਂ ਅਸੀਂ ਉਹਨਾਂ ਬਦਲੇ ਘਾਇਲ ਹੋਏ, ਉਹਨਾਂ ਦੇ ਸਾਮ੍ਹਣੇ ਤੜਫ ਰਹੇ ਹੋਵਾਂਗੇ, ਮੈਂ ਵੇਖਾਂਗਾ ਹਜ਼ੂਰ ਦਾ ਜੇਰਾ, ਉਹ ਕਿੰਨਾ-ਕੁ ਚਿਰ ਸਾਥੋਂ ਮੂੰਹ ਭੁਆ ਕੇ ਬੈਠੇ ਰਹਿੰਦੇ ਨੇ। ਹੁਣ ਸਮਾਂ ਢਿੱਲ ਕਰਨ ਦਾ ਨਹੀਂ। ਆਓ, ਜਿਸ ਨੇ ਸਿਰ ਦੇ ਕੇ ਸਿਰਤਾਜ ਨੂੰ ਮਨਾਉਣਾ ਹੈ।"

ਖਿੱਚ ਕੇ ਲੀਕ, ਸ. ਮਹਾਂ ਸਿੰਘ ਇਉਂ ਕਹਿੰਦਾ ਹੈ—

# ਵਾਰ

ਲੀਕ ਖਿੱਚ ਕੇ ਜਥੇਦਾਰ ਆਖਦਾ
ਵਾਂਗ ਬਿਜਲੀ ਖੰਡਾ ਲਿਸ਼ਕਾ
"ਆਓ, ਜਿਸ ਨੂੰ ਮੌਤ ਕਬੂਲ ਹੈ

ਦਿਲੋਂ ਲਹਿ ਗਿਆ ਜਿਉਣ ਦਾ ਚਾੱ
ਵੇਲਾ ਫੇਰ ਜੇ ਸ਼ਹੀਦੀਆਂ ਦਾ ਆ ਗਿਆ
ਲਵੋ ਦਾਗ਼ ਬਦਨਾਮੀਆਂ ਦੇ ਲਾਹ
ਦੂਨੀ ਚੰਦ ਦੇ ਬੇਦਾਅਵਾ ਵਾਲੇ ਲੇਖ ਨੂੰ
ਧੋ ਕੇ ਖ਼ੂੰਨ ਨਾਲ ਕਰ ਦਿਓ ਸਫ਼ਾ
ਭੇਟਾ ਰੱਖ ਕੇ ਸਿਰਾਂ ਨੂੰ ਸੂਰਿਓ
ਲਵੋ ਰੁੱਸੇ ਦਿਲਦਾਰ ਨੂੰ ਮਨਾ
ਡੱਕਾ ਆਉਂਦੇ ਤੁਰਕ ਨੂੰ ਪਾ ਦਿਓ
ਦਿਹੋ ਸਾਰ ਉਤੇ ਸਾਰ ਖੜਕਾ
ਰਤਾ ਰਖਣਾ ਨਾ ਸਰਫਾ ਜਾਨ ਦਾ
ਮਰੋ, ਵੈਰੀਆਂ ਦੇ ਪੂਰ ਖੱਪਾ
ਪਾਵੇ ਪੈਰ ਨਾ ਮੈਦਾਨ ਵਿਚ 'ਸੀਤਲਾ'
ਜੀਹਨੇ ਨੱਸਣਾ ਹੈ ਜਾਨ ਬਚਾ"

ਜਿਸ ਵੇਲੇ ਜਥੇਦਾਰ ਦੇ ਮੂੰਹੋਂ ਇਹ ਵਾਕ ਸੁਣੇ, ਓਧਰ ਵੱਜੀਆਂ ਧੌਂਸਿਆਂ 'ਤੇ ਚੋਟਾਂ, ਤਾਂ ਸਭ ਸੂਰਮੇਂ ਛਾਲਾਂ ਮਾਰਦੇ, ਲੀਕ ਤੋਂ ਪਾਰ ਹੋ ਗਏ। ਜੈਕਾਰਿਆਂ ਨਾਲ ਚੁਫੇਰਾ ਗੂੰਜ ਉਠਿਆ। ਕੌਮੀ ਪਰਵਾਨੇ ਖਿਦਰਾਣੇ ਨੂੰ ਤੁਰੇ ਜਾ ਰਹੇ ਸਨ, ਤੇ ਨਾਲੇ ਕਿਸੇ ਮਸਤੀ ਵਿਚ ਗਾਉਂਦੇ ਜਾਂਦੇ ਸਨ—

## ਮਾਹੀਆ

ਮੁੜ ਜੱਗ 'ਤੇ ਨਾ ਆਉਣਾ ਏਂ,
ਕਲਗ਼ੀਆਂ ਵਾਲੇ ਨੂੰ
ਸਿਰ ਦੇ ਕੇ ਮਨਾਉਣਾ ਏਂ।
ਫੜ ਪ੍ਰੀਤਮ ਦੇ ਪਾਵੇ ਨੂੰ
ਰੱਤ ਨਾਲ ਧੋ ਦਿਆਂਗੇ
ਦੂਨੀ ਚੰਦ ਦੇ ਬੇਦਾਅਵੇ ਨੂੰ।

ਗੁਰੂ ਮਹਾਰਾਜ ਖਿਦਰਾਣੇ ਦੀ ਢਾਬ 'ਤੇ ਪੁੱਜੇ, ਤਾਂ ਢਾਬ ਸੁੱਕੀ ਹੋਣ ਕਰਕੇ, ਲਹਿੰਦੇ ਪਾਸੇ ਅਗ੍ਹਾਂ ਵੱਧ ਕੇ, ਉੱਚੀ ਟਿੱਬੀ 'ਤੇ ਮੋਰਚੇ ਜਾ ਜਮਾਏ। ਪਿੱਛੋਂ ਮਹਾਂ ਸਿੰਘ ਦਾ ਜੱਥਾ (ਚਾਰ-ਪੰਜ ਸੌ ਸਿੰਘ) ਆਇਆ, ਤਾਂ ਸੁੱਕੀ ਢਾਬ ਦੇ ਕੁਦਰਤੀ ਮੋਰਚੇ, ਲੜਾਈ ਵਾਸਤੇ ਚੰਗੀ ਥਾਂ ਵੇਖਕੇ, ਖਲੋ ਗਿਆ। ਸਿੰਘ ਸੋਚਦੇ ਹਨ, 'ਸਾਡੇ ਸਾਮ੍ਹਣੇ ਦੋ ਗੱਲਾਂ ਹਨ—ਪਹਿਲੀ, ਮਹਾਰਾਜ ਦੇ ਨਾਮ ਉਤੇ ਕੁਰਬਾਨ ਹੋਣ, ਤੇ ਦੂਜੀ, ਵੈਰੀ ਨੂੰ ਓਨਾ ਚਿਰ ਰੋਕੀ ਰਖਣਾ, ਜਿੰਨੇ ਚਿਰ ਵਿਚ ਗੁਰੂ ਜੀ ਕਿਸੇ ਚੰਗੀ ਥਾਂ ਪਹੁੰਚ ਜਾਣ ।" ਸੋ ਜਥੇਦਾਰ ਨੇ ਫ਼ੌਜ ਨੂੰ ਹੁਕਮੁ ਦਿਤਾ।

## ਕਬਿੱਤ

ਜਥੇਦਾਰ ਬੋਲ ਕੇ ਸੁਣਾਵੇ, ਸੁਣੋ ਖ਼ਾਲਸਾ ਜੀ !
ਤੰਬੂਆਂ ਸਮਾਨ ਲੀੜੇ ਰੁੱਖਾਂ ਉਤੇ ਪਾ ਦਿਓ
ਸੁੱਕੀ ਹੋਈ ਢਾਬ ਦਿਆਂ ਕੰਢਿਆਂ ਦੇ ਆਸਰੇ 'ਤੇ
ਦਸ ਦਸ 'ਕੱਠੇ ਬਹਿ ਕੇ ਮੋਰਚੇ ਜ਼ਮਾ ਦਿਓ
ਵੈਰੀ ਜਦੋਂ ਮਾਰ ਹੇਠਾਂ ਆਉਣ, ਇਕੋ ਵਾਰ ਝੱਟ
ਤੀਰਾਂ ਅਤੇ ਗੋਲੀਆਂ ਦਾ ਮੀਂਹ ਬਰਸਾ ਦਿਓ।
ਮਰ ਮਿਟੋ, ਜਾਂ ਮਾਰ ਲਵੋ ਧਰਮ ਦਿਆਂ ਵੈਰੀਆਂ ਨੂੰ
ਜਿਉਣ ਵਾਲੀ ਆਸ ਦਿਲੋਂ 'ਸੀਤਲਾ' ਚੁਕਾ ਦਿਓ।

ਓਧਰ, ਕਪੂਰੇ ਕੋਲੋਂ ਇਹ ਖ਼ਬਰ ਸੁਣ ਕੇ, ਕਿ ਗੁਰੂ ਜੀ ਨਾਲ ਕੋਈ ਲੜਨ ਵਾਲੀ ਫ਼ੌਜ ਨਹੀਂ, ਵਜ਼ੀਰ ਖ਼ਾਂ ਖ਼ੁਸ਼ੀ ਵਿਚ ਦੀਵਾਨਾ ਹੋਇਆ, ਅੱਠ ਹਜ਼ਾਰ ਫ਼ੌਜ ਸਣੇ, ਚੜ੍ਹਿਆ ਆ ਰਿਹਾ ਸੀ।

## ਕੋਰੜਾ

ਫ਼ੌਜਾਂ ਤਾਂਈਂ ਸੂਬਾ ਹੈ ਦੁੜਾਈ ਆਵੰਦਾ
ਮਾਰ ਲਲਕਾਰਾ ਬੋਲ, ਇਉਂ ਸੁਣਾਵੰਦਾ
ਖ਼ਾਨੋ ! ਅਜ਼ਮਾ ਲਓ ਲਿਖੀ ਤਕਦੀਰ ਨੂੰ

ਫੜ ਲਵੋ ਅੱਜ ਹਿੰਦੂਆਂ ਦੇ ਪੀਰ ਨੂੰ
ਸਾਮ੍ਹਣੇ ਅਹੁ ਤੰਬੂ ਜੋ ਨਜ਼ਰ ਆਵੰਦੇ
ਇਹਨਾਂ ਵਿਚ ਗੁਰੂ ਸਿੱਖਾਂ ਦਾ ਸੁਣਾਵੰਦੇ
ਆਕੀ ਹੋਏ ਬੈਠੇ ਨੇ ਉਹ ਰੋਕ ਨੀਰ ਨੂੰ
ਫੜ ਲਵੋ ਅੱਜ ਹਿੰਦੂਆਂ ਦੇ ਪੀਰ ਨੂੰ
ਸ਼ੇਰਾਂ ਵਾਂਗ ਹੱਲਾ ਕਰੋ ਬਲ ਧਾਰ ਕੇ
ਸਿੱਖਾਂ ਵਾਲੇ ਘਾਣ ਲਾਹੋ ਤੇਗ਼ਾਂ ਮਾਰ ਕੇ
ਕੌਣ ਰੋਕ ਸਕਦਾ ਤੁਹਾਡੇ ਤੀਰ ਨੂੰ
ਫੜ ਲਵੋ ਅੱਜ ਹਿੰਦੂਆਂ ਦੇ ਪੀਰ ਨੂੰ
ਜਿੱਤ ਗਏ, ਤਾਂ ਬਾਦਸ਼ਾਹ ਤੋਂ ਮਾਣ ਪਾਉਗੇ
ਮਰੇ, ਤਾਂ ਬਹਿਸ਼ਤਾਂ ਦੇ ਵਿਚ ਜਾਉਗੇ
ਦੋਹੀ ਪਾਸੀਂ ਸੁੱਖ ਰੂਹ ਤੇ ਸਰੀਰ ਨੂੰ
ਫੜ ਲਵੋ ਅੱਜ ਹਿੰਦੂਆਂ ਦੇ ਪੀਰ ਨੂੰ
ਗਾਉਣਗੇ ਤੁਹਾਡਾ ਜੱਸ ਖ਼ਾਸ-ਆਮ ਜੀ
ਮੈਂ ਮੂੰਹੋਂ ਮੰਗੇ ਦਿਆਂਗਾ ਇਨਾਮ ਜੀ
ਪਾਵੋਗੇ ਬਹਾਦਰੋ ! ਬੜੀ ਜਾਗੀਰ ਨੂੰ
ਫੜ ਲਵੋ ਅੱਜ ਹਿੰਦੂਆਂ ਦੇ ਪੀਰ ਨੂੰ
ਵੈਰੀਆਂ ਦਾ ਖੁਰਾ ਖੋਜ ਹੈ ਮਿਟਾਵਣਾ
ਸਿੱਖਾਂ ਸਣੇ ਗੁਰੂ ਬੰਨ੍ਹ ਕੇ ਲਿਜਾਵਣਾ
ਹਾਥੀ ਉਤੇ ਲੱਦੋ ਮਾਰ ਕੇ ਜੰਜੀਰ ਨੂੰ
ਫੜ ਲਵੋ ਅੱਜ ਹਿੰਦੂਆਂ ਦੇ ਪੀਰ ਨੂੰ

ਏਧਰ ਵਜ਼ੀਰ ਖਾਂ ਏਸ ਜ਼ੋਰ ਨਾਲ ਆ ਰਿਹਾ ਸੀ, ਤੇ ਓਧਰ ਚਾਰ-ਪੰਜ ਸੌ ਸਿੰਘ ਵੀ ਉਡੀਕ ਵਿਚ ਤਿਆਰ ਬੈਠੇ ਸਨ। ਸਿੰਘਾਂ ਨੇ—ਮੋਰਚਿਆਂ ਤੋਂ ਜ਼ਰਾ ਹਟਵੇਂ ਤੰਬੂਆਂ ਵਾਂਗ—ਲੀੜੇ ਖਿਲਾਰੇ ਹੋਏ ਸਨ, ਤਾਂ ਜੋ ਪਰਤੀਤ ਹੋਵੇ, ਕਿ ਖਾਲਸਾ ਫੌਜ ਦੂਰ ਹੈ। ਪਰ ਆਪ ਉਹ ਰਾਹ ਮੱਲ ਕੇ ਨੇੜੇ ਬੈਠੇ ਸਨ, ਤੇ ਕੁਛ ਦੋਹੀਂ ਪਾਸੀਂ ਝਾੜਾਂ ਵਿਚ ਲੁਕੇ ਹੋਏ ਸਨ। ਜਿਸ ਵੇਲੇ ਮੁਸਲਮਾਨੀ ਫ਼ੌਜਾਂ

ਘੇਰੇ ਵਿਚ ਆ ਗਈਆਂ, ਤਿੰਨਾਂ ਪਾਸਿਓ ਤੋਂ ਲੁਕੀਆਂ ਹੋਈਆਂ ਖ਼ਾਲਸਾ ਫ਼ੌਜਾਂ ਨੇ ਹੱਲਾ ਬੋਲ ਦਿੱਤਾ।

## ਨਵੀਨ ਤਰਜ਼

ਸਿੰਘ ਚੜ੍ਹ ਪਏ ਖੰਡੇ ਲਿਸ਼ਕਾਉਂਦੇ ਛੱਡਦੇ ਜੈਕਾਰੇ
ਮਾਰ ਵੈਰੀਆਂ ਨੂੰ ਧਰਤ ਲਿਟਾਉਂਦੇ, ਡਿਗਦੇ ਮੁਨਾਰੇ
ਖਿੱਚ ਖਿੱਚ ਕੇ ਬਾਣ ਚਲਾਉਂਦੇ, ਤੇਜ਼ ਕਰਾਰੇ
ਸੁੱਕੇ ਵੈਰੀਆਂ ਦੇ ਵਿਚਦੀ ਲੰਘਾਉਂਦੇ, ਗੁਰੂ ਦੇ ਦੁਲਾਰੇ
ਯੋਧੇ ਜੁੱਟ ਪਏ, ਬਾਣ ਛੁੱਟ ਪਏ
ਦੱਸ ਦੇ, ਮੀਂਹ ਵਾਂਗ ਵੈਰੀਆਂ 'ਤੇ ਤੀਰ ਵੱਸਦੇ।
ਬੜੇ ਜ਼ੋਰ ਦੀ ਹੱਲਾ ਕਰਵਾਇਆ, ਫ਼ਤਹਿ ਗਜਾ ਕੇ
ਜਿਉਂ ਚੜ੍ਹ ਮਿਰਗਾਂ 'ਤੇ ਆਇਆ, ਸਿੰਘ ਭਬਕਾ ਕੇ
ਦਲ ਤੁਰਕਾਂ ਦਾ ਮਾਰ ਖਪਾਇਆ, ਤੇਗ਼ਾਂ ਵਾਹ ਕੇ
ਅੱਗੋਂ ਭੱਜਣਾ ਉਹਨਾਂ ਨੇ ਚਾਹਿਆ, ਜਾਨ ਬਚਾ ਕੇ
ਸੂਰੇ ਗੱਜਦੇ, ਪਾਜੀ ਭੱਜਦੇ
ਸੱਜਣਾ ! ਜੰਗ ਵਿਚ ਯੋਧਿਆਂ ਨੇ ਅੰਤ ਗੱਜਣਾ।
ਸਿੰਘ ਟੁੱਟ ਵੈਰੀਆਂ 'ਤੇ ਪੈਂਦੇ, ਧੂਹ ਤਲਵਾਰਾਂ
ਥੱਕੇ ਲਾਹ ਘੋੜਿਆਂ ਤੋਂ ਲੈਂਦੇ, ਮਾਰ ਕਟਾਰਾਂ
ਪਏ ਵੈਣ ਦੁੱਖਾਂ ਦੇ ਪੈਂਦੇ, ਮਰੇ ਹਜ਼ਾਰਾਂ
ਦਰਿਆ ਲਹੂ ਦੇ ਵਹਿੰਦੇ, ਰੱਤ ਦੀਆਂ ਧਾਰਾਂ
ਕੋਈ ਮਰ ਗਏ ਕੂਚ ਕਰ ਗਏ
ਪਿਆਰਿਆਂ ! ਖ਼ਾਲਸੇ ਨੇ ਰੂਪ ਕਾਲ ਦਾ ਅੱਜ ਧਾਰਿਆ
ਕੋਈ ਫੱਟੜ ਪਾਵੰਦੇ ਹਾੜੇ, ਜਮਦੂਤ ਆ ਗਏ
ਖਾ ਸੀਨਿਆਂ ਵਿਚ ਦੁਗਾੜੇ, ਕੂਚ ਬੁਲਾ ਗਏ
ਕੋਈ ਲੱਦ ਗਏ ਦਲਾਂ ਦੇ ਲਾੜੇ, ਸੁੰਞ ਵਰਤਾ ਗਏ
ਜੱਗ 'ਸੀਤਲ' ਚਾਰ ਦਿਹਾੜੇ ਫੇਰੀ ਪਾ ਗਏ

ਵਿਚ ਜੰਗ ਦੇ, ਹੱਥ ਰੰਗਦੇ

ਸੱਜਦੇ, ਯੁੱਧ ਵਿਚ ਕੋਈ ਵਿਰਲੇ ਸੂਰੇ ਗੱਜਦੇ

ਸਿੰਘਾਂ ਦੇ ਪਹਿਲੇ ਹੱਲੇ ਨੇ ਕੀ ਕੇਈਆਂ ਵੈਰੀਆਂ ਨੂੰ ਹਰ ਕੇ ਦੁਆਰੇ ਪੁਚਾ ਦਿੱਤਾ। ਜਿਹੜੇ ਚਾੱ ਵਿਚ ਅੱਗੇ ਅੱਗੇ ਆ ਰਹੇ ਸਨ, ਕਿ ਗੁਰੂ ਨੂੰ ਗ੍ਰਿਫ਼ਤਾਰ ਕਰਕੇ ਬਾਦਸ਼ਾਹ ਕੋਲੋਂ ਇਨਾਮ ਲਵਾਂਗੇ, ਖ਼ਾਲਸੇ ਨੇ ਨਕਦੋ-ਨਕਦ ਇਨਾਮ ਤਾਰ ਦਿੱਤਾ। ਅਗਲੀਆਂ ਪਾਲਾਂ ਢਹਿ ਪਈਆਂ, ਪਿਛਲੀਆਂ ਵਿਚ ਭਾਜੜ ਪੈ ਗਈ, ਤੇ ਸਿੰਘਾਂ ਨੇ ਵਕਤ ਵਿਚਾਰ ਕੇ, ਉਤੋਂ ਜ਼ੋਰ ਦੀ ਹੱਲਾਂ ਬੋਲ ਦਿੱਤਾ।

## ਵਾਰ

ਜਥੇਦਾਰ ਫ਼ੌਜ ਤਾਈਂ ਲਲਕਾਰ ਦਾ
ਵੈਰੀ ਬਚ ਕੇ ਸਿੰਘੋ ਨਾ ਜਾਏ
ਝੜੀ ਲਾ ਦਿਓ ਤੀਰਾਂ ਦੀ ਸੂਰਿਓ
ਜਿਵੇਂ ਬਰਖਾ ਇੰਦਰ ਬਰਖਾਏ
ਐਸੇ ਹੱਥ ਦਿਖਲਾਓ ਤਲਵਾਰ ਦੇ
ਵੈਰੀ ਹੱਥ ਪਿਆ ਕੰਨਾਂ ਨੂੰ ਲਾਏ
ਏਨੀ ਸੁਣ ਕੇ ਸਿੰਘਾਂ ਨੂੰ ਜੋਸ਼ ਆ ਗਿਆ
ਖਿੱਚ ਰੋਹ ਵਿਚ ਬਾਣ ਚਲਾਏ
ਤੀਰ ਲੋਥ ਚੋਂ ਸੁਕਾ ਹੀ ਕੱਢਦੇ
ਮਾਰ ਵੈਰੀਆਂ ਦੇ ਸੱਥਰ ਵਿਛਾਏ
ਅੱਗੇ ਆਉਂਦੇ ਸੀ ਜਿਹੜੇ ਮੱਛਰੇ
ਮਾਰ ਕੇਲਿਆਂ ਦੇ ਵਾਂਗ ਲਿਟਾਏ
ਵੇਖ ਸਾਥੀਆਂ ਨੂੰ ਧਾੜ ਧਾੜ ਡਿੱਗਦੇ
ਟੁੱਟੇ ਹੌਸਲੇ ਤੁਰਕ ਘਬਰਾਏ
ਗੁੱਸਾ ਖਾਇਕੇ ਝੁਕੇ ਨੇ ਫੇਰ 'ਸੀਤਲਾ'
ਭਰੇ ਰੋਹ 'ਚ ਬੱਦਲ ਗਰੜਾਏ।

ਏਸ ਤਰ੍ਹਾਂ ਫ਼ੌਜ ਨੂੰ ਭੜਕਾ ਕੇ, ਵਜ਼ੀਰ ਖ਼ਾਨ ਨੇ ਜਵਾਬੀ ਹਮਲਾ ਕੀਤਾ।

## ਸਾਕਾ

ਰੋਹ ਚੜ੍ਹਿਆ ਜਰਨੈਲ ਨੂੰ ਖਾ ਗ਼ੁੱਸਾ ਭਾਰਾ
ਧੂਹ ਮਿਆਨੋਂ ਕੱਢਿਆ ਖੰਡਾ ਦੋ-ਧਾਰਾ
ਵਾਂਗ ਸ਼ੇਰ ਦੇ ਗੱਜਦਾ ਮਾਰੇ ਲਲਕਾਰਾ
ਫ਼ੌਜਾਂ ਨੂੰ ਵੰਗਾਰ ਕੇ ਬਲ ਲਾ ਕੇ ਸਾਰਾ
ਦੁਸ਼ਮਣ ਉਤੇ ਆ ਪਿਆ ਕਰ ਸ਼ੋਰ ਕਰਾਰਾ
'ਸੀਤਲ' ਜੁੱਟੇ ਸੂਰਮੇ ਯੁੱਧ ਮੱਚਿਆ ਭਾਰਾ

ਵਜ਼ੀਰ ਖ਼ਾਨ ਦੇ ਏਸ ਹੱਲੇ ਨੇ ਸਿੱਖਾਂ ਦਾ ਬੜਾ ਨੁਕਸਾਨ ਕੀਤਾ। ਕਈ ਸਿੰਘ ਸਦਾ ਦੀ ਫ਼ਤਹਿ ਬੁਲਾ ਗਏ । ਇਹ ਵੇਖ ਕੇ ਸ੍. ਮਹਾਂ ਸਿੰਘ ਜੀ ਨੇ ਸਭ ਤੋਂ ਅੱਗੇ ਵੱਧ ਕੇ ਬੜੇ ਜੋਸ਼ ਵਿਚ ਹੱਲਾ ਬੋਲਿਆ।

## ਵਾਰ

ਭਰੇ ਰੋਹ ਦੇ ਬਲੀ ਸਰਦਾਰ ਨੇ
ਫੇਰ ਆਖ਼ਰੀ ਹੱਲਾ ਕਰਵਾਇਆ
ਤੀਰ ਮੁੱਕ ਗਏ, ਕਮਾਨਾਂ ਟੁੱਟੀਆਂ
ਫੇਰ ਜ਼ੋਰ ਤੇਗ਼ਾਂ ਉਤੇ ਪਾਇਆ
ਗ਼ੁੱਸਾ ਖਾਇਕੇ ਭਗਉਤੀਆਂ ਫੇਰੀਆਂ
ਕਈਆਂ ਵੈਰੀਆਂ ਨੂੰ ਧਰਤ ਲਿਟਾਇਆ
ਥਾਂ ਥਾਂ ਖ਼ੂਨ ਦੇ ਫ਼ੁਹਾਰੇ ਚੱਲਦੇ
ਹੋਲੀ ਵਿਚ ਜਿਉਂ ਗੁਲਾਬ ਛਿੜਕਾਇਆ
ਟੋਟੇ ਹੋਇਕੇ ਜ਼ਮੀਨ ਉਤੇ ਡਿਗਦਾ
ਜੀਹਨੂੰ ਹੱਸ ਕੇ ਚੰਡੀ ਦਿਖਲਾਇਆ
ਕੇਈ ਸੂਰਮੇ ਮਾਂਵਾਂ ਦੇ ਲਾਡਲੇ

ਮੌਤ ਜੰਗਲਾਂ 'ਚ ਅੰਤ ਸੁਆਇਆ
ਕੋਈ ਫੱਟੜ ਤਿਹਾਏ ਸਹਿਕਦੇ
ਪਾਣੀ ਘੁੱਟ ਨਾ ਕਿਸੇ ਮੂੰਹ ਪਾਇਆ
ਮੋਏ ਮਾਰ ਕੇ ਕਈਆਂ ਨੂੰ 'ਸੀਤਲਾ'
ਡਰ ਮੌਤ ਤੋਂ ਨਾ ਸੀਸ ਲੁਕਾਇਆ

ਹੁਣ, ਦੋਹਾਂ ਧਿਰਾਂ ਨੇ ਮਰਨ ਮਾਰਨ ਦੀ ਧਾਰ ਲਈ। ਕੋਈ ਵੀ ਪਿੱਛੇ ਹੱਟਣ ਵਾਸਤੇ ਤਿਆਰ ਨਹੀਂ ਸੀ। ਲੋਥ ਉਤੇ ਲੋਥ ਚੜ੍ਹ ਗਈ, ਲਹੂ ਮਿੱਝ ਦਾ ਘਾਣ ਮੱਚ ਗਿਆ ਕਿੱਤੇ ਸਿਰ, ਕਿਤੇ ਧੜ, ਕਿਤੇ ਲੱਤ, ਕਿਤੇ ਬਾਂਹ, ਸਾਰੇ ਹਾਲ ਦੁਹਾਈ ਮੱਚ ਰਹੀ ਸੀ। ਇਸ ਨਜ਼ਾਰੇ ਨੂੰ ਇਕ ਛੰਦ ਵਿਚ ਇਉਂ ਬਿਆਨ ਕੀਤਾ ਹੈ।

## ਕੋਰੜਾ ਢਿਉਡ-ਛੰਦ

ਯੁੱਧ ਵਿਚ ਮੌਤ ਦੇ ਨਗਾਰੇ ਵੱਜਦੇ
ਬਿਜਲੀ ਕੜਕਦੀ
ਸ਼ੇਰਾਂ ਵਾਂਗ ਸੂਰਮੇ ਮੈਦਾਨ ਗੱਜਦੇ
ਚੰਡੀ ਹੈ ਦੜਕਦੀ
ਮੀਂਹ ਵਾਂਗ ਦਲਾਂ 'ਤੇ ਵਰ੍ਹਨ ਗੋਲੀਆਂ
ਕਿੱਥੇ ਜਾਣ ਨੱਸ ਕੇ
ਲਹੂ ਨਾਲ ਸੂਰੇ ਖੇਡਦੇ ਨੇ ਹੋਲੀਆਂ
ਚਾਈਂ ਚਾਈਂ ਹੱਸ ਕੇ
ਰਹਿਕਲੇ, ਜ਼ੰਬੂਰੇ ਤੇ ਤਮਾਚੇ ਚੱਲਦੇ
ਕਾੜ ਕਾੜ ਕਾੜ ਜੀ
ਚੱਲਦੀਆਂ ਤੋਪਾਂ ਕਾਲਜੇ ਨੇ ਹੱਲਦੇ
ਜਾਣ ਸਾੜ ਸਾੜ ਜੀ
ਸੂਰਮੇ ਜੁੱਟੇ ਨੇ ਟੋਲੀਆਂ ਦੀਆਂ ਟੋਲੀਆਂ
ਮਾਰਨ ਤੀਰ ਕੱਸ ਕੇ

ਲਹੂ ਨਾਲ ਸੂਰੇ ਖੇਡਦੇ ਨੇ ਹੋਲੀਆਂ
ਚਾਈਂ ਚਾਈਂ ਹੱਸ ਕੇ
ਤੀਰਾਂ ਪਿੱਛੋਂ ਵਾਰੀ ਆਈ ਤਲਵਾਰ ਦੀ
ਬਿਜਲੀ ਚਮਕਦੀ
ਲਹੂ ਭਰੀ ਇਉਂ ਲਿਸ਼ਕਾਂ ਹੈ ਮਾਰਦੀ
ਲਾਟ ਜਿਉਂ ਦਮਕਦੀ
ਵੱਜ ਵੱਜ ਕੇਈ ਛਾਤੀਆਂ ਨੇ ਖੋਲ੍ਹੀਆਂ
ਡੂੰਗੀ ਧਸ ਧਸ ਕੇ
ਲਹੂ ਨਾਲ ਸੂਰੇ ਖੇਡਦੇ ਨੇ ਹੋਲੀਆਂ
ਚਾਈਂ ਚਾਈਂ ਹੱਸ ਕੇ
ਆਹਮੋ-ਸਾਹਵੇਂ ਦਲ ਯੋਧਿਆਂ ਦੇ ਜੁੱਟ-ਪਏ
ਲੜਦੇ ਵੰਗਾਰ ਕੇ
ਵੱਜ ਹਥਿਆਰੀਂ ਹਥਿਆਰ ਟੁੱਟ ਪਏ
ਕੇਈ ਮਰੇ ਮਾਰ ਕੇ
ਕਈਆਂ ਦੀਆਂ ਲੋਥਾਂ ਮੌਤ ਖ਼ਾਕ ਰੋਲੀਆਂ
ਲੈ ਗਈ ਜਾਨ ਖੱਸ ਕੇ
ਲਹੂ ਨਾਲ ਸੂਰੇ ਖੇਡਦੇ ਨੇ ਹੋਲੀਆਂ
ਚਾਈਂ ਚਾਈਂ ਹੱਸ ਕੇ
ਲੋਥ ਉਤੇ ਲੋਥ ਚੜ੍ਹੀ ਢੇਰ ਲੱਗ ਗਏ
ਚਮਕਣ ਕਟਾਰੀਆਂ
ਪਲਾਂ ਵਿਚ ਖ਼ੂਨ ਵਾਲੇ ਵਹਿਣ ਵਗ ਗਏ
ਲਾਵੇ ਤੇਗ ਤਾਰੀਆਂ
'ਸੀਤਲ' ਮੈਂ ਬੀਰ ਰਸ ਦੀਆਂ ਬੋਲੀਆਂ
ਪਾਂਵਾਂ ਹੱਸ ਹੱਸ ਕੇ
ਲਹੂ ਨਾਲ ਸੂਰੇ ਖੇਡਦੇ ਨੇ ਹੋਲੀਆਂ
ਚਾਈਂ ਚਾਈਂ ਹੱਸ ਕੇ

ਏਸ ਲੜਾਈ ਵਿਚ ਵਜ਼ੀਰ ਖ਼ਾਨ ਦੀ ਅੱਧੀ-ਕੁ ਫੌਜ ਤਲਵਾਰ ਦੀ ਭੇਟ ਹੋ ਗਈ। ਦੂਜੇ ਪਾਸੇ ਸਿੱਖਾਂ ਵਿਚੋਂ ਵੀ ਦੋ ਹੀ ਬਚੇ–ਮਾਤਾ ਭਾਗ ਕੌਰ ਜੀ[1] ਤੇ ਭਾਈ ਮਹਾਂ ਸਿੰਘ, ਜੋ ਕੇਵਲ ਥੋੜ੍ਹੇ ਦਮਾਂ ਦੇ ਪਰਾਹੁਣੇ ਸਨ।

ਨਗਾਰੇ ਵਜਾਉਂਦਾ, ਵਜ਼ੀਰ ਖ਼ਾਨ ਅਗ੍ਹਾਂ ਵਧਿਆ, ਕਿ ਜ਼ਖ਼ਮੀਆਂ ਵਿਚੋਂ ਭਾਲਿਆਂ ਜੇ ਗੁਰੂ ਗੋਬਿੰਦ ਸਿੰਘ ਮਿਲ ਜਾਏ, ਤਾਂ ਇਹ ਸਾਰੀ ਮਿਹਨਤ ਸਫਲ ਹੋ ਜਾਏ।

## ਮਿਰਜ਼ਾ

ਖ਼ਾਲੀ ਵੇਖ ਕੇ ਮੈਦਾਨ ਵਜ਼ੀਰ ਖ਼ਾਂ
ਡਾਢੀ ਦਿਲ ਵਿਚ ਖ਼ੁਸ਼ੀ ਹੈ ਮਨਾਈ
ਪਰ ਵੇਖਿਆ ਜਦੋਂ ਪਾਣੀ ਸੁੱਕਿਆ
ਖ਼ੁਸ਼ੀ ਚਿੰਤਾ ਵਾਲੀ ਸ਼ਕਲ ਵਟਾਈ।
ਮੱਥਾ ਪਿੱਟ ਕੇ ਵਜ਼ੀਰ ਖ਼ਾਨ ਬੋਲਦਾ
ਅੱਲਾ, ਸਾਡੇ ਤੇ ਕਰੋਪੀ ਕੇਹੀ ਆਈ
ਡਾਢੀ ਗਰਮੀ, ਉਜਾੜ ਬੀਆਬਾਨ ਹੈ
ਸਾਰੀ ਮਰਦੀ ਹੈ ਫ਼ੌਜ ਤਿਹਾਈ
ਸਾਹ ਸੁੱਕਿਆ ਖੁਸ਼ਕ ਖ਼ੂੰਨ ਹੋ ਗਿਆ
ਸਾਡੀ ਜਾਨ ਲਬਾਂ 'ਤੇ ਆਈ
ਪਾਣੀ ਦਸ ਦਸ ਕੋਹ ਨਹੀਂ ਲਭਣਾ
ਐਵੇਂ ਜਾਨ ਹਰਾਮ ਗੁਆਈ
ਗੁਰੂ ਸਿੱਖਾਂ ਦਾ ਵੀ ਆਇਆ ਰੱਬਾ ! ਹੱਥ ਨਾ
ਐਵੇਂ ਗਈ ਸਾਡੀ ਘਾਲ-ਕਮਾਈ
ਚੱਲੋ, ਚੱਲੀਏ ਪਿਛਾਂਹ ਨੂੰ ਮੋਮਨੋ

---

1. ਮਾਤਾ ਜੀ ਨੂੰ ਫੱਟ, ਮਾਰੂ ਕੋਈ ਨਹੀਂ ਸੀ, ਸੋ ਇਲਾਜ ਕਰਨ ਤੇ ਬਚ ਗਏ, ਫਿਰ ਗੁਰੂ ਜੀ ਦੇ ਨਾਲ ਨਦੇੜ ਪੁੱਜੇ। ਓਥੇ ਭਗਤੀ ਕਰਦਿਆਂ ਮਾਤਾ ਜੀ ਨੇ ਸਰੀਰ ਤਿਆਗਿਆ। ਓਥੇ ਗੋਦਾਵਰੀ ਦੇ ਕੰਢੇ ਆਪ ਦਾ ਦੇਹੁਰਾ ਹੈ।

ਏਥੇ ਜਾਵੰਦੀ ਪੇਸ਼ ਨਾ ਕਾਈ

ਨਹੀਂ ਤਾਂ ਪਾਨੀ ਬਾਝੋਂ ਗ਼ਾਜ਼ੀਓ !

ਸਮਝੋ ਅੱਜੋ ਹੀ ਕਿਆਮਤ ਆਈ

ਅੰਤ ਤੰਗ ਹੋ ਵਜ਼ੀਰ ਖਾਂ 'ਸੀਤਲਾ'

ਵਾਗ ਫ਼ੌਜ ਦੀ ਸਰਹਿੰਦ ਨੂੰ ਭੁਆਈ

ਸ਼ਹੀਦ ਹੋਏ ਸਿੱਖਾਂ ਵਿਚੋਂ ਇਕ ਇਕ ਨੂੰ ਭਾਲਿਆ ਵੇਖਿਆ, ਪਰ ਜਦੋਂ ਗੁਰੂ ਜੀ ਉਹਨਾਂ ਵਿਚ ਨਾ ਮਿਲੇ, ਤਾਂ ਵਜ਼ੀਰ ਖ਼ਾਨ ਦੀਆਂ ਸਾਰੀਆਂ ਆਸਾਂ ਟੁੱਟ ਗਈਆਂ। ਅੱਧੀ-ਕੁ ਫ਼ੌਜ ਮਰਵਾ ਕੇ, ਪਾਣੀ ਤੋਂ ਤਿਹਾਇਆ ਮਰਦਾ, ਉਹ ਪਿਛਾਂਹ ਪਰਤ ਗਿਆ। ਉਹਦੀ ਘਬਰਾਹਟ ਦਾ ਪਤਾ ਏਸ ਗੱਲ ਤੋਂ ਹੀ ਲੱਗਦਾ ਹੈ, ਕਿ ਆਪਣੇ ਫੱਟੜਾਂ ਨੂੰ ਵੀ ਉਹ ਮੈਦਾਨ ਵਿਚ ਹੀ ਛੱਡ ਗਿਆ।

ਮਹਾਂ ਸਿੰਘ ਘਾਇਲ ਹੋਇਆ ਪਿਆ, ਗੁਰੂ ਮਹਾਰਾਜ ਦੀਆਂ ਵਾਟਾਂ ਉਡੀਕ ਰਿਹਾ ਸੀ। ਉਹ ਅੱਖ ਝਮਕਦਾ ਸੀ, ਤਾਂ ਸਾਮ੍ਹਣੇ ਗੁਰੂ ਮਹਾਰਾਜ ਦਾ ਪ੍ਰੇਮ, ਤਸਵੀਰ ਬਣ ਕੇ ਆ ਜਾਂਦਾ ਸੀ। ਕਦੇ ਕਦੇ ਬੁਲ੍ਹ ਫਰਕਦੇ, ਤੇ ਉਹਦੇ ਮੂਹੋਂ ਵਾਜ ਆਉਂਦੀ—

ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ

ਤੁਧ ਬਿਨ ਰੋਗ ਰਜਾਈਆਂ ਦਾ ਓਢਣ,

ਨਾਗ ਨਿਵਾਸਾਂ ਦੇ ਰਹਿਣਾ

ਸੂਲ ਸੁਰਾਹੀ, ਖੰਜਰ ਪਿਆਲਾ

ਬਿੰਗ ਕਸਾਈਆਂ ਦਾ ਸਹਿਣਾ

ਯਾਰੜੇ ਦਾ ਸਾਨੂੰ ਸੱਥਰ ਚੰਗਾ

ਭੱਠ ਖੇੜਿਆਂ ਦਾ ਰਹਿਣਾ

(ਖ਼ਿਆਲ, ਪਾਤਸ਼ਾਹੀ 10)

ਦੂਜੇ ਪਾਸੇ, ਮਿੱਤਰ ਪਿਆਰਾ, ਮੁਰੀਦਾਂ ਦਾ ਹਾਲ ਵੇਖਣ ਵਾਸਤੇ ਨੰਗੇ ਪੈਰੀਂ ਆ ਰਿਹਾ ਹੈ।

# ਗੱਡੀ

ਖ਼ਾਲੀ ਹੋ ਗਿਆ ਮੈਦਾਨ ਜਿਸ ਵੇਲੇ
ਨੱਸ ਗਈ ਚੰਡਾਲ ਚੌਂਕੜੀ
ਆਏ ਓਸ ਥਾਂ ਕਲਗ਼ੀਆਂ ਵਾਲੇ
ਜਿੱਥੇ ਪਏ ਸੀ ਸਿੰਘ ਸੂਰਮੇ
ਰੂਪ ਆਪਣਾ ਪਛਾਣ ਕੇ ਚੁੱਕਦੇ
ਗੋਦੀ ਵਿਚ ਲੈ ਕੇ ਚੁੰਮਦੇ
ਹੱਥੀਂ ਪੂੰਝਦੇ ਰੁਮਾਲ ਨਾਲ ਮੁਖੜਾ
ਪੁੱਤਾਂ ਵਾਂਗ ਛਾਤੀ ਲਾਵੰਦੇ
ਵਰ ਦੇਵੰਦੇ ਅਤੁੱਟ ਮਨ ਆਏ
ਮਿਹਰ ਦੇ ਖ਼ਜ਼ਾਨਿਆਂ 'ਚੋਂ
ਏਵੇਂ ਸਾਰਿਆਂ ਸਿੰਘਾਂ ਨੂੰ ਵਰ ਦੇ ਕੇ
ਮਹਾਂ ਸਿੰਘ ਕੋਲ ਅੱਪੜੇ
ਅੱਗੇ ਸਹਿਕਦਾ ਪਿਆ ਸੀ ਸਿੰਘ ਸੂਰਾ
ਧੁਨ ਆਵੇ ਸਤਿਨਾਮ ਦੀ
ਪੂੰਜ ਪਿਆਰ ਦੇ ਮਹਾਂ ਸਿੰਘ ਤਾਈਂ
ਗੋਦੀ ਵਿਚ ਲੈ ਕੇ ਬੈਠ ਗਏ
ਪਾਣੀ ਪਿਆਲ ਕੇ ਹੋਸ਼ ਵਿਚ ਆਂਦਾ
ਬੋਲੇ ਫਿਰ ਦਸਮੇਸ਼ ਜੀ
"ਬੱਚਾ ! ਮੰਗ ਲੈ, ਜੋ ਦਿਲ ਵਿਚ ਆਵੇ
ਪੂਰਾ ਕਰਾਂ ਬਿਨਾਂ ਦੇਰ ਦੇ,
ਜੇ ਤੂੰ ਚਾਹੇਂ, ਤਾਂ ਬਚਾ ਲਵਾਂ, ਮੌਤ ਤੋਂ
ਥਾਪ ਦੇਵਾਂ ਰਾਜਾ ਦੇਸ ਦਾ"
ਅੱਗੋਂ ਬੋਲਿਆ ਮਹਾਂ ਸਿੰਘ ਸੂਰਾ
"ਲੋੜ ਨਾਹੀਂ ਹੋਰ ਗੁਰੂ ਜੀ !

ਹੁਣ ਇਕ ਦੋ ਦਮਾਂ ਦਾ ਮੌਲਾ
ਹੋ ਗਏ ਨੇ ਦੀਦਾਰ ਆਪ ਦੇ
ਤੇ ਜੋ ਤੁੱਠੇ ਓ, ਟੁੱਟੀ ਗੰਢ ਦੇਵੋ
ਸਿੱਖੀ ਦਾਨ ਦੇਵੋ, ਦਾਤਾ ਜੀ !"
ਇਹ ਸੁਣ ਕੇ ਕਲਗ਼ੀਆਂ ਵਾਲੇ
ਛਾਤੀ ਨਾਲ ਲਾਇਆ ਸਿੱਖ ਨੂੰ
ਮੂੰਹੋਂ ਆਖਿਆ, "ਸਿੱਖੀ ਰੱਖ ਲਈ ਊ
ਜਾਨ ਕੁਰਬਾਨ ਕਰਕੇ,
ਸਿੱਖਾਂ ! ਰਹੇਗਾ ਅਟੱਲ ਨਾਮ ਤੇਰਾ
ਜਦੋਂ ਤੱਕ ਰਹੂ ਦੁਨੀਆਂ
ਪਿਆਰਿਆਂ ! ਪਿਆਰਿਆ!!
ਗੁਰੂ ਘਰੋਂ ਭੁੱਲਿਆ ਨੂੰ ਤੂੰ ਤਾਰਿਆ"

ਮਹਾਂ ਸਿੰਘ ਨੂੰ ਛਾਤੀ ਨਾਲ ਲਾ ਕੇ ਹਜ਼ੂਰ ਨੇ ਕਿਹਾ,"ਮਹਾਂ ਸਿੰਘ ! ਬੇਟਾ, ਜਿਸ ਵੇਲੇ ਦੁਨੀ ਚੰਦ ਛੱਡ ਕੇ ਗਏ ਸਨ, ਓਦੋਂ ਕੀ ਕੀ ਕੁਛ ਸੀ ? ਆਨੰਦਪੁਰ ਸੀ, ਮੈਂ ਉਸਦਾ ਮੋਹ ਨਹੀਂ ਕੀਤਾ, ਧਨ ਦੌਲਤ ਸੀ, ਸਭ ਲੁਟਾ ਦਿਤਾ, ਪੁੱਤਰ ਸਨ, ਤੁਸਾਂ ਉਤੋਂ ਕੁਰਬਾਨ ਕਰ ਦਿੱਤੇ। ਮੁਕਦੀ ਗੱਲ, ਜੋ ਕੁਛ ਵੀ ਸੀ, ਤੁਹਾਥੋਂ ਵਾਰ ਦਿੱਤਾ ਪਰ ਤੁਹਾਡੀ ਯਾਦ ਨਹੀਂ ਭੁਲਾਈ।

ਇਹ ਵਾਕ ਸੁਣ ਕੇ, ਮਹਾਂ ਸਿੰਘ ਦੇ ਚਿਹਰੇ 'ਤੇ ਖੁਸ਼ੀ ਦੀ ਲਾਲੀ ਦੌੜ ਗਈ । ਉਹਨੇ ਦੋਵੇਂ ਬਾਂਹੀਂ ਹਜ਼ੂਰ ਦੇ ਗਲ ਵਿਚ ਪਾ ਦਿੱਤੀਆਂ, ਤੇ ਸਿਰ ਬੱਚਿਆਂ ਵਾਂਗ ਮਹਾਰਾਜ ਦੀ ਛਾਤੀ ਨਾਲ ਲਾ ਦਿੱਤਾ। ਹਜ਼ੂਰ ਨੇ ਘੁੱਟ ਕੇ ਹਿੱਕ ਦੇ ਨਾਲ ਲਾ ਲਿਆ, ਮਾਨੋ, ਮਹਾਂ ਸਿੰਘ ਦੇ ਸ਼ਰੀਰ ਛੱਡ ਰਹੇ ਪ੍ਰਾਣਾਂ ਨੂੰ ਗੁਰਦੇਵ ਆਪਣੇ ਹਿਰਦੇ ਵਿਚ ਸਮਾ ਜਾਣ ਵਾਸਤੇ ਥਾਂ ਦੇ ਰਹੇ ਸਨ। ਸਹਿਜੇ ਸਹਿਜੇ ਹਜ਼ੂਰ ਦੀਆਂ ਬਾਂਹੀਂ ਢਿੱਲੀਆਂ ਹੋ ਗਈਆਂ। ਮਹਾਂ ਸਿੰਘ ਨੂੰ ਧਰਤੀ 'ਤੇ ਲਿਟਾ ਦਿੱਤਾ। ਉਸਦੀ ਰੂਹ ਆਪਣਾ ਫੱਟੜ ਸਰੀਰ ਛੱਡ ਕੇ, ਕਲਗ਼ੀਧਰ ਦੇ ਪਿਆਰ ਭਰੇ ਦਿਲ ਵਿਚ ਗੁਆਚ ਚੁੱਕ ਸੀ। ਮਹਾਰਾਜ ਨੇ ਪ੍ਰੇਮ ਨਾਲ ਕਿਹਾ, "ਸ਼ਹੀਦ ਮਹਾਂ ਸਿੰਘ।"

ਮਹਾਰਾਜ ਨੇ ਇਕ ਇਕ ਸ਼ਹੀਦ ਸਿੰਘ ਨੂੰ ਪਿਆਰ ਕੀਤਾ, ਤੇ ਇਹ ਮੇਰਾ ਪੰਜ ਹਜ਼ਾਰੀ, ਇਹ ਮੇਰਾ ਦਸ ਹਜ਼ਾਰੀ, ਇਕ ਮੇਰਾ ਵੀਹ ਹਜ਼ਾਰੀ' ਦੇ ਵਰ ਦਿੱਤੇ। ਅੰਤ ਗੁਰੂ ਜੀ ਨੇ ਸਾਰੇ ਸਰੀਰ ਕੱਠੇ ਕਰ ਕੇ, ਆਪਣੇ ਹੱਥੀਂ ਸਸਕਾਰ ਕੀਤਾ, ਤੇ ਇਹਨਾਂ ਚਾਰ-ਪੰਜ ਸੌ ਸ਼ਹੀਦ ਸਿੰਘਾਂ ਨੂੰ 'ਮੁਕਤਸਰ' ਰੱਖਿਆ। ਏਥੇ ਹਰ ਸਾਲ ਸ਼ਹੀਦਾਂ ਦੀ ਯਾਦ ਵਿਚ ਮਾਘੀ ਵਾਲੇ ਦਿਨ ਮੇਲਾ ਲੱਗਦਾ ਹੈ।

ਕਈ ਸੱਜਣ ਕਹਿੰਦੇ ਹਨ, ਕਿ ਅਰਦਾਸੇ ਵਿਚ ਯਾਦ ਕੀਤੇ ਜਾਣ ਵਾਲੇ 'ਚਾਲੀ ਮੁਕਤੇ' ਮੁਕਤਸਰ ਵਾਲੇ ਹਨ। ਅਸਲ ਇਉਂ ਨਹੀਂ। ਅੰਮ੍ਰਿਤ ਛੱਕਣ ਵਾਲੇ ਪਹਿਲੇ 'ਪੰਜ ਪਿਆਰੇ' ਅਖਵਾ । ਫੇਰ ਹੋਰ ਪੰਜਾਂ ਨੇ ਅੰਮ੍ਰਿਤ ਛਕਿਆ, ਇਹਨਾਂ ਪੰਜਾਂ—ਰਾਮ ਸਿੰਘ, ਦੇਵਾ ਸਿੰਘ, ਟਹਿਲ ਸਿੰਘ, ਈਸ਼ਰ ਸਿੰਘ ਤੇ ਫ਼ਤਹਿ ਸਿੰਘ—ਨੂੰ ਮਹਾਰਾਜ ਨੇ 'ਮੁਕਤਿਆਂ' ਦਾ ਖ਼ਿਤਾਬ ਦਿੱਤਾ। ਫੇਰ ਚਮਕੌਰ ਵਿਚ ਸ਼ਹੀਦ ਹੋਣ ਵਾਲੇ ਚਾਲੀ ਸਿੰਘਾਂ ਨੂੰ 'ਮੁਕਤਿਆਂ' ਦਾ ਵਰ ਦਿੱਤਾ। 'ਚਾਲੀ ਮੁਕਤੇ' ਚਮਕੌਰ ਵਾਲੇ ਸਨ। ਏਥੇ ਖਿਦਰਾਣੇ ਉੱਤੇ ਤਿੱਜੀ ਵਾਰ 'ਮੁਕਤਾ' ਪਦ ਹਜ਼ੂਰ ਨੇ ਵਰਤਿਆ। ਇਹਨਾਂ ਦੀ ਗਿਣਤੀ ਚਾਲੀ ਕਹਿਣੀ (ਜਾਂ ਅਰਦਾਸ ਵਾਲੇ ਚਾਲੀ ਮੁਕਤੇ ਇਹ ਮੰਨਣੇ) ਇਤਿਹਾਸਕ ਭੁੱਲ ਹੈ[1] । ਜਿਵੇਂ ਯੁੱਧ ਗਰਮੀਆਂ ਵਿਚ ਹੋਇਆ ਤੇ ਮੇੱਲਾ ਸਰਦੀਆਂ ਵਿਚ ਲੱਗਦਾ ਹੈ, ਓਸੇ ਤਰ੍ਹਾਂ ਇਹ ਭੁੱਲ ਪਰਚਲਤ ਹੋ ਗਈ ਹੈ।

ਪ੍ਰਸੰਗ ਲਿਖਿਆ ੪-੧-੩੨।

1. 'ਬੇਦਾਵੇ' ਬਾਰੇ ਠੀਕ ਠੀਕ ਤੇ ਖੋਜ ਭਰੇ ਹਾਲ ਜਾਨਣ ਵਾਸਤੇ ਵੇਖੋ, ਮਨੁਖਤਾ ਦੇ ਗੁਰੂ-ਗੁਰੂ ਗੋਬਿੰਦ ਸਿੰਘ ਜੀ !

## ਪ੍ਰਸੰਗ

# ਸ. ਅਘੜ ਸਿੰਘ

## ਦੀ ਬਹਾਦਰੀ

## ਤੇ

## ਨਵਾਬ ਮੋਮਨ ਖ਼ਾਂ ਦੀ ਮੌਤ

ਨਵਾਬ ਮੋਮਨ ਖ਼ਾਂ ਲਗਭਗ ਅਠਾਈ ਸਾਲ ਲਾਹੌਰ ਦਾ ਨਾਇਬ ਸੂਬੇਦਾਰ ਰਿਹਾ। ੧੭੨੬ ਈ. ਵਿਚ ਖ਼ਾਨ ਬਹਾਦਰ ਜ਼ਕਰੀਆ ਖ਼ਾਂ ਲਾਹੌਰ ਦਾ ਸੂਬੇਦਾਰ ਬਣਿਆਂ। ਉਹਨੇ ਨਵਾਬ ਮੋਮਨ ਖ਼ਾਂ ਨੂੰ ਆਪਣਾ ਨਾਇਬ ਬਣਾ ਲਿਆ। ਇਸ ਤੋਂ ਪਿਛੋਂ ਹੀ ਮੋਮਨ ਖ਼ਾਂ ਪਰਸਿਧ ਹੋਇਆ। ਉਹ ਹੱਦ ਦਰਜੇ ਦਾ ਸਖ਼ਤ ਤੇ ਪੱਥਰ ਦਿਲ ਹਾਕਮ ਸੀ। ਸਿੱਖਾਂ ਨਾਲ ਤਾਂ ਉਹਨੂੰ ਖ਼ਾਸ ਵੈਰ ਸੀ। ਉਹ ਬਹੁਤੀ ਵਾਰ ਗਸ਼ਤੀ ਫ਼ੌਜ ਦਾ ਅਫ਼ਸਰ ਬਣ ਕੇ ਇਲਾਕੇ ਵਿਚ ਫਿਰਦਾ ਸੀ। ਕੇਈ ਸੰਤ ਸੂਰੂਪ ਸਿੰਘ ਉਹਨੇ ਫੜੇ ਤੇ ਕਤਲ ਕੀਤੇ ਸਨ। ਭਾਈ ਤਾਰਾ ਸਿੰਘ ਪਿੰਡ 'ਵਾਂ' ਵਾਲੇ ਨੂੰ ਮੋਮਨ ਖ਼ਾਂ ਨੇ ਹੀ ਮੈਦਾਨ ਵਿਚ ਘੇਰ ਕੇ ਸ਼ਹੀਦ ਕੀਤਾ ਸੀ। ਪਿੰਡ ਪੂਲ੍ਹੇ ਦੇ ਵੱਸਣ ਵਾਲੇ ਭਾਈ ਤਾਰੂ ਸਿੰਘ ਨੂੰ ਵੀ ਮੋਮਨ ਖ਼ਾਂ ਹੀ ਫੜ ਕੇ ਲੈ ਗਿਆ ਸੀ। ਉਹਨੂੰ ਤਸੀਹੇ ਦੇਣ ਵਿਚ ਵੀ ਮੋਮਨ ਖ਼ਾਂ ਦਾ ਹੱਥ ਸੀ।

ਪਹਿਲੀ ਜੁਲਾਈ, ੧੭੪੫ ਨੂੰ ਖ਼ਾਨ ਬਹਾਦਰ ਮਰ ਗਿਆ । ਫਿਰ ਉਸ ਦਾ ਪੁੱਤਰ ਯਾਹੀਯਾ ਖ਼ਾਨ ਸੂਬੇਦਾਰ ਬਣਿਆ, ਤੇ ਮੋਮਨ ਖ਼ਾਂ ਉਸਦਾ ਨਾਇਬ। ਮਾਰਚ, ੧੭੪੭ ਈ. ਵਿਚ ਯਾਹੀਯਾ ਖ਼ਾਂ ਨੂੰ ਕੈਦ ਕਰਕੇ ਉਸਦਾ ਭਰਾ ਸ਼ਾਹ ਨਿਵਾਜ਼ ਖ਼ਾਂ ਸੂਬੇਦਾਰ ਬਣ ਗਿਆ, ਤਾਂ ਮੋਮਨ ਖ਼ਾਂ ਉਸਦਾ ਵੀ ਨਾਇਬ ਰਿਹਾ। ਅਪ੍ਰੈਲ ੧੭੪੯ ਤੋਂ ਨਵੰਬਰ ੧੭੫੩ ਤਕ ਮੀਰ ਮੰਨੂੰ ਲਾਹੌਰ ਦਾ ਸੂਬੇਦਾਰ

ਰਿਹਾ। ਮੋਮਨ ਖ਼ਾਂ ਉਸ ਦੇ ਵੀ ਮਾਤਹਿਤ ਨਾਇਬ ਸੂਬੇਦਾਰ ਰਿਹਾ। ਏਸ ਸਮੇਂ ਉਸ ਨੇ ਬਹੁਤ ਅਤਿਆਚਾਰ ਕੀਤੇ। ਪਿੰਡਾਂ ਵਿਚੋਂ ਸਿੰਘਣੀਆਂ ਫੜ ਕੇ ਲਿਆਉਣ ਵਾਲਾ ਮੋਮਨ ਖ਼ਾਂ ਹੀ ਸੀ।

ਅਕਤੂਬਰ, ੧੭੫੪ ਈ. ਵਿਚ ਮੋਮਨ ਖ਼ਾਂ ਲਾਹੌਰ ਦਾ ਸੂਬੇਦਾਰ ਵੀ ਬਣਿਆਂ, ਪਰ ਕੁਛ ਦਿਹਾੜੇ ਹੀ। ਅੰਤ ਫੇਰ ਉਸ ਨੂੰ ਨਵੇਂ ਸੂਬੇਦਾਰ ਦਾ ਨਾਇਬ ਬਣਨਾ ਪਿਆ।

ਸ਼ਾਇਦ ਮੌਤ ਦੇ ਦਿਨ ਨੇੜੇ ਆਏ ਕਰਕੇ, ਏਸ ਸਾਲ ਮੋਮਨ ਖਾਂ ਨੇ ਸਖ਼ਤੀ ਵੱਲੋਂ ਅਖ਼ੀਰ ਕਰ ਦਿੱਤੀ। ਉਹ ਪਿੰਡ ਪਿੰਡ ਗਸ਼ਤੀ ਫ਼ੌਜ ਲੈ ਕੇ ਸਿੰਘਾਂ ਦੇ ਮਗਰ ਲੱਗਾ ਫਿਰਦਾ। ਜੰਗੀ ਸਿੰਘ ਥੋੜ੍ਹੀ ਕੀਤਿਆਂ ਕਾਬੂ ਨਾ ਆਉਂਦੇ, ਤਾਂ ਦਿਲ ਦਾ ਗੁੱਸਾ ਠੰਡਾ ਕਰਨ ਬਦਲੇ ਮੋਮਨ ਖ਼ਾਂ ਉਹਨਾਂ ਦੇ ਰਿਸ਼ਤੇਦਾਰਾਂ ਨੂੰ ਫੜ ਲੈਂਦਾ। ਉਹਨਾਂ ਦੇ ਘਰ ਬਾਰ ਲੁੱਟ ਲੈਂਦਾ ਤੇ ਕਈਆਂ ਨੂੰ ਬੜੇ ਤਸੀਹੇ ਦੇ ਕੇ ਕਤਲ ਕਰਦਾ।

ਮੋਮਨ ਖ਼ਾਂ ਦੀਆਂ ਇਹਨਾਂ ਵਧੀਕੀਆਂ ਤੋਂ ਸਿੰਘ ਬਹੁਤ ਤੰਗ ਪੈ ਗਏ। ਉਸ ਵੇਲੇ ਪੰਥ ਦਾ ਜਥੇਦਾਰ ਨਵਾਬ ਕਪੂਰ ਸਿੰਘ ਸੀ। ਇਕ ਦਿਨ ਸਿੰਘਾਂ ਦਾ ਦਲ ਜੰਗਲ ਵਿਚ ਦੀਵਾਨ ਸਜਾਈ ਬੈਠਾ ਸੀ, ਜਾਂ ਜਥੇਦਾਰ ਨੇ ਖਲੋ ਕਿ ਇਉਂ ਸੂਰਮਿਆਂ ਨੂੰ ਲਲਕਾਰਿਆ

## ਬੈਂਤ

ਖੜੇ ਹੋਏ ਨਵਾਬ ਕਪੂਰ ਸਿੰਘ ਨੇ
ਕਿਹਾ ਸਿੰਘਾਂ ਨੂੰ ਇਉਂ ਲਲਕਾਰ, ਭਾਈ
ਹੱਦੋਂ ਵੱਧ ਗਏ ਨੇ ਹੁਣ ਨਹੀਂ ਸਹੇ ਜਾਂਦੇ
ਮੋਮਨ ਖ਼ਾਨ ਦੇ ਅਤਿਆਚਾਰ ਭਾਈ
ਬਣਿਆਂ ਜਦੋਂ ਦਾ ਉਹ ਹੁਕਮਰਾਨ ਪਾਪੀ
ਕੀਤੇ ਜ਼ੁਲਮ ਉਹਨੇ ਬੇਸ਼ੁਮਾਰ ਭਾਈ
ਤਾਰਾ ਸਿੰਘ ਨੂੰ ਓਸੇ ਸ਼ਹੀਦ ਕੀਤਾ
ਪੂਰਨ ਸੰਤ ਜੋ ਰੂਪ ਕਰਤਾਰ ਭਾਈ

ਤਾਰੂ ਸਿੰਘ ਪੂਲ੍ਹਾ ਓਸੇ ਪਕੜਿਆ ਸੀ
ਜੀਹਦੀ ਜਾਨ ਲਈ ਖੋਪਰ ਉਤਾਰ, ਭਾਈ
ਮੀਰ ਮੰਨੂੰ ਦੇ ਸਮੇਂ ਫਿਰ ਓਸ ਨੇ ਹੀ
ਫੜੀਆਂ ਸਿੰਘਣੀਆਂ ਸੀ ਛਾਪੇ ਮਾਰ ਭਾਈ
ਕੈਦ ਵਿਚ ਟੋਟੇ ਕੀਤੇ ਬੱਚਿਆਂ ਦੇ
ਪਾਏ ਜਿੰਨ੍ਹਾਂ ਦੇ ਗਲਾਂ ਵਿਚ ਹਾਰ ਭਾਈ
ਤੇ ਹੁਣ ਫੇਰ ਉਹਨੇ ਪਿੰਡਾਂ ਵਿਚ ਫਿਰ ਕੇ
ਮਾਰੇ ਸਿੰਘਾਂ ਦੇ ਕਈ ਰਿਸ਼ਤੇਦਾਰ, ਭਾਈ
ਉਹਦੇ ਪਾਪਾਂ ਦਾ ਫਲ ਭੁਗਤਾਉਣ ਖ਼ਾਤਰ
ਕੋਈ ਸੂਰਮਾ ਉਠੇ ਬਲਧਾਰ, ਭਾਈ
ਲਵੇ ਪੰਥ ਦੀ ਖੁਸ਼ੀ, ਜੋ ਜਾਏ ਲਿਆਵੇ
ਮੋਮਨ ਖ਼ਾਨ ਦਾ ਸਿਰ ਉਤਾਰ, ਭਾਈ

ਇਹ ਕੋਈ ਮਾਮੂਲੀ ਮੁਹਿੰਮ ਨਹੀਂ ਸੀ। ਫ਼ੌਜਾਂ ਵਿਚ ਘਿਰੇ ਹੋਏ ਤੇ ਲਾਹੌਰ ਦੇ ਕਿਲ੍ਹੇ ਵਿਚ ਵੱਸਣ ਵਾਲੇ ਨਾਇਬ ਸੂਬੇਦਾਰ ਦਾ ਸਿਰ ਲਿਆਉਣਾ ਆਸਾਨ ਕੰਮ ਨਹੀਂ ਸੀ। ਫਿਰ ਵੀ ਨਵਾਬ ਕਪੂਰ ਸਿੰਘ ਦਾ ਲਲਕਾਰਾ ਸੁਣ ਕੇ ਸ੍. ਅਘੜ ਸਿੰਘ ਉਠ ਖਲੋਤਾ। ਅਘੜ ਸਿੰਘ, ਸ. ਨਗਾਹੀਆ ਸਿੰਘ ਦਾ ਪੁੱਤਰ ਤੇ ਸ਼ਹੀਦ ਭਾਈ ਮਨੀ ਸਿੰਘ ਜੀ ਦਾ ਭਤੀਜਾ ਸੀ। ਉਹਨੇ ਸੰਗਤ ਵਿਚ ਖਲੋ ਕੇ ਇਉਂ ਬੇਨਤੀ ਕੀਤੀ।

## ਸਾਕਾ

ਅਘੜ ਸਿੰਘ ਸਰਦਾਰ ਨੇ ਉਠ ਫ਼ਤਹਿ ਬੁਲਾਈ
ਕਢ ਮਿਆਨੋਂ ਸ਼ੇਰ ਨੇ ਬਿਜਲੀ ਚਮਕਾਈ
ਜਿਉਂ ਕਰ ਬਲਦੀ ਲਾਟ ਨੇ ਕੀਤੀ ਰੁਸ਼ਨਾਈ
ਕਹਿੰਦਾ : ਮੈਨੂੰ ਪੰਥ ਜੇ ਬਖ਼ਸ਼ੇ ਵਡਿਆਈ
ਜਾਵਾਂ ਵਿਚ ਲਾਹੌਰ ਦੇ ਮੈਂ ਭੇਸ ਵਟਾਈ
ਮੋਮਨ ਦਾ ਸਿਰ ਵੱਢ ਕੇ ਲੈ ਆਵਾਂ ਭਾਈ।

ਸ. ਅਘੜ ਸਿੰਘ ਦਾ ਇਹ ਪ੍ਰਣ ਸੁਣਕੇ ਸਿੰਘਾਂ ਨੇ ਬੜੇ ਜੋਸ਼ ਵਿਚ ਜੈਕਾਰੇ ਛੱਡੇ। ਭਾਈ ਬਿਧੀ ਚੰਦ ਵਾਂਗ ਸ. ਅਘੜ ਸਿੰਘ ਦੀ ਬਹਾਦਰੀ ਤੋਂ ਸਭ ਜਾਣੂ ਸਨ। ਸਭ ਨੂੰ ਵਿਸ਼ਵਾਸ ਸੀ, ਕਿ ਉਹ ਸਫਲਤਾ ਪਰਾਪਤ ਕਰ ਕੇ ਹੀ ਮੁੜੇਗਾ। ਸੰਗਤ ਨੇ ਕਾਮਯਾਬੀ ਵਾਸਤੇ ਅਰਦਾਸ ਸੋਧਿਆ ਤੇ ਪੰਥ ਦੇ ਜਥੇਦਾਰ ਨਵਾਬ ਕਪੂਰ ਸਿੰਘ ਨੇ ਥਾਪੜਾ ਦੇ ਕੇ ਲਾਹੌਰ ਨੂੰ ਤੋਰ ਦਿੱਤਾ।

## ਕਬਿੱਤ

ਸੋਧ ਅਰਦਾਸ ਸਿੰਘ ਤੁਰਿਆ ਲਾਹੌਰ ਵੱਲ
ਦਿਲ ਵਿਚ ਸੋਚਾਂ ਕੁਛ ਇਸ ਤਰ੍ਹਾਂ ਦੁੜਾਈ ਜਾਵੇ
ਆਪਣੇ ਨਸ਼ਾਨੇ ਜਿਵੇਂ ਪਹੁੰਚੀਏ ਵਿਘਨ ਬਿਨਾਂ
ਕੋਈ ਨਾ ਪਛਾਣੇ, ਐਸੀ ਜੁਗਤ ਬਣਾਈ ਜਾਵੇ
ਸੁੱਟ ਕੇ ਪਿਛਾਂਹ ਕੇਸ, ਟੇਢੀ ਜੇਹੀ ਪੱਗ ਬੰਨ੍ਹ
ਰਾਵੀ ਦੇ ਪਚਾਧੇ ਵਾਂਗ ਸ਼ਕਲ ਵਟਾਈ ਜਾਵੇ
ਮੋਮਨ ਦੇ ਕੋਲ ਜਿਵੇਂ ਪਹੁੰਚ ਜਾਈਏ 'ਸੀਤਲ' ਜੀ
ਉਹਦੇ ਨੌਕਰਾਂ ਦੇ ਨਾਲ ਦੋਸਤੀ ਬਣਾਈ ਜਾਵੇ

ਜਿਵੇਂ ਸ੍. ਸੁੱਖਾਂ ਸਿੰਘ ਤੇ ਸ੍. ਮਤਾਬ ਸਿੰਘ ਪੰਥ ਦਾ ਹੁਕਮ ਪਾ ਕੇ ਮੱਸੇ ਰੰਘੜ ਦਾ ਸਿਰ ਲੈਣ ਤੁਰੇ ਸਨ, ਓਸੇ ਤਰ੍ਹਾਂ ਸ੍. ਅਘੜ ਸਿੰਘ, ਮੋਮਨ ਖ਼ਾਂ ਨੂੰ ਕਤਲ ਕਰਨ ਵਾਸਤੇ ਲਾਹੌਰ ਨੂੰ ਤੁਰ ਪਿਆ। ਰਾਹ ਵਿਚ ਉਹ ਤਜ਼ਵੀਜ਼ਾਂ ਸੋਚਦਾ ਜਾਂਦਾ, ਕਿ ਮੋਮਨ ਖ਼ਾਂ ਕੋਲ ਪੁੱਜਿਆ ਕਿਵੇਂ ਜਾਵੇ। ਸੋਚਦਿਆਂ ਅੰਤ ਉਹਨੂੰ ਇਕ ਗੋਂਦ ਸੁਝ ਪਈ। ਉਨੇ ਕੇਸ ਪਿਛਾਂਹ ਸੁੱਟ ਕੇ ਉਪਰ ਟੇਢੀ ਜਿਹੀ ਪੱਗ ਬੰਨ੍ਹ ਲਈ, ਤੇ ਭੇਡ਼ ਧਭਲੀ ਬੰਨ੍ਹ ਕੇ ਉਹ ਰਾਵੀ ਦੇ ਬੇਟ ਦਾ ਪਚਾਧਾ ਬਣ ਗਿਆ। ਇਹ ਮੁਸਲਮਾਨ ਭੇਸ ਧਾਰ ਕੇ ਉਹ ਲਾਹੌਰ ਜਾ ਵੜਿਆ।

## ਮਿਰਜ਼ਾ

ਪਹੁੰਚਿਆ ਵਿਚ ਲਾਹੌਰ ਦੇ, ਸਿੰਘ ਦਾ ਭੇਸ ਵੱਟਾ
ਜਾਪੇ ਲੰਮੇ ਦੇਸ ਦਾ, ਗਿਆ ਪਚਾਧਾ ਆ

ਨੌਕਰ ਮੋਮਨ ਖ਼ਾਨ ਦੇ ਲਏ ਉਸ ਯਾਰ ਬਣਾ
ਕਰ ਕਰ ਗੱਲਾਂ ਮਿੱਠੀਆਂ, ਸਾਰੇ ਲਏ ਭਰਮਾ
ਮੋਮਨ ਖ਼ਾਂ ਵੀ ਵੇਖਿਆ, ਆਗਿਆਕਾਰ ਸੁੱਭਾ
ਆਪਣੀ ਖ਼ਿਦਮਤ ਵਿਚ ਉਸ, ਉਸ ਨੂੰ ਲਿਆ ਬੁਲਾ
ਸੇਵਾ ਕੀਤੀ ਏਤਨੀ, ਸਿੰਘ ਨੇ ਮਨ ਚਿਤ ਲਾ
ਮੋਮਨ ਖ਼ਾਂ ਸਿਰ ਇਸ ਤਰ੍ਹਾਂ, ਜਾਦੂ ਲਿਓ ਸੁ ਪਾ

ਲਾਹੌਰ ਜਾਂਦਿਆਂ ਹੀ ਸ੍ਰ. ਅਘੜ ਸਿੰਘ ਨੇ ਨਵਾਬਿ ਮੋਮਨ ਖ਼ਾਂ ਦੇ ਘਰੇਲੂ ਨੌਕਰਾਂ ਨਾਲ ਮਿੱਤਰਤਾ ਗੰਢ ਲਈ। ਪਚਾਧੇ ਦੇ ਭੇਸ ਵਿਚ ਉਹਨੂੰ ਪਛਾਣ ਕੋਈ ਨਾ ਸਕਿਆ। ਦਿਨਾਂ ਵਿਚ ਹੀ ਉਹ ਸਾਰਿਆਂ ਨਾਲ ਰਚ ਮਿਚ ਗਿਆ। ਨਵਾਬ ਭਾਵੇਂ ਕੰਮ ਕਿਸੇ ਨੂੰ ਦੱਸੇ, ਕਰਨ ਵਾਸਤੇ ਅਘੜ ਸਿੰਘ ਨੇ ਸਭ ਤੋਂ ਅੱਗੇ ਹੋਣਾ। ਐਸਾ ਫੁਰਤੀਲਾ ਜਵਾਨ ਤੇ ਆਗਿਆਕਾਰ ਸੁੱਭਾ ਵੇਖ ਕੇ ਮੋਮਨ ਖ਼ਾਂ ਦਾ ਦਿਲ ਮੋਹਿਆ ਗਿਆ। ਨਵਾਬ ਨੇ ਉਹਨੂੰ ਆਪਣਾ ਨਿੱਜੀ ਖ਼ਿਦਮਤਗਾਰ ਬਣਾ ਲਿਆ। ਫਿਰ ਤਾਂ ਏਨਾ ਨੇੜ ਵਧਿਆ, ਕਿ ਜਿਧਰ ਨਵਾਬ ਜਾਏ, ਅਘੜ. ਸਿੰਘ ਨੂੰ ਨਾਲ ਰੱਖੇ। ਇਕ ਦਿਨ ਮੋਮਨ ਖ਼ਾਂ ਰਾਵੀ ਦੀ ਸੈਰ ਵਾਸਤੇ ਗਿਆ। ਅਘੜ ਸਿੰਘ ਵੀ ਉਹਦੇ ਨਾਲ ਸੀ। ਨਵਾਬ ਘੋੜੀ ਛੱਡ ਕੇ ਕਿਸ਼ਤੀ 'ਤੇ ਚੜ੍ਹਨ ਲੱਗਾ, ਤਾਂ ਸਿੰਘ ਸਾਹਿਬ ਦਾੱ ਲੱਗ ਗਿਆ।

## ਵਾਰ

ਕੀਤੀ ਏਹੋ ਜੇਹੀ ਸੇਵਾ ਸਿੰਘ ਸਾਹਿਬ ਨੇ
ਲਿਆ ਮੋਮਨ ਦਾ ਚਿੱਤ ਭਰੱਮਾ
ਏਹੇ ਜੇਹੇ ਅਣਥੱਕ ਸੇਵਾਦਾਰ ਦੇ
ਗਿਆ ਖ਼ਾਨ ਭੁਚਲਾਵੇ ਵਿਚ ਆ
ਦਿਨੇ ਰਾਤ ਉਹਨੂੰ ਨਾਲ ਰੱਖੇ ਆਪਣੇ
ਦਿਤੇ ਹੋਰ ਸਾਰੇ ਅਰਦਲੀ ਹਟਾ
ਬਿਨਾਂ ਓਸ ਦੇ ਕਦਮ ਚੱਲੇ ਇਕ ਨਾ
ਜਿਧਰ ਜਾਏ, ਉਹਨੂੰ ਨਾਲ ਲਏ ਬੁਲਾ

ਇਕ ਰੋਜ਼ ਦਰਿਆ ਦੀ ਸੈਰ ਨੂੰ
ਪਹੁੰਚੇ ਰਾਵੀ ਦੇ ਪੱਤਣ 'ਤੇ ਜਾ
ਲੱਗਾ ਬੇੜੀ ਉਤੇ ਚੜ੍ਹਨ ਨਵਾਬ ਜਾਂ
ਘੋੜੀ ਅਰਦਲੀ ਦੇ ਹੱਥ ਪਕੜਾ
ਸਿੰਘ ਸਿਰੀ ਸਾਹਿਬ ਖਿੱਚ ਲਈ ਮਿਆਨ 'ਚੋਂ
ਲੱਗ ਗਿਆ ਸੂਰਮੇ ਦਾ ਦਾੱ
ਪਹਿਲੇ ਵਾਰ ਸਿਰ ਲਾਹ ਲਿਆ ਨਵਾਬ ਦਾ
ਚੜ੍ਹ ਘੋੜੀ ਉਤੇ ਲੈ ਗਿਆ ਭਜਾ
ਡੇਰਾ ਜਿੱਥੇ ਸੀ ਕਪੂਰ ਸਿੰਘ ਬਲੀ ਦਾ
ਪਹੁੰਚਾ ਉਸ ਥਾਂ ਅਘੜ ਸਿੰਘ ਜਾ
ਸਿਰ ਸਾਮ੍ਹਣੇ ਜਾ ਰਖਿਆ ਜਵਾਨ ਨੇ
ਫ਼ਤਿਹ ਵਾਹਿਗੁਰੂ ਦੀ ਮੁਖ ਤੋਂ ਬੁਲਾ

ਕਿਸ਼ਤੀ 'ਤੇ ਚੜ੍ਹਨ ਲੱਗੇ ਨਵਾਬ ਮੋਮਨ ਖ਼ਾਂ ਦਾ ਸਿਰ ਸ੍ਰ.ਅਘੜ ਸਿੰਘ ਨੇ ਲਾਹ ਲਿਆ, ਤੇ ਉਸੇ ਦੀ ਘੋੜੀ 'ਤੇ ਚੜ੍ਹ ਕੇ ਸਿੰਘ ਭਜਾ ਲੈ ਗਿਆ।

ਸ. ਅਘੜ ਸਿੰਘ ਨੇ ਮੋਮਨ ਖ਼ਾਂ ਦਾ ਸਿਰ ਨਵਾਬ ਕਪੂਰ ਸਿੰਘ ਦੇ ਪੈਰਾਂ ਵਿਚ ਜਾ ਧਰਿਆ। ਜਥੇਦਾਰ ਨੇ ਅਘੜ ਸਿੰਘ ਨੂੰ ਥਾਪੜਾ ਦਿੱਤਾ ਤੇ ਮੋਮਨ ਖ਼ਾਂ ਦੀ ਘੋੜੀ ਤੇ ਤਲਵਾਰ ਉਸ ਨੂੰ ਇਨਾਮ ਵਜੋਂ ਦਿੱਤੀ। ਬਾਕੀ ਸਿੰਘਾਂ ਨੇ ਖ਼ੁਸ਼ੀ ਵਿਚ ਜੈਕਾਰੇ ਛੱਡਦਿਆਂ ਅਘੜ ਸਿੰਘ ਨੂੰ ਵਧਾਈਆਂ ਦਿੱਤੀਆਂ।

ਪ੍ਰਸੰਗ ਲਿਖਿਆ ੧੯-੧-੫੭

# ਖ਼ਾਨਜ਼ਾਦਾ

# ਰੁਸਤਮ ਖ਼ਾਂ

# ਦੀ

# ਅਨੰਦਪੁਰ ਉੱਤੇ ਚੜ੍ਹਾਈ

ਸਿੱਖਾਂ ਦਾ ਟਾਕਰਾ ਕਰਨਾ ਔਖਾ ਜਾਪਿਆ, ਤਾਂ ਆਲਫ਼ ਖਾਂ ਇਹ ਸੋਚ ਕੇ ਮੈਦਾਨ ਛੱਡ ਗਿਆ, ਕਿ ਫੇਰ ਹੋਰ ਫ਼ੌਜ ਲਿਆ ਕੇ ਵੈਰੀ ਨੂੰ ਸੋਧਾਂਗਾ। ਉਹ ਰਾਤ ਦੇ ਹਨ੍ਹੇਰੇ ਵਿਚ ਵੈਰੀ ਦੀ ਮਾਰ ਤੋਂ ਦੂਰ ਨਿਕਲ ਗਿਆ। ਜੰਗ ਦਾ ਗ਼ੁੱਸਾ ਰਾਹ ਵਿਚਲੇ ਪਿੰਡਾਂ ਦੇ ਨਿਤਾਣੇ ਲੋਕਾਂ 'ਤੇ ਕਢਦਾ ਤੇ ਅਬਲਾ ਦੇਵੀਆਂ ਦੀ ਪਤ ਨਾਲ ਖੇਡਦਾ ਉਹ ਲਾਹੌਰ ਜਾ ਪੁੱਜਾ।

ਜਦ ਇਹ ਖ਼ਬਰ ਲਾਹੌਰ ਦੇ ਗਵਰਨਰ ਦਿਲਾਵਰ ਖ਼ਾਂ ਨੂੰ ਪੁੱਜੀ, ਤਾਂ ਉਹਦੇ ਸਣ-ਕੱਪੜੀਂ ਅੱਗ ਲੱਗ ਉਠੀ। ਉਹ ਸਮਝਦਾ ਸੀ, ਕਿ ਆਲਫ਼ ਖਾਂ ਦਾ ਮਾਮੂਲੀ ਪਹਾੜੀ ਰਾਜਿਆਂ ਤੋਂ ਹਾਰ ਖਾ ਕੇ ਮੁੜਨਾ, ਸਰਕਾਰ ਦੇ ਵਕਾਰ 'ਤੇ ਭਾਰੀ ਸੱਟ ਹੈ। 'ਵਕਾਰ' ਹੀ ਹਕੂਮਤ ਦੀ ਜ਼ਿੰਦਗੀ ਹੁੰਦਾ ਹੈ। ਜਿਸ ਹਕੂਮਤ ਦਾ 'ਵਕਾਰ' ਤੇ 'ਇਤਬਾਰ' ਜਾਂਦਾ ਰਹੇ, ਉਹ ਬਹੁਤਾ ਚਿਰ ਕਾਇਮ ਨਹੀਂ ਰਹਿ ਸਕਦੀ, ਭਾਵੇਂ ਉਹ ਪਰਦੇਸੀ ਹੋਵੇ, ਭਾਵੇਂ ਦੇਸੀ।

ਦਿਲਾਵਰ ਖ਼ਾਂ ਨੇ ਭਰੇ ਦਰਬਾਰ ਵਿਚ ਆਲਫ਼ ਖਾਂ ਨੂੰ ਧਮਕਾਇਆ। ਉਹਨੇ ਅੱਗੋਂ ਨੰਮਰਤਾ ਨਾਲ ਉੱਤਰ ਦਿੱਤਾ, "ਖ਼ਾਨ ਸਾਹਿਬ! ਹਿੰਦੂ ਰਾਜਿਆਂ ਦੀ ਕੀ ਹਿੰਮਤ ਹੈ, ਕਿ ਉਹ ਮੁਗ਼ਲਾਂ-ਪਠਾਣਾਂ ਦੇ ਸਾਮ੍ਹਣੇ ਖਲੋ ਸਕਣ। ਦੇਸ਼ ਵਿਚ ਇਕ ਨਵੀਂ ਤਾਕਤ ਪੈਦਾ ਹੋ ਰਹੀ ਹੈ, ਜੋ ਕਿਸੇ ਦਿਨ ਸਰਕਾਰ ਵਾਸਤੇ ਵੱਡਾ ਖ਼ਤਰਾ ਬਣ ਜਾਵੇਗੀ। ਉਹ ਤਾਕਤ ਹੈ ਗੁਰੂ ਗੋਬਿੰਦ ਸਿੰਘ ਦੇ ਸਿੱਖਾਂ

ਦੀ। ਇਸ ਜਵਾਨ ਗੁਰੂ ਦੇ ਸਭ ਲੱਛਣ ਆਪਣੇ ਦਾਦਾ—ਗੁਰੂ ਹਰਿਗੋਬਿੰਦ—ਵਾਲੇ ਦਿਸਦੇ ਨੇ। ਉਹਨੇ ਲਾਹੌਰ ਦੀ ਸ਼ਾਹੀ ਫ਼ੌਜ ਨੂੰ ਚਾਰ ਲੜਾਈਆਂ ਵਿਚ ਸ਼ਕਸਤ ਦਿੱਤੀ ਸੀ। ਤੇ ਜਿੰਨੇ ਵੀ ਮੁਸਲਮ ਜਰਨੈਲ ਲੜਨ ਵਾਸਤੇ ਗਏ ਸਨ, ਕੋਈ ਇਕ ਵੀ ਜਿਉਂਦਾ ਨਹੀਂ ਸੀ ਪਰਤਿਆ। ਹੁਣ ਇਹ ਨਵਾਂ ਗੁਰੂ ਵੀ ਉਹਨਾਂ ਰੱਥਾਂ 'ਤੇ ਆਇਆ ਹੋਇਆ ਹੈ। ਮੁਗ਼ਲ ਰਾਜ ਦੇ ਵਿਰੁੱਧ ਕੋਈ ਵੀ ਜ਼ਰੀ ਰੱਥ ਉਠਾਵੇ, ਗੁਰੂ ਉਹਦੀ ਮਦਦ ਉੱਤੇ ਝੱਟ ਤਿਆਰ ਹੋ ਜਾਂਦਾ ਹੈ। ਇਸ ਲੜਾਈ ਵਿਚ ਵੀ ਸਾਡੀ ਹਾਰ ਦਾ ਕਾਰਣ ਗੁਰੂ ਤੇ ਉਹਦੇ ਸਿੱਖ ਹਨ। ਅਸੀਂ ਤਾਂ ਨਾਲ ਹਿੰਦੂਆਂ ਨੂੰ ਲੜਾਉਣ ਦੀ ਚਾਲ ਵਿਚ ਪੂਰੇ ਕਾਮਯਾਬ ਹੋ ਗਏ ਸਾਂ, ਪਰ ਓਸੇ ਗੁਰੂ ਨੇ ਆਪਣੇ ਤੀਰ ਨਾਲ ਰਾਜਾ ਦਿਆਲ ਚੰਦ ਬਿਜ਼ੜਵਾਲੀਏ ਨੂੰ ਮਾਰ ਕੇ ਲੜਾਈ ਦਾ ਰੁਖ ਬਦਲ ਦਿੱਤਾ। ਸਾਡੀ ਹਿੰਦੂ ਫ਼ੌਜ ਤਾਂ ਸਿੱਖਾਂ ਨੂੰ ਵੇਖ ਕੇ ਇਉਂ ਤ੍ਰਹਿ ਗਈ ਸੀ, ਜਿਵੇਂ ਬਾਜ਼ ਨੂੰ ਵੇਖ ਕੇ ਬਟੇਰੇ। ਫਿਰ ਇਕੱਲੀ ਮੁਸਲਮ ਫ਼ੌਜ ਸਿੱਖਾਂ ਦੇ ਟਾਕਰੇ ਵਾਸਤੇ ਥੋੜੀ ਸਮਝ ਕੇ ਮੈਂ ਵਾਪਸ ਪਰਤ ਆਉਣ ਵਿਚ ਹੀ ਬਿਹਤਰੀ ਸਮਝੀ। ਸੋ ਖ਼ਾਨ ਸਾਹਿਬ ! ਜੇ ਆਪ ਪਹਾੜੀ ਰਾਜਿਆਂ ਨੂੰ ਸਦਾ ਵਾਸਤੇ ਦੱਬਾ ਕੇ ਰੱਖਣਾ ਚਾਹੁੰਦੇ ਹੋ, ਤਾਂ ਸਭ ਤੋਂ ਪਹਿਲਾਂ ਅਨੰਦਪੁਰ ਫ਼ਤਹਿ ਕਰ ਕੇ ਸਿੱਖਾਂ ਨੂੰ ਅਧੀਨ ਕਰਨਾ ਪਵੇਗਾ।"

ਇਹ ਲੰਮੀ ਤਕਰੀਰ ਸੁਣ ਕੇ ਦਿਲਾਵਰ ਖਾਂ ਗ਼ੁਸੇ ਵਿਚ ਮੱਚ ਉਠਿਆ। ਉਹਨੇ ਆਪਣੇ ਪੁੱਤਰ ਰੁਸਤਮ ਖ਼ਾਂ ਨੂੰ ਲਲਕਾਰ ਕੇ ਇਉਂ ਹੁਕਮ ਦਿੱਤਾ—

## ਪਉੜੀ

ਜਦ ਆਲਫ਼ ਖਾਂ ਨੇ ਦੱਸਿਆ
ਸਭ ਹਾਲ ਦਿਲਾਵਰ ਖ਼ਾਨ ਨੂੰ
ਉਹ ਸੁਣ ਗ਼ੁਸੇ ਵਿਚ ਕੰਬਿਆ
ਤਨ ਲੱਗੀ ਅੱਗ ਪਠਾਨ ਨੂੰ
ਉਸ ਓਸੇ ਵਕਤ ਬੁਲਾ ਲਿਆ
ਝੱਟ ਰੁਸਤਮ ਖ਼ਾਨ ਜਵਾਨ ਨੂੰ
ਕੰਡ ਥਾਪੀ ਦੇ ਕੇ ਆਖਦਾ

ਕਰ ਉੱਚਾ ਪਿਉ ਦੀ ਸ਼ਾਨ ਨੂੰ
ਜਾਹ, ਲੈ ਜਾ ਲਸ਼ਕਰ ਚਾੜ੍ਹ ਕੇ
ਤੇ ਜੋਹ ਲੈ ਤੀਰ ਕਮਾਨ ਨੂੰ
ਫੜ ਲੈ ਆ ਗੋਬਿੰਦ ਸਿੰਘ ਨੂੰ
ਉਸ ਆਕੜ-ਖ਼ਾਂ ਬਲਵਾਨ ਨੂੰ
ਉਸ ਹਿੰਦ ਦੇ ਵੱਡੇ ਪੀਰ ਨੂੰ
ਉਸ ਸਿੱਖਾਂ ਦੇ ਸੁਲਤਾਨ ਨੂੰ
ਜੇ ਸੁੱਖੀਂ ਪਰਤੇਂ ਹੀਰਿਆ !
ਤੂੰ ਜਿੱਤ ਕੇ ਜੰਗ-ਮੈਦਾਨ ਨੂੰ
ਤਾਂ ਦਿੱਲੀ ਦੇ ਦਰਬਾਰ ਵਿਚ
ਤੂੰ ਰੱਜ ਰੱਜ ਪਾਵੇਂ ਮਾਨ ਨੂੰ
ਤੇਰੀ ਹਜ਼ਰਤ ਮਦਦ ਕਰੇਗਾ
ਪਰ ਰੱਖੀਂ ਕਾਇਮ ਈਮਾਨ ਨੂੰ

ਚੜ੍ਹਦੀ ਜਵਾਨੀ ਤੇ ਗਵਰਨਰ ਦਾ ਪੁੱਤਰ ਹੋਣ ਕਰਕੇ ਰੁਸਤਮ ਖ਼ਾਂ ਬੜਾ ਹੰਕਾਰੀ ਸੀ। ਮਹਿਲਾਂ ਵਿਚ ਪਲੀ ਹੋਈ ਜਵਾਨੀ ਤਾਂ ਸੁਭਾਵਕ ਹੀ ਆਕੜ-ਖ਼ੋਰ ਹੁੰਦੀ ਹੈ, ਤੇ ਉਸ ਸਮੇਂ ਦਾ ਮੁਗ਼ਲ ਤਾਂ ਕੱਖਾਂ ਦੀ ਕੁੱਲੀ ਵਿਚ ਜੰਮ ਕੇ ਵੀ ਆਪਣੇ ਆਪ ਨੂੰ ਹੁਕਮਰਾਨ ਹੀ ਸਮਝਦਾ ਸੀ। ਨਾਲੇ ਉਸ ਜ਼ਮਾਨੇ ਦਾ ਹਿੰਦੂ ਏਨਾ ਕਮਜ਼ੋਰ ਤੇ ਦਬੇਲ ਹੋ ਗਿਆ ਸੀ, ਕਿ ਉਸ ਵੱਲ ਵੇਖ ਕੇ ਮੁਗ਼ਲਾਂ-ਪਠਾਨਾਂ ਦੀ ਜਵਾਨੀ ਮੱਲੋ ਮੱਲੀ ਮਛਰਨ ਲੱਗ ਪੈਂਦੀ ਸੀ। ਰੁਸਤਮ ਖ਼ਾਂ ਦੇ ਖਿਆਲ ਵਿਚ ਜੇਹੋ ਜੇਹੇ ਆਮ ਹਿੰਦੂ ਹਨ, ਉਹੋ ਜੇਹਾ ਹਿੰਦੂਆਂ ਦਾ ਪੀਰ (ਗੁਰੂ ਗੋਬਿੰਦ ਸਿੰਘ) ਤੇ ਉਹਦੇ ਚੇਲੇ ਹੋਣਗੇ। ਇਸ ਵਿਚਾਰ ਨੇ ਉਹਦੇ ਜੋਸ਼ ਵਿਚ ਹੋਰ ਵਾਧਾ ਕਰ ਦਿੱਤਾ। ਉਹ ਪਿਤਾ ਦੇ ਸਾਮ੍ਹਣੇ ਬੜੇ ਹੌਸਲੇ ਨਾਲ ਬੋਲਿਆ—

## ਸਾਕਾ

ਰੁਸਤਮ, ਕਹਿੰਦਾ, ਪਿਤਾ ਜੀ ! ਗੱਲ ਸੁਣਿਓਂ ਮੇਰੀ

ਤੁਸੀਂ ਤਕਿਓ ਆਪਣੇ ਸ਼ੇਰ ਦੀ ਰਣ ਵਿਚ ਦਲੇਰੀ
ਮੈਂ ਝੱਖੜ ਬਣ ਕੇ ਚੜ੍ਹਾਂਗਾ ਜਿਉਂ ਲਾਲ ਹਨ੍ਹੇਰੀ
ਉਹ ਕੱਖਾਂ ਵਾਂਗੂੰ ਉਡਣਗੇ ਨਾ ਲਾਵਣ ਦੇਰੀ
ਮੈਂ ਢਾਹਵਾਂ ਕਿਲ੍ਹਾ ਅਨੰਦਪੁਰ ਢਾਹ ਕਰ ਦਿਆਂ ਢੇਰੀ
ਮੈਂ ਬੰਨ੍ਹ ਲਿਆਵਾਂ ਆਕੀਆਂ ਕੀ ਗੱਲ ਉਖੇਰੀ

ਇਹ ਸੁਣ ਕੇ ਸੂਬੇਦਾਰ ਦਿਲਾਵਰ ਖ਼ਾਂ ਬੜਾ ਖ਼ੁਸ਼ ਹੋਇਆ। ਉਹ ਆਪ ਵੀ ਇਸ ਮੁਹਿੰਮ ਨੂੰ ਕੋਈ ਔਖਾ ਨਹੀਂ ਸੀ ਸਮਝਦਾ। ਉਹਦੇ ਦਿਲ ਵਿਚ ਬੜਾ ਚਾਉ ਸੀ, ਕਿ ਜਿਸ ਮੁਹਿੰਮ ਤੋਂ ਆਲਫ਼ ਖ਼ਾਂ ਵਰਗਾ ਜਰਨੈਲ ਹਾਰ ਕੇ ਮੁੜ ਆਇਆ ਹੈ, ਜੇ ਮੇਰਾ ਪੁੱਤਰ ਜਿੱਤ ਹਾਸਲ ਕਰ ਲਵੇ, ਤਾਂ ਉਹ ਸਹਿਜੇ ਹੀ ਦਿੱਲੀ ਦਰਬਾਰ ਵਿਚ ਚੰਗਾ ਰੁਤਬਾ ਪ੍ਰਾਪਤ ਕਰ ਲਵੇਗਾ। ਸੋ, ਉਹਨੇ ਅਜੇਹੀਆਂ ਸਭ ਗੱਲਾਂ ਸਮਝਾ ਕੇ ਤੇ ਹੌਸਲਾ ਵਧਾਉਣ ਵਾਸਤੇ ਕੀਮਤੀ ਖ਼ਿਲਅਤ (ਸਿਰੋਪਾ) ਦੇ ਕੇ ਪੁੱਤਰ ਨੂੰ ਵਿਦਿਆ ਕੀਤਾ।

ਚੜ੍ਹਦੀ ਜਵਾਨੀ, ਹੰਕਾਰ ਦੇ ਨਸ਼ੇ ਵਿਚ ਚੂਰ, ਖ਼ਾਨਜ਼ਾਦਾ ਰੁਸਤਮ ਖ਼ਾਂ ਨੇ ਜੀ-ਆਈ ਫ਼ੌਜ ਨਾਲ ਲੈ ਕੇ ਅਨੰਦਪੁਰ 'ਤੇ ਚੜ੍ਹਾਈ ਕਰ ਦਿੱਤੀ।

## ਮਿਰਜ਼ਾ ਜਾਂ ਵਾਰ

ਫੇਰ ਚੜ੍ਹ ਪਿਆ ਰੁਸਤਮ ਫ਼ੌਜ ਲੈ
ਚੋਟਾਂ ਧੌਂਸਿਆਂ 'ਤੇ ਕਾੜ ਕਾੜ ਮਾਰ
ਘੋੜੇ ਨੱਚਦੇ, ਜਵਾਨ ਪਾਉਂਦੇ ਜੱਲੀਆਂ
ਜਦੋਂ ਭੇਰੀਆਂ ਦੀ ਪਵੇ ਘੁਮਕਾਰ
ਸਾਵੇ ਪਹਿਨ, ਹੱਥੀਂ ਬੰਨ੍ਹ ਕੇ ਮੌਲੀਆਂ
ਮੋਮਨ ਹੋ ਗਏ ਮਾਖੋਵਾਲ* ਨੂੰ ਤਿਆਰ
'ਅਲੀ, ਅਲੀ' ਉੱਚੀ ਉੱਚੀ ਗਰੜਾਉਂਦੇ
ਡੱਡੂ ਬੋਲਣ ਮੀਂਹ ਦੀ ਬਹਾਰ

---

1. ਮਾਖੋਵਾਲ-ਅਨੰਦਪੁਰ ਸਾਹਿਬ ਦਾ ਪਹਿਲਾ ਨਾਮ।

ਕਈਆਂ ਘਰੋਂ ਈਂ ਚੜ੍ਹਾ ਲਈਆਂ ਤੰਦੀਆਂ
ਤੀਰ ਲਿਓ ਨੇ ਕਮਾਨਾਂ 'ਤੇ ਸਵਾਰ
ਤੇਗ਼ਾਂ ਨੰਗੀਆਂ ਈਂ ਮੋਢਿਆਂ 'ਤੇ ਚਾ ਲਈਆਂ
ਨਵੇਂ ਨਵੇਂ ਚੜ੍ਹੇ ਸ਼ੇਰਾਂ ਦੇ ਸ਼ਕਾਰ
ਹੋਣਾ ਪਊ ਅੱਜ ਯੋਧਿਆਂ ਦੇ ਸਾਮ੍ਹਣੇ
ਜਿਹੜੇ ਸਿੱਖੇ ਤੀਰ ਕੰਧਾ ਵਿਚ ਮਾਰ
ਵੇਖੇ ਜਾਣਗੇ ਮੈਦਾਨ ਵਿਚ 'ਸੀਤਲਾ'
ਘਰੀਂ ਨਾਰਾਂ ਨੂੰ ਸੁਣਾਉਂਦੇ ਨਾਹਰੇ ਮਾਰ

ਉਸ ਸਮੇਂ ਦੀ ਫ਼ੌਜ, ਅੱਜ ਕਲ੍ਹ ਵਰਗੀ ਬਾਕਾਇਦਾ ਸਿੱਖੀ ਹੋਈ (ਟਰੇਂਡ) ਨਹੀਂ ਸੀ ਹੁੰਦੀ। ਜਿਹੜਾ ਗਭਰੂ ਮੁੱਛਾਂ ਨੂੰ ਵੱਟ ਦੇ ਕੇ ਹਰ ਵੇਲੇ ਗਾਤਰੇ ਤਲਵਾਰ ਤੇ ਮੋਢੇ ਉੱਤੇ ਤੀਰ ਕਮਾਨ ਚੁੱਕੀ ਫਿਰੇ, ਉਹ ਵੱਡਾ ਸੂਰਮਾ ਗਿਣਿਆ ਜਾਂਦਾ ਸੀ। ਜੇ ਕੁਛ ਸਿਖਲਾਈ ਹੁੰਦੀ ਵੀ, ਤਾਂ ਤਲਵਾਰ (ਪੱਲਥੇ) ਦੇ ਚਾਰ ਹੱਥ ਤੇ ਥੋੜ੍ਹੀ ਬਹੁਤੀ ਤੀਰੰਦਾਜ਼ੀ ਤਕ ਸਮਾਪਤ ਹੋ ਜਾਂਦੀ। ਜਦ ਕਿਸੇ ਹਾਕਮ ਨੇ ਫ਼ੌਜ ਚੜ੍ਹਾਉਣੀ ਹੁੰਦੀ ਤਾਂ ਉਹ ਆਪਣੀ ਨਿੱਤ ਵਾਲੀ ਫ਼ੌਜ (ਅਸਲ ਵਿਚ ਉਸ ਨੂੰ ਪੋਲੀਸ ਹੀ ਸਮਝਣਾ ਚਾਹੀਦਾ ਹੈ) ਦੀ ਗਿਣਤੀ ਵਿਚ ਵਾਧਾ ਕਰਨ ਵਾਸਤੇ ਉਦਾਲੇ ਪਿੰਡਾਂ ਵਿਚੋਂ ਵਿਹਲੜ ਗਭਰੂ ਜਾਂ ਕੁਛ ਹਲ-ਵਾਹ-ਬੁਲਾ ਕੇ ਸ਼ਾਮਲ ਕਰ ਲੈਂਦਾ। ਏਹੋ ਜਹੇ ਨਵੇਂ-ਨਵੇਂ ਬਣੇ ਫ਼ੌਜੀ ਹੋਰ ਭਾਵੇਂ ਕਾਸੇ ਜੋਗੇ ਨਾ ਹੋਣ, ਪਰ ਨਾਹਰੇ ਲਾਉਣ ਵੇਲੇ ਫਸਲੀ ਬਟੇਰਿਆਂ ਵਾਂਗ ਪਟਾਖਦੇ ਬੜੇ ਸਨ। ਅਜੇਹੀ ਰਲਵੀਂ ਫ਼ੌਜ ਲੈ ਕੇ ਹੀ ਰੁਸਤਮ ਖਾਂ ਆਨੰਦਪੁਰ ਫਤਹਿ ਕਰਨ ਵਾਸਤੇ ਚੜ੍ਹ ਪਿਆ।

ਰੁਸਤਮ ਨੇ ਸੁਪਨੇ ਵਿਚ ਵੀ ਕਦੇ ਨਹੀਂ ਸੀ ਸੋਚਿਆ, ਕਿ ਸਿੱਖ ਏਨੇ ਲੜਾਕੇ ਹੋਣਗੇ। ਉਹਦਾ ਖ਼ਿਆਲ ਸੀ, ਜਿਸ ਕੌਮ ਦੇ ਰਾਜਪੂਤ ਛੱਤਰੀ ਸਾਡੇ ਸਾਮ੍ਹਣੇ ਖਲੋ ਨਹੀਂ ਸਕਦੇ, ਉਸ ਫ਼ਿਰਕੇ ਦੇ ਮਾਲਾ ਫੇਰਨ ਵਾਲੇ ਸਾਧ ਸਾਡਾ ਟਾਕਰਾ ਕਿਵੇਂ ਕਰ ਸਕਣਗੇ। ਉਹ ਏਸੇ ਹੌਸਲੇ ਵਿਚ ਆਪਣੇ ਸਾਥੀਆਂ ਵਿਚ ਫੜ੍ਹਾਂ ਮਾਰਦਾ ਜਾ ਰਿਹਾ ਸੀ।

# ਕੋਰੜਾ

ਫ਼ੌਜ ਮਾਖੋਵਾਲ ਨੂੰ ਦੂੜਾਈ ਜਾਵੰਦਾ
ਮਾਰ ਉੱਚੀ ਨਾਹਰੇ ਰੁਸਤਮ ਸੁਣਾਵੰਦਾ
ਖਾਇਕੇ ਕਸਮ ਚੁੰਮ ਤਲਵਾਰ ਨੂੰ
ਮੈਂ ਬੰਨ੍ਹਕੇ ਲਿਆਵਾਂ ਦਸਮ ਅਵਤਾਰ ਨੂੰ
ਸਾਥੀਆਂ ਨੂੰ ਕਹਿੰਦਾ ਗੱਜ ਵਾਂਗ ਸ਼ੇਰ ਦੇ
ਜੰਗ ਵਿਚ ਹੱਥ ਵੇਖਿਓ ਦਲੇਰ ਦੇ
ਕਲ੍ਹਾ ਘੇਰ ਘੇਰ ਮਾਰਾਂਗਾ ਹਜ਼ਾਰ ਨੂੰ
ਮੈਂ ਬੰਨ੍ਹਕੇ ਲਿਆਵਾਂ ਦਸਮ ਅਵਤਾਰ ਨੂੰ
ਹੱਲਾ ਜਦ ਕੀਤਾ ਰੁਸਤਮ ਜਵਾਨ ਨੇ
ਕੰਬ ਜਾਣਾ ਵੇਖ ਜ਼ਿਮੀਂ ਅਸਮਾਨ ਨੇ
ਸੂਰਜ ਛਿਪੇਗਾ ਵੇਖ ਮੇਰੀ ਕਾਰ ਨੂੰ
ਮੈਂ ਬੰਨ੍ਹ ਕੇ ਲਿਆਵਾਂ ਦਸਮ ਅਵਤਾਰ ਨੂੰ
ਛੁੱਟੇ ਜਦ ਤੀਰ ਬਲੀ ਦੀ ਕਮਾਨ 'ਚੋਂ
ਡਿੱਗਣਗੇ ਤਾਰੇ ਟੁੱਟ ਅਸਮਾਨ 'ਚੋਂ
ਰਾਹੂ, ਕੇਤੂ ਮੈਥੋਂ ਮੰਨਣਗੇ ਹਾਰ ਨੂੰ
ਮੈਂ ਬੰਨ੍ਹਕੇ ਲਿਆਵਾਂ ਦਸਮ ਅਵਤਾਰ ਨੂੰ
ਜ਼ਹਿਰ-ਬੁਝੀ ਸਾਗ ਮੌਤ ਦੀ ਨਸ਼ਾਨੀ ਏਂ
ਮੋਹੀ ਜਾਂਦੀ ਵੇਖ ਜਿੰਨੂੰ ਜ਼ਿੰਦਗਾਨੀ ਏਂ
ਰੋਕੂ ਬਲਵਾਨ ਕਿਹੜਾ ਇਹਦੇ ਵਾਰ ਨੂੰ
ਮੈਂ ਬੰਨ੍ਹਕੇ ਲਿਆਵਾਂ ਦਸਮ ਅਵਤਾਰ ਨੂੰ
ਆਈ ਮੇਰੀ ਤੇਗ਼ ਬਾਹਰ ਜਾਂ ਮਿਆਨ 'ਚੋਂ
ਨੱਸਣਗੇ ਵੇਖ ਸੂਰਮੇ ਮੈਦਾਨ 'ਚੋਂ
ਕਿਸੇ ਨਹੀਂ ਉਡੀਕਣਾ ਮਦਦਗਾਰ ਨੂੰ
ਮੈਂ ਬੰਨ੍ਹਕੇ ਲਿਆਵਾਂ ਦਸਮ ਅਵਤਾਰ ਨੂੰ

ਜੰਗ ਵਿਚ ਹੋਲੀ ਖੇਡੂੰ ਖ਼ੂਨ ਨਾਲ ਮੈਂ
ਜੂਹ ਮਾਖੋਵਾਲ ਦੀ ਕਰਾਂਗਾ ਲਾਲ ਮੈਂ
ਰੱਤ ਵਿਚ ਰੰਗਾਂਗਾ ਲੋਹੇ ਦੀ ਧਾਰ ਨੂੰ
ਮੈਂ ਬੰਨ੍ਹ ਕੇ ਲਿਆਵਾਂ ਦਸਮ ਅਵਤਾਰ ਨੂੰ
ਕੰਬੇ ਸਾਰਾ ਜੱਗ ਜੀਹਦਾ ਨਾਮ ਸੁਣ ਕੇ
ਮਾਰੂੰ ਉਹਦੇ ਯੋਧੇ ਅੱਜ ਚੁਣ ਚੁਣ ਕੇ
ਤੋੜ ਦੇਊਂ ਉਹਦੇ ਨਿੱਤ ਦੇ ਹੰਕਾਰ ਨੂੰ
ਮੈਂ ਬੰਨ੍ਹ ਕੇ ਲਿਆਵਾਂ ਦਸਮ ਅਵਤਾਰ ਨੂੰ

ਰੁਸਤਮ ਨੂੰ ਓਨਾ ਮਾਣ ਆਪਣੇ ਡੌਲਿਆਂ 'ਤੇ ਨਹੀਂ ਸੀ, ਜਿੰਨਾਂ ਆਪਣਿਆਂ ਹਥਿਆਰਾਂ ਉਤੇ। ਉਹ ਸਾਰੇ ਰਾਹ ਤਲਵਾਰ ਤੇ ਬਰਛੀ ਦੀ ਤਾਰੀਫ਼ ਕਰਦਾ ਚਲਾ ਗਿਆ। ਸ਼ਰਾਬ ਨਾਲ ਰੱਜਿਆ ਹੋਇਆ ਉਹ ਸਾਥੀਆਂ ਵਿਚ ਖਲੋ ਕੇ ਅੱਡੀਆਂ ਚੁਕ ਚੁਕ ਕੇ ਦਮਗਜੇ ਮਾਰਦਾ। ਉਹ ਕਹਿੰਦਾ, "ਪੁਰਾਣੇ ਰੁਸਤਮ ਦੀ ਬਹਾਦਰੀ ਤਾਂ ਦੁਨੀਆਂ ਸਹਿਜ ਸਹਿਜ ਭੁੱਲ ਗਈ ਹੈ, ਪਰ ਇਹ ਰੁਸਤਮ ਉਹ ਬਹਾਦਰੀ ਵਿਖਾਵੇਗਾ, ਜਿਸ ਨੂੰ ਲੋਕ ਕਿਆਮਤ ਤੱਕ ਨਹੀਂ ਭੁਲਣਗੇ। ਬੱਸ, ਗੁਰੂ ਤੇ ਉਹਦੇ ਸਿੱਖਾਂ ਦਾ ਅੰਤ-ਦਿਨ ਨੇੜੇ ਆਇਆ ਸਮਝੋ। ਕਲ੍ਹ ਨੂੰ ਲੋਕੀਂ ਥੇਹ ਉੱਤੇ ਖਲੋ ਕੇ ਕਿਹਾ ਕਰਨਗੇ, ਕਿ ਏਥੇ ਕਦੇ ਆਨੰਦਪੁਰ ਵਸਦਾ ਹੁੰਦਾ ਸੀ।" ਹੈਂਕੜ ਵਿਚ ਇਹੋ ਜੇਹੀਆਂ ਫੜ੍ਹਾਂ ਮਾਰਦਾ ਤੇ ਰਾਹ ਵਿਚ ਵਸਦੇ ਨਿਰਦੋਸ਼ ਲੋਕਾਂ ਦੇ ਘਰ ਉਜਾੜਦਾ ਉਹ ਆਨੰਦਪੁਰ ਦੇ ਨੇੜੇ ਆ ਪੁੱਜਾ।

ਰੁਸਤਮ ਦੀ ਫ਼ੌਜ ਦੁਆਬਾ ਜਲੰਧਰ ਵੱਲੋਂ ਆ ਰਹੀ ਸੀ। ਆਨੰਦਪੁਰ ਤਕ ਪੁੱਜਣ ਵਾਸਤੇ ਉਹਨੂੰ ਦਰਿਆ ਸਤਲੁਜ ਪਾਰ ਕਰਨਾ ਪੈਣਾ ਸੀ। ਭਾਵੇਂ ਸਰਦੀਆਂ ਦੀ ਰੁੱਤ ਹੋਣ ਕਰਕੇ ਉਸ ਵੇਲੇ ਦਰਿਆ ਵੀ ਇਕ ਮਾਮੂਲੀ ਨਾਲੇ ਜਿੰਨਾਂ ਹੀ ਰਹਿ ਗਿਆ ਸੀ। ਦਰਿਆ ਵਿਚੋਂ ਨਿਕਲ ਕੇ ਇਕ ਵਖਰੀ ਫਾਟ ਜੇਹੀ ਵਗਦੀ ਸੀ। ਗੁਰੂ ਮਹਾਰਾਜ ਨੇ ਇਸ ਨੂੰ 'ਹਮਾਇਤੀ ਨਾਲਾ' ਲਿਖਿਆ ਹੈ। (ਸ਼ਾਇਦ ਏਸੇ ਘਟਨਾ ਤੋਂ ਹੀ ਉਸ ਦਾ ਇਹ ਨਾਮ ਰਖਿਆ ਗਿਆ ਹੋਵੇ।) ਰਾਤ ਦੇ ਹਨ੍ਹੇਰੇ ਵਿਚ ਰੁਸਤਮ ਖਾਂ ਦੀ ਫ਼ੌਜ ਇਸ ਨਾਲੇ ਕੰਢੇ ਆਣ ਉਤਰੀ। ਰੁਸਤਮ

ਖਾਂ ਦੀ ਤਜਵੀਜ਼ ਸੀ, ਕਿ ਤੜਕੇ ਉਠ ਕੇ ਅਨੰਦਪੁਰ ਉਤੇ ਹਮਲਾ ਕੀਤਾ ਜਾਵੇ। ਸੋ, ਰਾਤ ਉਹਨੇ ਓਸੇ ਨਾਲੇ ਦੇ ਕੰਢੇ ਫ਼ੌਜ ਨੂੰ ਬਰੇਤੀ ਉਤੇ ਆਰਾਮ ਕਰਨ ਦਾ ਹੁਕਮ ਦਿੱਤਾ।

ਗੁਰੂ ਮਹਾਰਾਜ ਅਨੰਦਪੁਰ ਵਿਚ ਫ਼ੌਜੀ ਜਰਨੈਲਾਂ ਵਰਗੀ ਜ਼ਿੰਦਗੀ ਗੁਜ਼ਾਰ ਰਹੇ ਸਨ। ਸ਼ਹਿਰ ਦੇ ਚੁਫੇਰੇ ਫ਼ੌਜੀ ਪਿਕਟਾਂ ਕਾਇਮ ਸਨ ਤੇ ਕਿਸੇ ਵਾ ਖਤਰੇ ਦਾ ਪਤਾ ਰਖਣ ਵਾਸਤੇ ਸੂਹੇਂ ਨੀਯਤ ਸਨ। ਰੁਸਤਮ ਖ਼ਾਂ ਦਾ ਲੁਕ ਲੁਕ ਕੇ ਆਉਣਾ ਸੂਹਿਆਂ ਤੋਂ ਲੁਕਿਆ ਨਾ ਰਿਹਾ। ਉਹ ਖ਼ਬਰਾਂ ਲੈ ਕੇ ਹਜ਼ੂਰ ਤਕ ਜਾ ਪਹੁੰਚੇ।

ਗੁਰਦੇਵ ਜੀ ਕਿਲ੍ਹਾ ਅਨੰਦਗੜ੍ਹ ਵਿਚ ਬਿਰਾਜ ਰਹੇ ਸਨ। ਬੂਹੇ ਅੱਗੇ ਸਿਦਕੀ ਸਿੱਖ ਆਲਮਸ਼ਾਹ (ਜੋ ਪਿੱਛੋਂ ਅੰਮ੍ਰਿਤ ਛਕ ਕੇ ਅਲਮ ਸਿੰਘ ਬਣਿਆ) ਪਹਿਰਾ ਦੇ ਰਿਹਾ ਸੀ। ਸੂਹੇ ਨੇ ਉਸ ਨੂੰ ਵੈਰੀ ਦਲ ਦੇ ਆਉਣ ਤੇ ਰੁਸਤਮ ਦੀ ਤਜਵੀਜ਼ ਬਾਰੇ ਸਭ ਕੁਛ ਆਣ ਦੱਸਿਆ। ਆਲਮਸ਼ਾਹ ਓਸੇ ਵੇਲੇ ਮਹਿਲਾਂ ਵਿਚ ਪੁੱਜਾ ਤੇ ਹਜ਼ੂਰ ਨੂੰ ਜਗਾ ਕੇ ਇਉਂ ਬੇਨਤੀ ਕੀਤੀ—

## ਬੈਂਤ

ਆਲਮ ਸ਼ਾਹ ਜਾ ਦੱਸਿਆ ਸਤਿਗੁਰਾਂ ਨੂੰ
ਵੈਰੀ ਆਣ ਲੱਥੇ ਨਦੀਓਂ ਪਾਰ ਗੁਰ ਜੀ
ਆਇਆ ਖਾਨਜ਼ਾਦਾ ਰੁਸਤਮ ਖ਼ਾਨ ਚੜ੍ਹ ਕੇ
ਲੈ ਕੇ ਨਾਲ ਸੈਨਾ ਕਈ ਹਜ਼ਾਰ ਗੁਰ ਜੀ
ਆਲਫ਼ ਖ਼ਾਨ ਦੀ ਹਾਰ ਦਾ ਲੈਣ ਬਦਲਾ
ਚੁੱਕੇ ਓਸ ਖਾ ਕਸਮ ਰਥਿਆਰ ਗੁਰ ਜੀ
ਡੇਰਾ ਰਾਤ ਭਰ ਨਦੀ ਤੋਂ ਪਾਰ ਰੱਖਸੀ
ਸੂਰਜ ਚੜ੍ਹੇ ਉਹ ਕਰੇਗਾ ਵਾਰ ਗੁਰ ਜੀ
ਬੜਾ ਮਾਨ ਉਹਨੂੰ ਆਪਣੇ ਆਪ ਦਾ ਏ
ਨਾਲੇ ਫੌਜ ਦਾ ਬੜਾ ਹੰਕਾਰ ਗੁਰ ਜੀ
ਐਪਰ ਸਾਨੂੰ ਤਾਂ ਮਾਣ ਹਜ਼ੂਰ ਦਾ ਏ

ਤੇ ਕਰਤਾਰ ਸਾਡਾ ਮਦਦਗਾਰ ਗੁਰ ਜੀ
ਹੋਵੇ ਆਗਿਆ ਜਿਵੇਂ ਮਹਾਰਾਜ ਜੀ ਦੀ
ਕਰੀਏ ਅਸੀਂ ਅੱਗੋਂ ਓਹੋ ਕਾਰ ਗੁਰ ਜੀ
'ਸੀਤਲ' ਸਿੱਖ ਦਾ ਫ਼ਰਜ਼ ਹੈ ਹੁਕਮ ਅੰਦਰ
ਸਦਾ ਰਹੇ ਤਿਆਰ-ਬਰ-ਤਿਆਰ ਗੁਰ ਜੀ

ਦੁਨਿਆਵੀ ਬਾਦਸ਼ਾਹਾਂ ਦੇ ਟਾਕਰੇ 'ਤੇ ਸਿੱਖ ਗੁਰੂ ਮਹਾਰਾਜ ਨੂੰ 'ਸੱਚਾ ਪਾਤਸ਼ਾਹ' ਮਨੰਦੇ ਸਨ। ਤੇ ਗੁਰਦੇਵ ਜੀ ਰਹਿੰਦੇ ਵੀ ਸ਼ਾਹੀ ਸ਼ਾਨ ਨਾਲ ਸਨ। ਹਜ਼ੂਰ ਦੀ ਮਰਯਾਦਾ ਵੀ ਫ਼ੌਜੀ ਜਰਨੈਲਾਂ ਵਰਗੀ ਹੀ ਸੀ। ਹਜ਼ੂਰੀਏ ਪਹਿਰੇਦਾਰਾਂ ਨੂੰ ਬਿਨਾ ਕਿਸੇ ਰੋਕਟੋਕ, ਹਰ ਵੇਲੇ ਬੇਨਤੀ ਕਰਨ ਦਾ ਅਧਿਕਾਰ ਸੀ। ਸੋ ਆਲਮ ਸ਼ਾਹ ਨੇ ਬਿਰਾਜੇ ਹੋਏ ਗੁਰਦੇਵ ਜੀ ਨੂੰ ਜਾ ਜਗਾਇਆ। ਸੂਹੇਂ ਕੋਲੋਂ ਮਿਲੀਆਂ ਖ਼ਬਰਾਂ ਆਲਮ ਸ਼ਾਹ ਨੇ ਵਿਸਥਾਰ ਨਾਲ ਗੁਰੂ ਮਹਾਰਾਜ ਨੂੰ ਕਹਿ ਸੁਣਾਈਆਂ ਤੇ ਫਿਰ ਲੋੜੀਂਦੀ ਕਾਰਵਾਈ ਕਰਨ ਦੀ ਆਗਿਆ ਮੰਗੀ।

ਦੋ ਮਿੰਟ ਸਾਰੀ ਹਾਲਤ 'ਤੇ ਵਿਚਾਰ ਕਰਕੇ ਗੁਰਦੇਵ ਨੇ ਆਲਮ ਸ਼ਾਹ ਨੂੰ ਇਹ ਹੁਕਮ ਸੁਣਾਇਆ।

## ਸਾਕਾ

ਹੁਕਮ ਸੁਣਾਇਆ ਸਤਿਗੁਰਾਂ ਆਲਮ ਸ਼ਾਹ ਜਾਓ
ਏਸੇ ਵੇਲੇ ਛਾਉਣੀਓਂ ਸਰਦਾਰ ਜਗਾਓ
ਸਾਵਧਾਨ ਕਰ ਫ਼ੌਜ ਨੂੰ ਹਥਿਆਰ ਸਜਾਓ
ਚੋਟਾਂ ਲਾ ਰਣਜੀਤ 'ਤੇ ਅਕਾਲ ਗਜਾਓ
ਛੱਡ ਜੈਕਾਰੇ ਜ਼ੋਰ ਦੀ ਅਸਮਾਨ ਕੰਬਾਓ
ਢੋਲ ਧਰੱਗਾਂ ਭੇਰੀਆਂ ਕੜਕੁੱਟ ਮਚਾਓ
ਦੁਸ਼ਮਣ ਵੱਲ ਨੂੰ ਵੱਧਦਿਆਂ ਤੋਪਾਂ ਚਲਵਾਓ
ਬਿਨਾਂ ਲੜੇ ਨੱਸ ਜਾਣਗੇ 'ਸੀਤਲ' ਅਜ਼ਮਾਓ

ਹਜ਼ੂਰ ਮੁਸਕਰਾ ਕੇ ਬੋਲੇ, "ਭਾਈ ਆਲਮ ਸ਼ਾਹ ਜੀ! ਘਬਰਾਉਣ ਦੀ ਲੋੜ ਨਹੀਂ। ਕਰਤਾਰ ਭਲੀ ਕਰੇਗਾ। ਗੜ੍ਹਕਣ ਵਾਲੇ ਬਦਲ ਬਹੁਤ ਘੱਟ

ਵਰ੍ਹਿਆ ਕਰਦੇ ਨੇ। ਵੈਰੀ ਵਿਚ ਸਿੱਖਾਂ ਦੇ ਟਾਕਰੇ ਉੱਤੇ ਤਲਵਾਰ ਚਲਾਉਣ ਦੀ ਹਿੰਮਤ ਨਹੀਂ ਹੈ। ਅਕਾਲ ਪੁਰਖ ਦੀ ਇੱਛਿਆ ਹੈ, ਕਿ ਵੈਰੀ ਬਿਨਾਂ ਲੜਿਆ ਹੀ ਪਿੜ ਛੱਡ ਕੇ ਨੱਸ ਜਾਏ। ਏਸੇ ਵੇਲੇ ਛਾਉਣੀ ਵਿਚੋਂ ਫ਼ੌਜਾਂ ਉਠਾ ਲਵੋ। ਸ਼ਹਿਰ ਵਿਚੋਂ ਵੀ ਸ਼ਰਧਾਲੂ ਗਭਰੂਆਂ ਨੂੰ ਨਾਲ ਲੈ ਲੈਣਾ। ਨਾਲੇ ਦੇ ਕੰਢੇ ਕੋਲ ਪੁੱਜ ਕੇ ਫ਼ੌਜ ਨੂੰ ਦੂਰ ਤਕ ਖਿਲਾਰ ਦੇਣਾ ਤੇ ਮਿਥੇ ਹੋਏ ਸੰਕੇਤ ਅਨੁਸਾਰ ਇਕੇਵਾਰ ਨਗਾਰਿਆਂ ਦੀ ਕੜਕੁੱਟ ਪਾ ਕੇ ਵੈਰੀ ਵੱਲ ਤੋਪਾਂ ਬੰਦੂਕਾਂ ਚਲਾ ਕੇ ਜ਼ੋਰ ਦੇ ਜੈਕਾਰੇ ਛੱਡਣੇ। ਵੈਰੀ ਅੱਗੋਂ ਬਿਨਾਂ ਗੋਲੀ ਦਾਗੇ ਨੱਸ ਜਾਣਗੇ।"

ਗੁਰਦੇਵ ਦੀ ਆਗਿਆ ਪਾ ਕੇ ਆਲਮ ਸ਼ਾਹ ਛਾਉਣੀ ਵਿਚ ਜਾ ਪਹੁੰਚਿਆ। ਦੱਸੀ ਹੋਈ ਗੋਂਦ ਅਨੁਸਾਰ ਸ਼ਹਿਰ ਤੇ ਛਾਉਣੀ ਵਿਚੋਂ ਫ਼ੌਜਾਂ ਨੂੰ ਜਗਾ ਕੇ ਗੁਰੂ ਕੇ ਜਰਨੈਲ—ਆਲਮ ਸ਼ਾਹ ਨੰਦ ਚੰਦ ਤੇ ਦਇਆ ਰਾਮ—ਨਾਲੇ ਵੱਲ ਵੱਧੇ।

## ਵਾਰ

ਓਸੇ ਵਕਤ ਆਲਮ ਜਰਨੈਲ ਨੇ<br>
ਫ਼ੌਜਾਂ ਤਾਈਂ ਲਿਆ ਛਾਉਣੀਓਂ ਜਗਾ<br>
ਨਾਲੇ ਸ਼ਹਿਰ 'ਚੋਂ ਉਠਾ ਲੈ ਸਭ ਗਭਰੂ<br>
ਚੋਖਾ ਲਿਆ ਦਲ ਖ਼ਾਲਸੇ ਬਣਾ<br>
ਵੀਹਾਂ ਵੀਹਾਂ ਦੀਆਂ ਟੋਲੀਆਂ ਬਣਾਇਕੇ<br>
ਚਾਲ ਸਾਰਿਆਂ ਨੂੰ ਦਿਤੀ ਸਮਝਾ<br>
ਦੋਹੀਂ ਪਾਸੀਂ ਮੀਲ ਮੀਲ ਜੱਥੇ ਖਿੱਲਰੇ<br>
ਪਹੁੰਚੇ ਨਦੀ ਦੇ ਕਨਾਰੇ ਕੋਲ ਜਾ<br>
ਮਿਥੀ ਗੋਂਦ ਅਨੁਸਾਰ ਇਕੋ ਵਾਰ ਹੀ<br>
ਚੋਟਾਂ ਧੌਂਸਿਆਂ 'ਤੇ ਦਿੱਤੀਆਂ ਲਾ<br>
ਛੱਡੇ ਸਾਰਿਆਂ ਜੈਕਾਰੇ ਏਨੇ ਜ਼ੋਰ ਦੀ<br>
ਦਿੱਤੇ ਧਰਤ ਅਕਾਸ਼ ਕੰਬਾ<br>
ਤੋਪਾਂ, ਰਹਿਕਲੇ, ਜ਼ੰਬੂਰੇ ਕੱਠੇ ਦਾਗ਼ ਕੇ

ਦਿਤਾ ਪਲਾ 'ਚ ਭੁਚਾਲ ਲਿਆ
ਫੜੋ, ਮਾਰ ਲੋ ਦਾ ਸ਼ੋਰ ਐਸਾ ਮੱਚਿਆ
ਗਈ ਵੈਰੀ ਲਈ ਕਿਆਮਤ ਆ
ਗ਼ਾਜੀ ਸੁੱਤੇ ਪਏ ਉਭੜਵਾਹੇ ਉਠ ਕੇ
ਨੱਸੇ ਘਰਾਂ ਨੂੰ ਪਰਾਣ ਬਚਾ
ਬਿਨਾ ਲੜੇ ਹੀ ਮੈਦਾਨ ਵਿਚੋਂ ਭੱਜ ਗਏ
ਜਿਹੜੇ ਆਏ ਸੀ ਲਾਹੋਰੋਂ ਸੋਂਹਾਂ ਖਾ

ਗੁਰੂ ਜੀ ਦੀ ਦੱਸੀ ਹੋਈ ਗੋਂਦ ਅਨੁਸਾਰ ਸਿੱਖ ਜਰਨੈਲਾਂ ਨੇ ਸਾਰੇ ਦਲ ਨੂੰ ਵੀਹਾਂ ਵੀਹਾਂ ਦੇ ਜੱਥਿਆਂ ਵਿਚ ਵੰਡ ਦਿੱਤਾ। ਹਮਾਇਤੀ ਨਾਲੇ ਦੇ ਪਾਰਲੇ ਕੰਢੇ ਰੁਸਤਮ ਖ਼ਾਂ ਦੀ ਫ਼ੌਜ ਸੁੱਤੀ ਪਈ ਸੀ। ਤੇ ਉਰਾਰਲੇ ਕੰਢੇ ਸਿੱਖ ਜਰਨੈਲਾਂ ਨੇ ਆਪਣੇ ਜਥੇ ਖਲ੍ਹਾਰ ਦਿੱਤੇ। ਵੈਰੀ ਦੀ ਫ਼ੌਜ ਤੋਂ ਮੀਲ ਮੀਲ ਦੋਹੀਂ ਪਾਸੀ ਸਿੱਖ ਜਥੇ ਬਾਹੀ ਮੱਲੀ ਖਲੇ ਸਨ। ਨੰਦ ਚੰਦ ਜੀ ਦਾ ਇਸ਼ਾਰਾ ਪਾ ਕੇ ਸਭ ਨੇ ਮਸਾਲਾ ਜਗਾਈਆਂ, ਨਗਾਰੇ ਖੜਕਾਏ ਤੇ ਇਕੇ ਵਾਰ ਜੈਕਾਰੇ ਛੱਡ ਕੇ ਤੋਪਾਂ, ਬੰਦੂਕਾਂ ਦਾਗ਼ ਦਿੱਤੀਆਂ। ਏਨਾ ਰੋਲਾ ਪਿਆ, ਕਿ ਧਰਤੀ ਕੰਬ ਉਠੀ। ਸੁੱਤੇ ਪਏ ਵੈਰੀ ਉਭੜਵਾਹੇ ਜਾਗੇ, ਤਾਂ ਮੀਲਾਂ ਤੱਕ ਸਿੱਖਾਂ ਦੀਆਂ ਮਸਾਲਾਂ ਜਗਦੀਆਂ ਵੇਖੀਆਂ। ਨਗਾਰਿਆਂ ਤੇ ਜੈਕਾਰਿਆਂ ਦੀ ਗੂੰਜ ਵੈਰੀ ਨੂੰ ਕਿਆਮਤ ਦੇ ਸ਼ੋਰ ਵਾਂਗ ਪਰਤੀਤ ਹੋਈ, ਸਾਰੀ ਫ਼ੌਜ ਵਿਚ 'ਸਿੱਖ ਆਣ ਪਏ, ਸਿੱਖ ਆਣ ਪਏ' ਦਾ ਰੋਲਾ ਪੈ ਗਿਆ। ਸਿੱਖਾਂ ਦੇ ਲਲਕਾਰਿਆਂ ਦੀ ਵਾਜ ਨੇੜੇ ਨੇੜੇ ਆਉਂਦੀ ਭਾਸਣ ਲੱਗੀ। ਰੁਸਤਮ ਦੀ ਫ਼ੌਜ ਹੋਸ਼-ਹਵਾਸ ਗੁਆ ਬੈਠੀ। ਜਿਸ ਪਾਸੇ ਕਿਸੇ ਦਾ ਮੂੰਹ ਹੋਇਆ, ਨੱਸ ਉਠਿਆ। ਨੱਸਣ ਵਾਲਿਆਂ ਨੂੰ ਸਿਰਫ ਇਕ ਗੱਲ ਦਾ ਖ਼ਿਆਲ ਸੀ, ਕਿ ਉਸ ਪਾਸੇ ਨੱਸਣ, ਜਿੱਧਰ ਸਿੱਖਾਂ ਦੀਆਂ ਮਸਾਲਾਂ ਦੀ ਰੋਸ਼ਨੀ ਨਾ ਦਿੱਸੇ। ਪਲਾਂ ਵਿਚ ਪਿੜ ਖ਼ਾਲੀ ਹੋ ਗਿਆ। ਬਿਨਾਂ ਜਵਾਬੀ ਗੋਲੀ ਦਾਗ਼ੇ ਹੀ ਰੁਸਤਮ ਖ਼ਾਂ ਹਾਰ ਖਾ ਕੇ ਨੱਸ ਗਿਆ*।

ਸਿੱਖਾਂ ਨਾਲ ਤਾਂ ਪੇਸ਼ ਨਾ ਗਈ, ਪਰ ਰੁਸਤਮ ਨੇ ਆਪਣੀ ਨਮੋਸ਼ੀ ਨੂੰ

---

1. ਬਚਿਤ੍ਰ ਨਾਟਕ, ਅਧਿਆਏ ਦਸਵਾਂ, ਸੂਰਜ ਪ੍ਰਕਾਸ਼, ਰੁੱਤ ਦੂਜੀ, ਅੰਸੂ ੪੭-੪੯, ਗੁਰਬਿਲਾਸ, ਭਾਈ ਸੁੱਖਾ ਸਿੰਘ, ਅਧਿਆਏ ਸੱਤਵਾਂ, ਤਵਾਰੀਖ ਗੁਰੂ ਖਾਲਸਾ, ਗਿ: ਗਿਆਨ ਸਿੰਘ, ਪੰਨਾ ੨੯੫।

ਕੁਛ ਘੱਟ ਕਰਨ ਵਾਸਤੇ ਰਾਹ ਵਿਚ ਮੁੜਦਿਆਂ ਪਿੰਡ 'ਬਰਵਾ' ਉਜਾੜ ਦਿਤਾ। ਫੋਕੀਆਂ ਫੜ੍ਹਾਂ ਮਾਰਨ ਵਾਲਾ ਰੁਸਤਮ ਨਿੰਮੋਝੂਣਾ ਮੂੰਹ ਲੈ ਕੇ ਪਿਉ ਦੀ ਗੋਦੀ ਵਿਚ ਜਾ ਲੁਕਿਆ।

ਓਧਰ ਖ਼ਾਲਸੇ ਵੀ ਜਿੱਤ ਦੇ ਨਗਾਰੇ ਵਜਾਉਂਦੇ ਦਿਨੇ ਵਾਪਸ ਅਨੰਦਪੁਰ ਜਾ ਪਹੁੰਚੇ। ਜੈਕਾਰਿਆਂ ਨਾਲ ਉਦਾਲੇ ਦੀਆਂ ਪਹਾੜੀਆਂ ਗੂੰਜ ਉਠੀਆਂ।

ਬੋਲੇ ਸੋ ਨਿਹਾਲ।

ਸਤਿ ਸ੍ਰੀ ਅਕਾਲ।

ਪ੍ਰਸੰਗ ਲਿਖਿਆ ੧-੭-੫੩ ਈ.

# ਭਾਈ ਸੁੱਖਾ ਸਿੰਘ ਸ਼ਹੀਦ

ਕਈ ਵਾਰ ਇਕ ਸੁਚੱਜਾ ਵਾਕ ਜੀਵਨ ਬਦਲ ਦਿਆ ਕਰਦਾ ਹੈ।

ਭਾਈ ਸੁੱਖਾ ਸਿੰਘ 'ਮਾੜੀ ਕੰਬੋਕੀ' ਵਾਲਾ ਬਚਪਨ ਤੋਂ ਹੀ ਸੁਭਾਉ ਦਾ ਬੜਾ ਜੋਸ਼ੀਲਾ ਸੀ। ਲੋਕ ਧੂੰਏਂ 'ਤੇ ਬੈਠੇ ਸਿੰਘਾਂ ਦਿਆਂ ਕਾਰਨਾਮਿਆਂ ਦੀਆਂ ਗੱਲਾਂ ਕਰਦੇ, ਤਾਂ ਉਹਦੇ ਡੌਲੇ ਫਰਕਣ ਲੱਗ ਪੈਂਦੇ। ਉਹ ਪੰਦਰਾਂ ਸੋਲਾਂ ਸਾਲ ਦਾ ਗਭਰੇਟ ਹੋਇਆ, ਤਾਂ ਹਰ ਵੇਲੇ ਉਹਦੇ ਮਨ ਵਿਚ ਵਲਵਲੇ ਉਠਣ ਲੱਗੇ। ਇਕ ਵਾਰ ਚੁੱਪ ਚੁਪੀਤਾ ਹੀ ਉਹ ਅੰਮ੍ਰਿਤਸਰ ਜਾ ਪੁੱਜਾ। ਓਥੇ ਪੰਜ-ਸੱਤ ਦਿਨ ਸਿੰਘਾਂ ਦੀ ਸੰਗਤ ਵਿਚ ਰਿਹਾ, ਤਾਂ ਅੰਮ੍ਰਿਤ ਛੱਕ ਕੇ, ਤਿਆਰ-ਬਰ-ਤਿਆਰ 'ਸਿੰਘ' ਸਜ ਗਿਆ।

ਦਸਾਂ-ਕੁ ਦਿਨਾਂ ਪਿੱਛੋਂ ਸੁੱਖਾ ਸਿੰਘ ਘਰ ਪਰਤਿਆ। ਉਹਦੇ ਸਿਰ 'ਤੇ ਦੂਹਰੀ ਦਸਤਾਰ, ਗਾਤਰੇ ਕਿਰਪਾਨ ਤੇ ਹੱਥ ਵਿਚ ਸਿਰੋਂ ਉੱਚਾ ਬਰਛਾ ਸੀ। ਉਹਦਾ ਇਹ ਰੂਪ ਵੇਖ ਕੇ ਮਾਪਿਆਂ ਦਾ ਡਰ ਨਾਲ ਤਰਾਹ ਨਿਕਲ ਗਿਆ। ਉਸ ਸਮੇਂ 'ਸਿੰਘ' ਸਜਣਾ, ਮੁਗ਼ਲ ਸਰਕਾਰੀ ਦੇ ਬਾਗ਼ੀ ਹੋਣਾ ਸੀ।

ਮਾਪਿਆਂ ਨੇ ਮੋਹ-ਮਮਤਾ ਦੇ ਵਾਸਤੇ ਪਾ ਕੇ ਬਥੇਰਾ ਸਮਝਾਇਆ। ਪਰ ਸੁੱਖਾ ਸਿੰਘ 'ਤੇ ਉਹਨਾਂ ਦੀਆਂ ਕਮਜ਼ੋਰ ਦਲੀਲਾਂ ਦਾ ਕੋਈ ਅਸਰ ਨਾ ਹੋਇਆ।

ਧਰਮ ਨਾਲੋਂ ਮਾਪਿਆਂ ਦੇ ਦਿਲ ਵਿਚ ਪੁੱਤਰ ਦਾ ਮੋਹ ਪਰਬਲ ਸੀ। ਉਹਨਾਂ ਸੁੱਖਾ ਪਿਆ ਕੇ ਰਾਤ ਨਸ਼ੇ ਵਿਚ ਬੇਸੁੱਧ ਪਏ ਸੁੱਖਾ ਸਿੰਘ ਦੇ ਕੇਸ ਕਤਲ ਕਰ ਦਿੱਤੇ। ਮਾਪਿਆਂ ਸੋਚਿਆ, ਕੇਸ ਹੀ ਨਹੀਂ ਰਹਿਣਗੇ, ਤਾਂ ਕੋਈ ਇਸ ਨੂੰ 'ਸਿੰਘ' ਕਿਵੇਂ ਸਮਝੇਗਾ।

ਸਵੇਰੇ ਹੋਸ਼ ਆਈ, ਸੁੱਖਾ ਸਿੰਘ ਨੇ ਸਿਰ 'ਤੇ ਕੇਸ ਨਾ ਵੇਖੇ, ਤਾਂ ਗੁੱਸੇ ਨਾਲ ਉਹਦੇ ਅੰਦਰ ਅੱਗ ਲੱਗ ਉਠੀ। ਉਹ ਕ੍ਰੋਧ ਵਿਚ ਮੂੰਹ ਆਈਆਂ ਕਹਿੰਦਾ ਬਾਹਰ ਨੂੰ ਉੱਠ ਭੱਜਾ। ਮਮਤਾ ਦੇ ਮਾਰੇ ਮਾਪੇ ਵੀ ਹਾਲ ਦੁਹਾਈ

ਪਾਉਂਦੇ ਮਗਰੇ ਭੱਜ ਤੁਰੇ। ਪਿੰਡ ਦੀਆਂ ਕੰਧਾਂ ਤੋਂ ਬਾਹਰ ਛੋਟੇ ਜੇਹੇ ਛੱਪੜ ਦੇ ਕੰਢੇ ਖੂਹ ਸੀ। ਸੁੱਖਾ ਸਿੰਘ ਨੂੰ ਖੂਹ ਵਿਚੋਂ ਕੱਢਣ ਦਾ ਯਤਨ ਕਰਦੇ, ਪਰ ਉਹ ਬਾਹਰ ਨਾ ਨਿਕਲੇ।

ਖੂਹ ਉਤੇ ਭੀੜ ਵੇਖ ਕੇ ਇਕ ਬਜ਼ੁਰਗ ਰਾਹੀ ਵੀ ਕੋਲ ਆ ਖਲਾ। ਲੋਕਾਂ ਕੋਲੋਂ ਸਾਰੀ ਕਹਾਣੀ ਸੁਣ ਕੇ, ਉਸਨੇ ਖੂਹ 'ਤੇ ਖਲੋ ਕੇ ਸੁੱਖਾ ਸਿੰਘ ਨੂੰ ਬੜੇ ਤਾਹਨੇ ਨਾਲ ਕਿਹਾ, "ਵੇਖ ਉਇ ਗਭਰੂਆ! ਮਰਨਾ ਈ; ਤਾਂ ਕੋਈ ਮਰਦਾਂ ਵਾਲਾ ਕਾਰਨਾਮਾ ਕਰਕੇ ਮਰੀ, ਏਸ ਤਰਾਂ ਕਾਇਰਾਂ ਦੀ ਮੌਤ ਕਿਉਂ ਮਰਦਾ ਏਂ?"

## ਕਲੀ

ਜੇਕਰ ਸ਼ੌਕ ਗਭਰੂਆ, ਸਿੱਖੀ ਨਿਭਾਉਣ ਦਾ
ਤਨ ਮਨ ਅਰਪਨ ਕਰਦੇ, ਦਸਵੇਂ ਅਵਤਾਰ ਨੂੰ
ਖੂਹ ਵਿਚ ਡੁੱਬ ਕੇ ਕਾਹਨੂੰ, ਕਾਇਰਾਂ ਜਿਉਂ ਮਰਦਾ ਏਂ
ਮਰਦਾਂ ਵਾਂਗੂ ਕਿਉਂ ਨਹੀਂ, ਚੁੰਮਦਾ ਤਲਵਾਰ ਨੂੰ
ਆਤਮਘਾਤ ਜੁਆਨਾਂ, ਜ਼ਿੰਦਗੀ ਦਾ ਹਾਰ ਹੈ
ਹਿੰਮਤ ਨਾਲ ਬਦਲ ਦਿਹ, ਜਿੱਤ ਵਿਚ ਇਸ ਹਾਰ ਨੂੰ
ਜਿਉਣਾ ਸੂਰਮਿਆਂ ਦਾ, ਸ਼ੋਭਾ ਸੰਸਾਰ ਦੀ
ਦੇਂਦੀ ਮੌਤ ਉਹਨਾਂ ਦੀ, ਜ਼ਿੰਦਗੀ ਸੰਸਾਰ ਨੂੰ
ਹਾਣੀ ਹਾਣੀਆਂ ਨਾਲੋਂ, ਪਿੱਛੇ ਨਹੀਂ ਸੋਭਦੇ
ਕਰ ਲੈ ਯਾਦ ਆਪਣੇ ਹਾਣੀ 'ਜੁਝਾਰ' ਨੂੰ
ਤੇਰੇ ਵਰਗਾ ਨੀਂਗਰ, ਭਾਗਾਂ ਨਾਲ ਮਿਲਦਾ ਏ
ਹੁੰਦੀ ਮੌਤ ਸੁਹਾਗਣ, ਵਰ ਕੇ ਸਰਦਾਰ ਨੂੰ
ਕੁਛ ਨਹੀਂ ਗਿਆ ਹੀਰਿਆ! ਥੋੜਾ ਜਿਹਾ ਉਹਲਾ ਹੈ
ਚੁੰਮ ਲੈ ਫੇਰ ਸਿਦਕ ਨਾਲ, ਖੰਡੇ ਦੀ ਧਾਰ ਨੂੰ
ਮਰਨੇ ਵਾਲੇ ਮੱਲਾ! ਕਰਕੇ ਕੁਛ ਮਰਦੇ ਨੇ
ਸਦੀਆਂ ਤੀਕਰ ਨਹੀਂ ਉਹ, ਭੁਲਦੇ ਸੰਸਾਰ ਨੂੰ

ਆ ਜਾ ਬਾਹਰ ਨਿਕਲਿਆ, ਭਰਮਾਂ ਦੇ ਖੂਹ 'ਚੋਂ ਉਇ
ਤੇਰੀ ਲੋੜ ਹੈ ਤੇਰੇ ਕੌਮੀ ਪਰਵਾਰ ਨੂੰ
ਮਾਣਸ ਦੇਹੀ ਮਿਲਦੀ, ਭਾਗਾਂ ਨਾਲ 'ਸੀਤਲ' ਜੀ
ਦੁਨੀਆਂ ਯਾਦ ਰੱਖੇਗੀ, ਕੀਤੇ ਉਪਕਾਰ ਨੂੰ

ਇਹਨਾਂ ਸ਼ਬਦਾਂ ਨੇ ਸੁੱਖਾ ਸਿੰਘ ਦਾ ਜੀਵਨ ਹੀ ਪਲਟ ਦਿੱਤਾ। ਉਹ ਖੂਹ ਚੋਂ ਬਾਹਰ ਨਿਕਲ ਆਇਆ। ਉਹ ਦੁਬਾਰਾ ਅੰਮ੍ਰਿਤ ਛਕ ਕੇ ਸਿੰਘਾਂ ਦੇ ਦਲ ਵਿਚ ਜਾ ਰਲਿਆ, ਤੇ ਬਹਾਦਰੀ ਦੇ ਅਜੇਹੇ ਕਾਰਨਾਮੇ ਕੀਤੇ, ਜੋ ਸਿੱਖ ਇਤਿਹਾਸ ਦੀ ਇਕ ਨਰੋਆ ਅੰਗ ਬਣ ਗਏ ਹਨ।

੧੮-੧੦-੮੦

# ਗੱਡੀ

ਇਹ ਜੱਗ ਢਲਦਾ ਪਰਛਾਂਵਾਂ
ਇਹ ਜੱਗ ਢਲਦਾ ਪਰਛਾਂਵਾਂ
ਸੁਪਨੇ ਸਮਾਨ ਜ਼ਿੰਦਗੀ
ਜਿਹੜੇ ਕਲ੍ਹ ਮੰਦਰਾਂ ਵਿਚ ਵੱਸਦੇ
ਖਾਕ ਵਿਚ ਵੇਖੇ ਰੁਲਦੇ
ਕਦੇ ਭੀਖ ਗਲੀਆਂ ਵਿਚ ਮੰਗਦੇ
ਵਾਲੀ ਤਖਤਾਂ ਦੇ
ਸੁਲੇਮਾਨ ਦੀ ਪੈਗੰਬਰੀ ਟੁੱਟ ਗਈ
ਮਾਰਿਆ ਤਕੱਬਰੀ ਨੇ
ਕਦੇ ਤਖ਼ਤ ਹਵਾ ਵਿਚ ਉਡਦਾ
ਭੱਠ ਝੋਕੇ ਮਾਛਣ ਦਾ
ਜਿੰਨ੍ਹਾਂ ਜ਼ਿਮੀ 'ਤੇ ਬਹਿਸ਼ਤ ਬਣਾਏ
ਹੋ ਗਏ ਨੇ ਸ਼ੱਦਾਦ ਵਰਗੇ
ਮੌਤ ਆਣ ਕੇ ਦਲ੍ਹੀਜਾਂ ਵਿਚ ਨੱਪਿਆ
ਦਿਲ ਦੀਆਂ ਦਿਲ ਰਹਿ ਗਈਆਂ
ਜੋੜੇ ਗੰਜ ਨਾ ਕਿਸੇ ਕੰਮ ਆਏ
ਖ਼ਾਲੀ ਹੱਥੀ ਕਾਰੂੰ ਚੱਲਿਆ
ਮਾਣ ਮਾਇਆ ਦਾ ਕਰੇ ਕੀ ਕੋਈ
ਛਾਇਆ ਹੈ ਇਹ ਬੱਦਲਾਂ ਦੀ
ਜੀਹਨੇ ਸੋਨੇ ਦੀ ਉਸਾਰੀ ਲੋਕਾ
ਪਾਵੇ ਨਾਲ ਕਾਲ ਬੰਨ੍ਹਿਆਂ

ਉਸੇ ਕਾਲ ਨੇ ਖਾ ਲਿਆ ਰਾਵਣ
ਪੰਡਤ ਜੋ ਚਾਰ ਵੇਦ ਦਾ
ਕੁੰਭ ਕਰਨ ਜਹੇ ਹੰਕਾਰੀ
ਸੌਂ ਗਏ ਵਾਂਗ ਸੁੱਸਰੀ ਦੇ
ਬਾਰਾ ਜੋਜਨ ਛਤਰ—ਕਹਿੰਦੇ—ਝੁੱਲਦਾ
ਰਾਜਾ ਦਰਯੋਧਨ ਦਾ
ਰਹਿ ਗਈ ਲੋਥ ਜੰਗਲਾਂ ਵਿਚ ਰੁਲਦੀ
ਗਿਰਝਾਂ ਵੀ ਖਾਧਾ ਮਾਸ ਨਾ
ਕਿਥੇ ਕਰਣ, ਦਰੋਣਾਚਾਰਯ
ਮੋਹਰੀ ਮਹਾਂ ਭਾਰਤ ਦੇ
ਕਿਤੇ ਭੀਮ, ਅਰਜਨ ਨਹੀਂ ਦਿੱਸਦੇ
ਰਹਿ ਗਈਆਂ ਨੇ ਗੱਲਾਂ ਜੱਗ 'ਤੇ
ਰੱਬ ਆਪ ਨੂੰ ਸਦਾਵਣ ਵਾਲਾ
ਕਿੱਥੇ ਹਰਨਾਕਸ਼ ਜੇ ?
ਜੀਨ੍ਹੇ ਮੌਤ ਤੋਂ ਬਚਣ ਦੀ ਖ਼ਾਤਰ
ਵਰ ਮੰਗੇ ਵਿਸ਼ਨੂੰ ਤੋਂ
ਕਰ ਪੂਰੀਆਂ ਉਹਦੀਆਂ ਸ਼ਰਤਾਂ
ਮਾਰ ਲਿਆ ਨਰਸਿੰਘ ਨੇ
ਜੀਹਨੇ ਖੰਡ ਧਰਤੀ ਦੇ ਕੀਤੇ
ਭੁੱਲ ਗਿਆ ਨਾਮ ਓਸਦਾ
ਧਨ ਜੋਬਨ ਤੇ ਜ਼ੋਰ ਜੁਆਨੀ
ਮਾਣ ਨਹੀਂ ਕਿਸੇ ਚੀਜ਼ ਦਾ
ਅਸਾਂ ਵੇਖਿਆ ਹੁਸਨ ਦਾ ਬਾਦਸ਼ਾਹਿ
ਕੋਡੀਆਂ ਦੇ ਭਾ ਵਿਕਦਾ
ਮੁੱਲ ਮਿਸਰ ਦੀ ਮੰਡੀ ਵਿਚ ਪੈਂਦਾ
ਪੁੱਛ ਲੈਣਾ ਯੂਸਫ਼ ਤੋਂ

ਇਹ ਦੁਨੀਆਂ ਧੂੰਏਂ ਦਾ ਪਰਛਾਵਾਂ
ਕਾਹਦੀ ਬੁਨਿਆਦ ਬੰਦਿਆ
ਫੇਰੀ ਵਾਂਗ ਵਣਜਾਰਿਆਂ ਪਾ ਗਏ
ਕੇਈ ਅੱਗੇ 'ਸੀਤਲ' ਜੀ
ਜਿੰਨ੍ਹਾਂ ਰੱਖੇ ਸੀ ਦੂਰ ਦੇ ਦਾਈਏ
ਹੋਏ ਡਿੱਠੇ ਢੇਰੀ ਖ਼ਾਕ ਦੀ
ਸੱਜਣਾ! ਸੱਜਣਾ!!
ਇਕ ਦਿਨ ਮਾਰੂ ਮੌਤ ਦਾ ਸਿਰ ਵੱਜਣਾ

੨੪-੪-੪੦

# ਬੰਦਗੀ ਤੇ ਬੰਦਾ

ਬੰਦਗੀ ਬਗੈਰ ਨਾਮ ਲੈਂਦਾ ਨਾ ਕੋਈ ਨਾਮ ਦਿਉ ਦਾ
ਬੰਦਗੀ ਬਗੈਰ ਧੰਨਾ ਪੱਥਰਾਂ ਚੋਂ ਪਾਉਂਦਾ ਨਾ
ਬੰਦਗੀ ਬਗੈਰ ਜੱਸ ਹੁੰਦਾ ਨਾ ਕਬੀਰ ਜੀ ਦਾ
ਬੰਦਗੀ ਬਗੈਰ ਸੈਣ ਭਗਤ ਸਦਾਉਂਦਾ ਨਾ
ਬੰਦਗੀ ਬਗੈਰ ਨਾ ਉਧਾਰ ਹੁੰਦਾ ਸਧਨੇ ਦਾ
ਬੰਦਗੀ ਬਗੈਰ ਰਵਿਦਾਸ ਮਾਣ ਪਾਉਂਦਾ ਨਾ
ਬੰਦਗੀ ਬਗੈਰ ਨਾ ਮੁਕਤਿ ਹੋਵੇ 'ਸੀਤਲ' ਜੀ
ਬੰਦਗੀ ਬਗੈਰ ਬੰਦਾ ਕਿਸੇ ਕੰਮ ਆਉਂਦਾ ਨਾ

੭-੯-੪੩

# ਰੌਲਾ ਬੰਦ

ਸੰਗਤ ਚ ਆਈਏ
ਆ ਕੇ ਰੋਲਾ ਨਹੀਂ ਪਾਈਏ
ਨਾਮ ਵਾਹਿਗੁਰੂ ਧਿਆਈਏ
ਨਾ ਜਨਮ ਹਾਰੀਏ
ਆਪ ਤਰ ਜਾਈਏ ਤੇ ਕੁੱਲਾਂ ਨੂੰ ਤਾਰੀਏ।
ਹਰਿ ਜੱਸ ਗਾਈਏ
ਸੁਣ ਚਿੱਤ 'ਚ ਵਸਾਈਏ
ਦੁੱਖ, ਦੁਬਧਾ ਗਵਾਈਏ
ਕਾਇਆਂ ਨੂੰ ਸਵਾਰੀਏ
ਆਪ ਤਰ ਜਾਈਏ ਤੇ ਕੁੱਲਾਂ ਨੂੰ ਤਾਰੀਏ।
ਨਾਮ ਦੇਵ ਗਾਇਆ
ਜਿਵੇਂ ਸਧਨੇ ਧਿਆਇਆ
ਧੰਨੇ ਪੱਥਰਾਂ 'ਚੋਂ ਪਾਇਆ
ਰੱਬ ਤਿਉਂ ਉਚਾਰੀਏ
ਆਪ ਤਰ ਜਾਈਏ ਤੇ ਕੁੱਲਾਂ ਨੂੰ ਤਾਰੀਏ।
'ਸੀਤਲ' ਸੁਣਾਵੇ
ਸਤਿਸੰਗ ਵਿਚ ਆਵੇ
ਜਿਹੜਾ ਏਥੇ ਰੋਲਾ ਪਾਵੇ
ਨਰਕਾਂ 'ਚ ਡਾਰੀਏ
ਅੱਗੇ ਅਪਰਾਧੀ ਬੰਨ੍ਹ ਬੰਨ੍ਹ ਮਾਰੀਏ।

੩੦-੮-੩੫

# ਵੇਖ ਕਬੀਰਾ

੧ ਵੇਖ ਕਬੀਰਾ, ਮਰਨੇ ਵਾਲੇ ਇਉਂ ਮਰਦੇ ਨਾ
ਤੱਤੀਆਂ ਲੋਹਾਂ ਉਤੇ ਮਾਣਦੇ ਬਹਾਰਾਂ

੨ ਦੇਗ ਉਬਲਦੀ ਉਹਨਾਂ ਅੰਮ੍ਰਿਤ ਕੁੰਡ ਜਾਪਦੀ
ਕੰਢੇ ਜਾਪਣ ਉਹਨਾਂ ਖਿੜੀਆਂ ਗੁਲਜਾਰਾਂ

੩ ਸੜਦੀ ਰੇਤ ਪਵੇ ਜਾਂ ਫੁੱਲਾਂ ਜਿਹੀ ਦੇਹੀ 'ਤੇ
ਆਸ਼ਿਕ ਸਮਝਣ ਬਰਸਣ ਪ੍ਰੇਮ ਫ਼ੁਹਾਰਾਂ

੪ ਸਾਦਕ ਰੱਤ ਨਾਲ ਲਿਖਦੇ ਪੰਨੇ ਇਤਿਹਾਸ ਦੇ
ਪਾਣੀ ਬਣ ਜਾਂ ਵਹਿੰਦੀਆਂ ਖ਼ੂਨ ਦੀਆਂ ਧਾਰਾਂ

੫ ਨੀਹਾਂ ਹੇਠ ਜਿਨ੍ਹਾਂ ਦੇ ਧਰਮੀ ਸਿਰ ਦਿੰਦੇ ਹਨ
ਨਾਹੀਂ ਡੋਲਦੀਆਂ ਉਹ ਕਦੇ ਵੀ ਦੀਵਾਰਾਂ

੬ ਕਰਦੇ ਗਿਲਾ ਕਦੇ ਨਾ ਭਾਣੇ ਵਿਚ ਰਹਿੰਦੇ ਜੋ
ਫੁੱਲਾਂ ਵਾਂਗ ਲਤਾੜਨ ਮਘਦੇ ਅੰਗਿਆਰਾਂ

੭ ਚੜ੍ਹ ਕੇ ਸੂਲੀ ਉਤੇ 'ਐਨਲਹੱਕ' ਬੋਲਦੇ
ਸਮਝਣ ਸੇਜ ਸੱਜਣ ਦੀ ਤੇਗਾਂ ਦੀਆਂ ਧਾਰਾਂ

੮ ਭਾਣਾ ਮਿੱਠਾ ਮੰਨ ਕੇ ਕਰਨੀ ਕਰ ਜਾਂਦੇ ਜੋ
'ਸੀਤਲ' ਗੌਂਦੇ ਢਾਡੀ ਉਹਨਾਂ ਦੀਆਂ ਵਾਰਾਂ

ੴ ਸਤਿਗੁਰ ਪ੍ਰਸਾਦਿ ।।

# ਸ਼ਹੀਦੀ

# ਬਾਬਾ ਦੀਪ ਸਿੰਘ

ਏਸ ਤੋਂ ਪਹਿਲਾਂ ਅਹਿਮਦ ਸ਼ਾਹ ਹਿੰਦੁਸਤਾਨ ਉਤੇ ਤਿੰਨ ਹਮਲੇ ਕਰ ਚੁੱਕਾ ਸੀ। ਚੌਥੀ ਵਾਰ ਉਹ ਮੁਗਲਾਨੀ ਬੇਗਮ, ਨਜੀਬੁੱਦੌਲਾ ਤੇ ਬਾਦਸ਼ਾਹ ਆਲਮਗੀਰ ਸਾਨੀ ਦਾ ਬੁਲਾਇਆ, ਕੰਧਾਰ ਤੋਂ ਰਵਾਨਾ ਹੋਇਆ। ੧੫ ਨਵੰਬਰ, ੧੭੫੬ ਈ ਨੂੰ ਉਹ ਪਿਸ਼ਾਵਰ ਤੋਂ ਤੁਰਿਆ, ੨੬ ਨਵੰਬਰ ਨੂੰ ਦਰਿਆ ਅਟਕ ਲੰਘਿਆ ਤੇ ੨੦ ਦਸੰਬਰ ਨੂੰ ਲਾਹੌਰ ਪੁੱਜਾ। ਉਹ ਬਾਰਾਂ ਦਿਨ ਲਾਹੌਰ ਰਿਹਾ, ਤੇ ਇਲਾਕੇ ਦੇ ਹਾਕਮਾਂ ਕੋਲੋਂ ਕਰ ਵਸੂਲ ਕੀਤਾ।

੧੦ ਜਨਵਰੀ, ੧੭੫੭ ਈ: ਨੂੰ ਉਹ ਸਤਲੁਜੋਂ ਲੰਘਿਆ ਤੇ ੨੮ ਜਨਵਰੀ ਨੂੰ ਦਿੱਲੀ ਪੁੱਜਾ। ਇਕ ਮਹੀਨਾ ਏਥੇ ਉਹਨੇ ਉਹ ਅੱਤਿਆਚਾਰ ਕੀਤਾ, ਜਿਸ ਦੀ ਵਿਆਖਿਆ ਕਰਨੀ ਔਖੀ ਹੈ। ਲੋਕਾਂ ਦੇ ਘਰ ਸਾੜੇ, ਦੱਬੇ ਹੋਏ ਮਾਲ ਕੱਢੇ, ਤੇ ਬਹੂ ਬੇਟੀਆਂ ਵਾਲਾਂ ਤੋਂ ਫੜ ਕੇ ਬਜ਼ਾਰਾਂ ਵਿਚ ਧੂਹੀਆਂ ਗਈਆਂ। ਸਾਰੇ ਸ਼ਹਿਰ ਦੀਆਂ ਇਸਤਰੀਆਂ ਦੀ ਇੱਜ਼ਤ ਦੁਰਾਨੀ ਸਿਪਾਹੀਆਂ ਦੇ ਹੱਥ ਵਿਚ ਸੀ। ਕਈ ਆਪਣੀ ਪਤ ਬਚਾਉਣ ਬਦਲੇ ਜ਼ਹਿਰ ਖਾ ਕੇ ਜਾਂ ਡੁੱਬਕੇ ਮਰ ਗਈਆਂ। ਅਨੇਕਾਂ ਬੇਦੋਸ਼ੇ ਤਲਵਾਰ ਦੀ ਧਾਰ ਲੰਘਾਏ ਗਏ। ਬਾਦਸ਼ਾਹ ਆਲਮੀਰ ਸਾਨੀ ਦੀ ਲੜਕੀ (ਜ਼ੁਹਰਾ ਬੇਗਮ) ਅਹਿਮਦ ਸ਼ਾਹ ਨੇ ਆਪਣੇ ਸ਼ਾਹਜ਼ਾਦੇ ਤੈਮੂਰ ਨਾਲ ਵਿਆਹੀ।

ਏਥੋਂ ਚੱਲ ਕੇ ਉਹਨੇ ਮਥਰਾ ਤੇ ਉਸ ਦਾ ਪਵਾਹਿਆ ਲੁੱਟਿਆ। ਨਾ ਜਾਣਾ ਉਹ ਕਿਥੋਂ ਤੱਕ ਅਗਾਂਹ ਅਪੜਦਾ, ਪਰ ਫ਼ੌਜ ਵਿਚ ਹੈਜ਼ਾ ਪੈ ਗਿਆ ਤੇ ਉਹ ਓਥੋਂ ਪਿਛਾਂਹ ਮੁੜ ਪਿਆ। ੩੧ ਮਾਰਚ ਨੂੰ ਉਹ ਫੇਰ ਦਿੱਲੀ ਆ ਗਿਆ। ਮੁਹੰਮਦ ਸ਼ਾਹ ਦੀ ੧੬ ਸਾਲ ਦੀ ਲੜਕੀ (ਹਜ਼ਰਤ ਬੇਗਮ) ਉਹਨੇ ਬਦੋ ਬਦੀ ਬੰਨ੍ਹ ਲਈ। ਸ਼ਾਹੀ ਘਰਾਣੇ ਦੀਆਂ ੧੭ ਲੜਕੀਆਂ ਹੋਰ ਤੇ ੪੦੦ ਨਵਾਬਾਂ ਤੇ ਅਮੀਰਾਂ ਦੀਆਂ ਲੜਕੀਆਂ ਬੰਨ੍ਹ ਕੇ ਉਹ ੨ ਅਪ੍ਰੈਲ ਨੂੰ ਦਿੱਲੀਓਂ ਵਾਪਸ ਮੁੜਿਆ।

ਕਰੋੜਾਂ ਰੁਪਏ ਦਾ ਮਾਲ ਤੇ ਸੈਂਕੜੇ ਲੜਕੀਆਂ ਬੰਨ੍ਹ ਕੇ ਅਬਦਾਲੀ ਦਿੱਲੀਓਂ ਤੁਰਿਆ। ਸ਼ਹਿਰ ਦੀਆਂ ਕੰਧਾਂ ਤੋਂ ਦੂਰ ਹੁੰਦਿਆਂ ਹੀ ਸਿੱਖ ਉਹ ਦੇ ਮਗਰ ਲੱਗ

ਪਏ। ਸਿੱਖ ਰਾਤ ਨੂੰ ਛਾਪੇ ਮਾਰ ਕੇ ਦੁਰਾਨੀ ਫ਼ੌਜਾਂ ਨੂੰ ਲੁੱਟਦੇ ਤੇ ਦਿਨ ਚੜ੍ਹਨ ਤੋਂ ਪਹਿਲਾਂ ਹੀ ਜੰਗਲੀਂ ਜਾ ਲੁਕਦੇ। ਇਨ੍ਹਾ ਹਮਲਿਆਂ ਤੋਂ ਅਬਦਾਲੀ ਬਹੁਤ ਤੰਗ ਆ ਗਿਆ। ਸਿੱਖਾਂ ਦਾ ਖ਼ੁਰਾ ਖੋਜ ਮਿਟਾਉਣ ਬਦਲੇ ਉਹਨੇ ਸ਼ਾਹਜਾਦਾ ਤੈਮੂਰ ਸ਼ਾਹ ਨੂੰ ਲਾਹੌਰ ਦਾ ਸੂਬੇਦਾਰ ਤੇ ਜਹਾਨ ਖ਼ਾਂ ਨੂੰ ਦਸ ਹਜ਼ਾਰ ਫ਼ੌਜ ਸਣੇ ਸੈਨਾਪਤੀ ਥਾਪਿਆ।

ਜਹਾਨ ਖ਼ਾਂ ਨੇ ਬਹੁਤ ਸਾਰੀ ਫ਼ੌਜ ਨਵੀਂ ਭਰਤੀ ਕਰ ਕੇ ਸਿੱਖਾਂ ਦੀ ਬਰਬਾਦੀ ਦਾ ਕੰਮ ਆਰੰਭ ਕੀਤਾ। ਇਲਾਕੇ ਵਿਚ ਪੈਰ ਜਮਾ ਕੇ, ਉਹ ਅੰਮ੍ਰਿਤਸਰ 'ਤੇ ਪਿਆ। ਸਿੱਖ ਸਾਰੇ ਮਾਝਾ ਛੱਡ ਕੇ ਕੁਛ ਪਹਾੜਾਂ ਵਿਚ ਤੇ ਕੁਝ ਮਾਲਵੇ ਵਿਚ ਚਲੇ ਗਏ। ਸੋ ਜਹਾਨ ਖ਼ਾਂ ਅੰਮ੍ਰਿਤਸਰ ਵਿਚ ਮਨ ਮੰਨੀਆਂ ਕਰਨ ਲੱਗਾ। ਉਨ੍ਹੇ ਓਥੋਂ ਦੇ ਗੁਰਦੁਆਰੇ ਢਾਹ ਦਿੱਤੇ, ਲੋਕਾਂ ਦੇ ਘਰ ਸਾੜ ਦਿੱਤੇ, ਕੇਈਆਂ ਦੇਵੀਆਂ ਦੀ ਪੱਤ ਮਿੱਟੀ ਵਿਚ ਮਿਲਾ ਦਿੱਤੀ, ਅੰਮ੍ਰਿਤ ਸਰੋਵਰ ਪੂਰਨਾ ਆਰੰਭ ਕਰ ਦਿੱਤਾ ਤੇ ਹਰਿਮੰਦਰ ਸਾਹਿਬ ਦੀ ਬੇਅਦਬੀ ਕਰਨ ਲੱਗ ਪਿਆ।

ਇਹ ਸਾਰੀਆਂ ਖ਼ਬਰਾਂ ਲੈ ਕੇ ਕੋਈ ਗੁਰੂ ਦਾ ਲਾਲ ਬਾਬਾ ਦੀਪ ਸਿੰਘ ਜਥੇਦਾਰ ਮਿਸਲ ਸ਼ਹੀਦਾਂ ਕੋਲ ਦਮਦਮੇ ਸਾਹਿਬ ਮਾਲਵੇ ਵਿਚ ਪੁੱਜਾ। ਭਰੇ ਦੀਵਾਨ ਵਿਚ ਉਹਨੇ ਇਉਂ ਕਹਿਣਾ ਆਰੰਭ ਕੀਤਾ :—

## ਬੈਂਤ

ਸਣੇ ਮਿਸਲ ਸ਼ਹੀਦਾਂ ਦੀ ਦੀਪ ਸਿੰਘ ਜੀ
ਬੈਠੇ ਦਮਦਮੇ ਸੀ ਡੇਰਾ ਲਾ ਭਾਈ
ਅੰਮ੍ਰਿਤਸਰ ਜੋ ਵਰਤਦਾ ਕਹਿਰ ਹੈ ਸੀ
ਸੂੰਹੇਂ ਦੱਸਿਆ ਉਹਨਾਂ ਨੂੰ ਜਾ ਭਾਈ
ਭਾਰੀ ਫ਼ੌਜ ਜਹਾਨ ਖ਼ਾਂ ਨਾਲ ਲੈ ਕੇ
ਰਿਹਾ ਗੁਰਾਂ ਦਾ ਤਾਲ ਪੁਰਵਾ ਭਾਈ
ਜੀਹਦੇ ਨ੍ਹਾਤਿਆਂ ਮਨਾਂ ਦੀ ਮੈਲ ਲਹਿੰਦੀ
ਉਹਦਾ ਰਿਹਾ ਨਸ਼ਾਨ ਮਿਟਾ ਭਾਈ
ਸਿੱਖੀ ਅਣਖ ਉਨ੍ਹੇ ਪੈਰਾਂ ਵਿਚ ਰੋਲੀ
ਮਾਰ ਨਸ਼ਤਰਾਂ ਰਿਹਾ ਅਜ਼ਮਾ ਭਾਈ

ਪਤ ਪੰਥ ਦੀ 'ਤਖ਼ਤ ਅਕਾਲ' ਦਾ ਜੋ
ਰਿਹਾ ਓਸ ਥਾਂ ਹੁਕਮ ਚਲਾ ਭਾਈ
'ਹਰੀ ਮੰਦਰ' ਹਰਿ ਵੱਸਦਾ ਆਪ ਜਿਥੇ
ਰਿਹਾ ਓਸ ਥਾਂ ਪਾਪ ਕਮਾ ਭਾਈ
ਜਿੱਥੇ ਪਹੁੰਚ ਸੜਦੇ ਸੀਨੇ ਹੋਣ 'ਸੀਤਲ'
ਭਾਂਬੜ ਜ਼ੁਲਮ ਦੇ ਦਿੱਤੇ ਮਚਾ ਭਾਈ

ਅੰਮ੍ਰਿਤ ਵੇਲੇ ਦਾ ਦੀਵਾਨ ਸਜਿਆ ਹੋਇਆ ਸੀ। ਅੰਮ੍ਰਿਤਸਰੋਂ ਆਏ ਸਿੰਘਾਂ ਨੇ ਸੰਗਤ ਵਿਚ ਖਲੋ ਕੇ ਕਹਿਣਾ ਸ਼ੁਰੂ ਕੀਤਾ, "ਖ਼ਾਲਸਾ ਜੀ ! ਜਿਸ ਸਰੋਵਰ ਦਾ ਚੌਥੇ ਪਾਤਸ਼ਾਹ ਨੇ ਆਪਣੇ ਪਵਿੱਤਰ ਹੱਥਾਂ ਨਾਲ ਟੱਪ ਲਾਇਆ ਸੀ, ਪੰਜਵੇਂ ਪਾਤਸ਼ਾਹ ਆਪ ਜਿਸ 'ਹਰਿ ਮੰਦਰ' ਦੀਆਂ ਇੱਟਾਂ ਲੁਆਉਂਦੇ ਰਹੇ ਸਨ, ਜਿੱਥੇ ਬਾਬਾ ਬੁੱਢਾ ਜੀ ਸਿਰ 'ਤੇ ਟੋਕਰੀ ਢੋਂਦੇ ਰਹੇ ਸਨ, ਓਸੇ ਸਰੋਵਰ ਤੇ ਹਰਿਮੰਦਰ ਸਾਹਿਬ ਦੀ ਬੇਅਦਬੀ ਅੱਜ ਪਾਪੀ ਜਹਾਨ ਖ਼ਾਂ ਕਰ ਰਿਹਾ ਹੈ। ਹੈ ਕੋਈ ਯੋਧਾ, ਜੋ ਉਹਦੀਆਂ ਕਰਤੂਤਾਂ ਦਾ ਬਦਲਾ ਲਵੇ ?"

ਸੁਣਦਿਆਂ ਸਾਰ ਸੂਰਮਿਆਂ ਦੇ ਰੰਗ ਬਦਲ ਗਏ, ਨੇਤਰ ਅੰਗਿਆਰਾਂ ਵਾਂਗ ਬਲ ਉਠੇ, ਤੇ ਮਾਲਾਂ ਵਾਲੇ ਹੱਥ ਤਲਵਾਰਾਂ ਦੀਆਂ ਮੁੱਠਾਂ ਉਤੇ ਚਲੇ ਗਏ। ਮਿਸਲ ਦੇ ਜਥੇਦਾਰ ਬਾਬਾ ਦੀਪ ਸਿੰਘ ਜੀ ਖੰਡਾ ਲਿਸ਼ਕਾਉਂਦੇ ਹੋਏ, ਸੰਗਤ ਵਿਚ ਖਲੋ ਕੇ, ਇਉਂ ਕਹਿਣ ਲੱਗੇ :—

## ਸਾਕਾ

ਬੋਲੇ ਬਾਬਾ ਦੀਪ ਸਿੰਘ ਸੰਗਤ ਵਿਚ ਖੜ ਕੇ
ਹਰਿਮੰਦਰ ਦੀ ਵਾਰਤਾ ਸੀਨੇ ਵਿਚ ਰੜਕੇ
ਬਲਨ ਮੁਆਤੇ ਕਾਲਜੇ ਅੱਗ ਅੱਖੀਂ ਭੜਕੇ
ਖਲਾ ਵੰਗਾਰੇ ਯੋਧਿਆਂ ਹੱਥ ਖੰਡਾ ਫੜ ਕੇ
'ਮਰਨ ਮਣਸਾਂ ਸੂਰਿਆਂ' ਰਣ ਅੰਦਰ ਲੜ ਕੇ
ਉਠੋ, ਸ਼ੇਰੋ ਗੱਜੀਏ ਦੁਸ਼ਮਣ ਸਿਰ ਚੜ੍ਹ ਕੇ
ਕੋਈ ਨਾ ਅੱਜ ਤੱਕ ਜਿੱਤਿਆ ਸਿੰਘਾਂ ਨਾਲ ਅੜ ਕੇ
ਛੱਡਾਂਗਾ ਮੈਂ ਪਾਜੀਆਂ ਪੈਰਾਂ ਵਿਚ ਛੜ ਕੇ

ਇਹ ਸੁਣ ਕੇ ਸ਼ੇਰਾਂ ਦੇ ਦਿਲ ਭੜਕ ਉਠੇ। ਇਕ ਤੋਂ ਦੂਜਾ ਪਹਿਲਾਂ ਸ਼ਹੀਦੀ ਪ੍ਰਾਪਤ ਕਰਨ ਵਾਸਤੇ ਤਿਆਰ ਸੀ। ਸਭ ਤਲਵਾਰਾਂ ਧੂਹ ਕੇ ਤਿਆਰ ਹੋ ਗਏ। ਤੁਰਨ ਤੋਂ ਪਹਿਲਾਂ ਬਾਬਾ ਦੀਪ ਸਿੰਘ ਨੇ ਧਰਤੀ 'ਤੇ ਲੀਕ ਖਿੱਚ ਕੇ ਇਕ ਵਾਰ ਫੇਰ ਲਲਕਾਰ ਕੇ ਕਿਹਾ :—

## ਸਾਕਾ

ਲੀਕ ਮਾਰ ਕੇ ਦੀਪ ਸਿੰਘ ਖੰਡਾ ਲਿਸ਼ਕਾਵੇ
ਬੋਲੇ : ਅੱਗੇ ਲੀਕ ਤੋਂ ਉਹ ਸੂਰਾ ਆਵੇ
ਜਿਸ ਨੂੰ ਮੌਤ ਕਬੂਲ ਹੈ, ਦਿਲ ਨਹੀਂ ਡੁਲਾਵੇ
ਪੁਰਜ਼ਾ ਪੁਰਜ਼ਾ ਕੱਟ ਮਰੇ ਨਹੀਂ ਕੰਡ ਵਿਖਾਵੇ
ਮਾਰੇ ਤੇਗਾਂ ਸਿੱਧੀਆਂ ਸਿਧੇ ਮੂੰਹ ਖਾਵੇ
ਹੋਲੀ ਖੇਡੇ ਖੂਨ ਦੀ 'ਸੀਤਲ' ਰੰਗ ਲਾਵੇ

ਸੱਦਾ ਸਿੰਘ (ਦੀਪ ਸਿੰਘ ਦਾ ਭਤੀਜਾ) ਨੂੰ ਦਮਦਮਾ ਸਾਹਿਬ (ਤਲਵੰਡੀ) ਦੀ ਸੇਵਾ ਸੌਂਪ ਕੇ ਇਹ ਦਲ ਅੰਮ੍ਰਿਤਸਰ ਨੂੰ ਰਵਾਨਾ ਹੋ ਤੁਰਿਆ, ਪਿੰਡ ਜਗ੍ਹਾ, ਬਾਹਮਣੀ ਵਾਲਾ, ਨੇਹੀਆਂ ਵਾਲਾ, ਵਿੱਜੂਕੇ, ਗੁਰੂ ਦਾ ਚੌਤਰਾ, ਫੂਲ, ਮਰ੍ਹਾਜ, ਦਰਾਜ, ਭੁੱਚੋ, ਗੋਬਿੰਦ ਪੁਰਾ, ਕੋਟ, ਲੱਖੀ ਜੰਗਲ ਆਦਿ ਤੋਂ ਜਥੇ ਨਾਲ ਮਿਲਾ ਕੇ ਬਾਬਾ ਜੀ ਵਹੀਰ ਪਾਈ ਆ ਰਹੇ ਸਨ। ਫ਼ਿਰੋਜ਼ਪੁਰ ਦੇ ਪੱਤਣ ਤੋਂ ਸਤਲੁਜ ਲੰਘ ਕੇ ਸਿੰਘ ਖੇਮਕਰਨ (ਕਸੂਰ ਕੋਲ, ਜ਼ਿਲਾ ਲਾਹੌਰ, ਹੁਣ ਜ਼ਿਲਾ ਅੰਮ੍ਰਿਤਸਰ) ਆਣ ਬੈਠੇ। ਏਥੇ ਪੁੱਜਦਿਆਂ ਤੱਕ ਪੰਜ-ਕੁ ਹਜ਼ਾਰ ਸਿੰਘ ਹੋ ਗਏ। ਏਥੋਂ ਅੱਗੇ ਮਾਝੇ ਦੇ ਪਿੰਡਾਂ ਵਿਚ ਫਿਰਦੇ ਤੇ ਜੰਗੀ ਸਿੰਘਾਂ ਨੂੰ ਨਾਲ ਲੈਂਦੇ ਬਾਬਾ ਜੀ ਤਰਨ ਤਾਰਨ ਜਾ ਪੁੱਜੇ। ਲੜਾਈ ਦਾ ਦਿਨ ਪੱਕਾ ਕਰ ਦਿੱਤਾ ਗਿਆ। ਉਸ ਦਿਨ ਤੱਕ ਬਾਬਾ ਜੀ ਦੇ ਅਕਾਲੀ ਝੰਡੇ ਹੇਠ ਦਸ ਹਜ਼ਾਰ ਸਿੰਘ ਸ਼ਹੀਦੀ ਪਾਉਣ ਵਾਸਤੇ ਤਿਆਰ ਹੋ ਗਏ।

ਬਾਬਾ ਦੀਪ ਸਿੰਘ ਜੀ (ਪਿੰਡ ਪਹੂਵਿੰਡ, ਜ਼ਿਲਾ ਲਾਹੌਰ, ਹੁਣ ਅੰਮ੍ਰਿਤਸਰ, ਦੇ ਜੱਟ) ਨੇ ਗੁਰੂ ਗੋਬਿੰਦ ਸਿੰਘ ਮਹਾਰਾਜ ਤੋਂ ਅੰਮ੍ਰਿਤ ਛਕਿਆ ਤੇ ਬਹੁਤ ਚਿਰ ਹਜ਼ੂਰ ਦੀ ਸੇਵਾ ਵਿਚ ਹਾਜ਼ਰ ਰਹੇ। ਮਹਾਰਾਜ ਦੱਖਣ ਨੂੰ ਚੱਲ ਗਏ, ਤਾਂ ਬਾਬਾ ਦੀਪ ਸਿੰਘ ਜੀ ਤਲਵੰਡੀ (ਦਮਦਮਾ ਸਾਹਿਬ) ਟਿਕ ਗਏ। ਬਾਬਾ ਜੀ ਬੰਦਾ ਸਿੰਘ ਬਹਾਦਰ

ਦੀਆਂ ਬਹੁਤੀਆਂ ਲੜਾਈਆਂ ਵਿਚ ਆਪਣੇ ਜਥੇ ਸਣੇ ਸਭ ਤੋਂ ਅੱਗੇ ਹੋ ਕੇ ਲੜਦੇ ਰਹੇ, ਜਿਸ ਤੋਂ ਇਨ੍ਹਾਂ ਦਾ ਨਾਮ ਸ਼ਹੀਦੀ ਜਥਾ (ਮਿਸਲ ਸ਼ਹੀਦਾਂ) ਪੈ ਗਿਆ। ਬੰਦਾ ਸਿੰਘ ਜੀ ਦੀ ਸ਼ਹੀਦੀ ਪਿਛੋਂ ਇਹ ਫੇਰ ਦਮਦਮਾ ਹੀ ਰਹਿੰਦੇ ਰਹੇ। ਏਥੇ ਬਾਬਾ ਜੀ ਨੇ ਆਪਣੇ ਹੱਥੀਂ, ਗੁਰੂ ਗ੍ਰੰਥ ਸਾਹਿਬ ਜੀ ਦੀਆਂ ਚਾਰ ਬੀੜਾਂ ਲਿਖੀਆਂ, ਜਿਨ੍ਹਾਂ ਵਿਚੋਂ ਇਕ ਪਟਨਾ ਸਾਹਿਬ, ਇਕ ਅਨੰਦਪੁਰ ਸਾਹਿਬ, ਇਕ ਅਕਾਲ ਤਖ਼ਤ (ਅੰਮ੍ਰਿਤਸਰ) ਤੇ ਇਕ ਦਮਦਮਾ ਸਾਹਿਬ (ਤਲਵੰਡੀ) ਰੱਖੀ। ਜਿਸ ਵੇਲੇ ਜਹਾਨ ਖ਼ਾਂ ਦੇ ਹੱਥੋਂ ਹਰਿਮੰਦਰ ਸਾਹਿਬ ਦੀ ਬੇਅਦਬੀ ਹੁੰਦੀ ਸੁਣੀ, ਸੰਤ ਬਾਬਾ ਜੀ ਨੇ ਕਲਮ ਹੱਥੋਂ ਰੱਖ, ਕੇ ਤਲਵਾਰ ਫੜ ਲਈ, ਤੇ ਸ਼ਹੀਦ ਹੋਣ ਵਾਸਤੇ ਤੁਰ ਪਏ।

ਯੁੱਧ ਦਾ ਪੱਕਾ ਦਿਨ ਆ ਗਿਆ। ਤਰਨਤਾਰਨ ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਦਸ ਹਜ਼ਾਰ ਸਿੰਘ ਖਲੋ ਕੇ ਅਰਦਾਸ ਕਰਨ ਲੱਗਾ। ਸਭ ਤੋਂ ਅੱਗੇ ਏਸ ਦਲ ਦੇ ਸੈਨਾਪਤੀ (ਜਥੇਦਾਰ) ਬਾਬਾ ਦੀਪ ਸਿੰਘ ਹੱਥ ਵਿਚ ਨੰਗੀ ਤਲਵਾਰ ਲੈ ਕੇ ਗੁਰੂ ਦਾਤਾ ਜੀ ਦੇ ਸਨਮੁਖ ਅਰਦਾਸ ਕਰ ਰਹੇ ਹਨ :—

## ਸਾਕਾ

ਸਿੰਘ ਅਰਦਾਸ ਗੁਜ਼ਾਰਦਾ ਗਲ ਪੱਲਾ ਪਾ ਕੇ  
ਮੈਂ ਮਰਨਾ ਹੈ ਗੁਰਧਾਮ ਨੂੰ ਆਜ਼ਾਦ ਕਰਾ ਕੇ  
ਜੋ ਬੈਠੇ ਸਾਡੀ ਹਿੱਕ 'ਤੇ ਅੱਜ ਡੇਰਾ ਲਾ ਕੇ  
ਮੈਂ ਪੈਰਾਂ ਅੰਦਰ ਛੜਾਂਗਾ, ਛਿੰਝ ਤੇਗੀਂ ਪਾ ਕੇ  
ਮੈਂ ਪਾਠ ਕਰਾਂ 'ਰਹਿਰਾਸ' ਦਾ ਲਹੂ ਅੰਦਰ ਨ੍ਹਾ ਕੇ  
ਮੈਂ ਧਰਾਂ ਚੜ੍ਹਾਵਾ ਸੀਸ ਦਾ ਅੰਮ੍ਰਿਤਸਰ ਜਾ ਕੇ  
ਮੈਂ ਜਾਮ-ਸ਼ਹਾਦਤ ਪੀਆਂਗਾ ਗੱਲ ਤੋੜ ਨਿਭਾ ਕੇ  
ਹੁਣ ਤੈਨੂੰ ਸ਼ਰਮਾਂ ਸਤਿਗੁਰੂ, ਕਹਿ ਸੀਸ ਨਿਵਾ ਕੇ

ਸਿੰਘ ਨੇ ਅਰਦਾਸਾ ਕੀਤਾ, "ਹੇ ਸ਼ਹੀਦਾਂ ਦੇ ਸਿਰਤਾਜ ! ਤੇਰੇ ਚਰਨਾਂ ਵਿਚ ਖਲੋ ਕੇ ਪ੍ਰਣ ਕਰਦਾ ਹਾਂ, ਕਿ ਜਦ ਤੱਕ ਅੰਮ੍ਰਿਤਸਰੋਂ ਜ਼ਾਲਮਾਂ ਦੇ ਝੰਡੇ ਪੁੱਟ ਨਹੀਂ ਲੈਂਦਾ, ਤਦ ਤੱਕ ਜਿਉਂਦਾ ਰਹਾਂਗਾ। ਸ਼ਹੀਦ ਹੋਣ ਵਾਸਤੇ ਚਲਿਆ ਹਾਂ, ਪਰ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਪਹੁੰਚ ਕੇ ਸ਼ਹੀਦ ਹੋਵਾਂਗਾ।"

ਬਾਬਾ ਦੀਪ ਸਿੰਘ ਦੁਨੀਆਂ 'ਤੇ ਪਹਿਲਾ ਮਰਦ ਹੋਇਆ ਹੈ, ਜਿਸ ਨੇ ਕਾਰਜ–ਸਿਧੀ ਤਕ ਜਿਉਂਦੇ ਰਹਿਣ ਦਾ ਪ੍ਰਣ ਕੀਤਾ ਸੀ। ਅਭਿਮੰਨੂ ਦੀ ਲੋਥ ਉਤੇ ਖਲੋ ਕੇ ਅਰਜਨ ਨੇ ਪ੍ਰਣ ਕੀਤਾ ਸੀ, ''ਹੇ ਭਗਵਾਨ ! ਜੇ ਕੱਲ ਦਾ ਸੂਰਜ ਛਿਪਣ ਤੋਂ ਪਹਿਲਾਂ ਮੈਂ ਜੈਦਰਥ ਨੂੰ ਨਾ ਮਾਰਿਆ, ਤਾਂ ਅੱਗ ਵਿਚ ਸੜ ਮਰਾਂਗਾ।'' ਉਹਨੇ ਵੀ ਮਰਨ ਦਾ ਪ੍ਰਣ ਕੀਤਾ ਸੀ, ਜੀਉਣ ਦਾ ਨਹੀਂ । ਇਹ ਨਹੀਂ ਸੀ ਕਹਿ ਸਕਿਆ, ਕਿ ਜਦ ਤਕ ਜੈਦਰਥ ਨੂੰ ਮਾਰ ਨਹੀ ਲਵਾਂਗਾ, ਤਦ ਤੱਕ ਮੈਂ ਜਿਉਂਦਾ ਰਹਾਂਗਾ। ਪਰ ਦੀਪ ਸਿੰਘ ਨੇ ਪ੍ਰਣ ਕੀਤਾ ਹੈ, ''ਅੰਮ੍ਰਿਤਸਰ ਪਹੁੰਚਣ ਤੱਕ ਜਿਉਂਦਾ ਰਹਾਂਗਾ।''

ਇਹ ਸੁਣ ਕੇ ਮੌਤ ਤੜਫ ਉਠੀ। ਤਸੱਵਰ ਹੈ ਸ਼ਾਇਰ ਦਾ। ਇਕ ਪਾਸੇ ਮੌਤ, ਇਕ ਪਾਸੇ ਬਾਬਾ ਦੀਪ ਸਿੰਘ, ਆਮ੍ਹੋ–ਸਾਮ੍ਹਣੇ ਸਵਾਲ ਜਵਾਬ ਕਰਦੇ ਹਨ।

## ਝੋਕ

ਮੌਤ– (ਸੁਣ ਕੇ ਗੱਲ ਸਿੰਘ ਦੀ ਬੋਲੀ ਮੌਤ ਵੰਗਾਰ ਕੇ)
ਉਠਿਆ ਤੂੰ ਨਵਾਂ ਸੂਰਮਾਂ, ਤੇਗ ਸੰਵਾਰ ਕੇ
ਰੋਲਾਂਗੀ ਪ੍ਰਣ ਮੈਂ ਤੇਰੇ, ਰਾਹ ਦੇ ਵਿਚ ਮਾਰ ਕੇ
ਅੱਜ ਤੱਕ ਕੋਈ ਗਿਆ ਨਾ ਸਿੰਘਾ ! ਮੈਨੂੰ ਲਲਕਾਰ ਕੇ
ਨਾ ਬੰਨ੍ਹ ਤੂੰ ਦਾਈਏ ਕੂੜ ਦੇ ਤੁਰ ਜਾਇੰਗਾ ਹਾਰ ਕੇ
ਊ, ਨਾ ਬੰਨ੍ਹ ਤੂੰ ਦਾਈਏ, ਖ਼ਾਲਸਾ।

ਦੀਪ ਸਿੰਘ– (ਦੀਪ ਸਿੰਘ ਬੋਲੇ ਅੱਗੋਂ ਰੋਹ ਦੇ ਵਿਚ ਆਣ ਕੇ)
ਲਾਉਨੀਏਂ ਮੱਥਾ ਕਾਹਨੂੰ ਸਿੰਘਾਂ ਦੇ ਨਾਲ ਜਾਣ ਕੇ
ਸਕਦਾ ਨਹੀਂ ਰੋਕ ਧਰਮ ਰਾਂ, ਆਪ ਵੀ ਆਣ ਕੇ
ਜਿਸਦੇ ਵੱਲ ਸਤਿਗੁਰ ਉਹਨੂੰ ਕੌਣ ਦਬਾਵੇਗਾ
ਸਿੰਘ ਦਾ ਅਰਦਾਸਾ ਕੀਤਾ, ਤੋੜ ਨਿਭ ਜਾਵੇਗਾ
ਊ, ਕੀਤੇ ਪ੍ਰਣ ਤੋੜ ਨਿਭਣਗੇ।

ਮੌਤ– ਆਕੀ ਨਾ ਛੱਡਿਆ, ਅੱਜ ਤਕ, ਪੀਰ ਅਵਤਾਰ ਮੈਂ
ਭੀਸ਼ਮ ਤੇ ਕਰਣ, ਦਰੋਣ ਜਹਿ, ਖਾਧੇ ਨੇ ਮਾਰ ਮੈਂ
ਰਾਵਣ ਤੇ ਮੇਘਨਾਦ ਜਹਿ, ਕੀਤੇ ਸਭ ਛਾਰ ਮੈਂ

ਪਾਂਡੋ ਜੋ ਵੱਡੇ ਸੂਰਮੇ, ਤੁਰ ਗਏ ਧਾਹ ਮਾਰ ਕੇ
ਨਾ ਬੰਨ੍ਹ ਤੂੰ ਦਾਈਏ ਕੂੜਦੇ ਤੁਰ ਜਾਇੰਗਾ ਹਾਰ ਕੇ
ਊ, ਨਾ ਬੰਨ੍ਹ ਤੂੰ ਦਾਈਏ ਖ਼ਾਲਸਾ।

ਦੀਪ ਸਿੰਘ– ਪਰਖੇ ਗਏ ਸੀਸ ਜਿਨ੍ਹਾਂ ਦੇ ਪਹਿਲਾਂ ਤਲਵਾਰ 'ਤੇ
ਖਿਹਡਣ ਜੋ ਹਾਲ ਸਦਾ ਹੀ, ਖੰਡੇ ਦੀ ਧਾਰ 'ਤੇ
ਸੌ ਸੌ ਸਿਰ ਲਾਵਣ ਜਿਹੜੇ, ਇਕੋ ਇਕ ਵਾਰ 'ਤੇ
ਆਵੇ ਜੇ ਕਾਲ ਸਾਮ੍ਹਣੇ ਅੜਨਾ ਨਾ ਪਾਵੇਗਾ
ਸਿੰਘ ਦਾ ਅਰਦਾਸਾ ਕੀਤਾ ਤੋੜ ਨਿਭ ਜਾਵੇਗਾ
ਊ, ਕੀਤੇ ਪ੍ਰਣ ਤੋੜ ਨਿਭਣਗੇ।

ਮੌਤ– ਅਰਜਣ ਤੇ ਭੀਮ ਨਾ ਛੱਡੇ, ਦਾਰਾ ਬਹਿਰਾਮ ਨਾ
ਕਿਥੇ ਕੁੰਭ ਕਰਣ, ਜਰਾਸੰਧ ? ਲੈਂਦਾ ਕੋਈ ਨਾਮ ਨਾ
ਕਿਹੜਾ ? ਜਿਸ ਪੀਤਾ ਅੱਜ ਤੱਕ, ਮੌਤ ਦਾ ਜਾਮ ਨਾ
ਜੰਮਿਆਂ ਜੋ ਜੱਗ ਵਿਚ ਸਭ ਨੂੰ, ਖਾਣਾ ਮੈਂ ਮਾਰ ਕੇ
ਨਾ ਬੰਨ੍ਹ ਤੂੰ ਦਾਈਏ ਕੂੜ ਦੇ, ਤੁਰ ਜਾਇੰਗਾ ਹਾਰ ਕੇ
ਊ, ਨਾ ਬੰਨ੍ਹ ਤੂੰ ਦਾਈਏ, ਖ਼ਾਲਸਾ।

ਦੀਪ ਸਿੰਘ– (ਰੋਹ ਭਰਿਆ ਬੀਰ ਦੀਪ ਸਿੰਘ ਬੋਲੇ ਭਬਕਾਇਕੇ)
ਸੁਣ ਲੈ ਸਭ ਦੁਨੀਆਂ, ਆਖਾਂ ਖੰਡਾ ਲਿਸ਼ਕਾਇਕੇ
ਧਰਨਾ ਮੈਂ ਸੀਸ ਚੜ੍ਹਾਵਾ ਅੰਮ੍ਰਿਤਸਰ ਜਾਇਕੇ
'ਸੀਤਲ' ਇਹ ਵਾਰ ਧਰਮ ਦੀ ਸਾਰਾ ਜੱਗ ਗਾਵੇਗਾ
ਸਿੰਘ ਦਾ ਅਰਦਾਸਾ ਕੀਤਾ ਤੋੜ ਨਿਭ ਜਾਵੇਗਾ
ਊ, ਕੀਤੇ ਪ੍ਰਣ ਤੋੜ ਨਿਭਣਗੇ।

ਇਹ ਅਰਦਾਸ ਕਰ ਕੇ ੧੧ ਨਵੰਬਰ, ੧੭੫੭ ਈ: ਨੂੰ ਬਾਬਾ ਦੀਪ ਸਿੰਘ ਜੀ ਨੇ ਦਸ ਹਜ਼ਾਰ ਫ਼ੌਜ ਲੈ ਕੇ ਸ੍ਰੀ ਤਰਨਤਾਰਨ ਤੋਂ ਚੜ੍ਹਾਈ ਕਰ ਦਿੱਤੀ।

## ਪਉੜੀ

ਉਹ ਚੜ੍ਹਿਆ ਬੀਰ ਅਕਾਲੀ ਚੋਟਾਂ ਮਾਰ ਕੇ
ਉਸ ਢਾਕ ਉਤੇ ਲਟਕਾਲੀ ਭੈਣ ਭੁਜੰਗ ਦੀ

ਉਸ ਮੋਢੇ ਧਰੀ ਦੁਨਾਲੀ, ਪੁੱਤਰੀ ਕਾਲ ਦੀ
ਉਸ ਸੱਜੇ ਸਾਂਗ ਉਠਾਲੀ, ਬਦਲੀ ਲਾਟ ਜਿਉਂ
ਉਹਦੀ ਕਰਦੇ ਸੀ ਰਖਵਾਲੀ, ਚੱਕਰ ਸੀਸ ਦੀ
ਉਹਦੇ ਮੱਥੇ ਡਲ੍ਹਕੇ ਲਾਲੀ ਸਵਾਈ ਸੂਰਜੋਂ
ਉਹਦੇ ਨੇਤਰ ਦੇਣ ਦਿਖਾਲੀ, ਤਾਰੇ ਡਲ੍ਹਕਦੇ
ਉਹਦੀ ਤਕ ਕੇ ਚੜ੍ਹਤ ਨਿਰਾਲੀ, ਝੁਕਿਆ ਕਾਲ ਵੀ
ਉਹ ਭਾਸੇ ਰਣ ਦਾ ਵਾਲੀ, ਯੁੱਧ ਦਾ ਦੇਵਤਾ
ਉਹਦੇ ਦਰ 'ਤੇ ਖਾਲੀ ਸਵਾਲੀ ਜਾਪੇ ਮੌਤ ਵੀ

ਮਾਨੋ ਮੌਤ ਵੀ ਸੂਰਮੇ ਦੇ ਦਰ 'ਤੇ ਝੋਲੀ ਅੱਡ ਕੇ ਭਿਖਾਰਨ ਬਣੀ ਖਲੀ ਹੈ। ਤੇ ਭਿਖਾਰੀ ਵੀ ਕਿਸੇ ਗਿਣਤੀ ਵਿਚ ਹੁੰਦਾ ਹੈ ? ਮੰਗਤਾ ਤਾਂ ਭਾਵੇਂ ਰੱਬ ਹੋਵੇ, ਉਹਦੀ ਵੀ ਕਦਰ ਘੱਟ ਜਾਂਦੀ ਹੈ। ਕਹਿੰਦੇ ਨੇ : ਰਾਜਾ ਬਲ ਦੇ ਬੂਹੇ 'ਤੇ ਭਗਵਾਨ ਬ੍ਰਹਮਣ ਦਾ ਰੂਪ ਧਾਰ ਕੇ ਭਿੱਛਿਆ ਮੰਗਣ ਆਇਆ, ਤੇ ਢਾਈ ਕਰਮਾਂ ਥਾਂ ਕੁਟੀਆ ਵਾਸਤੇ ਮੰਗੀ। ਰਾਜੇ ਦੇ ਬਚਨ ਦੇਣ 'ਤੇ ਉਹਦੀ ਸਾਰੀ ਧਰਤੀ ਦੋ ਕਰਮਾਂ ਵਿਚ ਮਿਣ ਲਈ, ਤਾਂ ਬਾਕੀ ਅੱਧੀ ਕਰਮ ਵਾਸਤੇ ਰਾਜੇ ਨੇ ਆਪਣਾ ਸਰੀਰ ਭੇਟਾ ਕੀਤਾ। ਭਗਵਾਨ ਨੇ ਛਾਤੀ 'ਤੇ ਪੈਰ ਰੱਖ ਕੇ ਦਬਾਇਆ ਤੇ ਪਾਤਾਲ ਨਿਘਾਰ ਦਿੱਤਾ। ਜਦ ਭਗਵਾਨ ਚੱਲਣ ਲੱਗੇ, ਤਾਂ ਭਗਤ (ਬਲ) ਨੇ ਘੁਟ ਕੇ ਪੈਰ ਪਕੜ ਲਿਆ, ਤੇ ਕਿਹਾ, ''ਵਾਹ ਯਾਰ, ਉਹਾ ਮੰਗਤਿਆਂ ਵਾਲੀ ਕਰਨ ਲੱਗਾ ਏਂ ? ਭਿੱਛਿਆ ਲਈ ਤੇ ਖਿਸਕ ਗਏ। ਮੰਨਿਆ ਤੂੰ ਭਗਵਾਨ ਹੈਂ, ਪਰ ਮੇਰੇ ਸਾਮ੍ਹਣੇ ਤਾਂ ਇਕ ਸਵਾਲੀ ਹੀ ਹੈਂ ਨਾ। ਤੇਰਾ ਬਚਨ ਏਂ, ਬੂਹੇ 'ਤੇ ਕੁਟੀਆ ਪਾਵਾਂਗਾ। ਸੋ ਮੇਰੇ ਦਰ 'ਤੇ ਪਹਿਰੇਦਾਰ ਬਣ ਕੇ ਖਲਾ ਰਹੋ।''

ਸੋ ਸਵਾਲੀ ਤਾਂ ਰੱਬ ਵੀ ਹੋਵੇ, ਤਾਂ ਉਹਦੀ ਵੀ ਕੋਈ ਕੀਮਤ ਨਹੀਂ ਰਹਿੰਦੀ।* ਤੇ ਮੌਤ ਜੀਹਦੇ ਸਾਮ੍ਹਣੇ ਸਵਾਲੀ ਬਣ ਕੇ ਆਵੇ, ਉਹ ਮੌਤ ਤੋਂ ਕਿਉਂ ਡਰੇ ?

ਏਨਾ ਹੀ ਭੇਤ ਹੈ ਬਾਕੀ ਦੁਨੀਆਂ ਦੀ ਤੇ ਸਿੱਖ ਦੀ ਮੌਤ ਵਿਚ। ਬਾਕੀਆਂ ਕੋਲੋਂ ਮੌਤ ਕਰ ਉਗਰਾਹੁਣ ਵਾਸਤੇ ਆਉਂਦੀ ਹੈ, ਤੇ ਸਿੱਖ ਕੋਲੋਂ ਭਿੱਛਿਆ ਲੈਣ ਵਾਸਤੇ।

ਏਹੋ ਜੇਹੇ ਸਿਰਲੱਥ ਸਿੱਖਾਂ ਨੂੰ ਨਾਲ ਲੈ ਕੇ ਬਾਬਾ ਦੀਪ ਜੀ ਧਰਮ ਯੁੱਧ ਵਾਸਤੇ ਚੜ੍ਹੇ।

---

* ਰਹਿਮਨ ਜਾਚਕਤਾ ਗਹੈ ਬੜੇ ਛੋਟ ਹ੍ਵੈ ਜਾਤ।
ਨਾਰਾਇਣ ਹੂੰ ਕੋ ਭਯੋ ਬਾਵਨ ਆਂਗੁਰ ਗਾਤ।

# ਕੋਰੜਾ

ਸੁਣ ਕੇ ਸਿੰਘਾਂ ਦੇ ਮੁੱਖ ਆਈਆਂ ਲਾਲੀਆਂ
ਫੜ ਲੈ ਧਨੁਖ, ਤੇਗਾਂ ਨੇ ਸੰਭਾਲੀਆਂ
ਸੋਧ ਅਰਦਾਸਾ ਨੇ ਜੈਕਾਰੇ ਛੱਡਦੇ
ਕਾਹਲੇ ਪਏ ਨੇ ਸੂਰਮੇ ਹੱਥਾਂ ਨੂੰ ਵੱਢਦੇ
ਬਾਬਾ ਦੀਪ ਸਿੰਘ ਖੰਡਾ ਲਿਸ਼ਕਾਂਵੰਦਾ
ਕੂਚ ਦਾ ਹੁਕਮ ਫ਼ੌਜਾਂ ਨੂੰ ਸੁਣਾਵੰਦਾ
ਸੁਣ ਕੇ ਹੁਕਮ ਸੂਰਮੇ ਨੇ ਗੱਜਦੇ
ਫ਼ੌਜਾਂ ਅੱਗੇ ਲੱਗੇ ਸਰਦਾਰ ਸਜਦੇ
ਸੁਧਾ ਸਿੰਘ, ਰਾਮ ਸਿੰਘ, ਦਿਆਲ ਸਿੰਘ ਜੀ
ਚੱਲੇ ਨੇ ਅਨੇਕਾਂ ਉਨ੍ਹਾਂ ਦੇ ਨਾਲ ਸਿੰਘ ਜੀ
ਬੀਰ ਸਿੰਘ ਛੇੜ ਘੋੜੇ ਨੂੰ ਟਪਾਵੰਦਾ
ਸੱਜੇ ਖੱਬੇ ਹੱਥ ਤੇਗ ਨੂੰ ਘੁਮਾਵੰਦਾ
ਚੜ੍ਹੇ ਹਰੀ ਸਿੰਘ ਤੇ 'ਹਰੀ ਬਸੰਤ' ਜੀ
'ਕੌਰ ਮਰਗਿੰਦ' 'ਹਰੀ ਬਲਵੰਤ' ਜੀ
ਸੂਰਮਾ ਮਤਾਬ ਸਿੰਘ, ਨਿਹਾਲ ਸਿੰਘ ਜੀ
ਸੂਰ ਸਿੰਘ, ਨੌਧ ਸਿੰਘ, ਬਾਲ ਸਿੰਘ ਜੀ
ਮੰਨਾ ਸਿੰਘ, ਹੀਰਾ ਸਿੰਘ, ਸ਼ੇਰ ਗੱਜਦੇ
ਪੈਂਦੀ ਘਨਘੋਰ ਧੌਂਸੇ ਹੈਨ ਵੱਜਦੇ
ਲਹਿਣਾ ਸਿੰਘ, ਗੰਡਾ ਸਿੰਘ, ਰਣ ਸਿੰਘ ਜੀ
ਕੰਗ ਸਿੰਘ, ਸੂਰਮਾ ਸੱਜਣ ਸਿੰਘ ਜੀ
ਭਾਗ ਸਿੰਘ, ਨੱਥਾ ਸਿੰਘ, ਨਾਹਰ ਸਿੰਘ ਜੀ
ਜੰਗ ਨੂੰ ਚੜ੍ਹੇ ਨੇ ਬੇਸ਼ੁਮਾਰ ਸਿੰਘ ਜੀ
ਤਾਰਾ ਸਿੰਘ ਦੂਸਰਾ 'ਹਰੀ ਗੁਪਾਲ' ਜੀ
ਬੀਰ ਰਸ ਵਿਚ ਚਿਹਰੇ ਹੋਏ ਲਾਲ ਜੀ

ਸੂਰਮਾ ਅਘੜ ਸਿੰਘ, 'ਰਾਮ ਹਰਿ' ਜੀ
ਦੇਣਗੇ ਸਫਾਈ ਵੈਰੀਆਂ ਦੀ ਕਰ ਜੀ
ਚੱਲਿਆ 'ਬਹਾਦਰ ਹਰੀ' ਅਕਾਲੀ ਜੀ
ਹੱਥ ਵਿਚ ਸੂਰਮੇ ਫੜੀ ਦੁਨਾਲੀ ਜੀ
ਚੱਲੇ ਬੀਰ ਬਾਂਕੇ ਵਾਹਿਗੁਰੂ ਧਿਆਵੰਦੇ
ਹੱਥਾਂ ਵਿਚ ਨੇਜ਼ੇ ਰੰਗਲੇ ਸੁਹਾਵੰਦੇ
ਦਲ ਹੈ ਸਿੰਘਾਂ ਦਾ ਹੜ੍ਹ ਵਾਂਗ ਜਾਵੰਦਾ
ਦਸ ਕੁ ਹਜ਼ਾਰ 'ਸੀਤਲ' ਸੁਣਾਵੰਦਾ

ਓਧਰੋਂ ਜਹਾਨ ਖ਼ਾਂ ਵੀ ਚੁੱਪ ਕਰ ਕੇ ਨਹੀਂ ਸੀ ਬੈਠਾ ਹੋਇਆ। ਦਸ ਹਜ਼ਾਰ ਫ਼ੌਜ ਉਹਦੀ ਆਪਣੀ ਸੀ, ਤੇ ਤੀਹ ਕੁ ਹਜ਼ਾਰ ਇਲਾਕੇ ਦੇ ਮੁਸਲਮਾਨਾਂ ਦੀ ਇਕੱਠੀ ਕਰ ਲਈ ਸੀ। ਮੋਟੇ ਮੋਟੇ ਮੁਸਲਮਾਨ ਅਫ਼ਸਰ ਇਹ ਸਨ : ਜਹਾਨ ਖ਼ਾਨ (ਸੈਨਾਪਤੀ), ਹਾਜੀ ਅੱਤੇ ਖਾਂ, ਸੱਯਦ ਸਾਬਰ ਅਲੀ, ਅਮੀਰ ਜਾਨ ਖ਼ਾਨ, ਤਹਿਮਾਸਪ ਖ਼ਾਂ (ਮਸਕੀਨ), ਕਾਸਮ ਖ਼ਾਂ (ਪੱਟੀ), ਪੀਰ ਨਿਆਮਤੁੱਲਾ ਖ਼ਾਂ, ਅਯੂਬ ਖ਼ਾਂ, ਦੀਨ ਬੇਗ, ਜ਼ਬਰਦਸਤ ਖ਼ਾਂ, ਰੁਸਤਮ ਖ਼ਾਂ, ਸ਼ਾਹ ਜਮਾਲ ਖ਼ਾਂ (ਅਮਾਨ ਖ਼ਾਂ ?) ਆਦਿ। ਅੰਮ੍ਰਿਤਸਰੋਂ ਛੇ ਮੀਲ ਅੱਗੇ ਵਧਕੇ ਗੋਲ੍ਹਵੜ ਕੋਲ ਜਹਾਨ ਖ਼ਾਂ ਮੋਰਚੇ ਬਣਾ ਕੇ ਸਿੱਖਾਂ ਦੀ ਉਡੀਕ ਕਰਨ ਲੱਗਾ।

ਓਧਰ ਬਾਬਾ ਦੀਪ ਸਿੰਘ ਵੀ ਦੁਸ਼ਮਣ ਨੂੰ ਮਿਲਣ ਵਾਸਤੇ ਚੜ੍ਹਾਈ ਕੀਤੀ ਜਾ ਰਹੇ ਸਨ।

## ਕਬਿੱਤ

ਖ਼ਾਲਸੇ ਦੀ ਫ਼ੌਜ ਲੈ ਕੇ ਚੜ੍ਹੇ ਬਾਬਾ ਦੀਪ ਸਿੰਘ
ਧੌਂਸਿਆਂ 'ਤੇ ਚੋਟਾਂ ਪਈਆਂ ਝੂਲਦੇ ਨਸ਼ਾਨ ਜੀ
ਜਿਵੇਂ ਰਾਮ ਲੱਛਮਣ ਲੰਕਾ 'ਤੇ ਚੜ੍ਹਾਈ ਕੀਤੀ
ਬਾਲ ਕੇ ਮੁਆਤੇ ਹੱਥੀਂ ਫੜੇ ਹਨੂੰਮਾਨ ਜੀ
ਜਿਵੇਂ ਦਰਯੋਧਨ ਦੀ ਸੈਨਾ ਦੇ ਖਪਾਵਣੇ ਨੂੰ
ਲੈ ਕੇ ਰਥ ਅਰਜਨ ਦਾ ਚੜ੍ਹੇ ਭਗਵਾਨ ਜੀ
'ਸੀਤਲ' ਲਹੂ ਦੇ ਨਾਲੇ ਵਹਿਣਗੇ ਮੈਦਾਨ ਵਿਚ
ਬਣੂ ਬ੍ਰਿਜਭੂਮੀ ਰਣ, ਹੋਲੀ ਖੇਹਡੂ ਕਾਨ੍ਹ ਜੀ

੧੧ ਨਵੰਬਰ, ੧੭੫੭ ਈ: ਦੇ ਦਿਨ ਦੋਵੇਂ ਦਲ—ਦਸ ਕੁ ਹਜ਼ਾਰ ਸਿੱਖ ਦੇ ਏਦੋਂ ਚਾਰ ਗੁਣਾਂ ਵਧੇਰੇ ਦੁਸ਼ਮਣ—ਗੋਲ੍ਹਵੜ ਪਿੰਡ ਕੋਲ ਭਿੜਨ ਵਾਸਤੇ ਤਿਆਰ ਹੋ ਖਲੇ। ਜਿਸ ਵੇਲੇ ਸਿੱਖਾਂ ਨੇ ਗੁਰੂ ਘਰ ਦੇ ਵਿਰੋਧੀਆਂ ਨੂੰ ਤੱਕਿਆ, ਸ਼ੇਰਾਂ ਵਾਂਗ ਭਬਕ ਕੇ ਹੱਲਾ ਬੋਲ ਦਿੱਤਾ।

## ਵਾਰ

ਚੜ੍ਹੇ ਲਾਡਲੇ ਗੁਰੂ ਦਸ਼ਮੇਸ਼ ਦੇ
ਚੋਟਾਂ ਧੌਂਸਿਆਂ 'ਤੇ ਕਾੜ ਕਾੜ ਮਾਰ
ਜਦੋਂ ਸਾਮ੍ਹਣੇ ਜਹਾਨ ਖ਼ਾਨ ਦਿੱਸਿਆ
ਮੱਲ ਮੋਰਚੇ ਉਹ ਖਲਾ ਹੋ ਤਿਆਰ
ਸਿੰਘਾਂ ਸੂਰਿਆਂ ਨੂੰ ਚੜ੍ਹ ਗਈਆਂ ਲਾਲੀਆਂ
ਭਬਕੇ ਸ਼ੇਰ ਵਾਂਗ ਵੇਖ ਕੇ ਸ਼ਕਾਰ
ਇਕੋ ਵਾਰ ਹੱਲਾ ਖ਼ਾਲਸੇ ਨੇ ਬੋਲਿਆ
ਕਹਿਕੇ 'ਸਤਿ ਕਰਤਾਰ, ਕਰਤਾਰ'
ਲਹੂ ਪੀਣੀਆਂ ਮਿਆਨਾਂ ਵਿਚੋਂ ਕੱਢ ਕੇ
ਹੋ ਗਏ ਜ਼ਾਲਮਾਂ ਦੇ ਸਿਰ ਅਸਵਾਰ
ਉਨ੍ਹਾਂ ਭੱਥਿਆਂ 'ਚੋਂ ਕੱਢ ਕੇ ਕਰੁੰਡੀਏ
ਚਾੜ੍ਹ ਧਣਖਾਂ 'ਤੇ ਲਾਈ ਟੁਣਕਾਰ
ਤੀਰ ਗੋਲੀਆਂ ਗੜੇ ਵਾਂਗ ਵੱਸਦੇ
ਲਾਹੇ ਵੈਰੀਆਂ ਦੇ ਜੰਗ 'ਚ ਸਥਾਰ
'ਸੀਤਲ' ਕਈਆਂ ਨੂੰ ਚੜ੍ਹਾ ਕੇ ਬੇੜੇ ਮੌਤ ਦੇ
ਕੀਤਾ ਜ਼ਿੰਦਗੀ ਦੇ ਸਾਗਰੋਂ ਪਾਰ

ਖ਼ਾਲਸੇ ਦੇ ਇਸ ਪਹਿਲੇ ਹੱਲੇ ਨੇ ਹੀ ਦੁਸ਼ਮਣ ਦਲ ਵਿਚ ਹਲਚਲ ਮਚਾ ਦਿੱਤੀ। ਅਫ਼ਸਰਾਂ ਦੇ ਹੁਕਮ ਦੀ ਪਰਵਾਹ ਨਾ ਕਰਦੀ ਹੋਈ ਮੁਸਲਮਾਨੀ ਫ਼ੌਜ ਪਿਛੇ ਉਠ ਨੱਠੀ। ਸਿੱਖਾਂ ਦੇ ਲਲਕਾਰੇ ਸੁਣ ਕੇ ਅਮੀਰ ਖਾਨ ਆਪਣੀ ਚੋਣਵੀਂ ਫ਼ੌਜ ਲੈ ਕੇ ਅਗਾਂਹ ਵਧਿਆ। ਉਹਦਾ ਹਾਥੀ ਆਉਂਦਾ ਵੇਖ ਕੇ, ਅੱਗੋਂ ਸ. ਦਿਆਲ ਸਿੰਘ

ਤੀਰ ਕਮਾਨ ਲੈ ਕੇ ਐਊਂ ਟਾਕਰੇ 'ਤੇ ਆਇਆ।

## ਮਿਰਜ਼ਾ

ਹਾਥੀ ਛੇੜਿਆ ਅਮੀਰ ਜਾਨ ਖ਼ਾਨ ਨੇ
ਝੁਕਿਆ ਖ਼ਾਲਸਾ ਦਲਾਂ 'ਤੇ ਆ
ਨਿਗ੍ਹਾ ਪੈ ਗਿਆ ਦਿਆਲ ਸਿੰਘ ਸ਼ੇਰ ਦੀ
ਦਾਬਾ ਮਾਰ ਕੇ ਲਿਆ ਅਟਕਾ
ਖ਼ਾਨਾ ! ਠਹਿਰ ਜਾ, ਕਿਧਰ ਚਲਾ ਆਉਂਦਾ
ਤੈਨੂੰ ਮੌਤ ਪਿੱਛੇ ਰਹੀ ਹੈ ਬੁਲਾ
ਸਿੰਘ ਭੱਥੇ ਵਿਚੋਂ ਕੱਢ ਕੇ ਕਰੂੰਡੀਆ
ਤੰਦੀ ਧਨਖ ਦੀ 'ਤੇ ਲਿਅ ਹੈ ਚੜ੍ਹਾ
ਚਿੱਲਾ ਚਾੜ੍ਹ ਕੇ ਕਰੋਧ ਨਾਲ ਛੱਡਿਆ
ਖੰਭਾਂ ਬਾਝ ਦਿੱਤਾ ਸੂਰਮੇ ਉਡਾ
ਤਾਰਾ ਜਿਸ ਤਰ੍ਹਾਂ ਆਕਾਸ਼ ਵਿਚੋਂ ਟੁਟਦਾ
ਆਤਸ਼ਵਾਜ਼ ਜਿਵੇਂ ਛੱਡਦਾ ਹਵਾ
ਛਾਤੀ ਲੱਗਿਆ ਅਮੀਰ ਜਾਨ ਖ਼ਾਨ ਦੀ
ਹਾਥੀ ਉਤੋਂ ਥੱਲੇ ਡਿੱਗਿਆ ਆ
ਮਾਨੋ ਅਰਜਨ ਚੰਦਰਮੁਖੀ ਚਾੜ੍ਹ ਕੇ
ਸੀਸ ਦਿੱਤਾ ਜੈਦਰਥ ਦਾ ਉਡਾ

ਅਮੀਰ ਜਾਨ ਖ਼ਾਨ ਮਰ ਗਿਆ, ਤਾਂ ਉਹਦੀ ਫ਼ੌਜ ਨੱਸ ਉਠੀ। ਸ. ਦਿਆਲ ਸਿੰਘ ਨੇ ਅੱਗੇ ਵਧ ਕੇ ਦੁਸ਼ਮਣ ਦੇ ਮੋਰਚਿਆਂ ਉਤੇ ਕਬਜ਼ਾ ਕਰ ਲਿਆ। ਉਹਨੂੰ ਘੇਰੇ ਵਿਚ ਲੈ ਲੈਣ ਦੀ ਨੀਅਤ ਨਾਲ ਖੱਬੇ ਪਾਸਿਊਂ ਜ਼ਬਰਦਸਤ ਖ਼ਾਂ ਅਗ੍ਹਾਂ ਵਧਿਆ। ਉਹਨੂੰ ਵੇਖ ਕੇ ਸ. ਬਲਵੰਤ ਸਿੰਘ ਨੇ ਲਲਕਾਰਿਆ, ''ਓ ਜ਼ਬਰਦਸਤ ਖ਼ਾਂ ! ਸ. ਦਿਆਲ ਸਿੰਘ ਵੱਲੇ ਵੱਧਣ ਦੀ ਥਾਂ, ਪਹਿਲਾਂ ਮੇਰੇ ਨਾਲ ਦੋ ਹੱਥ ਕਰਦਾ ਜਾ। ਤੈਨੂੰ ਤੇਰਾ ਨਾਂ ਬੜਾ ਪਿਆਰਾ ਲੱਗਦਾ ਏ। ਹਾਣ ਨੂੰ ਹਾਣ ਪਿਆਰਾ, ਨਾਂ ਨੂੰ ਨਾਂ ਪਿਆਰਾ। ਤੂੰ ਜ਼ਬਰਦਸਤ ਖ਼ਾਂ ਤੇ ਮੈਂ ਬਲਵੰਤ ਸਿੰਘ।''

ਨਾਵਾਂ ਵਿਚ ਬੜਾ ਭੇਦ ਹੁੰਦਾ ਹੈ। ਕਦੇ ਪੁਰਾਣੀ ਤਾਰੀਖ਼ ਵਿਚ ਉਨ੍ਹਾਂ ਦੇ ਵੀ ਨਾ ਪੜ੍ਹੋ, ਜਿਹੜੇ ਚੜ੍ਹ ਕੇ ਲੁੱਟਣ ਆਉਂਦੇ ਰਹੇ, ਤੇ ਉਨ੍ਹਾਂ ਦੇ ਨਾਂ ਵੀ ਪੜ੍ਹੋ, ਜਿਹੜੇ ਲੁੱਟੀਂਦੇ ਰਹੇ। ਇਕ ਪਾਸੇ ਜ਼ਬਰਦਸਤ ਖ਼ਾਂ, ਦਲੇਰ ਜੰਗ, ਸ਼ੇਰ ਅਫ਼ਗਾਨ, ਜੰਗ ਬਹਾਦਰ ਖ਼ਾਨ, ਰੁਸਤਮ ਅਲੀ ਖ਼ਾਨ, ਜਹਾਨ ਖ਼ਾਨ, ਨਾਮ ਸੁਣ ਕੇ ਹੀ ਮਾੜੇ ਦੀ ਛਾਤੀ ਕੰਬ ਜਾਏ। ਤੇ ਦੂਜੇ ਪਾਸੇ : ਘਸੀਟਾ ਮੱਲ, ਗ਼ਰੀਬ ਦਾਸ, ਰੁਲਦੂ ਰਾਮ, ਛਟਾਕੀ ਸ਼ਾਹ, ਮੁਰਲੀ ਰਾਮ, ਘਾਟੇ ਸ਼ਾਹ, ਰਿਉੜੀ ਰਾਮ, ਨਾਂ ਲਿਆਂ ਹੀ ਜੀ ਹਿਠਾਂਹ ਉਤਾਂਹ ਹੋਣ ਲੱਗ ਪੈਣਾ।

ਮੇਰੇ ਕਲਗੀਧਰ ਦਾਤਾ ਜੀ ਨੇ ਮੁਰਦਾ ਹਿੰਦੀਆਂ ਨੂੰ ਬਦਲਿਆ ਹੈ, ਤਾਂ ਹਰ ਪੱਖ ਤੋਂ ਬਦਲਿਆ ਹੈ। ਉਨ੍ਹਾਂ ਦੀ ਪੁਸ਼ਾਕ ਬਦਲੀ, ਖ਼ੁਰਾਕ ਬਦਲੀ, ਰਹਿਣੀ ਬਦਲੀ, ਬਾਣੀ ਬਦਲੀ, ਨਾਮ ਬਦਲੇ ......।

ਹਜ਼ੂਰ ਦੇ ਘਰ ਸਾਹਿਬਜ਼ਾਦਾ ਪਰਗਟਿਆ। ਮਹਾਰਾਜ ਨੇ ਕਿਹਾ, "ਅਜੀਤ ਸਿੰਘ ਨਾਮ ਧਰੋ, ਯੋਧਾ ਹੋਵੇਗਾ, ਰਣ ਵਿੱਚ ਜਿੱਤਿਆ ਕਦੇ ਨਹੀਂ ਜਾਵੇਗਾ।"

ਆਪ ਧਰਮ ਯੁੱਧ ਕਰ ਰਹੇ ਸਨ, ਜਾਂ ਦੂਜੇ ਸਾਹਿਬਜ਼ਾਦੇ ਨੇ ਜਨਮ ਲਿਆ। ਵਧਾਈਆਂ ਮਿਲੀਆਂ, ਘਰ ਘਰ ਖੁਸ਼ੀਆਂ ਹੋਈਆਂ। ਹਜ਼ੂਰ ਨੇ ਫ਼ੁਰਮਾਇਆ, "ਬੜਾ ਸੂਰਮਾ ਤੇਗ਼ ਦਾ ਧਨੀ ਹੋਵੇਗਾ, ਰਣ ਵਿਚ ਜੂਝੇਗਾ, ਜੁਝਾਰ ਸਿੰਘ ਨਾਮ ਰੱਖੋ।" ਤੀਜਾ ਸਾਹਿਬਜ਼ਾਦਾ ਜਨਮਿਆਂ। ਖੁਸ਼ੀ ਦੇ ਸਮਾਗਮ ਵਿਚ ਮਸੰਦਾਂ ਬੇਨਤੀ ਕੀਤੀ, "ਮਹਾਰਾਜ ! ਡਾਢੇ ਜ਼ਾਲਮਾਂ ਨਾਲ ਵਾਹ ਪੈ ਗਿਆ। ਜ਼ੋਰਾਵਰਾਂ ਦਾ ਟਾਕਰਾ ਅਸੀਂ ਕਿਵੇਂ ਕਰ ਸਕਾਂਗੇ ?" ਗੁਰੂ ਦਾਤਾ ਜੀ ਨੇ ਕਿਹਾ, "ਤੁਸੀਂ ਨਹੀਂ ਕਰ ਸਕਦੇ, ਤਾਂ ਜ਼ੋਰਾਵਰਾਂ ਦਾ ਟਾਕਰਾ ਸਾਡਾ ਜ਼ੋਰਾਵਰ ਸਿੰਘ ਕਰੇਗਾ। ਏਸ ਸਾਹਿਬਜ਼ਾਦੇ ਦਾ ਨਾਂ ਜ਼ੋਰਾਵਰ ਸਿੰਘ ਰੱਖੋ।" ਚੌਥੇ ਸਾਹਿਬਜ਼ਾਦੇ ਦਾ ਜਨਮ ਹੋਇਆ, ਤਾਂ ਮਸੰਦਾਂ ਫਿਰ ਬੇਨਤੀ ਕੀਤੀ, "ਦਾਤਾਰ ! ਜ਼ਾਲਮਾਂ ਦੇ ਭਾਂਬੜ ਬਲ ਰਹੇ ਨੇ। ਆਖ਼ਰਕਾਰ ਏਸ ਅੱਤਿਆਚਾਰ ਉਤੇ ਕੋਈ ਫ਼ਤਹਿ ਵੀ ਹਾਸਲ ਕਰ ਸਕੇਗਾ ?" ਮਹਾਰਾਜ ਨੇ ਕਿਹਾ, "ਹਾਂ, ਸਾਡਾ ਛੋਟਾ ਫ਼ਤਹਿ ਸਿੰਘ ਆਪਣੇ ਆਪ ਦੀ ਕੁਰਬਾਨੀ ਦੇ ਕੇ ਫ਼ਤਹਿ ਹਾਸਲ ਕਰ ਲਵੇਗਾ।" ਚੌਥੇ ਸਾਹਿਬਜ਼ਾਦੇ ਦਾ ਨਾਮ ਫ਼ਤਹਿ ਸਿੰਘ ਰੱਖਿਆ ਗਿਆ।

ਸੋ ਨਾਂਵਾਂ ਵਿਚ ਬੜੀ ਬਰਕਤ ਹੁੰਦੀ ਹੈ। ਬਲਵੰਤ ਸਿੰਘ ਨੇ ਲਲਕਾਰ ਕੇ ਕਿਹਾ, "ਜ਼ਬਰਦਸਤ ਖ਼ਾਂ ! ਤਿਆਰ ਹੋ ਜਾ ਜ਼ਰਾ। ਬਲਵੰਤ ਸਿੰਘ ਦਾ ਚੱਕਰ ਆ ਰਿਹਾ ਹੈ।"

# ਪਉੜੀ

ਜਦ ਦੁਸ਼ਮਣ ਨਜ਼ਰੀਂ ਆਇਆ, ਯੋਧਾ ਭਬਕਿਆ
ਉਸ ਉਂਗਲ ਚਾੜ੍ਹ ਭੁਆਇਆ, ਚੱਕਰ ਫ਼ੌਲਾਦ ਦਾ
ਜਿਉਂ ਧਰੂਹ ਦੇ ਗਿਰਦ ਘੁਮਾਇਆ, ਮੰਡਲ ਤਾਰਿਆਂ
ਉਸ ਧਰਤ ਪਤਾਲ ਕੰਬਾਇਆ, ਧੌਲ ਤ੍ਰਭਕਿਆ
ਉਸ ਵੈਰੀ ਵੱਲ ਚਲਾਇਆ, ਪੁੱਤ ਜਮਕਾਲ ਦਾ
ਬਿਨ ਖੰਭਾਂ ਬਾਜ ਉਡਾਇਆ ਪਿਆ ਸ਼ਕਾਰ 'ਤੇ
ਜਿਉਂ ਕ੍ਰਿਸ਼ਨ ਸੁਦਰਸ਼ਨ ਲਾਇਆ, ਗਲ ਸ਼ਸ਼ਪਾਲ ਦੇ
ਉਸ ਧੜ ਤੋਂ ਸੀਸ ਉਡਾਇਆ, ਮਟਕੀ ਵਾਂਗਰਾਂ
ਜਿਉਂ ਗੁਜਰੀ ਦਹੀ ਰੁੜ੍ਹਾਇਆ, ਡੁੱਲ੍ਹੀ ਮਿੱਝ ਇਉਂ
ਧੜ ਸੂਹੇ ਰੰਗ ਰੰਗਾਇਆ, ਝੁਕਿਆ ਆਸਣੋਂ
ਜਿਉਂ ਕੇਸੂ ਟਾਹਣ ਨਿਵਾਇਆ, ਫੁੱਲਾਂ ਲੱਦਿਆ
ਉਹ ਸਿਰ ਤਲਵਾਏ ਆਇਆ, ਭੌਂਦਾ ਇਸ ਤਰ੍ਹਾਂ
ਜਿਉਂ ਧੋਬੀ ਛੰਡ ਵਗਾਇਆ, ਥਾਨ ਹਲਵਾਨ ਦਾ

ਚੱਕਰਧਾਰੀ ਸੂਰਮੇ ਨੇ ਜ਼ਬਰਦਸਤ ਖ਼ਾਂ ਨੂੰ ਧਰਤੀ 'ਤੇ ਲਾਹ ਲਿਆ। ਨੇੜੇ ਹੀ ਉਹਦਾ ਭਰਾ ਰੁਸਤਮ ਖ਼ਾਂ ਖਲਾ ਸੀ। ਉਹਨੇ ਲਲਕਾਰ ਕੇ ਕਿਹਾ, ''ਬਲਵੰਤ ਸਿੰਘਾ ! ਸੂਰਮਿਆਂ ਨੂੰ ਦੂਰੋਂ ਦੂਰੋਂ ਚੱਕਰਾਂ ਨਾਲ ਮਾਰਨਾ ਬਹਾਦਰੀ ਨਹੀਂ । ਸੂਰਮਤਾਈ ਦਾ ਮਾਣ ਹੈ, ਤਾਂ ਤਲਵਾਰ ਸੰਭਾਲ ਕੇ ਤਿਆਰ ਹੋ ਜਾ।''

ਬਲਵੰਤ ਸਿੰਘ ਨੇ ਉਤਰ ਦਿੱਤਾ, ''ਮੇਰਾ ਤਾਂ ਇਰਾਦਾ ਸੀ, ਕਿ ਇਕ ਚੱਕਰ ਤੈਨੂੰ ਵੀ ਬਖ਼ਸ਼ ਦੇਂਦਾ। ਪਰ ਜੇ ਤੂੰ ਤਲਵਾਰ ਹੀ ਚਾਹੁੰਦਾ ਹੈਂ, ਤਾਂ ਖ਼ਾਲਸਾ ਓਸ ਤਰ੍ਹਾਂ ਹੀ ਤਿਆਰ ਹੈ।''

ਰੁਸਤਮ ਖ਼ਾਂ ਘੋੜਾ ਛੇੜ ਕੇ ਬਲਵੰਤ ਸਿੰਘ ਨੂੰ ਆ ਵੰਗਾਰਦਾ ਹੈ।

# ਸਾਕਾ

ਭਾਈ ਮੋਇਆ ਵੇਖ ਕੇ ਰੁਸਤਮ ਲਲਕਾਰੇ
ਭਾਂਬੜ ਭੜਕੇ ਕਾਲਜੇ ਅੱਖੀਂ ਅੰਗਿਆਰੇ

ਰੱਤ–ਬਰੱਤਾ ਹੋ ਗਿਆ ਤਕ ਖੂੰਨੀ ਕਾਰੇ
'ਸਿੰਘਾ ! ਤੇਗ਼ ਸੰਭਾਲ ਲੈ' ਖ਼ਾਂ ਬੋਲੀ ਮਾਰੇ
'(ਤੈਨੂੰ) ਮਾਰਾਂ ਵਿਚ ਮੈਦਾਨ ਦੇ ਵੇਖਣਗੇ ਸਾਰੇ'
ਅੱਗੋਂ ਘੋੜਾ ਛੇੜ ਕੇ ਸਿੰਘ ਆਣ ਵੰਗਾਰੇ
ਜੁੱਟੇ ਦੋਵੇਂ ਸੂਰਮੇ ਕੌਣ ਜਿੱਤੇ ਹਾਰੇ ?
'ਸੀਤਲ' ਰੰਗ ਕਰਤਾਰ ਦੇ ਤੂੰ ਵੇਖ ਪਿਆਰੇ

ਦੋਵੇਂ ਤਲਵਾਰ ਦੇ ਧਨੀ ਬੜੇ ਚੁਣਵੇਂ ਸੂਰਮੇ ਸਨ। ਲੈ ਕੇ ਹੱਥੀਂ ਤਲਵਾਰਾਂ ਮੈਦਾਨ ਵਿਚ ਉੱਤਰ ਪਏ।

## ਵਾਰ

ਦੋਵੇਂ ਜੁੱਟ ਪਏ ਧਨੀ ਤਲਵਾਰ ਦੇ
ਸਾਂਭੇ ਯੋਧਿਆਂ ਹੱਥੀਂ ਹਥਿਆਰ
ਲੈਂਦੇ ਮਲ ਜਿਉਂ ਅਖਾੜੇ ਵਿਚ ਫੇਰੀਆਂ
ਓਧਰ ਧੌਂਸਿਆਂ ਨੇ ਪਾਈ ਘੁਮਕਾਰ
ਯੁੱਧ ਭੀਮ, ਜਰਾਸੰਧ ਨੇ ਆਰੰਭਿਆ
ਆਏ ਵੇਖਣ ਨੂੰ ਕ੍ਰਿਸ਼ਨ ਮੁਰਾਰ
ਜਾਂ ਫਿਰ ਭੀਮ, ਦੁਰਜੋਧਨ ਟੱਕਰੇ
ਡਾਢਾ ਗੁਰਜਾਂ ਦਾ ਹੋਏ ਖੜਕਾਰ
ਤੇਗ਼ਾਂ ਢਾਲਾਂ ਉਤੇ ਇਸ ਤਰ੍ਹਾਂ ਪੈਂਦੀਆਂ
ਜਿਵੇਂ ਘਾੜ ਘੜਨ ਠਠਿਆਰ
ਦੋਵੇਂ ਵਾਰ ਬਚਾ ਕੇ ਮਾਰਦੇ
ਹੋ ਹੈਂ ਸੂਰਮੇ ਪੱਬਾਂ ਦੇ ਭਾਰ
ਜਿਵੇਂ ਬੱਦਲਾਂ 'ਚ ਭਿੜਦੀਆਂ ਬਿਜਲੀਆਂ
ਤਲਵਾਰ ਨਾਲ ਠਹਿਕੇ ਤਲਵਾਰ
ਢਾਲਾਂ ਵਿਚੋਂ ਚੰਗਿਆੜੇ ਨਿਕਲਦੇ
ਆਤਸ਼ਬਾਜ਼ ਜਿਉਂ ਚਲਾਉਂਦੇ ਅਨਾਰ

ਆਖ਼ਰ ਜੋਸ਼ ਵਿਚ ਐਸਾ ਆਣਕੇ
ਸਾਂਝਾ ਚੱਲਿਆ ਦੋਹਾਂ ਦਾ ਵਾਰ
ਸੀਸ ਦੋਹਾਂ ਦੇ ਧੜਾਂ ਤੋਂ ਲੱਥ ਗਏ
ਧੜ ਸੱਖਣੇ ਡਿੱਗੇ ਮੂੰਹ ਭਾਰ

ਮਾਨੋ, ਦੁਨੀਆਂ ਦੇ ਸਭ ਵੈਰ-ਵਿਰੋਧ ਮਿਟਾ ਕੇ ਹਾਣੀ ਗਲ ਮਿਲ ਰਹੇ ਹਨ। ਰੁਸਤਮ ਖ਼ਾਂ ਦੀਆਂ ਫ਼ੌਜਾਂ ਨੱਸ ਉਠੀਆਂ ਤੇ ਸਿੰਘਾਂ ਨੇ ਜਥੇਦਾਰ ਦੀ ਸ਼ਹੀਦੀ ਦਾ ਬਦਲਾ ਲੈਣ ਵਾਸਤੇ ਸਗੋਂ ਜੋਸ਼ ਵਿਚ ਹੱਲਾ ਬੋਲ ਦਿੱਤਾ।

## ਕਬਿੱਤ ਅੱਧ

ਸੂਰਮੇ ਚੜ੍ਹੇ ਨੇ ਚੋਟਾਂ ਧੌਸਿਆਂ 'ਤੇ ਮਾਰ ਕੇ
ਜੁੱਟੇ ਨੇ ਦਲ ਦੋਵੇਂ ਇਕ ਦੂਜੇ ਨੂੰ ਵੰਗਾਰ ਕੇ
ਅੱਗੇ ਵਧ ਵਧ ਕੀਤੇ ਯੋਧਿਆਂ ਨੇ ਵਾਰ ਨੇ
ਹੈ ਕਾਲ ਰੂਪ ਧਾਰਿਆ ਸਿੰਘਾਂ ਦੀ ਤਲਵਾਰ ਨੇ
ਵੈਰੀ ਦੀਆਂ ਤੋਪਾਂ ਅੱਗੋਂ ਚੱਲਣੋ ਨੇ ਰਹਿ ਗਈਆਂ
ਸਫ਼ਾਂ ਦੀਆਂ ਸਫ਼ਾਂ ਹੀ ਵਾਂਗ ਕੇਲਿਆਂ ਦੇ ਢਹਿ ਪਈਆਂ
ਲੋਥਾਂ ਵਾਲੇ ਲੱਗੇ ਵਿਚ ਜੰਗ ਦੇ ਸਥਾਰ ਨੇ
ਹੈ ਕਾਲ ਰੂਪ ਧਾਰਿਆ ਸਿੰਘਾਂ ਦੀ ਤਲਵਾਰ ਨੇ
ਧਰਤੀ ਲਹੂ ਦੇ ਨਾਲ ਹੋਈ ਲਾਲੋ ਲਾਲ ਜੀ
ਸੁੱਤੇ ਨੇ ਸੁਹਲ ਸੱਥਰ ਮਾਂਵਾਂ ਦੇ ਬਾਂਕੇ ਲਾਲ ਜੀ
ਖ਼ਾਲੀ ਛੱਡ ਬੁੱਤ ਰੂਹਾਂ ਹੋ ਗਈਆਂ ਉਡਾਰ ਨੇ
ਹੈ ਕਾਲ ਰੂਪ ਧਾਰਿਆ ਸਿੰਘਾਂ ਦੀ ਤਲਵਾਰ ਨੇ
ਗੜਿਆਂ ਦੇ ਵਾਂਗ ਪਈਆਂ ਗੋਲੀਆਂ ਵਰ੍ਹਨ ਜੀ
ਡਿਗਣ ਜਿਵੇਂ ਗੇਲੀਆਂ ਜੁਆਨ ਪਏ ਮਰਨ ਜੀ
ਦੂਜੇ ਪਾਸੇ ਨੇਜ਼ਿਆਂ ਦੇ ਹੋਏ ਕਈ ਸ਼ਕਾਰ ਨੇ
ਹੈ ਕਾਲ ਰੂਪ ਧਾਰਿਆ ਸਿੰਘਾਂ ਦੀ ਤਲਵਾਰ ਨੇ
ਪਾਈ ਜਿਉਂ ਵਿਸਾਖ ਵਿਚ ਵਾਢੀ ਕਿਰਸਾਨਾਂ ਨੇ

ਵਿਛਾਏ ਵੈਰੀਆਂ ਦੇ ਦਲ ਸੱਥਰ ਜੁਆਨਾਂ ਨੇ
ਹੋ ਗਏ ਢੇਰੀ ਖ਼ਾਕ ਦੀ ਦਲਾਂ ਦੇ ਕਈ ਸ਼ਿੰਗਾਰ ਨੇ
ਹੈ ਕਾਲ ਰੂਪ ਧਾਰਿਆ ਸਿੰਘਾਂ ਦੀ ਤਲਵਾਰ ਨੇ
ਧੂੜ ਉਡ ਉਡ ਕੇ ਚੜ੍ਹੀ ਹੈ ਅਸਮਾਨ ਜੀ
ਰਹੀ ਨਾ ਆਪਣੇ ਪਰਾਏ ਤੱਕ ਦੀ ਪਛਾਣ ਜੀ
ਭੇਟਾ ਹੋ ਗਏ ਮੌਤ ਦੀ ਅਨੇਕਾਂ ਸਰਦਾਰ ਨੇ
ਹੈ ਕਾਲ ਰੂਪ ਧਾਰਿਆ ਸਿੰਘਾਂ ਦੀ ਤਲਵਾਰ ਨੇ
ਉਨ੍ਹਾਂ ਅੱਗੇ ਠਹਿਰੇ ਕੌਣ ਵਿਚ ਆ ਮੈਦਾਨ ਦੇ ?
ਸਿਰਾਂ ਤੋਂ ਖ਼ਾਲੀ ਧੜ ਜਿਹੜੇ ਲੜਨਾ ਨੇ ਜਾਣਦੇ
ਲਾਈ ਕੋਈ ਅਨੋਖੀ ਪਾਣ ਦਸਮ ਅਵਤਾਰ ਨੇ
ਹੈ ਕਾਲ ਰੂਪ ਧਾਰਿਆ ਸਿੰਘਾਂ ਦੀ ਤਲਵਾਰ ਨੇ
ਖ਼ਾਲਸੇ ਦੇ ਜੋਸ਼ ਤਾਈਂ ਕੌਣ ਰੋਕ ਸਕਦਾ
ਅੱਟਕ ਦੇ ਚੜ੍ਹਾ ਨੂੰ ਕੋਈ ਵੇਖਿਆ ਜੇ ਡੱਕਦਾ ?
'ਸੀਤਲ' ਜੀ, ਤੋੜ ਛੱਡੇ ਕਈਆਂ ਦੇ ਹੰਕਾਰ ਨੇ
ਹੈ ਕਾਲ ਰੂਪ ਧਾਰਿਆ ਸਿੰਘਾਂ ਦੀ ਤਲਵਾਰ ਨੇ

ਲੜਦੇ ਲੜਦੇ ਸਿੰਘ ਅੰਮ੍ਰਿਤਸਰ ਦੇ ਨੇੜੇ ਪੁੱਜਦੇ ਜਾ ਰਹੇ ਸਨ। ਮੌਤ ਘਬਰਾ ਕੇ ਸੋਚਣ ਲੱਗੀ, "ਸਿੱਖ ਦਾ ਪ੍ਰਣ ਤੋੜ ਨਿਭ ਗਿਆ, ਤਾਂ ਮੇਰਾ ਦਬਦਬਾ ਅੱਜ ਤੋਂ ਮੁੱਕਾ।" ਉਹ ਲੱਗੀ ਚੁਣ ਚੁਣ ਕੇ ਯੋਧੇ ਸਾਮ੍ਹਣੇ ਲਿਆਉਣ। ਓਧਰੋਂ ਦੀਪ ਸਿੰਘ ਨੇ ਵੀ ਕਹਿਰੀ ਹੱਲਾ ਬੋਲ ਦਿੱਤਾ।

## ਮਿਰਜ਼ਾ

ਹੱਲਾ ਦੀਪ ਸਿੰਘ ਸੂਰਮੇ ਬੋਲਿਆ
ਦਿੱਤੇ ਸ਼ੇਰਾਂ ਦੇ ਦਲ ਭੜਕਾ
ਜਿਵੇਂ ਵੇਖ ਮਿਰਗਾਂ ਨੂੰ ਸ਼ੀਂਹ ਬੁੱਕਦੇ
ਚੜ੍ਹੇ ਸਿੰਘਾਂ ਨੂੰ ਲੜਾਈ ਦੇ ਚਾ
ਉਨ੍ਹਾਂ ਭਰ ਕੇ ਦੁਨਾਲੀਆਂ ਫੂਕੀਆਂ

ਅੱਗ ਦੁਸ਼ਮਣਾਂ ਦੇ ਘਰੀਂ ਦਿੱਤੀ ਲਾ
ਚੱਕਰ ਉਡਦੇ ਨੇ ਬੰਨ੍ਹ ਕੇ ਤਾਰੀਆਂ
ਬਾਜ਼ ਪੈਣ ਚਿੜੀਆਂ 'ਤੇ ਧਾ
ਸੂਹੇ ਪਹਿਨ ਕੇ ਭਗੌਤੀਆਂ ਨੱਚੀਆਂ
ਦਿੱਤੀ ਯੁੱਧ ਵਿਚ ਰਾਸ ਰਚਾ
ਯੋਧੇ ਸਿਰਾਂ ਦੇ ਕਰਨ ਸਿਰਵਾਰਨੇ
ਵੇਲਾ ਮੌਤ ਹੈ ਰਹੀ ਉਗਰਾਹ
ਅੱਗੋਂ ਆਣ ਕੇ ਯਾਕੂਬ ਖ਼ਾਨ ਗੱਜਿਆ
ਦੀਪ ਸਿੰਘ ਨੂੰ ਲਿਆ ਅਟਕਾ
ਮਾਨੋ ਆਪ ਕੁਰਬਾਨੀ ਦਾ ਬੱਕਰਾ
ਧੌਣ ਰਿਹਾ ਹੇਠਾਂ ਤੇਗ਼ ਦੇ ਝੁਕਾ

ਮੌਤ ਘੇਰ ਘੇਰ ਕੇ ਲਿਆਉਂਦੀ ਤੇ ਸਿੰਘ ਦੇ ਹੱਥੋਂ ਕਤਲ ਕਰਾਉਂਦੀ ਜਾਂਦੀ। ਨਸ਼ੇ ਵਿਚ ਮੱਤਾ ਯਾਕੂਬ ਖ਼ਾਂ ਵੀ ਸਿੰਘ ਦੇ ਸਾਮ੍ਹਣੇ ਆ ਧਮਕਿਆ।

## ਸਾਕਾ

ਗੱਜਦਾ ਇਉਂ ਯਾਕੂਬ ਖ਼ਾਂ ਸਿੰਘ ਸਾਹਵੇਂ ਆਇਆ
ਮਾਨੋਂ ਭੁੱਖੇ ਸ਼ੇਰ ਨੂੰ ਆ ਮਿਰਗ ਬੁਲਾਇਆ
ਸਿੰਘ ਧੂਹ ਮਿਆਨੋਂ ਕੱਢਿਆ ਖੰਡਾ ਲਿਸ਼ਕਾਇਆ
ਉਸ ਸੁੱਟਿਆ ਸਿਰ ਯਾਕੂਬ ਦੇ ਅਕਾਲ ਗਜਾਇਆ
ਉਹ ਗੋਲੀ ਵਾਂਗੂੰ ਚੀਰਦਾ ਧਰਤੀ ਤੱਕ ਆਇਆ
ਜਿਉਂ ਪੰਡਤਾਂ ਲੋਭੀ ਸੁਰਗ ਦਾ ਕਰਵੱਤ ਚੜ੍ਹਾਇਆ
ਜਾਂ ਭੀਮ ਜਰਾਸੰਧ ਚੀਰ ਕੇ ਵੱਖ ਵੱਖ ਵਗਾਇਆ
ਜਾਂ ਬਿਜਲੀ ਗੁੰਬਦ ਪਾੜ ਕੇ ਦੋ ਪਾਸੀਂ ਢਾਇਆ

ਯਾਕੂਬ ਖ਼ਾਂ ਦੇ ਮਰਨ ਨਾਲ ਮੁਸਲਮਾਨ ਫ਼ੌਜ ਦੇ ਹੌਸਲੇ ਟੁੱਟ ਗਏ। ਇਹ ਹਾਲਤ ਵੇਖ ਕੇ ਮੌਤ ਵੀ ਘਬਰਾ ਗਈ। ਅੰਤ ਉਹਨੇ ਦਲੇਰੀਆਂ ਦੇ ਦੇ ਕੇ ਸ਼ਾਹ ਜਮਾਲ ਖ਼ਾਂ (ਅਮਾਨ ਖ਼ਾਂ) ਨੂੰ ਸਿੰਘ ਦੇ ਸਾਮ੍ਹਣੇ ਲਿਆਂਦਾ। ਜਮਾਲ ਖ਼ਾਨ ਨੇ ਮੈਦਾਨ

ਵਿਚ ਆ ਕੇ, ਦੀਪ ਸਿੰਘ ਨੂੰ ਇਉਂ ਲਲਕਾਰਿਆ :—

## ਪਉੜੀ

ਇਹ ਵੇਖੇ ਖ਼ੂਨੀ ਕਾਰੇ ਜਦੋਂ ਜਮਾਲ ਖ਼ਾਂ
ਉਹ ਤੋਂ ਵੇਖ ਨਾ ਗਏ ਸਹਾਰੇ, ਸਾਥੀ ਤੜਫਦੇ
ਉਹ ਸਾਹਵੇਂ ਆ ਲਲਕਾਰੇ, ਬਾਬਾ ਸਾਹਿਬ ਨੂੰ
ਉਹ 'ਐਲੀ ਐਲੀ' ਪੁਕਾਰੇ, ਗ਼ਾਜ਼ੀ ਦੀਨ ਦਾ
ਉਹਦੇ ਨੈਣ ਭਖਣ ਅੰਗਿਆਰੇ, ਸੁਟਣ ਰੱਤ ਪਏ
ਉਹ ਤੜਫੇ ਵਾਂਗੂੰ ਪਾਰੇ, ਭਰਿਆ ਜੋਸ਼ ਦਾ
ਉਹ ਚੜ੍ਹਿਆ ਲੋਰੇ ਖਾਰੇ ਮਲਕੁਲ ਮੌਤ ਦੇ
ਉਹ ਰਣ ਵਿਚ ਖਲਾ ਵੰਗਾਰੇ, ਆਪਣੀ ਅਜਲ ਨੂੰ
ਕਹਿ, ''ਸਿੰਘਾ ! ਕਰ ਲੈ ਤਿਆਰੇ ਧੁਰ ਦਰਗਾਹ ਦੇ
ਮੈਂ ਲੱਖਾਂ ਘਾਟ ਉਤਾਰੇ, ਆਪਣੀ ਤੇਗ਼ ਦੇ
ਤੂੰ ਐਨੇ ਕਹਿਰ ਗੁਜ਼ਾਰੇ ਮੇਰੇ ਵਿਹੰਦਿਆਂ
ਮੈਂ ਬਦਲੇ ਲੈ ਲਾਂ ਸਾਰੇ ਤੈਨੂੰ ਮਾਰ ਕੇ''

ਇਹ ਸੁਣ ਕੇ ਬਾਬਾ ਦੀਪ ਸਿੰਘ ਜੀ ਵੀ ਜੋਸ਼ ਵਿਚ ਸ਼ੇਰ ਵਾਂਗ ਭਬਕ ਉਠੇ।

## ਪਉੜੀ

ਇਹ ਸੁਣ ਕੇ ਬਾਬਾ ਸਿੰਘ ਸਿੰਘ
ਰੋਹ ਭਰਿਆ ਤੇਗ਼ ਸੁਆਰਦਾ
ਜਿਉਂ ਲਾਲੀ ਸੂਰਜ ਚੜ੍ਹਨ ਦੀ
ਇਉਂ ਭਖਦਾ ਰੰਗ ਸਰਦਾਰ ਦਾ
ਉਹਦੇ ਨੈਣੀਂ ਸੁਰਖੀ ਚਮਕਦੀ
ਜਿਉਂ ਟਹਿਕੇ ਫੁੱਲ ਅਨਾਰ ਦਾ
ਉਹਦੇ ਫਰਕਣ ਡੌਲੇ ਜੋਸ਼ ਵਿਚ
ਜਿਉਂ ਆਕੀ ਨਾਗ ਫੁੰਕਾਰਦਾ

ਉਹ ਗੱਜਿਆ ਵਾਂਗੂੰ ਸ਼ੇਰ ਦੇ
ਤੇ ਦੁਸ਼ਮਣ ਨੂੰ ਲਲਕਾਰਦਾ
'ਓ ਖ਼ਾਨਾ ! ਸੁਣ ਕੰਨ ਖੋਲ੍ਹ ਕੇ
ਤੂੰ ਪੁਤਲਾ ਹੈਂ ਹੰਕਾਰ ਦਾ
ਤੂੰ ਉੱਮਤ ਹਜ਼ਰਤ ਸਾਹਿਬ ਦਾ
ਮੈਂ ਪੁੱਤਰ ਦਸਮ ਅਵਤਾਰ ਦਾ
ਅੱਜ ਤੇਗ ਨਿਬੇੜੇ ਕਰੇਗੀ
ਕੌਣ ਜਿੱਤਦਾ ਤੇ ਕੌਣ ਹਾਰਦਾ ?
ਮੈਂ ਤੇਰੇ ਲਹੂ ਦੀ ਧਾਰ ਵਿਚ
ਅੱਜ ਧੋਵਾਂ ਮੂੰਹ ਤਲਵਾਰ ਦਾ
ਮੈਂ ਜ਼ੁਲਮ ਮਿਟਾ ਕੇ ਦੇਸ 'ਚੋਂ
ਫਿਰ ਸ਼ੁਕਰ ਕਰਾਂ ਕਰਤਾਰ ਦਾ'

ਦੋਵੇਂ ਸੂਰਮੇ ਮੈਦਾਨ ਵਿਚ ਤੇਗੀਂ ਉੱਤਰ ਪਏ। ਲੋਹੇ ਨਾਲ ਲੋਹਾ ਐਉਂ ਭਿੜ ਰਿਹਾ ਸੀ :—

## ਸਾਕਾ

ਪਿੜ ਵਿਚ ਲੱਥੇ ਸੂਰਮੇ ਹੱਥ ਸ਼ਸਤਰ ਫੜ ਕੇ
ਬਦਲਨ ਸਾਂਵੇਂ ਪੈਂਤੜੇ ਸੱਟ ਮਾਰਨ ਖੜ੍ਹ ਕੇ
ਵਾਰ ਬਚਾ ਕੇ ਮਾਰਦੇ ਦਾ ਕੱਢਣ ਅੜ ਕੇ
ਤੇਗਾਂ ਲਾਟਾਂ ਬਲਦੀਆਂ ਫੁੱਲ ਡਿਗਦੇ ਝੜ ਕੇ
ਲੱਥੇ ਸਾਂਝੇ ਵਾਰ ਨਾਲ ਸਿਰ ਦੋਵੇਂ ਲੜ ਕੇ
ਡਿੱਗੇ ਸ਼ਹੀਦੀ ਸ਼ਮ੍ਹਾਂ 'ਤੇ ਦੋ ਭੰਬਟ ਸੜ ਕੇ

ਸਾਂਝੇ ਵਾਰ ਨਾਲ ਦੋਹਾਂ ਯੋਧਿਆਂ ਦੇ ਸਿਰ ਉਤਰ ਗਏ। ਮੌਤ ਖਿੜ-ਖਿੜਾ ਕੇ ਹੱਸ ਪਈ, ''ਦੀਪ ਸਿੰਘਾ ! ਅਜੇ ਅੰਮ੍ਰਿਤਸਰ ਦੂਰ ਹੈ। ਓਥੇ ਤੇਰੇ ਦੁਸ਼ਮਣਾਂ ਦਾ ਕਬਜ਼ਾ ਕਾਇਮ ਹੈ। ਤੇਰਾ ਪ੍ਰਣ ਤੋੜ ਨਹੀਂ ਨਿਭਿਆ। ਪਰ ਤੂੰ ਰਾਹੇ ਹੀ ਫ਼ਤਹਿ ਬੁਲਾਈ ਜਾ ਰਿਹਾ ਹੈਂ। ਮੇਰੇ ਸਾਮ੍ਹਣੇ ਕੋਈ ਅੜ ਨਹੀਂ ਸਕਦਾ। ਤੂੰ ਆਕੀ ਹੋਇਆ

ਸੈਂ, ਪਰ ਤੂੰ ਵੀ ਬਚਨ ਹਾਰ ਕੇ ਜਾ ਰਿਹਾ ਹੈਂ। ਮੌਤ ਸਾਮ੍ਹਣੇ ਕੌਣ ਅੜ ਸਕਦਾ ਹੈ ? ਸਭ ਚੌਰਾਸੀ ਮੇਰਾ ਖਾਜਾ ਹੈ।''

ਬਾਬਾ ਦੀਪ ਸਿੰਘ ਦੇ ਲੱਥੇ ਹੋਏ ਸਿਰ 'ਚੋਂ ਵਾਜ ਆਈ, ''ਹਾਂ, ਸਭ ਚੌਰਾਸੀ 'ਤੇ ਤੇਰਾ ਹੁਕਮ ਹੈ, ਪਰ ਸਿੱਖ ਚੌਰਾਸੀ ਦੇ ਗੇੜ 'ਚੋਂ ਬਾਹਰ ਹੈ। ਇਸ ਉਤੇ ਤੇਰਾ ਕੀ ਹੁਕਮ ਚੱਲ ਸਕਦਾ ਹੈ ? ਦੁਨੀਆਂ ਵੇਖ ਰਹੀ ਹੈ, ਕਿ ਸਿੱਖ ਸਿਰ ਤੋਂ ਪਰੇ ਵੀ ਜਿਉਂ ਸਕਦਾ ਹੈ। ਤੇ ਬਾਕੀ ਰਿਹਾ ਮੇਰਾ ਪ੍ਰਣ ? ਉਹ ਤੋੜ ਨਿਭੇਗਾ।''

## ਸਾਧ ਬਚਨ ਅਟਲਾਧਾ

ਗਿਰੇ ਜਿਹ ਆਸਮਾਂ ਨੀਚੇ,
ਜ਼ਮੀਂ ਉਲਟੀ ਪਲਟ ਜਾਏ।
ਕਮਰ ਅਪਨੀ ਜਗ੍ਹਾ ਛੋੜ,
ਉ ਯਾ ਖ਼ੁਰਸ਼ੀਦ ਹਟ ਜਾਏ।
ਸਮੁੰਦਰ ਅਪਨੀ ਹਸਤੀ ਲੈ ਕੇ,
ਕੂਜ਼ਾ ਮੇਂ ਸਿਮਟ ਜਾਏ।
ਫ਼ਲਕ ਪਹਿ ਫ਼ੌਜਿ ਅੰਜਮ ਭਿੜ ਕੇ,
ਖ਼ੁਦ ਆਪਸ ਮੇਂ ਕਟ ਜਾਏ।
ਮੁਲਕ ਬਦਲੇ, ਮਲਿਕ ਬਦਲੇ,
ਜ਼ਮੀਨੋ ਆਸਮਾਂ ਬਦਲੇ
ਮਗਰ ਮੁਮਕਿਨ ਨਹੀਂ, ਕਿ
ਏਕ ਗੁਰ ਸਿੱਖ ਕੀ ਜ਼ਬਾਂ ਬਦਲੇ।
''ਮਰਦ ਜੋ ਕਹਿਤੇ ਹੈਂ, ਸੋ ਕਰਕੇ ਦਿਖਾ ਦੇਤੇ ਹੈਂ।''

ਇਹ ਕਹਿੰਦਿਆਂ (ਇਕ ਪਰਚਲਤ ਰਵਾਇਤ ਅਨੁਸਾਰ) ਬਾਬਾ ਜੀ ਨੇ ਸੀਸ ਖੱਬੀ ਤਲੀ 'ਤੇ ਉਠਾ ਲਿਆ, ਤੇ ਸੱਜੇ ਹੱਥ ਨਾਲ ਵਾਢ ਧਰ ਲਈ।

## ਸਾਕਾ

ਰਣ ਵਿਚ ਆਮ੍ਹੋ-ਸਾਮ੍ਹਣੇ ਭਿੜੀਆਂ ਤਲਵਾਰਾਂ
ਜਿਉਂ ਆਪਸ ਵਿਚ ਖਹਿੰਦੀਆਂ ਬਿਜਲੀ ਦੀਆਂ ਤਾਰਾਂ

ਧੜ ਲੜਦੇ ਦੀਆਂ ਫ਼ੌਜ ਵਿਚ ਤੁਰ ਪਈਆਂ ਵਾਰਾਂ
ਸੀਸ ਚੜ੍ਹਾਵਾ ਆ ਧਰੇ ਕਈਆਂ ਹੁਸ਼ਿਆਰਾਂ
ਇਕ ਇਸ਼ਾਰੇ ਉਡਦੀਆਂ ਰੂਹਾਂ ਦੀਆਂ ਡਾਰਾਂ
ਖੋਪਰ ਜਿਉਂ ਹਦਵਾਣਿਆਂ ਸਿਰ ਰੁਲਨ ਹਜ਼ਾਰਾਂ
ਨਦੀਆਂ ਚੱਲੀਆਂ ਲਹੂ ਦੀਆਂ ਜਿਉਂ ਪਰਬਤ ਧਾਰਾਂ
ਮੱਛੀਆਂ ਵਾਂਗੂੰ ਤਰਦੀਆਂ ਵਿਚ ਤੇਜ਼ ਕਟਾਰਾਂ
ਕਾਇਰ ਨੱਸੇ ਪਿੜ ਮੱਲਿਆ ਸਿਰ ਬਿਨ ਸਰਦਾਰਾਂ
'ਸੀਤਲ' ਢਾਡੀ ਗਾਉਣਗੇ ਮਰਦਾਂ ਦੀਆਂ ਵਾਰਾਂ

ਧੜ ਲੜਦਾ ਵੇਖ ਕੇ, ਦੁਸ਼ਮਣਾਂ ਦੇ ਹੌਸਲੇ ਟੁੱਟ ਗਏ। ਉਹ ਮੈਦਾਨ ਛੱਡ ਕੇ ਨਸ ਤੁਰੇ। ਗੋਲ੍ਹਵੜ ਤੋਂ ਲੈ ਕੇ ਅੰਮ੍ਰਿਤਸਰ ਤੱਕ, ਸਰੋਵਰ ਦੇ ਉਦਾਲੇ ਖ਼ੂਨ ਦੀਆਂ ਨਦੀਆਂ ਵਹਿ ਰਹੀਆਂ ਸਨ। ਅਨੇਕਾਂ ਸਿੰਘ ਸ਼ਹੀਦ ਹੋਏ (ਇਸ ਤੋਂ ਕਈ ਗੁਣਾਂ ਵਧੇਰੇ ਮਰੇ), ਤੇ ਤਾਂ ਜਾ ਕੇ ਹਰਿਮੰਦਰ ਸਾਹਿਬ ਆਜ਼ਾਦ ਹੋਇਆ।

ਜਿਥੇ ਜਿਥੇ ਕੋਈ ਸਿੰਘ ਸ਼ਹੀਦ ਹੋਇਆ, ਓਥੇ ਓਥੇ ਉਹਦਾ ਸ਼ਹੀਦ ਗੰਜ ਬਣਾਇਆ ਗਿਆ। ਬਾਬਾ ਨੌਧ ਸਿੰਘ ਜੀ ਚੱਬੇ ਪਿੰਡ ਕੋਲ, ਬਾਬਾ ਦੀਪ ਸਿੰਘ ਜੀ ਰਾਮਸਰ ਕੋਲ, ਬੀਰ ਸਿੰਘ, ਹਰੀ ਸਿੰਘ ਸਗਰਾਣੇ ਕੋਲ, ਜਥੇਦਾਰ ਰਾਮ ਸਿੰਘ ਕਟੜਾ ਰਾਮਗੜ੍ਹੀਆ ਵਿਚ, ਸੱਜਣ ਸਿੰਘ, ਬਾਹਦਰ ਸਿੰਘ, ਅਘੜ ਸਿੰਘ, ਹੀਰਾ ਸਿੰਘ, ਗੰਡਾ ਸਿੰਘ, ਨਿਹਾਲ ਸਿੰਘ, ਲਹਿਣਾ ਸਿੰਘ, ਗੋਪਾਲ ਸਿੰਘ, ਰਣ ਸਿੰਘ, ਭਾਗ ਸਿੰਘ, ਦਿਆਲ ਸਿੰਘ, ਨੱਥਾ ਸਿੰਘ, ਬਾਲ ਸਿੰਘ, ਤਾਰਾ ਸਿੰਘ, ਕੰਗ ਸਿੰਘ ਗੁਰੂ ਦੇ ਬਾਗ ਵਿਚ, ਧਰਮ ਸਿੰਘ ਬਬੇਕਸਰ ਕੋਲ, ਕੌਰ ਸਿੰਘ, ਮੰਨਾ ਸਿੰਘ, ਬਸੰਤ ਸਿੰਘ, ਮੰਗਨੀ ਅਖਾੜੇ ਕੋਲ ਸ਼ਹੀਦ ਹੋਏ।

ਦੁਨੀਆਂ ਨਾਲੋਂ ਅਨੋਖੀ ਕਰਾਮਾਤ ਇਹ ਬਾਬਾ ਦੀਪ ਸਿੰਘ ਜੀ ਨੇ ਕੀਤੀ।

ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ।

ਪ੍ਰਸੰਗ ਲਿਖਿਆ ੨੩-੧੧-੪੩ ਈ:

੧ੴ ਸਤਿਗੁਰ ਪ੍ਰਸਾਦਿ ।।

ਸ਼ਹੀਦੀ

# ਸ. ਸ਼ਬੇਗ ਸਿੰਘ ਜੀ
# ਤੇ
# ਸ. ਸ਼ਾਹਬਾਜ਼ ਸਿੰਘ ਜੀ

ਜਿਹੜੀ ਚੀਜ਼ ਆਦਮੀ ਨੂੰ ਚੰਗੀ ਲੱਗ ਜਾਵੇ, ਉਹਦੀ ਕਿਸਮਤ ਮਾੜੀ ਸਮਝੋ। ਜੋ ਵੀ ਇਸ ਲੋਭੀ ਬੰਦੇ ਦੀਆਂ ਨਜ਼ਰਾਂ ਵਿਚ ਜੱਚ ਗਿਆ, ਉਹ ਦੇ ਨਾਲ ਬੁਰਾ ਕਰਨੋਂ ਇਹ ਨਹੀਂ ਟਲਿਆ। ਇਹ ਨੂੰ ਫੁੱਲ ਚੰਗਾ ਲੱਗਾ, ਟਾਹਣੀ ਤੋਂ ਤੋੜਿਆ ਛਾਤੀ ਵਿਧੀ, ਹਾਰ ਬਣਾ ਕੇ ਰਾਤ ਭਰ ਹੰਢਾਇਆ ਤੇ ਦਿਨੇ ਰੂੜੀ ਦਾ ਸ਼ਿੰਗਾਰ ਬਣਾ ਦਿੱਤਾ। ਫੁੱਲ ਨੇ ਪਾਪ ਕੀ ਕੀਤਾ ? ਉਸ ਤੋਂ ਗੁਨਾਹ ਕੀ ਹੋਇਆ ? ਉਹ ਹਸਦੀ ਦੁਨੀਆਂ ਵਿਚ ਵਸਣ ਵਾਲਾ, ਆਉਂਦੇ ਜਾਂਦੇ ਰਾਹੀਆਂ ਨੂੰ ਖੁਸ਼ਬੂ ਦੇ ਢੋਏ ਦੇਂਦਾ ਤੇ ਤਕਣ ਵਾਲਿਆਂ ਨੈਣਾਂ ਨੂੰ ਸੁੰਦਰਤਾ ਬਖ਼ਸ਼ਦਾ। ਉਹਦੇ ਇਹ ਗੁਣ ਹੀ ਉਹਦੇ ਵਾਸਤੇ ਮਾਰੂ ਬਣੇ। ਉਹਦਾ ਚੰਗਾ ਲੱਗਣਾ ਹੀ ਉਹਦੀ ਮੌਤ ਦਾ ਕਾਰਣ ਬਣਿਆ।

ਸੋ, ਜੋ ਵੀ ਆਦਮੀ ਨੂੰ ਚੰਗਾ ਲੱਗਾ, ਉਹਦੇ ਨਾਲ ਇਹਨੇ ਚੰਗਾ ਨਾ ਕੀਤਾ। ਉਹ ਗੱਭਰੂ ਉਸ ਬੁੱਢੇ ਨੂੰ ਏਨਾ ਚੰਗਾਂ ਲੱਗਾ, ਕਿ ਉਹ ਉਸ ਨਾਲ ਬੁਰਾਈ ਕਰਨ ਨੂੰ ਤਿਆਰ ਹੋ ਗਿਆ।

ਸੱਜੇ ਹੋਏ ਕਮਰੇ ਵਿਚ ਰੇਸ਼ਮ ਦੇ ਢੱਕੇ ਤਖ਼ਤ ਉਤੇ, ਇਕ ਬੁੱਢਾ ਕਾਜ਼ੀ ਸਿਰਹਾਣੇ ਨਾਲ ਢਾਸਣਾ ਲਾਈ ਬੈਠਾ ਸੀ। ਉਹਦੇ ਹੱਥ ਵਿਚ ਤਸਬੀ ਦੇ ਮਣਕੇ ਬੜੇ ਤੇਜ਼ ਉਛਲ ਰਹੇ ਸਨ, ਤੇ ਓਦੋਂ ਵੀ ਕਾਹਲਾ ਧੜਕ ਰਿਹਾ ਸੀ ਉਹਦੀ ਛਾਤੀ ਵਿਚ ਦਿਲ। ਉਹਦੇ ਅੰਦਰ ਦਾ ਗੁੱਸਾ ਮੱਥੇ ਦੀਆਂ ਡੂੰਘੀਆਂ ਤਿਊੜੀਆਂ ਵਿਚ ਪਰਗਟ ਹੋ ਰਿਹਾ ਸੀ। ਬੁੱਲ੍ਹ ਆਪ-ਮੁਹਾਰੇ ਫਰਕ ਰਹੇ ਸਨ, ਤੇ ਕਦੇ ਕਦੇ ਹੌਲੀ ਹੌਲੀ ਬੁੜ-ਬੁੜਾਉਣ ਦੀ ਵਾਜ ਵੀ ਆਉਂਦੀ ਸੀ। ਜ਼ਰਾ ਕੁ ਹਵਾ ਨਾਲ ਬੂਹਾ ਖੜਕਦਾ ਹੈ, ਤਾਂ ਉਸ ਦਾ ਸਾਰਾ ਧਿਆਨ ਓਧਰੇ ਲੱਗ ਜਾਂਦਾ। ਪਰ ਜਦੋਂ ਬਾਹਰੋਂ ਕੋਈ ਨਾ ਆਉਂਦਾ, ਤਾਂ ਉਹ ਕੁੜ੍ਹਦਾ ਭੁਜਦਾ ਰਹਿ ਜਾਂਦਾ ਹੈ।

ਸਮੇਂ ਨਾਲੋਂ ਲੰਮੀ ਉਡੀਕ ਪਿਛੋਂ ਬੂਹਾ ਲੱਥਾ। ਇਕ ਗੱਭਰੂ ਕਮਰੇ ਵਿਚ ਦਾਖ਼ਲ ਹੋਇਆ। ੧੮ ਸਾਲ ਦੀ ਉਮਰ, ਕਿਰਦੀ ਮੱਸ, ਫੱਬਵਾਂ ਕੱਦ, ਮਸਤੀ ਭਰੇ ਨੇਤਰ, ਹੱਸੂੰ ਹੱਸੂੰ ਕਰਦਾ ਚਿਹਰਾ, ਸੁਰਖ਼ੀ ਮਾਇਲ ਗੋਰਾ ਰੰਗ, ਮਨਮੋਹਣਾ ਰੂਪ ਸਾਮ੍ਹਣੇ ਆ ਖਲੋਤਾ। ਆਉਣ ਵਾਲੇ ਗੱਭਰੂ ਨੇ ਬੁੱਢੇ ਕਾਜ਼ੀ ਨੂੰ ਬੜੀ ਅਦੱਬ ਨਾਲ ਨਮਸਕਾਰ ਕੀਤੀ। ਕੁਛ ਚਿਰ ਕਾਜ਼ੀ ਲਲਚਾਈਆਂ ਨਜ਼ਰਾਂ ਨਾਲ ਉਸ ਗੱਭਰੂ ਵੱਲ ਵੇਖਦਾ ਰਿਹਾ ਤੇ ਫਿਰ ਆਖਣ ਲੱਗਾ, ''ਬੇਟਾ ! ਮੈਂ ਅੱਜ ਆਖ਼ਰੀ ਫੈਸਲਾ ਕਰਨ ਵਾਸਤੇ ਤੈਨੂੰ ਸੱਦਿਆ ਹੈ। ਤੂੰ ਸਦਾ ਵਾਸਤੇ ਮੇਰਾ ਬਣ ਕੇ ਮੇਰੀ ਖੁਸ਼ੀ ਹਾਸਲ ਕਰਨਾ ਚਾਹੁੰਦਾ ਹੈਂ, ਜਾਂ ਮੇਰੇ ਕਹਿਰ ਦੀ ਅੱਗ ਵਿਚ ਸੜਨਾ ?''

ਗੱਭਰੂ ਨੇ ਥੋੜਾ ਜਿਹਾ ਸਿਰ ਝੁਕਾ ਕੇ ਬੜੀ ਨਮਰਤਾ ਨਾਲ ਕਿਹਾ, ''ਮੌਲਵੀ ਸਾਹਿਬ ! ਆਪ ਮੇਰੇ ਬਜ਼ੁਰਗ ਹੋ। ਮੈਂ ਆਪ ਜੀ ਦਾ ਹਰ ਹੁਕਮ ਮੰਨਣ ਨੂੰ ਤਿਆਰ ਹਾਂ, ਜਿਸ ਦੇ ਮੰਨਣ ਨਾਲ ਮੇਰੀ ਗ਼ੈਰਤ 'ਤੇ ਠੋਕਰ ਨਾ ਲੱਗੇ। ਪਰ ਜਿਥੇ ਮੇਰੀ ਅਣਖ ਦਾ ਸ਼ਵਾਲ ਆ ਜਾਏ, ਮੈਂ ਅਣਖ ਨਾਲੋਂ ਜਾਨ ਦੇਣੀ ਚੰਗੀ ਸਮਝਦਾ ਹਾਂ।''

ਇਹ ਸੁਣ ਕੇ ਕਾਜ਼ੀ ਨੂੰ ਅੱਗ ਲੱਗ ਉਠੀ। ਉਹ ਗੁੱਸੇ ਵਿਚ ਕੰਬਦਾ ਹੋਇਆ ਬੋਲਿਆ, ''ਬੱਸ, ਸ਼ਾਹਬਾਜ਼ ਸਿੰਘ ! ਜੋ ਕੁਛ ਮੈਂ ਸੁਣਨਾ ਸੀ, ਸੁਣ ਲਿਆ। ਮੈਂ ਤੈਨੂੰ ਪੁੱਤਰ ਬਨਾਉਣਾ ਚਾਹੁੰਦਾ ਸਾਂ। ਤੂੰ ਮੇਰੇ ਪਿਆਰ ਨੂੰ ਠੁਕਰਾ ਦਿੱਤਾ। ਏਹਾ ਪਿਆਰ ਕੱਲ੍ਹ ਨੂੰ ਵੈਰੀ ਬਣ ਕੇ ਤੈਥੋਂ ਬਦਲਾ ਲਵੇਗਾ !''

''ਜੁ ਭਗਵਾਨ ਨੂੰ ਭਾਵੇ।'' ਕਹਿੰਦਾ ਹੋਇਆ ਸ਼ਾਹਬਾਜ਼ ਸਿੰਘ ਬਾਹਰ ਨਿਕਲ ਗਿਆ।

## ਸਾਕਾ

ਕਾਜ਼ੀ ਸੂਬੇ ਕੋਲ ਆ ਇਕ ਚੁਗਲੀ ਲਾਈ
ਤੇਰੇ ਸਿੰਘ ਕੋਤਵਾਲ ਨੂੰ ਨਹੀਂ ਯਾਦ ਖ਼ੁਦਾਈ
ਉਸ ਦਾ ਪੁੱਤ ਸ਼ਾਹਬਾਜ਼ ਸਿੰਘ ਵੱਡ ਦਾਨਾ ਹਾਈ
ਆਲਮ ਉਸਦੇ ਨਾਲ ਦਾ ਨਹੀਂ ਦੂਜਾ ਕਾਈ
ਸੱਦੋ ਵਿਚ ਦਰਬਾਰ ਦੇ ਲਓ ਦੀਨ ਮਨਾਈ

ਸਾਡਾ ਖਾ ਕਾਫ਼ਰ ਰਹੇ, ਗੱਲ ਠੀਕ ਨਾ ਭਾਈ

ਸੂਬੇ ਕੋਲ ਕਾਜ਼ੀ ਨੇ ਜਾ ਚੁਗਲੀ ਲਾਹੀ, "ਖ਼ਾਨ ਸਾਹਿਬ ! ਸ਼ਬੇਗ ਸਿੰਘ ਨੂੰ ਤੁਸਾਂ ਆਪਣੇ ਦਰਬਾਰ ਵਿਚ ਬਹੁਤ ਉਚੀ ਥਾਂ ਦੇ ਰੱਖੀ ਹੈ। ਪਰ ਉਹ ਤੁਹਾਡੇ ਰਾਜ ਦੇ ਭੇਦ ਬਾਹਰ ਸਿੱਖਾਂ ਨੂੰ ਪੁਚਾ ਰਿਹਾ ਹੈ ਤੇ ਤੱਤ ਖ਼ਾਲਸੇ ਨੂੰ ਲਾਹੌਰ ਉਤੇ ਹਮਲਾ ਕਰਨ ਲਈ ਭੜਕਾ ਰਿਹਾ ਹੈ। ਜੇ ਭਲਾ ਚਾਹੁੰਦੇ ਹੋ, ਤਾਂ ਉਨ੍ਹਾਂ ਦੋਹਾਂ (ਪਿਉ-ਪੁੱਤਰ) ਨੂੰ ਮੁਸਲਮਾਨ ਕਰ ਲਵੋ, ਜਾਂ ਕਤਲ ਕਰ ਦਿਓ।"

ਸ. ਸ਼ਬੇਗ ਸਿੰਘ ਸੰਧੂ ਜੱਟ, ਪਿੰਡ ਜੰਬਰ, ਜ਼ਿਲਾ ਲਾਹੌਰ ਦਾ ਰਹਿਣ ਵਾਲਾ ਸੀ। ਇਹ ਘਰਾਣਾ ਮੁੱਢ ਤੋਂ ਹੀ ਸਰਕਾਰੀ ਠੇਕੇਦਾਰ ਚਲਾ ਆ ਰਿਹਾ ਸੀ। ਖ਼ਾਨ ਬਹਾਦਰ ਦੇ ਆਖ਼ਰੀ ਦਿਨਾਂ ਵਿਚ ਸ. ਸ਼ਬੇਗ ਸਿੰਘ ਲਾਹੌਰ ਦਾ ਕੋਤਵਾਲ ਬਣਿਆ ਸੀ। ਲਾਹੌਰ ਵਿਚ ਸਿੱਖਾਂ ਤੇ ਗੁਰੂਆਂ ਦੀਆਂ ਸਭ ਯਾਦਗਾਰਾਂ ਓਥੇ ਬਣਵਾਈਆਂ ਸਨ। ਸ਼ਾਹਬਾਜ਼ ਸਿੰਘ (ਸ. ਸ਼ਬੇਗ ਸਿੰਘ ਦਾ ਪੁੱਤਰ) ਬੜਾ ਹੋਣਹਾਰ ਗੱਭਰੂ ਸੀ। ਅਠਾਰਾਂ ਸਾਲ ਦੀ ਉਮਰ ਤੱਕ ਉਹਨੇ ਸਮੇਂ ਦੀ ਪਰਚਲਤ ਵਿਦਿਆ ਵਿਚ ਬੜੀ ਕਾਬਲੀਅਤ ਹਾਸਲ ਕਰ ਲਈ ਸੀ। ਏਸੇ ਲਈ ਕਾਜ਼ੀ ਉਹਨੂੰ ਦੀਨ ਵਿਚ ਲਿਆਉਣ ਲਈ ਤੁੱਲਿਆ ਹੋਇਆ ਸੀ।

ਜਸਪਤ ਦੇ ਕਤਲ ਹੋਣ ਉਤੇ ਲਖਪਤ ਨੇ ਸਮੁੱਚੇ ਤੌਰ 'ਤੇ ਸਿੱਖਾਂ ਦੇ ਕਤਲ ਦਾ ਹੁਕਮ ਦਿੱਤਾ ਸੀ। ਏਸ ਹੁਕਮ, ਤੇ ਕਾਜ਼ੀ ਦੀ ਚੁਕਣਾਂ ਦਾ ਸਦਕਾ ਸੂਬੇ ਨੇ ਸ਼ਬੇਗ ਸਿੰਘ ਤੇ ਸ਼ਾਹਬਾਜ਼ ਸਿੰਘ ਨੂੰ ਬੁਲਾ ਲਿਆ।

## ਜੰਗਲਾ

ਕਾਜ਼ੀ ਦੇ ਆਖਣ 'ਤੇ ਸੂਬੇ, ਨੌਕਰ ਝੱਟ ਭਜਾਏ
ਦੋਹਾਂ–ਪਿਉ ਪੁੱਤਰ–ਦੇ ਤਾਈਂ ਸਦ ਸਿਪਾਹੀ ਲਿਆਏ
ਦੋਵੇਂ ਲਾਲ ਗੁਰੂ ਦੇ ਪਿਆਰੇ ਵਿਚ ਕਚਿਹਰੀ ਆਏ
ਤਕ ਸ਼ਬੇਗ ਸਿੰਘ ਨੂੰ ਸੂਬੇ, ਵੱਟ ਮੱਥੇ 'ਤੇ ਪਾਏ

ਕਚਿਹਰੀ ਪਹੁੰਚੇ, ਤਾਂ ਸ਼ਬੇਗ ਸਿੰਘ ਨੇ ਦਰਬਾਰ ਦਾ ਰੰਗ ਬਦਲਿਆ ਹੋਇਆ ਤੱਕਿਆ। ਸਭ ਦੇ ਮੂੰਹ ਵੱਟੇ ਹੋਏ ਤੇ ਅੱਖਾਂ ਵਿਚ ਸਾੜੇ ਦੀ ਅੱਗ ਸੁਲਘ ਰਹੀ ਸੀ। ਕੁਝ ਚਿਰ ਚੁੱਪ ਰਹਿਣ ਪਿਛੋਂ ਸੂਬੇ ਨੇ ਇਉਂ ਕਹਿਣਾ ਸ਼ੁਰੂ ਕੀਤਾ :—

## ਕਬਿੱਤ

ਆਖਦਾ ਏ ਸੂਬਾ, ਗੱਲ ਸੁਣੀਂ ਤੂੰ ਸ਼ਬੇਗ ਸਿੰਘਾ !
ਮੁੱਢੋਂ ਲੈ ਕੇ ਸਾਡੀ ਤੁਸਾਂ ਨਾਲ ਬਣੀ ਆਈ ਹੈ
ਬਾਪ ਮੇਰਾ, ਤੇਰੇ ਨਾਲ ਵਰਤਿਆ ਭਰਾਵਾਂ ਵਾਂਗ
ਤੁਸਾਂ ਵੀ ਅਸਾਡੀ ਸੇਵਾ ਰੱਜ ਕੇ ਕਮਾਈ ਹੈ
ਚਿੱਤ ਮੇਰਾ ਚਾਹਵੇ, ਹੁਣ ਪੱਕਾ ਪ੍ਰੇਮ ਗੰਢ ਲਈਏ
ਸਾਡੀ ਤੇਰੀ ਬੱਸ ਹੁਣ, ਏਸੇ 'ਚ ਭਲਾਈ ਹੈ।
ਮੰਨੋ ਇਸਲਾਮ, ਛੱਡੋ ਕੁਫ਼ਰ, ਮੇਰੀ ਖੁਸ਼ੀ ਲਵੋ
ਬਦਲ ਗਏ ਜ਼ਮਾਨੇ, ਹੁਣ ਚਾਹੀਦੀ ਸਫ਼ਾਈ ਹੈ

ਇਹ ਹੈ ਨੀਤੀ। ਸ਼ਬਦਾਂ ਦਾ ਬਾਹਰਲਾ ਰੂਪ ਹੋਰ ਤੇ ਅੰਦਰਲਾ ਭਾਵ ਹੋਰ, ਉਤੋਂ ਉਤੋਂ ਪ੍ਰੇਮ, ਤੇ ਅੰਦਰੋਂ ਧਮਕੀ। ਸ਼ਬੇਗ ਸਿੰਘ ਨੇ ਧੀਰਜ ਨਾਲ ਉਤਰ ਦਿੱਤਾ, ''ਖ਼ਾਨ ਸਾਹਿਬ ! ਸਿੱਖੀ ਲੋਕਾਂ ਵਾਸਤੇ ਇਕ ਮਜ਼੍ਹਬ ਹੈ, ਪਰ ਸਾਡੇ ਵਾਸਤੇ ਜੀਵਨ ਹੈ। ਮਜ਼੍ਹਬ ਇਕ ਸਿਧਾਂਤ ਹੈ, ਜੋ ਬਦਲਿਆ ਜਾ ਸਕਦਾ ਹੈ, ਪਰ ਜੀਵਨ ਨਹੀਂ ਬਦਲਿਆ ਜਾ ਸਕਦਾ। ਆਪ ਮੈਥੋਂ ਮੇਰਾ ਜੀਵਨ ਖੋਹਣਾ ਚਾਹੁੰਦੇ ਹੋ। ਮੈਨੂੰ ਸਿੱਖੀ ਉਸੇ ਤਰ੍ਹਾਂ ਪਿਆਰੀ ਹੈ, ਜਿਵੇਂ ਤੁਹਾਨੂੰ ਇਸਲਾਮ। ਮੈਂ ......।''

''ਸ਼ਬੇਗ ਸਿੰਘਾ !'' ਸੂਬੇਦਾਰ ਨੇ ਕੜਕ ਕੇ ਕਿਹਾ, ''ਮੈਂ ਲੰਬੀਆਂ ਤਕਰੀਰਾਂ ਸੁਣਨ ਵਾਸਤੇ ਨਹੀਂ, ਹੁਕਮ ਕਰਨ ਵਾਸਤੇ ਹਾਂ। ਮੈਂ ਜੋ ਚਾਹੁੰਦਾ ਹਾਂ, ਤੂੰ ਸਮਝ ਲਿਆ ਹੈ, ਪਰ ਮੈਂ ਨਹੀਂ ਸਮਝਿਆ, ਤੂੰ ਕੀ ਚਾਹੁੰਦਾ ਹੈਂ ?''

ਸ਼ਬੇਗ ਸਿੰਘ : ''ਮੈਂ ਚਾਹੁੰਦਾ ਹਾਂ, ਜੋ ਸਿੱਖੀ ਚਾਹ ਹੈ। ਸਿੱਖ ਚਾਹੁੰਦਾ ਹੈ, ਅਣਖ ਦਾ ਜੀਵਨ ਤੇ ਮਰਦਾਂ ਦੀ ਮੌਤ।''

ਇਕ ਪਾਸਿਓਂ ਸ਼ਬੇਗ ਸਿੰਘ ਤੇ ਇਕ ਪਾਸਿਓਂ ਸੂਬਾ, ਆਮ੍ਹੋ-ਸਾਮ੍ਹਣੇ ਸਵਾਲ ਜਵਾਬ ਕਰਦੇ ਹਨ।

## ਝੋਕ

ਸ਼ਬੇਗ ਸਿੰਘ- (ਕਹਿੰਦਾ ਸ਼ਬੇਗ ਸਿੰਘ ਹੈ) ਸੁਣਿਓ ਗੱਲ ਖ਼ਾਨ ਜੀ
ਨੌਕਰ ਹਾਂ, ਮੰਨਦਾ ਹਾਂ ਸਭ, ਵਾਜਬ ਫ਼ੁਰਮਾਨ ਜੀ

ਇਸ ਤੋਂ ਇਨਕਾਰ ਨਹੀਂਗਾ, ਹਾਜ਼ਰ ਹੈ ਜਾਨ ਜੀ
ਐਪਰ ਨਹੀਂ ਸਿੱਖੀ ਛੱਡ ਕੇ, ਦੀਨ ਪਰਵਾਨ ਜੀ
ਧਰਮੋਂ ਜੋ ਡੋਲੇ, ਹੁੰਦਾ ਬੇਮੁਖ ਹਤਿਆਰਾ ਹੈ
ਹਰ ਇਕ ਨੂੰ ਸੂਬੇ ! ਆਪਣਾ ਦੀਨ ਪਿਆਰਾ ਹੈ
ਹਰ ਇਕ ਨੂੰ, ਸਮਝੋ ਖ਼ਾਨ ਜੀ !

ਸੂਬਾ– (ਬੋਲਦਾ ਸੂਬਾ ਅੱਗੋਂ , ਮੱਥੇ ਵੱਟ ਪਾਇਕੇ)
ਪਾਵੇਂਗਾ ਸੁੱਖ ਨਾ, ਮੇਰਾ ਹੁਕਮ ਉਲਟਾਇਕੇ
ਚਾਹੁੰਦੇ ਹੋ ਕਾਫ਼ਰ ਰਹਿਣਾ, ਮੋਮਨ ਦਾ ਖਾਇਕੇ
ਹੁਣ ਤਾਂ ਹੈ ਮੁਸ਼ਕਲ ਜਿਉਣਾ, ਕਾਫ਼ਰ ਅਖਵਾਇਕੇ
ਹਾਸਲ ਕਰ ਖ਼ੁਸ਼ੀ ਅਸਾਡੀ, ਰੁਤਬੇ ਵੱਡ ਪਾਵੇਂਗਾ
ਮੰਨ ਲੈ ਇਸਲਾਮ, ਨਹੀਂ ਤਾਂ ਫੇਰ ਪਛਤਾਵੇਂਗਾ
ਮੰਨ ਲੈ ਇਸਲਾਮ, ਖ਼ਾਲਸਾ !

ਸ਼ਬੇਗ ਸਿੰਘ– ਕਰ ਤੂੰ ਜੋ ਮਰਜ਼ੀ, ਨਾਹੀਂ ਉਜ਼ਰ ਸੁਣਾਵਾਂਗੇ
ਨੌਕਰੀਓਂ ਕੱਢ ਦੇ, ਤਾਂ ਵੀ ਦਿਲ 'ਤੇ ਨਾ ਲਿਆਵਾਂਗੇ
ਦੁੱਖ ਜੋ ਕੋਈ ਦੇਵੇਂ, ਉਹ ਵੀ ਸਿਰ 'ਤੇ ਝੱਲ ਜਾਵਾਂਗੇ
ਮਰੀਏ, ਜਾਂ ਜਿਉਂਦੇ ਰਹੀਏ, 'ਸਿੱਖ' ਅਖਵਾਵਾਂਗੇ
ਆਵੇ ਦੁੱਖ ਬਿਨਾਂ ਗੁਨਾਹੋਂ, ਫੇਰ ਕੀ ਚਾਰਾ ਹੈ
ਹਰ ਇਕ ਨੂੰ–ਸੂਬੇ !–ਆਪਣਾ ਦੀਨ ਪਿਆਰਾ ਹੈ
ਹਰ ਇਕ ਨੂੰ, ਸਮਝੋ ਖ਼ਾਨ ਜੀ !

ਸੂਬਾ– ਹੋਸ਼ ਕਰ ਸਿੱਖਾ ! ਕਾਹਨੂੰ ਬਣਨੈ ਨਾਦਾਨ ਉਇ !
ਦੋ ਵਾਰ ਉਲਟਾਇਆ ਮੇਰਾ ਸ਼ਾਹੀ ਫ਼ੁਰਮਾਨ ਉਇ !
ਹੋਸੇਂ ਤੂੰ ਨਾਬਰ ਮੈਥੋਂ, ਨਹੀਂ ਸੀ ਅਨਮਾਨ ਉਇ !
ਆਖ਼ਰੀ ਬਚਨ ਈ ਮੇਰਾ, ਕਰ ਲੈ ਪਰਵਾਨ ਉਇ !
ਨਹੀਂ ਤਾਂ ਫਿਰ ਯਾਦ ਰੱਖੀਂ , ਆਫ਼ਤ ਮੂੰਹ ਆਵੇਂਗਾ
ਮੰਨ ਲੈ ਇਸਲਾਮ, ਨਹੀਂ ਤਾਂ ਫੇਰ ਪਛਤਾਵੇਂਗਾ
ਮੰਨ ਲੈ ਇਸਲਾਮ, ਖ਼ਾਲਸਾ !

ਸ਼ਬੇਗ ਸਿੰਘ– ਸਮਝ ਲਿਆ–ਸੂਬੇ !–ਮੈਂ ਕੋਈ ਬਾਲਕ ਅੰਞਾਣਾ ਨਹੀਂ
ਆਇਆ ਹੈ ਸਮਾਂ ਜੋ ਸਿਰ 'ਤੇ ਆਹਲਾ ਹੁਣ ਜਾਣਾ ਨਹੀਂ
ਝੱਲਾਂਗਾ ਹਸ ਹਸ ਕੇ ਦੁੱਖ ਕਾਇਰ ਅਖਵਾਣਾ ਨਹੀਂ
ਮੰਨਣਾ ਨਹੀਂ ਦੀਨ, ਦਾਗ਼ ਸਿੱਖੀ ਨੂੰ ਲਾਣਾ ਨਹੀਂ
ਜ਼ਾਲਮ ਦੇ ਅੱਗੇ ਨਾ ਕਈ ਸਬਰ ਬਿਨਾ ਚਾਰਾ ਹੈ
ਹਰ ਇਕ ਨੂੰ–ਸੂਬੇ !–ਆਪਣਾ ਦੀਨ ਪਿਆਰਾ ਹੈ
ਹਰ ਇਕ ਨੂੰ, ਸਮਝੋ ਖ਼ਾਨ ਜੀ !

ਸੂਬਾ– ਲੱਗੀ ਅੱਗ ਕਹਿੰਦਾ ਅੱਗੋਂ ਗੁੱਸੇ ਵਿਚ ਆਇਕੇ
ਯਾਦ ਰੱਖ, ਮਾਰੂੰ ਤੈਨੂੰ ਸੂਲੀ ਟੰਗਵਾਇਕੇ
ਚਰਖ਼ੀ 'ਤੇ ਚਾੜ੍ਹਾਂ ਸਾੜਾਂ ਸੀਖਾਂ ਲਾ ਤਾਇਕੇ
ਪੀੜਾਂਗਾ ਵਾਂਗ ਤਿਲਾਂ ਦੇ ਕੋਹਲੂ ਵਿਚ ਪਾਇਕੇ
'ਸੀਤਲ' ਜੀ ! ਦੁਨੀਆਂ ਵੇਖੂ ਦੁਖੜੇ ਜੋ ਪਾਵੇਂਗਾ
ਮੰਨ ਲੈ ਇਸਲਾਮ, ਨਹੀਂ ਤਾਂ ਫੇਰ ਪਛਤਾਵੇਂਗਾ
ਮੰਨ ਲੈ ਇਸਲਾਮ, ਖ਼ਾਲਸਾ !

ਸ਼ਬੇਗ ਸਿੰਘ ਨੇ ਹੌਸਲੇ ਨਾਲ ਉਤਰ ਦਿੱਤਾ, "ਖ਼ਾਨ ਸਾਹਿਬ ! ਆਪ ਕਿਨ੍ਹਾਂ ਖ਼ਿਆਲਾਂ ਵਿਚ ਪਏ ਹੋ ? ਕੀ ਨੌਕਰੀ ਕਰਨ ਨਾਲ ਮੇਰੇ ਵਿਚੋਂ ਸਿੱਖੀ ਨਿਕਲ ਗਈ ਹੈ ? ਮੈਂ ਵੀ ਓਹੋ ਜਿਹਾ ਸਿੱਖ ਹਾਂ, ਜੇਹੋ ਜਿਹਾ ਹੋਰ ਕੋਈ। ਮੈਂ ਸਭ ਕੁਛ ਦੇ ਸਕਦਾ ਹਾਂ, ਪਰ ਸਿੱਖੀ ਨਹੀਂ ਦੇ ਸਕਦਾ।"

ਸੂਬੇ ਦੇ ਕ੍ਰੋਧ ਦਾ ਪਾਰਾਵਾਰ ਨਾ ਰਿਹਾ। ਕਾਜ਼ੀ ਤੋਂ ਫ਼ਤਵਾ ਲੁਆ ਕੇ ਉਹਨੇ ਚਰਖ਼ੀ ਦਾ ਹੁਕਮ ਦੇ ਦਿੱਤਾ।

## ਬੈਂਤ

ਸੂਬੇ ਹੁਕਮ ਦੇ ਕੇ ਦੋਵੇਂ ਪਿਉ–ਪੁੱਤਰ
ਝੱਟ ਚਰਖੜੀ ਉਤੇ ਚੜ੍ਹਾ ਦਿੱਤੇ
ਗੁੱਸੇ ਨਾਲ ਜਲਾਦ ਮਸ਼ੀਨ ਫੇਰੀ
ਧਰ ਕੇ ਤੂੰਬਿਆਂ ਵਾਂਗ ਉਡਾ ਦਿੱਤੇ

ਦੰਦੇ ਚਰਖ਼ੀ ਦੇ ਵਾਂਗ ਕਰਵੱਤ ਤਿਖੇ
ਕੋਮਲ ਦੇਹਾਂ ਦੇ ਵਿਚ ਧਸਾ ਦਿੱਤੇ
ਪਾਲੇ ਮੱਖਣਾਂ ਨਾਲ ਸਰੀਰ ਬਾਂਕੇ
ਜ਼ਾਲਮ ਖ਼ਾਕ ਦੇ ਵਿਚ ਮਿਲਾ ਦਿੱਤੇ
ਲੀਰੋ ਲੀਰ ਹੋਏ ਜੁੱਸੇ ਪਏ ਚਰ੍ਹਗਲ
ਧਰਮੀ ਖ਼ੂਨ ਦੇ ਵਿਚ ਨੁਹਾ ਦਿੱਤੇ
'ਸੀਤਲ' ਸਿਦਕੀਆਂ ਦੇ ਪਰਖਣ ਵਾਸਤੇ ਜੀ
ਪਰਚੇ ਜ਼ਾਲਮਾਂ ਨੇ ਔਖੇ ਪਾ ਦਿੱਤੇ

ਚਰਖ਼ੀ ਦੇ ਤੇਜ਼ ਦੰਦਿਆਂ ਦੀ ਮਾਰ ਨਾਲ ਬੇਹੋਸ਼ ਹੋ ਕੇ ਦੋਵੇਂ ਧਰਤੀ ਤੇ ਡਿੱਗ ਪਏ। ਜ਼ਖ਼ਮਾਂ ਵਿਚੋਂ ਲਹੂ ਦੇ ਫੁਹਾਰੇ ਚੱਲ ਰਹੇ ਸਨ, ਪਰ ਮੂੰਹੋਂ 'ਤੇਰਾ ਕੀਆ ਮੀਠਾ ਲਾਗੈ' ਦੀ ਧੁਨ ਨਿਕਲ ਰਹੀ ਸੀ। ਦੋਵੇਂ 'ਵਾਹਿਗੁਰੂ' ਕਹਿੰਦੇ ਹੋਏ ਉਠੇ, ਤਾਂ ਸੂਬੇ ਨਾਲ ਫਿਰ ਇਉਂ ਪ੍ਰਸ਼ਨ ਉਤਰ ਹੋਏ।

## ਕਬਿੱਤ

ਆਖਦਾ ਏ ਸੂਬਾ, ਕਰ ਹੋਸ਼ ਓ ਸ਼ਬੇਗ ਸਿੰਘਾ !
ਕਿਹੜੀ ਜ਼ਿੱਦ ਪਿੱਛੇ ਲੱਗਾ, ਜਾਨ ਤੂੰ ਗਵਾਉਂਦਾ ਏਂ ?
ਮੋੜ ਕੇ ਜਵਾਬ ਅੱਗੋਂ ਦਿੱਤਾ ਗੁਰੂ ਲਾਡਲੇ ਨੇ
ਤੂਹੇਂ ਦੱਸ, ਕਾਹਦੇ ਪਿੱਛੇ ਪਾਪ ਪਿਆ ਕਮਾਉਂਦਾ ਏਂ ?
ਜਾਣਦਾ ਜਹਾਨ, ਸਿੱਖ ਧਰਮੋਂ ਨਾ ਡੋਲਦਾ ਏ
ਕਿਹੜੀ ਆਸ ਉਤੇ ਫੇਰ ਸਾਨੂੰ ਅਜ਼ਮਾਉਂਦਾ ਏਂ
ਹੋਰ ਕੀ ਏ ? ਆਈ ਜੜ੍ਹ ਜਾਣ ਉਤੇ ਜ਼ਾਲਮਾਂ ਦੀ
ਆਪਣੀ ਤੂੰ ਹੱਥੀਂ ਵੱਟੇ ਵੇੜੀਆਂ 'ਚ ਪਾਉਂਦਾ ਏਂ

ਕਿਸੇ ਗੱਲ ਉਤੇ ਵੀ ਸ਼ਬੇਗ ਸਿੰਘ ਇਸਲਾਮ ਮੰਨਦਾ ਨਜ਼ਰ ਨਾ ਆਇਆ, ਤਾਂ ਸੂਬੇ ਤੇ ਕਾਜ਼ੀ ਨੇ ਇਕ ਹੋਰ ਚਾਲ ਚੱਲੀ। ਸ਼ਬੇਗ ਸਿੰਘ ਤੇ ਸ਼ਾਹਬਾਜ਼ ਸਿੰਘ–ਦੋਹਾਂ–ਨੂੰ ਅੱਡ ਅੱਡ ਬੰਦ ਕਰ ਦਿੱਤਾ। ਅਗਲੇ ਦਿਨ ਇਕੱਲੇ ਸ਼ਾਹਬਾਜ਼ ਸਿੰਘ ਨੂੰ ਕਚਿਹਰੀ ਵਿਚ ਪੇਸ਼ ਕੀਤਾ। ਯਾਹੀਯਾ ਖ਼ਾਨ ਨੇ ਅਨੇਕਾਂ ਲੋਭ ਲਾਲਚ

ਵਿਖਾ ਕੇ ਭਰਮਾਉਣਾ ਚਾਹਿਆ। ਸੂਬਾ ਤੇ ਸ਼ਾਹਬਾਜ਼ ਸਿੰਘ ਇਉਂ ਸਵਾਲ ਕਰਦੇ ਹਨ :—

## ਕੋਰੜਾ

ਸੂਬਾ— (ਆਖਦਾ ਏ ਸੂਬਾ) ਦਿਲ ਝਾਤੀ ਮਾਰ ਲੈ
ਨਫ਼ਾ ਨੁਕਸਾਨ ਆਪਣਾ ਵਿਚਾਰ ਲੈ
ਆਖੇ ਲੱਗ ਮੇਰੇ, ਹੋ ਮੁਸਲਮਾਨ ਉਇ
ਮੰਨ ਲੈ ਤੂੰ ਦੀਨ ਤੇ ਬਚਾ ਲੈ ਜਾਨ ਉਇ

ਸ਼ਾਹਬਾਜ਼ ਸਿੰਘ—
(ਅੱਗੋਂ ਹੈ ਸ਼ਾਹਬਾਜ਼ ਸਿੰਘ ਕਹਿੰਦਾ ਬੋਲ ਕੇ)
ਜਾਨ ਨਹੀਂ ਬਚਾਉਂਦਾ ਮੈਂ ਈਮਾਨੋ ਡੋਲ ਕੇ
ਵਾਸਤੇ ਧਰਮ ਦੁੱਖੜੇ ਉਠਾਵਾਂਗਾ
ਮੰਨਦਾ ਨਹੀਂ ਦੀਨ ਤੇ ਸ਼ਹੀਦੀ ਪਾਵਾਂਗਾ

ਸੂਬਾ— ਤੇਰੇ ਨਾਲ ਨਿੱਕੇ ਹੁੰਦੇ ਤੋਂ ਪਿਆਰ ਉਇ
ਤਾਂਹੀਏਂ ਤੈਨੂੰ ਆਖਦਾ ਹਾਂ ਵਾਰ ਵਾਰ ਉਇ
ਲੈ ਆ ਰੱਬ ਦੇ ਰਸੂਲ 'ਤੇ ਈਮਾਨ ਉਇ
ਮੰਨ ਲੈ ਤੂੰ ਦੀਨ ਦੇ ਬਚਾ ਲੈ ਜਾਨ ਉਇ

ਸ਼ਾਹਬਾਜ਼ ਸਿੰਘ—
ਵੇਖ੍ਹਾਂ ਅੱਗੇ ਚੰਗਾ ਵੰਡਿਆ ਪਿਆਰ ਤੈਂ
ਐਸੀ ਦੋਸਤੀ ਤੋਂ ਜਾਵਾਂ ਬਲਿਹਾਰ ਮੈਂ
ਤੇਰਾ ਇਹ ਅਹਿਸਾਨ ਨਾ ਕਦੇ ਭੁਲਾਵਾਂਗਾ
ਮੰਨਦਾ ਨਹੀਂ ਦੀਨ ਤੇ ਸ਼ਹੀਦੀ ਪਾਵਾਂਗਾ

ਸੂਬਾ— ਹੋਸ਼ ਕਰ, ਬਾਲੀ ਜਿਹੀ ਜ਼ਿੱਦ ਛੱਡ ਉਇ
ਬਾਪ ਪਿੱਛੇ ਲੱਗ ਕਿਉਂ ਤੁੜਾਵੇਂ ਹੱਡ ਉਇ
ਲੱਭਣੀ ਨਾ ਫੇਰ ਉਮਰ ਜਵਾਨ ਉਇ
ਮੰਨ ਲੈ ਤੂੰ ਦੀਨ ਤੇ ਬਚਾ ਲੈ ਜਾਨ ਉਇ

ਸ਼ਾਹਬਾਜ਼ ਸਿੰਘ–

ਛੱਡ ਸਮਝੌਤੀਆਂ ਨਾ ਕੰਮ ਮੇਰੇ ਉਇ
ਜ਼ੁਲਮ ਕਮਾ ਲੈ ਜੋ ਹੈ ਵੱਸ ਤੇਰੇ ਉਇ
ਬਾਪ ਪਿੱਛੇ ਨਹੀਂ, ਧਰਮ ਹੇਤ ਜਾਵਾਂਗਾ
ਮੰਨਦਾ ਨਹੀਂ ਦੀਨ ਤੇ ਸ਼ਹੀਦੀ ਪਾਵਾਂਗਾ

ਸੂਬਾ– ਮੁਗ਼ਲਾਂ ਦੇ ਗੁੱਸੇ ਨੂੰ ਜਹਾਨ ਜਾਣ ਉਇ
ਤੁਸੀਂ ਬਾਪ ਬੇਟਾ ਕਿਉਂ ਬਣੇ ਅੰਞਾਣੇ ਉਇ
ਉਹ ਤਾਂ ਹੈ ਬਿਰਧ, ਤੂੰ ਹੈਂ ਬੁੱਧਵਾਨ ਉਇ
ਮੰਨ ਲੈ ਤੂੰ ਦੀਨ ਤੇ ਬਚਾ ਲੈ ਜਾਨ ਉਇ

ਸ਼ਾਹਬਾਜ਼ ਸਿੰਘ–

ਸਾਡਾ ਵੀ ਸਿਦਕ ਨਹੀਂ ਕਿਸੇ ਤੋਂ ਭੁੱਲਿਆ
ਖੋਪਰੀ ਲੁਹਾ ਕੇ ਸਿੱਖ ਨਹੀਂ ਸੀ ਡੁੱਲਿਆ
ਮੈਂ ਵੀ ਤਾਰੂ ਸਿੰਘ ਵਾਂਗਰਾਂ ਨਿਭਾਵਾਂਗਾ
ਮੰਨਦਾ ਨਹੀਂ ਦੀਨ ਤੇ ਸ਼ਹੀਦੀ ਪਾਵਾਂਗਾ

ਸੂਬਾ– ਤਿੱਖੇ ਕਰ ਦੰਦੇ ਚਰਖ਼ੀ ਚੜ੍ਹਾ ਦੇਊਂ
ਕਮਚਾਂ ਦੇ ਨਾਲ ਬੋਟੀਆਂ ਉਡਾ ਦੇਊਂ
ਮਾਰ ਮਾਰ ਬੈਂਤ ਕੱਢ ਲਊ ਪਰਾਨ ਉਇ
ਮੰਨ ਲੈ ਤੂੰ ਦੀਨ ਤੇ ਬਚਾ ਲੈ ਜਾਨ ਉਇ

ਸ਼ਾਹਬਾਜ਼ ਸਿੰਘ–

ਚਰਖ਼ੀ ਨੂੰ ਵੇਖ ਕੇ ਨਾ ਸਿੱਖ ਹਾਰਦੇ
ਸੂਲੀ ਉਤੇ 'ਐਨਲਹੱਕ' ਨੇ ਉਚਾਰਦੇ
ਕਮਚਾਂ ਦੀ ਮਾਰ ਖ਼ੁਸ਼ੀ ਖ਼ੁਸ਼ੀ ਖਾਵਾਂਗਾ
ਮੰਨਦਾ ਨਹੀਂ ਦੀਨ ਤੇ ਸ਼ਹੀਦੀ ਪਾਵਾਂਗਾ

ਸੂਬਾ– ਜਾਣਦਾ ਨਹੀਂ, ਕੀਹਦੇ ਅੱਗੇ ਦੇਂ ਜਵਾਬ ਉਇ
ਜੀਉਂਦੇ ਨੂੰ ਮੈਂ ਸਾੜ ਕਰ ਦਿਊਂ ਕਬਾਬ ਉਇ

ਮੌਤ ਅੱਗੇ ਸਾਰਾ ਟੁੱਟ ਜੂ ਗੁਮਾਨ ਉਇ
ਮੰਨ ਲੈ ਤੂੰ ਦੀਨ ਤੇ ਬਚਾ ਲੈ ਜਾਨ ਉਇ

ਸ਼ਾਹਬਾਜ਼ ਸਿੰਘ

ਜਿੰਨੇ ਤੇਰੇ ਵੱਸ ਜ਼ੁਲਮ ਕਮਾ ਉਇ
ਦਿਲ ਵਾਲੇ ਪਾਪੀਆ ! ਤੂੰ ਲਾਹ ਲੈ ਚਾ ਉਇ
'ਸੀਤਲ' ਮੈਂ ਸੁਰਖਰੂ ਜਹਾਨੋਂ ਜਾਵਾਂਗਾ
ਮਨੰਦਾ ਨਹੀਂ ਦੀਨ ਤੇ ਸ਼ਹੀਦੀ ਪਾਵਾਂਗਾ

ਸੂਬੇ ਦੀ ਗੱਲ ਰਾਹੋਂ ਟੋਕ ਕੇ ਕਾਜ਼ੀ ਨੇ ਕਹਿਣਾ ਆਰੰਭ ਕੀਤਾ, "ਬੇਟਾ ਸ਼ਾਹਬਾਜ਼ ਸਿੰਘ ! ਆ ਜ਼ਿਦ ਛੱਡ ਦਿਹ। ਮੈਂ ਆਈ ਕਜ਼ਾ (ਮੌਤ) ਨੂੰ ਟਾਲ ਸਕਦਾ ਹਾਂ। ਤੇਰੇ ਇਕ ਵਾਰ 'ਹਾਂ' ਕਰਨ 'ਤੇ ਮੈਂ ਤੈਨੂੰ ਮੌਤੋਂ ਬਚਾ ਸਕਦਾ ਹਾਂ।"

ਸ਼ਾਹਬਾਜ਼ ਸਿੰਘ– "ਝੂਠ, ਕੁਫ਼ਰ ਕਹਿੰਦੇ ਹੋ, ਮੌਲਵੀ ਜੀ ! ਜਦ ਤੁਹਾਡੇ ਹਜ਼ਰਤ ਸਾਹਿਬ ਫ਼ੁਰਮਾਉਂਦੇ ਹਨ, 'ਕੁੱਲੋ ਨਫ਼ਸਿਨ ਜ਼ਾਇਕਾ ਤੁੱਲ ਮੌਤ' (ਹਰ ਪੁਰਸ਼ ਨੂੰ ਮੌਤ ਦਾ ਸਵਾਦ ਚੱਖਣਾ ਪਵੇਗਾ–ਕੁਰਾਨ ਸ਼ਰੀਫ) ਤਾਂ ਤੁਸੀਂ ਮੈਨੂੰ ਮੌਤੋਂ ਕਿਵੇਂ ਬਚਾ ਸਕਦੇ ਹੋ ?"

ਪਹਿਲਾ ਵਾਕ 'ਕੁਫ਼ਰ ਕਹਿੰਦੇ ਹੋ' ਸੁਣ ਕੇ ਕਾਜ਼ੀ ਗੁੱਸੇ ਵਿੱਚ ਸੜ ਉਠਿਆ, ਪਰ ਅਗਲੀ ਗੱਲ ਸੁਣ ਕੇ ਨਿਰੁੱਤਰ ਹੋ ਗਿਆ। ਸੋਚਦਾ ਹੈ, 'ਸ਼ਾਹਬਾਜ਼ ਸਿੰਘ ! ਤੇਰੀ ਏਸ ਕਾਬਲੀਅਤ ਨੇ ਹੀ ਮੈਨੂੰ ਮੋਹ ਲਿਆ ਹੈ। ਮੈਂ ਤੈਨੂੰ ਕਿਸੇ ਹਾਲਤ ਵਿਚ ਵੀ ਨਹੀਂ ਛੱਡ ਸਕਦਾ।' ਉਪਰੋਂ ਕਹਿਣ ਲੱਗਾ, "ਮੰਨਿਆਂ, ਮੈਂ ਤੈਨੂੰ ਸਦਾ ਵਾਸਤੇ ਮੌਤੋਂ ਨਹੀਂ ਬਚਾ ਸਕਦਾ, ਪਰ ਤੇਰੀ ਇਹ ਜਵਾਨੀ ਤਾਂ ਬਚਾ ਸਕਦਾ ਹਾਂ।"

ਸ਼ਾਹਬਾਜ਼ ਸਿੰਘ– "ਨਹੀਂ , ਤੂੰ ਇਹ ਵੀ ਨਹੀਂ ਬਚਾ ਸਕਦਾ। ਤੇਰੇ ਝਾਸੇ ਵਿਚ ਆ ਜਾਵਾਂ, ਤਾਂ ਇਸ ਜਵਾਨੀ ਦੇ ਉਹਲੇ ਸਾੜਿਆਂ ਤੇ ਝੋਰਿਆਂ ਭਰਿਆ ਬੁਢਾਪਾ ਲੁਕਿਆ ਹੋਇਆ ਹੈ। ਕੌਣ ਸਮਝਦਾਰ ਹੈ, ਜੋ ਹੀਰੇ ਵਰਗੀ ਜੁਆਨੀ ਤੋਂ ਨਰਕੀ ਬੁਢਾਪਾ ਵਟਾ ਲਵੇ।"

ਕਾਜ਼ੀ– "ਜੁਆਨੀ ਖ਼ੁਦਾ ਨੇ ਬਰਬਾਦ ਕਰਨ ਵਾਸਤੇ ਨਹੀਂ ਬਖ਼ਸ਼ੀ ਰਹਿਮ ਕਰ ਇਸ ਉਤੇ। ਇਹ ਖ਼ਾਕ ਵਿਚ ਰੋਲਣ ਵਾਲੀ ਨਿਹਮਤ ਨਹੀਂ। ਏਸ ਬੁੱਢੇ ਦੀ ਅਰਜ਼ ਮੰਨ ਲੈ ਮੈਂ ਤੈਨੂੰ ਆਪਣਾ ਪੁੱਤਰ ਬਣਾਕੇ ਰੱਖਾਂਗਾ।"

ਸ਼ਾਹਬਾਜ਼ ਸਿੰਘ– "ਕੀ ਮੇਰੀ ਜੁਆਨੀ ਤੁਹਾਨੂੰ ਐਨੀ ਹੀ ਪਿਆਰੀ ਲੱਗਦੀ ਏ ?"

ਕਾਜ਼ੀ– ''ਮੇਰੀਆਂ ਨਜ਼ਰਾਂ ਵਿਚ ਬਹਿ ਕੇ ਵੇਖ। ਏਸ ਮੰਨੀ ਹੋਈ ਜੁਆਨੀ ਉਤੋਂ ਮੈਂ ਦੋਵੇਂ ਦੁਨੀਆਂ ਕੁਰਬਾਨ ਕਰ ਦਿਆਂਗਾ।''

ਸ਼ਾਹਬਾਜ਼ ਸਿੰਘ– ''ਵੇਖੋ ਮੌਲਵੀ ਜੀ ! ਜਿਹੜੀ ਜੁਆਨੀ ਦੁਸ਼ਮਣਾਂ ਦੀਆਂ ਨਜ਼ਰਾਂ ਵਿਚ ਏਨੀ ਚੰਗੀ ਲੱਗਦੀ ਏ ਮਿੱਤਰਾਂ ਦੀਆਂ ਨਜ਼ਰਾਂ ਵਿਚ ਕਿੰਨੀ ਚੰਗੀ ਹੋਵੇਗੀ। ਮਿਟਾ ਦਿਹ ਇਸ ਜੁਆਨੀ ਨੂੰ। ਜਦ ਤਕ ਜਹਾਨ ਰਹੇਗਾ, ਸ਼ਾਹਬਾਜ਼ ਸਿੰਘ ੧੮ ਸਾਲ ਦਾ ਜੁਆਨ, ਹਰ ਇਕ ਨਜ਼ਰ ਵਿਚ ਵਸਦਾ ਰਹੇਗਾ।''

ਆਖ਼ਰੀ ਗੱਲ ਸੁਣਕੇ ਸੂਬੇ ਨੇ ਕ੍ਰੋਧ ਨਾਲ ਭਬਕ ਕੇ ਕਿਹਾ, ''ਮੈਂ ਮਿਟਾਉਂਦਾ ਹਾਂ, ਸ਼ਾਹਬਾਜ਼ ਸਿੰਘ !'' ਓਸੇ ਵੇਲੇ ਹੁਕਮ ਦੇ ਦਿਤਾ।

## ਵਾਰ

ਯਾਹੀਯਾ ਖ਼ਾਨ ਜਲਾਦ ਬੁਲਾਇਕੇ
ਕਹਿੰਦਾ ਅੱਖੀਆਂ 'ਚੋਂ ਅੱਗ ਬਰਸਾ
ਮੇਰੇ ਸਾਮ੍ਹਣੇ ਸਿੱਖੀ ਦਾ ਦਮ ਮਾਰਦਾ
ਇਹਨੂੰ ਚਰਖ਼ੀ 'ਤੇ ਪਕੜ ਚੜ੍ਹਾ
ਜਰਾ ਜ਼ੋਰ ਦੀ ਚਰਖੜੀ ਫੇਰ ਕੇ
ਇਹਨੂੰ ਸਿੱਖੀ ਦਾ ਸੁਆਦ ਚਖਾ
ਬੈਂਤ ਮਾਰ ਸਾਰੇ ਹੱਡ ਬੰਦ ਤੋੜ ਕੇ
ਫੇਰ ਵੇਲਣੇ ਦੇ ਵਿਚਦੀ ਲੰਘਾ
ਮਾਰ ਕਮਚਾਂ ਸਰੀਰੋਂ ਤੋੜ ਬੋਟੀਆਂ
ਅੱਗੇ ਕਾਂਵਾਂ ਦੇ ਬਜ਼ਾਰ ਵਿਚ ਪਾ
ਖੱਲ ਲਾਹਲੈ ਸੂ ਵਾਂਗ 'ਤਬਰੇਜ਼' ਦੇ
ਸਾਹਵੇਂ ਟੰਗਣੀ ਹੈ ਭੋਹ ਦੀ ਭਰਾ
ਤਾਰੂ ਸਿੰਘ ਨਾਂ ਪਿਆਰ ਬਹੁਤ ਏਸਦਾ
ਓਹਦੇ ਕੋਲ ਸੁੱਟ ਏਸਨੂੰ ਪੁਚਾ
ਮਾਣ ਸਿੱਖਾਂ ਨੂੰ ਸਿਦਕ ਦਾ 'ਸੀਤਲਾ'
ਮੈਂ ਵੀ ਵੇਖ ਲਾਂ ਹੱਥੀਂ ਅਜ਼ਮਾ

''ਖਾਲਸਾ ਤਿਆਰ ਹੈ।'' ਸ਼ਾਹਬਾਜ਼ ਸਿੰਘ ਨੇ ਉਤਰ ਦਿਤਾ, ''ਜ਼ਾਲਮ ਦਿਲ ਦੀਆਂ ਰੀਝਾਂ ਕਿਸ ਤਰਾਂ ਪੂਰੀਆਂ ਕਰਦੇ, ਜੇ ਸਾਦਕ ਨਾ ਹੁੰਦੇ। ਦੋ ਹਾਣੀ ਖੇਡ ਖੇਡਣ ਲੱਗੇ ਆਂ, ਜਿਸ ਵਿਚ ਤੂੰ ਹਾਰਨਾ ਤੇ ਮੈਂ ਜਿੱਤਣਾ ਹੈ। ਮੈਂ ਤੇਰੇ ਹਰ ਜ਼ੁਲਮ ਦੇ ਤੀਰ ਸਾਮ੍ਹਣੇ ਮਰਦਾਂ ਵਾਂਗ ਛਾਤੀ ਡਾਹਕੇ ਖਲੋਣ ਨੂੰ ਤਿਆਰ ਹਾਂ।''

ਸੂਬੇ ਨੇ ਦੂਜੀ ਵਾਰ ਚਰਖ਼ੀ ਦਾ ਹੁਕਮ ਦੇ ਦਿਤਾ।

## ਗੱਡੀ

ਪਾ ਕੇ ਹੁਕਮ ਜਲਾਦਾਂ ਬੰਨ੍ਹਿਆਂ
ਲਾਡਲਾ ਸ਼ਬੇਗ ਸਿੰਘ ਦਾ
ਮੱਸ ਕਿਰਦੀ ਤੇ ਚੜ੍ਹਦੀ ਜਵਾਨੀ
ਉਮਰ ਅਠਾਰਾਂ ਸਾਲ ਦੀ
ਮਾਂ ਨਾਲ ਮੱਖਣਾਂ ਦੇ ਪਾਲਿਆ
ਲੁੱਸ ਲੁੱਸ ਕਰੇ ਜਿੰਦੜੀ
ਮੱਥਾ ਚੰਦ ਚੌਧਵੀਂ ਦਾ ਚਮਕੇ
ਭੁੱਖੇ ਲਹੇ ਦੀਦਾਰ ਕੀਤਿਆਂ
ਜੁੱਸਾ ਕੋਮਲ ਗੁਲਾਬ ਫੁੱਲ ਵਰਗਾ
ਵੱਸ ਪਿਆ ਜ਼ਾਲਮਾਂ ਦੇ
ਵਿਚ ਖ਼ਾਕ ਦੇ ਮਿਲਾਇਆ ਜੋਬਨ
ਚਾੜ੍ਹ ਚਾੜ੍ਹ ਚਰਖ਼ੀ 'ਤੇ
ਸਾਰੇ ਫੁੱਟ ਪਏ ਖ਼ੂੰਨ ਦੇ ਸੋਮੇ
ਹੋ ਗਿਆ ਸਰੀਰ ਛਾਨਣੀ
ਖੱਲ ਵਾਂਗ ਤਬਰੇਜ਼ ਲੁਹਾ ਕੇ
ਆਸ਼ਕ ਜ਼ਰਾ ਨਾ ਡੋਲਿਆ
ਫੇਰ ਬੰਨ ਕੇ ਕੁੜਿੱਕੀ ਨਾਲ ਪਾਪੀਆਂ
ਸੂਰਮੇਂ ਸ਼ਾਹਬਾਜ਼ ਸਿੰਘ ਨੂੰ
ਬੈਂਤ ਕਹਿਰ ਦੇ ਕਸਾਈਆਂ ਮਾਰੇ

ਤੋੜ ਦਿੱਤੀਆਂ ਨੇ ਹੱਡੀਆਂ
ਫੇਰ ਘੱਤ ਕੇ ਜ਼ੰਬੂਰ ਹਤਿਆਰਿਆਂ
ਤੋੜੀਆਂ ਸਰੀਰੋਂ ਬੋਟੀਆਂ
ਸਿੰਘ ਜਿਉਂਦਾ ਕੀਮੀਆਂ ਕੀਤਾ
ਸ਼ਰ੍ਹਾ ਦੀਆਂ ਤੇਜ਼ ਛੁਰੀਆਂ
ਅੱਗ ਵਾਂਗਰਾਂ ਤਪਾ ਕੇ ਸੀਖਾਂ
ਲਾਈਆਂ ਕੋਮਲ ਸਰੀਰ 'ਤੇ
ਕੋਲੇ ਕਰ 'ਤੀ ਕੁੰਦਨ ਜੇਹੀ ਦੇਹੀ
ਪਾਪ ਵਾਲੀ ਹੱਦ ਮੁੱਕ ਗਈ
ਪਰ ਸੂਰਮੇ ਦਾ ਜੇਰਾ ਵੇਖੋ
ਇਕ ਵਾਰ 'ਸੀ' ਨਾ ਕਹੀ
ਸਗੋਂ ਲਾਲੀਆਂ ਮਥੇ 'ਤੇ ਚੜ੍ਹੀਆਂ
ਧੁਨ ਆਵੇ 'ਸਤਿਨਾਮ' ਦੀ
ਵੇਖ ਪਾਪੀਆਂ ਦੇ ਹਿਰਦੇ ਕੰਬ ਗਏ
ਡੋਲ ਗਏ ਜਲਾਦ ਸੰਗੜੇ
ਸਿੱਖ ਵੱਟ ਨਾ ਮਥੇ 'ਤੇ ਪਾਇਆ
ਧੰਨ ਸਿੱਖੀ ਧੰਨ 'ਸੀਤਲਾ'

ਪਿਆਰਿਆ ! ਪਿਆਰਿਆ !

ਸੂਰਮਾ ਤਸੀਹੇ ਝੱਲ ਕੇ, ਨਹੀਂ ਜੇ ਹਾਰਿਆ

ਚਰਖ਼ੀ ਤੇਜ਼ ਚੱਲ ਰਹੀ ਸੀ, ਮਾਸ ਦੀਆਂ ਬੋਟੀਆਂ ਉਡ ਰਹੀਆਂ ਸਨ, ਖ਼ੂਨ ਫ਼ਹਾਰਿਆਂ ਵਾਂਗ ਨਿਕਲ ਰਿਹਾ ਸੀ। ਤੇ ਗੁਰੂ ਦਾ ਸਾਦਕ ਜੁਆਨੀ ਦੇ ਨਸ਼ੇ ਵਿਚ ਮੱਤਾ ਕਹਿ ਰਿਹਾ ਸੀ।

## (ਤਰਜ਼) ਮਿਲਦੇ ਇਸ਼ਕ ਹੁਲਾਰੇ ਨੇ

ਚਰਖ਼ੀ ਚੜ੍ਹ ਸ਼ਾਹਬਾਜ਼ ਪੁਕਾਰੇ, ਕਿਸੇ ਸ਼ਹੀਦ ਹੋਣਾ ਜੇ
ਆਉ ਬੰਦ ਬੰਦ ਜਿਨ੍ਹੇ ਕਟਾਉਣਾ

ਕਮਚਾਂ ਨਾਲ ਸਰੀਰ ਤੁੜਾਉਣਾ
ਜਿਉਂਦੇ ਸੜਨਾ, ਕਸ਼ਟ ਉਠਾਉਣਾ
ਫਾਂਸੀ ਚੜ੍ਹਨਾ, ਨਹੀਂ ਘਬਰਾਉਣਾ
ਆਪਣਾ ਆਪ ਚਿਰਾ ਨਾਲ ਆਰੇ, ਕਿਸੇ ਸ਼ਹੀਦ ਹੋਣਾ ਜੇ
ਚਰਖ਼ੀ ਚੜ੍ਹ ਸ਼ਾਹਬਾਜ਼ ਪੁਕਾਰੇ, ਕਿਸੇ ਸ਼ਹੀਦ ਹੋਣਾ ਜੇ
ਕਹਿੰਦੇ, ਪਿਆਰਾ ਮਿਲਦਾ ਮਰ ਕੇ
ਇਸ਼ਕ ਨਾ ਨਿਭਦਾ ਮੌਤੋਂ ਡਰ ਕੇ
ਆਉ ਸੀਸ ਤਲੀ 'ਤੇ ਧਰ ਕੇ
'ਸੀ' ਨਹੀਂ ਕਹਿਣਾ ਦੁਖੜੇ ਜਰ ਕੇ
ਲੈ ਕੇ ਸੂਲੀ ਉਪਰ ਹੁਲਾਰੇ, ਕਿਸੇ ਸ਼ਹੀਦ ਹੋਣਾ ਜੇ
ਚਰਖ਼ੀ ਚੜ੍ਹ ਸ਼ਾਹਬਾਜ਼ ਪੁਕਾਰੇ, ਕਿਸੇ ਸ਼ਹੀਦ ਹੋਣਾ ਜੇ

ਇਸ ਬੇਪਰਵਾਹੀ ਨਾਲ ਦੁੱਖਾਂ ਦਾ ਟਾਕਰਾ ਕਰਨਾ, ਕੇਵਲ ਸਿੱਖਾਂ ਦੇ ਹਿੱਸੇ ਆਇਆ ਹੈ। ਚਰਖ਼ੀ ਦੀ ਦੋ ਵਾਰ ਦੀ ਮਾਰ ਨੇ ਸਾਰਾ ਸਰੀਰ ਘਾਇਲ ਕਰ ਦਿੱਤਾ, ਕਮਚਾਂ (ਜ਼ੰਬੂਰਾਂ) ਨਾਲ ਮਾਸ ਤੋੜਿਆ ਗਿਆ, ਪਰ ਸਿੱਖ ਦੇ ਮੱਥੇ 'ਤੇ ਵੱਟ ਨਾ ਪਿਆ। ਕਾਤਲ ਵੇਖ ਕੇ ਹੈਰਾਨ ਰਹਿ ਗਏ। ਸੁਆਦ ਹੈ ਨਾ ਕੁਰਬਾਨੀ ਦਾ, ਜਦ ਜਲਾਦ ਦੀ ਛੁਰੀ ਵੀ ਕੰਬ ਉਠੇ। ਤਸੀਹੇ ਝੱਲਣ ਵਾਲਾ ਤਿਆਰ ਸੀ, ਪਰ ਦੁੱਖ ਦੇਣ ਵਾਲੇ ਹਾਰ ਗਏ। ਸ਼ਾਹਬਾਜ਼ ਸਿੰਘ ਨੂੰ ਬੰਦੀਖਾਨੇ ਅੰਦਰ ਭੇਜ ਦਿਤਾ ਗਿਆ।

ਦੁੱਖ ਦੇ ਕੇ ਹਾਰ ਗਏ, ਤਾਂ ਹੁਣ ਕੂਟ ਨੀਤੀ ਤੋਂ ਕੰਮ ਲੈਣ ਦੀ ਨੀਅਤ ਧਾਰੀ। ਦੋਹਾਂ ਪਿਉ ਪੁੱਤਰ ਨੂੰ ਇਕ ਦੂਸਰੇ ਦੇ ਵਿਰੁੱਧ ਕਹਿਕੇ ਕੰਮ ਕਢਣਾ ਚਾਹਿਆ। ਇਕੱਲੇ ਸ਼ਬੇਗ ਸਿੰਘ ਨੂੰ ਕਚਹਿਰੀ ਵਿਚ ਪੇਸ਼ ਕੀਤਾ, ਬੜੇ ਆਦਰ ਨਾਲ ਬਿਠਾਇਆ, ਤੇ ਸੂਬੇ ਨੇ ਕਹਿਣਾ ਆਰੰਭ ਕੀਤਾ :

## ਬੈਂਤ

ਸੂਬਾ ਆਖਦਾ ਸੁਣੀ ਸ਼ਬੇਗ ਸਿੰਘਾ !
ਕਿਹੜੀ ਗੱਲ 'ਤੇ ਕਸ਼ਟ ਉਠਾਵਣਾ ਏਂ
ਪਿਛਲੀ ਉਮਰ, ਨਾਹੀਂ ਮਾਰ ਸਹਿਣ ਜੋਗਾ

ਬੱਧਾ ਹਰਖ ਦਾ ਨਰਕ ਕਿਉਂ ਜਾਵਨਾ ਏਂ
ਤੇਰੇ ਪੁੱਤ ਨੇ ਦੀਨ ਕਬੂਲ ਲਿਆ
ਤੇ ਤੂੰ ਅਜੇ ਵੀ ਬਾਜ਼ ਨਾ ਆਵਨਾ ਏਂ
ਜ਼ਿਦ ਛੱਡ ਹੁਣ ਹੋ ਮੁਸਲਮਾਨ ਤੂੰ ਵੀ
ਕਾਹਨੂੰ ਕੁਫ਼ਰ ਵਿਚ ਜਾਨ ਗੁਆਵਨਾ ਏਂ

ਇਹ ਝੂਠੀ ਖ਼ਬਰ ਸ਼ਬੇਗ ਸਿੰਘ ਨੂੰ ਦਿਤੀ ਗਈ, ਕਿ ਸ਼ਾਹਬਾਜ਼ ਸਿੰਘ ਨੇ ਦੀਨ ਮੰਨ ਲਿਆ ਹੈ। ਪਰ ਜਿਹੜੇ ਚਰਖ਼ੀ ਦੀ ਮਾਰ ਸਾਮ੍ਹਣੇ ਅਟੱਲ ਰਹੇ ਸਨ, ਉਹ ਇਹਨਾਂ ਝਾਸਿਆਂ 'ਚ ਕਿਵੇਂ ਆ ਜਾਂਦੇ। ਸ਼ਬੇਗ ਸਿੰਘ ਨੇ ਹੌਸਲੇ ਨਾਲ ਉਤਰ ਦਿਤਾ :

## ਕਬਿੱਤ ਛੰਦ

ਅੱਗੋਂ ਖ਼ਾਲਸਾ ਪੁਕਾਰੇ, ਸੁਣੀ ਸੂਬੇ ਹੱਤਿਆਰੇ
ਚਾਲੇ ਜਾਣਦਾ ਹਾਂ ਸਾਰੇ, ਜੋ ਹੈ ਤੂੰ ਵਿਚਾਰਦਾ
ਸਿੱਖ ਮੌਤੋਂ ਡਰ ਨਾ ਧਰਮ ਹਾਰਦਾ
ਮੇਰਾ ਪੁੱਤ ਡੋਲ ਜਾਵੇ, 'ਮੰਨਾ ਦੀਨ' ਕਹਿ ਸੁਣਾਵੇ
ਨਾ ਯਕੀਨ ਮੈਨੂੰ ਆਵੇ, ਝੂਠੇ ਇਕਰਾਰ ਦਾ
ਸਿੱਖ ਮੌਤੋਂ ਡਰ ਨਾ ਧਰਮ ਹਾਰਦਾ
ਉਹ ਵੀ ਉਹਨਾਂ ਦਾ ਹੈ ਭਾਈ ਜਿਨ੍ਹਾਂ ਖੋਪਰੀ ਲੁਹਾਈ
ਖ਼ੌਫ਼ ਰੱਖਿਆ ਨਾ ਕਾਈ, ਤੇਰੀ ਤਲਵਾਰ ਦਾ
ਸਿੱਖ ਮੌਤੋਂ ਡਰ ਨਾ ਧਰਮ ਹਾਰਦਾ
ਸਿੱਖ ਹੋਵੇ ਚੂਰਾ ਚੂਰਾ, ਤਾਂ ਵੀ ਉਤਰੇਗਾ ਪੂਰਾ
ਤੱਕ ਮਨੀ ਸਿੰਘ ਸੂਰਾ 'ਸੀਤਲ' ਉਚਾਰਦਾ
ਸਿੱਖ ਮੌਤੋਂ ਡਰ ਨਾ ਧਰਮ ਹਾਰਦਾ

ਇਹ ਵਾਰ ਵੀ ਖ਼ਾਲੀ ਗਿਆ, ਤਾਂ ਸੂਬੇ ਨੇ ਆਖ਼ਰੀ ਜ਼ੁਲਮ ਕਰਨ ਵਾਸਤੇ ਸ਼ਾਹਬਾਜ਼ ਸਿੰਘ ਨੂੰ ਵੀ ਕੋਲ ਸੱਦ ਲਿਆ। ਸੁਬੇਗ ਸਿੰਘ ਨੇ ਆਉਂਦੇ ਪੁੱਤਰ ਨੂੰ ਪੁੱਛਿਆ, "ਸ਼ਾਹਬਾਜ਼ ਸਿੰਘ ! ਮੈਂ ਕੀ ਖ਼ਬਰ ਸੁਣ ਰਿਹਾ ਹੈ ?"

ਸ਼ਾਹਬਾਜ਼ ਸਿੰਘ ਨੇ ਬੜੇ ਹੌਸਲੇ ਨਾਲ ਉਤਰ ਦਿੱਤਾ, "ਪਿਤਾ ਜੀ ! ਇਹ ਜਿਹੜਾ ਝੂਠ ਵੀ ਕਹਿ ਲੈਣ, ਥੋੜਾ ਹੈ। ਸਿੱਖੀ ਲਹੂ ਦੇ ਹਰ ਕਤਰੇ ਵਿਚ ਰਚ ਚੁਕੀ ਹੈ, ਇਹ ਕਿੱਥੋਂ ਕੱਢ ਲੈਣਗੇ ? ਇਹ ਸਦਾ ਕੇਸਾਂ ਸਵਾਸਾਂ ਨਾਲ ਨਿਭੇਗੀ।"

ਸ਼ਾਹਬਾਜ਼ ਸਿੰਘ ਆਪਣੇ ਪਿਤਾ, ਤੇ ਫੇਰ ਸੂਬੇ ਨੂੰ ਉਤਰ ਦੇਂਦਾ ਹੈ, ਜੋ ਸੁਣ ਕੇ ਪਿਤਾ ਖੁਸ਼ ਹੁੰਦਾ ਹੈ, ਤੇ ਸੂਬਾ ਕਹਿਰ ਦਾ ਹੁਕਮ ਦੇਂਦਾ ਹੈ।

## ਵਾਰ

ਆਇਆ ਸਾਮ੍ਹਣੇ ਸ਼ਾਹਬਾਜ਼ ਸਿੰਘ ਬਾਪ ਦੇ
ਗੱਜ ਬੋਲਿਆ ਹੈ 'ਸਤਿ ਕਰਤਾਰ'
ਨਹੀਂ ਸੂਰਮੇ ਧਰਮ ਤੋਂ ਡੋਲਦੇ
ਟਿੱਲ ਲਗਦਾ ਲਾਵੇ ਸਰਕਾਰ
ਤੂੰ ਵੀ ਸੂਬਿਆ ! ਲਿਹਾਜ਼ ਰਖੀਂ ਮੂਲ ਨਾ
ਕਰ ਜਿਹੜੀ ਹੈ ਤੇਰੇ ਅਖ਼ਤਿਆਰ
ਤੇਰੇ ਬਾਪ ਨੇ ਗੁਜ਼ਾਰੀ ਅੱਗੇ ਘੱਟ ਨਾ
ਤੂੰ ਵੀ ਆਪਣੀ ਪਰਖ ਤਲਵਾਰ
ਬੇੜਾ ਪਾਪ ਦਾ ਭਰ ਗਿਆ ਸੂਬਿਆ !
ਅੱਜ ਕੱਲ ਹੀ ਡੁੱਬੂ ਮੰਝਧਾਰ
ਏਨੀ ਸੁਣਦਿਆਂ, ਜਲਾਦ ਬੁਲਾਇਕੇ
ਸੂਬਾ ਹੁਕਮ ਕਰੇ ਲਲਕਾਰ
ਦੋਹਾਂ ਕਾਫ਼ਰਾਂ ਦੇ ਮੇਰੇ ਸਾਮ੍ਹਣੇ
ਤੇਗ਼ ਮਾਰ ਝੱਟ ਸੀਸ ਲੈ ਉਤਾਰ

ਜਲਾਦ ਨੇ ਤਲਵਾਰ ਖਿਚੀ, ਤੇ ਕਿਹਾ, "ਸ਼ਾਹਬਾਜ਼ ਸਿੰਘ ! ਰੱਬ ਨੂੰ ਯਾਦ ਕਰ ਲੈ, ਅੰਤ ਦਾ ਸਮਾਂ ਆ ਗਿਆ ਹੈ।"

ਸ਼ਾਹਬਾਜ਼ ਸਿੰਘ ਨੇ ਉਤਰ ਦਿਤਾ, "ਅੰਤ ਸਮਾਂ ਨਹੀਂ, ਮਰਦਾਂ ਦੇ ਜੀਵਨ ਸਦਾ ਮੌਤ ਤੋਂ ਆਰੰਭ ਹੁੰਦੇ ਨੇ। ਤੇਰੀ ਤਲਵਾਰ ਅਮਰ ਜੀਵਨ ਦਾ ਦਰਵਾਜ਼ਾ ਹੈ। ਆਸ਼ਕ ਸਦਾ ਏਸੇ ਰਾਹੇ ਪ੍ਰੀਤਮ ਦੇ ਦੇਸ਼ ਪੁੱਜਦੇ ਨੇ। ਆਊ, ਜੇ ਕਿਸੇ ਹੋਰ ਵੀ ਮਾਹੀ

ਦੇ ਦਰਬਾਰ ਚੱਲਣਾ ਹੈ ਤਾਂ।"

## ਜੰਗਲਾ

ਆਵੋ, ਜਿਸ ਮਹਿਬੂਬ ਨੂੰ ਮਿਲਨਾ
ਮਿਲਦਾ ਜੇ ਪਰ ਮਰ ਕੇ
ਸੀ ਮਨਸੂਰ ਮਨਾਇਆ ਪਿਆਰਾ
ਸੂਲੀ ਦੇ ਦੁੱਖ ਜਰ ਕੇ
ਮੈਂ ਵੀ ਅੱਜ ਮਨਾਵਣ ਚੱਲਿਆਂ
ਸੀਸ ਤਲੀ 'ਤੇ ਧਰ ਕੇ
ਤੇਗ ਚੁੰਮੂ ਗਰਦਨ ਨੂੰ ਜਿਸ ਦਮ
ਖੁੱਲ ਜਾਸਨ ਦਰ ਹਰ ਕੇ

ਸ: ਸ਼ਬੇਗ ਸਿੰਘ ਤੇ ਸ: ਸ਼ਾਹਬਾਜ਼ ਸਿੰਘ ਕਤਲ ਕਰਨ ਵਾਸਤੇ ਕਤਲਗਾਹ ਵਿਚ ਖੜੇ ਕੀਤੇ ਗਏ। ਸੂਬੇ ਵੱਲੋਂ ਇਹ ਦੋਸਤੀ ਦੀ ਆਖ਼ਰੀ ਕਿਸ਼ਤ ਸੀ।

## ਸਾਕਾ

ਵਿਚ ਮੈਦਾਨ ਜਲਾਦ ਨੇ ਸਿੰਘ ਪਕੜ ਖਲ੍ਹਾਰੇ
ਖਲੇ ਨੇ ਲਾ ਸਮਾਧੀਆਂ ਸਤਿਗੁਰ ਦੇ ਪਿਆਰੇ
ਭਜਨ ਕਰਨ ਕਰਤਾਰ ਦਾ ਦਸ਼ਮੇਸ਼ ਦੁਲਾਰੇ
ਤੇਗ ਲਿਸ਼ਕਦੀ ਜ਼ੁਲਮ ਦੀ ਪਾਪੀ ਲਲਕਾਰੇ
ਸੀਸ ਦੋਹਾਂ ਦੇ ਜ਼ਾਲਮਾਂ ਬੇਦੋਸ਼ ਉਤਾਰੇ
'ਸੀਤਲ' ਰੂਹਾਂ ਪਹੁੰਚੀਆਂ ਜਾ ਗੁਰ ਦਰਬਾਰੇ

ਖ਼ੂੰਨੀ ਸਾਕਾ ਵਰਤਾ ਦਿਤਾ ਗਿਆ। ਧਰਮੀਆਂ 'ਤੇ ਜ਼ੁਲਮ ਹੁੰਦੇ ਵੇਖ ਕੇ ਮੌਤ ਵੀ ਸਹਾਰ ਨਾ ਸੱਕੀ। ਉਹਨੇ ਦੋਹਾਂ ਨੂੰ ਆਪਣੀ ਖੁੱਲੀ ਬੁੱਕਲ ਵਿਚ ਸੰਭਾਲ ਲਿਆ, ਤੇ ਅਮਰ ਜੀਵਨ ਬਖ਼ਸ਼ ਕੇ ਮਾਹੀ ਦੇ ਦੇਸ਼ ਪੁਚਾ ਦਿਤਾ।

ਮੌਤ ਮਰਦਾਂ ਨੂੰ ਮਿਟਾਉਂਦੀ ਨਹੀਂ, ਸਗੋਂ ਸਦਾ ਵਾਸਤੇ ਜ਼ਿੰਦਾ ਕਰਦੀ ਹੈ। ਇਸ ਮੌਤ ਨੇ ਸ਼ਬੇਗ ਸਿੰਘ ਤੇ ਸ਼ਾਹਬਾਜ਼ ਸਿੰਘ ਨੂੰ 'ਸ਼ਹੀਦ' ਬਣਾ ਦਿਤਾ। ਕਦੇ ਇਹ

ਘਟਨਾ ਏਸ ਤਰਾਂ ਨਾ ਹੁੰਦੀ ਤਾਂ ਇਹਨਾਂ ਦੋਹਾਂ ਨੂੰ ਲੋਕੀਂ 'ਸਰਕਾਰ ਪੂਜ' ਤੇ 'ਪੰਥ ਵਿਰੋਧੀ' ਕਿਹਾ ਕਰਦੇ। ਪਰ ਇਸ ਕੁਰਬਾਨੀ ਨੇ ਸਾਬਤ ਕਰ ਦਿੱਤਾ, ਕਿ ਸਿੱਖ ਜਿੱਥੇ ਤੇ ਜਿਸ ਰੰਗ ਵਿਚ ਵੀ ਹੈ, 'ਸਿੱਖ' ਹੈ। ਸਿੱਖੀ-ਖ਼ੂੰਨ ਕਦੇ ਵੀ ਕੁਰਬਾਨੀ ਵਲੋ ਝਿਜਕਿਆ ਨਹੀਂ ।

# ਵਿਚਾਰ

ਕਈਆਂ ਲਿਖਾਰੀਆਂ ਤੇ ਕਵੀਆਂ ਨੇ ਇਸ ਪ੍ਰਸੰਗ ਵਿਚ ਇਕ ਭੁੱਲ ਕੀਤੀ ਹੈ। ਕਹਿੰਦੇ ਹਨ - ਦੋ ਵਾਰ ਚਰਖ਼ੀ ਚੜ੍ਹਾਉਣ ਤੇ ਹੋਰ ਕਈ ਦੁੱਖ (ਕਮਚਾਂ ਨਾਲ ਮਾਸ ਤੋੜਨਾ, ਲੋਹੇ ਦੀਆਂ ਤਪੀਆਂ ਸੀਖਾਂ ਨਾਲ ਸਰੀਰ ਸਾੜਨਾ) ਦੇਣ ਪਿਛੋਂ ਸ਼ਾਹਬਾਜ਼ ਸਿੰਘ ਨੇ ਮੁਸਲਮਾਨ ਹੋਣਾ ਮੰਨ ਲਿਆ। ਇਸ ਉਤੇ ਕਿਸੇ ਨੇ ਇਕ ਸੁਆਦਲੀ ਕਹਾਣੀ ਘੜੀ ਹੈ, ਕਿ ਜਦ ਸ਼ਾਹਬਾਜ਼ ਸਿੰਘ ਨੂੰ ਉਸ ਦੇ ਪਿਤਾ ਦੇ ਸਾਮਣੇ ਕੀਤਾ ਗਿਆ, ਤੇ ਮਗਰਲੇ ਨੂੰ ਪਹਿਲੇ ਦੇ ਦੀਨ ਮੰਨਣ ਦਾ ਪਤਾ ਲੱਗਾ, ਤਾਂ ਪਿਤਾ ਨੇ ਡਿੱਠਾ, ਕਿ ਪੁੱਤਰ ਦੇ ਮਥੇ ਵਿਚ ਇਕ ਪੁੱਠੀ ਰੇਖਾ ਲਿਖੀ ਹੋਈ ਹੈ, ਜਿਸ ਕਰਕੇ ਉਹ ਧਰਮੋਂ ਡੋਲ ਗਿਆ ਸੀ। ਪਿਤਾ ਨੇ ਆਪਣੇ ਹੱਥ ਨਾਲ ਉਹ ਮੱਥੇ ਦੀ ਉਲਟੀ ਰੇਖਾ ਮਿਟਾ ਦਿਤੀ, ਤੇ ਸ਼ਾਹਬਾਜ਼ ਸਿੰਘ ਫੇਰ ਸਿੱਖੀ ਵਿਚ ਪਕਾ ਹੋ ਗਿਆ।

ਇਸ ਕਹਾਣੀ ਨੂੰ ਜ਼ਰਾ ਵਿਚਾਰੋ। ਸ਼ਾਹਬਾਜ਼ ਸਿੰਘ ਅੰਮ੍ਰਿਤਧਾਰੀ ਸਿੱਖ ਸੀ। ਜਿਹੜੀ ਰੇਖ ਗੁਰੂ ਦੇ ਚਰਨਾਂ ਉਤੇ ਸੀਸ ਭੇਟ ਕਰਨ ਲਗਿਆਂ ਨਹੀਂ ਸੀ ਮਿਟੀ, ਉਹ ਸ਼ਬੇਗ ਸਿੰਘ ਦੇ ਹੱਥ ਨਾਲ ਕਿਵੇਂ ਮਿਟ ਗਈ ? ਨਾਲੇ ਜਿਹੜਾ ਪੁੱਤਰ ਗੋਦੀ ਵਿਚ ਪਲ ਕੇ ਅਠਾਰਾਂ ਸਾਲ ਦਾ ਜੁਆਨ ਹੋਇਆ ਸੀ, ਉਹਦੇ ਮੱਥੇ ਦੀ ਰੇਖਾ ਪਿਤਾ ਨੂੰ ਇਸ ਦਿਨ ਤੋਂ ਪਹਿਲਾਂ ਨਾ ਦਿੱਸੀ ? ਇਹ ਸਾਰੀ ਗੱਪ ਹੈ।

ਦੁੱਖ ਜਿੰਨੇ ਦੂਰੋਂ ਡਰਾਉਣੇ ਹੁੰਦੇ ਨੇ, ਸਿਰ ਆ ਪੈਣ ਤੇ ਓਨੇ ਭੈ-ਦਾਇਕ ਨਹੀਂ ਰਹਿੰਦੇ। ਸ਼ਾਹਬਾਜ਼ ਸਿੰਘ ਦੇ ਸਾਮ੍ਹਣੇ ਕਈ ਸਿੱਖ ਤਸੀਹੇ ਦੇ ਕੇ ਮਾਰੇ ਗਏ ਸਨ। ਉਹ ਚੰਗੀ ਤਰ੍ਹਾਂ ਜਾਣਦਾ ਸੀ, ਕਿ ਮੇਰੇ ਨਾਲ ਕੋਈ ਰਿਆਇਤ ਨਹੀਂ ਹੋਣੀ। ਫਿਰ ਉਹ ਐਨੀ ਮਾਰ ਖਾ ਕੇ ਕਿਉਂ, ਪਹਿਲਾਂ ਹੀ ਕਿਉਂ ਨਾ ਮੰਨ ਗਿਆ ? ਜੇ ਪਹਿਲਾਂ ਹੀ ਨਹੀਂ ਤਾਂ ਪਹਿਲੀ ਵਾਰ ਚਰਖੀ ਚੜ੍ਹਾਉਣ 'ਤੇ ਮੰਨ ਜਾਂਦਾ। ਤੇ ਜੇ ਐਨੇ ਤਸੀਹੇ ਮਰਦਾਂ ਵਾਂਗ ਝੱਲ ਚੁੱਕਾ ਸੀ, ਜਦੋਂ ਮੌਤ ਨੇੜੇ ਤੇ ਅਰੋਗਤਾ ਦੂਰ ਰਹਿ ਗਈ

ਸੀ, ਤਾਂ ਫੇਰ ਕਿਉਂ ਮੰਨਿਆਂ ? ਇਖ਼ਲਾਕੀ ਦੋਸ਼ੀ ਵੀ ਇਕ ਵਾਰ ਮਾਰ ਝੱਲ ਜਾਏ ਤਾਂ ਫੇਰ ਨਹੀਂ ਡੋਲਦਾ, ਤੇ ਸ਼ਾਹਬਾਜ਼ ਸਿੰਘ ਦੇ ਅੰਦਰ ਤਾਂ ਧਰਮ ਸੀ। ਉਹਦੇ ਦੁੱਖ ਝੱਲਣ ਵਿਚ ਵਡਿਆਈ, ਤੇ ਜਾਨ ਬਚਾਉਣ ਵਿਚ ਬਦਨਾਮੀ ਸੀ। ਉਸ ਵੇਲੇ ਦੀਨ ਮੰਨ ਵੀ ਲੈਂਦਾ, ਤਾਂ ਸਰੀਰ ਐਨਾ ਜ਼ਖ਼ਮੀ ਹੋ ਚੁਕਾ ਸੀ, ਕਿ ਅਰੋਗ ਹੋਣ ਵਿਚ ਸ਼ੱਕ ਸੀ। ਤਾਂ ਐਹੋ ਜੇਹੀ ਹਾਲਤ ਵਿਚ ਉਹ ਧਰਮੋਂ ਕਿਵੇਂ ਡੋਲ ਸਕਦਾ ਸੀ ? ਸੋ ਇਹ ਸਾਰੀ ਕਹਾਣੀ ਕਿਸੇ ਕਮਜ਼ੋਰ ਦਮਾਗ਼ ਦੀ ਘੜੀ ਹੋਈ ਹੈ। ਪੁਰਾਣੇ ਸਮਕਾਲੀ ਇਤਿਹਾਸਾਂ ਵਿਚ ਏਨਾ ਹੀ ਲਿਖਿਆ ਹੈ ਕਿ ਕਈ ਦੁੱਖ ਤਸੀਹੇ ਦੇ ਕੇ – ਚਰਖੀ ਚੜ੍ਹਾ ਕੇ–ਦੋਵੇਂ ਕਤਲ ਕੀਤੇ ਗਏ।

ਮੇਰੇ ਪੱਕੇ ਵਿਚਾਰ ਹਨ, ਕਿ ਸ਼ਾਹਬਾਜ਼ ਸਿੰਘ ਕਦੇ ਨਹੀਂ ਡੋਲਿਆ ਉਹ ਸਾਰੇ ਦੁੱਖ ਮਰਦਾਂ ਵਾਂਗ ਝੱਲ ਕੇ ਸ਼ਹੀਦ ਹੋਇਆ।

ਜਸਪਤ ਦੇ ਕਤਲ ਹੋਣ ਪਿਛੋਂ ਲਖਪਤ ਨੇ ਕਸਮ ਖਾਧੀ ਸੀ, ਕਿ ਸਿੱਖ ਕੋਈ ਨਹੀਂ ਛਡਣਾ। ਉਹਨੇ (ਸਣੇ ਸ਼ਬੇਗ ਸਿੰਘ ਸ਼ਾਹਬਾਜ਼ ਸਿੰਘ) ਲਾਹੌਰ ਦੇ ਸਾਰੇ ਸਿੱਖ ਕੈਦ ਕਰ ਲਏ। ਕਾਜ਼ੀ ਤੇ ਸੂਬੇ ਨੇ ਦੀਨ ਮੰਨਾਉਣ ਵਾਸਤੇ ਅਨੇਕਾਂ ਤਸੀਹੇ ਦਿਤੇ ਅੰਤ ਉਹ ਸਾਰੇ ਸਿਖ (ਜਿਨ੍ਹਾਂ ਵਿਚ ਸ਼ਬੇਗ ਸਿੰਘ ਤੇ ਸ਼ਾਹਬਾਜ਼ ਸਿੰਘ ਵੀ ਸਨ) ੧੦ ਮਾਰਚ, ੧੭੪੬ ਈ. (੧੩ ਚੇਤ ੧੮੦੨ ਬਿ.) ਨੂੰ ਲਖਪਤ ਦੇ ਹੁਕਮ ਨਾਲ ਕਤਲ ਕੀਤੇ ਗਏ (ਵੇਖੋ ਸਿੱਖਰਾਜ ਕਿਵੇਂ ਬਣਿਆਂ ?)।

ਉਹਨਾਂ ਸ਼ਹੀਦਾਂ ਦੀ ਕਮਾਈ ਦਾ ਧਿਆਨ ਧਰ ਕੇ ਗੱਜ ਕੇ ਬੋਲੋ :

'ਵਾਹਿਗੁਰੂ।'

ਪ੍ਰਸੰਗ ਲਿਖਿਆ, ੨–੮–੩੮ ਈ.

੧ੴ ਸਤਿਗੁਰ ਪ੍ਰਸਾਦਿ।।

# ਜੰਗ ਜਮਰੌਦ
# ਤੇ
# ਸ਼ਹੀਦੀ
# ਸ: ਹਰੀ ਸਿੰਘ ਨਲੂਆ

ਦੁਨੀਆਂ ਦੇ ਵੱਡੇ ਆਦਮੀ ਸ਼ਾਹੀ ਮਹਿਲਾਂ ਵਿਚ ਨਹੀਂ, ਸਗੋਂ ਗ਼ਰੀਬਾਂ ਦੀਆਂ ਕੁੱਲੀਆਂ ਵਿਚ ਪੈਦਾ ਹੁੰਦੇ ਹਨ।

ਨੌਪੋਲੀਅਨ ਬੋਨਾਪਾਰਟ, ਐਬਰਾਹਮ ਲਿੰਕਨ, ਸ਼ਿਵਾ ਜੀ ਮਰਹੱਟਾ, ਹਰੀ ਸਿੰਘ ਨਲੂਆ, ਬਾਦਸ਼ਾਹਾਂ ਦੇ ਘਰੀਂ ਨਹੀਂ ਜਨਮੇਂ, ਸਗੋਂ ਗੁੰਮਨਾਮ ਘਰਾਣਿਆਂ ਵਿਚੋਂ ਉਠੇ ਤੇ ਧਰਤੀ ਉਤੇ ਰਹਿੰਦੀ ਦੁਨੀਆਂ ਤਕ ਰਹਿਣ ਜੋਗਾ ਨਾਮ ਛੱਡ ਗਏ।

੧੮੪੮ ਬਿ. (੧੭੯੧ ਈ.) ਦੇ ਆਰੰਭ ਵਿਚ ਗੁਜਰਾਂ ਵਾਲੇ ਇਕ ਲੜਕਾ ਜਨਮਿਆਂ, ਜਿਸ ਦਾ ਨਾਮ ਮਾਪਿਆਂ ਹਰੀ ਸਿੰਘ ਰਖਿਆ। ਹਰੀ ਸਿੰਘ ਸੱਤ ਸਾਲ ਦਾ ਸੀ, ਜਾਂ ਉਹਦਾ ਪਿਤਾ ਚਲਾਣਾ ਕਰ ਗਿਆ। ਉਹਦੀ ਮਾਤਾ–ਧਰਮ ਕੌਰ–ਉਸ ਨੂੰ ਲੈ ਕੇ ਪੇਕੇ ਘਰ ਚਲੀ ਗਈ। ਸੱਤ–ਅੱਠ ਵਰ੍ਹੇ ਹਰੀ ਸਿੰਘ ਨੇ ਆਪਣੇ ਮਾਮਿਆਂ ਦੀ ਨਿਗਰਾਨੀ ਵਿਚ ਬਿਤਾਏ। ਏਥੇ ਹੀ ਉਹਨੇ ਫ਼ਾਰਸੀ ਤੇ ਪੰਜਾਬੀ (ਗੁਰਮੁੱਖੀ) ਪੜ੍ਹੀ ਤੇ ਏਥੇ ਹੀ ਸ਼ਸਤਰ ਵਿੱਦਿਆ ਹਾਸਲ ਕੀਤੀ।

੧੮੬੨ ਬਿ. (੧੮੦੫ ਈ.) ਦੇ ਬਸੰਤੀ ਦਰਬਾਰ ਵਿਚ–ਜਿਸ ਵੇਲੇ ਸ਼ੇਰੇ–ਪੰਜਾਬ ਦੇ ਕਈ ਨਾਮਵਰ ਯੋਧੇ ਆਪਣੇ ਜੰਗੀ ਕਰਤਵ ਵਿਖਾ ਰਹੇ ਸਨ, ਇਕ ਚੌਦਾਂ–ਪੰਦਰਾਂ ਸਾਲ ਦਾ ਮੁੱਛ–ਫੁੱਟ ਗੱਭਰੂ–ਗੋਲ ਗੋਲ ਡੌਲੇ ਉਚਾ ਕੱਦ, ਸਡੌਲ ਸਰੀਰ, ਐਉਂ ਪਰਤੀਤ ਹੋਵੇ, ਜਿਵੇਂ ਫ਼ੌਲਾਦ ਢਾਲ ਕੇ ਸੱਚੇ ਵਿਚਦੀ ਕੱਢਿਆ ਹੁੰਦਾ ਏ–ਅਖਾੜੇ ਵਿਚ ਆਇਆ। ਉਸ ਨੇ ਸ਼ਸਤਰ ਵਿੱਦਿਆ ਦੇ ਉਹ ਕਮਾਲ ਵਿਖਾਏ, ਕਿ ਮਹਾਰਾਜੇ ਦਾ ਮਨ ਮੋਹ ਲਿਆ। ਪੰਜਾਬ ਦੇ ਸ਼ੇਰ ਨੇ ਕੋਲ ਬੁਲਾ ਕੇ ਪੁੱਛਿਆ, ਤਾਂ ਪਤਾ ਲੱਗਾ,

ਕਿ ਇਹ ਗੱਭਰੂ ਹਰੀ ਸਿੰਘ ਦਾ ਨਾਮ, ਸ: ਗੁਰਦਿਆਲ ਸਿੰਘ ਦਾ ਪੁੱਤਰ, ਸ: ਹਰਦਾਸ ਸਿੰਘ ਦਾ ਪੋਤਰਾ, ਉਪੱਲ ਖੱਤਰੀ ਘਰਾਣੇ ਵਿਚੋਂ ਗੁੱਜਰਾਂਵਾਲੇ ਦੀ ਧਰਤੀ ਨੂੰ ਭਾਗ ਲਾਉਣ ਵਾਲਾ ਹੈ। ਨਜ਼ਰੀ ਪੈ ਗਿਆ ਜੌਹਰੀ ਦੀ ਜਿਸ ਥਾਂ ਪੁਚਾਉਣ ਯੋਗ ਸੀ, ਪੁਚਾ ਦਿੱਤਾ, ਆਪਣੇ ਹਜ਼ੂਰੀ ਖ਼ਿਦਮਤਗਾਰਾਂ ਵਿਚ ਭਰਤੀ ਕਰ ਲਿਆ।

ਇਕ ਦਿਨ ਹਰੀ ਸਿੰਘ ਨੇ ਸ਼ੇਰ ਦਾ ਸ਼ਕਾਰ ਤਲਵਾਰ ਨਾਲ ਕੀਤਾ, ਜਿਸ ਗੱਲ 'ਤੇ ਰੀਝ ਕੇ ਸ਼ੇਰੇ-ਪੰਜਾਬ ਨੇ ਉਸ ਨੂੰ ਸ਼ੇਰ-ਦਿਲ ਰਜਮਟ ਦਾ ਸਰਦਾਰ ਬਣਾ ਦਿੱਤਾ।

ਪਹਿਲੀ ਲੜਾਈ ਸ: ਹਰੀ ਸਿੰਘ ਨੇ ਕਸੂਰ ਦੀ ਲੜੀ, ਜਿਸ ਵਿਚ ਖ਼ਾਲਸੇ ਨੇ ਫ਼ਤਹਿ ਪ੍ਰਾਪਤ ਕੀਤੀ। ਦੂਜੀ ਮਸ਼ਹੂਰ ਲੜਾਈ ਮੁਲਤਾਨ ਦੀ ਸੀ, ਜਿਸ ਵਿਚ ਸ: ਹਰੀ ਸਿੰਘ ਬੁਰੀ ਤਰ੍ਹਾਂ ਘਾਇਲ ਹੋਇਆ। ਮੁਲਤਾਨ ਫ਼ਤਹਿ ਹੋ ਗਿਆ। ਹਰੀ ਸਿੰਘ ਅਗਲੇ ਬਾਰਿਓਂ ਹੋ ਕੇ ਬਚਿਆ। ਕਈ ਮਹੀਨਿਆਂ ਦੇ ਇਲਾਜ ਪਿੱਛੋਂ ਉਹ ਅਰੋਗ ਹੋ ਕੇ ਦਰਬਾਰ ਵਿਚ ਗਿਆ, ਤਾਂ ਸ਼ੇਰੇ-ਪੰਜਾਬ ਨੇ ਉਠ ਕੇ ਛਾਤੀ ਨਾਲ ਲਾ ਲਿਆ। ਮਹਾਰਾਜੇ ਨੇ ਖ਼ੁਸ਼ ਹੋ ਕੇ ਵੀਹ ਹਜ਼ਾਰ ਸਾਲ ਦੀ ਜਾਗੀਰ ਤੇ ਪੰਜ ਹਜ਼ਾਰ ਅਸਵਾਰ ਦੀ ਸਰਦਾਰੀ ਬਖ਼ਸ਼ੀ (ਅੰਤ ਸਮੇਂ ਸ: ਹਰੀ ਸਿੰਘ ਦੀ ਜਾਗੀਰ, ਸਿੱਖ ਰਾਜ ਵਿਚ ਸਭ ਨਾਲੋਂ ਵਧੇਰੇ ਸੀ।)

ਇਹ ਪਦਵੀ ਪਾ ਕੇ ਸ: ਹਰੀ ਸਿੰਘ ਨੇ ਮੁਲਕ ਜਿੱਤਣਾ ਸ਼ੁਰੂ ਕਰ ਦਿੱਤਾ। ਟਿਵਾਣੇ, ਸੱਯਦ, ਖੱਖੇ, ਬੱਬੇ, ਗੱਖੜ, ਗੁੱਜਰ, ਸਭ ਨੂੰ ਸੋਧ ਕੇ ਕਸ਼ਮੀਰ ਤੱਕ ਫ਼ਤਹਿ ਕਰ ਕੇ ਸਿੱਖ ਰਾਜ ਵਿਚ ਮਿਲਾ ਲਿਆ।

ਪਿਸ਼ਾਵਰ ਦਾ ਗਵਰਨਰ ਬਣ ਕੇ ਸ: ਹਰੀ ਸਿੰਘ ਨੇ ਦੱਰਰਾ ਖ਼ੈਬਰ ਦੇ ਬੂਹੇ ਅੱਗੇ, ਬਾਲਾ ਹਿਸਾਰ, ਜਮਰੌਦ, ਬੁਰਜ ਹਰੀ ਸਿੰਘ, ਬਾੜਾ, ਮਿਚਨੀ, ਸ਼ੰਕਰਗੜ੍ਹ ਆਦਿ ਕਿਲ੍ਹਿਆਂ ਦਾ ਜਾਲ ਵਿਛਾ ਦਿੱਤਾ। ਕੋਈ ਪੁਰਾਣੇ ਮੁਰੰਮਤ ਕੀਤੇ ਤੇ ਕੋਈ ਨਵੇਂ ਉਸਾਰੇ। ਇਨ੍ਹਾਂ ਜੰਗੀ ਤਿਆਰੀਆਂ ਤੋਂ ਕਾਬਲ ਵਿਚ ਹਲਚਲ ਮੱਚ ਗਈ। ਅਮੀਰ ਕਾਬਲ ਦੋਸਤ ਮੁਹੰਮਦ ਖ਼ਾਂ ਘਬਰਾ ਗਿਆ। ਉਹਨੇ ਆਪਣੇ ਪੰਜੇ ਪੁੱਤਰ (ਮੁਹੰਮਦ ਅਫ਼ਜ਼ਲ ਖ਼ਾਨ, ਮੁਹੰਮਦ ਅਕਬਰ ਖ਼ਾਨ, ਗ਼ੁਲਾਮ ਹੈਦਰ ਖ਼ਾਨ, ਮੁਹੰਮਦ ਆਜ਼ਮ ਖ਼ਾਨ ਤੇ ਮੁਹੰਮਦ ਅਕਰਮ ਖ਼ਾਨ) ਸਾਰੀਆਂ ਫ਼ੌਜਾਂ ਤੇ ਕਈ ਹਜ਼ਾਰ ਮੁਲਖਈਆ ਕੱਠਾ ਕਰ ਕੇ ਬੜੀ ਜੋਸ਼ੀਲੀ ਤਕਰੀਰ ਕੀਤੀ।

# ਬੈਂਤ

(ਭਰੇ ਵਿਚ ਦਰਬਾਰ ਲਲਕਾਰ ਕਹਿੰਦਾ)
ਸੁਣੋ ਅਰਜ਼ ਮੇਰੀ ਲਾ ਧਿਆਨ ਖ਼ਾਨੋ
ਅਣਖੀ ਬੀਰ ਮੈਦਾਨ ਦੇ ਮਰਦ ਗ਼ਾਜ਼ੀ
ਤੁਸੀਂ ਸ਼ੇਰਾਂ ਦੀ ਹੀ ਸੰਤਾਨ ਖ਼ਾਨੋ
ਹਜ਼ਰਤ ਅਲੀ ਦੇ ਨਾਮ 'ਤੇ ਮਰਨ ਵਾਲੇ
ਧਨੀ ਤੇਗ਼ ਦੇ ਤੁਸੀਂ, ਬਲਵਾਨ ਖ਼ਾਨੋ
ਤੁਸੀਂ ਉਨ੍ਹਾਂ ਦੇ ਪੁੱਤ ਤੇ ਪੋਤਰੇ ਹੋ
ਜਿਨ੍ਹਾਂ ਫ਼ਤਹਿ ਕੀਤਾ ਹਿੰਦੁਸਤਾਨ ਖ਼ਾਨੋ
ਧਾਂਕ ਤੁਸਾਂ ਦੀ ਫ਼ਰਸ਼ ਤੋਂ ਅਰਸ਼ ਤੋੜੀ
ਥਰ ਥਰ ਕੰਬਦਾ ਸਾਰਾ ਜਹਾਨ ਖ਼ਾਨੋ
ਐਪਰ ਕਹਿਰ ਹੈ, ਤੁਸਾਂ ਦੇ ਜਿਉਂਦਿਆਂ ਹੀ
ਕਾਫ਼ਰ ਮੱਲ ਕੇ ਬਹਿ ਗਏ ਮੈਦਾਨ ਖ਼ਾਨੋ
ਸਾਡੇ ਦੇਸ ਵਿਚ ਛਾਉਣੀਆਂ ਆਣ ਪਈਆਂ
ਲੱਗੇ ਜ਼ੋਰ ਨਾਲ ਕਰ ਉਗਰਾਹਨ ਖ਼ਾਨੋਂ
ਪੈਰਾਂ ਵਿਚ ਸਾਡੀ ਗ਼ੈਰਤ ਰੋਲ ਛੱਡੀ
ਇੱਜ਼ਤ ਆਬਰੂ ਕੀਤੀ ਵੈਰਾਨ ਖ਼ਾਨੋ
ਉਠੋ ਮਰਦ ਬਣ ਆਓ ਮੈਦਾਨ ਅੰਦਰ
ਆਪਣੇ ਮੁਲਕ ਲਈ ਹੋਵੋ ਕੁਰਬਾਨ ਖ਼ਾਨੋ
ਮੇਰੇ ਪੰਜ ਪੁੱਤਰ, ਪੰਜੇ ਤੁਸਾਂ ਖ਼ਾਤਰ
ਚੱਲੇ ਦੇਸ ਤੋਂ ਵਾਰਨ ਪਰਾਨ ਖ਼ਾਨੋ
ਅੱਗੇ ਇਹ ਹੋਸਨ, ਮਗਰ ਤੁਸੀਂ ਜਾਇਓ
ਦਿਹੋ ਵਾਂਗ ਬਹਾਦਰਾਂ ਜਾਨ ਖ਼ਾਨੋ
ਕੱਢੋ ਮੁਲਕ 'ਚੋਂ ਮਾਰ ਕੇ ਕਾਫ਼ਰਾਂ ਨੂੰ
ਬਾਕੀ ਛੱਡੋ ਨਾ ਨਾਮ ਨਸ਼ਾਨ ਖ਼ਾਨੋ

ਗਾਨੇ ਬੰਨ੍ਹ ਲਓ ਹੱਥੀਂ ਸ਼ਹੀਦੀਆਂ ਦੇ
ਰੱਖੋ ਕਾਇਮ ਇਸਲਾਮ ਦੀ ਸ਼ਾਨ ਖ਼ਾਨੋ
'ਸੀਤਲ' ਹੋਏ ਸੜਦਾ ਸੀਨਾ ਵੇਖ ਮੇਰਾ
ਸਾਡੇ ਫ਼ਤਹਿ ਦੇ ਝੁੱਲਦੇ ਨਸ਼ਾਨ ਖ਼ਾਨੋ

ਏਸ ਤਕਰੀਰ ਦਾ ਪਠਾਣਾਂ ਉਤੇ ਬੜਾ ਅਸਰ ਹੋਇਆ। ਉਹ ਦੋਸਤ ਮੁਹੰਮਦ ਖ਼ਾਨ ਦੇ ਪੰਜਾਂ ਪੁੱਤਰਾਂ ਨੂੰ ਸ਼ਹੀਦੀ ਗੱਨੇ ਬੰਨ੍ਹੇ ਹੋਏ ਵੇਖਦੇ, ਤਾਂ ਉਨ੍ਹਾਂ ਦੇ ਦਿਲ ਜੋਸ਼ ਵਿਚ ਫੜਕ ਉਠਦੇ। ਜਿਨ੍ਹਾਂ ਨੇ ਸਿੱਖਾਂ ਨਾਲ ਅੱਗੇ ਕਦੇ ਟਾਕਰਾ ਨਹੀਂ ਸੀ ਕੀਤਾ, ਉਹ ਵਧੇਰੇ ਜੋਸ਼ ਵਿਚ ਆ ਕੇ ਤਲਵਾਰਾਂ ਧੂਹ ਕੇ ਕਹਿਣ ਲੱਗੇ।

## ਕਬਿੱਤ

ਜੋਸ਼ ਵਿਚ ਆ ਕੇ ਅੱਗੋਂ ਬੋਲਦੇ ਪਠਾਣ ਗ਼ਾਜ਼ੀ
ਸ਼ੇਰਾਂ ਵਾਂਗ ਗੱਜੀਏ, ਤਾਂ ਧਰਤ ਕੰਬਾ ਦੱਯੇ
ਸਿੱਖ ਸਾਡੇ ਸਾਮ੍ਹਣੇ ਬਟੇਰੇ ਜਿਵੇਂ ਬਾਜ਼ ਅੱਗੇ
ਕੱਚੇ ਚੱਬ ਜਾਈਏ, ਖੁਰਾ ਖੋਜ ਹੀ ਮਿਟਾ ਦੱਯੇ
ਕਿਲ੍ਹੇ ਜਿਹੜੇ ਕਹਿੰਦੇ ਓ, ਪਸ਼ੌਰ, ਜਮਰੌਦ, ਕੀ ਨੇ
ਆਪਣੀ ਆਈ 'ਤੇ ਆਈਏ ਪਰਬਤ ਹਿਲਾ ਦੱਯੇ
ਹਜ਼ਰਤ ਅਲੀ ਦੇ ਨਾਮ-ਲੇਵਾ ਧਨੀ ਤੇਗ਼ ਦੇ ਹਾਂ
ਮੌਤ ਆਵੇ ਸਾਮ੍ਹਣੇ ਤਾਂ ਮੌਤ ਨੂੰ ਮਿਟਾ ਦੱਯੇ

ਉਨ੍ਹਾਂ ਦੇ ਦਿਲ ਵਿਚ ਸੀ, ਕਿ ਸਾਡੇ ਦੇਸ ਦੇ ਕੁਛ ਗੱਭਰੂ ਚੜ੍ਹ ਕੇ ਜਾਣ, ਤਾਂ ਹਿੰਦੁਸਤਾਨ ਦੇ ਮੰਦਰ ਢਾਹ ਕੇ, ਮੂਰਤੀਆਂ ਤੋੜ ਕੇ, ਦੌਲਤ ਲੁੱਟ ਕੇ, ਹੁਸਨ ਬੰਨ੍ਹ ਕੇ ਲੈ ਆਉਣ। ਤੇ ਅੱਜ ਓਥੇ ਕਿਹੜੀ ਮਰਦ ਕੌਮ ਪੈਦਾ ਹੋ ਪਈ ਏ, ਜੋ ਸਾਡੇ ਬੂਹੇ ਅੱਗੇ ਆਣ ਕੇ ਵੰਗਾਰਦੀ ਏ। ਏਸੇ ਜੋਸ਼ ਵਿਚ ਹਜ਼ਾਰਾਂ ਪਠਾਣ ਤਿਆਰ ਹੋ ਪਏ।

ਦੋਸਤ ਮੁਹੰਮਦ ਖ਼ਾਨ ਦੇ ਪੰਜੇ ਪੁੱਤਰ, ਅਮੀਰ ਅਖ਼ੂਨ ਜ਼ਾਦਾ,, ਮੁੱਲਾਂ ਮੁਹੰਮਦ ਖ਼ਾਨ, ਜ਼ਰੀਨ ਖ਼ਾਨ, ਅਰਜ਼ਬੇਗੀ, ਤੀਹ ਹਜ਼ਾਰ ਫ਼ੌਜ ਤੇ ਬਹੁਤ ਸਾਰਾ ਮੁਲਖਈਆ (ਸਣੇ ਪੰਜਾਹ ਤੋਪਾਂ ਦੇ) ਨਾਇਬੁਲ ਸਲਤਨਤ ਮਿਰਜ਼ਾ ਸੰਮੀ ਖ਼ਾਨ ਦੀ ਜਰਨੈਲੀ ਹੇਠਾਂ ੧੫ ਅਪ੍ਰੈਲ, ੧੮੩੭ ਈ: ਨੂੰ ਕਾਬਲ ਤੋਂ ਰੁਵਾਨਾ ਹੋ ਤੁਰੇ।

# ਸਾਕਾ

ਚੜ੍ਹੀਆਂ ਫ਼ੌਜਾਂ ਕਾਬਲੋਂ ਲਾ ਚੋਟ ਨਗਾਰੇ
ਦਲ ਵਿਚ ਗੂੰਜਣ ਅਲੀ ਦੇ ਚੌ-ਪਾਸੀਂ ਨਾਅਰੇ
ਮਾਂਵਾਂ ਹੱਥੀਂ ਆਪਣੀ ਕਈ ਪੁੱਤ ਸ਼ੰਗਾਰੇ
ਲਾੜੀ ਮੌਤ ਵਿਆਹੁਣ ਨੂੰ ਕਰ ਲਏ ਤਿਆਰੇ
ਲਿਸ਼ਕਣ ਤੇਗਾਂ ਬਰਛੀਆਂ ਮਾਰਨ ਚਮਕਾਰੇ
ਜਿਉਂ ਬਿਜਲੀ ਵਿਚ ਬੱਦਲਾਂ, ਥਾਂ ਥਾਂ ਲਿਸ਼ਕਾਰੇ
ਵਧਦੇ ਆਉਣ ਤੁਫ਼ਾਨ ਜਿਉਂ ਰਣ ਮੰਡਣ ਹਾਰੇ
ਜਿਉਂ ਛੱਲ ਉਠੇ ਸਾਗਰੋਂ ਆ ਖਹੇ ਕਨਾਰੇ

ਇਹ ਸਾਰਾ ਦਲ ੨੪ ਅਪ੍ਰੈਲ ਨੂੰ ਲੁੰਡੀਖ਼ਾਨੇ ਪੁੱਜਾ। ਏਥੋਂ ਦੇ ਅਫ਼ਰੀਦੀਆਂ ਨੂੰ ਵੱਢੀ ਦੇ ਕੇ ਸ਼ੰਮੀ ਖ਼ਾਨ ਨੇ ਆਪਣੇ ਨਾਲ ਗੰਢ ਲਿਆ, ਤੇ ਕਈਆਂ ਨੂੰ ਨਾਲ ਵੀ ਲੈ ਲਿਆ। ਸੋ, ਚੋਖਾ ਲਾਓ-ਲਸ਼ਕਰ (੫੦ ਹਜ਼ਾਰ ?) ਰਲ ਕੇ ੨੭ ਅਪ੍ਰੈਲ ਰਾਤ ਨੂੰ ਜਮਰੌਦ ਕੋਲ ਆ ਉਤਰਿਆ।

ਦੂਜੇ ਪਾਸੇ ਸਿੱਖਾਂ ਦੇ ਹਾਲਾਤ ਵੀ ਸਮਝੋ। ਪੰਜਾਬ ਦੇ ਬਹੁਤੇ ਇਲਾਕਿਆਂ- ਖ਼ਾਸ ਕਰ ਕੇ ਪਿਸ਼ਾਵਰ- ਦੀ ਫ਼ੌਜ ਕੰਵਰ ਨੌਨਿਹਾਲ ਸਿੰਘ ਦੇ ਵਿਆਹ 'ਤੇ ਅਟਾਰੀ ਗਈ ਹੋਈ ਸੀ। ਪਿਸ਼ਾਵਰ ਵਿਚ ਪਿੱਛੇ ਥੋੜ੍ਹੀ ਹੀ ਫ਼ੌਜ ਸੀ। ਪਿਸ਼ਾਵਰ ਦਾ ਗਵਰਨਰ ਸ: ਹਰੀ ਸਿੰਘ ਨਲੂਆ ਚੋਖੇ ਚਿਰ ਤੋਂ ਬੀਮਾਰ ਪਿਆ ਸੀ। ਪਿਸ਼ੌਰ ਤੋਂ ੧੨ ਮੀਲ ਖ਼ੈਬਰ ਵੱਲੇ ਜਮਰੌਦ ਹੈ। ਏਥੇ ਕਿਲ੍ਹਾ ਫ਼ਤਹਿ ਗੜ੍ਹ ਦੀ ਨੀਂਹ ੧੭ ਅਕਤੂਬਰ, ੧੮੩੬ ਈ: (ਇਕ ਕੱਤਕ, ੧੮੯੩ ਬਿ.) ਨੂੰ ਸ: ਹਰੀ ਸਿੰਘ ਨੇ ਆਪਣੀ ਹੱਥੀਂ ਰੱਖੀ ਸੀ। ਉਸ ਦੀਆਂ ਕੰਧਾਂ ੪ ਗਜ਼ ਚੌੜੀਆਂ ਤੇ ੧੨ ਗਜ਼ ਉਚੀਆਂ ਉਸਾਰੀਆਂ। ਉਸ ਵੇਲੇ ਉਸ ਵਿਚ ਅੱਠ ਸੌ ਪੈਦਲ, ਦੋ ਸੌ ਅਸਵਾਰ, ੮੦ ਗੋਲੰਦਾਜ਼, ਦਸ ਵੱਡੀਆਂ ਤੋਪਾਂ ਤੇ ਬਾਰਾਂ ਛੋਟੀਆਂ ਤੋਪਾਂ, ਸ: ਮਹਾਂ ਸਿੰਘ ਦੀ ਜਥੇਦਾਰੀ ਹੇਠ ਸਨ।

ਜਿਸ ਵੇਲੇ ਕਿਲ੍ਹਾ ਜਮਰੌਦ (ਫ਼ਤਹਿ ਗੜ੍ਹ) ਦੇ ਉਦਾਲੇ ਵੈਰੀ ਨੇ ਘੇਰਾ ਆ ਪਾਇਆ, ਸ: ਮਹਾਂ ਸਿੰਘ ਆਪਣੀ ਫ਼ੌਜ ਦੇ ਸਾਮ੍ਹਣੇ ਖਲੋ ਕੇ ਇਉਂ ਕਹਿਣ ਲੱਗਾ :—

# ਬੈਂਤ

ਮਹਾਂ ਸਿੰਘ ਸਰਦਾਰ ਲਲਕਾਰ ਕਹਿੰਦਾ
ਹੋ ਜੌ ਜੰਗ ਦੇ ਲਈ ਤਿਆਰ ਸਿੰਘੋ
ਵੈਰੀ ਆਣ ਮੈਦਾਨ ਦੇ ਵਿਚ ਲੱਥੇ
ਸਾਡੀ ਅਣਖ ਨੂੰ ਰਹੇ ਵੰਗਾਰ ਸਿੰਘੋ
ਅੱਜ ਪੱਗ ਪੰਜਾਬ ਦੀ ਹੱਥ ਸਾਡੇ
ਦਿਹੋ ਦੇਸ ਖ਼ਾਤਰ ਜਾਨਾਂ ਵਾਰ ਸਿੰਘੋ
ਤੁਸੀਂ ਅੱਜ ਚਮਕੌਰ ਨੂੰ ਯਾਦ ਕਰ ਲੌ
ਚਾਲੀ ਸਿੰਘ, ਦੁਸ਼ਮਣ ਬੇਸ਼ੁਮਾਰ, ਸਿੰਘੋ
ਕਿਹੜਾ ਅੜੇਗਾ ਤੁਸਾਂ ਦੀ ਤੇਗ ਅੱਗੇ
ਸ਼ੇਰਾਂ ਵਾਂਗਰਾਂ ਉਠੋ ਭਬਕਾਰ, ਸਿੰਘੋ
ਦਾਈਆ ਸੂਰਮੇ ਦਾ ਸਿਰ ਦੇ ਨਾਲ ਹੁੰਦਾ
ਜਿੱਤ ਹਾਰ ਦੀ ਜਾਣੇ ਕਰਤਾਰ, ਸਿੰਘੋ
ਰਗਾਂ ਵਿਚ ਜੇ ਖ਼ੂਨ ਦਸਮੇਸ਼ ਦਾ ਏ
ਜੇਕਰ ਦੇਸ ਦੇ ਨਾਲ ਪਿਆਰ, ਸਿੰਘੋ
'ਸੀਤਲ' ਫੇਰ 'ਅਜੀਤ' 'ਜੁਝਾਰ' ਵਾਲੀ
ਦੁਨੀਆਂ ਵਿਚ ਦੁਹਰਾ ਦਿਓ ਵਾਰ, ਸਿੰਘੋ

ਸ: ਮਹਾਂ ਸਿੰਘ ਕਹਿੰਦਾ ਗਿਆ, "ਬੀਰ ਬਹਾਦਰ ਖ਼ਾਲਸਾ ਜੀਉ ! ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਤੁਹਾਨੂੰ ਦੁਨੀਆਂ ਉਤੇ ਰਾਜ ਕਰਨ ਵਾਸਤੇ ਪੈਦਾ ਕੀਤਾ ਹੈ। ਸਿੱਖੀ ਸ਼ਾਨ ਵਾਸਤੇ ਹੀ ਚਾਰੇ ਸਾਹਿਬਜ਼ਾਦੇ ਕੁਰਬਾਨ ਹੋਏ ਸਨ। ਜੇ ਦੋ ਸਾਹਿਬਜ਼ਾਦੇ ਚਾਲੀ ਸਿੰਘਾਂ ਦੇ ਸਾਥ ਹੁੰਦਿਆਂ ਦਸ ਲੱਖ ਵੈਰੀ ਨਾਲ ਲੜ ਸਕਦੇ ਹਨ, ਤਾਂ ਅਸੀਂ ਇਕ ਹਜ਼ਾਰ ਸਿੰਘ ਤੀਹ–ਚਾਲੀ ਹਜ਼ਾਰ ਕੱਚਿਆਂ ਪਿੱਲਿਆਂ ਦਾ ਟਾਕਰਾ ਨਹੀਂ ਕਰ ਸਕਦੇ ? ਔਹ ਤੱਕੋ, ਅਰਸ਼ਾਂ 'ਤੇ ਖਲੇ ਬਾਬਾ ਅਜੀਤ ਸਿੰਘ ਜੀ ਤੁਹਾਡੀ ਬਹਾਦਰੀ ਵੇਖਣਾ ਚਾਹੁੰਦੇ ਨੇ।"

ਸਾਹਿਬ ਅਜੀਤ ਸਿੰਘ ਦਾ ਨਾਮ ਸੁਣਦਿਆਂ ਹੀ ਸਿੰਘ ਜੋਸ਼ ਵਿਚ ਉਛਲ

ਪਏ। ਉਨ੍ਹਾਂ ਜਥੇਦਾਰ ਦੇ ਲਲਕਾਰੇ ਦਾ ਇਉਂ ਉਤਰ ਦਿੱਤਾ :—

## ਸਾਕਾ

ਸਿੰਘਾਂ ਦੇ ਦਲ ਸ਼ੇਰ ਵਾਂਗ ਸੁਣ ਕੇ ਭਬਕਾਰੇ
ਇਉਂ ਮੱਥੇ ਚੜ੍ਹੀਆਂ ਲਾਲੀਆਂ ਜਿਉਂ ਭਖਣ ਅੰਗਾਰੇ
ਉਨ੍ਹਾਂ ਧੂਹ ਮਿਆਨੋਂ ਕੱਢ ਲੈ ਖੰਡੇ ਦੋ-ਧਾਰੇ
ਜਿਉਂ ਚੀਰ ਘਟਾਂ ਨੂੰ ਬਿਜਲੀਆਂ ਮਾਰਨ ਚਮਕਾਰੇ
ਉਨ੍ਹਾਂ ਸਾਮ੍ਹਣੇ ਹੋ ਸਰਦਾਰ ਦੇ ਇਉਂ ਬਚਨ ਉਚਾਰੇ
''ਇਕ ਹੁਕਮ ਤੁਹਾਡਾ ਚਾਹੁੰਦੇ ਇਹ ਯੋਧੇ ਸਾਰੇ
ਅਸੀਂ ਹੱਥੀਂ ਫੜ ਫੜ ਮਾਰੀਏ, ਕੀ ਖ਼ਾਨ ਵਿਚਾਰੇ
ਜੋ ਸੌਦੇ ਕਰਦੇ ਸਿਰਾਂ ਦੇ ਅਸੀਂ ਉਹ ਵਣਜਾਰੇ
ਅਸੀਂ ਮੌਤ ਖਰੀਦਣ ਜਾਣਦੇ ਨਹੀਂ ਜਿੰਦ ਦੇ ਪਿਆਰੇ
ਜੋ ਕੌਮ ਹੈ ਮਰਨਾ ਜਾਣਦੀ ਕਿਉਂ ਰਣ ਵਿਚ ਹਾਰੇ''

ਹਾਰ ਸਦਾ ਉਨ੍ਹਾਂ ਦੇ ਲੇਖਾਂ ਵਿਚ ਲਿਖੀ ਹੈ, ਜੋ ਜ਼ਿੰਦਗੀ ਦੇ ਲਾਲਚੀ ਹੁੰਦੇ ਹਨ। ਜੋ ਮਰਨਾ ਜਾਣਦੇ ਨੇ, ਉਨ੍ਹਾਂ ਨੂੰ ਕੋਈ ਸ਼ਕਤੀ ਦਬਾ ਨਹੀਂ ਸਕਦੀ। ਆਣ ਉਤੇ ਮਰਨ ਵਾਲਿਆਂ ਦੀ ਸ਼ਾਨ ਸਦਾ ਬਾਦਸ਼ਾਹੀ ਤਖ਼ਤਾਂ ਉਤੇ ਪੁੱਜ ਜਾਂਦੀ ਹੈ।

ਏਹੋ ਜੇਹੇ ਮਰਨ-ਚਾ ਰੱਖਣ ਵਾਲੇ ਸਿੱਖ ਯੋਧੇ ਨਗਾਰਿਆਂ 'ਤੇ ਚੋਟਾਂ ਲਾ ਕੇ ਇਉਂ ਅਗ੍ਹਾਂ ਵਧੇ-

## ਸਾਕਾ

ਚੋਟਾਂ ਲਾ 'ਰਣਜੀਤ' 'ਤੇ ਸਿੰਘ ਕਰਨ ਤਿਆਰੀ
ਉਹ ਲੱਥੇ ਵਿਚ ਮੈਦਾਨ ਦੇ ਆ ਮੌਤ ਬਪਾਰੀ
ਉਹ ਖਿੱਚ ਖਿੱਚ ਜੋਹਣ ਕਮਾਨ ਨੂੰ ਸਭ ਵਾਰੋ ਵਾਰੀ
ਵਿਚ ਭਿੱਥਿਆਂ ਤੜਫਣ ਤੀਰ ਇਉਂ ਜਿਉਂ ਨਾਗ ਪਟਾਰੀ
ਜਿਉਂ ਮੋਮਨ ਆਸ਼ਕ ਹੂਰ ਦੇ ਉਨ੍ਹਾਂ ਤੇਗ਼ ਪਿਆਰੀ
ਅੱਜ 'ਸੀਤਲ' ਸੂਰੇ ਸੁਰਖ਼ਰੂ ਪਾਜੀ ਸਿਰ ਭਾਰੀ

੨੮ ਅਪ੍ਰੈਲ, ੧੯੩੭ ਈ: ਦਾ ਸੂਰਜ ਚੜ੍ਹਿਆ ਹੀ ਸੀ, ਜਾਂ ਇਕ ਪਾਸੇ ਤੀਹ-ਚਾਲੀ ਹਜ਼ਾਰ ਪਠਾਣ ਤੇ ਇਕ ਪਾਸੇ ਇਕ ਹਜ਼ਾਰ ਸਿੱਖ ਜਮਰੌਦ ਦੇ ਮੈਦਾਨ ਵਿਚ ਭਿੜਨ ਵਾਸਤੇ ਆਮ੍ਹੋ-ਸਾਮ੍ਹਣੇ ਹੋ ਖਲੋਤੇ।

## ਬੈਂਤ

ਆਮ੍ਹੋ-ਸਾਮ੍ਹਣੇ ਪੈਂਤੜੇ ਬੰਨ੍ਹ ਲਏ ਨੇ
ਦੋਹਾਂ ਧਿਰਾਂ ਦੇ ਯੋਧਿਆਂ ਮਾਨੀਆਂ ਨੇ
ਇਕਧਰ ਸਿੱਖ ਤੇ ਖਲੇ ਪਠਾਣ ਇਕਧਰ
ਫੱਟ ਖਾਣ ਨੂੰ ਛਾਤੀਆਂ ਤਾਨੀਆਂ ਨੇ
ਜਿਵੇਂ ਸ਼ਮਾ 'ਤੇ ਪਾਉਣ ਪਤੰਗ ਝੁਰਮਟ
ਸਦਕੇ ਮੌਤ ਉਤੋਂ ਕਈ ਜੁਆਨੀਆਂ ਨੇ
'ਸੀਤਲ' ਅੱਜ ਤਲਵਾਰ ਦੀ ਭੇਟ ਹੋਣਾ
ਪਲਾਂ ਵਿਚ ਕਈਆਂ ਜ਼ਿੰਦਗਾਨੀਆਂ ਨੇ

ਇਕ ਪਾਸੇ ''ਯਾ ਅਲੀ ਦੇ ਨਾਅਰੇ'', ਇਕ ਪਾਸੇ ''ਸਤਿ ਸ੍ਰੀ ਅਕਾਲ'' ਦੇ ਜੈਕਾਰੇ ਜ਼ਮੀਨ ਅਸਮਾਨ ਗੂੰਜ ਰਿਹਾ ਸੀ। ਜਿਸ ਵੇਲੇ ਦੋਹੀਂ ਪਾਸੀਂ ਸਿਰਾਂ ਧੜਾਂ ਦੀਆਂ ਲਾ ਕੇ ਖਲੇ ਯੋਧਿਆਂ ਨੂੰ ਤੱਕਿਆ, ਤਾਂ ਖ਼ਾਲਸੇ ਦੇ ਜਥੇਦਾਰ ਸ: ਮਹਾਂ ਸਿੰਘ ਜੀ ਛੇੜ ਕੇ ਘੋੜਾ, ਪਹੁੰਚ ਕੇ ਵਿਚ ਮੈਦਾਨ ਦੇ, ਸੰਮੀ ਖ਼ਾਨ ਨੂੰ ਲਲਕਾਰ ਕੇ ਇਉਂ ਕਹਿੰਦੇ ਨੇ :—

## ਵਾਰ

ਮਹਾਂ ਸਿੰਘ ਵਿਚ ਆਣ ਕੇ ਮੈਦਾਨ ਦੇ
ਸੰਮੀ ਖ਼ਾਨ ਨੂੰ ਕਿਹਾ ਲਲਕਾਰ
ਅੱਜ ਸਿੱਖਾਂ ਤੇ ਪਠਾਣਾਂ ਦੋਹਾਂ ਧਿਰਾਂ ਦੀ
ਪਰਖੀ ਜੰਗ ਵਿਚ ਜਾਊ ਤਲਵਾਰ
ਦੋਵੇਂ ਧਿਰਾਂ ਅਖਵਾਉਂਦੇ ਸੂਰਮੇ
ਅੱਜ ਇਕ ਸਿਰ ਰਹਿਜੂ ਦਸਤਾਰ
ਅੱਜ ਤੇਗ਼ ਨਾਲ ਤੁੱਲ ਜੂ ਬਹਾਦਰੀ

ਤੁੱਲੂ ਸਿਰਾਂ ਨਾਲ ਜਿੱਤ ਤੇ ਹਾਰ
ਤੁਸੀਂ ਉਮੱਤ ਅਲੀ ਦੀ, ਗਾਜ਼ੀ ਦੀਨ ਦੇ
ਸਾਡਾ ਆਸਰਾ ਦਸਮ ਅਵਤਾਰ
ਤੁਸੀਂ ਤਾਲਬ ਹੋ 'ਹਸਨ, ਹੁਸੈਨ' ਦੇ
ਆਗੂ ਅਸਾਂ ਦੇ 'ਅਜੀਤ' ਤੇ 'ਜੁਝਾਰ'
ਰੱਟ ਨਿੱਤ ਵਾਲੀ ਮੁੱਕ ਜੈ ਬਹਾਦਰੋ
ਅੱਜ ਦਿਲਾਂ ਵਾਲੇ ਕੱਢ ਲੋ ਗੁਬਾਰ
'ਸੀਤਲ' ਦਿਲ 'ਚ ਰਹੇ ਅਰਮਾਨ ਨਾ
ਪਹਿਲਾਂ ਕਰ ਲੌ ਅਸਾਡੇ ਉਤੇ ਵਾਰ

ਸਿੰਘ ਨੇ ਗੱਜ ਕੇ ਕਿਹਾ, ''ਓ ਸੰਮੀ ਖ਼ਾਂ ! ਏਡੀ ਦੂਰੋਂ ਏਸ ਚੱਾ ਵਿਚ ਆਇਆ ਹੈਂ, ਕਿ ਸਿੱਖਾਂ ਕੋਲੋਂ ਜਮਰੌਦ ਖੋਹਣਾ ਹੈ। ਸੋ ਪਹਿਲਾਂ ਵਾਰ ਕਰ ਲੈ, ਮਤਾਂ ਦਿਲ ਦੀਆਂ ਦਿਲ ਵਿਚ ਹੀ ਰਹਿ ਜਾਣ। ਅਸੀਂ ਪਹਿਲਾਂ ਕਿਸੇ 'ਤੇ ਵਾਰ ਕਰਦੇ ਨਹੀਂ ਤੇ ਉਧਾਰ ਕਿਸੇ ਸ਼ਰੀਕ ਦਾ ਰੱਖਦੇ ਨਹੀਂ ।''

ਸੰਮੀ ਖ਼ਾਨ ਨੂੰ ਅੱਗ ਲੱਗ ਉਠੀ। ਉਹ ਸੋਚਦਾ ਏ, ''ਮੈਂ ੪੦ ਹਜ਼ਾਰ ਫ਼ੌਜ ਦਾ ਮਾਲਕ, ਤੇ ਇਹ ਇਕ ਹਜ਼ਾਰ ਸਿਪਾਹੀ ਦੇ ਮਾਣ ਉਤੇ ਏਨਾ ਆਕੜ ਨਾਲ ਗੱਲਾਂ ਕਰ ਰਿਹਾ ਏ ?'' ਉਹ ਨੇ ਕੜਕ ਕੇ ਕਿਹਾ, ''ਮਹਾਂ ਸਿੰਘਾ ! ਮੈਂ ਕਸਮ ਖਾ ਕੇ ਕਹਿੰਦਾ ਹਾਂ, ਕਿ ਜੇ ਦਿਨ ਛਿਪਣ ਤੋਂ ਪਹਿਲਾਂ ਜਮਰੌਦ ਦਾ ਨਿਸ਼ਾਨ ਵੀ ਬਾਕੀ ਰਹਿਣ ਦਿਆਂ, ਤਾਂ ਮੁਸਲਮਾਨ ਨਾ ਕਹੀਂ ।''

## ਪਉੜੀ

ਮੈਂ ਕਸਮ ਕੁਰਾਨ ਦੀ ਖਾਵਾਂ ਨਾਲ ਈਮਾਨ ਦੇ
ਮੈਂ ਗੜ੍ਹ ਜਮਰੌਦ ਦਾ ਢਾਹਵਾਂ, ਖ਼ਾਕ ਉਡਾ ਦਿਆਂ
ਮੈਂ ਮਿੱਟੀ ਨਾਲ ਮਿਲਾਵਾਂ ਬਾਲਾਸਾਰ ਨੂੰ
ਮੈਂ ਮਿਚਨੀ 'ਤੇ ਹਲ ਵਾਹਵਾਂ, ਸਾੜਾਂ ਛਾਉਣੀਆਂ
ਮੈਂ ਅੱਗ ਦਲਾਂ ਵਿਚ ਲਾਵਾਂ, ਤੇਗ਼ਾਂ ਬਾਲ ਕੇ
ਮੈਂ ਲਹੂ ਦੇ ਵਿਚ ਨੁਹਾਵਾਂ, ਵੱਡਿਆਂ ਯੋਧਿਆਂ

ਮੈਂ ਰੱਤ ਨਾਲ ਵੁਜ਼ੂ ਕਰਾਵਾਂ, ਆਪਣੀ ਤੇਗ ਦਾ
ਮੈਂ ਸਿਰਾਂ ਦੇ ਥੜੇ ਬਣਾਵਾਂ, ਪੜ੍ਹਾਂ ਨਮਾਜ਼ ਬਹਿ
ਮੈਂ ਨਾਮ ਨਸ਼ਾਨ ਮਿਟਾਵਾਂ ਜੱਗ ਤੋਂ ਸਿੱਖ ਦਾ
ਇਸਲਾਮੀ ਝੰਡੇ ਝੁਲਾਵਾਂ, ਵਿਚ ਪੰਜਾਬ ਦੇ

ਇਹ ਸੁਣ ਕੇ ਸ: ਮਹਾਂ ਸਿੰਘ ਤੇ ਉਹਦੇ ਹਜ਼ੂਰੀ ਸਿਪਾਹੀਆਂ (ਬਾਡੀ ਗਾਰਡ) ਦੇ ਦਿਲੀਂ ਭਾਂਬੜ ਭੜਕ ਉਠੇ। ਉਨ੍ਹਾਂ ਅੱਗੋਂ ਗੱਜ ਕੇ ਜਵਾਬ ਦਿੱਤਾ।

## ਪਉੜੀ

(ਗੱਜ ਸ਼ੇਰਾਂ ਵਾਂਗ ਅਕਾਲੀ, ਦੇਣ ਜਵਾਬ ਇਉਂ)
ਅਸਾਂ ਜਦ ਤੋਂ ਹੋਸ਼ ਸੰਭਾਲੀ, ਲੜਨਾ ਸਿੱਖਿਆ
ਸਾਨੂੰ ਗੁੜ੍ਹਤੀ ਬਾਪ ਪਿਆਲੀ, ਖੰਡੇ ਧਾਰ ਦੀ
ਅਸੀਂ ਰੱਖ ਸਿਰਾਂ ਦੀ ਡਾਲੀ, ਮੌਤ ਵਿਹਾਜੀਏ
ਸਾਡੀ ਉਨ੍ਹਾਂ ਨਾਲ ਭਿਆਲੀ, ਜਾਨਣ ਮਰਨ ਜੋ
ਉ ਤੂੰ ਸੁੱਤੀ ਕਲ੍ਹਾ ਜਗਾਲੀ, ਸਾਨੂੰ ਛੇੜ ਕੇ
ਅਸੀਂ ਕਾਬਲ ਕਰੀਏ ਖ਼ਾਲੀ, ਲਹੂ ਵਿਚ ਡੋਬੀਏ
ਜਿਉਂ ਕਰਨ ਕਵਾਲ ਕਵਾਲੀ, ਰੋਣ ਪਠਾਣੀਆਂ
ਇਉਂ ਕਹਿ ਕੇ ਧੂਹ ਨਿਕਾਲੀ, ਚੰਡੀ ਸਾਰ ਦੀ
ਜਿਉਂ ਦਿਨ ਚੜ੍ਹਦੇ ਦੀ ਲਾਲੀ, ਤੇਗਾਂ ਚਮਕੀਆਂ
ਜਿਉਂ ਰਾਤੀਂ ਬਲੇ ਦੀਵਾਲੀ, ਲਿਸ਼ਕਣ ਬਿਜਲੀਆਂ
ਰਣ ਦੋਂਹ ਦੇਸਾਂ ਦੇ ਵਾਲੀ, 'ਸੀਤਲ' ਜੁੱਟ ਪਏ

ਫੇਰ ਕੀ ਸੀ ? ਨਗਾਰਿਆਂ 'ਤੇ ਚੋਟਾਂ ਪਈਆਂ, ਜੈਕਾਰਿਆਂ ਦੀ ਧੁਨ ਗੂੰਜੀ ਤੇ ਸੂਰਮੇ ਜੁੱਟ ਪਏ।

## ਛੰਦ ਡਿਉਢ

ਦੋਹੀ ਪਾਸੀਂ ਚੋਟਾਂ ਧੌਂਸਿਆਂ 'ਤੇ ਮਾਰ ਕੇ
ਜੁੱਟ ਪਏ ਜਵਾਨ ਨੇ

ਦੋਹਾਂ ਧਿਰਾਂ ਇਕ ਦੂੱਜੇ ਨੂੰ ਵੰਗਾਰ ਕੇ
ਮੱਲ ਲਏ ਮੈਦਾਨ ਨੇ
ਜ਼ੋਰ ਦੀ ਜੈਕਾਰੇ ਛੱਡੇ ਜਾਂ ਅਕਾਲੀਆਂ
ਗੂੰਜੇ ਅਸਮਾਨ ਜੀ
ਯੋਧਿਆਂ ਨੂੰ ਯੁੱਧ 'ਚ ਚੜ੍ਹਨ ਲਾਲੀਆਂ
ਪਾਜੀ ਨੱਸੇ ਜਾਨ ਜੀ
ਨਾਅਰੇ 'ਅਲੀ, ਅਲੀ' ਦੇ ਪਠਾਣ ਮਾਰਦੇ
ਸਿੰਘਾਂ ਨਾਲ ਜੁੱਟ ਪਏ
ਖ਼ਾਲਸੇ ਵੀ ਅੱਗੋਂ ਧਨੀ ਤਲਵਾਰ ਦੇ
ਵੈਰੀਆਂ 'ਤੇ ਟੁੱਟ ਪਏ
ਦੋਹਾਂ ਧਿਰਾਂ ਜਾਨਾਂ ਤਲੀ 'ਤੇ ਟਿਕਾਲੀਆਂ
ਹੋਣਾ ਕੁਰਬਾਨ ਜੀ
ਯੋਧਿਆਂ ਨੂੰ ਯੁੱਧ 'ਚ ਚੜ੍ਹਨ ਲਾਲੀਆਂ
ਪਾਜੀ ਨੱਸੇ ਜਾਨ ਜੀ
ਧੜਾ–ਧੜ ਧਾੜ ਧਾੜ ਤੋਪਾਂ ਚੱਲੀਆਂ
ਧਰਤੀ ਕੰਬਾਨ ਦੀ
ਰਹਿਕਲੇ ਜੰਬੂਰੇ ਤੇ ਮਸ਼ੀਨਾ ਖਲੀਆਂ
ਗੋਲੀ ਬਰਸਾਨ ਜੀ
ਚੱਲਦੇ ਤਮਾਚੇ, ਦਗਣ ਦੁਨਾਲੀਆਂ
ਲੱਗੀ ਝੜੀ ਆਣ ਜੀ
ਯੋਧਿਆਂ ਨੂੰ ਯੁੱਧ 'ਚ ਚੜ੍ਹਨ ਲਾਲੀਆਂ
ਪਾਜੀ ਨੱਸੇ ਜਾਣ ਜੀ
ਨਿਕਲਦੇ ਤੀਰ ਭੱਥਿਆਂ 'ਚੋਂ ਸ਼ੂਕਦੇ
ਨਾਗ ਜਿਉਂ ਪਟਾਰੀ 'ਚੋਂ
ਵਿੰਨ੍ਹੇ ਜਾਂਦੇ ਦਿਲ ਨੈਣ ਇਉਂ ਮਲੂਕ ਦੇ
ਝਾਤੀ ਮਾਰ ਬਾਰੀ ਚੋਂ

ਜਿਨ੍ਹੇ ਇਕ ਵਾਰ ਨਜ਼ਰਾਂ ਮਿਲਾਲੀਆਂ
ਦੇ ਦਿਤੇ ਪਰਾਨ ਜੀ
ਯੋਧਿਆਂ ਨੂੰ ਯੁੱਧ 'ਚ ਚੜ੍ਹਨ ਲਾਲੀਆਂ
ਪਾਜੀ ਨੱਸੇ ਜਾਣ ਜੀ
ਢਾਲਾਂ ਉਤੇ ਪੈਣ ਫੱਟ ਤਲਵਾਰਾਂ ਦੇ
ਸੱਟ ਇਉਂ ਵਦਾਨ ਦੀ
ਸਿੰਘਾਂ ਲਾਹੇ ਘਾਣ ਵੈਰੀਆਂ ਹਜ਼ਾਰਾਂ ਦੇ
ਧਾਰ ਲਈ ਮੁਕਾਣ ਦੀ
ਬੁੱਤਾਂ ਨਾਲੋਂ ਰੂਹਾਂ ਤੋੜੀਆਂ ਭਿਆਲੀਆਂ
ਭੌਰ ਉਡੇ ਜਾਣ ਜੀ
ਯੋਧਿਆਂ ਨੂੰ ਯੁੱਧ 'ਚ ਚੜ੍ਹਨ ਲਾਲੀਆਂ
ਪਾਜੀ ਨੱਸੇ ਜਾਣ ਜੀ
ਹੋਲੀਆਂ 'ਚ ਜਿਵੇਂ ਖੇਡਣ ਗੁਲਾਲ ਜੀ
ਬ੍ਰਿਜ ਦੀਆਂ ਨਾਰੀਆਂ
ਕਰ ਦਿੱਤੀ ਧਰਤੀ ਲਹੂ ਨਾਂ ਲਾਲ ਜੀ
ਤੇਗ ਦੇ ਖਿਡਾਰੀਆਂ
ਛਾ ਗਈਆਂ ਨੇ ਵੇਖ ਅੰਬਰ 'ਤੇ ਲਾਲੀਆਂ
ਹੋਇਆ ਲਹੂ ਲੁਹਾਨ ਜੀ
ਯੋਧਿਆਂ ਨੂੰ ਯੁੱਧ 'ਚ ਚੜ੍ਹਨ ਲਾਲੀਆਂ
ਪਾਜੀ ਨੱਸੇ ਜਾਣ ਜੀ
'ਸੀਤਲ' ਸਰੀਰ ਲੁੱਛਦੇ ਹਜ਼ਾਰਾਂ ਦੇ
ਦੁੰਬੇ ਕੁਰਬਾਨੀ ਦੇ
ਵਗ ਰਿਹਾ ਖ਼ੂਨ ਵਾਂਗਰਾਂ ਝਲਾਰਾਂ ਦੇ
ਮੰਦਰ ਭਵਾਨੀ ਦੇ
ਭਰ ਭਰ ਪੀਵੇ ਲਹੂ ਦੀਆਂ ਪਿਆਲੀਆਂ
ਕਾਲ ਭਗਵਾਨ ਜੀ

ਜੋਧਿਆਂ ਨੂੰ ਯੁੱਧ 'ਚ ਚੜ੍ਹਨ ਲਾਲੀਆਂ
ਪਾਜੀ ਨੱਸੇ ਜਾਣ ਜੀ

ਲੋਥ ਉਤੇ ਲੋਥ ਚੜ੍ਹ ਗਈ। ਧਰਤੀ ਲਹੂ ਨਾਲ ਲਾਲ ਹੋ ਗਈ। ਜਿੱਤ ਦੇ ਚਾਅ ਵੈਰੀਆਂ ਦੇ ਦਿਲੋਂ ਲਹਿ ਗਏ। ਸਾਰਾ ਦਿਨ ਅੱਗ ਵਰ੍ਹਦੀ ਰਹੀ। ਮਾਵਾਂ ਦੇ ਲਾਲ ਡਿੱਗਦੇ ਰਹੇ। ਦਿਨ ਛਿਪਿਆ, ਗ਼ਾਜ਼ੀਆਂ ਸ਼ੁਕਰ ਕੀਤਾ।

ਅਗਲਾ ਦਿਨ ਚੜ੍ਹਿਆ। ਸੰਮੀ ਖ਼ਾਨ ਨੇ ਪਿਛਲੀ ਫ਼ੌਜ ਅੱਗੇ ਕਰ ਕੇ ਕਿਲ੍ਹੇ 'ਤੇ ਹੱਲਾ ਕੀਤਾ। ਸਾਰਾ ਦਿਨ ਤੋਪਾਂ ਅੱਗ ਵਰ੍ਹਾਉਂਦੀਆਂ ਰਹੀਆਂ। ਤਕਾਲਾਂ ਪੈਂਦੀਆਂ ਨੂੰ ਜਮਰੌਦ ਦੇ ਕਿਲ੍ਹੇ ਦੀ ਸਾਮ੍ਹਣੀ ਬਾਹੀ ਵਿਚ ਚੋਖਾ ਪਾੜ ਪੈ ਗਿਆ। ਉਸ ਵੇਲੇ ਚੰਗਾ ਹਨ੍ਹੇਰਾ ਹੋ ਗਿਆ ਸੀ। ਦੋਸਤ ਮੁਹੰਮਦ ਖ਼ਾਨ ਦਾ ਵੱਡਾ ਪੁੱਤਰ ਮੁਹੰਮਦ ਖ਼ਾਨ ਕਿਲ੍ਹੇ ਦੇ ਪਾੜ ਵੱਲ ਵਧਿਆ। ਪਿੱਛੋਂ ਸੰਮੀ ਖ਼ਾਨ ਨੇ ਵਾਜ ਮਾਰੀ, ''ਅਫ਼ਜ਼ਲ ਖ਼ਾਨ ! ਸ਼ੇਰ ਦੇ ਘੁਰਨੇ ਵਿਚ ਜਾ ਕੇ ਉਸ ਦਾ ਸ਼ਿਕਾਰ ਕਰਨ ਵਾਲਾ ਕਦੇ ਨਹੀਂ ਬਚਿਆ। ਇਸ ਹਨ੍ਹੇਰੇ ਸਮੇਂ ਕਿਲ੍ਹੇ ਦੇ ਅੰਦਰ ਜਾ ਕੇ ਸਿੱਖਾਂ ਨਾਲ ਲੜਨਾ, ਆਪਣੇ ਆਪ ਨਾਲ ਵੈਰ ਕਰਨ ਦੇ ਬਰਾਬਰ ਹੈ। ਉਹ ਜਿਉਂਦੇ ਜੀ ਕਿਲ੍ਹਾ ਨਹੀਂ ਦੇਣਗੇ। ਸਿੰਘ ਤਾਂ ਹਫ਼ਤੇ ਦਾ ਮੋਇਆ ਪਿਆ ਹੋਵੇ, ਜੇ ਉਹਦੇ ਸਰਹਾਣੇ ਖਲੋ ਕੇ ਵੰਗਾਰੇਂਗਾ, ਤਾਂ ਉਹ ਵੀ ਉਠ ਕੇ ਲੜਨ ਨੂੰ ਤਿਆਰ ਹੋ ਜਾਏਗਾ। ਤੇ ਏਥੇ ਤਾਂ ਅਜੇ ਸੱਤ ਅੱਠ ਸੌ ਤਿਆਰ-ਬਰ-ਤਿਆਰ ਸਿੰਘ ਖਲੇ ਨੇ। ਸੋ, ਕਿਲ੍ਹੇ ਦੇ ਅੰਦਰ ਨਾ ਵੜੋ, ਬਾਹਰੋਂ ਘੇਰਾ ਪੱਕਾ ਰੱਖੋ। ਮਦਦ ਕਿਤੋਂ ਇਨ੍ਹਾਂ ਨੂੰ ਆ ਨਹੀਂ ਰਹੀ। ਦੋ ਚਾਰ ਦਿਨ ਤੱਕ ਕਿਲ੍ਹਾ ਫ਼ਤਹਿ ਹੋ ਜਾਏਗਾ।''

ਏਸ ਕਰ ਕੇ ਕਿਲ੍ਹੇ 'ਤੇ ਬਾਹਰੋਂ ਹਮਲਾ ਨਾ ਹੋਇਆ। ਹੁਣ ਸ: ਮਹਾਂ ਸਿੰਘ ਦੇ ਸਾਮ੍ਹਣੇ ਦੋ ਕੰਮ ਸਨ : ਇਕ ਤਾਂ ਰਾਤੋ ਰਾਤ ਕਿਲ੍ਹੇ ਦੀ ਢੱਠੀ ਹੋਈ ਕੰਧ ਬਣਾਉਣੀ ਤੇ ਦੂਜੀ ਸ: ਹਰੀ ਸਿੰਘ ਤੱਕ ਖ਼ਬਰ ਪਹੁੰਚਾਉਣੀ। ਹੁਕਮ ਪਾ ਕੇ ਕੁਝ ਸਿੰਘ ਉਠੇ, ਜਿਨ੍ਹਾਂ ਰਾਤੋ ਰਾਤ ਕੰਧ ਫੇਰ ਤਿਆਰ ਕਰ ਲਈ। ਓਧਰ ਸ: ਮਹਾਂ ਸਿੰਘ ਨੇ ਨਲੂਏ ਸਰਦਾਰ ਨੂੰ ਚਿੱਠੀ ਲਿਖੀ ਤੇ ਫ਼ੌਜ ਨੂੰ ਕਿਹਾ, ''ਕੋਈ ਇਕੱਲਾ ਸੂਰਮਾ ਉਠੇ, ਜੋ ਰਾਤੋ ਰਾਤ ਇਹ ਚਿੱਠੀ ਪਿਸ਼ਾਵਰ ਪੁਚਾਵੇ।''

ਇਹ ਵਾਕ ਸੁਣ ਕੇ ਇਕ ਮੁਟਿਆਰ ਬੀਬੀ ਉਠੀ ਤੇ ਹੱਥ ਜੋੜ ਕੇ ਕਹਿਣ ਲੱਗੀ, ''ਵੀਰ ਜੀ ! ਇਹ ਸੇਵਾ ਮੈਨੂੰ ਬਖ਼ਸ਼ੋ, ਮੈਂ ਚਿੱਠੀ ਪਚਾਉਂਦੀ ਹਾਂ।''

ਬੀਬੀ ਦੇ ਮੂੰਹੋਂ ਇਹ ਸੁਣ ਕੇ ਕਈ ਜੋਸ਼ੀਲੇ ਸਿੰਘ ਬੋਲ ਉਠੇ, ''ਸਰਦਾਰ ਸਾਹਿਬ ! ਇਹ ਕਦੇ ਨਹੀਂ ਹੋ ਸਕਦਾ। ਕੌਮ ਦੀਆਂ ਬੱਚੀਆਂ ਕੌਮ ਦੀ ਇੱਜ਼ਤ ਹੁੰਦੀਆਂ ਹਨ। ਹਜ਼ਾਰਾਂ ਦੁਸ਼ਮਣ, ਬਾਹਰ ਘੇਰਾ ਪਾਈ ਬੈਠੇ ਨੇ। ਨਾ ਜਾਣੀਏਂ, ਉਹ ਕੀ ਕਰ ਗੁਜ਼ਰਨ। ਇਸ ਬੀਬੀ ਨੂੰ ਆਗਿਆ ਨਹੀਂ ਦਿੱਤੀ ਜਾ ਸਕਦੀ, ਕਿ ਇਹ ਇਕੱਲੀ ਬਾਹਰ ਪੈਰ ਰੱਖੇ। ਸਾਡੇ ਵਿਚੋਂ ਜੀਹਨੂੰ ਹੁਕਮ ਕਰੋ, ਜਾਣ ਨੂੰ ਤਿਆਰ ਹੈ।''

ਇਹ ਸੁਣ ਕੇ ਬੀਬੀ ਜ਼ਰਾ ਜੋਸ਼ ਵਿਚ ਬੁਲੀ, ''ਵੀਰ ਜੀ ! ਇਸ ਸੇਵਾ ਤੋਂ ਰੋਕਣ ਤੋਂ ਪਹਿਲਾਂ ਮੈਨੂੰ ਇਕ ਗੱਲ ਦਾ ਜਵਾਬ ਦੇ ਲਓ, ਕਿ ਜਿਸ ਗੁਰੂ ਦਾ ਅੰਮ੍ਰਿਤ ਤੁਸਾਂ ਛਕਿਆ ਹੈ, ਮੈਨੂੰ ਵੀ ਓਸੇ ਦਾ ਛਕਾਇਆ ਹੈ, ਜਾਂ ਨਹੀ ?''

ਉਤਰ ਮਿਲਿਆ, ''ਭੈਣ ਜੀ !ਅੰਮ੍ਰਿਤ ਓਸੇ ਕਲਗੀਧਰ ਦੇ ਖੰਡੇ ਦੀ ਬਰਕਤ ਹੈ, ਤੇ ਸਭ ਨੂੰ ਓਹਾ ਛਕਾਇਆ ਜਾਂਦਾ ਹੈ।''

ਬੀਬੀ ਨੇ ਕਿਹਾ, ''ਤਾਂ ਫਿਰ ਜਿਸ ਅੰਮ੍ਰਿਤ ਨੇ ਤੁਹਾਨੂੰ ਇਕੱਲੇ ਨੂੰ ਸਵਾ ਲੱਖ ਦਾ ਟਾਕਰਾ ਕਰਨ ਦੀ ਸ਼ਕਤੀ ਬਖਸ਼ੀ ਹੈ, ਕੀ ਮੈਨੂੰ ਨਹੀਂ ਬਖ਼ਸ਼ੀ ?''

ਸਭ ਨਿਰੁੱਤਰ ਹੋ ਗਏ। ਬੀਬੀ ਨੇ ਫਿਰ ਹੌਂਸਲੇ ਨਾਲ ਕਿਹਾ, ''ਭਰਾਵੋ ! ਚਿੰਤਾ ਨਾ ਕਰੋ। ਹੁਣ ਮੈਂ ਉਹ ਨਹੀਂ, ਕਿ ਡੋਲੇ ਦਿਆਂ ਪਰਦਿਆਂ ਵਿਚ ਲੁਕੀ ਬੈਠੀ ਰਹਾਂਗੀ, ਤੇ ਜ਼ਾਲਮ ਖੋਹ ਕੇ ਲੈ ਜਾਣਗੇ। ਹੁਣ ਮੈਂ ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਅੰਮ੍ਰਿਤਧਾਰੀ ਬੀਰ ਸਪੁੱਤਰੀ ਹਾਂ। ਮੇਰੀ ਇੱਜ਼ਤ ਦੀ ਰਖਵਾਲੀ ਕਿਰਪਾਨ ਮੇਰੇ ਗਾਤਰੇ ਹੈ। ਮੈਨੂੰ ਇਕੱਲੀ ਵੇਖ ਕੇ ਕੋਈ ਬਘਿਆੜ ਵਾਂਗ ਝਪਟਿਆ, ਤਾਂ ਸ਼ੇਰਨੀ ਵਾਂਗ ਉਹਦੀ ਛਾਤੀ ਚੀਰ ਦੀਆਂਗੀ। ਦੁਸ਼ਟਾਂ ਨੂੰ ਖੈ ਕਰਨ ਵਾਲਾ ਗੁਰੂ ਮੇਰੇ ਅੰਗ ਸੰਗ ਹੈ। ਏਥੇ ਇਕ ਇਕ ਸਿਪਾਹੀ ਦੀ ਲੋੜ ਹੈ। ਕਿਲ੍ਹੇ ਦੀ ਰਾਖੀ ਮਰਦਾਂ ਵਾਂਗ ਕਰਦੇ ਰਿਹੋ। ਤੇ ਚਿੱਠੀ ਮੈਂ ਪੁਚਾਉਂਦੀ ਹਾਂ।''

ਇਸ ਬੀਬੀ ਦਾ ਜਨਮ ਹਿੰਦੂਆਂ ਦੇ ਘਰ ਹੋਇਆ, ਜੁਆਨ ਹੋਈ ਵਿਆਹ ਹੋਇਆ, ਜੰਦ ਡੋਲਾ ਲੈ ਕੇ ਵਾਪਸ ਜਾ ਰਹੀ ਸੀ, ਤਾਂ ਮਿਚਨੀ ਦੇ ਪਠਾਣ ਡੋਲਾ ਖੋਹ ਕੇ ਲੈ ਗਏ। ਉਹ ਹਿੰਦੂ ਰੋਂਦੇ ਕੁਰਲਾਉਂਦੇ ਸ: ਹਰੀ ਸਿੰਘ ਦੇ ਚਰਨਾਂ ਵਿਚ ਆ ਡਿੱਗੇ, ''ਸਰਦਾਰ ਸਾਹਿਬ ! ਕਹਿਰ ਹੋ ਗਿਆ, ਧਰਤੀ ਪੁੱਠੀ ਕਿਉਂ ਨਾ ਹੋ ਜਾਵੇਗੀ, ਜਦ ਐਡੇ ਐਡੇ ਅੱਤਿਆਚਾਰ ਹੋਣ ਲੱਗੇ ?''

ਸ: ਹਰੀ ਸਿੰਘ ਨੇ ਕਿਹਾ, ''ਧੀਰਜ ਨਾਲ ਦੱਸੋ, ਉਇ ! ਗੱਲ ਕੀ ਹੈ ?''

ਹਿੰਦੂ– ''ਮਹਾਰਾਜ ! ਮਿਚਨੀ ਦੇ ਪਠਾਣ ਡੋਲਾ ਖੋਹ ਕੇ ਲੈ ਗਏ।''

ਅੱਗ ਲੱਗ ਉਠੀ ਸੁਣ ਕੇ ਨਲੂਏ ਸ਼ੇਰ ਨੂੰ। ਉਹਨੇ ਰੜਕ ਕੇ ਕਿਹਾ, ''ਪਠਾਣ ਖੋਹ ਕੇ ਲੈ ਗਏ ਡੋਲਾ ? ਹਰੀ ਸਿੰਘ ਦੇ ਜੀਉਂਦਿਆਂ ਹੀ ? ਕਿੰਨੇ ਕੁ ਸਨ ਪਠਾਣ ?''

ਯੋਧੇ ਦੀ ਭਬਕ ਸੁਣ ਕੇ ਕੰਬ ਉਠੇ ਹਿੰਦੂ। ਉਨ੍ਹਾਂ ਝੁਕ ਕੇ ਕਿਹਾ, ''ਸਰਦਾਰ ਜੀ ! ਹੌਲੀ ਨਾਂ ਲਵੋ ਪਠਾਣਾਂ ਦਾ। ਸਾਡੀ ਛਾਤੀ ਤਾਂ ਅਜੇ ਪਈ ਧੜਕਦੀ ਏ।''

ਸਰਦਾਰ ਨੇ ਫਿਰ ਗੱਜ ਕੇ ਕਿਹਾ, ''ਛੇਤੀ ਦੱਸੋ ! ਕਿੰਨੇ ਕੁ ਸਨ ?''

ਹਿੰਦੂ– ''ਹਜ਼ੂਰ ! ਦੱਸੀਏ ? ਪੈਰ ਧਰਤੀ 'ਤੇ, ਸਿਰ ਅਕਾਸ਼ ਤੇ ਦੇਵਾਂ ਦੇਵਾਂ ਜਿੱਡੇ ਕੱਦ, ਸਾਬਤ ਦੁੰਬੇ ਖਾ ਜਾਣ ਵਾਲੇ, ਸਾਨੂੰ ਤਾਂ ਦੇਵੀ ਮਾਤਾ ਬਚਾ ਕੇ ਲੈ ਆਈ, ਨਹੀਂ ਤਾਂ ਸਾਨੂੰ ਵੀ ਵਿਚੇ ਹਜ਼ਮ ਕਰ ਜਾਂਦੇ।''

ਸ: ਹਰੀ ਸਿੰਘ–''ਉਇ, ਤਾਂ ਵੀ ਸੀ ਕਿੰਨੇ ਕੁ ?''

ਹਿੰਦੂ– ''ਜੀ, ਤਿੰਨ–ਚਾਰ ਪਠਾਣ ਸ਼ਸਤਰਧਾਰੀ।

ਸ: ਹਰੀ ਸਿੰਘ– ''ਜੇ ਤੁਸੀਂ ਕਿੰਨੇ–ਕੁ ਸੀ।''

ਫ਼ਰਿਆਦੀਆਂ ਨੇ ਮਰਦੀ ਜੇਹੀ ਵਾਜ ਨਾਲ ਕਿਹਾ, ''ਜੀ, ਹਾਂ, ਅਸੀਂ ਵੀ ਸੱਠ–ਸੱਤਰ ਮੂਰਤੀਆਂ ਹੈਗੇ ਸਾਂ।''

ਸ: ਹਰੀ ਸਿੰਘ–'' ਬੇੜੀ ਤਾਂ ਤਾਂਹੀਏ ਡੁੱਬੀ, ਜੇ ਤੁਸੀਂ ਨਿਰੀਆਂ ਮੂਰਤੀਆਂ ਰਹਿ ਗਏ। ਕਾਸੇ ਜੋਗੇ ਹੁੰਦਿਓ, ਤਾਂ ਕੁੜੀ ਖੁਹਾ ਕੇ ਕਿਉਂ ਆ ਜਾਂਦਿਓ।''

ਸਰਦਾਰ ਜੀ ਏਸ ਦੁੱਖ ਨੂੰ ਝੱਲ ਨਾ ਸਕੇ। ਉਹ ਸੌ–ਕੁ ਸਿੰਘਾਂ ਦਾ ਜਥਾ ਲੈ ਕੇ ਮਿਚਨੀ 'ਤੇ ਜਾ ਪਏ। ਉਹ ਨਵਾਬ ਕਤਲ ਕੀਤਾ, ਤੇ ਲੜਕੀ ਛੁਡਾ ਕੇ ਲਿਆਂਦੀ। ਉਸ ਬੀਬੀ ਦੇ ਅਰਦਾਸ ਕਰਨ ਉਤੇ ਸ: ਹਰੀ ਸਿੰਘ ਨੇ ਆਪਣੇ ਹੱਥੀਂ ਉਹਨੂੰ (ਤੇ ਉਹਦੇ ਪਤੀ ਨੂੰ) ਅੰਮ੍ਰਿਤ ਛਕਾਇਆ ਤੇ ਬੀਬੀ ਹਰਸ਼ਰਨ ਕੌਰ ਨਾਮ ਰੱਖਿਆ ਗਿਆ। ਉਸ ਦਿਨ ਤੋਂ ਬੀਬੀ ਹਰਸ਼ਰਨ ਕੌਰ ਸ: ਮਹਾਂ ਸਿੰਘ ਦੇ ਦਲ ਵਿਚ ਰਹਿੰਦੀ ਸੀ।

ਬੀਬੀ ਹਰਸ਼ਰਨ ਕੌਰ ਅਫਰੀਦਣਾਂ ਦਾ ਭੇਸ ਧਾਰ ਕੇ ਰਾਤੋ ਰਾਤ ਜਮਰੌਦ ਤੋਂ ਪਿਸ਼ਾਵਰ ਸ: ਹਰੀ ਸਿੰਘ ਕੋਲ ਚਿੱਠੀ ਲੈ ਕੇ ਪਹੁੰਚੀ। ਅੱਗੇ ਨਲੂਆ ਸਰਦਾਰ ਸਖ਼ਤ ਬੀਮਾਰ ਪਿਆ ਸੀ, ਆਪਣੇ ਆਪ ਹਿੱਲਣ ਦਾ ਆਸਰਾ ਨਹੀਂ ਸੀ। ਸੇਵਾਦਾਰ

ਬਾਂਹੀ ਤੋਂ ਫੜ ਕੇ ਉਠਾਉਂਦੇ ਸਨ। ਜਿਸ ਵੇਲੇ ਜਮਰੌਦ ਦਾ ਹਾਲ ਪੜ੍ਹਿਆ, ਤਾਂ ਸਰਦਾਰ ਦੀਆਂ ਅੱਖਾਂ ਵਿਚ ਲਹੂ ਭਰ ਆਇਆ। ਕਿਹਾ, "ਏਸੇ ਵੇਲੇ ਮੇਰਾ ਘੋੜਾ ਲਿਆਓ, ਤੇ ਮੇਰੀ ਫ਼ੌਜ ਨੂੰ ਤਿਆਰੀ ਦਾ ਹੁਕਮ ਦਿਓ।"

ਇਹ ਸੁਣ ਕੇ ਵੈਦ ਨੇ ਕੋਲੋਂ ਕਿਹਾ, "ਮਹਾਰਾਜ ! ਇਸ ਬੀਮਾਰੀ ਦੀ ਹਾਲਤ ਵਿਚ ? ਆਪ ਨੂੰ ਅਜੇ ਆਰਾਮ ਦੀ ਬੜੀ ਲੋੜ ਹੈ। ਆਪ ਮੈਦਾਨ ਵਿਚ ਜਾਉਗੇ, ਤਾਂ ...। ਆਪ ਦੀ ਜ਼ਿੰਦਗੀ ਦੀ ਪੰਥ ਨੂੰ ਲੋੜ ਹੈ, ਤਾਂਹੀਏਂ ਤਾਂ ਮੈਂ ਜ਼ਿੰਦਗੀ ਪੰਥ ਤੋਂ ਵਾਰਨ ਚੱਲਿਆ ਹਾਂ।"

ਵੇਦ– "ਮਹਾਰਾਜ ! ਮੇਰਾ ਇਹ ਮਤਲਬ ਨਹੀਂ ਸੀ। ਸਭ ਤੋਂ ਪਹਿਲਾਂ ਆਪ ਜੀ ਦੀ ਅਰੋਗਤਾ ਚਾਹੀਦੀ ਹੈ। ਹਰੀ ਸਿੰਘ ਨਲੂਆ ਰੋਜ਼ ਰੋਜ਼ ਨਹੀਂ ਜੰਮ ਪੈਣਾ।"

ਸ: ਹਰੀ ਸਿੰਘ– "ਵੇਖੋ ਵੈਦ ਜੀ ! ਪੰਥ ਦੀ ਸ਼ਾਨ ਬਚੀ ਰਹੀ, ਤਾਂ ਹਜ਼ਾਰਾਂ ਨਲੂਏ ਹੋਰ ਪੈਦਾ ਹੋ ਜਾਣਗੇ। ਜੇ ਪੰਥ ਦੀ ਸ਼ਾਨ ਹੀ ਨਾ ਰਹੀ, ਤਾਂ ਲੱਖਾਂ ਹਰੀ ਸਿੰਘ ਯੋਧੇ ਗ਼ੈਰ ਦੀਆਂ ਕਠ-ਪੁਤਲੀਆਂ ਬਣ ਕੇ ਰਹਿ ਜਾਣਗੇ। ਮੈਂ ਜਾਨ ਨਾਲੋਂ ਸਿੱਖੀ ਸ਼ਾਨ ਪਿਆਰੀ ਸਮਝਦਾ ਹਾਂ। ਜਾਨ ਬਚਾਉਣੀ ਹੈ, ਤਾਂ ਸਿੱਖੀ ਸ਼ਾਨ ਬਦਲੇ, ਤੇ ਜੇ ਲਾਉਣੀ ਹੈ, ਤਾਂ ਸਿੱਖੀ ਆਨ ਉਤੇ। ਲਿਆਓ ਮੇਰਾ ਘੋੜਾ, ਵੀਰ ਉਡੀਕਦੇ ਹੋਣਗੇ।"

ਬੂਹੇ ਅੱਗੇ ਘੋੜਾ ਸਦਾ ਤਿਆਰ ਰਹਿੰਦਾ ਸੀ। ਘੋੜਾ ਆ ਗਿਆ। ਸਰਦਾਰ ਅਸਵਾਰ ਹੋਇਆ।

## ਸਾਕਾ

ਰੱਖ ਰਕਾਬੇ ਪੈਰ ਸਿੰਘ ਘੋੜੇ 'ਤੇ ਚੜ੍ਹਿਆ
ਸਿਰ ਤੋਂ ਪੈਰਾਂ ਤੀਕ ਉਹ ਲੋਹੇ ਨਾਲ ਮੜ੍ਹਿਆ
ਦੋ-ਧਾਰਾ ਫ਼ੌਲਾਦ ਦਾ ਹੱਥ ਖੰਡਾ ਫੜਿਆ
ਜੀਹਨੂੰ ਕਰ ਕਰ ਮਿਹਨਤਾਂ ਉਸਤਾਦਾਂ ਘੜਿਆ
ਉਹਦੀ ਪਾਣ ਬੁਝਾਈ ਜ਼ਹਿਰ ਵਿਚ ਰੱਤ ਮੰਗੇ ਸੜਿਆ
(ਉਸ) ਇਕ ਤੋਂ ਦੋ ਕਰ ਛੱਡਿਆ, ਜੋ ਅੱਗੇ ਅੜਿਆ

ਸ: ਹਰੀ ਸਿੰਘ ਨਲੂਆ ਘੋੜੇ ਤੇ ਅਸਵਾਰ ਹੋ ਕੇ ਆਪ ਛਾਉਣੀ ਪਹੁੰਚਾ, ਜਮਰੌਦ ਦੀ ਚਿੱਠੀ ਪੜ੍ਹ ਕੇ ਸੁਣਾਈ, ਤੇ ਫ਼ੌਜਾਂ ਨੂੰ ਚੜ੍ਹਾਈ ਦਾ ਹੁਕਮ ਦਿੱਤਾ।

## ਕਬਿੱਤ

ਪੜ੍ਹ ਕੇ ਸੁਣਾਈ ਚਿੱਠੀ ਹਰੀ ਸਿੰਘ ਫ਼ੌਜ ਤਾਈਂ
ਕਹਿੰਦਾ, "ਝੱਟ ਚਾਲੇ ਜਮਰੌਦ ਵੱਲੇ ਪਾ ਦਿਓ
ਖਾਲਸਾ ਜੀ ਵੇਲਾ ਹੁਣ ਆ ਗਿਆ ਸ਼ਹੀਦੀਆਂ ਦਾ
ਦੇਸ ਕੌਮ ਹੇਤ ਤਨ ਮਨ ਲੇਖੇ ਲਾ ਦਿਓ
ਚੜ੍ਹ ਕੇ ਕਟਕ ਜਿਹੜੇ ਆਏ ਨੇ ਦੁਸ਼ਮਣਾਂ ਦੇ
ਮਾਰ ਮਾਰ ਤੇਗਾਂ ਮੂੰਹ ਪਿਛਾਂ ਨੂੰ ਭੁਆ ਦਿਓ
ਖ਼ੈਬਰ ਦੇ ਪਾਰੋਂ ਫੇਰ ਚੜ੍ਹ ਕੇ ਨਾ ਆਵੇ ਵੈਰੀ
'ਸੀਤਲ' ਜੀ ਡੱਕਾ ਤਲਵਾਰਾਂ ਨਾਲ ਪਾ ਦਿਓ"

ਕਿਹਾ, "ਬੀਰ ਬਹਾਦਰ ਸਿੰਘੋ ! ਇਸ ਵਾਰ ਆਖ਼ਰੀ ਫ਼ੈਸਲਾ ਕਰ ਦਿਓ। ਮੁੜਕੇ ਕੋਈ ਖ਼ੈਬਰ ਦੇ ਪਾਰੋਂ ਪੰਜਾਬ ਉਤੇ ਚੜ੍ਹ ਕੇ ਨਾ ਆਵੇ।"

ਜਦ ਵੀ ਤੁਸੀਂ ਹਿੰਦੁਸਤਾਨ ਦਾ ਇਤਿਹਾਸ ਪੜ੍ਹੋਗੇ, ਤੁਹਾਡੇ ਸਾਮ੍ਹਣੇ ਇਕੋ ਕਹਾਣੀ ਕੇਈ ਵਾਰ ਆਵੇਗੀ : 'ਖ਼ੈਬਰ ਦੇ ਪਾਰੋਂ ਕੁਝ ਜਰਵਾਣੇ ਹਿੰਦ ਉਤੇ ਚੜ੍ਹ ਕੇ ਆਉਂਦੇ ਰਹੇ, ਜੋ ਜਾਂ ਏਥੇ ਦੇ ਮਾਲਕ ਬਣ ਬੈਠੇ ਤੇ ਜਾਂ ਲੁੱਟ ਪੁੱਟ ਕੇ ਵਾਪਸ ਮੁੜ ਗਏ।' ਸਿੱਥੀਅਨ, ਤੁਰਕ, ਲੋਧੀ, ਪਠਾਣ, ਮੁਗਲ, ਦੁਰਾਨੀ, ਸਭ ਏਸੇ ਪਾਸਿਓਂ ਆਏ। ਸਿੱਖਾਂ ਤੋਂ ਪਹਿਲਾਂ ਕੋਈ ਮਰਦ ਨਾ ਹੋਇਆ, ਜੋ ਇਸ ਜ਼ੁਲਮ ਦੇ ਹੜ੍ਹ ਨੂੰ ਡੱਕਾ ਪਾਵੇ। ਸਾਡੇ ਦੇਸ ਵਿਚ ਅਖਾਣ ਬਣ ਗਏ ਹਨ : 'ਖਾਧਾ ਪੀਤਾ ਲਾਹ ਦਾ, ਰਹਿੰਦਾ ਆਹਮਦ ਸ਼ਾਹ ਦਾ।' ਸਿੱਖਾਂ ਨੇ ਉਸ ਜ਼ੁਲਮ ਦੇ ਹੜ੍ਹ ਨੂੰ ਨਿਰਾ ਡੱਕਾ ਹੀ ਨਹੀਂ ਪਾਇਆ, ਸਗੋਂ ਖ਼ੈਬਰ ਦੀਆਂ ਪਹਾੜੀਆਂ ਵੱਲੇ ਉਲਟਾ ਵਗਾ ਦਿੱਤਾ। ਪਠਾਣੀ ਮਾਂਵਾਂ ਅਜੇ ਤਕ ਬੱਚਿਆਂ ਨੂੰ ਚੁੱਪ ਕਰਾਉਣ ਵਾਸਤੇ ਕਹਿੰਦੀਆਂ ਨੇ 'ਬੱਚਿਆ, ਚੁੱਪ ਕਰ, ਨਹੀਂ ਤਾਂ ਹਰੀ ਸਿੰਘ ਆ ਪਊਗਾ।' ਉਹ ਦਿਨ ਜਾਏ, ਤੇ ਅੱਜ ਦਾ ਆਵੇ, ਸਦੀ ਤੋਂ ਉਪਰ ਹੋ ਚੱਲਿਆ ਹੈ। ਹਰੀ ਸਿੰਘ ਸ਼ਹੀਦ ਹੋਏ ਨੂੰ, ਪਰ ਕਾਬਲ ਦੇ ਪਠਾਣ ਬੱਚੇ ਨੇ ਮੁੜਕੇ ਕਦੇ ਐਧਰ ਮੂੰਹ ਨਹੀਂ ਕੀਤਾ।

ਕਹਿਣਗੇ, 'ਕੀ ਅੱਜ ਓਧਰ ਦੇ ਪਠਾਣ (ਗਾਸ਼ੇ) ਐਧਰ ਨਹੀਂ ਆਉਂਦੇ?' ਆਉਂਦੇ ਹਨ, ਪਰ ਓਦੋਂ ਦੇ ਆਉਣ ਵਿਚ ਤੇ ਅੱਜ ਦੇ ਆਉਣ ਵਿਚ ਜ਼ਮੀਨ

ਅਸਮਾਨ ਦਾ ਫ਼ਰਕ ਹੈ। ਓਦੋਂ ਆਉਂਦੇ ਸਨ, ਤਾਂ ਉਨ੍ਹਾਂ ਦੇ ਹੱਥਾਂ ਵਿਚ ਤਲਵਾਰਾਂ ਹੁੰਦੀਆਂ ਸਨ, ਅੱਜ ਆਉਂਦੇ ਹਨ, ਤਾਂ ਸੁੱਖ ਨਾਲ ਮੋਢਿਆਂ ਉਤੇ ਬੇਲਚੇ ਹੁੰਦੇ ਹਨ। ਓਦੋਂ ਆਉਂਦੇ ਸਨ, ਏਥੋਂ ਦੀਆਂ ਨੋਹਾਂ ਧੀਆਂ ਬੰਨ੍ਹ ਕੇ ਲੈ ਜਾਣ ਵਾਸਤੇ, ਅੱਜ ਆਉਂਦੇ ਨੇ ਉਨ੍ਹਾਂ ਸਤਵੰਤੀਆਂ ਸਾਮ੍ਹਣੇ ਝੋਲੀ ਅੱਡ ਕੇ ਟਿੱਕੀ ਦਾ ਖ਼ੈਰ ਮੰਗਣ ਵਾਸਤੇ। ਓਦੋਂ ਆਉਂਦੇ ਸਨ ਏਥੋਂ ਦੀਆਂ ਵਸਦੀਆਂ ਅਟਾਰੀਆਂ ਢਾਹੁਣ ਵਾਸਤੇ, ਤੇ ਅੱਜ ਆਉਂਦੇ ਹਨ- ਜਿਹੜੀਆਂ ਉਨ੍ਹਾਂ ਦੇ ਵੱਡੇ ਵਡੇਰਿਆਂ ਨੇ ਢਾਹੀਆਂ ਸਨ, ਉਨ੍ਹਾਂ ਨੂੰ ਉਸਾਰਨ ਵਾਸਤੇ। ਓਹਾ ਰਾਛੇ ਮੇਰੇ ਦੇਸ ਅੰਦਰ ਕੰਧਾ ਕਰਨ ਵਾਸਤੇ ਆਉਂਦੇ ਹਨ।

ਇਹ ਹੈ ਸਿੱਖਾਂ ਦੀ ਸਦਾ ਜਿਉਂਦੀ ਰਹਿਣ ਵਾਲੀ ਕਰਾਮਾਤ। ਖ਼ਾਲਸਈ ਤਲਵਾਰ ਨੇ ਹਿੰਦੁਸਤਾਨ ਦਾ ਇਤਿਹਾਸ ਬਦਲ ਦਿੱਤਾ ਹੈ।

ਹਰੀ ਸਿੰਘ ਦਾ ਹੁਕਮ ਸੁਣ ਕੇ ਪਿਸ਼ਾਵਰ ਵਿਚੋਂ 10 ਕੁ ਹਜ਼ਾਰ ਫ਼ੌਜ ਨੇ ਓਸੇ ਵੇਲੇ ਕੂਚ ਕਰ ਦਿੱਤਾ।

## ਵਾਰ ਜਾਂ (ਮਿਰਜ਼ਾ)

ਸਿੰਘਾਂ ਝੱਟ ਪੱਟ ਕੀਤੀਆਂ ਤਿਆਰੀਆਂ
ਚੋਟਾਂ ਧੌਂਸਿਆਂ 'ਤੇ ਦਿਤੀਆਂ ਨੇ ਲਾ
ਫ਼ੌਜ ਦਸ ਕੁ ਹਜ਼ਾਰ ਜੋ ਪਸ਼ੌਰ ਸੀ
ਚਾਲੇ ਦਿੱਤੇ ਨੇ ਮੈਦਾਨ ਵੱਲੇ. ਪਾ
ਪੰਜ ਵਜਦੇ ਨੂੰ ਪੁੱਜ ਜਮਰੌਦ ਗਏ
ਰਾਤੋ ਰਾਤ ਪੰਧ ਸੂਰਮੇ ਮੁਕਾ
ਛੱਡੇ ਜਾਇਕੇ ਜੈਕਾਰੇ ਹਰੀ ਸਿੰਘ ਨੇ
ਦਿਤੀ ਰੁਅਬ ਨਾਲ ਧਰਤੀ ਕੰਬਾ
ਗੂੰਜ ਉਠੀਆਂ ਉਦਾਲਿਓਂ ਪਹਾੜੀਆਂ
ਨਾਅਰੇ ਖ਼ਾਲਸੇ ਦੇ ਰਹੀਆਂ ਨੇ ਦੁਹ੍ਰਾ
ਕਿਲ੍ਹੇ ਵਾਲਿਆਂ ਨੂੰ ਚੜ੍ਹ ਗਈਆਂ ਲਾਲੀਆਂ
ਜਦੋਂ ਵੇਖਿਓ ਨੇ ਵੀਰ ਪਹੁੰਚੇ ਆ

ਖ਼ੁਸ਼ੀ ਨਾਲ ਉਹ ਜੈਕਾਰੇ ਅਗੋਂ ਛਡਦੇ
ਦਿਤੀ ਗੂੰਜ ਅਸਮਾਨ ਤਕ ਪਾ
ਓਧਰ ਦੁਸ਼ਮਣਾਂ ਨੂੰ ਸੋਗ ਪਿਆ 'ਸੀਤਲਾ'
ਕਾਲ ਆਇਆ ਰੂਪ ਸਿੰਘਾਂ ਦਾ ਵਟਾ

ਇਹ ਦਲ ਰਾਤ ਦੇ ਦੋ ਵਜੇ ਪਸ਼ੌਰ ਤੋਂ ਤੁਰਿਆ। ਹਰੀ ਸਿੰਘ ਦੇ ਬੁਰਜ ਕੋਲ ਪੁੱਜ ਕੇ ਨਲੂਏ ਸਰਦਾਰ ਨੇ ਆਪਣੀ ਫ਼ੌਜ ਨੂੰ ਤਿੰਨਾਂ ਹਿੱਸਿਆਂ ਵਿਚ ਵੰਡ ਦਿਤਾ। ਇਕ ਸ: ਨਿਧਾਨ ਸਿੰਘ 'ਪੰਜ ਹੱਥੇ' ਦੇ ਹਵਾਲੇ, ਇਕ ਸ: ਅਮਰ ਸਿੰਘ 'ਖ਼ੁਰਦ' (ਮਜੀਠੀਆ) ਦੇ ਹਵਾਲੇ ਤੇ ਤਿੱਜਾ ਆਪਣੀ ਕਮਾਨ ਹੇਠ ਰੱਖਿਆ। ਦੋਹਾਂ ਸਰਦਾਰਾਂ ਨੂੰ ਹੁਕਮ ਦਿੱਤਾ, ਕਿ ਉਹ ਪਾਸਿਆਂ ਤੋਂ ਘੇਰ ਕੇ ਵੈਰੀ 'ਤੇ ਹੱਲਾ ਕਰਨ, ਤੇ ਆਪ ਸਾਮ੍ਹਣੇ ਪਾਸਿਓਂ ਧਾਵਾ ਕਰਨ ਵਾਸਤੇ ਵਧਿਆ।

ਜਿਸ ਵੇਲੇ ਇਹ ਦਲ ਜਮਰੌਦ ਦੇ ਮੈਦਾਨ ਵਿਚ ਪੁੱਜਾ, ਅਜੇ ੩੦ ਅਪ੍ਰੈਲ (੧੮ ਵੈਸਾਖ), ੧੮੩੭ ਈ: ਦਾ ਸੂਰਜ ਚੜ੍ਹਨ ਵਾਲਾ ਹੀ ਸੀ। ਸੰਮੀ ਖ਼ਾਨ ਅਜੇ ਹਮਲੇ ਦੀ ਤਿਆਰੀ ਕਰ ਰਿਹਾ ਸੀ, ਜਾਂ ਸ: ਹਰੀ ਸਿੰਘ ਨੇ ਜਾਂਦਿਆਂ ਧਾਵਾ ਬੋਲ ਦਿਤਾ। ਪਠਾਣ ਅਜੇ ਏਧਰੋਂ ਸੰਭਲੇ ਵੀ ਨਹੀਂ ਸਨ, ਜਾਂ ਦੋਹਾਂ ਪਾਸਿਆਂ ਤੋਂ ਨਿਧਾਨ ਸਿੰਘ ਤੇ ਅਮਰ ਸਿੰਘ ਨੇ ਹੱਲਾ ਬੋਲ ਦਿਤਾ। ਚਾਰ ਚੁਫੇਰਿਓਂ ਇਉਂ ਲੋਹੇ 'ਤੇ ਲੋਹਾ ਖੜਕ ਪਿਆ।

## ਸਾਕਾ

ਰਣ ਵਿਚ ਤੇਗ਼ਾਂ ਇਸ ਤਰ੍ਹਾਂ ਤੇਗ਼ਾਂ 'ਤੇ ਖੜਕਣ
ਜਿਉਂ ਆਪਸ ਵਿਚ ਬਿਜਲੀਆਂ ਖਹਿ ਖਹਿ ਕੇ ਕੜਕਣ
ਲੱਗੀ ਅੱਗ ਬਰੂਦ ਨੂੰ ਪਏ ਭਾਂਬੜ ਭੜਕਣ
ਧਰਤੀ ਉਤੇ ਸੂਰਮੇ ਜ਼ਖਮੀ ਇਉਂ ਫੜਕਣ
ਜਿਉਂ ਥਲ ਅੰਦਰ ਮਛਲੀਆਂ ਇਉਂ ਸੀਨੇ ਧੜਕਣ
ਤੀਰ ਤਾਨ੍ਹਿਆਂ ਵਾਂਗ ਪਏ ਛਾਤੀ ਵਿਚ ਰੜਕਣ
ਪੀ ਪੀ ਖ਼ੂਨ ਬੁਝਾਉਂਦੇ ਉਹ ਦਿਲ ਦੀ ਸੜਕਣ

ਤੀਰ, ਤਲਵਾਰ, ਚਕਰ, ਬਰਛਾ, ਤਮਾਚਾ, ਰਾਮ ਜੰਗਾ, ਰਹਿਕਲਾ, ਜ਼ੰਬੂਰਕਾ,

ਤੋਪ, ਜੋ ਕਿਸੇ ਦੇ ਕੋਲ ਸੀ, ਸੁਭ ਰਾਹੀਂ, ਕਹਿਰ ਢਾਹ ਰਿਹਾ ਸੀ। ਲੋਥਾਂ ਨੂੰ ਲਤਾੜਦੇ ਹੋਏ ਘੋੜੇ ਤੇ ਜੁਆਨ ਅਗ੍ਹਾਂ ਵਧ ਰਹੇ ਸਨ।

# ਕਬਿੱਤ

ਦਗੜ ਦਗੜ ਘੋੜੇ ਭੱਜਦੇ ਮੈਦਾਨ ਵਿਚ
ਧੜਕ ਧੜਕ ਧੜ ਧੜ ਤੋਪਾਂ ਚੱਲੀਆਂ
ਪਟਕ ਪਟਕ ਪੈਂਦੇ ਸੂਰਮੇ ਜ਼ਮੀਨ ਉਤੇ
ਖਟਕ ਖਟਕ ਤੇਗ਼ਾਂ ਢਾਲਾਂ ਉਤੇ ਝੱਲੀਆਂ
ਝਟਕ ਝਟਕ ਝਟਕਾਏ ਦਲ ਵੈਰੀਆਂ ਦੇ
ਅਟਕ ਅਟਕ ਜਾਨਾਂ ਲਬਾਂ ਉਤੇ ਖਲੀਆਂ
ਫੜਕ ਫੜਕ ਪਰ ਪ੍ਰਾਣ ਪੰਛੀ ਉਡ ਚੱਲੇ
ਧੜਕ ਧੜਕ ਛਾਤੀਆਂ ਨੇ ਫਟ ਚੱਲੀਆਂ
ਧੜ ਧੜ ਤੋਪਾਂ, ਗੋਲੀ ਚੱਲ ਰਹੀ ਗੜ ਗੜ
ਅੜ ਅੜ ਆਮ੍ਹੋ-ਸਾਹਵੇਂ ਬੀਰ ਡਿੱਗੇ ਲੜ ਲੜ
ਲੜ ਲੜ ਸਿੰਘਾਂ ਵੈਰੀ ਮਾਰੇ ਹੱਥੀਂ ਫੜ ਫੜ
ਫੜ ਫੜ ਕਾਨੀ ਕਰੇ, ਤੀਰ ਲੱਗੇ ਤੜ ਤੜ
ਫੜ ਫੜ ਫੂਕਣ ਤਮਾਚੇ ਯੋਧੇ ਖੜ ਖੜ
ਝੜ ਝੜ ਤੇਗ਼ਾਂ ਚੋਂ ਅੰਗਾਰ ਪੈਣ ਸੜ ਸੜ
ਸੜ ਸੜ ਸੇਲਿਆਂ 'ਤੇ ਸੀਨੇ ਭੁੱਜੇ ਤੜ ਤੜ
ਜੜ ਜੜ ਜੁਦਾ ਕੀਤੇ ਸਿਰ ਸਿਰ ਧੜ ਧੜ

ਉਹ ਘਮਸਾਣ ਮੱਚਿਆ, ਕਿ ਆਪਣੇ ਪਰਾਏ ਦੀ ਸੋਝੀ ਤਕ ਨਾ ਰਹੀ। ਸ: ਹਰੀ ਸਿੰਘ ਲੜਦਾ ਮਿਰਜ਼ਾ ਸੰਮੀ ਖ਼ਾਨ ਦੇ ਸਾਮ੍ਹਣੇ ਜਾ ਪੁਜਾ। ਪਠਾਣ ਨੂੰ ਲਲਕਾਰ ਕੇ ਸਰਦਾਰ ਨੇ ਕਿਹਾ, "ਵੇਖ ਓ ਸੰਮੀ ਖ਼ਾਨ ! ਤੂੰ ਆਪਣੀਆਂ ਫ਼ੌਜਾਂ ਦਾ ਜਰਨੈਲ ਹੈਂ, ਤੇ ਮੈਂ ਆਪਣੀਆਂ ਫ਼ੌਜਾਂ ਦਾ। ਆ, ਆਪਸ ਵਿਚ ਦੋ ਹੱਥ ਕਰਕੇ ਨਜਿੱਠ ਲਈਏ। ਐਵੇਂ ਬਿਗਾਨੇ ਪੁੱਤ ਡਾਹ ਡਾਹ ਕਿਉਂ ਮਰਵਾਉਂਦਾ ਏਂ। ਹਰੀ ਸਿੰਘ ਦੀ ਚੱਲੀ ਤਲਵਾਰ ਕਦੇ ਖ਼ਾਲੀ ਨਹੀਂ ਮੁੜੀ। ਤੇਰੀਆਂ ਦਿਲ ਦੀਆਂ ਦਿਲ ਵਿਚ ਹੀ ਨਾ

ਰਹਿ ਜਾਣ। ਸੋ ਪਹਿਲਾਂ ਵਾਰ ਕਰ ਲੈ।''

## ਸਾਕਾ

ਸੰਮੀ ਖ਼ਾ ਲਲਕਾਰ ਕੇ ਨਲੂਏ ਨੂੰ ਮਾਰੇ
ਉਸ ਝੱਲੀ ਉਪਰ ਢਾਲ ਦੇ ਬਿਜਲੀ ਚਮਕਾਰੇ
ਇਉਂ ਚਿੜੰਗਾਂ ਛੱਡੀਆਂ ਤੇਗ ਨੇ ਜਿਉਂ ਫਟਣ ਅੰਗਾਰੇ
ਉਹ ਬਦਲ ਪੈਂਤੜਾ ਦੂਸਰੀ ਝੱਟ ਫੇਰ ਉਲਾਰੇ
ਸਿੰਘ ਉਹ ਵੀ ਝੱਲੀ ਢਾਲ 'ਤੇ ਅੱਖ ਦੇ ਪਲਕਾਰੇ
ਇਉਂ ਵਾਰ ਖ਼ਾਨ ਦੇ 'ਸੀਤਲਾ' ਗਏ ਖ਼ਾਲੀ ਸਾਰੇ

ਦੋ ਵਾਰ ਸੰਮੀ ਖ਼ਾਨ ਨੇ ਕੀਤੇ ਤੇ ਹਰੀ ਸਿੰਘ ਨੇ ਰੋਕ ਲਏ। ਖ਼ਾਨ ਨੇ ਮਰਦੇ ਜੇਹੇ ਜੀਅ ਨਾਲ ਤਿੱਜੀ ਵਾਰ ਤਲਵਾਰ ਸੁੱਟੀ, ਜੋ ਸਰਦਾਰ ਦੀ ਢਾਲ ਤਕ ਵੀ ਨਾ ਅਪੜੀ। ਅੰਤ ਉਹਨੇ ਘੋੜੇ ਦੀ ਵਾਂਗ ਪਿਛਾਂਹ ਨੂੰ ਮੋੜੀ।

ਸ: ਹਰੀ ਸਿੰਘ ਨੇ ਕਿਹਾ, ''ਮਿੱਤਰਾ ! ਇਉਂ ਤਾਂ ਨਹੀਂ ਨਾਂ ! ਕਿਸੇ ਸ਼ਰੀਕ ਭਰਾ ਦੇ ਘਰ ਭਾਜੀ ਘੱਲੀਏ, ਤਾਂ ਅੱਗੋਂ ਨਿਉਂਦਰ ਵੀ ਉਡੀਕ ਲੈਣਾ ਚਾਹੀਦਾ ਹੈ। ਤਿੰਨ ਵਾਰ ਕੀਤੇ ਹਈ, ਤਾਂ ਇਕ ਖ਼ਾਲਸੇ ਦਾ ਵੀ ਲਈ ਜਾ।''

ਵਾਰੀ ਆ ਜਾਂਦੀ ਏ ਨਲੂਏ ਸ਼ੇਰ ਦੀ, ਧੂਹ ਕੇ ਮਿਆਨੋਂ, ਸੰਮੀ ਖ਼ਾਨ 'ਤੇ ਵਾਰ ਕਰਦਾ ਹੈ। ਕਿਵੇਂ ਭਈ?

## ਸਾਕਾ

ਵਾਰੀ ਨਲੂਏ ਸ਼ੇਰ ਦੀ ਬੋਲੇ ਭਬਕਾ ਕੇ
ਕਿੱਥੇ ਚੱਲੇ ਓ ਖ਼ਾਨ ਜੀ, ਹੁਣ ਵਾਰ ਬਚਾ ਕੇ
ਨੱਸਣਾ ਕੰਮ ਨਾ ਮਰਦ ਦਾ ਇਉਂ ਕੰਡ ਵਿਖਾ ਕੇ
ਲਉ ਆਈ ਜੇ, ਰੋਕਿਉ ਕੋਈ ਚਾਰਾ ਲਾ ਕੇ
ਛਿਣਕੀ ਚੰਡੀ ਸਿੰਘ ਨੇ ਜ਼ਰਾ ਹੱਥ ਹਿਲਾ ਕੇ
(ਉਸ) ਚੀਰਿਆ ਕੋਟ ਫ਼ੌਲਾਦ ਦਾ ਰੱਤ ਪੀਤੀ ਜਾ ਕੇ
ਘੋੜੇ ਉਤੋਂ ਸੁੱਟ ਲਿਆ ਥੱਲੇ ਪਟਕਾ ਕੇ

ਸੰਮੀ ਖ਼ਾਨ ਨੇ ਲੋਹੇ ਦਾ ਕੋਟ ਪਹਿਨਿਆ ਹੋਇਆ ਸੀ। ਉਹਨੂੰ ਮਾਣ ਸੀ, ਕਿ ਇਹਨੂੰ ਤਲਵਾਰ ਆਖੂ ਕੀ? ਪਰ ਉਹ ਇਹ ਨਹੀਂ ਸੀ ਜਾਣਦਾ, ਕਿ ਤਲਵਾਰ ਨਲੂਏ ਸਰਦਾਰ ਦੀ ਆਣ ਪੈਣੀ ਹੈ। ਤੇਗ਼ ਮੋਢੇ 'ਤੇ ਪਈ, ਤੇ ਲੋਹੇ ਦਾ ਕੋਟ (ਸੰਜੋਅ–ਜ਼ਿਰ੍ਹਾਬਕਤਰ) ਚੀਰ ਕੇ ਛੇ ਇੰਚ ਸਰੀਰ ਵਿਚ ਧਸ ਗਈ। ਸੰਮੀ ਖ਼ਾਨ ਘੋੜੇ ਉਤੋਂ ਧਰਤੀ 'ਤੇ ਆ ਪਿਆ। ਉਹ ਡਿਗਦਾ ਹੋਇਆ ਬੋਲਿਆ, "ਹਰੀ ਸਿੰਘਾ ! ਫੇਰ ਵੀ ਸੂਰਮੇ ਦੀ ਸ਼ਰਨ ਪਿਆ ਹਾਂ, ਆਪੇ ਰੱਖਿਆ ਕਰੇਗਾ।"

ਸ: ਹਰੀ ਸਿੰਘ– "ਸੰਮੀ ਖ਼ਾਨ ! ਡਰ ਨਾ। ਸਿੰਘ ਦਾ ਕੰਮ ਡਿਗਿਆਂ ਹੋਇਆਂ 'ਤੇ ਵਾਰ ਕਰਨਾ ਨਹੀਂ। ਆਪਣਾ ਆਪ ਬਚਾ ਲੈ।"

ਸੰਮੀ ਖ਼ਾਨ ਦੇ ਰਖਵਾਲੇ ਸਿਪਾਹੀਆਂ ਨੇ ਜ਼ਖ਼ਮੀ ਜਰਨੈਲ ਨੂੰ ਜੁਕਿਆ ਤੇ ਮੈਦਾਨ ਛੱਡ ਕੇ ਨੱਸ ਤੁਰੇ।

ਉਪਰੋਂ ਵਕਤ ਵਿਚਾਰ ਕੇ ਸ: ਹਰੀ ਸਿੰਘ ਨੇ ਨੱਸ ਰਹੇ ਵੈਰੀ ਉਤੇ ਧਾਵਾ ਬੋਲ ਦਿਤਾ।

## ਵਾਰ ਜਾਂ (ਮਿਰਜ਼ਾ)

ਹੱਲਾ ਬੋਲਿਆ ਹਰੀ ਸਿੰਘ ਸੂਰਮੇ
ਦਿਤੇ ਵੈਰੀਆਂ ਦੇ ਪੈਂਤੜੇ ਹਿਲਾ
ਭੁੱਖੇ ਸ਼ੇਰ ਪੈਣ ਜਿਸ ਤਰ੍ਹਾਂ ਸ਼ਕਾਰ 'ਤੇ
ਸਿੰਘ ਪਏ ਦੁਸ਼ਮਣਾਂ ਗਲ ਜਾ
ਓਧਰ ਫੱਟਿਆ ਸੰਮੀ ਖ਼ਾਨ ਵੇਖ੍ ਕੇ
ਲਹਿ ਗਏ ਜੰਗ ਦੇ ਪਠਾਣਾਂ ਦਿਲੋਂ ਚਾਅ
ਵਾਗਾਂ ਪਿਛਾਂਹ ਨੂੰ ਜੱਬਾਰ ਖ਼ਾਂ ਨੇ ਮੋੜੀਆਂ
ਖਾ ਕੇ ਤੀਰ ਗਿਆ ਜਾਨ ਨੂੰ ਬਚਾ
ਹਾਲ ਵੇਖ ਇਹ ਅਖ਼ੂੰਨ ਜ਼ਾਦਾ ਕੰਬਿਆ
ਗਿਆ ਫ਼ੌਜ ਵਿਚ ਭਾਜੜਾ ਪਾ
ਗ਼ਾਜ਼ੀ ਛੱਡ ਕੇ ਮੈਦਾਨ ਸਿੰਘਾ ਗੋਚਰਾ
ਦੱਰਰਾ ਖ਼ੈਬਰ ਦੇ ਵਿਚ ਲੁਕੇ ਜਾ

ਪਿੱਛੋਂ ਖਾਲਸੇ ਨੇ ਮਿਲ ਮਿਲ ਮਾਰੀਆਂ
ਪਾਣ ਦਿਤੀ ਨੇ ਜਹਾਦ ਵਾਲੀ ਲਾਹ
ਚੱਾ ਮੋਮਨਾਂ ਨੂੰ ਹੁੰਦਾ ਮਹਿੰਦੀ ਲਾਉਣ ਦਾ
ਸਿੰਘਾਂ ਦਿਤੇ ਵਿਚ ਖ਼ੂੰਨ ਦੇ ਨੁਹਾ

ਗ਼ਾਜ਼ੀ ਛੱਡ ਕੇ ਮੈਦਾਨ ਨੱਸੇ, ਤੇ ਦੱਰਰਾ ਖ਼ੈਬਰ ਵਿਚ ਜਾ ਲੁਕੇ। ਸ: ਨਿਧਾਨ ਸਿੰਘ ਜੋਸ਼ ਵਿਚ ਵੈਰੀ ਦੇ ਮਗਰੇ ਦੱਰਰੇ ਵਿਚ ਚਲਿਆ ਗਿਆ। ਉਹਦੀ ਮਦਦ ਵਾਸਤੇ ਸ: ਹਰੀ ਸਿੰਘ ਵੀ ਮਗਰੇ ਗਿਆ। ਦੱਰਰੇ ਦੇ ਵਿਚ 'ਸੁਰਕਮਰ' ਚਟਾਨ ਕੋਲ, ਪਾਸੇ ਦੀ ਸੁਰੰਗਾਂ ਵਿਚ ਲੁਕੇ ਹੋਏ ਪਠਾਣਾਂ ਨੇ ਸ: ਹਰੀ ਸਿੰਘ 'ਤੇ ਗੋਲੀਆਂ ਚਲਾਈਆਂ, ਜੋ ਇਕ ਛਾਤੀ ਵਿਚ ਤੇ ਇਕ ਪੇਟ ਵਿਚ ਲੱਗੀ। ਸਿੰਘ ਨੇ ਉਨ੍ਹਾਂ ਪਠਾਣਾਂ ਨੂੰ ਤਾਂ ਕਤਲ ਕਰ ਦਿੱਤਾ, ਪਰ ਜਿਹੜਾ ਕਾਰਾ ਉਹ ਕਰ ਚੁੱਕੇ ਸਨ, ਉਹ ਘਾਟਾ ਪੂਰਾ ਨਹੀਂ ਸੀ ਹੋ ਸਕਦਾ।

ਸ: ਹਰੀ ਸਿੰਘ ਨੇ ਘੁੱਟ ਕੇ ਫੱਟ ਬੰਨ੍ਹ ਲਏ, ਤੇ ਘੋੜਾ ਕਿਲ੍ਹੇ ਵੱਲ ਮੋੜ ਦਿੱਤਾ। ਉਹ ਕਿਲ੍ਹੇ ਵਿਚ ਪਹੁੰਚਿਆ, ਤਾਂ ਸ: ਮਹਾ ਸਿੰਘ ਨੇ ਚੁੱਕੇ ਕੇ ਘੋੜੇ ਤੋਂ ਲਾਹਿਆ। ਪਲੰਘ 'ਤੇ ਲੇਟਿਆ ਹੋਇਆ ਨਲੂਆ ਸਰਦਾਰ ਪਲੋ ਪਲ ਨਿਢਾਲ ਹੁੰਦਾ ਜਾ ਰਿਹਾ ਸੀ। ਜ਼ਖ਼ਮਾਂ ਵਿਚੋਂ ਖ਼ੂੰਨ ਏਨਾ ਵਗ ਚੁੱਕਾ ਸੀ, ਕਿ ਸਰੀਰ ਹੱਦੋਂ ਵਧ ਕਮਜ਼ੋਰ ਹੋ ਚੁੱਕਾ ਸੀ। ਫੱਟ-ਬੰਨ੍ਹ ਨੇ ਬੜੇ ਧਿਆਨ ਨਾਲ ਫੱਟ ਬੱਧੇ। ਖ਼ੂੰਨ ਵਗਣੋਂ ਖਲੋ ਗਿਆ, ਪਰ ਦਰਦ ਸਗੋਂ ਵਧਦਾ ਗਿਆ। ਏਸ ਤਕਲੀਫ਼ ਨਾਲ ਪਹਿਰ ਕੁ ਰਾਤ ਜਾਂਦੀ ਤਕ, ਸਰਦਾਰ ਅੰਤਮ ਪੜਾਅ ਦੇ ਨੇੜੇ ਪਹੁੰਚ ਗਿਆ।

ਓਧਰ 'ਸੁਰਕਮਰ' ਦੇ ਉਦਾਲੇ ਬੜੀ ਕਹਿਰ ਦੀ ਤਲਵਾਰ ਚੱਲੀ। ਅੱਗੇ ਅੱਗੇ ਪਠਾਣ ਤੇ ਮਗਰ ਮਗਰ ਸਿੱਖ, ਦੂਰ ਤਕ ਚਲੇ ਗਏ। ਅੰਤ ਰਾਤ ਦੇ ਹਨੇਰੇ ਨੇ ਪਠਾਣਾਂ ਨੂੰ ਸਿੱਖਾਂ ਦੀ ਤਲਵਾਰ ਤੋਂ ਬਚਾਇਆ। ਲੜਾਈ ਬੰਦ ਹੋਈ, ਤੇ ਖ਼ਾਲਸਾ ਫ਼ੌਜਾਂ ਕਿਲ੍ਹੇ ਨੂੰ ਵਾਪਸ ਮੁੜੀਆਂ। ਸਿੱਖਾਂ ਵੱਲੋਂ ਫਤਹਿ ਦੀ ਤੋਪ ਚੱਲੀ, ਤੇ 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਪਹਾੜੀਆਂ ਗੂੰਜ ਉਠੀਆਂ।

ਸ: ਹਰੀ ਸਿੰਘ ਦੇ ਜ਼ਖ਼ਮੀ ਹੋਣ ਦਾ ਪਤਾ ਲੱਗਾ, ਤਾਂ ਫ਼ੌਜ ਵਿਚ ਹਾਹਾਕਾਰ ਮੱਚ ਗਿਆ। ਚੁਣਵੇਂ ਸਰਦਾਰ ਦਰਸ਼ਨ ਵਾਸਤੇ ਪਹੁੰਚੇ। ਕਿਲ੍ਹੇ ਦੇ ਖ਼ਾਸ ਕਮਰੇ ਵਿਚ ਦੁਨੀਆਂ ਦਾ ਇਕ ਮਹਾਨ ਜਰਨੈਲ ਸਿਰਹਾਣੇ ਦੇ ਆਸਰੇ ਲੇਟਿਆ ਹੋਇਆ ਸੀ।

ਉਹਦਾ ਸੱਜਾ ਹੱਥ ਅਜੇ ਵੀ ਤਲਵਾਰ ਦੀ ਮੁੱਠ ਉਤੇ ਸੀ। ਅੱਖਾਂ ਵਿਚ ਓਸੇ ਤਰ੍ਹਾਂ ਲਾਲੀ ਤੇ ਮੱਥੇ ਉਤੇ ਡਲ੍ਹਕ ਸੀ। ਆਪਣੇ ਫ਼ੌਜੀ ਸਰਦਾਰਾਂ ਨੂੰ ਸਾਮ੍ਹਣੇ ਵੇਖ ਕੇ ਉਹਨੇ ਲੜਾਈ ਦਾ ਹਾਲ ਪੁੱਛਿਆ। ਫ਼ਤਹਿ ਦੀ ਖ਼ਬਰ ਸੁਣ ਕੇ ਸ਼ੇਰ ਦੇ ਚਿਹਰੇ 'ਤੇ ਖ਼ੁਸ਼ੀ ਆ ਗਈ ਤੇ ਦੋ ਮਿੰਟ ਵਾਸਤੇ ਸਭ ਦੁੱਖ ਦਰਦ ਭੁੱਲ ਗਏ।

ਇਕ ਵਾਰ ਨਿਗ੍ਹਾ ਭਰ ਕੇ ਫਿਰ ਉਸ ਨੇ ਸਾਰਿਆਂ ਵੱਲੇ ਤੱਕਿਆ। ਅੱਗੋਂ ਉਨ੍ਹਾਂ ਬੇਨਤੀ ਕੀਤੀ, ''ਮਹਾਰਾਜ ! ਕੋਈ ਹੁਕਮ।''

ਸ: ਹਰੀ ਸਿੰਘ ਨੇ ਹੌਸਲੇ ਨਾਲ ਕਿਹਾ, ''ਚਿੰਤਾ ਦੀ ਕੋਈ ਗੱਲ ਨਹੀਂ। ਮੈਂ ਪੰਥ ਵਾਸਤੇ ਪੈਦਾ ਹੋਇਆ ਸਾਂ, ਪੰਥ ਵਾਸਤੇ ਸ਼ਹੀਦ ਹੋ ਰਿਹਾ ਹਾਂ। ਤੁਸਾਂ ਜੰਗ ਜਾਰੀ ਰੱਖਣੇ, ਤੇ ਜਿੱਤਾਂ ਪਰਾਪਤ ਕਰਦੇ ਰਹਿਣਾ। ਸੂਰਮੇ ਰਣ ਜਿੱਤਣ ਵਾਸਤੇ ਹੀ ਸਾਜੇ ਜਾਂਦੇ ਹਨ। ਤੁਹਾਡੇ ਵਿਚੋਂ ਹਰ ਇਕ ਹਰੀ ਸਿੰਘ ਨਲੂਆ ਹੈ। ਘਬਰਾਉਣਾ ਨਹੀਂ।''

ਸਰਦਾਰਾਂ ਨੇ ਫਿਰ ਪੁੱਛਿਆ, ''ਜਥੇਦਾਰ ਜੀ ! ਕੋਈ ਅੰਤਮ ਇੱਛਿਆ?''

ਸ: ਹਰੀ ਸਿੰਘ ਨੇ ਫਿਰ ਉਤਰ ਦਿੱਤਾ :

## ਸਾਕਾ

ਮੇਰਾ ਚਿਖਾ–ਸਿੰਘਾਸਣ ਆਖ਼ਰੀ ਵਿਚ ਕਿਲ੍ਹੇ ਬਨਾਉਣਾ
ਮੇਰਾ ਮੂੰਹ ਕਾਬੰਲ ਵੱਲ ਰਖਣਾ ਜਦ ਲੰਬੂ ਲਾਉਣਾ
ਕਿਉਂ ? ਨਹੀਂ ਵੈਰੀ ਤੋਂ ਸਿਖਿਆ ਮੈਂ ਮੂੰਹ ਭੁਆਉਣਾ
ਮੇਰਾ ਹੱਥੀਂ ਖੰਡਾ ਪਰਖਿਆ ਮੇਰੇ ਨਾਲ ਟਿਕਾਉਣਾ
ਕਿਉਂ ? ਸ਼ਸਤਰ ਬਾਝੋਂ ਸੂਰਮਾਂ ਕਿਹੜੇ ਕੰਮ ਆਉਣਾ
ਜਦ ਨਿਕਲਨ ਲਾਟਾਂ ਚਿਖਾ ਚੋਂ ਤੁਸਾਂ ਨਹੀਂ ਘਬਰਾਉਣਾ
ਮੇਰਾ ਨਾਂ ਲੈ ਲੈ ਵਿਚ ਜੰਗ ਦੇ ਰਣਜੀਤ ਵਜਾਉਣਾ
ਮੇਰੇ ਲਹੂ ਵਿਚ ਝੰਡਾ ਰੰਗਿਆ ਮੈਦਾਨ ਝੁਲਾਉਣਾ
ਫਿਰ ਸ਼ਾਨ ਓਸਦੀ ਵਾਸਤੇ ਖੰਡਾ ਖੜਕਾਉਣਾ
ਮੈਂ ਨਾਲ ਤੁਹਾਡੇ ਹੋਵਾਂਗਾ ਨਹੀਂ ਦਿਲੋਂ ਭੁਲਾਉਣਾ
ਤੁਸਾਂ ਰਣ ਵਿਚ ਜਾ ਕੇ ਪੈਰ ਨਹੀ ਪਿਛੇ ਪਰਤਾਉਣਾ

ਇਹ ਝੰਡਾ ਗ਼ੈਰਾਂ ਸਾਮ੍ਹਣੇ ਨਹੀਂ ਕਦੇ ਝੁਕਾਉਣਾ
ਰਹੇ ਸਿੱਖੀ-ਝੰਡਾ ਝੂਲਦਾ ਉਚਾ ਅਸਮਾਨੀਂ
ਰਹੇ ਡੰਕਾ ਵੱਜਦਾ ਪੰਥ ਦਾ ਵਿਚ ਦੋਹੀਂ ਜਹਾਨੀਂ
ਤੇ ਰਾਜ-ਖ਼ਾਲਸਾ ਕਾਇਮ ਰਹੇ, ਨਹੀਂ ਜਿਸ ਦਾ ਸਾਨੀ
ਤਾਂ 'ਸੀਤਲ' ਸਫਲੀ ਸਮਝਿਓ ਮੇਰੀ ਕੁਰਬਾਨੀ

"ਵੈਰੀ ਦੇ ਟਾਕਰੇ ਲਈ ਤਿਆਰ ਰਹਿਣਾ। ਤੇ ਮਹਾਰਾਜ ਦੇ ਆਉਣ ਤੱਕ ਤੇਰੀ ਸ਼ਹੀਦੀ ਦੀ ਖ਼ਬਰ ਗੁਪਤ ਰੱਖਣੀ।" ਇਹ ਕਹਿ ਕੇ ਦੁਨੀਆਂ ਦੇ ਇਕ ਵੱਡੇ ਤੇ ਸਦਾ ਹੀ ਜਿੱਤਾਂ ਜਿੱਤਣ ਵਾਲੇ ਜਰਨੈਲ ਨੇ ਫ਼ਤਹਿ ਬੁਲਾਈ।

ਪ੍ਰਸੰਗ ਲਿਖਿਆ, ੫-੧੦-੪੨ ਈ:

੧ੴ ਵਾਹਿਗੁਰੂ ਜੀ ਕੀ ਫ਼ਤਹਿ ॥

# ਗੁਰੂ ਨਾਨਕ ਦੇਵ ਜੀ
# ਨੇ
# ਦੌਲਤ ਖ਼ਾਂ ਨਾਲ ਨਮਾਜ਼ ਪੜ੍ਹਨੀ

ਮਾਹੀ ਦੀ ਸੱਦ ਪਈ, ਮੋਦੀ ਖ਼ਾਨਾ ਬੰਦ ਕਰ, ਸਭ ਵਿਹਾਰ ਤਜ, ਵੇਈ ਦਾ ਰਾਹ ਲਿਆ। ਇਸ਼ਨਾਨ ਕੀਤਾ, ਮਾਹੀ ਦੇ ਦਰ ਪਹੁੰਚੇ 'ਸੋ ਦਰ' ਤੱਕਿਆ, ਤੇ ਗਾਂਵਿਆਂ 'ਸੋ ਦਰ ਕੇਹਾ, ਸੋ ਘਰੁ ਕੇਹਾ, ਜਿਤੁ ਬਹਿ ਸਰਬ ਸਮਾਲੇ।...। 'ਸੋ' ਦੀ ਸਿਫ਼ਤ ਗਾਉਂਦੇ 'ਸੋ' ਵਿਚ ਲੀਨ ਹੋਏ, ਸਮਾਧੀ ਲੱਗ ਗਈ ਤੇ ਤਿੰਨ ਦਿਨ ਬੀਤ ਗਏ। 'ਸੋ ਦਰੁ' ਤੋਂ ਹੁਕਮ ਹੋਇਆ, 'ਨਾਨਕ ! ਜਗਤ ਜਲੰਦਾ ਠਾਰਨ ਵਾਸਤੇ ਸਤਿਨਾਮੁ ਦਾ ਛੱਟਾ ਮਾਰਨ ਲਈ ਤਿਆਰ ਹੋ ਜਾਓ।'

ਹਜ਼ੂਰ ਵੇਈਂ ਚੋਂ ਬਾਹਰ ਆਏ, ਮਾਹੀ ਦੀ ਸੱਦ ਗਾਵੀ।

## ਬੈਂਤ

ਵੇਈਂ ਨਦੀ 'ਚੋਂ ਸਤਿਗੁਰੂ ਬਾਹਰ ਆਏ
ਨਾਅਰਾ ਮਾਰਿਆ 'ਸਤਿ ਕਰਤਾਰ' ਦਾ ਜੀ
'੧ਓਂਕਾਰ' ਉਚਾਰਿਆ ਮੂਲ ਮੰਤਰ
ਤੁਲ੍ਹਾ ਆਸਰਾ ਕੁੱਲ ਸੰਸਾਰ ਦਾ ਜੀ
ਅੰਦਰ ਬਾਹਰ ਸਾਰੇ ਨੂਰੋ ਨੂਰ ਹੋਇਆ
ਪਰਗਟ ਰੂਪ ਹੋਇਆ ਨਿਰੰਕਾਰ ਆ ਜੀ

ਮੁਸਲਮਾਨ, ਹਿੰਦੂ ਵਾਲੇ ਛੱਡ ਝਗੜੇ
ਮੁਢ ਬੰਨ੍ਹਿਆਂ ਨਵੇਂ ਪਰਚਾਰ ਦਾ ਜੀ
ਦੌਲਤ ਖ਼ਾਨ ਦੇ ਕੰਨ ਆਵਾਜ਼ ਪਹੁੰਚੀ
ਬੈਠਾ ਚਿੱਤ ਦੇ ਵਿਚ ਵਿਚਾਰਦਾ ਜੀ
ਨੌਕਰ ਭੇਜ ਕੇ ਸੱਦਿਆ ਸਤਿਗੁਰੂ ਨੂੰ
ਆਏ ਸਾਮ੍ਹਣੇ, ਤਦੋਂ ਉਚਾਰਦਾ ਜੀ
''ਕਿਉਂ ਭਈ ਨਾਨਕਾ ! ਲੋਕ ਹਨ ਕੀ ਕਹਿੰਦੇ
ਫੜਿਆ ਜਾਏ ਨਾ ਮੂੰਹ ਸੰਸਾਰ ਦਾ ਜੀ
ਕੀ ਹੁਣ ਮਜ਼੍ਹਬ ਤੇਰਾ ? ਜਾਣੇ ਰੱਬ ਨੂੰ ਕੀ ?
ਤੇ ਕੀ ਸਮਝਿਆ ਭੇਦ ਕਰਤਾਰ ਦਾ ਜੀ ?''

ਨਾਨਕ ਕਹਿੰਦਾ ਹੈ, ''ਨਾ ਹਿੰਦੂ, ਨਾ ਮੁਸਲਮਾਨ।'' ਇਹ ਚਰਚਾ ਸਾਰੇ ਸ਼ਹਿਰ ਵਿਚ ਹੋਣ ਲੱਗ ਪਈ। ਹਰ ਕੋਈ ਸੋਚਦਾ, 'ਨਾਨਕ ਨੂੰ ਕੀ ਹੋ ਗਿਆ। ਨਾਨਕ ਰੋਗੀ, ਨਾਨਕ ਦੀਵਾਨਾ, ਨਾਨਕ ਰਸਮਾਂ ਰੀਤਾਂ ਛੱਡ ਬੈਠਾ, ਨਾਨਕ ਦੇਵੀ ਦਿਉਤਿਆਂ ਨੂੰ ਨਹੀਂ ਮੰਨਦਾ, ਨਾਨਕ ਮੜ੍ਹੀ ਮਸਾਣ ਨਹੀਂ ਪੂਜਦਾ, ਨਾਨਕ ਵੇਦ ਪੁਰਾਣ ਨਹੀ ਪੜ੍ਹਦਾ, ਕੀ ਨਾਨਕ ਧਰਮ ਤੋਂ ਇਨਕਾਰੀ ਹੋ ਗਿਆ ਹੈ ? ਉਹ ਕਹਿੰਦਾ ਹੈ, ਨਾ ਮੈਂ ਹਿੰਦੂ ਰਿਹਾ ਹਾਂ, ਨਾ ਮੁਸਲਮਾਨ। ਤਾਂ ਹੁਣ ਨਾਨਕ ਕੀ ਹੋਇਆ ?'

ਏਹ ਗੱਲਾਂ ਇਲਾਕੇ ਦੇ ਹਾਕਮ ਨਵਾਬ ਦੌਲਤ ਖ਼ਾਨ ਤਕ ਵੀ ਅੱਪੜੀਆਂ। ਨਾਨਕ ਦੀ ਸਚਾਈ ਤੇ ਈਮਾਨਦਾਰੀ 'ਤੇ ਪਹਿਲਾਂ ਹੀ ਮੋਹਿਤ ਸੀ, ਹੁਣ ਏਸ ਨਵੇਂ ਭੇਦ ਦੇ ਖੋਹਲਣ ਦੀ ਵੀ ਚਾਹ ਹੋਈ। ਨੌਕਰ ਭੇਜਿਆ, ''ਨਾਨਕ ! ਤੈਨੂੰ ਨਵਾਬ ਸਾਹਿਬ ਯਾਦ ਕਰਦੇ ਨੇ।'' ਅੱਗੋਂ ਗੁਰੂ ਜੀ ਨੇ ਉਤਰ ਦਿੱਤਾ, ''ਭਾਈ ! ਜਿੰਨਾਂ ਚਿਰ ਨਵਾਬ ਦੇ ਨੌਕਰ ਸਾਂ, ਓਨਾ ਚਿਰ ਉਹਦਾ ਹੁਕਮ ਮੰਨਦੇ ਰਹੇ। ਹੁਣ ਸਿੱਧੇ ਨਿਰੰਕਾਰ ਦੇ ਨੌਕਰ ਹੋ ਗਏ ਹਾਂ, ਹੁਣ ਉਹਦਾ ਹੁਕਮ ਮੰਨਦੇ ਹਾਂ। ਨਵਾਬ ਨੂੰ ਕਹੋ, ਅਜੇ ਨਹੀਂ ਆ ਸਕਦੇ।''

ਇਹ ਸੁਣ ਕੇ ਨਵਾਬ ਦੀ ਚਾਹ ਸਗੋਂ ਹੋਰ ਤੇਜ਼ ਹੋ ਗਈ। ਉਹਨੇ ਫਿਰ ਨੌਕਰ ਹੱਥ ਬੇਨਤੀ ਕੀਤੀ, ''ਬਾਬਾ ਨਾਨਕ ! ਨਵਾਬ ਆਪ ਨੂੰ ਨੌਕਰ ਸਮਝ ਕੇ ਨਹੀ ਬੁਲਾਉਂਦਾ, ਵਲੀ ਅੱਲਾਹ ਸਮਝ ਕੇ ਯਾਦ ਕਰਦਾ ਹੈ। ਆਪਣੇ ਵੱਡੇ ਮਾਲਕ ਦਾ ਹੁਕਮ ਸੁਣਾਉਣ ਵਾਸਤੇ ਚੱਲ ਕੇ ਦਰਸ਼ਨ ਦਿਓ।''

ਗੁਰੂ ਬਾਬਾ ਜੀ ਨੇ ਨਵਾਬ ਕੋਲ ਆ ਕੇ ਕਿਹਾ, "ਭਾਈ ਦੌਲਤ ਖ਼ਾਨ ਬੋਲ, ਸਤਿ ਕਰਤਾਰ।"

ਮਹਾਰਾਜ ਦੇ ਇਹ ਨਿਰਭੈਤਾ ਦੇ ਸ਼ਬਦ ਸੁਣ ਕੇ ਸਾਰੇ ਹੈਰਾਨ ਹੋ ਗਏ। "ਹੈਂ ? ਨਵਾਬ ਇਲਾਕੇ ਦਾ ਹਾਕਮ। ਉਸ ਨੂੰ ਹਜ਼ੂਰ–ਅਨਵਰ ਨਹੀਂ, ਅੰਨ–ਦਾਤਾ ਨਹੀਂ ਕਿਹਾ, ਤੇ ਕਿਹਾ ਕੀ ? 'ਭਾਈ ਦੌਲਤ ਖ਼ਾਨ।' ਖ਼ਬਰੇ ਨਵਾਬ ਅੱਗੋਂ ਕੀ ਕਹੇ?"

ਬਾਬਾ ਜੀ ਦੇ ਮੁੱਖੋਂ ਨਿਕਲਿਆ ਇਕੋ ਸ਼ਬਦ 'ਭਾਈ' ਨਵਾਬ ਦੇ ਦਿਲ ਵਿਚ ਵੱਸ ਗਿਆ। ਉਹ ਕਹਿਣ ਲੱਗਾ, "ਬਾਬਾ ਨਾਨਕ ! ਲੋਕੀਂ ਕੀ ਕਹਿ ਰਹੇ ਨੇ ? ਸੁਣਿਐਂ, ਤੂੰ ਕਹਿੰਦਾ ਹੈਂ, 'ਨਾ ਮੈਂ ਹਿੰਦੂ ਨਾ ਮੁਸਲਮਾਨ।' ਤਾਂ ਦਸ, ਤੂੰ ਕੀ ਹੈਂ ? ਤੇ ਖ਼ੁਦਾ ਦੀ ਬਾਬਤ ਕੀ ਸਮਝਦਾ ਹੈਂ ?'

ਦਾਤਾਰ ਨੇ ਅੱਗੋਂ ਉੱਤਰ ਦਿੱਤਾ :

## ਸਾਕਾ

ਸਤਿਗੁਰ ਨਾਨਕ ਦੇਵ ਨੇ ਇਉਂ ਬਚਨ ਉਚਾਰਾ
ਹਿੰਦੂ ਮੁਸਲਮਾਨ ਮੈਂ ਦੋਹਾਂ ਤੋਂ ਨਿਆਰਾ
ਨਾ ਇਕ ਨਿਗਦਾ, ਦੂਸਰਾ ਨਾ ਦੁੱਪਰਿਆਰਾ
ਹਰ ਵਿਚ ਹਰ ਹੈ ਵਰਤਦਾ ਹਰ ਥਾਂ ਕਰਤਾਰਾ
ਨਿਰਗੁਣ, ਸਰਗੁਣ ਆਪ ਹੀ ਸਭ ਉਹਦਾ ਪਸਾਰਾ
ਰੂਪ ਉਹਦਾ 'ਇਕ ਓਅੰਕਾਰ, ਸੈਭੰ' ਉਚਾਰਾ

ਗੁਰੂ ਬਾਬਾ ਜੀ ਕਹਿੰਦੇ ਗਏ, "ਨਾਨਕ ਨਾ ਹਿੰਦੂ ਹੈ, ਨਾ ਮੁਸਲਮਾਨ। ਨਾਨਕ ਨਿਰੰਕਾਰੀ ਹੈ। ਮੇਰੇ ਵਾਹਿਗੁਰੂ ਦਾ ਸਰੂਪ '੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ' ਹੈ।"

"ਉਹ ਹਰ ਰੰਗ ਵਿਚ, ਹਰ ਜੀਅ ਵਿਚ ਤੇ ਹਰ ਪ੍ਰਮਾਣੂ ਵਿਚ ਹੈ। ਹਰ ਇਕ ਦਿਸਦੀ ਅਣ–ਦਿਸਦੀ ਹੋਂਦ ਉਹਦੇ ਵਿਚ ਤੇ ਉਹ ਹਰ ਵਿਚ ਸਮਾਇਆ ਹੋਇਆ ਹੈ। ਸਭ ਓਸੇ ਦਾ ਰੂਪ ਹੈ।"

ਨਵਾਬ ਨੇ ਅੱਗੋਂ ਕਿਹਾ, "ਵਲੀ ਨਾਨਕ ! ਜੇ ਤੂੰ ਭਰਮਾਂ ਤੇ ਹੱਦਾਂ ਦੀ ਦੁਨੀਆਂ ਤੋਂ ਪਾਰ ਹੋ ਗਿਆ ਹੈਂ, ਤਾਂ ਸਾਡੀ ਵੀ ਖ਼ੁਸ਼ੀ ਪੂਰੀ ਕਰ।"

# ਛੰਦ ਡਿਉਢ

ਅੱਗੋਂ ਹੈ ਨਵਾਬ ਬੋਲ ਕੇ ਸੁਣਾਵੰਦਾ
''ਅੱਲਾਹ ਦੇ ਪਿਆਰਿਆ
ਜੇ ਤੂੰ ਇਕੋ ਰੱਬ ਹਰ ਥਾਂ ਬਤਾਵੰਦਾ
ਵਾਹਿਗੁਰੂ ਦੇ ਤਾਰਿਆ
ਮੰਦਰਾਂ ਦੇ ਵਿਚ ਉਸੇ ਦੀ ਆਵਾਜ਼ ਹੈ
ਆਖਦੇ ਮਹਾਤਮਾ
ਓਸੇ ਦੀ ਸਿਫ਼ਤ ਪੜ੍ਹੀ ਦੀ ਨਮਾਜ਼ ਹੈ
ਕਰੇ ਸੁਧ ਆਤਮਾ

ਜੇ ਤੂੰ ਇਕੋ ਇਕ ਰੱਬ ਨੂੰ ਪਛਾਣਦਾ
ਦੂਈ ਕੀਤੀ ਦੂਰ ਜੀ
ਵਾਹਿਗੁਰੂ ਤੇ ਅੱਲਾ ਇਕੋ ਰੂਪ ਜਾਣਦਾ
ਸਭੋ ਇਕੋ ਨੂਰ ਜੀ
ਚੱਲ ਫਿਰ ਪੜ੍ਹ ਅੱਲਾਹ ਦੀ ਨਵਾਜ਼ ਜੀ
ਤੋੜ ਕੇ ਭਰਮ ਨੂੰ
ਅੱਲਾਹ ਦੇ ਰਸੂਲ ਰਚਿਆ ਜਹਾਜ਼ ਜੀ
ਮੰਨ ਲੈ ਧਰਮ ਨੂੰ''

ਸਤਿਗੁਰ ਬੋਲੇ ''ਨਾ ਉਜਰ ਖ਼ਾਨ ਜੀ
ਜੇ ਸੱਚੀ ਨਵਾਜ਼ ਹੈ
ਸੱਚ ਕਹਿਣ ਵਿਚ ਕੀ ਹੈ ਨੁਕਸਾਨ ਜੀ
ਰੱਬ ਦੀ ਆਵਾਜ਼ ਹੈ
ਚੱਲੋ ਜਿੱਥੇ ਚਾਹੋ ਪੜ੍ਹ ਲੋਂ ਨਿਸੰਗ ਜੀ
ਸਾਨੂੰ ਕੋਈ ਭਰਮ ਨਾ''
'ਸੀਤਲ' ਤੂੰ ਵੇਖ 'ਵਾਹਿਗੁਰੂ ਦੇ ਰੰਗ ਜੀ
ਛੱਡਣਾ ਧਰਮ ਨਾ

ਇਹ ਸੁਣ ਕੇ ਨਵਾਬ ਬੜਾ ਖੁਸ਼ ਹੋਇਆ। ਉਹ ਸੋਚਦਾ ਹੈ, "ਹਿੰਦੂ ਮੱਤ ਦੇ ਤੇਤੀ ਕਰੋੜ ਦੇਵਤਿਆਂ ਤੋਂ ਘਬਰਾਇਆ ਹੋਇਆ ਨਾਨਕ ਇਕ ਖ਼ੁਦਾ ਦੇ ਲੜ ਜ਼ਰੂਰ ਲੱਗੇਗਾ, ਬੁੱਤ-ਪ੍ਰਸਤੀ ਨੂੰ ਛੱਡ ਕੇ ਤਹੀਦ-ਪ੍ਰਸਤੀ ਵੱਲੇ ਆ ਜਾਏਗਾ। ਨਾਨਕ ਮੁਸਲਮਾਨ ਹੋ ਜਾਵੇਗਾ। ਚੰਗੇ ਨਾਨਕ ਨੂੰ ਆਪਣੀ ਉਮੱਤ ਵਿਚ ਰਲਿਆ ਵੇਖ ਕੇ ਹਜ਼ਰਤ ਸਾਹਿਬ ਕਿੰਨੇ ਖੁਸ਼ ਹੋਣਗੇ ?"

ਸਾਰੇ ਉਠ ਕੇ ਮਸੀਤ ਵੱਲ ਤੁਰ ਪਏ।

## ਕਬਿੱਤ

ਮੁੱਲਾਂ ਤੇ ਨਵਾਬ ਉਠੇਂ ਤੁਰੇ ਨੇ ਮਸੀਤ ਵੱਲੇ
ਨਾਨਕ ਨਿਰੰਕਾਰੀ ਤਿੱਜਾ ਉਹਨਾਂ ਨਾਲ ਰਲਿਆ
ਲੱਗੇ ਬੱਧੇ ਹੋਰ ਆਮ ਖ਼ਾਸ ਕਈ ਤਮਾਸ਼ਾ ਵੇਖੂ
ਹਿੰਦੂਆਂ ਤੇ ਮੋਮਨਾ ਨੇ ਪਿੱਛਾ ਆਣ ਮੱਲਿਆ
ਬੇਬੇ ਨਾਨਕੀ ਨੂੰ ਜਾਏ ਆਖਿਆ ਸਹੇਲੀਆਂ ਨੇ
'ਭੈਣੇ ਤੇਰਾ ਵੀਰ ਹੋ ਮੁਸਲਮਾਨ ਚੱਲਿਆ'
ਸਾਰਿਆਂ ਦੇ ਦਿਲ ਵਿਚੋਂ ਡੋਲ ਗਏ ਨੇ 'ਸੀਤਲ' ਜੀ
ਇਕ ਨਾ ਸਿਦਕ ਬੇਬੇ ਨਾਨਕੀ ਦਾ ਹੱਲਿਆ

ਦੌਲਤ ਖ਼ਾਨ, ਮੌਲਵੀ, ਗੁਰੂ ਨਾਨਕ ਤੇ ਹੋਰ ਅਨੇਕਾਂ ਹਿੰਦੂ, ਮੁਸਲਮਾਨ ਮਸੀਤ ਨੂੰ ਹੋ ਤੁਰੇ। 'ਅੱਜ ਨਾਨਕ ਨਮਾਜ਼ ਪੜ੍ਹ ਕੇ ਮੁਸਲਮਾਨ ਹੋ ਜਾਏਗਾ।' ਇਹ ਖ਼ਿਆਲ ਹਰ ਇਕ ਦਿਲ ਵਿਚ ਆ ਰਿਹਾ ਸੀ। ਇਕ ਪਾਸੇ ਮੁਸਲਮਾਨਾਂ ਦੇ ਮਨਾਂ ਵਿਚ ਖੁਸ਼ੀਆਂ ਸਨ ਤੇ ਦੂਜੇ ਪਾਸੇ ਹਿੰਦੂਆਂ ਦੇ ਮਨਾਂ ਵਿਚ ਗ਼ਮੀਆਂ। ਅੱਜ ਨਾਨਕ ਇਕ ਫਿਰਕੇ ਨਾਲੋਂ ਟੁੱਟ ਕੇ ਦੂਜੇ ਵਿਚ ਜਾ ਮਿਲੇਗਾ।' ਲੋਕੀਂ ਏਨਾ ਹੀ ਸਮਝਦੇ ਸਨ। ਪਰ ਇਹ ਨਹੀਂ ਸਨ ਜਾਣਦੇ, ਕਿ ਅੱਜ ਨਾਨਕ ਕੁਛ ਬੰਦਿਆਂ (ਸੰਬੰਧੀਆਂ) ਨਾਲੋਂ ਟੁੱਟ ਕੇ ਸਾਰੀ ਦੁਨੀਆਂ ਦਾ ਹੋ ਜਾਵੇਗਾ। ਇਕ ਬੇਬੇ ਨਾਨਕੀ ਆਪਣੇ ਵੀਰ ਨੂੰ ਸਮਝਦੀ ਸੀ। ਕੰਨਾਂ ਵਿਚ ਵਾਜ ਪੈਂਦੀ 'ਤੇਰਾ ਵੀਰ ਮੁਸਲਮਾਨ ਹੋ ਚੱਲਿਆ ਹੈ', ਤਾਂ ਉਹ ਸਮਝਦੀ, ਕਿਸੇ ਦਾ ਉਧਾਰ ਕਰਨ ਚੱਲਿਆ ਹੈ। ਭੈਣ ਦਾ ਸਿਦਕ ਅਡੋਲ ਰਿਹਾ।

ਸਾਰੇ ਮਸੀਤੇ ਪਹੁੰਚੇ। ਦੌਲਤ ਖ਼ਾਂ ਨੇ ਕਿਹਾ :

# ਕਲੀ



ਦੌਲਤ ਖ਼ਾਨ ਕਹਿੰਦਾ, ''ਆਓ ਭਈ ਨਾਨਕ ਜੀ
ਜਨਮ ਸੁਆਰ ਲਈਏ ਜੱਸ ਅੱਲਾਹ ਦਾ ਗਾ ਕੇ
ਸਿਫ਼ਤਾਂ ਕਰੀਏ ਰੱਬ ਤੇ ਰੱਬ ਦੇ ਰਸੂਲ ਦੀਆਂ
ਸਿਜਦਾ ਕਰੀਏ ਉਹਨੂੰ ਸੀਸ ਝੁਕਾ ਕੇ
ਸਾਡੇ ਨਾਲ ਨਾਲ ਰਲ ਕੇ ਪੜ੍ਹ ਲੈ ਨਾਨਕਾ !
ਤੈਨੂੰ ਮੁੱਲਾਂ ਦੱਸੀ ਜਾਵੇਗਾ ਸਮਝਾ ਕੇ
ਅੱਗੇ ਮੁੱਲਾਂ, ਪਿੱਛੇ ਦੌਲਤ ਖ਼ਾਨ ਖਲੋ ਗਿਆ
ਤਿੱਜੀ ਪਾਲੀ ਵਿਚ ਖਲੋ ਗਏ ਸਤਿਗੁਰ ਆ ਕੇ
ਦੋਵੇਂ ਪੜ੍ਹਨ ਨਮਾਜ਼ ਲੱਗ ਪਏ ਮੁੱਲਾਂ, ਦੌਲਤ ਖ਼ਾਂ
ਭੌਂ-ਭੌਂ ਵੇਖਣ ਨਾਲੇ ਪਿਛਾਂਹ ਨੂੰ ਅੱਖ ਚੁਰਾ ਕੇ
ਸਤਿਗੁਰ ਰਹੇ ਖਲੋਤੇ ਓਵੇਂ ਪਿੱਛੇ 'ਸੀਤਲ' ਜੀ
ਦੋਵੇਂ ਸਿਜਦੇ ਕਰ ਕਰ ਮਰ ਗਏ ਖਪ ਖਪਾ ਕੇ

ਗੁਰੂ ਨਾਨਕ ਖਲੋਤੇ, ਤਾਂ ਨਿਰੰਕਾਰ ਦੀ ਅਰਾਧਨਾ ਵਿਚ ਲੀਨ ਹੋ ਗਏ। ਪਰ ਦੂਜਿਆਂ ਦੋਹਾਂ (ਮੁੱਲਾਂ ਤੇ ਨਵਾਬ) ਦਾ ਦਿਲ ਨਾ ਟਿਕਿਆ। ਅੱਜ ਉਹ ਖ਼ੁਦਾ ਦੀ ਨਹੀਂ, ਨਾਨਕ ਦੀ ਨਮਾਜ਼ ਪੜ੍ਹ ਰਹੇ ਸਨ। ਸਿਜਦੇ ਵਿਚ ਜਾਂਦੇ, ਤਾਂ ਚੋਰ ਅੱਖਾਂ ਨਾਲ ਪਿਛਾਂਹ ਨਾਨਕ ਵੱਲੇ ਵਿਹੰਦੇ, ਕਿ ਉਹ ਵੀ ਨਮਾਜ਼ ਪੜ੍ਹ ਰਿਹਾ ਹੈ, ਜਾਂ ਨਹੀਂ। ਜੇ ਨਾਨਕ ਤਕ ਹੀ ਦਿਲ ਖਲੋ ਜਾਂਦਾ, ਤਾਂ ਵੀ ਕੁਛ ਸਵਾਦ ਆ ਜਾਂਦਾ, ਪਰ ਉਹ ਤਾਂ ਕਿਸੇ ਦਾ ਕੰਧਾਰ ਤੇ ਕਿਸੇ ਦਾ ਵਛੇਰੀ ਮਗਰ ਫਿਰਦਾ ਸੀ।

ਨਮਾਜ਼ ਤੋਂ ਵਿਹਲੇ ਹੋ ਕੇ ਨਵਾਬ ਨੇ ਕਿਹਾ :

# ਗੱਡੀ

ਵਿਹਲਾ ਹੋ ਗਿਆ ਨਵਾਬ ਜਾਂ ਨਮਾਜ਼ ਤੋਂ
ਕਹਿਣ ਲੱਗਾ, ''ਦੱਸ ਨਾਨਕਾ !
ਕਿਹੜੀ ਗੱਲ ਤੋਂ ਪੜ੍ਹੀ ਨਾ ਨਮਾਜ਼ ਤੂੰ

ਕਰ ਕੇ ਬਚਨ ਹਾਰਿਓਂ
ਕੀਤਾ ਸਿਜਦਾ ਨਾ ਰੱਬ ਦੇ ਰਸੂਲ ਨੂੰ
ਦਿਲ 'ਚ ਗ਼ਰੂਰ ਹੋ ਗਿਆ
ਜੇ ਤੂੰ ਹਰ ਵਿਚ ਹਰ ਇਕੋ ਜਾਣਦੋਂ
ਐਥੇ ਨਾ ਭਰਮ ਕਰਦੋਂ''
ਅੱਗੋਂ ਬੋਲਦੇ ਨਾਨਕ ਨਿਰੰਕਾਰੀ
''ਸੁਣੀਏ ਨਵਾਬ ਸਾਹਿਬ ਜੀ !
ਤੇਰਾ ਰੱਬ ਦੇ ਨਾਲ ਨਿਹੋਂ ਝੂਠਾ
ਫੋਕੀਆਂ ਨਮਾਜ਼ਾਂ ਤੇਰੀਆਂ
ਕਿਵੇਂ ਨੀਤ ਦੇ ਨਮਾਜ਼ ਮੈਨੂੰ ਵੇਖਿਆ ?
ਸੱਚੀਆਂ ਪ੍ਰੀਤਾਂ ਵਾਲਿਆ
ਨੱਕ ਸਿਜਦੇ ਕਰਦਿਆਂ ਦਾ ਘਸਿਆ
ਮਨ ਸੀ ਕੰਧਾਰ ਫਿਰਦਾ
ਦਿਲ ਘੋੜਿਆਂ ਦੀ ਗਾਹਕੀ ਵਿਚ ਫਿਰਦਾ
ਵੇਖੀਆਂ ਨਮਾਜ਼ਾਂ ਤੇਰੀਆਂ''
ਕਹਿੰਦਾ ਮੌਲਵੀ, ''ਜੇ ਇਹਦਾ ਮਨ ਡੋਲਿਆ
ਮੇਰੇ ਪਿਛੇ ਲੱਗ ਪੜ੍ਹਦੋਂ''
ਸਾਹਿਬ ਬੋਲਦੇ, ''ਬੂਹੇ ਦੇ ਅੱਗੇ ਖੂਹੀ
ਖੁੱਲ੍ਹੀ ਹੈ ਵਛੇਰੀ ਫਿਰਦੀ
ਤੇਰੇ ਚਿੱਤ ਸੀ, ਨਾ ਉਹਦੇ ਵਿਚ ਡਿੱਗ ਪਏ
ਅਜੇ ਮਨ ਨਹੀਂ ਡੋਲਿਆ
ਜੇ ਨਾ ਮਨ ਦੀ ਭਟਕਣਾ ਜਾਵੇ
ਕਾਹਦੀਆਂ ਨਮਾਜ਼ਾਂ ? ਸੱਜਣਾ !
ਚਿੱਤ ਹਰ ਚਰਨਾਂ ਦੇ ਨਾਲ ਜੋੜ ਲੈ
ਛੱਡ ਦੇ ਵਿਖਾਵਿਆਂ ਨੂੰ
ਸੱਤ ਸੰਗ 'ਤੇ ਭਰੋਸਾ ਕਰ ਲੈ

ਆਉਣ ਜਾਣ ਨਿੱਬੜ ਜਾਏ
ਰੱਬ ਮਿਲਦਾ ਗ਼ਰੀਬੀ ਦਾਅਵੇ
ਹੋ ਜਾ ਨਿਰਮਾਣ 'ਸੀਤਲਾ'
ਪਿਆਰਿਆ ! ਪਿਆਰਿਆ !!
ਜਿਸ ਨੇ 'ਮੈਂ' ਕੀਤੀ, ਸੋਈ ਮਾਰਿਆ''

ਦੋਹਾਂ ਦਿਲਾਂ ਦੀਆਂ ਬੁੱਝੀਆਂ ਗਈਆਂ। ਦੋਵੇਂ ਗਲ ਵਿਚ ਪੱਲੇ ਪਾ ਕੇ ਹਜ਼ੂਰ ਦੇ ਚਰਨਾਂ 'ਤੇ ਢਹਿ ਪਏ, ਤੇ ਕੀਤੀਆਂ ਭੁੱਲਾਂ ਬਖ਼ਸ਼ਾਉਣ ਲੱਗੇ। ਮਸਜਿਦ ਵਿਚ ਖਲੇ ਸਾਰੇ ਲੋਕ ਸ਼ਰਧਾ ਨਾਲ 'ਧੰਨ ਗੁਰੂ ਨਾਨਕ', 'ਧੰਨ ਗੁਰੂ ਨਾਨਕ', ਕਹਿਣ ਲੱਗੇ।

## ਤਰਜ਼

ਧੰਨ ਗੁਰੂ ਨਾਨਕ ਨਾਨਕ ਹੋਈ ਅੰਦਰ ਦੋਹਾਂ ਜਹਾਨਾਂ ਦੇ।
ਪੱਲਾ ਗਲ ਵਿਚ ਮੁੱਲਾਂ ਪਾ ਕੇ
ਡਿੱਗਾ ਗੁਰ ਚਰਨਾਂ 'ਤੇ ਆ ਕੇ
ਮੁੱਖੋਂ ਕਹਿੰਦਾ ਹੈ ਸ਼ਰਮਾ ਕੇ
ਲਿਖਿਆ ਵਿਚ ਬਿਆਨਾਂ ਦੇ
ਧੰਨ ਗੁਰੂ ਨਾਨਕ ਨਾਨਕ ਹੋਈ ਅੰਦਰ ਦੋਹਾਂ ਜਹਾਨਾਂ ਦੇ।
ਉਧਰ ਦੌਲਤ ਖ਼ਾਨ ਵਿਚਾਰਾ
ਕਹਿੰਦਾ, ਮੇਰੇ ਪਰਵਦਗਾਰਾ
ਕਰ ਦੇ ਮੇਰਾ ਪਾਰ ਉਤਾਰਾ
ਨਾ ਪਾ ਵਿਚ ਘਸਮਾਨਾਂ ਦੇ
ਧੰਨ ਗੁਰੂ ਨਾਨਕ ਨਾਨਕ ਹੋਈ ਅੰਦਰ ਦੋਹਾਂ ਜਹਾਨਾਂ ਦੇ।

ਹਜ਼ੂਰ ਦੇ ਚਰਨਾਂ 'ਤੇ ਢਹਿ ਕੇ ਕਿਸੇ ਰੰਗ ਵਿਚ ਰੱਤਾ ਨਵਾਬ ਕਹਿਣ ਲੱਗਾ, ''ਅੱਲਾਹ ਦੇ ਰੂਪ ਨਾਨਕ ! ਮੈਂ ਹੁਣ ਸਮਝਿਆ, ਕਿ ਤੂੰ ਕੌਣ ਹੈਂ ?''

''ਸਮਝ ਲਿਆ ਮੈਂ ਜੋ ਕੁਛ ਹੈਂ ਤੂੰ
ਭਾਵੇਂ ਵੇਸ ਵਟਾ ਆਇਉ
ਸਾਡਾ ਦੇਸ ਵਸਾਵਣ ਖ਼ਾਤਰ

ਕਾਅਬੇ ਸੁੰਞ ਵਰਤਾ ਆਇਉਂ
ਜਿਹੜੇ ਰੱਬ ਕਾਅਬੇ ਵਿਚ ਮੰਨਦੇ
ਅੱਜ ਉਹ ਕਿੱਥੋਂ ਭਾਲਣਗੇ ?
ਛਲੀਆ ! ਛਲ ਕਰ ਆਇਉਂ, ਕਈਆਂ
ਛਲ ਕੰਨੀ ਕਰਤਾ ਆਇਉਂ "

ਵਾਹ ਮੇਰੇ ਨਾਨਕ ! ਹਿਕਮਤ ਤੇ ਹਕੂਮਤ ਦੋਵੇਂ ਤੇਰੇ ਦਰ ਝੁਕੀਆਂ ਖਲੀਆਂ ਨੇ।

ਤੇਰੇ ਦਰ 'ਤੇ ਝਾੜੂ ਦੇਂਦੇ
ਮਾਲਕ ਮੁਲਕ ਜਗੀਰਾਂ ਦੇ
ਧੂੜ ਤੇਰੀ ਨੂੰ ਤਰਸਣ ਸਾਹਿਬਾ !
ਪੁੱਤਰ ਸ਼ਾਹ ਅਮੀਰਾਂ ਦੇ
ਅਜ਼ਮਤ ਵਾਲੇ ਮੱਲ ਦਲ਼ੀਜਾਂ
ਖਲੇ ਨੇ ਵਾਂਗ ਫ਼ਕੀਰਾਂ ਦੇ
ਬਿਹੋਂ ਤੇਰੇ ਦੀਆਂ ਚੋਟਾਂ ਸਹਿੰਦੇ
ਬੱਧੇ ਪ੍ਰੇਮ ਜ਼ੰਜੀਰਾਂ ਦੇ
ਆਖੋ ਧੰਨ ਗੁਰੂ ਨਾਨਕ !

ਪ੍ਰਸੰਗ ਲਿਖਿਆ, ੧੧–੧੦–੩੫ ਈ.

੧ੳੱ ਸਤਿਗੁਰ ਪ੍ਰਸਾਦਿ ।।

## ਪ੍ਰਸੰਗ

# ਬਾਬਾ ਆਦਮ

## ਤੇ

## ਗੁਰੂ ਰਾਮ ਦਾਸ ਜੀ ਦੇ ਵਰ ਨਾਲ ਭਾਈ ਭਗਤੂ ਦਾ ਜਨਮ

ਦੁਨੀਆਂ ਏਸੇ ਤਰ੍ਹਾਂ ਗਹਿਮਾ ਗਹਿਮ ਵਸਦੀ ਰਹੇ। ਇਹ ਹਰ ਇਨਸਾਨ ਦੀ ਸੁਭਾਵਿਕ ਖਾਹਿਸ਼ ਹੈ। ਹਰ ਬੰਦੇ ਅੰਦਰ ਪੁੱਤਰ ਦੀ ਕਾਮਨਾ, ਇਸ ਦਾ ਪ੍ਰਤੱਖ ਸਬੂਤ ਹੈ। ਧੀਆਂ ਪੁੱਤਰ ਹੀ ਦੁਨੀਆਂ ਨੂੰ ਵਸਦੀ ਰੱਖਣ ਦਾ ਵਸੀਲਾ ਹਨ।

ਇਹ ਸੁਭਾਵਿਕ ਖਾਹਿਸ਼ ਬਾਬੇ ਆਦਮ ਦੇ ਅੰਦਰ ਵੀ ਸੀ। ਆਦਮ, ''ਸਿੱਧੂ ਗੋਤ ਵਿਚੋਂ ਇਕ ਕ੍ਰਿਤੀ ਜੱਟ ਸੀ। ਉਹਦੀ ਉਮਰ ਅੱਧੋਂ ਵਧੇਰੇ ਬੀਤ ਗਈ, ਪਰ ਪੁੱਤਰ ਦਾ ਮੂੰਹ ਵੇਖਣਾ ਨਸੀਬ ਨਾ ਹੋਇਆ। ਏਸ ਚਿੰਤਾ ਵਿਚ ਉਹ ਦੋਵੇਂ ਜੀਅ ਬੜੇ ਉਦਾਸ ਰਹਿੰਦੇ। ਉਹ ਸੈਂਕੜੇ ਦੇਵੀਆਂ-ਦਿਉਤੇ ਮਨਾ ਥੱਕੇ, ਪਰ ਕਿਤੋਂ ਵੀ ਆਸ ਪੂਰੀ ਨਾ ਹੋਈ।

## ਬੈਂਤ

ਆਦਮ ਨਾਮ, ਸਿੱਧੂ ਜੱਟ, ਉਮਰ ਸਾਰੀ
ਦੇਵੀ ਦੇਵਤੇ ਪੂਜ ਗੁਆਵੰਦਾ ਏ
ਥੇਈਆਂ ਰੱਖ ਥੱਕਾ ਗੁੰਗੇ ਪੀਰ ਦੀਆਂ
ਧੌਂਕਲ ਚੱਲ ਨੰਗੇ ਪੈਰੀਂ ਜਾਵੰਦਾ ਏ
ਲਾਟਾਂ ਵਾਲੀ ਦਾ ਵੀ ਛੱਬਾ ਚਾੜ੍ਹ ਮੁੜਿਆ

ਕਿਧਰੇ ਮੰਦਰੀ ਟੱਲ ਖੜਕਾਵੰਦਾ ਏ
ਪੂਜ ਹਾਰਿਆ ਮੜ੍ਹੀ ਮਸਾਣ ਕੇਈ
ਰਿਹਾ ਸਾਧ ਫ਼ਕੀਰ ਧਿਆਵੰਦਾ ਏ
ਹੋਈ ਕਿਤੋਂ ਨਾ ਪੁੱਤ ਦੀ ਆਸ ਪੂਰੀ
ਰਾਤ ਦਿਨੇ ਏਹੋ ਝੋਰਾ ਖਾਵੰਦਾ ਏ
ਪਿਛਲੀ ਉਮਰ ਆ ਗਈ, ਚਿੱਟੇ ਵਾਲ ਹੋ ਗਏ
ਕਾਲ ਦਿੱਸਦਾ ਝਾਤੀਆਂ ਪਾਵੰਦਾ ਏ
ਆਸਾਂ ਜਦੋਂ ਚੁਫੇਰਿਓਂ ਟੁੱਟ ਗਈਆਂ
ਸ਼ਰਨ ਗੁਰੂ ਜੀ ਦੀ ਚੱਲ ਆਵੰਦਾ ਏ
'ਸੀਤਲ' ਵੇਖ ਤੂੰ ਰੰਗ ਪ੍ਰਮਾਤਮਾ ਦੇ
ਸੁੱਕੇ ਬੂਟਿਆਂ ਨੂੰ ਫਲ ਲਾਵੰਦਾ ਏ

ਇਕ ਦਿਨ ਬਾਬਾ ਆਦਮ ਦੇ ਘਰ ਕੋਈ ਗੁਰੂ-ਘਰ ਦਾ ਸ਼ਰਧਾਲੂ ਆਇਆ। ਆਦਮ ਦੀ ਦਰਦ ਕਹਾਣੀ ਸੁਣ ਕੇ ਉਸ ਸਿੱਖ ਨੇ ਗੁਰੂ ਰਾਮ ਦਾਸ ਜੀ ਦੀ ਦੱਸ ਪਾਈ। ਪੁੱਤਰ ਪਰਾਪਤੀ ਦੀ ਤਾਂਘ ਦੇ ਬੱਧੇ ਬਾਬਾ ਆਦਮ ਤੇ ਉਸਦੀ ਇਸਤਰੀ ਗੁਰੂ ਚੱਕ (ਅੰਮ੍ਰਿਤਸਰ) ਜਾ ਪੁੱਜੇ। ਅੱਗੇ ਗੁਰੂ ਮਹਾਰਾਜ ਸਰੋਵਰ ਪੁਟਵਾ ਰਹੇ ਸਨ।

## ਮਿਰਜ਼ਾ

ਰਾਮਦਾਸ ਗੁਰੂ ਜੋਤ ਕਰਤਾਰ ਦੀ
ਰਹੇ ਸੀ ਅੰਮ੍ਰਿਤਸਰ ਬਣਵਾ
ਦੂਰੋਂ ਦੂਰੋਂ ਆ ਕੇ ਸਿੱਖ ਮਹਾਰਾਜ ਦੇ
ਤਨੋ ਮਨੋ ਸੇਵਾ ਰਹੇ ਸੀ ਕਮਾ
ਆਸ ਰੱਖ ਜੋ ਸਿਦਕ ਨਾਲ ਆਵੰਦਾ
ਏਥੋਂ ਮੁੜਦਾ ਮੁਰਾਦਾਂ ਪਾ
ਸੋ ਸੁਣ ਕੇ ਸਿੱਖਾਂ ਤੋਂ ਗੁਰਦੇਵ ਦੀ
ਪਹੁੰਚਾ ਆਦਮ ਵੀ ਏਸ ਦਰ ਆ
ਸੇਵਾ ਵਿਚ ਸ਼ਰਧਾ ਦੇ ਨਾਲ ਜੁੱਟਿਆ

ਲਿਆ ਚਿੱਤ ਗੁਰ ਚਰਨੀ ਲਾ
ਅੱਧਾ ਦਿਨ ਦੋਵੇਂ ਜੀ ਢੋਂਦੇ ਟੋਕਰੀ
ਨਾਲ ਸੰਗਤਾਂ ਦੇ ਵਾਹਿਗੁਰੂ ਧਿਹਾ
ਗੱਠੇ ਬਾਲਣ ਦੇ ਨਿੱਤ ਦੋ ਲਿਆਵੰਦੇ
ਪਹਿਰ ਪਿਛਲੇ ਜੰਗਲ ਵਿਚੋਂ ਜਾ
ਇਕ ਰੱਖਦੇ ਸੰਭਾਲ ਘਰ ਆਪਣੇ
ਇਕ ਦੇਵੰਦੇ ਲੰਗਰ ਵਿਚ ਪਾ
ਏਸੇ ਤਰ੍ਹਾਂ ਨਿੱਤ ਟਹਿਲ ਕਮਾਉਂਦਿਆਂ
ਅੱਧਾ ਸਾਲ ਦਿਤਾ ਉਹਨਾਂ ਨੇ ਨਿਭਾ
ਗੁਰੂ ਵੇਖ ਪ੍ਰਸੰਨ ਹੋ ਗਏ 'ਸੀਤਲਾ'
ਵੇਲਾ ਗਿਆ ਫਲ ਲੱਗਣ ਦਾ ਆ

ਆਦਮ ਤੇ ਉਸਦੀ ਇਸਤਰੀ ਨੇ ਫਲ-ਪਰਾਪਤੀ ਤਕ ਗੁਰੂ ਕੇ ਚਰਨਾਂ ਵਿਚ ਰਹਿਣ ਦਾ ਮਨ ਬਣਾ ਲਿਆ। ਸੇਵਾਦਾਰਾਂ ਦੇ ਮਹੱਲੇ ਵਿਚ ਉਹਨਾਂ ਵੀ ਕਾਨਿਆਂ ਦੀਆਂ ਦੋ ਛੱਪਰੀਆਂ ਪਾ ਕੇ ਘਰ ਬਣਾ ਲਿਆ। ਉਹ ਤਨੋ ਮਨੋ ਸੇਵਾ ਵਿਚ ਜੁੱਟ ਪਏ। ਅੱਧਾ ਦਿਨ ਉਹ ਸਰੋਵਰ ਦੀ ਸੇਵਾ ਕਰਦੇ ਤੇ ਪਿਛਲੇ ਪਹਿਰ ਜੰਗਲ ਵਿਚੋਂ ਦੋ ਪੰਡਾਂ ਬਾਲਣ ਦੀਆਂ ਲਿਆਉਂਦੇ। ਉਹਨਾਂ ਵਿਚੋਂ ਉਹ ਇਕ ਪੰਡ ਗੁਰੂ ਕੇ ਲੰਗਰ ਵਿਚ ਪਾ ਦੇਂਦੇ ਤੇ ਇਕ ਆਪਣੇ ਘਰ ਸੰਭਾਲ ਕੇ ਰੱਖ ਲੈਂਦੇ। ਏਸੇ ਤਰ੍ਹਾ ਛੇ ਮਹੀਨੇ ਬੀਤ ਗਏ। ਅੱਗੋਂ ਸਿਆਲ ਆਇਆ, ਤਾਂ ਝੜੀ ਦੀ ਵਰਖਾ ਸ਼ੁਰੂ ਹੋ ਗਈ।

## ਜੰਗਲਾ

ਰੁੱਤ ਸਿਆਲ, ਝੜੀ ਦੀ ਵਰਖਾ
ਪੇਸ਼ ਨਾ ਕੋਈ ਜਾਵੇ
ਠੱਕਾ ਵਗੇ, ਬਦਨ ਨੂੰ ਚੀਰੇ
ਹੱਡਾਂ ਨੂੰ ਕੜਕਾਵੇ
ਭਿੱਜ ਗਏ ਸੰਗਤਾਂ ਦੇ ਲੀੜੇ
ਕਿੱਥੇ ਕੋਈ ਸੁਕਾਵੇ

ਹੈ ਕੋਈ ਲਾਲ ਗੁਰਾਂ ਦਾ ? ਜਿਹੜਾ
ਪਾਲਿਓਂ ਅੱਜ ਬਚਾਵੇ

ਏਸ ਠੱਕੇ ਦੀ ਬਾਰਸ਼ ਵਿਚ ਸੇਵਾ ਕਰਦਿਆਂ ਸਾਰੀਆਂ ਸੰਗਤਾਂ ਭਿੱਜ ਗਈਆਂ। ਬਹੁਤਿਆਂ ਕੋਲ ਨਾ ਬਦਲਣ ਵਾਸਤੇ ਲੀੜੇ ਹੀ ਸਨ, ਤੇ ਨਾ ਹੀ ਸਿਰ ਲੁਕਾਉਣ ਵਾਸਤੇ ਆਸਰਾ। ਮੀਂਹ ਖਲੋ ਗਿਆ। ਪਰ ਪਾਲੇ ਤੋਂ ਕਿਵੇਂ ਬਚਾਓ ਹੋਵੇ ? ਆਦਮ ਆਪਣੀ ਸਵਾਣੀ ਨਾਲ ਸਲਾਹ ਕਰਨ ਲੱਗਾ।

## ਕਬਿੱਤ

ਆਦਮ ਸਵਾਣੀ ਨਾਲ ਕਰਦਾ ਸਲਾਹ ਘਰ
ਸੰਗਤਾਂ ਦੀ ਟਹਿਲ ਅੱਜ–ਸਮਾਂ ਏਂ–ਕਮਾਈ ਜਾਵੇ
ਪਾਲੇ ਤੋਂ ਬਚਣ ਦਾ ਨਾ ਦਿਸਦਾ ਏ ਹੀਲਾ ਹੋਰ
ਇਕੋ ਉਪਰਾਲਾ, ਅੱਗ ਲੋਕਾਂ ਨੂੰ ਸਿਕਾਈ ਜਾਵੇ
ਕਰਕੇ ਵਿਚਾਰ ਪੱਕੀ, ਲੱਕ ਬੰਨ੍ਹ ਲੱਗ ਦੋਵੇਂ
ਇਕ ਬਾਲੇ ਅੱਗ, ਇਕ ਬਾਲਣ ਲਿਆਈ ਜਾਵੇ
ਜਗ੍ਹਾ ਜਗ੍ਹਾ ਲਾ ਦਿਤੇ ਅੰਗੀਠੇ ਓਸ 'ਸੀਤਲ' ਜੀ
ਨਾਲ ਕਰੇ ਸੇਵਾ ਨਾਲ ਵਾਹਿਗੁਰੂ ਜਪਾਈ ਜਾਵੇ

ਸਾਰੀ ਰਾਤ ਆਦਮ ਤੇ ਉਹਦੀ ਇਸਤਰੀ ਸੰਗਤ ਦੀ ਸੇਵਾ ਵਿਚ ਲੱਗੇ ਰਹੇ। ਘਰ ਵਿਚ ਉਹਨਾਂ ਕੁਛ ਸੁੱਕਾ ਬਾਲਣ ਜੋੜ ਰੱਖਿਆ ਹੋਇਆ ਸੀ। ਇਸਤਰੀ ਘਰੋਂ ਬਾਲਣ ਦੀਆਂ ਪੰਡਾਂ ਲਈ ਆਉਂਦੀ। ਆਦਮ ਥਾਂ ਥਾਂ ਅੰਗੀਠੇ ਜੋੜ ਕੇ ਬਾਲੀ ਜਾਂਦਾ। ਏਸ ਤਰ੍ਹਾਂ ਸੰਗਤ ਵਿਚ ਅਨੇਕਾਂ ਧੂੰਏਂ ਬਾਲ ਦਿੱਤੇ ਗਏ। ਅੱਗ ਦੇ ਆਸਰੇ ਸੰਗਤਾਂ ਨੇ ਉਹ ਸਰਦੀ ਦੀ ਰਾਤ ਸੁਖਾਲੀ ਕੱਟ ਲਈ।

## ਸਾਕਾ

ਅਗਲੇ ਦਿਨ ਦੀਵਾਨ ਵਿਚ ਗੁਰ ਬਾਤ ਚਲਾਈ
ਕੌਣ ਉਹ ਸ਼ਰਧਾਵਾਨ ਹੈ, ਜਿਸ ਟਹਿਲ ਕਮਾਈ
ਐਸੀ ਸਰਦੀ ਵਿਚ ਹੈ; ਜਿਸ ਅੱਗ ਸਿਕਾਈ

ਔਕੜ ਵਾਲੀ ਰਾਤ ਇਹ ਸੁੱਖ ਨਾਲ ਟਪਾਈ
ਆਵੇ ਸਾਡੇ ਸਾਮ੍ਹਣੇ ਪਾਵੇ ਵਡਿਆਈ
ਮੰਗੇ ਵਰ ਮਨ ਭਾਉਂਦਾ, ਢਿੱਲ ਕਾਹਨੂੰ ਲਾਈ

ਬਾਬਾ ਆਦਮ ਹਾਜ਼ਰ ਹੋਇਆ, ਤਾਂ ਗੁਰੂ ਜੀ ਨੇ ਵਰ ਮੰਗਣ ਵਾਸਤੇ ਕਿਹਾ। ਆਦਮ ਪਿਛਲੀ ਉਮਰ ਹੋਣ ਕਰਕੇ ਪੁੱਤਰ ਮੰਗਣ ਤੋਂ ਸੰਗ ਗਿਆ। ਗੁਰੂ ਜੀ ਨੇ ਫਿਰ ਕਿਹਾ, ''ਜੋ ਤੁਹਾਡੇ ਦਿਲ ਵਿਚ ਹੈ, ਮੰਗ ਲਵੋ, ਸੰਗੋ ਨਾ।''

ਤਾਂ ਆਦਮ ਦੀ ਇਸਤਰੀ ਨੇ ਸੰਗਤ ਵਿਚ ਖਲੋ ਕੇ ਵਰ ਮੰਗਿਆ।

## ਕਲੀ

ਹੱਥ ਬੰਨ੍ਹ ਕਹਿੰਦੀ ਮਾਤਾ, ਸਤਿਗੁਰ ਸਚਿਆ ਪਾਤਸ਼ਾਹ
ਰੱਬ ਜਦ ਤੁਠਦਾ ਏ, ਤਾਂ ਡੁੱਬੇ ਬੇੜੇ ਤਾਰਦਾ
ਰੂਪ ਇਲਾਹੀ ਤੇ ਤੂੰ ਜੋਤ ਹੈਂ ਨਾਨਕ ਗੁਰੂ ਦੀ
ਜਾਚਕ ਲੋਕਾਂ ਲਈ ਭੰਡਾਰੀ ਏਂ ਕਰਤਾਰ ਦਾ
ਇਹ ਮੈਂ ਜਾਣਾ ਪੁੱਤਰ ਨਹੀ ਵਿਚ ਮੇਰੇ ਲੇਖ ਦੇ
ਜੇਕਰ ਹੁੰਦਾ, ਕਿਉਂ ਖੜਕਾਉਂਦੀ ਦਰ ਸਰਕਾਰ ਦਾ
ਅੱਗੇ ਦੇਵੀ ਦਿਉਤੇ ਲੱਖਾਂ ਥੱਕੀ ਪੂਜ ਮੈਂ
ਕੀਤਾ ਕਿਸੇ ਸਵਾਲ ਨਾ ਪੂਰਾ ਔਗਣਹਾਰ ਦਾ
ਖ਼ਾਲੀ ਏਸ ਦਰੋਂ ਵੀ ਮੁੜ ਗਈ ਜੇਕਰ ਦਾਤਿਆ !
ਚਰਚਾ ਘਰ ਘਰ ਅੰਦਰ ਹੋਵੇਗਾ ਦਾਤਾਰ ਦਾ
ਲੋਕੀ ਆਖਣਗੇ, 'ਗੁਰ ਨਾਨਕ ਵੀ ਨਹੀ ਵਹੁੜਿਆ'
ਫੜਿਅ ਜਾਣਾ ਨਹੀਗਾ ਬਾਬਾ ! ਮੂੰਹ ਸੰਸਾਰ ਦਾ
ਸੱਚੀ ਪੁੱਛੋ, ਤਾਂ ਮੈਂ ਨਾਹੀ ਮਰਨਾ ਔਤਰੀ
ਇਹ ਦਰ ਉਹ ਏ, ਜਿੱਥੇ ਲੇਖ ਵੀ ਆ ਕੇ ਹਾਰਦਾ
ਪੁੱਤਰ ਹੋਵੇ, ਨਾਮ ਜੋ ਕਰੇ ਉਜਾਗਰ ਬੰਸ ਦਾ
ਸਿੱਖ ਸਤਿਗੁਰ ਦਾ 'ਸੀਤਲ' ਭਗਤ ਹੋਵੇ ਕਰਤਾਰ ਦਾ

ਮਾਤਾ ਦੀ ਬੇਨਤੀ ਸੁਣ ਕੇ ਸੱਚੇ ਪਾਤਸ਼ਾਹ ਕੁਝ ਸੋਚ ਕੇ ਬੋਲੇ :

# ਰਸਾਲੂ

ਬੋਲੇ ਅੱਗੋਂ ਸਤਿਗੁਰੂ, ਸੁਣ ਐ ਸ਼ਰਧਾਵਾਨ
ਅੱਜ ਤਕ ਖ਼ਾਲੀ ਗਿਆ ਨਾ, ਜਾਚਕ ਐਥੇ ਆਣ
ਹੋਣੇ ਸਨ ਘਰ ਅਸਾਂ ਦੇ, ਚਾਰ ਪੁੱਤਰ ਬਲਵਾਨ
ਚੌਥਾ ਹੁਣ ਘਰ ਤੁਸਾਂ ਦੇ ਬਖ਼ਸ਼ੇਗਾ ਭਗਵਾਨ
ਭਗਤ ਹੋਊ ਕਰਤਾਰ ਦਾ, ਜਪੀ, ਤਪੀ ਬੁਧਵਾਨ
'ਭਾਈ ਭਗਤੂ' ਕਹਿਣਗੇ, ਸਾਰੇ ਵਿਚ ਜਹਾਨ
ਬੰਸ਼ ਚੱਲੂ ਸੈ ਪੀੜ੍ਹੀਆਂ, ਪਾਊ ਆਦਰ ਮਾਨ
'ਸੀਤਲ' ਪੂਰਾ ਹੋਇਆ, ਸਤਿਗੁਰ ਦਾ ਵਰਦਾਨ

ਪਰਸੰਨ ਹੋ ਕੇ ਗੁਰੂ ਜੀ ਨੇ ਵਰ ਦਿੱਤਾ, ''ਭਾਈ ਆਦਮ ! ਤੇਰੇ ਲੇਖਾਂ ਵਿਚ ਪੁੱਤਰ ਹੈ ਨਹੀਂ, ਪਰ ਗੁਰੂ ਨਾਨਕ ਦੇ ਘਰੋਂ ਖ਼ਾਲੀ ਵੀ ਕੋਈ ਨਹੀਂ ਜਾ ਸਕਦਾ। ਸਾਡੇ ਘਰ ਚਾਰ ਪੁੱਤਰ ਹੋਣੇ ਸਨ। ਹੁਣ ਸਾਡਾ ਚੌਥਾ ਪੁੱਤਰ ਤੁਹਾਡੇ ਘਰ ਹੋਵੇਗਾ। ਉਸ ਦਾ ਨਾਮ 'ਭਾਈ ਭਗਤੂ' ਰੱਖਣਾ।*

ਆਦਮ ਤੇ ਉਸ ਦੀ ਇਸਤਰੀ ਵਰ ਲੈ ਕੇ ਆਪਣੇ ਘਰ ਚਲੇ ਗਏ। ਸਾਲ ਪਿੱਛੋਂ ਉਹਨਾਂ ਦੇ ਘਰ 'ਭਾਈ ਭਗਤੂ' ਦਾ ਜਨਮ ਹੋਇਆ। ਏਸੇ 'ਭਾਈ ਭਗਤੂ' ਦੀ ਔਲਾਦ ਕੈਥਲੀਏ ਤੇ ਅਰਨੌਲੀ ਵਾਲੇ ਸਰਦਾਰ ਹਨ† ।

ਪ੍ਰਸੰਗ ਲਿਖਿਆ, ੩੦-੧੨-੫੬ ਈ:

---

* ਸੂਰਜ ਪ੍ਰਕਾਸ਼, ਰਾਸ ਦੂੱਜੀ, ਅੱਸੂ ੪੧।

† ਮੈਕਾਲਿਫ, (ਪੰਜਾਬੀ ਉਲਥਾ) ਹਿੱਸਾ ਦੂਜਾ, ਪੰਨਾ ੧੯੮।

# ਗੱਡੀ ਭਰ ਕੇ ਸੁਰਗ ਨੂੰ ਤੋਰੀ

ਗੱਡੀ ਭਰ ਕੇ ਸੁਰਗ ਨੂੰ ਤੋਰੀ
ਅਮਲਾਂ ਦੀ ਲੀਹ ਚਾੜ੍ਹ ਕੇ
ਧਰਮਰਾਜ ਦੀ ਕਚਹਿਰੀ ਟੇਸ਼ਨ
ਜਮ ਟੀ. ਟੀ ਵੇਖੇ ਟਿਕਟਾਂ
ਸ਼ਹਿਰ ਮੁਕਤੀ ਦੀ ਅਪੜਨ ਸੋਈ
ਜਿਨ੍ਹਾਂ ਕੋਲ ਪਾਸ ਨਾਮ ਦੇ
ਪੈਣ ਨਰਕਾਂ 'ਚ ਨਾਮ ਵਿਹੂਣੇ
ਤਿਲਾਂ ਵਾਂਗ ਪੀੜ ਜਾਣਗੇ
ਪਾਪੀ ਰੋਣਗੇ ਤਸੀਹੇ ਸਹਿਣਗੇ
ਬਦਲੇ ਕਰਮਾਂ ਦੇ
ਪੈਰੀਂ ਬੇੜੀਆਂ ਹੱਥੀਂ ਹੱਥ-ਕੜੀਆਂ
ਕਾਲੇ ਮੂੰਹ ਨਿੰਦਕਾਂ ਦੇ
ਗਲ ਤੰਦੀਆਂ ਜਮਾਂ ਨੇ ਪਾਈਆਂ
ਮਿੱਤਰ ਧਰੋਹੀਆਂ ਦੇ
ਪੁੱਠਾ ਕਰਕੇ ਵਹੀਆਂ ਲਟਕਾਇਆ
ਧਾਹੀਂ ਧਾਹੀਂ ਰੋਣ ਲੱਗਾ
ਟੁੱਟ ਜਾਣਗੇ ਕੱਚੇ ਤੰਦ ਵਾਂਗੂੰ
ਦਾਅਵੇ, ਦੁਨੀਆਂ ਦੇ
ਅੱਗੇ ਅਮਲਾਂ 'ਤੇ ਹੋਣ ਨਿਬੇੜੇ
ਜ਼ਾਤ ਕਿਸੇ ਪੁੱਛਣੀ ਨਹੀਂਓਂ
ਆਖੇ ਲੱਗ ਜਾ, ਮੇਰੀਆਂ ਮੰਨ ਲੈ
ਛੱਡ ਦਿਹ ਬਦੀਆਂ ਨੂੰ

ਚੰਨਣਾ ! ਚੰਨਣਾ !

ਰੱਬ ਦਿਆਂ ਦੂਤਾਂ ਨੇ ਨਹੀਂਓਂ ਮੰਨਣਾ

੨੧-੪-੩੫ ਈ.

# ਗੱਡੀ ਨਨਕਾਣਾ ਨੰ: ੨

(ਨੋਟ– ਗੱਡੀ ਨੰ: ੧ ਵੇਖੋ 'ਸੀਤਲ ਸੁਨੇਹੇ' ਵਿਚ)

ਸਤਿਗੁਰ ਦੀ ਗੋਦ ਵਿਚ ਬੈਠੇ
ਗੁਰੂ ਜੀ ਦੇ ਸਿੰਘ ਸੂਰਮੇ
'ਸਤਿਨਾਮ' ਦਾ ਭਜਨ ਸੀ ਕਰਦੇ
ਉਤੋਂ ਜਦੋਂ ਗੋਲੀ ਚੱਲ ਪਈ
ਲਾਈ ਗੋਲੀਆਂ ਦੀ ਵਰਖਾ ਪਾਪੀਆਂ
ਬੈਠਿਆਂ ਨਿਹੱਥਿਆਂ 'ਤੇ
ਬੀੜੇ ਖੋਲ੍ਹ ਕੇ ਛਾਤੀਆਂ ਡਾਹੀਆਂ
ਗੁਰੂ ਦੇ ਦੁਲਾਰਿਆਂ ਨੇ
ਲੰਘ ਜਾਵੰਦੀ ਸਰਰ ਕਰ ਗੋਲੀ
ਸੂਰਮੇ ਦੀ ਹਿੱਕ ਪਾੜ ਕੇ
ਭੁੰਜੇ ਡਿੱਗਦੇ ਜੈਕਾਰੇ ਛੱਡਦੇ
ਸਤਿਨਾਮ ਸਤਿਨਾਮ ਦੇ
ਇੱਟਾਂ ਪੱਥਰਾਂ ਦਾ ਮੀਂਹ ਬਰਸਾਇਆ
ਖੇਤੀਆਂ 'ਤੇ ਗੜਾ ਵੱਸਦਾ
ਸਿੰਘ ਹੋ ਗਏ ਫੱਟੜ ਜਦ ਸਾਰੇ
ਪਾਪੀ ਫੇਰ ਹੇਠਾਂ ਉਤਰੇ
ਹੱਥੀ ਫੜ ਲੈ ਨੇ ਛਵੀਆਂ ਗੰਡਾਸੇ
ਟੋਕਿਆਂ ਦੇ ਨਾਲ ਟੁਕਦੇ
ਟੋਟੇ ਜ਼ਾਲਮਾਂ, ਸਿੰਘਾਂ ਦੇ ਕੀਤੇ
ਖ਼ੂਨ ਵਾਲੇ ਵਹਿਣ ਵਗ ਪਏ
ਗੋਦ ਭਿੱਜ ਗਈ ਲਹੂ ਨਾਲ ਸਾਰੀ
ਸਤਿਗੁਰੂ ਨਾਨਕ ਦੀ
ਬੂਹਾ ਤੋੜ ਕੇ ਸ੍ਰੀ ਦਰਬਾਰ ਦਾ

ਜ਼ਾਲਮਾਂ ਚਲਾਈਆਂ ਗੋਲੀਆਂ
ਤਿੰਨ ਗੁਰੂ ਜੀ ਦੀ ਦੇਹੀ ਵਿਚ ਲੱਗੀਆਂ
ਚੌਥੀ ਲੱਗੀ ਜਥੇਦਾਰ ਨੂੰ
ਜਥੇਦਾਰ ਨੇ ਹੁਕਮ ਫਿਰ ਕੀਤਾ
ਬੂਹਾ ਖੋਲ੍ਹ ਦਿਹੋ ਖ਼ਾਲਸਾ
ਪਾਪੀ ਲੰਘ ਗਏ ਗੰਡਾਸੇ ਲੈ ਕੇ
ਸਿੰਘ ਝਟਕਾਏ ਅੰਦਰੇ
ਲਹੂ ਮਿੱਝ ਦਾ ਬਣ ਗਿਆ ਗਾਰਾ
ਖ਼ੂਨ ਦੇ ਫ਼ੁਹਾਰੇ ਚੱਲ ਪਏ
ਸੁੱਚੀ ਰੱਤ ਦਾ ਛਿਣਕਿਆਂ ਕੇਸਰ
ਸ੍ਰੀ ਦਰਬਾਰ ਸਾਹਿਬ 'ਤੇ
ਮੰਜੀ ਸਾਹਿਬ ਦੇ ਹੇਠਾਂ ਸੀ ਲੁਕਿਆ
ਬੱਚਾ ਅੱਠ–ਨੌ ਸਾਲ ਦਾ
ਟੋਟੇ ਓਸਦੇ ਓਥੇ ਹੀ ਕੀਤੇ
ਪਾਪ ਵਾਲੀ ਹੱਦ ਮੁੱਕ ਗਈ
ਲੋਥਾਂ ਕੱਠੀਆਂ ਦਲਾਨ ਵਿਚ ਕੀਤੀਆਂ
ਜਿੰਨ੍ਹਾਂ ਵਿਚ ਕੋਈ ਸਹਿਕਦੇ
ਪੀਪੇ ਤੇਲ ਦੇ ਪਲਟ ਕੇ ਜ਼ਾਲਮਾਂ
ਅੱਗ ਲਾਈ ਸਾਰਿਆਂ ਨੂੰ
ਸਤਿਨਾਮ ਦੀ ਆਵਾਜ਼ ਆਵੇ
ਅੱਗ ਦਿਆਂ ਲੰਬੂਆਂ 'ਚੋਂ
ਰੂਹਾਂ ਪਹੁੰਚੀਆਂ ਗੁਰੂ ਦਰਬਾਰੇ
ਚਿੱਤ ਨਾਲ ਗੁਰੂ ਚਰਨਾਂ
ਜੋੜਿਆਂ ! ਜੋੜਿਆ !
ਸਿੰਘਾਂ, ਪਰਵਾਨਿਆਂ ਦਾ ਮਾਣ ਤੋੜਿਆ।

੧–੧੧–੩੫ ਈ.

# ਗੱਡੀ ਨਨਕਾਣਾ ਨੰ: ੩

ਜਲ ਛਕਦਾ ਦਲੀਪ ਸਿੰਘ ਬੈਠਾ
ਘਰ ਸੀ ਉੱਤਮ ਸਿੰਘ ਦੇ
ਗੋਲੀ ਚੱਲਦੀ ਤਾਂ ਖੜਕਾ ਸੁਣ ਕੇ
ਰੱਖ ਕੇ ਗਲਾਸ ਉਠਿਆ
ਫ਼ਤਹਿ ਵਾਹਿਗੁਰੂ ਅੰਤ ਦੀ ਬੋਲੀ
ਉਠ ਭੱਜਾ ਗੁਰੂ ਘਰ ਨੂੰ
ਜਦੋਂ ਪੁੱਜਿਆ ਗੁਰੂ ਘਰ ਜਾ ਕੇ
ਅੱਗੋਂ ਹੈ ਮਹੰਤ ਮਿਲਦਾ
ਪਾਪੀ ਆਖਦਾ, ''ਦਲੀਪ ਸਿੰਘਾ ! ਤੂੰ ਵੀ,
ਆਜਾ ਗੁਰ ਗੱਦੀ ਸਾਂਭ ਲੈ।''
ਏਨੀ ਆਖ ਕੇ ਚਲਾਈ ਗੋਲੀ
ਲੰਘ ਗਈ ਹਿੱਕ ਪਾੜ ਕੇ
ਡਿੱਗਾ ਸੂਰਮਾ ਗੁਰੂ ਦੇ ਦਰ 'ਤੇ
ਮੂੰਹ ਵੱਲ ਗੁਰੂ ਘਰ ਦੇ
ਉਸੇ ਥਾਂ 'ਤੇ ਸ਼ਹੀਦ ਕੀਤਾ ਜ਼ਾਲਮਾਂ
ਭਾਈ ਵਰਿਆਮ ਸਿੰਘ ਨੂੰ
ਦੋਵੇਂ ਸਹਿਕਦੇ ਭੱਠੇ ਵਿਚ ਸੁੱਟ ਕੇ
ਜਿਊਂਦੇ ਸਿੰਘ ਸਾੜੇ ਜ਼ਾਲਮਾਂ
ਲਾਇਲਪੁਰ ਦੇ ਜਥੇ ਨੇ ਓਧਰ
ਛੱਡੇ ਨੇ ਜੈਕਾਰੇ ਆਣ ਕੇ
ਧਾਵਾ ਜ਼ਾਲਮਾਂ ਉਹਨਾਂ 'ਤੇ ਕੀਤਾ
ਅੱਗੇ ਸੀ ਮਹੰਤ ਲੱਗਿਆ
ਪਹਿਲਾਂ ਓਸਨੇ ਚਲਾਈ ਗੋਲੀ

ਇਕ ਸਿੰਘ ਥਾਂ ਰੱਖਿਆ
ਉਹਦੇ ਸਾਥੀਆਂ ਨੇ ਹੋਰ ਪੰਜ ਮਾਰੇ
ਆਏ ਗੁਰੂ ਦਰਸ਼ਨ ਨੂੰ
ਤਿੰਨ ਰੇਲਵੇ ਲਾਈਨ 'ਤੇ ਮਾਰੇ
'ਰਾਂਝੇ' ਦਿਆਂ ਸਾਥੀਆਂ ਨੇ
ਹੱਦ ਜ਼ਾਲਮਾਂ ਜ਼ੁਲਮ ਦੀ ਕੀਤੀ
ਓਸੇ ਥਾਂ 'ਤੇ ਤੇਲ ਪਾਇਕੇ
ਸਾੜਿਆ ! ਸਾੜਿਆ !
ਸਾਕੇ ਨਨਕਾਣੇ ਨੇ ਦਿਲ ਪਾੜਿਆ।

੧-੧੨-੩੫ ਈ.

੧ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

# ਭੰਗਾਣੀ ਯੁਧ

## ਦਸਮੇਸ਼ ਜੀ ਦੇ ਟਾਕਰੇ 'ਤੇ ਬਾਈਧਾਰ ਦੇ ਰਾਜੇ ਮੈਦਾਨ ਵਿੱਚ

ਸ਼ਹੀਦਾਂ ਦੇ ਸਿਰਤਾਜ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਬੀਰ ਸਪੁੱਤਰ ਕਲਗ਼ੀਧਰ ਅੱਠ, ਸਾਲ, ਦਸ ਮਹੀਨੇ, ਉੱਨੀਂ ਦਿਨ ਦੀ ਉਮਰ* ਵਿੱਚ ਗੁਰ-ਗੱਦੀ 'ਤੇ ਬੈਠੇ। ਓਸ ਵੇਲੇ ਮੁਸਲਮਾਨ ਹਾਕਮਾਂ ਦਾ ਜ਼ੁਲਮ ਚੋਟੀ 'ਤੇ ਪੁੱਜਾ ਹੋਇਆ ਸੀ। ਦਇਆ ਤੇ ਧਰਮ ਖੰਭ ਲਾ ਕੇ ਉਡ ਗਏ ਹੋਏ ਸਨ। ਨਿਤਾਣੀ ਹਿੰਦੂ ਪਰਜਾ ਉੱਤੇ ਮਨ-ਮੰਨੇ ਧੱਕੇ ਕੀਤੇ ਜਾਂਦੇ ਸਨ। ਨਿਆਂ ਤੇ ਅਸੂਲ ਕੋਈ ਨਹੀਂ ਸੀ। ਅਜੇਹੇ ਔਖੇ ਸਮੇਂ ਗੁਰੂ ਮਹਾਰਾਜ ਨੇ ਆਪਣਾ ਜੀਵਨ ਆਰੰਭ ਕੀਤਾ। ਹਜ਼ੂਰ ਦੇ ਚਾਰੇ ਪਾਸੇ ਵਿਰੋਧੀ ਤਾਕਤਾਂ ਨੇ ਮੱਲੇ ਹੋਏ ਸਨ। ਸਭ ਤੋਂ ਵੱਡਾ ਵਿਰੋਧੀ ਧੜਾ ਇਕ ਫ਼ਿਰਕੇ ਦੀ ਇਕਤਦਾਈ ਤੇ ਬੇਅਸੂਲੀ ਸਰਕਾਰ ਸੀ। ਸਮਾਜ ਦੇ ਚੌਧਰੀ ਤੇ ਧਰਮ ਦੇ ਠੇਕੇਦਾਰ (ਪੰਡਤ ਤੇ ਮੁਲਾਣੇ) ਵੀ ਹਜ਼ੂਰ ਦੇ ਚੰਗੇ ਗੁਣਾਂ ਦੇ ਵੈਰੀ ਬਣੇ ਹੋਏ ਸਨ। ਏਨੀਆਂ ਔਕੜਾਂ ਵਿੱਚ ਘਿਰੇ ਹੋਏ ਹੋਣ 'ਤੇ ਗੁਰੂ ਜੀ ਦੇ ਸਾਮ੍ਹਣੇ ਜੀਵਨ ਆਰੰਭ ਕਰਨ ਵਾਸਤੇ ਤਿੰਨ ਰਾਹ ਸਨ। ਪਹਿਲਾ ਰਸਤਾ ਬੜਾ ਸੌਖਾ ਤੇ ਲਾਭਵੰਦ ਸੀ : ਹਜ਼ੂਰ ਮਾਲਾ ਫੇਰਦੇ ਰਹਿੰਦੇ, ਸਿਮਰਨ ਵਿੱਚ ਲੀਨ ਰਹਿੰਦੇ, ਮੱਥਾ ਟੇਕਣ ਵਾਲੇ ਬਥੇਰੇ ਸਨ, ਚੜ੍ਹਾਵਾ ਚੜ੍ਹਾਉਣ ਵਾਲਿਆਂ ਦਾ ਕੋਈ ਘਾਟਾ ਨਹੀਂ ਸੀ; ਬੱਸ ਇਕੋ ਗੱਲ ਕਿ ਦੁਖੀਆਂ ਦੀਆਂ ਆਹੀਂ ਸੁਣ ਕੇ ਚੁੱਪ ਕਰ ਰਹਿੰਦੇ ਤੇ ਜ਼ਾਲਮ ਸਰਕਾਰ ਦੇ ਸਾਮ੍ਹਣੇ ਇਨਸਾਫ਼ ਤੇ ਹੱਕ ਦੀ ਆਵਾਜ਼ ਨਾ ਉਠਾਉਂਦੇ, ਪਰ ਇਹ ਕਮਜ਼ੋਰ ਰਸਤਾ ਮੇਰੇ ਦਾਤਾਰ ਜੀ ਦੀ ਬਲਵਾਨ ਆਤਮਾ ਨੇ ਪਸੰਦ ਨਾ ਕੀਤਾ। ਦੂਜਾ ਰਾਹ ਇਹ ਸੀ ਕਿ ਸ਼ਾਂਤ ਰਹਿੰਦੇ ਹੋਏ ਆਪਣੇ ਪਿਤਾ ਵਾਂਗ ਆਪ ਵੀ ਸ਼ਹੀਦ ਹੋ ਜਾਂਦੇ, ਪਰ ਇਹ ਢੰਗ ਅੱਗੇ ਵਰਤਿਆ ਜਾ ਚੁੱਕਾ ਸੀ।

---

*ਗੁਰੂ ਗੋਬਿੰਦ ਸਿੰਘ ਜੀ ਨੇ ਸਨੀਚਰਵਾਰ, ਪੋਹ ਸੁਦੀ ਸੱਤਵੀਂ, ੨੩ ਪੋਹ, ੧੭੨੩ ਬਿ. (੨੨ ਦਸੰਬਰ, ੧੬੬੬ ਈ :) ਨੂੰ ਅਵਤਾਰ ਧਾਰਿਆ, ਤੇ ਵੀਰਵਾਰ, ਮਘਰ ਸੁਦੀ ਪੰਜਵੀਂ, ੧੨ ਮਘਰ, ੧੭੩੨ ਬਿ: (੧੧ ਨਵੰਬਰ, ੧੬੭੫ ਈ.) ਨੂੰ ਗੁਰ-ਗੱਦੀ 'ਤੇ ਬੈਠੇ।

ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਜ਼ਾਲਮ ਨੂੰ ਜ਼ੁਲਮ ਕਰਨ ਤੋਂ ਨਹੀਂ ਸੀ ਰੋਕ ਸਕੀ, ਮਗਰ ਮੁਰਦਾ ਹਿੰਦੀਆਂ ਦੇ ਦਿਲਾਂ ਵਿੱਚ ਮਰਦਾਂ ਵਾਂਗ ਮਰਨ ਦਾ ਉਤਸ਼ਾਹ ਪੈਦਾ ਕਰ ਗਈ ਸੀ। ਬਾਕੀ ਲੋੜ ਇਸ ਗੱਲ ਦੀ ਰਹਿ ਗਈ ਸੀ ਕਿ ਕੋਈ ਪੁਰਖ ਇਸ ਜੋਸ਼ ਨੂੰ ਜਵਾਲਾ ਵਿੱਚ ਬਦਲ ਦੇਂਦਾ। ਤਾਂ ਤਿੱਜਾ ਤੇ ਆਖ਼ਰੀ ਰਾਹ ਇਕੋ ਰਹਿ ਗਿਆ ਸੀ ਕਿ ਜ਼ੁਲਮ ਦਾ ਟਾਕਰਾ ਤਲਵਾਰ ਨਾਲ ਕੀਤਾ ਜਾਂਦਾ। ਸੋ ਏਹ ਰਾਹ ਮਹਾਰਾਜ ਨੇ ਪਰਵਾਨ ਕੀਤਾ ਕਿਉਂਕਿ ਇਸ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਸੀ ਰਹਿ ਗਿਆ। ਜਦੋਂ ਕੌਮ ਸਾਰਿਆਂ ਹੀਲਿਆਂ ਤੋਂ ਲੰਘ ਜਾਵੇ, ਓਦੋਂ ਮਰਦ ਦਾ ਹੱਕ ਹੈ ਕਿ ਤਲਵਾਰ ਹੱਥ ਵਿੱਚ ਲੈ ਕੇ ਮੈਦਾਨ ਵਿੱਚ ਆ ਜਾਵੇ।

> ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ੱਸ਼ਤ
> ਹਲਾਲਸਤ ਬੁਰਦਨ ਬਸ਼ਮਸ਼ੇਰ ਦਸਤ (ਜ਼ਫ਼ਰਨਾਮਾ)

ਸੋ ਹਜ਼ੂਰ ਨੇ ਉਸਾਰੂ ਪਰੋਗਰਾਮ ਸ਼ੁਰੂ ਕਰ ਦਿੱਤਾ। ਮਾਲਾ ਵਾਲਿਆਂ ਹੱਥਾਂ ਵਿੱਚ ਤਲਵਾਰਾਂ ਫੜਾ ਦਿੱਤੀਆਂ। ਨੇਤਰ ਬੰਦ ਕਰਕੇ ਸਮਾਧੀਆਂ ਲਾਉਣ ਵਾਲਿਆਂ ਨੂੰ ਅੱਖੀਂ ਖੋਲ੍ਹ ਕੇ ਨਸ਼ਾਨੇ 'ਤੇ ਤੀਰ ਮਾਰਨ ਦੇ ਅਭਿਆਸ ਵਿੱਚ ਲਾ ਦਿੱਤਾ। ਜੇ ਅੰਮ੍ਰਿਤ ਵੇਲੇ ਕਥਾ ਕੀਰਤਨ ਹੁੰਦੇ, ਤਾਂ ਲੌਡੇ ਵੇਲੇ ਸ਼ਸਤਰ ਵਿੱਦਿਆਂ ਸਿਖਾਈ ਜਾਂਦੀ। ਤੀਰੰਦਾਜ਼ੀ, ਨੇਜ਼ਾ ਬਾਜ਼ੀ, ਤਲਵਾਰ ਜ਼ਨੀ, ਗਤਕਾ, ਪਲੱਥਾ, ਘੋੜ ਦੌੜ, ਮੱਲ ਯੁੱਧ, ਸੂਰਮਿਆਂ ਵਾਲੀਆਂ ਸਭ ਰੀਤਾਂ ਆਰੰਭ ਦਿੱਤੀਆਂ। ਇਹਨਾਂ ਤਿਆਰੀਆਂ ਤੋਂ ਇਕ ਪਾਸੇ ਨਵਾਂ ਜੋਸ਼ ਤੇ ਇਕ ਪਾਸੇ ਨਵੀਂ ਹਲਚਲ ਪੈਦਾ ਹੋ ਗਈ।

ਸ਼ਖ਼ਸੀ ਰਾਜ ਦੀ ਬੇ-ਨਿਆਈਂ ਹੱਦੋਂ ਵੱਧ ਚੁੱਕੀ ਸੀ। ਆਏ ਦਿਨ ਨਵੇਂ-ਨਵੇਂ ਫ਼ੁਰਮਾਨ ਜਾਰੀ ਹੋ ਰਹੇ ਸਨ। ਔਰੰਗਜ਼ੇਬ ਨੇ ਹੁਕਮ ਦਿੱਤਾ ਕਿ ਮੁਗ਼ਲ ਰਾਜ ਵਿੱਚ ਮਸਜਿਦ ਤੋਂ ਬਿਨਾਂ ਹੋਰ ਕੋਈ ਧਰਮ ਅਸਥਾਨ ਨਹੀਂ ਰਹਿ ਸਕਦਾ। ਸੋ ਅਨੇਕਾਂ ਮੰਦਰ ਤੇ ਦੇਹੁਰੇ ਢਾਹ ਦਿੱਤੇ ਗਏ। ਮਸੰਦ ਗੁਰੂ ਜੀ ਦੇ ਸਾਮ੍ਹਣੇ ਆ ਕੁਰਲਾਏ, "ਮਹਾਰਾਜ! ਹੁਣ ਕੀ ਬਣੇਗਾ ? ਮੰਦਰਾਂ ਪਿੱਛੋਂ ਗੁਰਦੁਆਰਿਆਂ ਦੀ ਵੀ ਵਾਰੀ ਆਵੇਗੀ, ਤਾਂ ਅਸੀਂ ਇਹ ਬੇਪਤੀ ਕਿਵੇਂ ਸਹਾਰ ਸਕਾਂਗੇ ? ਡਾਢੇ ਨਾਲ ਟਾਕਰਾ ਕਰਨ ਦੀ ਸਾਡੇ ਵਿੱਚ ਸਮਰੱਥਾ ਨਹੀਂ। ਸੋ ਆਗਿਆ ਦਿਓ ਕਿ ਭੋਰ੍ਹੇ ਪੁਟ ਕੇ ਜ਼ਮੀਨ ਦੇ ਥੱਲੇ ਗੁਰਦਵਾਰੇ ਬਣਾ ਲਈਏ। ਨਾ ਜ਼ਾਲਮ ਦੀ ਨਜ਼ਰ ਪਵੇ, ਨਾ ਕੋਈ ਬਿਪਤਾ ਆਵੇ।"

ਹਜ਼ੂਰ ਨੇ ਮੁਸਕਰਾ ਕੇ ਕਿਹਾ, "ਸਿੱਖੋ ! ਗੁਰੂ ਨਾਨਕ ਦੇਵ ਜੀ ਨੇ ਪਰਗਟ ਪੰਥ ਚਲਾਇਆ ਹੈ, ਇਹ ਗੁਪਤ ਨਹੀਂ ਕੀਤਾ ਜਾ ਸਕਦਾ। ਤੁਸੀਂ ਚਾਹੁੰਦੇ ਹੋ

ਕਿ ਗੁਰਦੁਆਰੇ ਭੋਰ੍ਹਿਆਂ ਵਿੱਚ ਬਣਾ ਦਿਆਂ, ਮਗਰ ਮੇਰੇ 'ਅਕਾਲ ਪੁਰਖ' ਦਾ ਹੁਕਮ ਆ ਰਿਹਾ ਹੈ ਕਿ ਇਹਨਾਂ ਉੱਤੇ ਨਸ਼ਾਨ ਝੁਲਾ ਦਿਆਂ। ਜਿੱਥੋਂ ਤੱਕ ਨਾਨਕ ਸ਼ਾਹੀ ਝੰਡਾ ਝੁਲਦਾ ਦਿੱਸੇਗਾ, ਲੋਕ ਸਮਝਣਗੇ ਕਿ ਏਥੇ ਕੋਈ ਦੁੱਖੀਆਂ ਦਾ ਦਰਦ ਵੰਡਾਉਣ ਵਾਲਾ ਵੀ ਬੈਠਾ ਹੈ। ਸੋ ਗੁਰਧਾਮਾਂ 'ਤੇ ਖੰਡੇ ਦੇ ਨਸ਼ਾਨ ਵਾਲਾ ਕੇਸਰੀ ਝੰਡਾ ਝੁਲਾ ਦਿਓ।"

ਹੁਕਮ ਦੀ ਪਾਲਣਾ ਹੋ ਗਈ।

ਕੁਝ ਸਮਾਂ ਪਾ ਕੇ ਔਰੰਗਜ਼ੇਬ ਦਾ ਫਿਰ 'ਫ਼ੁਰਮਾਨ' ਜਾਰੀ ਹੋਇਆ, "ਇਸਲਾਮੀ ਰਾਜ ਵਿੱਚ ਰਾਗ ਮਨ੍ਹਾ ਹੈ। ਕੀਰਤਨ, ਪੂਜਾ, ਪਾਠ, ਵੇਦ, ਮੰਤਰ ਗਾਇਨ ਨਹੀਂ ਹੋ ਸਕਦੇ।"

ਮਸੰਦਾਂ ਨੇ ਫਿਰ ਹਜ਼ੂਰ ਅੱਗੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ ! ਸ਼ਾਹੀ ਹੁਕਮ ਟਾਲਣਾ ਔਖਾ ਹੈ। ਆਸਾ ਦੀ ਵਾਰ ਦੀਆਂ ਮਿੱਠੀਆਂ-ਮਿੱਠੀਆਂ ਧੁਨੀਆਂ, ਤਾਊਸ ਤੰਬੂਰੇ, ਢੋਲਕ, ਛੈਣੇ, ਰੱਬੀ ਰਾਗ, ਅਸੀਂ ਕਿਥੋਂ ਸੁਣਿਆਂ ਕਰਾਂਗੇ ? ਮਹਾਰਾਜ ! ਸੰਗਤਾਂ ਨੂੰ ਹੁਕਮ ਦਿਓ ਕਿ ਕੁਝ ਸਮੇਂ ਵਾਸਤੇ ਇਹ ਚੀਜ਼ਾਂ ਬੰਦ ਕਰ ਦੇਣ, ਤੇ ਅੰਦਰ ਬਹਿਕੇ ਮੂੰਹ ਵਿੱਚ ਪਾਠ ਕਰ ਲਿਆ ਕਰਨ।"

ਹਜ਼ੂਰ ਨੇ ਹੱਸ ਕੇ ਕਿਹਾ, "ਸੰਤ ਪੁਰਸ਼ੋ ! ਕੀ ਤੁਹਾਡੀ ਸਲਾਹ ਮਗਰ ਲਗ ਕੇ ਇਹ ਸ਼ਬਦ ਕੀਰਤਨ ਬੰਦ ਕਰ ਦਿਆਂ ? ਤੁਸੀਂ ਲੋਕ ਛੈਣਿਆਂ ਦੀ ਆਵਾਜ਼ ਤੋਂ ਕੰਬਦੇ ਹੋ, ਪਰ ਮੇਰਾ 'ਅਕਾਲ ਪੁਰਖ' ਕਹਿ ਰਿਹਾ ਹੈ, ਨਗਾਰੇ ਮੜ੍ਹ ਦਿਓ, ਜਿਨ੍ਹਾਂ 'ਤੇ ਚੋਟ ਪੈਣ ਨਾਲ ਮੀਲਾਂ ਤੱਕ ਧਰਤੀ ਗੂੰਜ ਉਠੇ। ਮੈਂ ਅਕਾਲੀ ਪੰਥ ਦਾ ਪਰਚਾਰ ਕੰਨਾਂ ਵਿੱਚ ਨਹੀਂ ਕਰਨਾ ਸਗੋਂ ਨਗਾਰੇ ਦੀ ਚੋਟ ਨਾਲ ਕਰਨਾ ਹੈ।"

ਹਜ਼ੂਰ ਨੇ ਦੀਵਾਨ ਨੰਦ ਚੰਦ ਵੱਲ ਵੇਖਿਆ। ਉਹਨੇ ਸੱਚੀ ਸਰਕਾਰ ਦਾ ਆਸ਼ਾ ਸਮਝਿਆ, ਤੇ ਕੁਛ ਦਿਨਾਂ ਪਿੱਛੋਂ ਨਗਾਰਾ ਮੜ੍ਹ ਕੇ ਦਰਬਾਰ ਵਿੱਚ ਪੇਸ਼ ਕੀਤਾ। ਹਜ਼ੂਰ ਵੇਖਕੇ ਬੜੇ ਪਰਸੰਨ ਹੋਏ, ਤੇ 'ਰਣਜੀਤ ਨਗਾਰਾ' ਨਾਮ ਧਰਿਆ। ਜਿਸ ਵੇਲੇ ਰਣਜੀਤ 'ਤੇ ਪਈਆਂ ਚੋਟਾਂ, ਬ੍ਰਹਿਮੰਡ ਗੂੰਜ ਉਠਿਆ।

## ਸਾਕਾ

ਮੜ੍ਹਿਆ ਸੱਚੇ ਪਾਤਸ਼ਾਹ ਰਣਜੀਤ ਨਗਾਰਾ
ਚੋਟਾਂ ਪਈਆਂ ਤ੍ਰਭਕਿਆ ਧਰ ਧੌਲ ਵਿਚਾਰਾ
ਅੰਬਰ ਡੋਲੇ, ਕੰਬਿਆ ਬ੍ਰਹਿਮੰਡ ਵੀ ਸਾਰਾ
ਗੂੰਜਾਂ ਪਈਆਂ ਪਰਬਤੀਂ ਡਰੇ ਬਾਈਧਾਰਾ

ਚੜ੍ਹਨ ਹਜ਼ੂਰ ਸ਼ਕਾਰ ਜਾਂ ਲੈ ਲਸ਼ਕਰ ਸਾਰਾ
ਸ਼ੇਰਾਂ ਦੇ ਦਿਲ ਡਹਿਲਦੇ ਡਰ ਛਾਇਆ ਭਾਰਾ

ਸ੍ਰੀ ਅਨੰਦਪੁਰ ਰਾਜਾ ਭੀਮ ਚੰਦ ਕਹਿਲੂਰੀਏ ਦੇ ਰਾਜ ਦੀ ਹੱਦ ਅੰਦਰ ਹੈ। ਉਹਦੇ ਜੰਗਲਾਂ ਵਿੱਚ ਆਏ ਦਿਨ ਖਾਲਸਾ ਸ਼ਕਾਰ ਖੇਡਦਾ ਸੀ। ਸੋ ਰਣਜੀਤ ਨਗਾਰੇ ਦੀ ਗੂੰਜ ਭੀਮ ਚੰਦ ਦੇ ਕੰਨਾਂ ਤੱਕ ਪੁੱਜ ਗਈ।

## ਪਉੜੀ

ਜਾਂ ਭੀਮ ਚੰਦ ਦੇ ਰਾਜ ਨਗਾਰਾ ਖੜਕਿਆ
ਉਹਦੇ ਸੀਨੇ ਲੱਗੀ ਚੋਟ ਕਲੇਜਾ ਧੜਕਿਆ
ਉਹਦੇ ਖਾਧਾ ਖ਼ੂਨ ਉਬਾਲ ਤੇ ਅੱਖੀਂ ਰੜਕਿਆ
ਜਿਉਂ ਲੱਗੀ ਅੱਗ ਬਾਰੂਦ ਤੇ ਭਾਂਬੜ ਭੜਕਿਆ
ਉਸ ਦਿਲ ਵਿੱਚ ਖਾਧੀ ਖਾਰ ਤੇ ਮੂੰਹੋਂ ਕੜਕਿਆ
'ਓ ਅੱਜ ਤਕ ਮੇਰੀ ਜੂਹ ਚਿੜਾ ਨਹੀਂ ਫੜਕਿਆ
ਇਹ ਕੌਣ ਕੋਈ ਰਣਬੀਰ ਨਵਾਂ ਹੀ ਦੜਕਿਆ
ਜੋ ਚੜ੍ਹਿਆ ਲੈ ਦਲ ਧੌਂਸੇ ਚੋਟਾਂ ਮਾਰਦਾ
ਜੋ ਰਜਪੂਤਾਂ ਦੀ ਅਣਖ ਮੈਦਾਨ ਵੰਗਾਰਦਾ
ਜੋ ਚੜ੍ਹਿਆ ਫਿਰੇ ਆਕਾਸ਼ ਮੱਤਾ ਹੰਕਾਰ ਦਾ
ਜਾਂ ਰਾਜਪੂਤਾਂ ਦੀ ਵੇਖੇ ਹੱਥ ਤਲਵਾਰ ਦਾ
ਤਾਂ ਲੱਥੇ ਰਣ ਦਾ ਚਾਅ ਉਸ ਸ਼ਾਹ ਸਵਾਰ ਦਾ
ਦੱਸ ਕੌਣ ਜੋ ਅਪਣੀ ਅਜ਼ਲ ਨੂੰ ਵਾਜਾਂ ਮਾਰਦਾ ?'

ਬੜੇ ਰੁਹਬ ਨਾਲ ਭੀਮ ਚੰਦ ਨੇ ਮੰਤਰੀ ਨੂੰ ਕਿਹਾ, "ਇਹ ਕੌਣ ਹੈ ਜੋ ਮੇਰੇ ਬੂਹੇ 'ਤੇ ਨਗਾਰੇ ਵਜਾ ਕੇ ਮੇਰੀ ਅਣਖ ਨੂੰ ਵੰਗਾਰ ਰਿਹਾ ਹੈ ? ਕੀਹਨੂੰ ਯਮਰਾਜ ਘੇਰ ਕੇ ਮੇਰੀ ਤਲਵਾਰ ਹੇਠਾਂ ਲਿਆ ਰਿਹਾ ਹੈ ? ਆਖ਼ਰ ਹੈ ਕੌਣ, ਜੋ ਮੇਰਾ ਡਰ ਲਾਹਕੇ, ਮੇਰੇ ਜੰਗਲਾਂ ਵਿੱਚ ਧੌਂਸੇ ਖੜਕਾ ਰਿਹਾ ਹੈ ?"

ਵਜ਼ੀਰ ਦੇ ਦਿਲ ਵਿੱਚ ਅਜੇ ਪੂਰਨ ਸਿੱਖੀ ਤਾਂ ਨਹੀਂ ਸੀ ਆਈ, ਪਰ ਮਨ ਦਾ ਝੁਕਾਉ ਗੁਰੂ ਵੱਲੇ ਜ਼ਰੂਰ ਸੀ। ਗਲ੍ਹ ਵਿੱਚ ਪੱਲਾ ਪਾ ਕੇ ਉਸਨੇ ਕਿਹਾ :

## ਬੈਂਤ

ਆਉਂਦੀ ਗੂੰਜ ਇਹ ਜੀਹਦੇ ਰਣਜੀਤ ਦੀ ਏ
ਸਿਫ਼ਤ ਕਰੇ ਕੀ ਤਾਬਿਆਦਾਰ ਉਸਦੀ

ਉਹ ਸਾਕਾਰ ਆਕਾਰ ਨਿਰੰਕਾਰ ਦਾ ਏ
ਸਿੱਧੀ ਰੱਬ 'ਤੇ ਪਵੇ ਨੁਹਾਰ ਉਸਦੀ
ਉਹ ਹੈ ਵਲੀਆਂ ਦਾ ਵਲੀ ਤੇ ਪੀਰ ਪੀਰਾਂ
ਪੂਜਾ ਕਰਨ ਪਏ ਲੱਖਾਂ ਅਵਤਾਰ ਉਸਦੀ
ਉਹਦੀ ਚੜ੍ਹਤ ਦੇ ਸਾਮ੍ਹਣੇ ਝੁਕਣ ਵੈਰੀ
ਜ਼ਿੰਦਾ ਮੋਇਆਂ ਨੂੰ ਕਰੇ ਤਲਵਾਰ ਉਸਦੀ
ਸਦਕੇ ਉਹਦੀ ਫ਼ਕੀਰੀ ਤੋਂ ਬਾਦਸ਼ਾਹੀਆਂ
ਉਹਦੀ ਨਿਮਰਤਾ ਉਤੋਂ ਹੰਕਾਰ ਸਦਕੇ
ਉਹਦੇ ਰੂਪ ਇਲਾਹੀ ਤੋਂ ਇਸ਼ਕ ਸਦਕੇ
ਇਕ ਇਕ ਕੇਸ ਉਹਦੇ ਤੋਂ ਸੰਸਾਰ ਸਦਕੇ
ਗੁਰੂ ਨਾਨਕ ਦੀ ਗੱਦੀ 'ਤੇ ਬਹਿਣ ਵਾਲਾ
ਦਸਵਾਂ ਰੂਪ ਉਹ ਰੂਪ ਕਰਤਾਰ ਦਾ ਏ
ਚਰਨ ਛੋਹ ਜੀਵਨ ਬਖ਼ਸ਼ੇ ਮੁਰਦਿਆਂ ਨੂੰ
ਪਾਕੇ ਨਜ਼ਰ ਤਪਦੇ ਹਿਰਦੇ ਠਾਰਦਾ ਏ
ਡੰਨੇ ਆਕੀਆਂ ਨੂੰ ਮੰਨੇ ਮਾੜਿਆਂ ਦੀ
ਰੰਗ ਅਜਬ ਹੀ ਉਹਦੇ ਦਰਬਾਰ ਦਾ ਏ
ਓਥੇ ਆਜਜ਼ੀ ਸਦਾ ਪਰਵਾਨ ਹੁੰਦੀ
ਰਹਿੰਦਾ ਨੀਵਾਂ ਹੀ ਸਿਰ ਹੰਕਾਰ ਦਾ ਏ
ਚੱਲੋ ਅਸੀਂ ਵੀ ਓਸਦੇ ਚਰਨ ਛੋਹਕੇ
ਸੜਦੇ ਈਰਖਾ ਵਿੱਚ ਸੀਨੇ ਠਾਰ ਆਈਏ
ਤਰਸਣ ਦੇਵਤੇ ਜੀਹਦਿਆਂ ਦਰਸ਼ਨਾਂ ਨੂੰ
'ਸੀਤਲ' ਓਸਦਾ ਕਰ ਦੀਦਾਰ ਆਈਏ

ਇਹ ਉੱਤਰ ਸੁਣਕੇ ਭੀਮ ਚੰਦ ਸੋਚੀਂ ਪੈ ਗਿਆ। ਦਿਲ ਵਿੱਚ ਕਹਿਣ ਲੱਗਾ : 'ਪਤਾ ਨਹੀਂ ਕਾਰਨ ਕੀ ਹੈ ? ਜਿਹੜਾ ਇਕ ਵਾਰ ਉਹਦੇ ਦਰਬਾਰ ਦੇ ਕੋਲ ਦੀ ਵੀ ਲੰਘ ਜਾਂਦਾ ਏ, ਓਸੇ ਦੇ ਗੁਣ ਗਾਉਣ ਲੱਗ ਪੈਂਦਾ ਏ। ਵੱਡੇ-ਵੱਡੇ ਗੁਰੂ ਸਮਝ ਕੇ ਉਹਦੀ ਪੂਜਾ ਕਰਦੇ ਨੇ। ਖ਼ੈਰ, ਮੈਂ ਐਨਾ ਕੱਚਾ ਨਹੀਂ ਕਿ ਵੇਖੋ ਵੇਖੀ ਉਹਦੇ ਚਰਨਾਂ 'ਤੇ ਝੁਕ ਜਾਵਾਂਗਾ, ਜੀਹਨੇ ਸਾਰੀ ਪੁਰਾਣੀ ਮਰਯਾਦਾ ਖ਼ਤਮ ਕਰ ਦਿੱਤੀ ਹੈ। ਉਹ ਦੇਵੀ ਦੇਵਤਿਆਂ ਦੀ ਪੂਜਾ ਤੋਂ ਹਟਾ ਕੇ ਕੇਵਲ ਨਿਰੰਕਾਰ ਦੀ ਪੂਜਾ ਵੱਲੇ ਲਾਉਣਾ ਚਾਹੁੰਦਾ ਹੈ। ਊਚ- ਨੀਚ ਦਾ ਭੇਦ ਮਿਟਾ ਕੇ ਸਭ ਨੂੰ ਬਰਾਬਰ ਦੇ ਹੱਕ ਦੇਣਾ ਚਾਹੁੰਦਾ ਹੈ। ਨਾਲੇ ਉਹ ਸਤਾਰਾਂ-ਅਠਾਰਾਂ

ਸਾਲ ਦਾ ਨੌਜਵਾਨ ਗੁਰੂ, ਤੇ ਮੈਂ ਉਸ ਤੋਂ ਤਿੰਨ ਗੁਣਾਂ ਉਮਰ ਵਿੱਚ ਵੱਡਾ। ਬੁਢਾਪਾ ਜਵਾਨੀ ਦੇ ਚਰਨਾਂ 'ਤੇ ਝੁਕੇ, ਤਾਂ ਬਜ਼ੁਰਗੀ ਨੂੰ ਲਾਜ ਲੱਗਦੀ ਏ। ਹਾਂ, ਇਕ ਗੱਲ ਜ਼ਰੂਰ ਏ। ਉਹਦੀ ਫ਼ੌਜੀ ਤਾਕਤ ਦਿਨੋਂ ਦਿਨ ਵੱਧ ਰਹੀ ਏ। ਤੇ ਨੀਤੀ ਇਸ ਗੱਲ ਦੀ ਮੰਗ ਕਰਦੀ ਏ ਕਿ ਗੁਆਂਢੀ ਬਲ਼ਵਾਨ ਹੋਵੇ, ਤਾਂ ਉਹਦੇ ਨਾਲ ਮਿੱਤਰਾਚਾਰੀ ਗੰਢ ਲੈਣੀ ਚਾਹੀਦੀ ਏ। ਸੋ ਗੁਰੂ ਨਾਲ ਸੱਜਣਤਾਈ ਕਾਇਮ ਕਰ ਲੈਣੀ ਚਾਹੀਦੀ ਏ। ਲੋੜ ਪਈ 'ਤੇ ਉਹਦੀਆਂ ਫ਼ੌਜਾਂ ਲੈਕੇ ਗੁਆਂਢੀ ਰਾਜਿਆਂ ਨੂੰ ਧਮਕਾਇਆ ਕਰਾਂਗੇ।' ਫਿਰ ਉਹਨੇ ਮੰਤਰੀ ਨੂੰ ਕਿਹਾ, "ਠੀਕ ਹੈ ਮੰਤਰੀ ਜੀ! ਮਹਾਰਾਜਿਆਂ ਨੂੰ ਸੰਤਾਂ ਨਾਲ ਨਾਰਾਜ਼ ਨਹੀਂ ਹੋਣਾ ਚਾਹੀਦਾ। ਸਾਡੇ ਮਿਲਾਪ ਤੋਂ ਦੋਹਾਂ ਧਿਰਾਂ ਨੂੰ ਲਾਭ ਹੋ ਸਕਦਾ ਏ। ਜਾਓ, ਜਾ ਕੇ ਗੁਰੂ ਨਾਲ ਮੁਲਾਕਾਤ ਦਾ ਸਮਾਂ ਨੀਯਤ ਕਰ ਆਓ।"

ਮੰਤਰੀ ਗਿਆ, ਹਜ਼ੂਰ ਦੇ ਚਰਨ ਛੋਹੇ ਤੇ ਬੇਨਤੀ ਕੀਤੀ, "ਕਲਿ ਤਾਰਕ ਦਾਤਾ ! ਰਾਜਾ ਭੀਮ ਚੰਦ ਆਪਜੀ ਦੇ ਦਰਸ਼ਨ ਕਰਨੇ ਚਾਹੁੰਦਾ ਹੈ, ਜਿਸ ਵੇਲੇ ਆਗਿਆ ਹੋਵੇ, ਹਾਜ਼ਰ ਹੋ ਜਾਈਏ।

ਹਜ਼ੂਰ ਨੇ ਮੁਸਕਰਾ ਕੇ ਕਿਹਾ, "ਮੰਤਰੀ ਜੀ ! ਇਹ ਗੁਰੂ ਨਾਨਕ ਦਾ ਘਰ ਏ। ਜਿਸ ਵੇਲੇ ਭੀਮ ਚੰਦ ਚਾਹੇ, ਆ ਸਕਦਾ ਏ। ਏਥੇ ਕਿਸੇ ਵੇਲੇ ਵੀ ਬੂਹਾ ਬੰਦ ਨਹੀਂ ਹੁੰਦਾ। ਜਿਸ ਭਾਵਨਾ ਨਾਲ ਆਵੇ, ਪੂਰੀ ਹੋਵੇਗੀ।

"ਇਹ ਗੁਰੂ ਨਾਨਕ ਦਾ ਘਰ ਹੈ, ਜਿਸਦੇ ਬੂਹੇ ਦੀ ਕੁੰਡੀ ਕਦੇ ਸਵਾਲੀ ਨੂੰ ਖੜਕਾਉਣੀ ਨਹੀਂ ਪੈਂਦੀ। ਕੋਈ ਆਵੇ, ਕਿਸੇ ਨੂੰ ਰੁਕਾਵਟ ਨਹੀਂ। ਏਥੇ ਸਿੱਖ ਆਵੇ, ਸਿੱਖੀ ਦਾ ਵੈਰੀ ਆਵੇ, ਊਚ ਆਵੇ ਭਾਵੇਂ ਨੀਚ ਆਵੇ, ਪੰਡਤ ਆਵੇ, ਜਾਂ ਚੰਮਾਰ ਆਵੇ, ਰਾਜਾ ਆਵੇ, ਜਾਂ ਕੰਗਾਲ ਆਵੇ, ਦਾਤਾ ਆਵੇ ਜਾਂ ਭਿਖਾਰੀ ਆਵੇ, ਪੁੰਨੀ ਆਵੇ ਜਾਂ ਪਾਪੀ ਆਵੇ, ਕਿਸੇ ਵਾਸਤੇ ਕੋਈ ਰੁਕਾਵਟ ਨਹੀਂ। ਹਾਂ, ਇਹ ਦੂਜੀ ਗੱਲ ਹੈ ਕਿ ਏਥੇ ਠੱਗ ਆਵੇ, ਤਾਂ ਸੱਜਣ ਬਣ ਜਾਵੇ, ਕੌਡਾ ਰਾਕਸ਼ ਆਵੇ, ਤਾਂ ਦੇਵਤਾ ਬਣ ਜਾਵੇ। ਇਹ ਇਸ ਧੂੜੀ ਵਿੱਚ ਕਰਾਮਾਤ ਹੈ।"

ਜਿਸ ਵੇਲੇ ਭੀਮ ਚੰਦ ਨੂੰ ਇਹ ਸੁਨੇਹਾ ਮਿਲਿਆ ਕਿ ਜਦੋਂ ਚਾਹਵੇ ਆ ਜਾਵੇ, ਅੰਦਰੋਂ ਹੰਕਾਰ ਨੇ ਵਾਜ ਦਿੱਤੀ, "ਓ ਭੀਮ ਚੰਦਾ ! ਆਖ਼ਰ ਤੇਰੀ ਤਾਕਤ ਕੋਈ ਹੈ ਨਾ, ਜਿਸਨੂੰ ਗੁਰੂ ਵੀ ਮੰਨਦਾ ਹੈ। ਨਹੀਂ ਤਾਂ ਐਵੇਂ ਹੀ ਉਹਨੇ ਐਨੀ ਖੁੱਲ੍ਹੀ ਛੁੱਟੀ ਨਹੀਂ ਦੇ ਦਿੱਤੀ। ਜਿਸ ਗੁਰੂ ਦੀਆਂ ਦਲ੍ਹੀਜਾਂ ਉੱਤੇ ਮੱਥਾ ਰਗੜਦਿਆਂ ਕਈਆਂ ਨੇ ਜਨਮ ਬਿਤਾ ਦਿੱਤੇ, ਪਰ ਚਰਨ ਧੂੜ ਨਸੀਬ ਨਹੀਂ ਹੋਈ, ਜੇ ਉਹ ਗੁਰੂ ਤੈਨੂੰ ਹਰ ਵੇਲੇ ਮਿਲਣ ਦੀ ਖੁੱਲ੍ਹ ਦੇਵੇ, ਤਾਂ ਤੂੰ ਕਿਸੇ ਖ਼ਾਸ ਗਿਣਤੀ ਵਿੱਚ ਹੋਇਓਂ ਨਾ !"

ਬੱਸ, ਏਹਾ ਹੰਕਾਰ ਹੀ ਹੈ, ਜੋ ਇਨਸਾਨ ਨੂੰ ਭਗਵਾਨ ਤੋਂ ਸ਼ੈਤਾਨ ਬਣਾ ਦੇਂਦਾ ਹੈ।

ਭੀਮ ਚੰਦ ਗੁਰੂ ਜੀ ਨੂੰ ਮਿਲਣ ਵਾਸਤੇ ਤਿਆਰੀ ਕਰਨ ਲੱਗਾ। ਰੇਸ਼ਮੀ ਪੁਸ਼ਾਕ ਪਹਿਨੀ, ਮੋਤੀਆਂ ਦੀ ਮਾਲਾ ਗਲ ਪਾਈ, ਸਿਰ 'ਤੇ ਸੁਨਹਿਰੀ ਕਲਗ਼ੀ ਸਜਾਈ, ਮੁੱਛਾਂ ਨੂੰ ਤਾਅ ਦਿੱਤੇ, ਆਦਮ-ਕੱਦ ਸ਼ੀਸ਼ੇ ਦੇ ਸਾਮ੍ਹਣੇ ਖਲੋ ਕੇ ਆਪਣਾ ਆਪ ਵੇਖਿਆ, ਤਾਂ ਅੰਦਰੋਂ ਹੰਕਾਰ ਨੇ ਕਿਹਾ, 'ਭੀਮ ਚੰਦਾ ! ਤੇਰੇ ਇਸ ਰੋਅਬ ਵੱਲੇ ਔਰੰਗਜ਼ੇਬ ਵੀ ਵੇਖੇ, ਤਾਂ ਝੁਕ ਜਾਵੇ, ਤਾਂ ਕੀ ਗੁਰੂ ਗੋਬਿੰਦ ਰਾਏ* ਨਹੀਂ ਝੁਕੇਗਾ ? ਤੂੰ ਤਕੜਾ ਰਹੀਂ। ਵੇਖੀਂ ਵੇਖੀ ਤੂੰ ਨਾ ਝੁਕ ਜਾਈਂ।'

ਦਿਲ ਨਾਲ ਏਹਾ ਪੱਕੀਆਂ ਪਕਾਉਂਦਾ ਭੀਮ ਚੰਦ ਗੁਰੂ ਘਰ ਤੱਕ ਆਇਆ। ਐਨ ਬੂਹੇ ਤੱਕ ਹੰਕਾਰ ਪੱਟੀ ਪੜ੍ਹਾਉਂਦਾ ਆਇਆ ਕਿ ਗੁਰੂ ਦੇ ਚਰਨਾਂ 'ਤੇ ਨਾ ਝੁਕੀਂ। ਹੰਕਾਰ ਕਿਸੇ ਵੇਲੇ ਵੀ ਬੰਦੇ ਦਾ ਖਹਿੜਾ ਨਹੀਂ ਛੱਡਦਾ। ਇਹ ਵਾਹਿਗੁਰੂ ਦੇ ਬੂਹੇ ਤੱਕ ਨਾਲ ਜਾਂਦਾ ਹੈ ਕਿ ਭਲਾ ਹੁਣ ਵੀ ਬੰਦਾ ਮੁੜ ਪਏ। ਪਰ ਜਿਸ ਵੇਲੇ ਇਕ ਪੈਰ ਦਲ੍ਹੀਜੋਂ ਅੰਦਰ ਹੋ ਜਾਵੇ, ਓਥੇ ਹੰਕਾਰ ਦੀ ਪੇਸ਼ ਨਹੀਂ ਜਾਂਦੀ। ਏਹਾ ਗੱਲ ਭੀਮ ਚੰਦ ਨਾਲ ਹੋਈ। ਹਜ਼ੂਰ ਦੇ ਸਾਮ੍ਹਣੇ ਪੇਸ਼ ਹੋਣ ਸਮੇਂ ਉਹਦਾ ਕਿਸੇ ਸਾਥ ਨਾ ਦਿੱਤਾ।

ਦਰਬਾਰ ਸਜਿਆ ਹੋਇਆ ਸੀ। ਹਜ਼ੂਰ ਗੁਰ-ਗੱਦੀ 'ਤੇ ਬੀਰਆਸਣ ਬੈਠੇ ਸਨ : ਮੋਟੇ ਮੋਟੇ ਨੇਤਰ, ਡਲ੍ਹਕਵਾਂ ਮੱਥਾ, ਚੌੜੀ ਛਾਤੀ, ਗਾਤਰੇ ਕਿਰਪਾਨ, ਮੋਢੇ 'ਤੇ ਕਮਾਨ, ਤੀਰਾਂ ਭਰਿਆ ਭੱਥਾ, ਸਿਰ 'ਤੇ ਸੁਨਹਿਰੀ ਚੱਕਰ, ਉਪਰ ਹੀਰਿਆਂ ਜੜੀ ਕਲਗ਼ੀ, ਖੱਬੇ ਹੱਥ 'ਤੇ ਬਾਜ਼ ਤੇ ਸੱਜਾ ਹੱਥ ਕਦੇ ਕਿਰਪਾਨ ਦੀ ਮੁੱਠ 'ਤੇ ਜਾਂਦਾ ਤੇ ਕਦੇ ਉੱਚਾ ਉਠਦਾ, ਜਿਵੇਂ ਅਕਾਲ ਪੁਰਖ ਦੇ ਨਵੇਂ ਹੁਕਮ ਸੁਨਾਉਣ ਵਾਸਤੇ ਕਾਹਲਾ ਪੈ ਰਿਹਾ ਹੋਵੇ। ਜਿਸ ਵੇਲੇ ਭੀਮ ਚੰਦ ਦੀ ਨਿਗ੍ਹਾ ਹਜ਼ੂਰ ਦੀ ਨਿਗ੍ਹਾ ਨਾਲ ਮਿਲੀ, ਤਾਂ ਦਿਲੋਂ ਨਾ ਚਾਹੁੰਦਾ ਹੋਇਆ ਵੀ ਮਹਾਰਾਜ ਦੇ ਚਰਨਾਂ 'ਤੇ ਢਹਿ ਪਿਆ। ਭਾਈ ਗੁਰਦਾਸ ਜੀ ਦਾ ਕਥਨ ਬੜਾ ਠੀਕ ਢੁੱਕਦਾ ਹੈ :—

ਦਰਸਨ ਦੇਖਤ ਹੀ ਸੁਧ ਕੀ ਨਾ ਸੁਧ ਰਹੀ
ਬੁਧ ਕੀ ਨ ਬੁਧ ਰਹੀ ਮਤਿ ਮੈ ਨ ਮਤਿ ਹੈ
ਸੁਰਤ ਮੈ ਨ ਸੁਰਤ ਔ ਧਿਯਾਨ ਮੈਂ ਨ ਧਿਯਾਨ ਰਹਿਯੋ
ਗਯਾਨ ਮੈ ਨ ਗਿਯਾਨ ਰਹਿਓ ਗਤਿ ਮੈ ਨ ਗਤਿ ਹੈ
ਧੀਰਜ ਕੋ ਧੀਰਜ ਗਰਬ ਕੋ ਗਰਬ ਗਯੋ
ਰਤਿ ਮੈ ਨ ਰਤਿ ਰਹੀ ਪਤਿ ਰਤਿ ਪਤਿ ਹੈ

---

*ਹਜ਼ੂਰ ਦਾ ਪਹਿਲਾ ਨਾਮ ਏਹਾ ਸੀ। ਅੰਮ੍ਰਿਤ ਛਕਣ ਪਿੱਛੋਂ ਆਪ ਨੇ ਗੋਬਿੰਦ ਸਿੰਘ ਨਾਮ ਧਾਰਨ ਕੀਤਾ।

ਅਦਭੁਤ ਪਰਮਦਭੁਤ ਬਿਸਮੈ ਬਿਸਮ
ਅਸਚਰਜੋ ਅਸਚਰਜ ਅਤਿ ਅਤਿ ਹੈ*
ਇਹ ਹੈ 'ਗੁਰ ਵੱਡੇ ਕੀ ਵਡਿਆਈ।

ਹਜ਼ੂਰ ਨੇ ਤੀਰ ਦੀ ਮੁਖੀ ਭੀਮ ਚੰਦ ਦੀ ਕੰਡ 'ਤੇ ਲਾਈ, ਤੇ ਕਿਹਾ, "ਭੀਮ ਚੰਦ ! ਜ਼ਰਾ ਉੱਚਾ ਉਠ। ਅਸੀਂ ਲੋਕਾਂ ਨੂੰ ਨੀਂਵਿਆਂ ਨਹੀਂ, ਸਗੋਂ ਨੀਂਵਿਆਂ ਨੂੰ ਉੱਚੇ ਕਰਨ ਵਾਸਤੇ ਆਏ ਆਂ।"

ਇਹ ਰਮਜ਼ ਨੂੰ ਭੀਮ ਚੰਦ ਸਮਝਿਆ ਨਾ। ਉਹ ਉਪਰ ਉਠਿਆ, ਅੱਖਾਂ ਉਤਾਂਹ ਕੀਤੀਆਂ, ਜਿਸ ਵੇਲੇ ਹਜ਼ੂਰ ਦੇ ਨੂਰਾਨੀ ਚਿਹਰੇ 'ਤੇ ਨਿਗ੍ਹਾ ਗਈ, ਤਾਂ ਅਵੱਸੋਂ ਫੇਰ ਨੀਂਵੀਂ ਹੋ ਗਈ। ਉਹਨੇ ਦੱਬੀ ਨਜ਼ਰ ਨਾਲ ਹਜ਼ੂਰ ਦੇ ਖੱਬੇ ਪਾਸੇ ਵੇਖਿਆ। ਏਧਰ ਸੰਤ-ਮੰਡਲੀ (ਮਸੰਦਾਂ ਦੀ ਟੋਲੀ) ਬੈਠਿਆ ਕਰਦੀ ਸੀ। ਸਫ਼ੈਦ ਪੋਚਵੀਆਂ ਪੱਗਾਂ; ਖੁੱਲ੍ਹੇ ਚੋਗੇ, ਢਿਲਕਵੇਂ ਸਰੀਰ, ਵਧੀਆਂ ਹੋਈਆਂ ਗੋਗੜਾਂ, ਹੱਥਾਂ ਵਿੱਚ ਲੰਮੀਆਂ ਲੰਮੀਆਂ ਮਾਲਾਂ, ਨੇਤਰ ਬੰਦ, ਸਮਾਧੀਆਂ ਲੱਗੀਆਂ ਹੋਈਆਂ, ਸੁਖਮਨੀ ਸਾਹਿਬ ਦੀਆਂ ਅਸਟਪਦੀਆਂ ਪੜ੍ਹ ਰਹੇ, ਮਾਨੋ ਇੰਦਰ ਦੀ ਸਭਾ ਦੇ ਦੇਵਤੇ ਹਜ਼ੂਰ ਦੀ ਚਰਨ-ਧੂੜੀ ਪਰਸਣ ਵਾਸਤੇ ਧਰਤੀ 'ਤੇ ਆ ਬਿਰਾਜੇ ਹਨ।

ਫਿਰ ਭੀਮ ਚੰਦ ਨੇ ਮਹਾਰਾਜ ਦੇ ਸੱਜੇ ਪਾਸੇ ਵੇਖਿਆ। ਏਧਰ ਹਜ਼ੂਰ ਦੇ ਯੋਧੇ ਜਰਨੈਲ ਬੈਠਿਆ ਕਰਦੇ ਸਨ। ਗਾਤਰੇ, ਕਿਰਪਾਨਾਂ, ਮੋਢਿਆਂ 'ਤੇ ਕਮਾਨਾਂ, ਨਾਗਾਂ ਵਾਂਗ ਜੀਭਾਂ ਮਾਰਦੇ ਤੀਰਾਂ ਦੇ ਭੱਥੇ, ਸਿਰਾਂ ਉਦਾਲੇ ਚੱਕਰ, ਮੱਥਿਆਂ 'ਤੇ ਸੁਨਹਿਰੀ ਕਲ਼ਗੀਆਂ, ਕੁੰਢੀਆਂ ਮੁੱਛਾਂ, ਅੰਗਿਆਰਾਂ ਵਾਂਗ ਭੱਖਦੇ ਨੇਤਰ, ਸਰਬ ਲੋਹ ਦੇ ਕੜਿਆਂ ਨਾਲ ਭਰੀਆਂ ਹੋਈਆਂ ਵੀਣੀਆਂ, ਜ਼ਰਾ ਕੁ ਸੂਰਮੇ ਦੀ ਬਾਂਹ ਹਿੱਲਦੀ, ਲੋਹੇ ਦਾ ਕੜਾ ਕੜੇ ਨਾਲ ਠਹਿਕਦਾ, ਤੇ ਬਲੀ ਦੇ ਮੂੰਹੋਂ ਆਵਾਜ਼ ਪੈਦਾ ਹੁੰਦੀ :—

ਖੱਗ ਖੰਡ ਬਿਹੰਡੰ, ਖਲ ਦਲ ਖੰਡੰ,
ਅਤਿ ਰਣਿ ਮੰਡੰ, ਬਰ ਭੰਡੰ।
ਭੁਜ ਦੰਡ ਅਖੰਡੰ, ਤੇਜ ਪ੍ਰਚੰਡੰ,
ਜੋਤਿ ਅਮੰਡੰ, ਭਾਨ ਪ੍ਰਭੰ।
ਸੁਖ ਸੰਤਾਂ ਕਰਣੰ, ਦੁਰਮਤ ਦਰਣੰ,

---

*ਧੀਰਜ, ਬੁਧਿ, ਬਬੇਕ, ਬਲ, ਗਤਿ ਮਤਿ, ਔਸਰ ਬਾਤ
ਦਰਸਨ ਦੇਖਤ ਹੀ ਸਖੀ ! ਭੂਲ ਗਈਂ ਸੁਧ ਸਾਤ।

ਕਿਲ ਬਿਖ ਹਰਣੰ, ਅਸ ਸਰਣੰ।
ਜੈ ਜੈ ਜਗ ਕਾਰਣ, ਸ੍ਰਿਸਟ ਉਬਾਰਣ,
ਮਮ ਪ੍ਰਤਿਪਾਰਨ, ਜੈ ਤੇਗੰ।

ਭੀਮ ਚੰਦ ਵੇਖਕੇ ਹੈਰਾਨ ਰਹਿ ਗਿਆ। ਇਕ ਪਾਸੇ ਸੰਤ ਬੈਠੇ ਸਨ, ਇਕ ਪਾਸੇ ਸਿਪਾਹੀ, ਇਕ ਪਾਸੇ ਮਾਲਾਂ ਵਾਲੇ, ਇਕ ਪਾਸੇ ਤਲਵਾਰਾਂ ਵਾਲੇ, ਇਕ ਪਾਸੇ ਸਿਮਰਨ, ਇਕ ਪਾਸੇ ਸੂਰਮਤਾਈ, ਇਕ ਪਾਸੇ ਸ਼ਾਂਤੀ, ਇਕ ਪਾਸੇ ਸ਼ਕਤੀ, ਦੋਵੇਂ ਬਰਕਤਾਂ ਹਜ਼ੂਰ ਦੇ ਚਰਨਾਂ ਵਿੱਚ ਝੁਕ ਰਹੀਆਂ ਸਨ।

ਦੁਨੀਆਂ ਉੱਤੇ ਇਕੋ ਇਕ ਮਹਾਂ ਪੁਰਖ ਗੁਰੂ ਜੀ ਹੋਏ ਹਨ, ਜਿਨ੍ਹਾਂ ਨੇ ਪੁਰਸ਼ ਨੂੰ ਦੋਵੇਂ ਸ਼ਕਤੀਆਂ ਦਿੱਤੀਆਂ ਹਨ। ਨਹੀਂ ਤਾਂ ਜੀਹਨੇ ਮਾਲਾਂ ਦਿੱਤੀ ਹੈ, ਉਹਨੇ ਤਲਵਾਰ ਦੀ ਆਗਿਆ ਨਹੀਂ ਦਿੱਤੀ। ਤੇ ਜੀਹਨੇ ਸੂਰਮਤਾਈ ਦਿੱਤੀ ਹੈ, ਉਹਨੇ ਸਿਮਰਨ ਨਹੀਂ ਦਿੱਤਾ। ਇਸ ਤਰ੍ਹਾਂ ਆਦਮੀ ਸਦਾ ਅਧੂਰਾ ਰਿਹਾ ਹੈ। ਨਿਰੀ ਭਗਤੀ ਆਦਮੀ ਨੂੰ ਕਾਇਰ ਬਣਾ ਦੇਂਦੀ ਹੈ, ਤੇ ਨਿਰਾ ਬਾਹੂ-ਬਲ ਜ਼ਾਲਮ ਪੈਦਾ ਕਰਦਾ ਹੈ। ਪੂਰਨ ਆਦਮੀ ਵਿੱਚ ਦੋਵੇਂ ਗੁਣ ਹੋਣੇ ਚਾਹੀਦੇ ਹਨ। ਹਜ਼ੂਰ ਪੂਰਨ ਪੁਰਸ਼ ਦੀ ਇਉਂ ਵਿਆਖਿਆ ਕਰਦੇ ਹਨ

ਧਨ ਜੀਓ ਤਿਹ ਕੋ ਜਗ ਮੈ
ਮੁਖ ਤੇ ਹਰਿ, ਚਿਤ ਮੈਂ ਜੁਧ ਬਿਚਾਰੈ।
ਦੇਹ ਅਨਿੱਤ ਨ ਨਿੱਤ ਰਹੈ ਜਸ
ਨਾਵ ਚੜ੍ਹੇ ਭਵ ਸਾਗਰ ਤਾਰੈ।
ਧੀਰਜ ਧਾਮਿ ਬਨਾਇ ਇਹੇ ਤਨ
ਬੁਧਿ ਸੁ ਦੀਪਕ ਜਿਉ ਉਜਿਆਰੈ
ਗਯਾਨਹਿ ਕੀ ਬਢਨੀ ਮਨਹੁ ਹਾਥ਼ ਲੈ
ਕਾਤਰਤਾ ਕੁਤਵਾਰ ਬੁਹਾਰੈ।

ਸੋ, ਗੁਰੂ ਮਹਾਰਾਜ ਨੇ ਦੁਨੀਆਂ ਵਿੱਚ ਸੰਤ-ਸਿਪਾਹੀ (ਸੰਤ ਤੇ ਸਿਪਾਹੀ ਹੀ) ਪੈਦਾ ਕੀਤੇ ਹਨ।

ਭੀਮ ਚੰਦ ਦੀ ਅਕਲ ਚਕਰਾ ਗਈ। ਉਹਨੇ ਉਪਰ ਵੇਖਿਆ, ਤਾਂ ਕਾਬਲ ਵਾਲੀ, ਪਸ਼ਮੀਨੇ ਦੀ ਚਾਂਦਨੀ* ਵੇਖ ਕੇ ਦੰਗ ਰਹਿ ਗਿਆ। ਸਭ ਸੁੱਧ ਬੁੱਧ

---

*ਇਸ ਪਸ਼ਮ ਦੀ ਚਾਂਦਨੀ ਉਪਰ ਸੋਨਾ ਚਾਂਦੀ ਦੀਆਂ ਤਾਰਾਂ ਨਾਲ ਵੇਲਾਂ, ਨਕਸ਼ੇ ਉਲੀਕੇ ਹੋਏ ਸਨ। ਇਹ ਕਾਬਲ ਦੀ ਸੰਗਤ ਨੇ ੧੭੩੬ ਬਿ. ਦੀ ਵਿਸਾਖੀ 'ਤੇ ਹਜ਼ੂਰ ਦੀ ਭੇਟਾ ਕੀਤੀ ਸੀ।

ਜਾਂਦੀ ਰਹੀ ਤੇ ਉਹ ਹਜ਼ੂਰ ਦੇ ਚਰਨਾਂ 'ਤੇ ਢਹਿ ਕੇ ਕਹਿਣ ਲੱਗਾ, "ਮਹਾਰਾਜ! ਮੈਂ ਆਰਾਮ ਚਾਹੁੰਦਾ ਹਾਂ।"

ਹਜ਼ੂਰ ਨੇ ਇਕ ਹੋਰ ਠੋਕਰ ਲਾਉਣ ਬਦਲੇ ਕਿਹਾ, "ਰਾਜਾ ਭੀਮ ਚੰਦ ਜੀ! ਆਰਾਮ ਤਾਂ ਮੌਤ ਦਾ ਦੂਜਾ ਨਾਮ ਹੈ। ਦੁਨੀਆਂ ਉੱਤੇ ਆਰਾਮ ਦੀ ਮੰਗ ਕਦੇ ਨਹੀਂ ਕਰਨੀ ਚਾਹੀਦੀ। ਆਰਾਮ ਦਾ ਪੁਜਾਰੀ ਆਦਮੀ ਨਕਾਰਾ ਹੋ ਜਾਂਦਾ ਹੈ। ਆਰਾਮ-ਪਸੰਦ ਕੌਮਾਂ ਪ੍ਰਿਥਵੀ ਤੋਂ ਮਿਟ ਜਾਂਦੀਆਂ ਹਨ। ਦੁਨੀਆਂ ਉੱਤੇ ਤਾਂ ਘੋਲ ਚਾਹੀਦਾ ਹੈ, ਸਦਾ ਜੰਗ, ਦੌੜ ਤੇ ਪਿੜ। ਲਿਹੂ ਭਿੰਨੇ ਮੈਦਾਨਾਂ ਤੇ ਤਲਵਾਰਾਂ ਦੀਆਂ ਛਾਵਾਂ ਥੱਲੇ ਹੀ ਕੌਮਾਂ ਦੇ ਜੀਵਨ ਘੜੇ ਜਾਂਦੇ ਹਨ। ਸੋ ਏਥੋਂ ਉਤਸ਼ਾਹ ਤੇ ਉੱਦਮ ਮੰਗ। ਉੱਦਮ ਜੀਵਨ ਹੈ ਤੇ ਆਰਾਮ ਮੌਤ :

"ਉੱਦਮ ਕਰੇਂਦਿਆਂ ਜੀਉ ਤੂੰ..........।"

ਇਸ ਰਮਜ਼ ਨੂੰ ਵੀ ਭੀਮ ਚੰਦ ਸਮਝਿਆ ਨਹੀਂ। ਉਹ ਨਮਸਕਾਰ ਕਰਕੇ ਦਰਬਾਰ ਵਿਚੋਂ ਬਾਹਰ ਨਿਕਲ ਗਿਆ। ਅੱਗੇ ਪੁਰਾਣਾ ਸਾਥੀ ਹੰਕਾਰ ਖਲੋਤਾ ਉਡੀਕ ਰਿਹਾ ਸੀ। ਉਹਨੂੰ ਕੰਨੋਂ ਫੜਕੇ ਝੰਝੋੜ ਕੇ ਕਹਿਣ ਲੱਗਾ, "ਓ ਭੀਮ ਚੰਦਾ ! ਇਹ ਕੀ ? ਬੱਸ, ਪਹਿਲੀ ਝਲਕ ਨਾਲ ਹੀ ਲੁੱਟਿਆ ਗਿਉਂ ? ਇਕੋ ਇਸ਼ਾਰੇ ਘਾਇਲ ਹੋ ਗਿਉਂ ? ਤੂੰ ਤਾਂ ਕਹਿੰਦਾ ਸੈਂ, ਮੈਂ ਗੁਰੂ ਦੇ ਚਰਨਾਂ 'ਤੇ ਨਹੀਂ ਝੁਕਾਂਗਾ, ਤੇ ਹੁਣ ਕੀ ਬਣ ਗਈਆਂ ? ਓ ਭੋਲਿਆ ! ਜਿਹੜੀ ਸ਼ਾਨ ਵੇਖ ਕੇ ਤੂੰ ਭੁੱਲ ਗਿਆ ਏਂ, ਏਹਾ ਚੀਜ਼ਾਂ : ਕਾਬਲੀ ਪਸ਼ਮੀਨੇ ਦੀ ਚਾਂਦਨੀ, ਪਰਸਾਦੀ ਹਾਥੀ*, ਚੰਦਨ ਦੀ ਚੌਂਕੀ, ਆਦਿ ਤੇਰੇ ਕੋਲ ਹੋਣ, ਤਾਂ ਤੇਰੀ ਸ਼ਾਨ ਇਸ ਤੋਂ ਵੀ ਵੱਧ ਹੋਵੇ। ਸੋ ਕਿਸੇ ਦੀ ਇੱਜ਼ਤ ਕਰਨ ਨਾਲੋਂ, ਆਪਣੀ ਇੱਜ਼ਤ ਬਣਾ, ਤੇ ਜਿਵੇਂ ਹੋ ਸਕਦਾ ਏ, ਇਹ ਚੀਜ਼ਾਂ ਹਾਸਲ ਕਰ।"

ਦਰਸ਼ਨ ਕਰਨ ਆਇਆ ਭੀਮ ਚੰਦ ਅੰਦਰ ਲੋਭ ਦੀ ਅੱਗ ਬਾਲ ਕੇ ਚਲਾ ਗਿਆ। ਉਹਨੇ ਦਿਲ ਨਾਲ ਫ਼ੈਸਲਾ ਕੀਤਾ ਕਿ ਜਿੰਨਾ ਚਿਰ ਇਹ ਸਭ ਚੀਜ਼ਾਂ ਆਪਣੇ ਕਬਜ਼ੇ ਵਿੱਚ ਨਹੀਂ ਕਰ ਲੈਂਦਾ, ਮੈਨੂੰ ਚੈਨ ਨਹੀਂ ਆਉਂਦਾ।

ਬਹਾਨਾ ਵੀ ਛੇਤੀ ਮਿਲ ਗਿਆ। ਕੰਵਰ ਅਜਮੇਰ ਚੰਦ ਦੀ ਮੰਗਣੀ ਦਾ ਸਮਾਂ ਆ ਗਿਆ। ਭੀਮ ਚੰਦ ਨੇ ਸੋਚਿਆ, "ਇਸ ਸਮੇਂ ਗੁਰੂ ਕੋਲੋਂ ਹਾਥੀ ਮੰਗ

---

*ਇਹ ਆਸਾਮ ਦੇ ਰਾਜਾ ਰਤਨ ਰਾਏ ਨੇ ਭੇਟਾ ਕੀਤਾ ਸੀ। ਹਾਥੀ ਦੀ ਸੁੰਡ ਤੋਂ ਲੈ ਕੇ ਕੰਡ ਉਤਦੀ ਪੂਛਲ ਤਕ ਚਾਰ ਉਂਗਲਾਂ ਚੌੜੀ ਚਿੱਟੀ ਧਾਰੀ ਸੀ, ਤੇ ਬਾਕੀ ਰੰਗ ਗੂੜ੍ਹਾ ਕਾਲਾ ਸੀ, ਤੇ ਇਹ ਬਹੁਤ ਸਾਰੇ ਮਨ ਲੁਭਾਉਣੇ ਕਰਤੱਵ ਸਿੱਖਿਆ ਹੋਇਆ ਸੀ।

ਕੇ ਲੈ ਆਈਏ, ਮੁੜ ਕੇ ਵਾਪਸ ਕਰਨ ਤੋਂ ਵਿਹਰ ਜਾਵਾਂਗੇ। ਇਕ ਫ਼ਕੀਰ ਹੀ ਹੈ ਨਾ, ਸਾਡਾ ਕਰ ਕੀ ਲਵੇਗਾ ?' ਇਸ ਨੀਯਤ ਨੂੰ ਮੁੱਖ ਰੱਖ ਕੇ ਰਾਜੇ ਨੇ ਆਪਣਾ ਵਜ਼ੀਰ ਗੁਰੂ ਪਾਸ ਭੇਜਿਆ। ਹਜ਼ੂਰ ਦਿਲਾਂ ਦੀਆਂ ਜਾਣਦੇ ਸਨ, ਭੀਮ ਚੰਦ ਦੀ ਚਾਲ ਸਮਝ ਗਏ ਤਾਂ ਹਾਥੀ ਦੇਣ ਤੋਂ ਨਾਂਹ ਕਰ ਦਿੱਤੀ।

ਇਹ ਖ਼ਬਰ ਭੀਮ ਚੰਦ ਨੂੰ ਮਿਲੀ, ਤਾਂ ਉਹਦੇ ਪੰਜ-ਕੱਪੜੀਂ ਅੱਗ ਲੱਗ ਉਠੀ। ਉਹਨੇ ਲੜ ਕੇ ਸਭ ਕੁਛ ਹਾਸਲ ਕਰਨ ਦੀ ਠਾਣ ਲਈ ਤੇ ਫ਼ੌਜਾਂ ਨੂੰ ਤਿਆਰੀ ਦਾ ਹੁਕਮ ਦੇ ਦਿੱਤਾ। ਉਸਦੀ ਵਜ਼ੀਰ ਮੰਡਲੀ ਵਿੱਚ ਪੰਡਤ 'ਚਤਰੂ' ਬੜਾ ਵਿਦਵਾਨ ਤੇ ਨੀਤਿ-ਨਿਪੁੰਨ ਸੀ। ਉਹਨੇ ਬੇਨਤੀ ਕੀਤੀ, "ਮਹਾਰਾਜ ! ਹਮਲਾ ਕਰਨ ਤੋਂ ਪਹਿਲਾਂ ਇਕ ਵਾਰ ਮੈਨੂੰ ਹੋ ਆਉਣ ਦੀ ਆਗਿਆ ਬਖ਼ਸ਼ੋ। ਮੈਂ ਚਾਹਵਾਂ, ਤਾਂ ਧਰਤੀ ਉਲਟਾ ਸਕਦਾ ਹਾਂ, ਰਾਜਨੀਤੀ ਦੀਆਂ ਚਾਲਾਂ ਨਾਲ ਵੈਰੀ ਨੂੰ ਮਿੱਤਰ ਤੇ ਮਿੱਤਰ ਨੂੰ ਵੈਰੀ ਬਣਾ ਸਕਦਾ ਹਾਂ, ਤਾਂ ਕੀ ਮੈਥੋਂ ਪੰਦਰਾਂ-ਸੋਲਾਂ ਸਾਲ ਦਾ ਗੁਰੂ ਨਹੀਂ ਠੱਗਿਆ ਜਾਵੇਗਾ ? ਇਹ ਚੀਜ਼ਾਂ ਲਿਆ ਮੈਂ ਦਿਆਂਗਾ, ਤੇ ਜੇ ਹਿੰਮਤ ਹੋਈ, ਤਾਂ ਰੱਖ ਤੁਸੀਂ ਲਿਓ।"

ਭੀਮ ਚੰਦ ਦੀ ਆਗਿਆ ਨਾਲ ਚਤਰੂ ਪੰਡਤ ਅਨੰਦਪੁਰ ਪੁੱਜਾ, ਤੇ ਮਹਾਰਾਜ ਦੇ ਦਰਬਾਰ ਵਿੱਚ ਹਾਜ਼ਰ ਹੋ ਕੇ ਬੇਨਤੀ ਕਰਨ ਲੱਗਾ :

## ਕਬਿੱਤ

ਹੱਥ ਜੋੜ ਪੰਡਤ ਨੇ ਕਿਹਾ ਦਰਬਾਰ ਵਿੱਚ,
ਕੌਰ ਅਜਮੇਰ ਜੀ ਦੀ ਹੋਣੀ ਕੁੜਮਾਈ ਹੈ
ਏਸ ਸ਼ੁਭ ਸਮੇਂ ਨੂੰ ਸੁਹਾਵਣਾ ਬਨਾਉਣ ਹਿਤ
ਰਾਜਾ ਭੀਮ ਚੰਦ ਨੇ ਇਹ ਬੇਨਤੀ ਸੁਣਾਈ ਹੈ
ਸਣੇ ਪਰਸਾਦੀ ਹਾਥੀ ਦੇਣੀਆਂ ਸੁਗਾਤਾਂ ਕੁਛ
ਏਸੇ 'ਚ ਹੀ ਸਾਰਿਆਂ ਦੀ ਸ਼ਾਨ ਵਡਿਆਈ ਹੈ
ਵੱਡਿਆਂ ਦੇ ਨਾਲ ਮੇਲ ਰੱਖਣਾ ਹੀ ਚੰਗਾ ਹੁੰਦੈ
ਸਮੇਂ ਨੂੰ ਵਿਚਾਰਨਾ ਹੀ ਗੁਰੂ ਜੀ ! ਦਾਨਾਈ ਹੈ

ਪਹਿਲਾਂ ਤਾਂ ਪੰਡਤ ਨੇ ਗੁਰੂ ਜੀ ਦੀ ਉਪਮਾ ਸ਼ੁਰੂ ਕਰ ਕੀਤੀ। ਉਹਦਾ ਖ਼ਿਆਲ ਸੀ ਕਿ ਜਵਾਨੀ ਸ਼ੋਭਾ ਦੀ ਭੁੱਖੀ ਹੁੰਦੀ ਹੈ, ਤੇ ਗੁਰੂ ਜਵਾਨ ਹੈ, ਸੋ ਆਪਣੀ ਉਸਤਤ ਸੁਣ ਕੇ ਮੇਰੇ ਜਾਲ ਵਿੱਚ ਫਸ ਜਾਏਗਾ। ਉਹ ਕਹਿਣ ਲੱਗਾ: "ਸੱਚੇ ਪਾਤਸ਼ਾਹ ! ਇਕ ਪੂਰਨ ਅਵਤਾਰ ਦੁਨੀਆਂ 'ਤੇ ਆਏ ਹੀ ਤੁਸੀਂ ਹੋ। ਅਸੀਂ ਤਾਂ ਐਵੇਂ ਤੇਤੀ ਕਰੋੜ ਦੇਵਤੇ ਪੂਜਦੇ ਮਰ ਗਏ ਆਂ। ਰਾਜਾ ਭੀਮ ਚੰਦ ਨੇ

ਜਦ ਤੋਂ ਤੁਹਾਡੇ ਦਰਸ਼ਨ ਕੀਤੇ ਨੇ, ਹੋ ਹੀ ਤੁਹਾਡਾ ਗਿਆ ਏ। ਮਹਾਰਾਜ ! ਉਹ ਤਾਂ ਤੁਹਾਡੇ ਚਰਨਾਂ ਦਾ ਭੌਰਾ ਬਣ ਗਿਆ ਏ। ਉਸਦੇ ਪੁੱਤਰ ਦੀ ਮੰਗਣੀ ਹੋਣੀ ਹੈ। ਫ਼ਤਹਿ ਸ਼ਾਹ ਬੜਾ ਮੰਨਿਆਂ ਪਰਮੰਨਿਆਂ ਰਾਜਾ ਹੈ, ਜਿਸ ਦੀ ਕੰਨਿਆਂ ਦਾ ਸ਼ਗਨ ਆਉਣਾ ਹੈ। ਉਹਦੇ ਲਾਗੀਆਂ ਨੂੰ ਅਸਾਂ ਵੱਧ ਚੜ੍ਹ ਕੇ ਸ਼ਾਨ ਵਿਖਾਉਣੀ ਹੈ। ਨਾਲੇ ਭੀਮ ਚੰਦ ਦੀ ਸ਼ਾਨ ਤੁਹਾਡੀ ਆਪਣੀ ਸ਼ਾਨ ਹੈ ਕਿਉਂਕਿ ਉਹ ਤੁਹਾਡਾ ਜੁ ਹੋਇਆ। ਸੋ ਪਰਸਾਦੀ ਹਾਥੀ, ਕਾਬਲ ਵਾਲੀ ਚਾਨਣੀ ਤੇ ਕੁਛ ਹੋਰ ਵਧੀਆ ਚੀਜ਼ਾਂ, ਜਿਹੜੀਆਂ ਆਪ ਠੀਕ ਸਮਝੋ, ਪੰਜ-ਸੱਤ ਦਿਨ ਵਾਸਤੇ ਦੇ ਦਿਓ। ਮੈਂ ਪ੍ਰਣ ਕਰਦਾ ਹਾਂ, ਤੇ ਆਪਣੇ ਸਿਰ ਜ਼ਿੰਮੇਂਵਾਰੀ ਲੈਂਦਾ ਹਾਂ ਕਿ ਮੰਗਣੀ ਤੋਂ ਪਿੱਛੋਂ ਇਹ ਸਭ ਚੀਜ਼ਾਂ—ਸਣੇ ਗੁਰਦੱਛਣਾ ਦੇ—ਆਪ ਜੀ ਦੀ ਸੇਵਾ ਵਿੱਚ ਪੁਚਾ ਜਾਵਾਂਗਾ। ਭੀਮ ਚੰਦ ਬੜਾ ਪਰਤਾਪੀ ਰਾਜਾ ਹੈ ਤੇ ਆਪ ਵਿਦਵਾਨ ਹੋ, ਮਹਾਰਾਜ ! ਥੋੜ੍ਹੀ ਜੇਹੀ ਗੱਲੋਂ ਬਲਵਾਨ ਗਵਾਂਢੀ ਨਾਲ ਕਦੇ ਨਹੀਂ ਗੁਆਉਣੀ ਚਾਹੀਦੀ।"

ਪੰਡਤ ਚਤਰੂ ਕਹਿੰਦਾ ਗਿਆ ਤੇ ਹਜ਼ੂਰ ਚੁੱਪ-ਚਾਪ ਸੁਣਦੇ ਗਏ। ਪੰਡਤ ਨੇ ਵਖਿਆਨ ਖ਼ਤਮ ਕੀਤਾ, ਤਾਂ ਮਹਾਰਾਜ ਹੱਸ ਕੇ ਬੋਲੇ, "ਪੰਡਤ ਜੀ ! ਜੇ ਪੰਚ ਤੰਤਰ* ਦਾ ਕੋਈ ਅਧਿਆਇ ਬਾਕੀ ਰਹਿ ਗਿਆ ਹੈ, ਤਾਂ ਉਹ ਵੀ ਦੋਹਰਾ ਲਓ, ਫਿਰ ਅਸੀਂ ਕੱਠਾ ਉੱਤਰ ਦਿਆਂਗੇ। ਪਹਿਲਾਂ ਇਹ ਦੱਸੋ ਕਿ ਤੁਸੀਂ ਰਾਜਾ ਭੀਮ ਚੰਦ ਨੂੰ ਤਾਂ ਇਹ ਆਖ ਕੇ ਤੁਰੇ ਸਉ ਕਿ ਜਵਾਨ ਗੁਰੂ ਹੈ, ਚੀਜ਼ਾਂ ਠੱਗ ਕੇ ਮੈਂ ਲਿਆ ਦੇਂਦਾ ਹਾਂ, ਤੂੰ ਵਿਹਰ ਜਾਈਂ, ਤੇ ਏਧਰ ਸਾਨੂੰ ਆਹੰਦੇ ਓ ਕਿ ਮੈਂ ਆਪਣੀ ਜ਼ਿੰਮੇਂਵਾਰੀ 'ਤੇ ਸਾਰੀਆਂ ਚੀਜ਼ਾਂ ਵਾਪਸ ਕਰ ਜਾਵਾਂਗਾ। ਤਾਂ ਹੁਣ ਤੁਸਾਂ ਕਿਹੜੀ ਗੱਲ 'ਤੇ ਪੂਰਿਆਂ ਉਤਰਨਾ ਏਂ ?"

ਦਿਲ ਦੀ ਬੁੱਝੀ ਗਈ, ਤਾਂ ਪੰਡਤ ਨਿਰੁੱਤਰ ਹੋ ਗਿਆ। ਉਹਨੂੰ ਸਭ ਚਾਤਰੀਆਂ ਭੁੱਲ ਗਈਆਂ। ਏਥੋਂ ਤੱਕ ਕਿ ਉਹਨੂੰ ਆਪਣੇ ਆਪ ਤੋਂ ਸ਼ਰਮ ਆਉਣ ਲੱਗੀ, ਤੇ ਉਹ ਇਉਂ ਮਹਿਸੂਸ ਕਰਨ ਲੱਗਾ, ਜਿਵੇਂ ਧਰਤੀ ਉਸਨੂੰ ਨਿਗਲਦੀ ਜਾ ਰਹੀ ਹੈ। ਹਜ਼ੂਰ ਫਿਰ ਰੋਹ ਵਿੱਚ ਬੋਲੇ, "ਵੇਖੋ, ਪੰਡਤ ਜੀ ! ਇਹ ਗੁਰੂ ਨਾਨਕ ਦਾ ਘਰ ਹੈ, ਇਹ ਠੱਗਿਆ ਨਹੀਂ ਜਾ ਸਕਦਾ। ਜੇ ਭੀਮ ਚੰਦ ਨੀਤੋਂ ਸਾਫ਼ ਹੁੰਦਾ, ਤਾਂ ਗੁਰੂ ਮਹਾਰਾਜ ਦੇ ਘਰੋਂ ਕੁਝ ਪਰਾਪਤ ਕਰਦਾ, ਪਰ ਉਹਦਾ ਲੋਭੀ ਸੁਭਾਅ ਉਹਨੂੰ ਸਗੋਂ ਨੀਵੇਂ ਪਾਸੇ ਲਈ ਜਾ ਰਿਹਾ ਹੈ। ਜਾਓ, ਉਹਨੂੰ ਕਹੋ, ਜੇ ਉਹ ਹਾਥੀਆਂ ਦਾ ਭੁੱਖਾ ਹੈ, ਤਾਂ ਸਾਡੇ ਮੁੱਲ ਖ਼ਰੀਦਿਆਂ ਵਿਚੋਂ

---

*ਰਾਜਨੀਤੀ ਦਾ ਬਹੁਤ ਪੁਰਾਣਾ ਗ੍ਰੰਥ ਹੈ।

ਦੋ ਚਾਰ ਲੈ ਜਾਵੇ। ਤੇ ਜੇ ਪਰਸਾਦੀ ਹਾਥੀ ਕਹੇ, ਤਾਂ ਇਹ ਨਹੀਂ ਹੋ ਸਕਦਾ। ਇਹ ਮੇਰਾ ਨਹੀਂ, ਗੁਰੂ-ਗੱਦੀ ਦਾ ਹੈ, ਜਿਸ ਦਾ ਮੈਂ ਇਕ ਸੇਵਾਦਾਰ ਹਾਂ।"

ਪੰਡਤ ਕੋਲ ਇਸ ਦਾ ਕੋਈ ਉੱਤਰ ਨਹੀਂ ਸੀ। ਉਹ ਲਾ-ਜਵਾਬ ਹੋ ਕੇ ਪਿੱਛੇ ਮੁੜ ਗਿਆ। ਜਦ ਭੀਮ ਚੰਦ ਨੇ ਇਹ ਖਰੀਆਂ-ਖਰੀਆਂ ਸੁਣੀਆਂ, ਉਹਦੇ ਦਿਲ ਵਿੱਚ ਈਰਖਾ ਦੇ ਦੂਣੇ ਭਾਂਬੜ ਬਲ ਉਠੇ। ਉਹਨੇ ਫ਼ੌਜਾਂ ਨੂੰ ਤਿਆਰੀ ਦਾ ਹੁਕਮ ਦੇ ਦਿੱਤਾ।

ਹਮਲਾ ਕਰਨ ਤੋਂ ਪਹਿਲਾਂ ਭੀਮ ਚੰਦ ਧਮਕੀਆਂ ਭਰੀ ਚਿੱਠੀ ਲਿਖਦਾ ਹੈ ਮਹਾਰਾਜ ਵੱਲੇ :

## ਸਾਕਾ

ਚਿੱਠੀ ਲਿਖ ਕੇ ਭੀਮ ਚੰਦ, ਗੁਰ ਪਾਸ ਪੁਚਾਈ
ਮੋੜੇ ਮੇਰੇ ਅਹਿਲਕਾਰ ਤੂੰ ਮੌਤ ਬੁਲਾਈ
ਤੈਨੂੰ ਉਹ ਦਿਨ ਭੁੱਲ ਗਏ ਜਾਪਦੇ ਜਦ ਔਰੰਗਸ਼ਾਹੀ
ਦਿੱਲੀ ਕੀਤੀ ਕਤਲ ਸੀ ਨੌਵੀਂ ਪਾਤਸ਼ਾਹੀ
ਜਾਣ ਬੁੱਝ ਕੇ ਫੇਰ ਤੂੰ ਅੱਜ ਕਲ੍ਹੇ ਜਗਾਈ
ਤੇਰੇ ਸਿਰ 'ਤੇ ਜਾਪੇ ਕੂਕਦੀ ਮੇਰੀ ਤੇਗ਼ ਤਿਹਾਈ
ਤੂੰ ਕਲਗ਼ੀ ਲਾ ਕੇ ਤਖ਼ਤ 'ਤੇ ਬਹਿ ਸ਼ਾਨ ਬਣਾਈ
ਜੋ ਨਵੀਆਂ ਫ਼ੌਜਾਂ ਸਾਜੀਆਂ ਜੱਟ, ਛੀਂਬੇ, ਨਾਈ
ਇਹ ਉਡਦੇ ਨਜ਼ਰ ਨਾ ਆਉਣਗੇ ਜਦ ਤੇਗ਼ ਉਠਾਈ
ਮੈਂ ਢਾਹਵਾਂ ਕਿਲ੍ਹਾ ਅਨੰਦਪੁਰ ਕਰ ਦਿਆਂ ਸਫ਼ਾਈ
ਜਿਥੇ ਨਿੱਤ 'ਅਕਾਲ, ਅਕਾਲ' ਦੀ ਮੱਚ ਰਹੀ ਦੁਹਾਈ
ਓਥੇ 'ਜੈ ਜੈ ਦੇਵਾ' ਕਹਿਣਗੇ ਰਾਜਪੂਤ ਸਿਪਾਹੀ
ਮੈਂ ਰੋਹੜਾਂ ਲਹੂ ਦੀ ਧਾਰ ਵਿੱਚ ਤੇਰੀ ਗੁਰਿਆਈ
ਫੇਰ ਪਿੱਛੋਂ ਪਛਤਾਏਂਗਾ ਨਾ ਛੇੜ ਲੜਾਈ
ਨਜ਼ਰਾਂ ਲੈ ਕੇ ਆਣ ਮਿਲ ਚਾਹੁਨੈਂ ਭਲਿਆਈ
ਮੈਂ ਬਖ਼ਸ਼ਾਂ ਭੁੱਲਾਂ ਸਾਰੀਆਂ ਕਰ ਮੇਲ ਸਫ਼ਾਈ

ਮਹਾਰਾਜ ਨੇ ਭਰੇ ਦਰਬਾਰ ਵਿੱਚ ਇਹ ਚਿੱਠੀ ਪੜ੍ਹ ਸੁਣਾਈ ਤੇ ਕਿਹਾ, "ਸੰਗਤ ਜੀਉ! ਇਹ ਭੀਮ ਚੰਦ ਦਾ ਸੁਨੇਹਾ ਆਇਆ ਹੈ। ਦੱਸੋ, ਇਸ ਦਾ ਕੀ ਉੱਤਰ ਦੇਈਏ ?"

ਸੰਗਤਾਂ ਨੇ ਸਿਰ ਝੁਕਾਇਆ ਤੇ ਉੱਤਰ ਦਿੱਤਾ, "ਮਹਾਰਾਜ ! ਸਾਡੇ ਨਾਲੋਂ ਸਾਡੇ ਗੁਰੂ ਮਹਾਰਾਜ ਚੰਗਾ ਜਾਣਦੇ ਹਨ ਕਿ ਇਸ ਦਾ ਉੱਤਰ ਕੀ ਦੇਣਾ

ਚਾਹੀਦਾ ਹੈ। ਅਸੀਂ ਤਾਂ ਏਨਾ ਹੀ ਜਾਣਦੇ ਹਾਂ ਕਿ ਕਾਠ ਦੀਆਂ ਪੁਤਲੀਆਂ ਹਾਂ, ਤਾਰਾਂ ਆਪ ਜੀ ਦੇ ਹੱਥ ਹਨ, ਜਿਵੇਂ ਚਾਹੋ, ਨਚਾ ਲਵੋ। ਚਾਹੋ, ਤਾਂ ਬੰਸੀ ਦੀਆਂ ਤਾਨਾਂ 'ਤੇ ਨਚਾ ਲਵੋ, ਚਾਹੋ ਤਾਂ ਖੰਡੇ ਦੀਆਂ ਧਾਰਾਂ 'ਤੇ। ਜੇ ਭੀਮ ਚੰਦ ਦੀ ਏਹਾ ਇੱਛਿਆ ਹੈ, ਤਾਂ ਹਜ਼ੂਰ ! ਜ਼ਰੂਰ ਪੂਰੀ ਕਰੋ। ਖ਼ਾਲਸਾ ਤਿਆਰ-ਬਰ-ਤਿਆਰ ਹੈ। ਬੱਸ, ਆਪ ਜੀ ਦੀ ਆਗਿਆ ਦੀ ਲੋੜ ਹੈ।"

ਹਜ਼ੂਰ ਸੁਣ ਕੇ ਬੜੇ ਪਰਸੰਨ ਹੋਏ। ਭੀਮ ਚੰਦ ਦੀ ਚਿੱਠੀ ਦਾ ਉੱਤਰ ਬੜੇ ਦਲੇਰਾਨਾ ਸ਼ਬਦਾਂ ਵਿੱਚ ਲਿਖਿਆ ਗਿਆ। ਮਹਾਰਾਜ ਕੋਈ ਕੰਮ ਵੀ ਕਰਨ ਲੱਗਦੇ, ਤਾਂ ਪਹਿਲਾਂ ਮਾਤਾ ਗੁਜਰੀ ਜੀ ਤੋਂ ਪੁੱਛ ਲਿਆ ਕਰਦੇ। ਆਪ ਚਿੱਠੀ ਦਾ ਉੱਤਰ ਲਿਖ ਕੇ ਮਾਤਾ ਜੀ ਦੇ ਕੋਲ ਪਹੁੰਚੇ ਤੇ ਨਮਸਕਾਰ ਕਰ ਕੇ ਬੋਲੇ, "ਗੁਰਦੇਵ ਮਾਤਾ ਜੀਉ ! ਭੀਮ ਚੰਦ ਦੀ ਆਹ ਚਿੱਠੀ ਆਈ ਹੈ।"

"ਸੁਣਾਉ ਫਿਰ ਲਾਲ ਜੀ।" ਮਾਤਾ ਜੀ ਨੇ ਕਿਹਾ।

ਜਿਉਂ-ਜਿਉਂ ਹਜ਼ੂਰ ਸੁਣਾਉਂਦੇ ਗਏ, ਤਿਉਂ-ਤਿਉਂ ਮਾਤਾ ਜੀ ਦਾ ਦਿਲ ਜੋਸ਼ ਨਾਲ ਭਰਦਾ ਗਿਆ। ਕਈਆਂ ਲਿਖਾਰੀਆਂ, ਕਵੀਆਂ ਤੇ ਪਰਚਾਰਕਾਂ ਨੇ ਮਾਤਾ ਜੀ ਨੂੰ ਬੜੇ ਕਮਜ਼ੋਰ ਸੁਭਾਅ ਦੇ ਸਿੱਧ ਕੀਤਾ ਹੈ ਤੇ ਗੁਰੂ ਜੀ ਦੇ ਹਰ ਉੱਦਮ ਵਾਲੇ ਕੰਮ ਵਿੱਚ ਰੋਕ ਪਾਉਂਦਿਆਂ ਹੀ ਪਰਗਟ ਕੀਤਾ ਹੈ, ਪਰ ਮੇਰੀ ਰਾਏ ਇਸ ਦੇ ਉਲਟ ਹੈ। ਕੁਦਰਤ ਦਾ ਅਸੂਲ ਹੈ ਕਿ ਕਿਸੇ ਵੀ ਡਰਾਕਲ ਮਾਂ ਦਾ ਪੁੱਤਰ ਦਲੇਰ ਨਹੀਂ ਹੋ ਸਕਦਾ। ਤੇ ਮਾਤਾ ਜੀ ਦੇ ਦਲੇਰ ਸੁਭਾਅ ਬਾਰੇ ਤਾਂ ਉਨ੍ਹਾਂ ਦੇ ਜੀਵਨ ਵਿੱਚੋਂ ਕੋਈ ਘਟਨਾਵਾਂ ਸਬੂਤ ਵਜੋਂ ਮਿਲ ਸਕਦੀਆਂ ਹਨ। ਜੇ ਅਸੀਂ ਇਹ ਕਹੀਏ ਕਿ ਮਾਤਾ ਜੀ ਗੁਰੂ ਜੀ ਨੂੰ ਬਚਪਨ ਤੋਂ ਹੀ ਸੂਰਮਾ ਬਨਾਉਣ ਦਾ ਯਤਨ ਕਰਦੇ ਰਹੇ ਹਨ ਤਾਂ ਇਸ ਵਿੱਚ ਰੱਤੀ ਝੂਠ ਨਹੀਂ। ਪਨਹਾਰੀਆਂ ਨੇ ਆ ਕੇ ਬੇਨਤੀ ਕੀਤੀ, "ਮਾਤਾ ਜੀ ! ਤੁਹਾਡਾ ਲਾਲ ਸਾਨੂੰ ਪਾਣੀ ਨਹੀਂ ਭਰਨ ਦੇਂਦਾ, ਸਾਡੀਆਂ ਮੱਘੀਆਂ ਤੋੜ ਦੇਂਦਾ ਏ !" ਮਾਤਾ ਜੀ ਨੇ ਕਿਹਾ, "ਮੇਰੇ ਲਾਲ ਨੂੰ ਨਾ ਵਰਜੋ ! ਜੇ ਤੁਹਾਡੀਆਂ ਮਿੱਟੀ ਦੀਆਂ ਮੱਘੀਆਂ ਭਜ ਪਈਆਂ ਨੇ, ਤਾਂ ਮੈਥੋਂ ਤਾਂਬੇ ਦੀਆਂ ਲੈ ਜਾਓ।" ਅਗਲੇ ਦਿਨ ਹਜ਼ੂਰ ਨਿੱਤ ਵਾਲੀ ਛੋਟੀ ਜੇਹੀ ਗੁਲੇਲ ਫੜ ਕੇ ਖੇਡਣ ਜਾਣ ਲੱਗੇ, ਤਾਂ ਮਾਤਾ ਜੀ ਨੇ ਨਵੀਂ ਕਮਾਨ ਤੇ ਤੀਰਾਂ ਦਾ ਭੱਥਾ ਦੇਂਦਿਆਂ ਕਿਹਾ, "ਚੰਨ ਜੀ ! ਅੱਜ ਇਹਨਾਂ ਮਿੱਟੀ ਦੇ ਗੁਲੇਲਿਆਂ ਨਾਲ ਕੰਮ ਨਹੀਂ ਸਰਨਾ। ਆਹ ਸਾਰ ਦੇ ਤੀਰ ਲਓ। ਜੇ ਹੁਣ ਤਾਂਬੇ ਦੀਆਂ ਗਾਗਰਾਂ ਵਿੰਨ੍ਹੋਗੇ, ਤਾਂ ਤਾਂਹੀ ਵੱਡੇ ਹੋ ਕੇ ਜ਼ਾਲਮਾਂ ਦੇ ਸੰਜੋਆਂ ਵਿੱਚ ਮੜ੍ਹੇ ਹੋਏ ਸਿਰ ਵਿੰਨ੍ਹ ਸਕਿਆ ਕਰੋਗੇ !"

ਸੁਭਾਅ ਦੀ ਪੜਤਾਲ ਵਾਸਤੇ ਇਕ ਹੋਰ ਘਟਨਾ ਬੜੀ ਸੁੰਦਰ ਹੈ। ਕਿਸੇ ਦਾ ਵੀ ਸੁਭਾਅ ਸੌਖੇ ਸਮੇਂ ਨਹੀਂ, ਸਗੋਂ ਔਖੇ ਸਮੇਂ ਪਰਖਿਆ ਜਾਂਦਾ ਹੈ। ਅਨੰਦਪੁਰ ਦੀ ਇੱਟ ਨਾਲ ਇੱਟ ਵੱਜ ਚੁੱਕੀ ਸੀ, ਵੱਡੇ ਦੋਵੇਂ ਪੁੱਤਰ ਸ਼ਹੀਦ ਹੋ ਚੁੱਕੇ ਸਨ, ਨੌਹਾਂ ਤੇ ਪੁੱਤਰ ਦਾ ਪਤਾ ਨਹੀਂ ਕਿੱਥੇ ਸਨ, ਘਰ ਦਾ ਰਸੋਈਆ ਵੀ ਦੁਸ਼ਮਣ ਬਣ ਚੁੱਕਾ ਸੀ, ਕੈਦ ਵਿੱਚ ਕਈ ਦਿਨ ਤੋਂ ਤਿੰਨ ਜਿੰਦਾਂ ਭੁੱਖੀਆਂ ਤਿਹਾਈਆਂ ਕੱਟ ਰਹੀਆਂ ਸਨ। ਅੱਜ ਆਖ਼ਰੀ ਪੇਸੀ ਸੀ। ਸੂਬਾ ਵਜ਼ੀਰ ਖ਼ਾਂ ਨੇ ਸਾਹਿਬਜ਼ਾਦਿਆਂ ਨੂੰ ਸੋਚਣ ਵਾਸਤੇ ਚਾਰ ਪਹਿਰ ਦੀ ਮੁਹਲਤ ਦਿੱਤੀ ਸੀ ਕਿ ਇਸਲਾਮ ਪਰਵਾਨ ਕਰਨਾ ਚੰਗਾ ਹੈ, ਜਾਂ ਸ਼ਹੀਦ ਹੋਣਾ। ਦਾਦੀ ਜਾਣਦੀ ਸੀ ਕਿ ਇਨ੍ਹਾਂ ਬੱਚਿਆਂ ਦੀਆਂ ਰਗਾਂ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਪਵਿੱਤਰ ਖ਼ੂਨ ਹੈ, ਇਹ ਸਿਰ ਦੇ ਦੇਣਗੇ ਪਰ ਧਰਮ ਨਹੀਂ ਤਿਆਗਣਗੇ। ਸਵੇਰੇ ਸਿਪਾਹੀ ਦੀ ਵਾਜ ਸੁਣ ਕੇ ਦਾਦੀ ਨੇ ਪੋਤਰਿਆਂ ਨੂੰ ਜਗਾਇਆ, ਹੱਥੀਂ ਦਸਤਾਰੇ ਸਜਾਏ। ਦੋਵੇਂ ਵੀਰ ਬਰਾਬਰ ਖਲੋ ਕੇ ਮਾਤਾ ਜੀ ਨੂੰ ਫ਼ਤਹਿ ਬੁਲਾਉਣ ਲੱਗੇ ਤਾਂ ਮਾਂ ਨੇ ਦੋਹਾਂ ਨੂੰ ਘੁੱਟ ਕੇ ਛਾਤੀ ਨਾਲ ਲਾ ਲਿਆ ਤੇ ਕਿਹਾ, "ਮੇਰੇ ਹੀਰਿਓ ! ਜਿਨ੍ਹਾਂ ਬੱਚਿਆਂ ਵੱਲ ਵੇਖ ਕੇ ਮਾਂ ਦਾ ਦਿਲ ਮੋਹਿਆ ਜਾ ਰਿਹਾ ਏ, ਮੌਤ ਦਾ ਦਿਲ ਕਿਵੇਂ ਨਹੀਂ ਮੋਹਿਆ ਜਾਏਗਾ ? ਜਾਓ, ਆਪਣੇ ਦਾਦਾ ਜੀ ਦੇ ਪੂਰਨਿਆਂ 'ਤੇ ਚੱਲ ਕੇ ਪੰਥ ਦੀਆਂ ਨੀਂਹਾਂ ਪੱਕੀਆਂ ਕਰੋ।"

ਇਹ ਹੈ ਮਾਤਾ ਜੀ ਦਾ ਦਲੇਰ ਸੁਭਾਅ। ਆਪਣੇ ਪੁੱਤਰ ਮੂੰਹੋਂ ਭੀਮ ਚੰਦ ਦੀ ਚਿੱਠੀ ਦਾ ਨਿਡਰ ਤੇ ਦਲੇਰੀ ਭਰਿਆ ਉੱਤਰ ਸੁਣ ਕੇ ਮਾਤਾ ਜੀ ਪਰਸੰਨ ਚਿੱਤ ਬੋਲੇ, "ਸ਼ਹੀਦ ਗੁਰੂ ਦੇ ਸਾਹਿਬਜ਼ਾਦੇ ਕੋਲੋਂ ਅਜੇਹੇ ਉੱਤਰ ਦੀ ਹੀ ਆਸ ਹੋ ਸਕਦੀ ਸੀ। ਲਾਲ ! ਮਾਤਾ ਦੀ ਅਸੀਸ ਹੈ ਕਿ ਤੇਰੀ ਧਰਮ ਯੁੱਧ ਵਿੱਚ ਜੈ ਹੋਵੇ।"

ਭਲਾ ਗੁਰੂ ਜੀ ਨੇ ਕੀ ਲਿਖਿਆ ਸੀ ? ਸੁਣੋ !

## ਮਿਰਜ਼ਾ

ਅੱਗੋਂ ਲਿਖਿਆ ਸੱਚੀ ਸਰਕਾਰ ਨੇ
ਭੀਮ ਚੰਦ ! ਤੂੰ ਸੁਣੀ ਲਾ ਧਿਆਨ
ਤੈਨੂੰ ਫ਼ੌਜ ਤੇ ਹਕੂਮਤਾਂ ਦਾ ਮਾਣ ਹੈ
ਸਾਡਾ ਆਸਰਾ ਇਕੋ ਭਗਵਾਨ
ਪੁੱਠੀ ਹੋ ਜੂ ਉਦੋਂ ਭੀਮ ਚੰਦਾ, ਪ੍ਰਿਥਵੀ
ਗਿੱਦੜ ਸ਼ੇਰਾਂ ਨੂੰ ਜਾਂ ਲੱਗ ਪਏ ਡਰਾਨ

ਛੇਤੀ ਲੈ ਆ ਤੂੰ ਲਸ਼ਕਰ ਚਾੜ੍ਹ ਕੇ
ਜਿਹੜੇ ਸੂਰਮੇ ਤੇਰੇ ਬਲਵਾਨ
ਨਾਲੇ ਸੱਦ ਲੈ ਤੂੰ ਔਰੰਗਜ਼ੇਬ ਨੂੰ
ਜਿਹੜਾ ਤੁਸਾਂ ਦਾ ਵੱਡਾ ਮਿਹਰਬਾਨ
ਜੰਞੂ ਲਹਿੰਦੇ ਸੀ ਜਾਂ ਵਿੱਚ ਕਸ਼ਮੀਰ ਦੇ
ਕਿੱਥੇ ਗਈ ਸੀ ਓਦੋਂ ਰਾਜਪੂਤੀ ਆਨ ?
ਅੱਜ ਫੇਰ ਤੂੰ ਪਰਖਣੀ ਚਾਹੁੰਦੈਂ
ਓਹਾ ਮਾਨ ਸਿੰਘ ਵਾਲੀ ਕਿਰਪਾਨ
ਧ੍ਰਿਗ ਐਹੋ ਜੇਹੇ ਛੱਤਰੀ ਸਦਾਉਣ ਤੇ
ਕੀਤੀ ਗ਼ੈਰਾਂ ਦੀ ਗ਼ੁਲਾਮੀ ਪਰਵਾਨ
ਜੇਕਰ ਲੜਨ ਮਰਨ ਦਾ ਸ਼ੌਕ ਹੈ
ਕਿਉਂ ਨਹੀਂ ਦੇਸ ਉਤੋਂ ਹੁੰਦੇ ਕੁਰਬਾਨ
ਛੱਡੋ ਈਰਖਾ, ਅਸਾਡੇ ਨਾਲ ਆ ਮਿਲੋ
ਸਾਰੇ ਹਿੰਦ ਦੀ ਹੋਵੇ ਕਲਿਆਨ
ਨਾ ਮੈਂ ਡਰਾਂ ਤੇ ਨਾ ਕਿਸੇ ਨੂੰ ਡਰਾਉਂਦਾ
ਵੈਰੀ ਜ਼ਾਲਮਾਂ ਦਾ, ਮਾੜਿਆਂ ਦੀ ਜਾਨ
ਸੱਚ ਧਰਮ ਦੇ ਹੀ ਰਹਿਣਗੇ 'ਸੀਤਲਾ'
ਸਦਾ ਜੱਗ ਉਤੇ ਝੂਲਦੇ ਨਸ਼ਾਨੇ

ਏਸ ਚਿੱਠੀ ਵਿੱਚ ਬੜਾ ਨਿੱਗਰ ਗਿਆਨ ਸੀ, ਜੇ ਭੀਮ ਚੰਦ ਸਮਝ ਜਾਂਦਾ ਤਾਂ। ਹਜ਼ੂਰ ਨੇ ਲਿਖਿਆ ਸੀ, "ਭੀਮ ਚੰਦ ! ਸਾਨੂੰ ਔਰੰਗਜ਼ੇਬ ਦਾ ਮਿਹਣਾ ਦੇਣ ਤੋਂ ਪਹਿਲਾਂ ਆਪਣੇ ਅੰਦਰ ਵੀ ਝਾਤੀ ਮਾਰ ਲੈਂਦੋਂ ਤਾਂ ਫੇਰ ਕੀ ਸੀ ? ਅਸਾਂ ਤਾਂ ਸਿਰ ਭੇਟਾ ਕੀਤਾ ਸੀ, ਪਰ ਤੁਸਾਂ ਅਣਖ। ਸੋਚ, ਦੋਹਾਂ ਵਿਚੋਂ ਕੌਣ ਘਾਟੇ ਵਿੱਚ ਰਿਹਾ। ਕੀ ਤੈਨੂੰ ਉਸ ਬਾਦਸ਼ਾਹ ਦਾ ਮਾਣ ਹੈ, ਜਿਸ ਦੇ ਹੁਕਮ ਨਾਲ ਸੈਂਕੜੇ ਮੰਦਰ ਢਾਹੇ ਗਏ ਤੇ ਲੱਖਾਂ ਦੇ ਜੰਞੂ ਉਤਾਰੇ ਗਏ ਹਨ ? ਕਿੱਥੇ ਰਹਿ ਜਾਂਦਾ ਹੈ ਤੁਹਾਡਾ ਛੱਤਰੀ ਪੁਣਾ, ਜਦ ਮੁਗ਼ਲਾਂ ਦੇ ਸਾਮ੍ਹਣੇ ਸਿਰ ਝੁਕਾ ਦੇਂਦੇ ਓ ? ਆਓ, ਆਪਣੀ ਸੁੱਤੀ ਹੋਈ ਅਣਖ ਨੂੰ ਜਗਾਓ ਤੇ ਪੁਰਾਣੀ ਸਭਿਯਤਾ ਨੂੰ ਯਾਦ ਕਰੋ। ਅਸੀਂ ਹਿੰਦ ਦੀ ਆਜ਼ਾਦੀ ਬਦਲੇ ਤਲਵਾਰ ਉਠਾਈ ਹੈ। ਗੁਰੂ ਨਾਨਕ ਦੇ ਝੰਡੇ ਹੇਠ ਕੱਠੇ ਹੋ ਜਾਓ, ਤਾਂ ਜੋ ਦੇਸ਼ ਦੀ ਕਲਿਆਣ ਹੋ ਸਕੇ। ਅਸੀਂ ਨਾ ਤਾਂ ਕਿਸੇ ਤੋਂ ਡਰਦੇ ਹਾਂ ਤੇ ਨਾ ਕਿਸੇ ਨੂੰ ਡਰਾਉਂਦੇ ਹਾਂ।"

ਇਹ ਉੱਤਰ ਪੜ੍ਹ ਕੇ ਭੀਮ ਚੰਦ ਨੇ ਸੋਚਿਆ ਕੁਛ ਨਾ, ਸਗੋਂ ਉਲਟਾ

ਭੜਕ ਉਠਿਆ ਤੇ ਹਮਲੇ ਦੀ ਤਿਆਰੀ ਦਾ ਹੁਕਮ ਦੇ ਦਿੱਤਾ। ਇਹ ਖ਼ਬਰ ਉਸ ਦੀ ਰਾਣੀ ਨੇ ਵੀ ਸੁਣੀ, ਤਾਂ ਉਹਦਾ ਦਿਲ ਕੰਬ ਉਠਿਆ। ਉਹ ਸੋਚਣ ਲੱਗੀ, 'ਗੁਰੂ ਨੂੰ ਜਿੱਤ ਲੈਣਾ ਬੱਚਿਆਂ ਦੀ ਖੇਡ ਨਹੀਂ। ਗੁਰੂ ਨਾਨਕ ਦੀ ਗੱਦੀ 'ਤੇ ਹਮਲਾ ਕਰਕੇ ਕਿਹੜਾ ਫ਼ਤਹਿ ਪਰਾਪਤ ਕਰ ਲਵੇਗਾ ? ਨਾਲੇ ਇਕ ਪਾਸੇ ਮੈਂ ਪੁੱਤਰ ਦਾ ਵਿਆਹ ਰਚਾ ਰਹੀ ਹਾਂ, ਇਕ ਪਾਸੇ ਮੇਰਾ ਪਤੀ ਲੜਾਈ ਸਹੇੜਨ ਲੱਗਾ ਏ। ਕੀ ਜਾਣਾ, ਕਿੰਨੇ ਲੜਾਈ ਵਿੱਚ ਜਾਣਗੇ ਤੇ ਕਿੰਨੇ ਜਿਊਂਦੇ ਪਰਤਣਗੇ। ਤਾਂ ਕੀ ਨਤੀਜਾ ਨਿਕਲੇਗਾ ? ਇਕ ਪਾਸੇ ਮੇਰੇ ਪੁੱਤਰ ਦੀ ਜੰਞ ਚੜ੍ਹੇਗੀ, ਇਕ ਪਾਸੇ ਮੇਰੇ ਕਈ ਸਕਿਆਂ ਦੀਆਂ ਅਰਥੀਆਂ ਨਿਕਲਣਗੀਆਂ। ਇਕ ਪਾਸੇ ਸਹੇਲੀਆਂ ਘੋੜੀਆਂ ਗਾਉਣਗੀਆਂ, ਇਕ ਪਾਸੇ ਕਈ ਰਿਸ਼ਤੇਦਾਰਾਂ ਦੀਆਂ ਅਰਥੀਆਂ ਉਠਣਗੀਆਂ। ਇਕ ਪਾਸੇ ਗੀਤ ਤੇ ਇਕ ਪਾਸੇ ਵੈਣ, ਇਹ ਸਾਂਝੀਆਂ ਖ਼ੁਸ਼ੀਆਂ ਗ਼ਮੀਆਂ ਮੈਥੋਂ ਕਿਵੇਂ ਸਹਾਰੀਆਂ ਜਾਣਗੀਆਂ ? ਸੋ ਚੰਗਾ ਹੈ, ਇਹ ਲੜਾਈ ਨਾ ਹੋਵੇ। ਤੇ ਜੇ ਚਾਰੇ ਬੰਨੇ ਲੜਾਈ ਨਾ ਟੱਲ ਸਕੇ, ਤਾਂ ਜਿੰਨਾ ਚਿਰ ਅਜਮੇਰ ਦਾ ਵਿਆਹ ਨਹੀਂ ਹੋ ਜਾਂਦਾ, ਮੈਂ ਓਨਾ ਚਿਰ ਇਹ ਪੁਆੜਾ ਨਹੀਂ ਪੈਣ ਦਿਆਂਗੀ।'

ਰਾਣੀ ਰਾਜੇ ਦਾ ਪੱਲਾ ਫੜ ਕੇ ਉਸਨੂੰ ਗੁਰਾਂ ਨਾਲ ਲੜਨ ਤੋਂ ਵਰਜਦੀ ਹੈ ਤੇ ਉਹ ਅੱਗੋਂ ਹੰਕਾਰ ਵਿੱਚ ਮੱਤਾ ਹੋਇਆ ਜਵਾਬ ਦੇਂਦਾ ਹੈ :

## ਝੋਕ

ਰਾਣੀ—ਆਖਦੀ ਰਾਣੀ ਪੱਲਾ ਪਤੀ ਦਾ ਫੜ ਕੇ
ਲੈਣਾ ਕੀ ਆਪਾਂ ਸਾਧਾਂ ਸੰਤਾਂ ਨਾਲ ਲੜ ਕੇ ਜੀ
ਪੂਜਾ ਦੀ ਥਾਂ ਉਹ ਚੱਲੇ ਜੀਹਦੇ 'ਤੇ ਚੜ੍ਹ ਕੇ ਜੀ
ਡਰਦਾ ਦਿਲ ਮੇਰਾ, ਐਵੇਂ ਆਫ਼ਤ ਗੱਲ ਪਾਓ ਨਾ
ਮੰਨ ਲੌ ਅਰਦਾਸ ਮੱਥਾ ਗੁਰਾਂ ਨਾਲ ਲਾਓ ਨਾ
ਮੰਨ ਲੌ ਅਰਦਾਸ ਪਤੀ ਜੀ !

ਰਾਜਾ—ਬੋਲਦਾ ਰਾਜਾ ਅੱਗੋਂ ਗੁੱਸੇ ਵਿੱਚ ਆਣ ਕੇ
ਮੋੜੇ ਉਸ ਲਾਗੀ ਮੇਰੇ ਮੈਨੂੰ ਕੀ ਜਾਣ ਕੇ ?
ਭੰਨਾਂਗਾ ਆਕੜ ਉਸ ਦੀ ਰਣ ਵਿੱਚ ਰਾਣ ਕੇ
ਖੰਡੇ ਦੇ ਜ਼ੋਰ ਸਭ ਕੁਛ ਲੁੱਟ ਕੇ ਲੈ ਆਵਾਂਗਾ
ਢਾਹਵਾਂ ਅਨੰਦਪੁਰ ਉਹਦਾ ਖ਼ਾਕ ਮਿਲਾਵਾਂਗਾ
ਢਾਹਵਾਂ ਅਨੰਦਪੁਰ ਚੜ੍ਹ ਕੇ।

ਰਾਣੀ—ਗੱਦੀ ਗੁਰੂ ਨਾਨਕ ਦੀ, ਉਹ ਪੂਰਨ ਅਵਤਾਰ ਹੈ
ਮੰਨੇ ਸਭ ਦੁਨੀਆਂ, ਉਹਦੇ ਸਿਰ 'ਤੇ ਕਰਤਾਰ ਹੈ
ਉਹਦੇ ਨਾਲ ਲੜਿਆਂ, ਹੋਣੀ ਆਪਣੀ ਹੀ ਹਾਰ ਹੈ
ਐਵੇਂ ਜ਼ਿਦ ਕਰਕੇ, ਆਪਣਾ, ਆਪ ਗੁਆਓ ਨਾ
ਮੰਨ ਲੌ ਅਰਦਾਸ, ਮੱਥਾ ਗੁਰਾਂ ਨਾਲ ਲਾਓ ਨਾ
ਮੰਨ ਲੌ ਅਰਦਾਸ, ਪਤੀ ਜੀ !

ਰਾਜਾ—ਰਣ ਵਿੱਚ ਹੀ ਵੇਖਾਂਗਾ, ਉਸ ਵੱਡੇ ਅਵਤਾਰ ਨੂੰ
ਪੈਰਾਂ ਵਿੱਚ ਰੋਲਾਂਗਾ, ਮੈਂ ਉਹਦੇ ਹੰਕਾਰ ਨੂੰ
ਲੱਗਾ ਜੰਗਾਲ ਚਿਰਾਂ ਦਾ ਮੇਰੀ ਤਲਵਾਰ ਨੂੰ
ਉਸਦੀ ਰੱਤ ਵਿੱਚ ਇਸ ਨੂੰ ਧੋ ਕੇ ਚਮਕਾਵਾਂਗਾ
ਢਾਹਵਾਂ ਅਨੰਦਪੁਰ ਉਹਦਾ ਖ਼ਾਕ ਮਿਲਾਵਾਂਗਾ
ਢਾਹਵਾਂ ਅਨੰਦਪੁਰ ਚੜ੍ਹ ਕੇ।

ਰਾਣੀ— ਖਟਿਆ ਕੀ ਕਿਸੇ ਗੁਰੂ ਨਾਲ ਵੈਰ ਵਧਾ ਕੇ ਜੀ
ਬਾਬਰ ਜਹੇ ਤੁਰ ਗਏ ਆਖ਼ਰ ਚਰਨੀਂ ਹੱਥ ਲਾ ਕੇ ਜੀ
ਵੇਖ ਗਿਆ ਸ਼ਾਹ ਜਹਾਨ ਵੀ ਤੇਗ਼ ਅਜ਼ਮਾ ਕੇ ਜੀ
ਚੁੱਕ ਕੇ ਤਲਵਾਰ ਤੁਸੀਂ ਵੀ ਜਾਨ ਗੁਆਓ ਨਾ
ਮੰਨ ਲੌ ਅਰਦਾਸ ਮੱਥਾ ਗੁਰਾਂ ਨਾਲ ਲਾਓ ਨਾ
ਮੰਨ ਲੌ ਅਰਦਾਸ ਪਤੀ ਜੀ !

ਰਾਜਾ—ਜਾਵਾਂਗਾ ਬੱਸ ਹੁਣ ਅੱਜੋ ਓਸ ਤੇ ਚੜ੍ਹ ਕੇ ਮੈਂ
ਦੇਵੀ ਦੀ ਸਹੁੰ, ਜੇ ਲਿਆਵਾਂ ਉਹਨੂੰ ਨਾ ਫੜ ਕੇ ਮੈਂ
ਮਰਜਾਂ ਗਾ ਆਪ ਵੀ ਨਹੀਂ ਤਾਂ ਰਣ ਦੇ ਵਿੱਚ ਲੜ ਕੇ ਮੈਂ
ਨਹੀਂ ਤਾਂ ਫਿਰ ਨਿਤ ਦੀ ਉਹਦੀ ਅਲਖ ਮੁਕਾਵਾਂਗਾ
ਢਾਹਵਾਂ ਅਨੰਦਪੁਰ ਉਹਦਾ ਖ਼ਾਕ ਮਿਲਾਵਾਂਗਾ
ਢਾਹਵਾਂ ਅਨੰਦ ਪੁਰ ਚੜ੍ਹ ਕੇ।

ਐਨ ਇਸੇ ਵੇਲੇ ਕਿਰਪਾਲ ਚੰਦ ਕਟੋਚੀਆਂ ਵੀ ਆ ਪੁੱਜਾ। ਉਹ ਔਰੰਗਜ਼ੇਬ ਦਾ ਸਭ ਤੋਂ ਵੱਡਾ ਝੋਲੀ ਚੁੱਕ ਸੀ। ਉਹਦਾ ਵੱਡਾ ਕੰਮ ਦੇਸੀ ਤਾਕਤਾਂ ਨੂੰ ਆਪਸ ਵਿੱਚ ਪਾੜੀ ਰੱਖਣਾ ਸੀ। ਇਸ ਨਾਟਕ ਵਿੱਚ ਵੀ ਉਹ ਆਪਣਾ ਕੰਮ ਬੜੀ ਚਾਤਰੀ ਨਾਲ ਨਿਭਾਅ ਰਿਹਾ ਸੀ। ਝਗੜਾ ਆਰੰਭ ਹੁੰਦਿਆਂ ਹੀ ਉਹਨੇ ਭੀਮ ਚੰਦ ਨੂੰ ਲਿਖਿਆ, "ਰਾਜਾ ਸਾਹਿਬ, ਅੱਜ ਗੁਰੂ ਤੁਹਾਡੇ ਸਾਮ੍ਹਣੇ ਆਕੜਿਆ ਏ, ਕੱਲ੍ਹ ਨੂੰ ਸਾਨੂੰ ਵੀ ਠੁੱਠ ਵਿਖਾਏਗਾ। ਸਾਡੀ ਪਰਜਾ ਹੋ ਕੇ ਸਾਡੇ ਹੁਕਮ ਦੀ

ਪਾਲਣਾ ਨਾ ਕਰੇ, ਤਾਂ ਸਾਡੀ ਹਕੂਮਤ ਕਾਹਦੀ ਹੋਈ ? ਕਿਸੇ ਗੱਲੋਂ ਝਿਜਕਿਓ ਨਾ। ਸਾਡਾ ਗੁਰੂ ਨਾਲ ਕੋਈ ਸੰਬੰਧ ਨਹੀਂ, ਸਗੋਂ ਲੋੜ ਪਈ 'ਤੇ ਤੁਹਾਡੀ ਮਦਦ ਕਰਾਂਗੇ।"

ਦੂਜੇ ਪਾਸੇ ਉਹਨੇ ਗੁਰੂ ਜੀ ਨੂੰ ਲਿਖਿਆ, "ਸੱਚੇ ਪਾਤਸ਼ਾਹ ! ਅਸੀਂ ਆਪ ਜੀ ਦੇ ਤਨੋਂ ਮਨੋਂ ਸੇਵਕ ਹਾਂ। ਤੁਸੀਂ ਹੀ ਸਾਡੇ ਧਰਮ-ਰੱਖਯਕ, ਤੇ ਤੁਹਾਡੇ ਨਾਲ ਹੀ ਅਸਾਂ ਲੜਨਾ ਏਂ ? ਕਦੇ ਹੋ ਸਕਦਾ ਏ ? ਭੀਮ ਚੰਦ ਇਕੱਲਾ ਜੇ। ਕਿਸੇ ਝਾਂਸੇ ਵਿੱਚ ਆ ਕੇ ਉਸਦੀ ਈਨ ਨਾ ਮੰਨ ਲਿਓ। ਲੋੜ ਪਈ 'ਤੇ ਅਸੀਂ ਸਾਰੇ ਤੁਹਾਡੀ ਮਦਦ ਕਰਾਂਗੇ।"

ਘਟ ਘਟ ਦੀ ਜਾਨਣ ਵਾਲੇ ਗੁਰੂ ਮਹਾਰਾਜ ਨੇ ਅੱਗੋਂ ਉੱਤਰ ਦਿੱਤਾ, "ਰਾਜਾ ਕਿਰਪਾਲ ਚੰਦ ! ਸਾਨੂੰ ਵਾਹਿਗੁਰੂ ਦਾ ਆਸਰਾ ਹੈ, ਤੇ ਹੋਰ ਕਿਸੇ ਦੀ ਮਦਦ 'ਤੇ ਨਾ ਭਰੋਸਾ ਹੈ, ਨਾ ਲੋੜ। ਪਰ ਤੂੰ ਆਪਣੀ ਬਾਬਤ ਦੱਸ। ਓਧਰ ਭੀਮ ਚੰਦ ਨੂੰ ਕਹਿੰਦਾ ਹੈਂ, 'ਮੈਂ ਤੇਰੀ ਮਦਦ 'ਤੇ ਹਾਂ।' ਤੇ ਏਧਰ ਸਾਨੂੰ ਲਿਖਦਾ ਹੈਂ, 'ਮੈਂ ਤੁਹਾਡੇ ਵੱਲ ਹਾਂ।' ਹੁਣ ਲੋੜ ਪਈ ਤੇ ਦੱਸ, ਕਿਹੜੇ ਪਾਸੇ ਹੋਣਾ ਈਂ ? ਮਰਦ ਦੀ ਜ਼ਬਾਨ ਕਿੰਨੀ ਪਾਸੀਂ ਹੁੰਦੀ ਏ ?"

ਇਹ ਚਿੱਠੀ ਪੜ੍ਹ ਕੇ ਕਿਰਪਾਲ ਚੰਦ ਨੂੰ ਧਰਤੀ ਵਿਹਲ ਨਾ ਦੇਵੇ। ਉਹ ਸੋਚੀਂ ਪੈ ਗਿਆ ਕਿ ਕਿਹੜੀ ਧਿਰ ਨਾਲ ਪੂਰਾ ਉੱਤਰੇ ? ਉਹ ਸੀ ਬੜਾ ਚਾਤੁਰ। ਅੰਤ ਉਹ ਇਸ ਫ਼ੈਸਲੇ 'ਤੇ ਪੁੱਜਾ ਕਿ ਕਿਵੇਂ ਨ ਕਿਵੇਂ ਇਸ ਲੜਾਈ ਨੂੰ ਕੁਛ ਸਮੇਂ ਵਾਸਤੇ ਟਾਲ ਦਿੱਤਾ ਜਾਵੇ। ਸੋ ਉਸ ਨੇ ਭੀਮ ਚੰਦ ਕੋਲ ਆਉਂਦੇ ਨੇ ਕਹਿਣਾ ਸ਼ੁਰੂ ਕੀਤਾ, "ਬੱਸ, ਰਾਜਾ ਸਾਹਿਬ ਜੀ ! ਹੁਣ ਗੁਰੂ ਨੂੰ ਕਦੇ ਮਾਫ਼ ਨਹੀਂ ਕੀਤਾ ਜਾ ਸਕਦਾ। ਸਾਡਾ ਖਾ ਕੇ ਸਾਨੂੰ ਈ ਅੱਗੋਂ ਸਾਮ੍ਹਣਾ ਹੋਵੇ, ਤਾਂ ਸਾਡਾ ਰਾਜ ਤਾਂ ਗਿਆ। ਮੈਂ ਆਪ ਅੱਗੇ ਹੋ ਕੇ ਗੁਰੂ ਨਾਲ ਲੜਾਂਗਾ, ਪਰ ਭਈ ਇਕ ਗੱਲ ਏਂ : ਅਸਾਂ ਰੰਗ ਵਿੱਚ ਭੰਗ ਨਹੀਂ ਪਾਉਣਾ। ਪਹਿਲਾਂ ਅਜਮੇਰ ਚੰਦ ਦਾ ਵਿਆਹ ਕਰਾਂਗੇ ਤੇ ਫੇਰ ਗੁਰੂ ਨਾਲ ਨਜਿਠ ਲਵਾਂਗੇ। ਨਾਲੇ ਓਦੋਂ ਸਾਰੇ ਰਾਜੇ ਕੱਠੇ ਹੋਏ ਹੋਣਗੇ। ਫ਼ਤਹਿ ਸ਼ਾਹ ਨੂੰ ਵੀ ਨਾਲ ਰਲਾ ਲਵਾਂਗੇ।"

ਪਹਿਲਾਂ ਤਾਂ ਰਾਣੀ ਬੜੀ ਘਬਰਾਈ, ਪਰ ਪਿਛੋਂ ਕਿਰਪਾਲ ਚੰਦ ਦੇ ਮੂੰਹੋਂ ਹਮਾਇਤ ਹੁੰਦੀ ਸੁਣ ਕੇ ਉਹਨੂੰ ਵੀ ਹੌਂਸਲਾ ਹੋ ਗਿਆ। ਉਹ ਬੋਲੀ, "ਵੀਰ ਕਿਰਪਾਲ ! ਨਾ ਰੋਕੋ ਮੇਰੇ ਪਤੀ ਨੂੰ। ਗੁਰੂ ਜੀ ਦੇ ਦਾਦੇ ਗੁਰੂ ਹਰਿਗੋਬਿੰਦ ਸਾਹਿਬ ਬੰਦੀ-ਛੋੜ ਨੇ ਰਾਜਾ ਜੀ ਦੇ ਦਾਦਾ ਤਾਰਾ ਚੰਦ ਜੀ ਨੂੰ ਗੁਆਲੀਅਰ ਵਿਚੋਂ ਜਹਾਂਗੀਰ ਦੀ ਕੈਦ ਤੋਂ ਛੁਡਾਇਆ ਸੀ। ਇਹ ਉਸ ਨੇਕੀ ਦਾ ਬਦਲਾ ਦੇਣ ਚੱਲੇ ਨੇ।"

ਇਹ ਤਾਹਨਾ ਸੁਣ ਕੇ ਭੀਮ ਚੰਦ ਤਲਮਲਾ ਉਠਿਆ। ਉਹਦਾ ਅੰਦਰ ਦਾ ਗੁੱਸਾ ਅੰਦਰੇ ਹੀ ਰਹਿ ਗਿਆ। ਅੰਤ ਸਾਰਿਆਂ ਦੀ ਸਲਾਹ ਨਾਲ ਇਹ ਫ਼ੈਸਲਾ ਹੋਇਆ ਕਿ ਪਹਿਲਾਂ ਅਜਮੇਰ ਚੰਦ ਦਾ ਵਿਆਹ ਕਰ ਲਿਆ ਜਾਵੇ, ਫਿਰ ਗੁਰੂ ਨਾਲ ਵੇਖੀ ਜਾਵੇਗੀ।

ਏਧਰੋਂ ਲੜਾਈ ਟਲ ਗਈ ਵੇਖ ਕੇ ਗੁਰੂ ਮਹਾਰਾਜ ਵੀ ਨਾਹਣ ਦੇ ਰਾਜੇ ਮੇਦਨੀ ਪਰਕਾਸ਼ ਦੀ ਬੇਨਤੀ ਮੰਨ ਕੇ ਨਾਹਨ ਚਲੇ ਗਏ (ਅੱਸੂ, ਸੰਮਤ ੧੭੪੧ ਬਿ.)। ਹਜ਼ੂਰ ਨੇ ਫ਼ਤਹਿ ਸ਼ਾਹ ਤੇ ਮੇਦਨੀ ਪਰਕਾਸ਼ ਦੀ ਸੁਲ੍ਹਾ ਕਰਾਈ ਤੇ ਮਗਰਲੇ ਦਾ ਖੁੱਸਾ ਹੋਇਆ ਇਲਾਕਾ ਉਸਨੂੰ ਵਾਪਸ ਦਵਾਇਆ। ਏਸੇ ਸਮੇਂ ਜਮਨਾ ਦੇ ਕੰਢੇ ਹਜ਼ੂਰ ਨੇ 'ਪਾਉਂਟਾ' ਵਸਾਇਆ। ਏਥੇ ਹੀ ਸੱਯਦ ਬੁੱਧੂ ਸ਼ਾਹ (ਸ਼ਾਹ ਬਦਰੁੱਦੀਨ) ਸਢੌਰੇ ਵਾਲੇ ਨਾਲ ਮੇਲ ਹੋਇਆ । ਸੱਯਦ ਦੇ ਕਹਿਣ ਉੱਤੇ ਗੁਰੂ ਜੀ ਨੇ ਦਾਮਲਾ ਪਿੰਡ ਦੇ ਪੰਜ ਸੌ ਪਠਾਣਾਂ ਨੂੰ ਨੌਕਰ ਰੱਖ ਲਿਆ। ਇਹਨਾਂ ਨੂੰ ਔਰੰਗਜ਼ੇਬ ਨੇ ਕਿਸੇ ਗੁਨਾਹ ਕਰ ਕੇ ਫ਼ੌਜ ਵਿਚੋਂ ਕੱਢ ਦਿੱਤਾ ਸੀ, ਤੇ ਨਾਲ ਹੀ ਹੁਕਮ ਦਿੱਤਾ ਸੀ ਕਿ ਮੇਰੇ ਰਾਜ ਵਿੱਚ ਇਹਨਾਂ ਨੂੰ ਕੋਈ ਆਸਰਾ ਨਾ ਦੇਵੇ। ਇਹਨਾਂ ਭੁੱਖੇ ਮਰਦਿਆਂ 'ਤੇ ਤਰਸ ਕਰਕੇ ਹਜ਼ੂਰ ਨੇ ਆਸਰਾ ਦਿੱਤਾ। ਪੰਜਾਂ ਸਰਦਾਰਾਂ ਹਯਾਤ ਖ਼ਾਂ, ਕਾਲੇ ਖ਼ਾਂ, ਨਜਾਬਤ ਖ਼ਾਂ ਤੇ ਭੀਖਨ ਖ਼ਾਂ ਨੂੰ ਪੰਜ-ਪੰਜ ਰੁਪਏ ਤੇ ਸਿਪਾਹੀਆਂ ਨੂੰ ਇਕ-ਇਕ ਰੁਪਈਆ ਰੋਜ਼ ਦੇਣਾ ਕੀਤਾ।

ਗੁਰੂ ਜੀ ਪਾਉਂਟੇ ਸਾਹਿਬ ਹੀ ਸਨ, ਜਾਂ ਅਜਮੇਰ ਚੰਦ ਦਾ ਵਿਆਹ ਦਾ ਦਿਨ ਆ ਗਿਆ। ਭੀਮ ਚੰਦ ਨੇ ਸੋਚਿਆ 'ਪਾਉਂਟਾ' ਰਾਹ ਵਿੱਚ ਹੈ ਤੇ ਗੁਰੂ ਓਥੇ ਇਕੱਲਾ ਬੈਠਾ ਹੈ। ਉਹਦੀਆਂ ਵਧੇਰੇ ਫ਼ੌਜਾਂ ਕਿਲ੍ਹਾ ਆਨੰਦਪੁਰ ਵਿੱਚ ਹਨ। ਜੇ ਅਚਨਚੇਤ ਉਸ ਉੱਤੇ ਧਾਵਾ ਕੀਤਾ, ਤਾਂ ਉਹ ਜ਼ਰੂਰ ਕਾਬੂ ਆ ਜਾਵੇਗਾ। ਅਜੇਹਾ ਸਮਾਂ ਫੇਰ ਮਿਲਣਾ ਔਖਾ ਹੈ।' ਸੋ ਜੰਞ ਨਾਲ ਉਹ ਐਨੀਆਂ ਫ਼ੌਜਾਂ ਲੈ ਕੇ ਤੁਰਿਆ, ਜਿੰਨ੍ਹਾਂ ਨਾਲ ਉਹ ਮਹਾਰਾਜ ਦਾ ਡੇਰਾ ਲੁੱਟ ਸਕੇ। ਜਿਸ ਵੇਲੇ ਪਾਉਂਟਾ ਸਾਹਿਬ ਦੇ ਨੇੜੇ ਜੰਞ ਪੁੱਜੀ ਤਾਂ ਸੂਹੇ ਨੇ ਖ਼ਬਰ ਦਿੱਤੀ ਕਿ ਅੱਗੇ ਗੁਰੂ ਮਹਾਰਾਜ ਵੀ ਤਿਆਰੀ ਕਰੀ ਬੈਠੇ ਹਨ, ਜ਼ਰਾ ਸੰਭਲ ਕੇ ਜਾਇਓ। ਭੀਮ ਚੰਦ ਸੋਚੀਂ ਪੈ ਗਿਆ। ਰਸਤਾ ਪਹਾੜੀ ਸੀ, ਜਿੱਥੇ ਥੋੜ੍ਹੇ ਵੀ ਬਹੁਤਿਆਂ ਦਾ ਟਾਕਰਾ ਕਰ ਸਕਦੇ ਸਨ। ਇਸ ਕਰਕੇ ਉਹਨੂੰ ਲੜ ਕੇ ਲੰਘਣਾ ਔਖਾ ਜਾਪਿਆ। ਬਾਕੀ ਰਾਜਿਆਂ ਦੀ ਸਲਾਹ ਨਾਲ ਏਹਾ ਪੱਕੀ ਹੋਈ ਕਿ ਹੁਣ ਨਿਉਂ ਕੇ ਰਸਤਾ ਲੈ ਲਈਏ, ਤੇ ਆਉਂਦੇ ਹੋਏ ਏਸ ਰੋਕ ਦਾ ਬਦਲਾ ਲਵਾਂਗੇ। ਸੋ ਚਿੱਠੀ ਲਿਖ ਕੇ ਮੰਤਰੀ ਹੱਥ ਗੁਰੂ ਜੀ ਵੱਲ ਭੇਜ ਦਿੱਤੀ।

## ਬੈਂਤ

ਚਿੱਠੀ ਰਾਜਿਆਂ ਨੇ ਲਿਖੀ ਸਤਿਗੁਰਾਂ ਨੂੰ
ਸਾਡੀ ਬੇਨਤੀ ਹੋਵੇ ਪਰਵਾਨ ਗੁਰ ਜੀ
ਨਾਨਕ ਗੁਰੂ ਦੀ ਗੱਦੀ ਦੇ ਤੁਸੀਂ ਮਾਲਕ
ਸਾਡੇ ਵਸਦੇ ਰੂਪ ਭਗਵਾਨ ਗੁਰ ਜੀ
ਤੁਸੀਂ ਜ਼ਾਹਰੇ ਅਵਤਾਰ ਪਰਮਾਤਮਾ ਦੇ
ਸਾਡਾ ਤੁਸਾਂ ਤੇ ਪੂਰਾ ਈਮਾਨ ਗੁਰ ਜੀ
ਤੁਸੀਂ ਸੰਤ ਪੂਰੇ ਅਤੇ ਅਸੀਂ ਰਾਜੇ
ਬਖ਼ਸ਼ੀ ਦੋਹਾਂ ਨੂੰ ਰੱਬ ਨੇ ਸ਼ਾਨ ਗੁਰ ਜੀ
ਆਉ ਅਮਨ ਨਾਲ ਵੱਸੀਏ ਸੁਲ੍ਹਾ ਕਰਕੇ
ਚੰਗਾ ਨਹੀਂ ਹੈ ਵੈਰ ਵਧਾਨ ਗੁਰ ਜੀ
ਨਹੀਂ ਤਾਂ ਜਾਣਦੇ ਓ, ਅਸੀਂ ਛੱਤਰੀ ਹਾਂ
ਰਾਜਪੂਤ ਰਣਬੀਰ ਬਲਵਾਨ ਗੁਰ ਜੀ
ਜੰਞ ਵਾਸਤੇ ਖੁਸ਼ੀ ਨਾਲ ਦਿਹੋ ਰਸਤਾ
ਏਸ ਵਿੱਚ ਭਲਿਆਈ ਲੌ ਜਾਨ ਗੁਰ ਜੀ
ਸੁੱਖਾਂ ਨਾਲ ਵਿਆਹ ਕੇ ਮੁੜਾਂਗੇ ਜਾਂ
ਮੱਥਾ ਟੇਕਾਂਗੇ ਤੁਸਾਂ ਨੂੰ ਆਨ ਗੁਰ ਜੀ

ਏਸ ਚਿੱਠੀ ਵਿੱਚ ਇਕ ਪਾਸੇ ਤਾਂ ਨਮਰਤਾ ਭਰੀ ਮਿੰਨਤ ਸੀ ਤੇ ਇਕ ਪਾਸੇ ਰੁਅਬ ਭਰੀ ਧਮਕੀ। ਪਹਿਲਾਂ ਤਾਂ ਲਿਖਿਆ ਸੀ ਕਿ ਤੁਸੀਂ ਸਾਡੇ ਗੁਰੂ ਤੇ ਅਸੀਂ ਤੁਹਾਡੇ ਸੇਵਕ, ਸਾਡਾ ਤੁਹਾਡਾ ਝਗੜਾ ਪੁਜਦਾ ਹੈ ? ਰਾਹ ਦੇ ਦਿਉ, ਲੰਘ ਜਾਈਏ, ਤੇ ਅਮਨ ਨਾਲ ਵੱਸੀਏ। ਤੇ ਅਖ਼ੀਰ ਵਿੱਚ ਭਬਕ ਮਾਰੀ ਹੋਈ ਸੀ ਕਿ ਜੇ ਰਸਤਾ ਨਾ ਦਿੱਤਾ ਤਾਂ ਯਾਦ ਰੱਖੋ, ਅਸੀਂ ਵੀ ਛੱਤਰੀ ਹਾਂ। ਹੁਣ ਲੰਘ ਜਾਣ ਦਿਓ, ਤੇ ਆਉਂਦੇ ਹੋਏ ਮੱਥਾ ਟੇਕਾਂਗੇ, ਭਾਵ ਆਉਂਦੇ ਹੋਏ ਸਮਝਾਂਗੇ ਕਿ ਕਿਵੇਂ ਰਾਹ ਰੋਕੀਦਾ ਹੈ।

ਹਜ਼ੂਰ ਹੱਸ ਕੇ ਕਹਿਣ ਲੱਗੇ, "ਮੰਤਰੀ ਜੀ ! ਭੀਮ ਚੰਦ ਨੂੰ ਕਹੋ, ਜੇਹੋ ਜੇਹਾ ਮੱਥਾ ਉਹਨੇ ਆਉਂਦਿਆਂ ਹੋਇਆਂ ਟੇਕਣਾ ਏ, ਹੁਣੇ ਕੀ ਟੇਕ ਕੇ ਲੰਘੇ। ਐਵੇਂ ਐਨਾ ਚਿਰ ਸਿਰ ਭਾਰਾ ਲਈ ਫਿਰੇਗਾ। ਜੇ ਉਹ ਦਿਲੋਂ ਸਾਫ਼ ਏ, ਤਾਂ ਜੰਞ ਨਾਲ ਐਨੀਆਂ ਫ਼ੌਜਾਂ ਕਾਹਦੇ ਵਾਸਤੇ ਲਿਆਇਆ ਏ ? ਏਸੇ ਵਾਸਤੇ ਈ ਨਾਂ ਕਿ ਰਾਹ ਵਿੱਚ ਗੁਰੂ ਦਾ ਡੇਰਾ ਲੁੱਟਾਂਗੇ। ਹੁਣ ਵਾਪਸੀ 'ਤੇ ਹਮਲਾ ਕਰਨ ਦੀ ਜੁ

ਸਲਾਹ ਪਕੱਾ ਲਈ ਸੂ, ਐਸ ਵੇਲੇ ਡੇਰੇ ਉਦਾਲੇ ਵਾੜ ਹੋਈ ਹੋਈ ਏ, ਜਿਹੜੀ ਆਉਂਦਿਆਂ ਨੂੰ ਹਟ ਜਾਵੇਗੀ ? ਜੇ ਉਹ ਜਾਣ ਬੁਝ ਕੇ ਝਗੜੇ ਖੜੇ ਨਾ ਕਰੇ, ਤਾਂ ਅਸੀਂ ਕਿਸੇ ਨਾਲ ਪਹਿਲ ਕਰਨ ਦੇ ਹੱਕ ਵਿੱਚ ਨਹੀਂ। ਜੇ ਉਹ ਅਮਨ ਚਾਹੁੰਦਾ ਏ, ਤਾਂ ਫ਼ੌਜ ਪਿੱਛੇ ਮੋੜ ਦੇਵੇ ਤੇ ਜੰਞ ਲੰਘ ਜਾਵੇ, ਅਸੀਂ ਕੋਈ ਵਿਘਨ ਨਹੀਂ ਪਾਵਾਂਗੇ ; ਤੇ ਜੇ ਉਹ ਰੁਅਬ ਨਾਲ ਸਣੇ ਫ਼ੌਜ ਲੰਘਣਾ ਚਾਹਵੇ, ਤਾਂ ਫਿਰ ਲੜ ਕੇ ਲੰਘੇ, ਅਸੀਂ ਤਿਆਰ ਆਂ।"

ਭੀਮ ਚੰਦ ਨੂੰ ਇਹ ਸਲਾਹ ਜਚੀ ਨਾ। ਸੋ, ਉਹਨੇ ਅਜਮੇਰ ਚੰਦ ਨੂੰ ਤਾਂ ਵਜ਼ੀਰ ਨਾਲ ਸਿੱਧਾ ਤੋਰ ਦਿੱਤਾ ਤੇ ਆਪ ਸਣੇ ਜੰਞ ਤੇ ਫ਼ੌਜ ਵਿੰਗੇ ਰਾਹ ਹੋ ਤੁਰਿਆ। ਜਿਸ ਵੇਲੇ ਲਾੜਾ ਤੇ ਵਜ਼ੀਰ ਗੁਰੂ ਜੀ ਦੇ ਹਜ਼ੂਰ ਪਹੁੰਚੇ, ਮਹਾਰਾਜ ਨੇ ਹੱਸ ਕੇ ਕਿਹਾ, "ਕਾਕਾ ਅਜਮੇਰ ਚੰਦਾ ! ਜੇ ਅਸੀਂ ਤੇਰੇ ਪਿਓ ਨੂੰ 'ਜੈਸੇ ਨੂੰ ਤੈਸਾ' ਹੋ ਕੇ ਮਿਲੀਏ, ਤੇ ਤੈਨੂੰ ਏਥੇ ਕੈਦ ਕਰ ਲਈਏ, ਤਾਂ ਉਹਦਾ ਵਿੰਗੇ ਰਾਹ ਪਹੁੰਚਣਾ ਕਿਸ ਕੰਮ ਆਵੇ ? ਪਰ ਇਹ ਗੁਰੂ ਨਾਨਕ ਦਾ ਘਰ ਏ, ਏਥੇ ਝੁਕੇ ਹੋਏ ਸਿਰਾਂ ਨੂੰ ਸਜ਼ਾ ਨਹੀਂ ਦਿੱਤੀ ਜਾਂਦੀ। ਸਾਡੇ ਕੁਝ ਸਿੱਖਾਂ ਨੇ ਵੀ ਏਸ ਵਿਆਹ 'ਤੇ ਫ਼ਤਹਿ ਸ਼ਾਹ ਦੇ ਘਰ ਜਾਣਾ ਏਂ। ਸੋ ਇਹਨਾਂ ਦੇ ਨਾਲ ਹੀ ਜਾਈਂ, ਮਤਾਂ ਰਾਹ ਵਿੱਚ ਕੋਈ ਵਿਘਨ ਪੈ ਜਾਵੇ।"

ਫ਼ਤਹਿ ਸ਼ਾਹ ਨੇ ਮਹਾਰਾਜ ਨੂੰ ਲੜਕੀ ਦੇ ਵਿਆਹ 'ਤੇ ਯਾਦ ਕੀਤਾ ਸੀ। ਹਜ਼ੂਰ ਨੇ ਦੀਵਾਨ ਨੰਦ ਚੰਦ ਤੇ ਪ੍ਰੋਹਤ ਦਇਆ ਰਾਮ ਨੂੰ ਬਹੁਤ ਸਾਰੀਆਂ ਸੁਗਾਤਾਂ ਤੇ ਸਵਾ ਲੱਖ ਨਿਉਂਦਰਾ ਦੇ ਕੇ ਭੇਜਿਆ। ਵਿਆਹ ਹੋ ਗਿਆ। ਭੀਮ ਚੰਦ ਨੂੰ ਗੁਰੂ ਕਿਆਂ ਦੇ ਆਉਣ ਦਾ ਪਤਾ ਲੱਗਾ, ਤਾਂ ਉਹਨੂੰ ਅੱਗ ਲੱਗ ਉਠੀ। ਕਹਿਣ ਲੱਗਾ, 'ਇਹ ਚੰਗੀ ਸਾਕਾ-ਦਾਰੀ ਏ। ਜਿਹੜਾ ਮੇਰੀ ਜਾਨ ਦਾ ਵੈਰੀ, ਓਸੇ ਨਾਲ ਏਸਦਾ ਨਿਉਂਦਰਾ ਭਾਜੀ। ਜੇ ਫ਼ਤਹਿ ਸ਼ਾਹ ਮੇਰੇ ਅੱਗੇ ਲੱਗ ਕੇ ਗੁਰੂ ਨਾਲ ਲੜਨ ਵਾਸਤੇ ਤਿਆਰ ਹੋ ਜਾਵੇ, ਤਾਂ ਚੰਗੀ ਗੱਲ, ਨਹੀਂ ਤਾਂ ਮੈਂ ਡੋਲਾ ਛੱਡ ਕੇ ਤੁਰਿਆ ਜਾਂਦਾ ਹਾਂ।'

ਪਹਾੜੀਆ ਫ਼ਤਹਿ ਸ਼ਾਹ ਕੱਚਾ ਨਿਕਲਿਆ। ਲੜਕੀ ਛੱਡਣ ਦੀ ਧਮਕੀ ਸੁਣ ਕੇ ਉਹ ਮੰਨ ਗਿਆ ਕਿ ਮੈਂ ਗੁਰੂ ਨਾਲ ਲੜਨ ਨੂੰ ਤਿਆਰ ਹਾਂ। ਮਹਾਰਾਜ 'ਬਚਿੱਤਰ ਨਾਟਕ' ਵਿੱਚ ਇਉਂ ਇਸ਼ਾਰਾ ਕਰਦੇ ਹਨ :

ਫਤੇ ਸਾਹ ਕੋਪਾ ਤਬਿ ਰਾਜਾ।
ਲੋਹ ਪਰਾ ਹਮ ਸੋ ਬਿਨ ਕਾਜਾ।

ਇਹ ਖ਼ਬਰ ਦੀਵਾਨ ਨੰਦ ਚੰਦ ਨੂੰ ਮਿਲੀ, ਤਾਂ ਉਹ ਸਭ ਕੁਛ ਸੰਭਾਲ ਕੇ ਪਾਉਂਟਾ ਸਾਹਿਬ ਨੂੰ ਰਵਾਨਾ ਹੋ ਗਿਆ।

ਵਿਆਹ ਤੋਂ ਵਿਹਲੇ ਹੋ ਕੇ ਭੀਮ ਚੰਦ ਨੇ ਇਸ ਪਾਸੇ ਧਿਆਨ ਕੀਤਾ। ਅੰਦਰ-ਖ਼ਾਨੇ ਵੱਢੀ ਦੇ ਕੇ ਉਹਨੇ ਦਾਮਲਾ ਪਿੰਡ ਵਾਲੇ ਚਾਰ ਸੌ ਪਠਾਣ ਆਪਣੇ ਨਾਲ ਗੰਢ ਲਏ। ਉਹਨਾਂ ਵਿਚੋਂ 'ਕਾਲੇ ਖ਼ਾਂ' ਗੁਰੂ ਜੀ ਦੇ ਚਰਨਾਂ ਵਿੱਚ ਰਿਹਾ। ਉਹ ਬਾਕੀਆਂ ਨੂੰ ਵੀ ਵਫ਼ਾਦਾਰ ਰਹਿਣ ਵਾਸਤੇ ਕਹਿ ਰਿਹਾ, ਪਰ ਉਹਨਾਂ ਉਹਦੀ ਇਕ ਨਾ ਮੰਨੀ ਤੇ ਮਹਾਰਾਜ ਨੂੰ ਛੱਡ ਕੇ ਭੀਮ ਚੰਦ ਨਾਲ ਜਾ ਮਿਲੇ। ਪਠਾਣਾਂ ਦਾ ਖ਼ਿਆਲ ਸੀ ਕਿ ਉਹਨਾਂ ਬਿਨਾਂ ਗੁਰੂ ਜੀ ਕੋਲ ਹੋਰ ਬਾਕਾਇਦਾ ਸਿਪਾਹੀ ਕੋਈ ਨਹੀਂ। ਸੋ ਭੀਮ ਚੰਦ ਤੋਂ ਗੁਰੂ ਜੀ ਦੇ ਡੇਰੇ ਦੀ ਲੁੱਟ ਮਾਫ਼ ਕਰਾ ਕੇ ਉਹ ਰਾਜੇ ਨਾਲ ਜਾ ਮਿਲੇ।

ਭੀਮ ਚੰਦ ਨੇ ਚਾਰ ਸੌ ਪਠਾਣਾਂ ਤੇ ਫ਼ਤਹਿ ਸ਼ਾਹ, ਗੁਪਾਲ ਚੰਦ ਗੁਲੇਰੀਆ, ਕਿਰਪਾਲ ਚੰਦ ਕਾਂਗੜੇ ਦਾ, ਬੀਰ ਸੈਨ ਮੰਡੀ ਦਾ, ਕੇਸਰੀ ਸਿੰਘ ਜਸਵਾਲੀਆ, ਦਿਆਲਚੰਦ ਕਾਠਗੜ੍ਹੀਆਂ, ਹਰੀ ਚੰਦ ਹੰਡੂਰੀਆ, ਕਰਮ ਚੰਦ ਭੰਬੋਰੀਆ, ਉਮੇਦ ਸਿੰਘ ਜਸਵਾਲੀਆ, ਦਇਆ ਸਿੰਘ ਨੂਰਪੁਰੀਆ, ਭਾਗ ਸਿੰਘ ਤਲੋਕਪੁਰੀਆ, ਗੁਰਭਜ ਇੰਦੌਰੀਆ, ਸੰਸਾਰ ਚੰਦ ਨਦੌਣ ਦਾ, ਹਰੀ ਚੰਦ ਕੋਟੀਵਾਲੀਆ, ਲੱਛੂ ਚੰਦ ਕਸੌਲੀ, ਗ਼ਾਜ਼ੀ ਚੰਦ ਚੰਬੇਲੀਆ ਆਦਿ ਰਾਜਿਆਂ ਨੂੰ ਨਾਲ ਲੈ ਕੇ ਚੜ੍ਹਾਈ ਕਰ ਦਿੱਤੀ।

## ਕਬਿੱਤ

ਮਾਰ ਕੇ ਨਗਾਰਿਆਂ 'ਤੇ ਚੋਟਾਂ 'ਜੈ ਜੈ ਦੇਵਾ' ਬੋਲ
ਟਿੱਡੀ ਦਲ ਲੈ ਕੇ ਚੜ੍ਹੇ ਰਾਜੇ ਬਾਈਧਾਰ ਦੇ
ਸੱਚ ਦੇ ਵਿਰੋਧੀ ਤੇ ਪੁਜਾਰੀ ਦਗ਼ੇ ਝੂਠ ਦੇ ਉਹ
ਵੈਰੀ ਦੇਸ ਭਗਤਾਂ ਦੇ; ਪਿੱਠੂ ਸਰਕਾਰ ਦੇ
ਜਾਤੀ ਅਭਿਮਾਨ ਵਿੱਚ ਸੜੇ ਭਰੇ ਈਰਖਾ ਦੇ
ਕਹਿੰਦੇ ਅੱਜ ਵੇਖਣੇ ਨੇ ਜੌਹਰ ਤਲਵਾਰ ਦੇ
ਸੱਚ ਅਤੇ ਝੂਠ ਦਾ ਮੁਕਾਬਲਾ ਹੈ ਹੋਣ ਲੱਗਾ
'ਸੀਤਲ' ਜੀ ਵੇਖੋ ਅੱਗੇ ਰੰਗ ਕਰਤਾਰ ਦੇ

ਦੂਜੇ ਪਾਸੇ ਗੁਰੂ ਜੀ ਵੀ ਤਿਆਰੀ ਕਰਨ ਲੱਗੇ। ਜਿਹੜੇ ਚਾਰ ਸੌ ਪਠਾਣ ਨੱਸ ਗਏ ਸਨ, ਉਹਨਾਂ ਦੀ ਕਮੀ ਸੱਯਦ ਬੁੱਧੂ ਸ਼ਾਹ ਨੇ ਪੂਰੀ ਕਰ ਦਿੱਤੀ ਸੀ। ਉਹ ਦੋ ਭਰਾ, ਚਾਰ ਪੁੱਤਰ ਤੇ ਸੱਤ ਸੌ ਮਰੀਦ ਲੈ ਕੇ ਆ ਗਿਆ ਸੀ। ਮਹਾਰਾਜ ਦੇ ਡੇਰੇ ਵਿੱਚ ਪੰਜ ਸੌ ਉਦਾਸੀ ਵੀ ਸਨ। ਲੜਾਈ ਦੀ ਖ਼ਬਰ ਸੁਣ ਕੇ ਉਹਨਾਂ ਵਿਚੋਂ ਚਾਰ ਸੌ ਨੜਿੰਨਵੇਂ ਰਾਤੋ ਰਾਤ ਹਰਨ ਹੋ ਗਏ। ਪਿਛੇ ਇਕ ਮਹੰਤ

ਕਿਰਪਾਲ ਦਾਸ ਹੀ ਰਹਿ ਗਿਆ। ਗੁਰੂ ਜੀ ਨੇ ਹੱਸ ਕੇ ਕਿਹਾ, "ਕਿਰਪਾਲ ! ਉਦਾਸੀਆਂ ਦੀ ਜੜ੍ਹ ਰੱਖ ਲਈ ਊ। ਹੁਣ ਤਿਆਰ ਹੋ ਜਾ।"

"ਖ਼ਾਲਸਾ ਤਿਆਰ ਬਰਤਿਆਰ ਹੈ ਮਹਾਰਾਜ !" ਕਿਰਪਾਲ ਨੇ ਉੱਤਰ ਦਿੱਤਾ।

ਰਲ ਮਿਲ ਕੇ ਮਹਾਰਾਜ ਦੀ ਸਾਰੀ ਫ਼ੌਜ ਪੰਜ ਕੁ ਹਜ਼ਾਰ ਹੋ ਗਈ। ਰਾਜਿਆਂ ਦੀ ਫ਼ੌਜ ਇਸ ਤੋਂ ਕਈ ਗੁਣਾਂ ਵਧੇਰੇ ਸੀ। ਮਹਾਰਾਜ ਦੀਆਂ ਫ਼ੌਜਾਂ ਵੀ ਰਾਜਿਆਂ ਦੇ ਸਵਾਗਤ ਵਾਸਤੇ ਪਾਉਂਟਾ ਸਾਹਿਬ ਤੋਂ ਚੜ੍ਹ ਪਈਆਂ।

## ਸਾਕਾ

ਲਾਲ ਚੜ੍ਹੇ ਦਸਮੇਸ਼ ਦੇ ਰਣ ਜੂਝਣ ਹਾਰੇ<br>
ਗੂੰਜਾਂ ਪਾਈਆਂ ਪਰਬਤੀਂ ਰਣਜੀਤ ਨਗਾਰੇ<br>
ਲਿਸ਼ਕਣ ਤੇਗ਼ਾਂ ਨੰਗੀਆਂ ਮਾਰਨ ਚਮਕਾਰੇ<br>
ਕਿਧਰੇ ਚਮਕਣ ਬਰਛੀਆਂ ਦੁਮਦਾਰ ਸਤਾਰੇ<br>
ਸੰਗੋ ਸ਼ਾਹ ਤੇ ਜੀਤ ਮੱਲ ਕਈ ਜੋਧੇ ਭਾਰੇ<br>
ਮੱਥੇ ਦਮਕਣ ਲਾਲੀਆਂ ਜਿਉਂ ਭਖਣ ਅੰਗਾਰੇ<br>
ਲੜਨ ਮਰਨ ਦੀ ਰੀਝ ਤੇ ਕਰ ਲਏ ਤਿਆਰੇ<br>
'ਸੀਤਲ' ਰਣ ਵਿੱਚ ਚੱਲਣਗੇ ਅੱਜ ਖ਼ੂੰਨ ਫ਼ੁਹਾਰੇ

ਪਾਉਂਟਾ ਸਾਹਿਬ ਤੋਂ ੭-੮ ਮੀਲ ਅੱਗੇ ਵੱਧ ਕੇ ਭੰਗਾਣੀ ਪਿੰਡ ਦੇ ਕੋਲ ਇਕ ਉੱਚੀ ਟਿੱਬੀ ਉੱਤੇ ਮਹਾਰਾਜ ਨੇ ਮੋਰਚੇ ਜਾ ਮੱਲੇ। ਏਸੇ ਪਾਸਿਓਂ ਭੀਮ ਚੰਦ ਨੇ ਆਉਣਾ ਸੀ। ਕੁਝ ਫ਼ੌਜ ਸੰਗੋ ਸ਼ਾਹ ਦੀ ਜਰਨੈਲੀ ਥੱਲੇ ਮੈਦਾਨ ਦੇ ਅਗਲੇ ਹਿੱਸੇ ਵਿੱਚ ਖੜੀ ਕੀਤੀ, ਕੁਝ ਪਿੱਛੋਂ ਮਦਦ ਵਾਸਤੇ ਰਾਖਵੀਂ ਰਖ ਲਈ। ਸਭ ਸੂਰਮਿਆਂ ਨੂੰ ਥਾਉਂ-ਥਾਈਂ ਨੀਯਤ ਕਰ ਕੇ ਹਜ਼ੂਰ ਆਪ ਨੀਲੇ ਘੋੜੇ 'ਤੇ ਅਸਵਾਰ ਹੋਕੇ ਮੋਰਚਿਆਂ ਦੀ ਪੜਤਾਲ ਕਰਨ ਲੱਗੇ।

## ਵਾਰ

ਰੂਪ ਰੱਬ ਦੇ ਸ੍ਰੀ ਦਸ਼ਮੇਸ਼ ਜੀ<br>
ਨੀਲੇ ਘੋੜੇ 'ਤੇ ਹੋ ਅਸਵਾਰ<br>
ਸੋਹੇ ਕਲਗ਼ੀ ਸੁਨਹਿਰੀ ਸੀਸ 'ਤੇ<br>
ਸੱਜੇ ਹੱਥ ਵਿੱਚ ਨੰਗੀ ਤਲਵਾਰ<br>
ਵਿਹੰਦੇ ਫਿਰਦੇ ਦਲਾਂ ਦੇ ਮੋਰਚੇ

ਪੂਰੇ ਬੀਰਤਾ ਦੇ ਅਵਤਾਰ
ਫ਼ੌਜ ਤਾਈਂ ਦੇਂਦੇ ਫਿਰਦੇ ਦਲੇਰੀਆਂ,
ਮੂੰਹੋਂ ਕਹਿੰਦੇ 'ਕਰਤਾਰ, ਕਰਤਾਰ'
"ਵੇਲਾ ਅੱਜ ਜੇ ਸ਼ਹੀਦੀਆਂ ਦਾ ਸੂਰਿਓ !
ਧਾਰ ਤੇਗ਼ ਦੀ ਜੇ ਮੁਕਤ ਦੁਆਰ
ਰਣ ਜੂਝਣਾ ਧਰਮ ਹੈ ਬੀਰ ਦਾ
ਦੇਣੀ ਕੰਡ ਕਾਇਰਾਂ ਦੀ ਕਾਰ
ਜਿਹੜੇ ਆਉਂਦੇ ਪਹਾੜੀਏ ਮੱਛਰੇ
ਚਾਹੁੰਦੇ ਪਰਖਣੀ ਖੰਡੇ ਦੀ ਧਾਰ
ਚਾਂ ਉਹਨਾਂ ਦੇ ਲੜਾਈ ਵਾਲੇ ਲਾਹ ਦਿਉ
'ਸੀਤਲ' ਆਉਣ ਨਾ ਦੂਸਰੀ ਵਾਰ।"

ਏਧਰ ਸਿੱਖ ਫ਼ੌਜਾਂ ਪੂਰੀ ਤਿਆਰੀ ਨਾਲ ਉਡੀਕ ਕਰ ਰਹੀਆਂ ਸਨ। ਓਧਰ ਰਾਜਿਆਂ ਦੀਆ ਫ਼ੌਜਾਂ ਏਸ ਮਾਣ ਵਿੱਚ ਆ ਰਹੀਆਂ ਸਨ ਕਿ ਅੱਗੋਂ ਟਾਕਰਾ ਕਰਨ ਵਾਲਾ ਹੈ ਕੋਈ ਨਹੀਂ, ਗੁਰੂ ਨੂੰ ਫੜ ਲੈਣਾ ਸੌਖਾ ਹੀ ਹੈ। ਚਾਰ ਸੌ ਪਠਾਣ ਸਭ ਤੋਂ ਅੱਗੇ ਆ ਰਹੇ ਸਨ; ਕਿਉਂਕਿ ਉਹ ਗੁਰੂ ਜੀ ਦਾ ਡੇਰਾ ਲੁੱਟਣ ਦੇ ਵਧੇਰੇ ਚਾਹਵਾਨ ਸਨ। ਜਿਸ ਵੇਲੇ ਇਹ ਸਾਰਾ ਦਲ ਐਨ ਮਾਰ ਦੇ ਹੇਠਾਂ ਆ ਗਿਆ, ਤਾਂ ਸਿੰਘਾਂ ਇਕੋ ਵਾਰ ਤੀਰਾਂ ਗੋਲੀਆਂ ਦੀ ਵਰਖਾ ਲਾ ਦਿੱਤੀ।

## ਕਬਿੱਤ ਕੋਰੜਾ

ਰਾਜੇ ਬਾਈ ਧਾਰ, ਜਦੋਂ ਚੜ੍ਹੇ ਲਲਕਾਰ,
ਪਹੁੰਚੇ ਜੰਗ ਵਿਚਕਾਰ, ਆਏ ਹੇਠਾਂ ਮਾਰ ਦੇ,
ਗੱਜੇ ਅੱਗੋਂ ਸੂਰੇ ਦਸਮ ਅਵਤਾਰ ਦੇ।
ਛੱਡਦੇ ਨੇ ਤੀਰ, ਜਾਣ ਸੀਨਿਆਂ ਨੂੰ ਚੀਰ,
ਕੇਈ ਕੀਤੇ ਲੀਰੋ ਲੀਰ, ਭਰੇ ਹੰਕਾਰ ਦੇ,
ਗੱਜੇ ਅੱਗੋਂ ਸੂਰੇ ਦਸਮ ਅਵਤਾਰ ਦੇ।
ਸਾਮ੍ਹਣੇ ਜੋ ਆਏ, ਮਾਰ ਗੋਲੀਆਂ ਲਿਟਾਏ,
ਜਿਵੇਂ ਸੱਥਰ ਵਿਛਾਏ, ਖੇਤ 'ਚ ਜੁਆਰ ਦੇ;
ਗੱਜੇ ਅੱਗੋਂ ਸੂਰੇ ਦਸਮ ਅਵਤਾਰ ਦੇ।
ਗੂੰਜਦੇ ਨਗਾਰੇ, ਸਿੱਖ ਛੱਡਦੇ ਜੈਕਾਰੇ,
ਫੜੋ ਮਾਰੋ, ਰਾਜੇ ਹਾਰੇ, ਵੈਰੀ ਕਰਤਾਰ ਦੇ,
ਗੱਜੇ ਅੱਗੋਂ ਸੂਰੇ ਦਸਮ ਅਵਤਾਰ ਦੇ।

ਮੱਚ ਗਈ ਦੁਹਾਈ ਹੋਸ਼ ਰਾਜਿਆਂ ਭੁਲਾਈ,
ਸਾਰੀ ਫ਼ੌਜ ਘਬਰਾਈ, ਨੱਸਣਾ ਵਿਚਾਰਦੇ,
ਗੱਜੇ ਜਦੋਂ ਸੂਰੇ ਦਸਮ ਅਵਤਾਰ ਦੇ।
'ਸੀਤਲ' ਸੁਣਾਵੇ, ਚੜ੍ਹ ਗੁਰੂ 'ਤੇ ਜੋ ਆਵੇ,
ਕਦੇ ਜਿੱਤ ਕੇ ਨਾ ਜਾਵੇ, ਵੇਖੇ ਕੇਈ ਹਾਰਦੇ,
ਗੱਜੇ ਜਦੋਂ ਸੂਰੇ ਦਸਮ ਅਵਤਾਰ ਦੇ।

ਪਹਿਲੀ ਮੁਠਭੇੜ ਵਿੱਚ ਹੀ ਸਿੱਖਾਂ ਨੇ ਵੈਰੀਆਂ ਦੇ ਮੂੰਹ ਭੁਆ ਦਿੱਤੇ। ਪਠਾਣ, ਜੋ ਲੁੱਟ ਲੁੱਟਣ ਦੇ ਚਾਅ ਵਿੱਚ ਅੱਗੇ-ਅੱਗੇ ਆ ਰਹੇ ਸਨ, ਚੋਖਾ ਨੁਕਸਾਨ ਕਰਾ ਕੇ ਪਿੱਛੇ ਹਟੇ। ਉਹਨਾਂ ਦੇ ਚਿਤ-ਚੇਤੇ ਵੀ ਨਹੀਂ ਸੀ ਕਿ ਸਿੱਖ ਏਨੇ ਚੰਗੇ ਲੜਾਕੇ ਹੋਣਗੇ। ਜਿਸ ਵੇਲੇ ਉਹਨਾਂ ਨੂੰ ਪਿਛਾਂਹ ਭੱਜਦਿਆਂ ਵੇਖਿਆ, ਤਾਂ ਭੀਮ ਚੰਦ ਨੇ ਨੇੜੇ ਹੋਕੇ ਹਯਾਤ ਖ਼ਾਂ ਨੂੰ ਕਿਹਾ, "ਖ਼ਾਨ ਸਾਹਿਬ! ਬੜੀ ਛੁਹਲੀ ਕੀਤੀ ਤੁਸਾਂ ਤਾਂ ਗੁਰੂ ਦਾ ਡੇਰਾ ਲੁੱਟਣ ਵਿੱਚ। ਤੁਹਾਡੀ ਇਹ ਬਹਾਦਰੀ ਕਰਾਮਾਤ ਨਾਲੋਂ ਘੱਟ ਨਹੀਂ ਹੈ। ਜੇ ਲੁੱਟ ਵਿਚੋਂ ਕੋਈ ਚੀਜ਼ ਮੈਨੂੰ ਵੀ ਨਿਸ਼ਾਨੀ ਵਜੋਂ ਦੇ ਛੱਡੋ ਤਾਂ।"

ਇਹ ਬੋਲੀ ਹਯਾਤ ਖ਼ਾਂ ਦਾ ਸੀਨਾ ਚੀਰ ਗਈ। ਉਹ ਸੱਪ ਵਾਂਗੂੰ ਵਿੱਸ ਘੋਲਦਾ ਹੋਇਆ ਫਿਰ ਆਪਣੇ ਸਿਪਾਹੀਆਂ ਨੂੰ ਲੈ ਕੇ ਅੱਗੇ ਵਧਿਆ। ਉਹ ਬੜਾ ਸੁੰਦਰ ਜਵਾਨ ਤੇ ਮੰਨਿਆਂ ਹੋਇਆ ਤਲਵਾਰੀਆ ਸੀ। ਉਹਦੀ ਫ਼ੌਜ ਨੇ 'ਯਾ ਅਲੀ' ਦੇ ਨਾਅਰਿਆਂ ਨਾਲ ਮੈਦਾਨ ਸਿਰ 'ਤੇ ਚੁੱਕ ਲਿਆ।

ਦੂਜੇ ਪਾਸੇ ਕਿਰਪਾਲ ਦਾਸ ਉਦਾਸੀ ਗੁਰੂ ਮਹਾਰਾਜ ਦੇ ਘੋੜੇ ਕੋਲ ਖਲਾ ਸੀ। ਵਧੀ ਹੋਈ ਗੋਗੜ, ਖੁੱਲ੍ਹਾ ਚੋਗਾ, ਚਾਰ-ਕੁ ਫੁੱਟ ਮੁਤਹਿਰ ਕੱਛ ਵਿੱਚ ਦਿੱਤੀ, ਉਹ ਬੜੀ ਮਸਤੀ ਵਿੱਚ ਝੂਮ ਰਿਹਾ ਸੀ, ਤੇ ਮਿੱਠੀ-ਮਿੱਠੀ ਸੁਰ ਵਿੱਚ ਸੁਖਮਨੀ ਸਾਹਿਬ ਦੀਆਂ ਅਸਟਪਦੀਆਂ ਪੜ੍ਹ ਰਿਹਾ ਸੀ, ਜਾਂ ਉਹਦੇ ਕੰਨਾਂ ਵਿੱਚ 'ਯਾ ਅਲੀ' ਦੀ ਵਾਜ ਪਈ। ਉਹਨੇ ਅੱਖਾਂ ਜ਼ਰਾ ਖੋਲ੍ਹੀਆਂ, ਤਾਂ ਸਾਮ੍ਹਣੇ ਚੜ੍ਹੇ ਆ ਰਹੇ ਲੂਣ-ਹਰਾਮੀਂ ਖ਼ਾਂ ਨੂੰ ਵੇਖ ਕੇ ਮੁਤਹਿਰ ਮੋਢੇ 'ਤੇ ਧਰ ਕੇ ਗੁਰੂ ਜੀ ਨੂੰ ਕਹਿਣ ਲੱਗਾ, "ਹਜ਼ੂਰ ! ਮੈਨੂੰ ਕੀ ਹੁਕਮ ਹੈ ? ਦਾਸ ਨੂੰ ਕੀ ਆਗਿਆ ਹੈ?"

ਅੱਗੋਂ ਉੱਤਰ ਵੀ ਨਹੀਂ ਉਡੀਕਿਆ, ਤੇ ਕਿਰਪਾਲ ਹਯਾਤ ਖ਼ਾਂ ਦੇ ਨਾਲ ਜਾ ਟੱਕਰਿਆ। ਦੋਹਾਂ ਸੂਰਮਿਆਂ ਦਾ ਦੁੰਦ ਯੁੱਧ ਹੁੰਦਾ ਹੈ। ਹਯਾਤ ਖ਼ਾਂ ਦੇ ਹੱਥ ਤਲਵਾਰ ਤੇ ਕਿਰਪਾਲ ਦੇ ਹੱਥ ਮੁਤਹਿਰ। ਅੱਗੇ ਜੋ ਰੱਬ ਕਰੇ।

## ਸਾਕਾ

ਗ਼ੁੱਸਾ ਖ਼ਾ ਹਯਾਤ ਖ਼ਾਂ ਲੈ ਫ਼ੌਜਾਂ ਚੜ੍ਹਿਆ
ਮਾਰੋ ਮਾਰ ਪੁਕਾਰਦਾ ਰਣ ਅੰਦਰ ਵੜਿਆ
ਲੋਚੇ ਆਪਣੀ ਅਜ਼ਲ ਨਾਲ ਹੱਥੋ-ਹੱਥ ਲੜਿਆ
ਸਾਮ੍ਹਣਿਓਂ ਕਿਰਪਾਲ ਆ ਉਹਦੇ ਅੱਗੇ ਅੜਿਆ
ਉਹਦੇ ਹੱਥ ਸੁਲੋਤਰ ਕਊ ਦਾ ਲੋਹੇ ਨਾਲ ਮੜਿਆ
ਉਸ 'ਸਤਿ ਕਰਤਾਰ' ਉਚਾਰ ਕੇ ਸਿਰ ਖ਼ਾਂ ਦੇ ਜੜਿਆ
ਉਹ ਘੋੜੇ ਉਤੋਂ ਇਸ ਤਰ੍ਹਾਂ ਆ ਥੱਲੇ ਝੜਿਆ
ਜਿਉਂ ਗੁਰਜ ਭੀਮ ਦੀ ਤੋੜਿਆ ਬੁੱਤ ਲੱਕੜੀ ਘੜਿਆ

ਸਾਧ ਨੇ ਲਾਹ ਲਿਆ ਪਠਾਣ ਨੂੰ ਘੋੜਿਓਂ ਥੱਲੇ, ਧੁਰ ਦੀ ਰਾਹਦਾਰੀ ਦੇ ਕੇ ਅਗਲੇ ਜਹਾਨ ਤੋਰ ਦਿੱਤਾ। ਕਲਗ਼ੀਧਰ ਮਹਾਰਾਜ ਵੇਖ ਕੇ ਬੜੇ ਪਰਸੰਨ ਹੋਏ, ਤੇ 'ਬਚਿੱਤ੍ਰ ਨਾਟਕ' ਵਿੱਚ ਇਸ ਘਟਨਾ ਨੂੰ ਇਉਂ ਬਿਆਨ ਕੀਤਾ :

'ਕ੍ਰਿਪਾਲ ਕੋਪੀਯੰ ਕੁਤਕੋ **ਸੰਭਾਰੀ।**
ਹਠੀ ਖ਼ਾਨ ਹਯਾਤ ਕੇ **ਸੀਸ ਝਾਰੀ।**
**ਉਠੀ ਛਿੱਛ ਇੱਛੰ ਕਢਾ ਮੇਝ ਜੋਰੰ।**
ਮਨੋ ਸਾਖਨੰ ਮਟਕੀ ਕਾਨ੍ਹ ਫੋਰੰ।

ਸਾਰੇ ਪਿੜ ਵਿੱਚ ਲੋਥ 'ਤੇ ਲੋਥ ਚੜ੍ਹ ਗਈ। ਲੋਥਾਂ ਨੂੰ ਲਤਾੜ ਕੇ ਸੂਰਮੇ ਅਗ੍ਹਾਂ ਵਧਣ ਲੱਗੇ। ਗ਼ਾਜ਼ੀ ਚੰਦ ਚੰਦੇਲੀਆ ਲੜਦਾ ਲੜਦਾ ਸੰਗੋ ਸ਼ਾਹ ਦੇ ਸਾਮ੍ਹਣੇ ਆ ਡਟਿਆ। ਉਹਨੂੰ ਯੁੱਧ ਵਿੱਦਿਆ ਦਾ ਬੜਾ ਮਾਣ ਸੀ। ਲਲਕਾਰ ਕੇ ਉਹ ਇਉਂ ਸੰਗੋਂ ਸ਼ਾਹ 'ਤੇ ਆ ਪਿਆ :

## ਪਉੜੀ

ਫਿਰ ਗ਼ਜ਼ੀ ਚੰਦ ਚੰਦੇਲ ਮੱਤਾ ਹੰਕਾਰ ਦਾ
ਉਹਨੂੰ ਛੱਤਰੀ-ਪਣ ਦਾ ਮਾਣ ਉਹ ਮੌਤ ਵੰਗਾਰਦਾ
ਉਹ ਹੋ ਹੋ ਪੱਬਾਂ ਭਾਰ ਤੇ ਤੇਗ਼ ਉਲਾਰਦਾ
ਉਹ ਚੁਣ ਚੁਣ ਮਾਰੇ ਯੋਧੇ ਕਹਿਰ ਗੁਜ਼ਾਰਦਾ
ਫਿਰ ਸੰਗੋ ਸ਼ਾਹ ਵੱਲ ਵਧਿਆ ਨਾਅਰੇ ਮਾਰਦਾ
ਕਹਿ : 'ਸਿੱਖਾ ! ਸੱਦਾ ਆਇਓਈ ਧੁਰ ਦਰਬਾਰ ਦਾ'

ਅੱਗੋਂ ਸੰਗੋ ਸ਼ਾਹ ਵੀ ਗੁਰੂ ਕਾ ਮੰਨਿਆਂ ਪਰਮੰਨਿਆਂ ਯੋਧਾ ਸੀ, ਤੇ ਸਿੱਖ

ਫ਼ੌਜਾਂ ਦਾ ਸੈਨਾਪਤੀ। ਉਹ ਸ਼ਿਕਾਰ ਵੇਖ ਕੇ ਇਕੇ ਵਾਰ ਸ਼ੇਰ ਵਾਂਗ ਭਬਕ ਕੇ ਗ਼ਾਜ਼ੀ ਚੰਦ 'ਤੇ ਜਾ ਪਿਆ।

## ਪਉੜੀ

ਅੱਗੋਂ ਸੰਗੋ ਸ਼ਾਹ ਉਲਾਰੀ ਰੋਹ ਵਿੱਚ ਆਣ ਕੇ
ਉਸ ਗ਼ਾਜ਼ੀ ਚੰਦ ਨੂੰ ਮਾਰੀ 'ਸਤਿ ਕਰਤਾਰ' ਕਹਿ
ਉਹ ਛਾਤੀ ਧਸ ਗਈ ਸਾਰੀ ਨਿਕਲੀ ਪਾਰ ਜਾ
ਵਾਹ ਚੁਣਵੀਂ ਗੋਟ ਖਿਡਾਰੀ ਚੁੱਟੀ ਭਾਲ ਕੇ
ਉਹਦੀ ਹੋ ਕੇ ਲੋਥ ਨਕਾਰੀ ਉੱਲਰੀ ਘੋੜਿਓਂ
ਜਿਉਂ ਮੇਘ ਨਾਥ ਬਲਕਾਰੀ ਡਿੱਗਾ ਵਾਰ ਖਾ

ਗ਼ਾਜ਼ੀ ਚੰਦ ਦੇ ਮਰਨ ਨਾਲ ਰਾਜਿਆਂ ਦੀ ਫ਼ੌਜ ਵਿੱਚ ਭਾਜੜ ਪੈ ਗਈ, ਪਰ ਨਜਾਬਤ ਖ਼ਾਂ ਨੇ ਹੱਲਾ ਕਰ ਕੇ ਛੇਤੀ ਹੀ ਉਹਨਾਂ ਨੂੰ ਸੰਭਾਲ ਲਿਆ ਤੇ ਫ਼ੌਜਾਂ ਨੇ ਫਿਰ ਪੈਰ ਜਮਾ ਲਏ। ਨਜਾਬਤ ਖ਼ਾਂ ਛੇਤੀ ਤੋਂ ਛੇਤੀ ਸੰਗੋ ਸ਼ਾਹ ਨਾਲ ਜੂਝਣਾ ਚਾਹੁੰਦਾ ਸੀ। ਸੰਗੋ ਸ਼ਾਹ ਵੀ ਵੇਖ ਕੇ ਓਸੇ ਵੱਲ ਝੁਕਿਆ। ਲੜਦੇ-ਲੜਦੇ ਦੋਵੇਂ ਸੂਰਮੇਂ ਏਨੇ ਨੇੜੇ ਹੋ ਗਏ ਕਿ ਫ਼ੌਜਾਂ ਨੂੰ ਲੜਾਉਣ ਦੀ ਥਾਂ ਉਹ ਆਪਸ ਵਿੱਚ ਹੱਥੋ ਹੱਥ ਟੱਕਰ ਪਏ।

## ਨਵੀਨ ਤਰਜ਼

ਫਿਰ ਖ਼ਾਨ ਨਜਾਬਤ ਚੜ੍ਹਿਆ, ਨਾਅਰੇ ਲਾ ਕੇ
ਉਹ ਸੰਗੋ ਸ਼ਾਹ ਨਾਲ ਅੜਿਆ, ਸਾਹਵੇਂ ਆ ਕੇ
ਉਹ ਮਰਦਾਂ ਵਾਂਗੂੰ ਲੜਿਆ, ਤੇਗ਼ ਉਠਾ ਕੇ
ਉਹ ਰਣ ਵਿੱਚ ਖਲਾ ਵੰਗਾਰੇ
ਕਹਿ, ਸਿੱਖਾ ! ਕਰ ਲੈ ਤਿਆਰੇ
ਮੈਂ ਧੁਰ ਦਰਗਾਹ ਪੁਚਾਵਾਂ ਤੈਨੂੰ ਮਾਰ ਕੇ।
ਅੱਗੋਂ ਸੰਗੋ ਸ਼ਾਹ ਲਲਕਾਰੇ, ਧੂਹ ਸਰਵਾਹੀ
ਉਹਦੇ ਸੱਜੇ ਹੱਥ ਲਿਸ਼ਕਾਰੇ, ਖ਼ੂੰਨ ਤਿਹਾਈ
ਉਹ ਚੁਣ ਚੁਣ ਯੋਧੇ ਮਾਰੇ, ਕਰੇ ਸਫ਼ਾਈ
ਕਹਿ ਕਰ ਲੈ ਵਾਰ ਜੁਆਨਾ !
ਕੋਈ ਮਾਣ ਰਹੇ ਨਾ ਖ਼ਾਨਾ !
ਅੱਗੇ ਕੇਈ ਖ਼ਾਨ ਨਜਾਬਤ ਤੁਰ ਗਏ ਹਾਰ ਕੇ

ਫਿਰ ਤੇਗ਼ ਨਜਾਬਤ ਮਾਰੀ, ਰੋਹ ਵਿੱਚ ਆ ਕੇ
ਅੱਗੋਂ ਸੰਗੋ ਸ਼ਾਹ ਬਲਕਾਰੀ ਵਾਰ ਬਚਾ ਕੇ
ਫਿਰ ਮੁੜਵੀਂ ਸੁੱਟੀ ਦੋਧਾਰੀ, ਫ਼ਤਹਿ ਬੁਲਾ ਕੇ
ਅੱਗੋਂ ਖ਼ੂਬ ਨਜਾਬਤ ਝੱਲੀ
ਰਣ ਜੋਧੇ ਪਾਵਣ ਜੱਲੀ
ਜਿਉਂ ਹੋਲੀ ਖੇਡਣ ਬਾਂਕੇ ਸਾਂਗ ਸੁਆਰ ਕੇ
ਜਿਉਂ ਸੌਣ ਬਿਜਲੀਆਂ ਗੱਜਣ, ਦੇ ਚਮਕਾਰੇ
ਇਉਂ ਤੇਗ਼ਾਂ ਢਾਲੀਂ ਵੱਜਣ, ਫਟਣ ਅੰਗਾਰੇ
ਰਣ ਸ਼ੇਰ ਸੂਰਮੇ ਗੱਜਣ, ਮਾਰਨ ਨਾਅਰੇ
ਉਹ ਬਿਦ ਬਿਦ ਵਾਰ ਚਲਾਵਣ
ਉਹ ਪੈਰ ਨਾ ਪਿਛਾਂਹ ਹਟਾਵਣ
ਉਹਨਾਂ ਦੋਹਾਂ ਦਿਲ ਵਿੱਚ ਧਾਰੀ ਮਰਨਾ ਮਾਰ ਕੇ
ਜਿਉਂ ਲਾਲੀ ਚੜ੍ਹਦੀ ਲਹੋ, ਸਹਿ ਸਹਿ ਮਾਰਾ
ਉਹ ਰੱਤ-ਬਰੱਤੇ ਹੋਏ, ਖਾ ਤਲਵਾਰਾਂ
ਜਿਉਂ ਅਰਸ਼ੋਂ ਕੇਸਰ ਚੋਏ, ਸੁਰਗੀ ਨਾਰਾਂ,
ਇਉਂ ਡੁੱਲ੍ਹ ਡੁੱਲ੍ਹ ਪਏ ਜਵਾਨੀ
ਹੋਈ ਮੌਤ ਫਿਰੇ ਮਸਤਾਨੀ
ਉਹ ਜਿਊਣਾ ਚਾਹੁੰਦੇ ਮਰਕੇ, ਜਿਊਣ ਨਾ ਹਾਰ ਕੇ
ਉਹ ਢਾਲਾਂ ਧਰਤ ਟਿਕਾ ਕੇ, ਰੋਹ ਵਿੱਚ ਆਏ
ਉਹ ਆਪਣਾ ਆਪ ਭੁਲਾ ਕੇ, ਖ਼ੂੰਨ ਤਿਹਾਏ
ਉਹਨਾਂ ਸਾਂਝੇ ਵਾਰ ਚਲਾ ਕੇ, ਸੀਸ ਉਡਾਏ
ਢਹਿ ਲੋਥਾਂ ਧਰਤੀ ਪਈਆਂ
ਰਹਿ ਗੱਲਾਂ 'ਸੀਤਲ' ਗਈਆਂ
ਜਿਉਂ ਤੁਰਨ ਜਹਾਨੋ ਯੋਧੇ ਜਨਮ ਸੁਆਰ ਕੇ

ਸਾਂਝੇ ਵਾਰ ਨਾਲ ਦੋਵੇਂ ਸੂਰਮੇ ਸ਼ਹੀਦ ਹੋ ਗਏ। ਗੁਰੂ ਮਹਾਰਾਜ ਮਸਤੀ ਵਿੱਚ ਝੂਮ ਉਠੇ ਤੇ ਪਵਿੱਤ੍ਰ ਮੁੱਖ ਤੋਂ ਫ਼ੁਰਮਾਇਆ :

"ਤਹਾਂ ਖਾਨ ਨਜਾਬਤੰ ਆਨ ਕੈ ਕੈ।
ਹਨਿਓ ਸਾਹ ਸੰਗ੍ਰਾਮ ਕੋ ਸਸਤ੍ਰ ਲੈ ਕੈ।
ਕਿਤੇ ਖ਼ਾਨ ਬਾਨੀਨ ਹੂੰ ਅਸਤ੍ਰ ਝਾਰੇ।

ਸਹੀ ਸਾਹ ਸੰਗ੍ਰਾਮ ਸੁਰਗੰ ਸਿਧਾਰੇ।
ਮਾਰਿ ਨਜਾਬਤ ਖ਼ਾਨ ਕੋ ਸੰਗੋ ਜੁਝੇ ਜੁਝਾਰ।
ਹਾ ਹਾ ਇਹ ਲੋਕੈ ਭਇਓ ਸੁਰਗ ਲੋਕ ਜੈਕਾਰ।"

ਜਿਸ ਵੇਲੇ ਸੰਗੋ ਸ਼ਾਹ ਸ਼ਹੀਦ ਹੋ ਗਿਆ, ਕਲਗ਼ੀਧਰ ਜੀ ਨੇ ਆਪ ਫ਼ੌਜ ਦੀ ਕਮਾਨ ਸੰਭਾਲ ਲਈ। ਹਜ਼ੂਰ ਆਪ ਫ਼ੁਰਮਾਉਂਦੇ ਹਨ :

"ਲਖੇ ਸਾਹ ਸੰਗ੍ਰਾਮ ਜੁੱਝੇ ਜੁੱਝਾਰੰ।
ਤਵੰ ਕੀਟ ਬਾਣੰ ਕਮਾਣੰ ਸੰਭਾਰੰ।
ਹਨਿਯੋ ਏਕ ਖਾਨੰ ਖਿਆਲੰ ਖਤੰਗੰ।
ਡਸਿਯੋ ਸਤ੍ਰੁ ਕੋ ਜਾਨੋ ਸਯਾਮੰ ਭੁਜੰਗੰ।
ਗਿਰਿਯੋ ਭੂਮ ਸੋ ਬਾਣ ਦੂਜੋ ਸੰਭਾਰਯੋ।
ਮੁਖੰ ਭੀਖਨੰ ਖ਼ਾਨ ਕੇ ਤਾਨ ਮਾਰਯੋ।
ਭਜਿਯੋ ਖ਼ਾਨ, ਖ਼ੂਨੀ ਰਹਿਯੋ ਖੇਤ ਤਾਜੀ।
ਤਜੇ ਪ੍ਰਾਣ ਤੀਜੇ ਲਗੇ ਬਾਣ ਬਾਜੀ।"

ਭੀਖਨ ਖ਼ਾਨ ਗੁਰੂ ਜੀ ਦੇ ਹੱਥੋਂ ਮਾਰਿਆ ਗਿਆ। ਫਿਰ ਕਿਸੇ ਦਾ ਅਗ੍ਹਾਂ ਵਧਣ ਦਾ ਹੌਂਸਲਾ ਨਾ ਪਵੇ। ਅੰਤ ਹਾਰ ਹੁੰਦੀ ਵੇਖ ਕੇ ਭੀਮ ਚੰਦ ਨੇ ਹਰੀ ਚੰਦ ਹੰਡੂਰੀਏ ਨੂੰ ਵੰਗਾਰਿਆ। ਉਹ ਲੋਹੜੇ ਦਾ ਤੀਰੰਦਾਜ਼ ਸੀ, ਤੇ ਅਸਲ ਨਾਲੋਂ ਵਧੇਰੇ ਉਹਨੂੰ ਆਪਣੀ ਬਾਣ ਵਿੱਦਿਆ ਦਾ ਮਾਣ ਸੀ। ਭੀਮ ਚੰਦ ਦੀ ਲਲਕਾਰ ਸੁਣ ਕੇ ਹਰੀ ਚੰਦ ਅੱਗੇ ਵਧਿਆ ਤੇ ਗੁਰੂ ਮਹਾਰਾਜ 'ਤੇ ਤੀਰਾਂ ਦੀ ਵਰਖਾ ਲਾ ਦਿੱਤੀ।

## ਵਾਰ

ਹਰੀ ਚੰਦ ਲਲਕਾਰੇ ਮਾਰਦਾ
ਗਿਆ ਸਾਮ੍ਹਣੇ ਗੁਰਾਂ ਦੇ ਆ
ਉਹਨੂੰ ਬਾਣ ਵਿੱਦਿਆ ਦਾ ਮਾਣ ਸੀ
ਸਮਝੇ 'ਅਰਜਣ' ਦਾ ਆਪ ਨੂੰ ਭਰਾ
ਤੀਰ ਗ਼ੁਸੇ ਵਿੱਚ ਖਿੱਚ ਕੇ ਚਲਾਵੰਦਾ
ਕਾਠੀ ਲੱਗਿਆ ਗੁਰਾਂ ਦੀ ਆ
ਵਾਰ ਉੱਕਿਆ ਨਸ਼ਾਨਿਓਂ ਵੇਖ ਕੇ
ਚੜ੍ਹਿਆ ਸੂਰਮੇ ਨੂੰ ਕਹਿਰ ਦਾ ਤਾਅ
ਉਹਨੇ ਦੂਸਰਾ ਕਰੋਧ ਨਾਲ ਛੱਡਿਆ

ਸਿੱਧਾ ਸੀਸ ਵੱਲੇ ਸਿਸਤ ਟਿਕਾਂ
ਪੇਚ ਚੀਰ ਦਸਤਾਰ ਦੇ ਲੰਘਿਆ
ਛੋਹ ਕੇ ਕੰਨ ਦੇ ਕੋਲ ਦੀ ਗਿਆ
ਤਿੱਜਾ ਛਾਤੀ ਵੱਲੇ ਤਾਣ ਕੇ ਛੱਡਿਆ
ਪੇਟੀ ਚੰਮ ਦੀ 'ਚ ਲੱਗਿਆ ਆ
ਨੋਕ ਇੰਚ ਕੁ ਚੁਭੀ ਵਿੱਚ ਮਾਸ ਦੇ
ਖ਼ੂੰਨ ਚੱਲਿਆ ਸਰੀਰੋਂ ਜੋਸ਼ ਖਾ
ਆਪ ਹੱਥ ਦੇ 'ਗੋਬਿੰਦ' ਨੇ ਰੱਖਿਆ
ਨਾਮ ਆਪਣੇ ਦੀ ਲਾਜ ਲਿਆ ਬਚਾਂ

ਹਰੀ ਚੰਦ ਦੇ ਤਿੰਨੇ ਵਾਰ ਖ਼ਾਲੀ ਗਏ : ਪਹਿਲਾ ਹਜ਼ੂਰ ਦੇ ਘੋੜੇ ਨੂੰ ਕਾਠੀ ਵਿੱਚ ਲੱਗਾ, ਦੂੱਜਾ ਮਹਾਰਾਜ ਦੇ ਕੰਨ ਨਾਲ ਛੋਹ ਕੇ ਦਸਤਾਰ ਦੇ ਪੇਚਾਂ ਵਿੱਚ ਦੀ ਲੰਘ ਗਿਆ, ਤਿੱਜਾ ਦਾਤਾਰ ਜੀ ਦੀ ਚਮੜੇ ਦੀ ਪੇਟੀ ਵਿੱਚ ਆ ਲੱਗਾ ਤੇ ਉਸ ਨੂੰ ਚੀਰ ਕੇ ਥੋੜ੍ਹਾ ਜੇਹਾ ਮਾਸ ਵਿੱਚ ਖੁੱਭ ਗਿਆ। 'ਬਚਿੱਤ੍ਰ ਨਾਟਕ' ਵਿੱਚ ਆਪ ਇਉਂ ਫ਼ੁਰਮਾਉਂਦੇ ਹਨ :

'ਹਰੀ ਚੰਦ ਕੋਪੰ ਕਮਾਣੰ ਸੰਭਾਰੰ।
ਪ੍ਰਥਮ ਬਾਜੀਯੰ ਤਾਣ ਬਾਣੰ ਪ੍ਰਹਾਰੰ।
ਦੁਤੀਯ ਤਾਕ ਕੈ ਤੀਰ ਮੋਕੋ ਚਲਾਯੰ।
ਰਖਿਓ ਦਈਵ ਮੈ ਕਾਨ ਛ੍ਵੈ ਕੈ ਸਿਧਾਯੰ।
ਤ੍ਰਿਤੀਯ ਬਾਣ ਮਾਰਿਯੋ ਸੁ ਪੇਟੀ ਮਝਾਰੰ।
ਬਿਧਿਅੰ ਚਿਲਕਤੰ ਦੁਆਲ ਪਾਰੰ ਪਧਾਰੰ।
ਚੁਭੀ ਚਿੰਚ ਚਰਮੰ ਕਛੂ ਘਾਇ ਨ ਆਯੰ।
ਕਲੰ ਕੇਵਲੰ ਜਾਨ ਦਾਸੰ ਬਚਾਯੰ।'

ਏਥੇ ਪਹੁੰਚ ਕੇ ਵੀ ਹਜ਼ੂਰ ਨੇ ਇਹ ਨਹੀਂ ਕਿਹਾ ਕਿ ਮੈਂ ਹਰੀ ਚੰਦ ਦੇ ਬਾਣਾਂ ਤੋਂ ਆਪਣੀ ਸ਼ਸਤਰ ਵਿੱਦਿਆ ਨਾਲ, ਕਰਾਮਾਤ ਨਾਲ ਜਾਂ ਬਾਹੂਬਲ ਨਾਲ ਬਚ ਗਿਆ ਹਾਂ, ਸਗੋਂ ਫ਼ੁਰਮਾਉਂਦੇ ਹਨ : 'ਕਲੰ ਕੇਵਲੰ ਜਾਨ ਦਾਸੰ ਬਚਾਯੰ'। ਕੇਵਲ ਅਕਾਲ ਪੁਰਖ ਨੇ ਆਪਣਾ ਦਾਸ ਜਾਣ ਕੇ ਮੈਨੂੰ ਬਚਾ ਲਿਆ ਹੈ।

ਤੇ ਜਦੋਂ ਥੋੜ੍ਹਾ ਜਿਹਾ ਤੀਰ ਮਾਸ ਵਿੱਚ ਚੁੱਭਣ ਨਾਲ ਲਹੂ ਨਿਕਲ ਆਇਆ, ਤਾਂ

'ਜਬੈ ਬਾਣ ਲਾਗਿਯੋ। ਤਬੈ ਰੋਸ ਜਾਗਿਯੋ।'

ਦੇ ਮਹਾਂ ਵਾਕ ਅਨੁਸਾਰ ਹਜ਼ੂਰ ਜੋਸ਼ ਵਿੱਚ ਆ ਗਏ। ਕੱਢਿਆ ਸਵਰਨ-ਮੁਖੀ

ਭੱਥੇ 'ਚੋਂ, ਚਾੜ੍ਹਿਆ ਧਨੁਖ ਦੀ ਤੰਦੀ ਉੱਤੇ ਤੇ ਕਿਹਾ, "ਹਰੀ ਚੰਦਾ! ਸੂਰਮੇ ਇਉਂ ਨਹੀਂ, ਐਉਂ ਤੀਰ ਚਲਾਇਆ ਕਰਦੇ ਹਨ।"

## ਸਾਕਾ

ਚੜ੍ਹਿਆ ਜੋਸ਼ ਹਜ਼ੂਰ ਨੂੰ ਹੱਥ ਧਨੁਖ ਉਠਾਇਆ
ਸਵਰਨ-ਮੁਖੀ ਕੱਢ ਭੱਥਿਓਂ ਕੱਸ ਡੋਰ ਚੜ੍ਹਾਇਆ
ਰੋਹ ਵਿੱਚ ਆ ਕੇ ਛੱਡਿਆ ਬਿਨ ਪਰਾਂ ਉਡਾਇਆ
ਜਾਂਦਾ ਬਲਦਾ ਲਾਟ ਜਿਉਂ ਉਹ ਖ਼ੂੰਨ ਤਿਹਾਇਆ
ਲੈ ਸੁਨੇਹਾ ਮੌਤ ਦਾ ਰਾਜੇ ਤਕ ਆਇਆ
ਮਿਲਿਆ ਛਾਤੀ ਲੱਗ ਕੇ ਸਭ ਵੈਰ ਮਿਟਾਇਆ
ਕਾਨੀ ਸਣੇ ਸਰੀਰ 'ਚੋਂ ਹੋ ਪਾਰ ਸਿਧਾਇਆ
ਉਲਟ ਘੋੜਿਓਂ ਸੂਰਮਾ ਧਰਤੀ 'ਤੇ ਆਇਆ
ਮੋਇਆ ਰਾਜਾ ਹਰੀ ਚੰਦ ਸਭ ਖੇਲ ਮੁਕਾਇਆ
'ਸੀਤਲ' ਕਿਸ ਨੇ ਗੁਰਾਂ ਨਾਲ ਲੜ ਨਫ਼ਾ ਉਠਾਇਆ

ਹਰੀ ਚੰਦ ਦੇ ਮਰਨ ਨਾਲ ਲੜਾਈ ਦਾ ਫ਼ੈਸਲਾ ਹੋ ਗਿਆ। ਦੁਸ਼ਮਣ ਦਲ ਸਾਰੇ ਭੱਜ ਗਏ ਤੇ ਮੈਦਾਨ ਖ਼ਾਲਸੇ ਦੇ ਹੱਥ ਆਇਆ। ਸਿੱਖਾਂ ਨੇ ਫ਼ਤਹਿ ਦੇ ਝੰਡੇ ਝੁਲਾ ਦਿੱਤੇ, ਤੇ ਮਹਾਰਾਜ ਨੂੰ ਵਧਾਈ ਦਿੱਤੀ, "ਹਜ਼ੂਰ! ਆਪ ਜੀ ਦੀ ਜਿੱਤ ਹੋਈ ਹੈ।"

ਉਸ ਵੇਲੇ ਹਜ਼ੂਰ ਤਰਸ ਵਿੱਚ ਭਰੇ ਹੋਏ ਮੈਦਾਨ ਦਾ ਰੰਗ ਵੇਖ ਰਹੇ ਸਨ। ਦੁਸ਼ਮਣ ਨੱਸ ਚੁੱਕਾ ਸੀ, ਲੜਾਈ ਬੰਦ ਹੋ ਗਈ ਸੀ, ਪਰ ਉਹਦੇ ਨਿਸ਼ਾਨ ਪਿੱਛੇ ਬਾਕੀ ਸਨ। ਸਾਰੇ ਲਹੂ ਮਿੱਝ ਦਾ ਘਾਣ ਮੱਚਿਆ ਪਿਆ ਸੀ ਤੇ ਲੋਥ 'ਤੇ ਲੋਥ ਚੜ੍ਹੀ ਪਈ ਸੀ। ਦਾਤਾਰ ਨੀਂਵੀਆਂ ਅੱਖਾਂ ਕਰਕੇ ਕਰਤਾਰ ਦੇ ਸ਼ੁਕਰ ਵਿੱਚ ਝੁਕੇ ਹੋਏ ਸਨ। ਆਪ ਦੀ ਰੂਹ ਅਰਦਾਸ ਵਿੱਚ ਜੁੜੀ ਹੋਈ ਸੀ। ਸਿੱਖਾਂ ਨੇ ਫੇਰ ਕਿਹਾ, "ਮਹਾਰਾਜ! ਆਪ ਜੀ ਦੀ ਜਿੱਤ ਹੋਈ ਹੈ।"

ਹਜ਼ੂਰ ਨੇ ਜ਼ਰਾ ਨੇਤਰ ਖੋਲ੍ਹੇ ਤੇ ਕਿਹਾ, "ਭਈ ਜੀਤ ਮੇਰੀ ?"

"ਹਾਂ, ਦਾਤਾਰ! ਆਪ ਜੀ ਦੀ ਜਿੱਤ ਹੋਈ ਹੈ।" ਸਿੱਖਾਂ ਨੇ ਉੱਤਰ ਦਿੱਤਾ।

ਮਹਾਰਾਜ ਨੇ ਨਾਂਹ ਵਿੱਚ ਸਿਰ ਹਿਲਾਇਆ। ਮੰਨਿਆਂ ਨਹੀਂ ਕਿ ਜਿੱਤ ਉਹਨਾਂ ਦੀ ਹੈ। ਸਿੱਖਾਂ ਨੇ ਹੈਰਾਨ ਹੋ ਕੇ ਪੁੱਛਿਆ, "ਕਿਉਂ ਮਹਾਰਾਜ ਆਪ ਜੀ ਦੀ ਨਹੀਂ, ਤਾਂ ਹੋਰ ਕੀਹਦੀ ਜਿੱਤ ਹੋਈ ? ਆਪ ਜੀ ਦੇ ਖ਼ਾਲਸੇ ਨੇ ਮੈਦਾਨ ਜਿੱਤਿਆ, ਤਾਂ ਜਿੱਤ ਆਪ ਜੀ ਦੀ ਹੀ ਹੋਈ ਨਾਂ।"

ਮਹਾਰਾਜ ਬੋਲੇ, "ਮੈਦਾਨ ਖ਼ਾਲਸੋ ਫ਼ਤਹਿ ਕੀਤਾ, ਤਾਂ ਜਿੱਤ ਖ਼ਾਲਸੇ ਦੀ ਹੋਈ।"

"ਦਾਤਾ ਜੀ ! ਖ਼ਾਲਸਾ ਵੀ ਤਾਂ ਆਪ ਜੀ ਦਾ ਹੀ ਹੈ।"

ਹਜ਼ੂਰ ਨੇ ਫਿਰ ਨਾਂਹ ਵਿੱਚ ਸਿਰ ਹਿਲਾਇਆ।

ਸਿੱਖਾਂ ਦੀ ਸਮਝ ਵਿੱਚ ਕੁਝ ਨਾ ਆਇਆ। ਉਹਨਾਂ ਫਿਰ ਪੁੱਛਿਆ, "ਤਾਂ ਮਹਾਰਾਜ! ਖ਼ਾਲਸਾ ਕਿਸ ਦਾ ਹੋਇਆ ? ਤੇ ਜਿੱਤ ਕਿਸ ਦੀ ?"

"ਗੁਰੂ ਜੀ ਬੋਲੇ, "ਸਿੱਖੋ ! ਜੀਹਦਾ ਖ਼ਾਲਸਾ, ਓਸੇ ਦੀ ਜਿੱਤ।"

"ਹਾਂ, ਦਾਤਾ ਜੀ ! ਖ਼ਾਲਸਾ ਕੀਹਦਾ ਤੇ ਜਿੱਤ ਕਿਸ ਦੀ ?" ਸਿੱਖਾਂ ਬਿਨੈ ਕੀਤਾ।

**ਹਜ਼ੂਰ ਰੱਬੀ ਰੰਗ ਵਿੱਚ ਰੰਗੇ ਹੋਏ ਬੋਲੇ :**

"ਵਾਹਿਗੁਰੂ ਜੀ ਕਾ ਖ਼ਾਲਸਾ,
ਵਾਹਿਗੁਰੂ ਜੀ ਕੀ ਫ਼ਤਹਿ।"

ਸਿੱਖਾਂ ਵਿੱਚ ਨਵਾਂ ਜੋਸ਼ ਆ ਗਿਆ ਤੇ ਸਾਰੇ ਗੂੰਜ ਪੈ ਗਈ :

"ਵਾਹਿਗੁਰੂ ਜੀ ਕਾ ਖ਼ਾਲਸਾ,
ਵਾਹਿਗੁਰੂ ਜੀ ਕੀ ਫ਼ਤਹਿ।"

ਹਜ਼ੂਰ ਨੇ ਅੰਤ ਸਾਫ਼ ਸ਼ਬਦਾਂ ਵਿੱਚ ਮੰਨਿਆਂ ਹੈ, "ਭਈ ਜੀਤ ਮੇਰੀ। ਕ੍ਰਿਪਾ ਕਾਲ ਕੇਰੀ।"

ਇਹ ਲੜਾਈ ੧੮ ਵਿਸਾਖ, ਸੰਮਤ ੧੭੪੪ ਬਿ. ਨੂੰ ਹੋਈ। ਇਸ ਵਿੱਚ ਸੰਗੋ ਸ਼ਾਹ, ਜੀਤ ਮੱਲ, ਬੁੱਧੂ ਸ਼ਾਹ ਦਾ ਇਕ ਭਰਾ, ਦੋ ਪੁੱਤਰ ਤੇ ਕੁਛ ਮੁਰੀਦ ਤੇ ਕਈ ਸਿੱਖ ਸ਼ਹੀਦ ਹੋਏ। ਦੁਸ਼ਮਣ ਦਾ ਜਾਨੀ ਨੁਕਸਾਨ ਸਿੱਖਾਂ ਨਾਲੋਂ ਕਈ ਗੁਣਾਂ ਵਧੇਰੇ ਹੋਇਆ। ਰਾਜਿਆਂ ਦਾ ਬਹੁਤ ਸਾਰਾ ਜੰਗੀ ਸਾਮਾਨ ਪਿੜ ਵਿੱਚ ਹੀ ਰਹਿ ਗਿਆ, ਜੋ ਸਿੱਖਾਂ ਨੇ ਕਾਬੂ ਕਰ ਲਿਆ। ਮਹਾਰਾਜ ਨੇ ਦੋਹਾਂ ਧਿਰਾਂ ਦੇ ਫੱਟੜਾਂ ਦਾ ਇਲਾਜ ਕਰਾਇਆ, ਤੇ ਮੈਦਾਨ ਵਿੱਚ ਸੇਵਾ ਕਰਨ ਵਾਲਿਆਂ ਨੂੰ ਦਿਲ ਖੋਲ੍ਹ ਕੇ ਦਾਤਾਂ ਦਿੱਤੀਆਂ। ਬੁੱਧੂ ਸ਼ਾਹ ਦੇ ਪ੍ਰਾਰਥਨਾ ਕਰਨ 'ਤੇ ਹਜ਼ੂਰ ਨੇ ਕੇਸਾਂ ਦਾ ਕੰਘਾ, ਕਿਰਪਾਨ ਤੇ ਦਸਤਾਰ (ਸਰੋਪਾ) ਬਖ਼ਸ਼ੇ। ਸੱਯਦ ਸਾਹਿਬ ਦੀ ਔਲਾਦ ਪਾਸੋਂ ਇਹ ਚੀਜ਼ਾਂ ਮਹਾਰਾਜਾ ਨਾਭਾ ਭਰਪੂਰ ਸਿੰਘ ਜੀ ਨੇ ਮੂੰਹੋਂ ਮੰਗਿਆ ਧਨ ਦੇ ਕੇ ਲੈ ਲਈਆਂ ਸਨ, ਜੋ ਅੱਜ ਕੱਲ੍ਹ ਨਾਭੇ ਹੀ ਹਨ।

ਥੋੜ੍ਹੇ ਸਮੇਂ ਪਿੱਛੋਂ ਫਿਰ ਗੁਰੂ ਮਹਾਰਾਜ ਅਨੰਦਪੁਰ ਆ ਗਏ। ਹਜ਼ੂਰ ਦੀਆਂ ਕਈ ਲੜਾਈਆਂ ਵਿੱਚੋਂ ਇਹ ਪਹਿਲੀ ਸੀ।

ਪ੍ਰਸੰਗ ਲਿਖਿਆ : ੧੦-੧੧-੪੪ ਈ.

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

## ਸ਼ਹੀਦੀ

# ਬਾਬਾ ਬੰਦਾ ਸਿੰਘ ਬਹਾਦੁਰ

ਮੁਗ਼ਲ ਰਾਜ ਵਿੱਚ ਲਹੂ ਭਰੀਆਂ ਦੋ ਨਦੀਆਂ ਬਰਾਬਰ-ਬਰਾਬਰ ਵਗਦੀਆਂ ਹਨ : ਇਕ ਆਪਣਿਆਂ ਦੇ ਖ਼ੂੰਨ ਦੀ ਤੇ ਇਕ ਬੇਗ਼ਾਨਿਆਂ ਦੇ। ਬਾਬਰ ਦੀ ਬੰਸ ਵਿੱਚ ਕਿਸੇ ਚੰਦਰੇ ਦਿਨ ਔਰੰਗਜ਼ੇਬ ਜੰਮਿਆਂ, ਜੋ ਉਸ ਘਰਾਣੇ ਦੀ ਤਬਾਹੀ ਦਾ ਕਾਰਨ ਬਣਿਆ। ਤਖ਼ਤ 'ਤੇ ਬਹਿੰਦਿਆਂ ਹੀ ਉਹਨੇ ਆਪਣੇ ਪਿਤਾ ਸ਼ਾਹ ਜਹਾਨ ਨੂੰ ਕੈਦ ਕਰ ਲਿਆ ਤੇ ਵੱਡੇ ਭਰਾ ਦਾਰਾ ਸ਼ਕੋਹ ਨੂੰ ਕਤਲ ਕੀਤਾ। ਭਰਾ ਦਾ ਸਿਰ ਉਹਨੇ ਪਿਤਾ ਨੂੰ ਈਦ ਦੇ ਦਿਨ ਤੁਹਫ਼ੇ ਵਜੋਂ ਭੇਜਿਆ। ਭਤੀਜਿਆਂ ਤੇ ਬਾਕੀ ਭਰਾਵਾਂ ਨੂੰ ਉਹਨੇ ਜ਼ਹਿਰ ਦੇ ਕੇ ਮਰਵਾ ਦਿੱਤਾ ਤੇ ਏਸ ਤਰ੍ਹਾਂ ਆਪਣਾ ਰਾਜ ਪੱਕਾ ਕੀਤਾ।

ਔਰੰਗਜ਼ੇਬ ਮਰਿਆ, ਤਾਂ ਉਹਦੇ ਪੁੱਤਰਾਂ ਵਿੱਚ ਵੀ ਓਸੇ ਤਰ੍ਹਾਂ ਤਲਵਾਰ ਖੜਕੀ। ਬਾਕੀ ਸਾਰਿਆਂ ਨੂੰ ਮਾਰ ਕੇ ਬਹਾਦਰ ਸ਼ਾਹ ਤਖ਼ਤ ਦਾ ਮਾਲਕ ਬਣਿਆ। ਤੇ ਜਦ ਬਹਾਦਰ ਸ਼ਾਹ ਮਰਿਆ, ਤਾਂ ਉਹਦੇ ਪੁੱਤਰਾਂ ਨੇ ਵੀ ਓਹਾ ਰਾਹ ਫੜਿਆ, ਜਿਸ ਉੱਤੇ ਚੱਲ ਕੇ ਉਹਨਾਂ ਨੇ ਪਿਉ ਤੇ ਦਾਦਾ ਤਖ਼ਤਿ ਤਾਊਸ ਤੱਕ ਪਹੁੰਚੇ ਸਨ। ਬਾਕੀਆਂ ਦੀ ਸਫ਼ਾਈ ਕਰਕੇ ਜਹਾਂਦਾਰ ਸ਼ਾਹ ਬਹਾਦਰ ਬਣ ਗਿਆ। ਐਨਾ ਪਾਪ ਕਰਕੇ ਜਿਹੜਾ ਰਾਜ ਉਹਨੇ ਲਿਆ, ਉਹ ਬਹੁਤਾ ਚਿਰ ਸੁਹੰਢਣਾ ਨਾ ਹੋਇਆ। ਅਗਲੇ ਸਾਲ ਹੀ ਉਹਨੂੰ ਕਤਲ ਕਰਕੇ—ਸੱਯਦ ਭਰਾਵਾਂ ਦੀ ਸਹਾਇਤਾ ਨਾਲ—ਫ਼ਰਖ਼ਸੀਅਰ ਨੇ ਹਕੂਮਤ ਸੰਭਾਲ ਲਈ।

ਅੰਦਰੂਨੀ ਗੜਬੜ ਦੂਰ ਕਰ ਕੇ ਹੁਣ ਬਾਦਸ਼ਾਹ ਨੂੰ ਸਿੱਖਾਂ ਨੂੰ ਦਬਾਉਣ ਦੀ ਸੁੱਝੀ। ਮਾਲਵੇ ਵਿਚੋਂ ਸਿੱਖਾਂ ਦੀ ਤਾਕਤ ਹੌਲੀ-ਹੌਲੀ ਖ਼ਤਮ ਕਰ ਦਿੱਤੀ ਗਈ, ਪਰ ਰਿਆੜਕੀ ਵਿੱਚ ਕਲਾਨੌਰ, ਬਟਾਲਾ ਆਦਿ ਉੱਤੇ ਬੰਦਾ ਸਿੰਘ ਨੇ ਕਬਜ਼ਾ ਕਰ ਲਿਆ ਸੀ। ਬਾਦਸ਼ਾਹ ਨੇ ਅਬਦੁੱਸਮੱਦ ਖ਼ਾਂ ਦਲੇਰੇ-ਜੰਗ ਨੂੰ ਲਾਹੌਰ ਦਾ ਸੂਬੇਦਾਰ ਬਣਾ ਕੇ ਬੜਾ ਸਖ਼ਤ ਹੁਕਮ ਦੇ ਕੇ ਭੇਜਿਆ ਕਿ ਬੰਦਾ ਸਿੰਘ ਨੂੰ ਛੇਤੀ ਤੋਂ ਛੇਤੀ ਗ੍ਰਿਫ਼ਤਾਰ ਕੀਤਾ ਜਾਵੇ। ਨਾਲ ਹੀ ਬਾਦਸ਼ਾਹ ਵੱਲੋਂ ਦੇਸ ਦੇ ਸਭ ਹਾਕਮਾਂ ਨੂੰ ਦਲੇਰੇ ਜੰਗ ਦੀ ਮਦਦ ਕਰਨ ਦੇ ਹੁਕਮ ਪੁੱਜ ਗਏ। ਕਮਰੁੱਦੀਨ ਖ਼ਾਂ, ਅਫ਼ਰਾਸਯਾਬ ਖ਼ਾਂ, ਮੁਜ਼ੱਫ਼ਰ ਖ਼ਾਂ, ਰਾਜਾ ਉਦੇ ਸਿੰਘ ਬੰਦੇਲੀਆ, ਰਾਜਾ

ਗੋਪਾਲ ਸਿੰਘ ਭਦੌੜੀਆ, ਮਿਰਜ਼ਾ ਅਹਿਮਦ ਖ਼ਾਂ, ਫ਼ੌਜਦਾਰ ਗੁਜਰਾਤ, ਇਰਾਦਤਮੰਦ ਖ਼ਾਂ ਫ਼ੌਜਦਾਰ ਏਮਨਾਬਾਦ, ਨੂਰ ਮੁਹੰਮਦ ਖ਼ਾਂ ਫ਼ੌਜਦਾਰ ਔਰੰਗਾਬਾਦ ਤੇ ਪਸਰੂਰ ਸ਼ੇਖ਼ ਮੁਹੰਮਦ ਦਾਇਮ ਫ਼ੌਜਦਾਰ ਬਟਾਲਾ, ਸੱਯਦ ਹਫ਼ੀਜ਼ ਅਲੀ ਖ਼ਾਂ ਫ਼ੌਜਦਾਰ ਹੈਬਤਪੁਰ ਪੱਟੀ, ਸੁਹਰਾਬ ਖ਼ਾਂ ਫ਼ੌਜਦਾਰ ਕਲਾਨੌਰ, ਰਾਜਾ ਭੀਮ ਸਿੰਘ ਕਟੋਚੀਆ, ਰਾਜਾ ਧ੍ਰਬਦੇਵ ਦਾ ਪੁੱਤਰ ਹਰਿ ਦੇਵ, ਜ਼ਕਰੀਆਂ ਖ਼ਾਂ, ਆਰਫ਼ਬੇਗ ਖ਼ਾਂ ਆਦਿ ਨੂੰ ਨਾਲ ਲੈ ਕੇ ਦਲੇਰੇ-ਜੰਗ, ਬੰਦਾ ਸਿੰਘ ਨੂੰ ਫੜਨ ਵਾਸਤੇ ਚੜ੍ਹਿਆ।

ਬਾਬਾ ਬੰਦਾ ਸਿੰਘ ਬਹਾਦੁਰ ਨੂੰ ਵੀ ਇਹ ਖ਼ਬਰਾਂ ਪਹੁੰਚ ਰਹੀਆਂ ਸਨ। ਉਹ ਕੋਟ ਮਿਰਜ਼ਾ ਜਾਨ ਕੋਲ ਕੱਚਾ ਕਿਲ੍ਹਾ ਬਣਵਾ ਰਿਹਾ ਸੀ, ਪਰ ਉਸਦੇ ਤਿਆਰ ਹੋਣ ਤੋਂ ਪਹਿਲਾਂ ਹੀ ਸ਼ਾਹੀ ਸੈਨਾ ਅੱਪੜ ਪਈ ਤੇ ਲੜਾਈ ਸ਼ੁਰੂ ਹੋ ਗਈ। ਸਿੱਖਾਂ ਨੇ ਏਨਾ ਡਟ ਕੇ ਮੁਕਾਬਲਾ ਕੀਤਾ ਕਿ ਸ਼ਾਹੀ ਸੈਨਾ ਘਬਰਾ ਗਈ। ਜੇ ਦਲੇਰੇ-ਜੰਗ ਤਾਹਨੇ ਮੇਹਣੇ ਦੇ ਕੇ ਖਲ੍ਹਾਰ ਨਾ ਲੈਂਦਾ, ਤਾਂ ਇਕੇਰਾਂ ਉਸਦੀ ਫ਼ੌਜ ਦੇ ਪੈਰ ਪਿੜ ਵਿਚੋਂ ਉਖੜ ਗਏ ਸਨ। ਹੁਣ ਸਿੱਖਾਂ ਦੇ ਪਿੱਛੇ ਹਟਣ ਦੀ ਵਾਰੀ ਆਈ। ਸ਼ਾਹੀ ਸੈਨਾ ਸਿੱਖਾਂ ਨਾਲੋਂ ਕਈ ਗੁਣਾਂ ਵਧੇਰੇ ਸੀ। ਸੋ ਸਮਾਂ ਵਿਚਾਰ ਕੇ ਬੰਦਾ ਸਿੰਘ ਪਿੱਛੇ ਹਟ ਕੇ ਗੜ੍ਹੀ ਨੰਗਲ ਵਿੱਚ ਜਾ ਵੜਿਆ। ਪਿੰਡ ਗੁਰਦਾਸ ਨੰਗਲ* ਤੋਂ ਬਾਹਰਵਾਰ ਭਾਈ ਦੁਨੀ ਚੰਦ ਦੀ ਹਵੇਲੀ ਸੀ, ਜਿਸ ਵਿੱਚ ਸਿੰਘ ਆਕੀ ਹੋ ਬੈਠੇ। ਏਸੇ ਨੂੰ ਗੜ੍ਹੀ ਗੁਰਦਾਸ ਨੰਗਲ ਕਹਿੰਦੇ ਹਨ। ਸਿੱਖਾਂ ਨੇ ਉਦਾਲੇ ਦੀ ਖਾਈ ਜ਼ਰਾ ਡੂੰਘੀ ਕਰ ਕੇ ਸ਼ਾਹੀ ਨਹਿਰ ਤੋੜ ਕੇ ਵਿੱਚ ਪਾਣੀ ਭਰ ਲਿਆ।

ਅਪ੍ਰੈਲ, ੧੭੧੫ ਈ. ਨੂੰ ਅਬਦੁੱਸਮਦ ਖ਼ਾਂ ਦਲੇਰੇ-ਜੰਗ ਨੇ ਲੱਖਾਂ ਦੀ ਗਿਣਤੀ ਵਿੱਚ ਆਦਮ ਨਾਲ ਲੈ ਕੇ ਸਿੱਖਾਂ ਉਦਾਲੇ ਘੇਰਾ ਪਾ ਲਿਆ। ਅੰਦਰੋਂ ਸਿੰਘ ਤੇ ਬਾਹਰੋਂ ਸ਼ਾਹੀ ਸੈਨਾ ਲੱਗੇ ਇਕ ਦੂਜੇ ਉੱਤੇ ਅੱਗ ਬਰਸਾਉਣ। ਇਹ ਘੇਰਾ ਅੱਠ ਮਹੀਨੇ ਰਿਹਾ। ਸਿੰਘਾਂ ਕੋਲੋਂ ਦਾਰੂ ਸਿੱਕਾ ਤੇ ਖ਼ੁਰਾਕ ਅਸਲੋਂ ਮੁੱਕ ਗਏ। ਬਹੁਤੇ ਸਾਰੇ ਸਿੰਘ ਭੁੱਖ ਨਾਲ ਤੇ ਕੁਛ ਵੈਰੀ ਦੀਆਂ ਗੋਲੀਆਂ ਨਾਲ ਚੜ੍ਹਾਈ ਕਰ ਗਏ। ਇਹ ਅੱਤ ਦੀ ਮੁਸੀਬਤ ਸਿੰਘਾਂ ਕਿਵੇਂ ਕੱਟੀ?

---

*ਅੱਜ ਕੱਲ੍ਹ ਏਹ ਥੇਹ ਪਿਆ ਹੈ, ਜਿਸ ਨੂੰ ਬਾਬੇ ਬੰਦੇ ਦਾ ਥੇਹ ਕਹਿੰਦੇ ਹਨ। ਇਹ ਹੁਣ ਵਾਲੇ ਵਸਦੇ ਪਿੰਡ ਗੁਰਦਾਸ ਨੰਗਲ ਤੋਂ ਇਕ ਮੀਲ ਤੇ ਸ਼ਹਿਰ ਤੋਂ ਚਾਰ ਮੀਲ ਲਹਿੰਦੇ ਪਾਸੇ ਹੈ।

# ਸਾਕਾ

ਸਿੰਘਾਂ ਅੰਦਰ ਗੜ੍ਹੀ ਦੇ ਆ ਡੇਰੇ ਲਾਏ
ਗੁੱਸਾ ਖਾ ਕੇ ਦੁਸ਼ਮਣਾਂ ਝੱਟ ਘੇਰੇ ਪਾਏ
ਆਕੀ ਬੈਠੇ ਕਿਲ੍ਹੇ ਵਿੱਚ ਕਲਗ਼ੀਧਰ ਜਾਏ
ਕਈ ਮਹੀਨੇ ਗੁਜ਼ਰ ਗਏ ਬਹੁ ਦੁੱਖ ਉਠਾਏ
ਕੱਟਣ ਭਾਣਾ ਮੰਨ ਕੇ ਭੁੱਖੇ ਤਿਰਹਾਏ
ਦਾਣਾ ਪੱਠਾ ਮੁਕਿਆ ਕੁਛ ਹੱਥ ਨਾ ਆਏ
ਖਾਂਦੇ ਪੱਤਰ ਸੂਤ ਕੇ ਜਦ ਭੁੱਖ ਸਤਾਏ
ਤੰਗ ਆ ਕੇ ਫਿਰ ਅੰਤ ਨੂੰ ਘੋੜੇ ਝਟਕਾਏ
ਕਈਆਂ ਨੇ ਪੱਟ ਚੀਰ ਕੇ ਭੁੰਨ ਢਿੱਡੀਂ ਪਾਏ
ਸ਼ੇਰਾਂ ਵਰਗੇ ਸੂਰਮੇ ਭੁੱਖ ਆਣ ਨਿਵਾਏ
ਜੀਉਂਦੇ ਮੁਰਦਾ ਹੋ ਪਏ ਜਿੰਨ੍ਹਾਂ ਪੂਰ ਖਪਾਏ
'ਸੀਤਲ' ਅੱਗੇ ਭੁੱਖ ਦੇ ਕੋਈ ਪੇਸ਼ ਨਾ ਜਾਏ

ਬੜੀ ਕਾਹਲੀ ਨਾਲ ਸਿੰਘ ਗੜ੍ਹੀ ਵਿੱਚ ਘਿਰ ਗਏ ਸਨ। ਸੋ ਦਾਣਾ ਪੱਠਾ ਕੱਠਾ ਕਰਨ ਦਾ ਉਹਨਾਂ ਨੂੰ ਸਮਾਂ ਨਾ ਮਿਲਿਆ। ਜਿਉਂ-ਜਿਉਂ ਘੇਰੇ ਦਾ ਸਮਾਂ ਲੰਮਾ ਹੁੰਦਾ ਗਿਆ, ਤਿਉਂ-ਤਿਉਂ ਸਿੰਘਾਂ ਦੀਆਂ ਮੁਸੀਬਤਾਂ ਵਧਦੀਆਂ ਗਈਆਂ। ਦੁਸ਼ਮਣ ਫ਼ੌਜਾਂ ਉਹਨਾਂ ਨਾਲੋਂ ਕਈ ਗੁਣਾਂ ਵੱਧ ਸਨ। ਜਿੰਨਿਆਂ ਵੈਰੀਆਂ ਨੂੰ ਸਿੰਘ ਮਾਰਦੇ ਸਨ, ਓਦੋਂ ਦੂਣੇ ਉਹਨਾਂ ਦੇ ਮੱਦਦੀ ਹੋਰ ਆ ਜਾਂਦੇ ਸਨ। ਦਿਨੋ ਦਿਨ ਸ਼ਾਹੀ ਸੈਨਾ ਦੀ ਗਿਣਤੀ ਵਧਦੀ ਜਾਂਦੀ ਸੀ, ਤੇ ਸਿੰਘਾਂ ਦੀ ਘਟਦੀ। ਜਦ ਦਾਣਾ ਪੱਠਾ ਮੁਕ ਗਿਆ, ਤਾਂ ਗੜ੍ਹੀ ਅੰਦਰ ਦੇ ਬਿਰਛਾਂ ਦੇ ਪੱਤਰ ਸੂਤ ਕੇ, ਸਾਗ ਵਾਂਗ ਉਬਾਲ ਕੇ ਖਾਧੇ ਗਏ। ਫਿਰ ਦਰੱਖ਼ਤਾਂ ਦੀਆਂ ਛਿੱਲਾਂ ਲਾਹ ਕੇ, ਪੀਹ ਕੇ ਖਾਧੀਆਂ। ਇਹ ਚੀਜ਼ਾਂ ਕਿੰਨਾ ਕੁ ਚਿਰ ਸਾਥ ਨਿਭਾਉਂਦਿਆਂ ? ਬਾਕੀ ਸਭ ਕੁਝ ਮੁੱਕ ਗਿਆ, ਤਾਂ ਸਿੰਘਾਂ ਨੇ ਘੋੜੇ ਤੱਕ ਝਟਕਾ ਕੇ ਖਾ ਲਏ। ਹੁੰਦੇ ਆਸਰੇ ਸਿੱਖ ਸਿਪਾਹੀ ਘੋੜੇ ਨੂੰ ਮਿੱਤਰ ਨਾਲੋਂ ਵਧੇਰੇ ਪਿਆਰ ਕਰਦਾ ਹੈ, ਪਰ ਜਿੱਥੇ ਹੋਰ ਕੋਈ ਚਾਰਾ ਹੀ ਨਾ ਰਹੇ, ਓਥੇ ਕੀ ਕੀਤਾ ਜਾਵੇ ? ਅੰਦਰੋਂ ਜਾਨਵਰ ਵੀ ਮੁੱਕ ਗਏ, ਪਰ ਘੇਰੇ ਦਾ ਫ਼ੈਸਲਾ ਨਾ ਹੋਇਆ। ਕਈ ਗਭਰੂ ਭੁੱਖ ਦੇ ਦੋਖੇ ਚੜ੍ਹਾਈ ਕਰ ਗਏ। ਕਈਆਂ ਨੇ ਆਪਣੇ ਜੀਵਨ ਨੂੰ ਚਾਰ ਪਹਿਰ ਹੋਰ ਅਗ੍ਹਾਂ ਧੱਕਾ ਦੇਣ ਬਦਲੇ ਆਪਣੇ ਪੱਟ ਦਾ ਮਾਸ ਚੀਰ ਕੇ ਖਾਧਾ। ਪੱਟ ਦਾ ਮਾਸ, ਕਿਸੇ ਸੋਹਣੀ ਨੂੰ ਮਨਾਉਣ ਬਦਲੇ ਨਹੀਂ, ਕੌਮ ਨੂੰ ਅਰਪਣ ਕੀਤਾ

ਹੋਇਆ ਜੀਵਨ ਜ਼ਰਾ ਹੋਰ ਲੰਮਾ ਕਰਨ ਵਾਸਤੇ, ਤਾਂਕਿ ਮਰਨ ਤੋਂ ਪਹਿਲਾਂ ਕੌਮ ਦੇ ਹੋਰ ਦੁਸ਼ਮਣਾਂ ਦਾ ਖ਼ਾਤਮਾ ਕੀਤਾ ਜਾ ਸਕੇ। ਅੰਤਮ ਫ਼ਤਹਿ ਬੁਲਾਉਣ ਤੋਂ ਪਹਿਲਾਂ ਸਿੱਖ ਸਿਪਾਹੀ ਆਪਣੀ ਬੰਦੂਕ ਦੀ ਨਾਲੀ ਵੈਰੀ ਵੱਲੇ ਸਿੱਧੀ ਕਰਕੇ ਪਲੀਤਾਂ ਦਾਗ਼ ਦੇਂਦਾ, ਤੇ ਏਸ ਤਰ੍ਹਾਂ ਮਰਦਾ ਮਰਦਾ ਵੀ ਉਹ ਕਿਸੇ ਹੋਰ ਨੂੰ ਨਾਲ ਲੈ ਕੇ ਮਰਦਾ। ਇਹ ਮਾਰੂ ਖੇਡ ਖੇਡਦਿਆਂ ਕਈ ਮਹੀਨੇ ਲੰਘ ਗਏ।

ਸਿੱਧੇ ਹੱਥੀਂ ਕਿਲ੍ਹਾ ਫ਼ਤਹਿ ਨਾ ਹੁੰਦਾ ਵੇਖ ਕੇ ਅਬਦੁੱਸਮੱਦ ਖ਼ਾਂ ਨੇ ਧੋਖੇਬਾਜ਼ੀ ਤੋਂ ਕੰਮ ਲੈਣ ਦੀ ਠਾਣੀ। ਉਹਨੇ ਸੁਲ੍ਹਾ ਦੀ ਦਰਖ਼ਾਸਤ ਕਰਨ ਵਾਸਤੇ ਬਾਬਾ ਬੰਦਾ ਸਿੰਘ ਪਾਸ ਆਪਣੇ ਦੂਤ ਭੇਜੇ। ਸਿੱਖਾਂ ਦੇ ਜਰਨੈਲ ਸਾਮ੍ਹਣੇ ਦੋ ਵੱਡੀਆਂ ਸ਼ਰਤਾਂ ਰੱਖੀਆਂ ਗਈਆਂ : (ੳ) ਸਿੰਘ ਕਿਲ੍ਹਾ ਖ਼ਾਲੀ ਕਰ ਦੇਣ, ਤਾਂ ਬਾਦਸ਼ਾਹ ਵੱਲੋਂ ਉਹਨਾਂ ਨੂੰ ਪੂਰੀ ਮਾਫ਼ੀ ਤੇ ਹਰ ਤਰ੍ਹਾਂ ਦੀ ਆਜ਼ਾਦੀ ਹੋਵੇਗੀ, (ਅ) ਸ਼ਾਹੀ ਫ਼ੁਰਮਾਨ ਰਾਹੀਂ ਪੰਥ ਨੂੰ ਗੁਜ਼ਾਰੇ ਜੋਗੀ ਜਾਗੀਰ ਦਿੱਤੀ ਜਾਵੇਗੀ, ਤਾਕਿ ਸਿੰਘ ਇੱਜ਼ਤ ਨਾਲ ਜੀਵਨ ਨਿਰਬਾਹ ਕਰ ਸਕਣ। ਇਹਨਾਂ ਸ਼ਰਤਾਂ ਦੀ ਪੁਸ਼ਟੀ ਵਾਸਤੇ ਕੁਰਆਨ ਸ਼ਰੀਫ਼ ਦੀ ਕਸਮ ਖਾਧੀ, ਤੇ ਬੰਦਾ ਸਿੰਘ ਵਾਸਤੇ ਨਜ਼ਰਾਨਾ ਭੇਜਿਆ ਗਿਆ।

ਹੋਰ ਕੋਈ ਚਾਰਾ ਨਾ ਵੇਖ ਕੇ ੧੭ ਦਸੰਬਰ, ੧੭੧੫ ਈ. ਨੂੰ ਬੰਦਾ ਸਿੰਘ ਨੇ ਗੁਰਦਾਸ ਨੰਗਲ ਦੀ ਗੜ੍ਹੀ ਦਾ ਬੂਹਾ ਖੋਲ੍ਹ ਦਿੱਤਾ। ਬੂਹਾ ਖੁੱਲ੍ਹਣ ਦੀ ਦੇਰ ਸੀ, ਜਾਂ ਮੁਸਲਮਾਨ ਅਫ਼ਸਰ ਸਭ ਕਸਮਾਂ ਭੁਲਾ ਕੇ ਗੜ੍ਹੀ ਦੇ ਅੰਦਰ ਵੜ ਗਏ ਤੇ ਬੰਦਾ ਸਿੰਘ ਨੂੰ ਕੈਦ ਕਰ ਲਿਆ। ਭੁੱਖ ਦੇ ਮਾਰੇ ਅਧਮੋਏ ਸਿੰਘਾਂ ਨੂੰ ਜ਼ੰਜੀਰਾਂ ਵਿੱਚ ਜਕੜ ਲਿਆ। ਇਹਨਾਂ ਕੈਦੀਆਂ ਵਿਚੋਂ ਤਿੰਨ ਸੌ ਸਿੰਘਾਂ ਨੂੰ ਜੂੜ ਕੇ ਸਿਪਾਹੀਆਂ ਸਾਮ੍ਹਣੇ—ਉਹਨਾਂ ਦਾ ਹੌਂਸਲਾ ਵਧਾਉਣ ਬਦਲੇ ਸੁੱਟ ਦਿੱਤਾ ਗਿਆ। ਉਹ ਤੂਰਾਨੀ ਸਿਪਾਹੀ, ਜੋ ਅੱਜ ਤੱਕ ਸਿੰਘਾਂ 'ਤੇ ਫ਼ਤਹਿ ਨਹੀਂ ਪਾ ਸਕੇ ਸਨ, ਤੇ ਗੜ੍ਹੀ ਵੱਲੇ ਅੱਖ ਉਠਾ ਕੇ ਵੇਖਣ ਦੀ ਹਿੰਮਤ ਨਹੀਂ ਰੱਖਦੇ ਸਨ, ਜੂੜੇ ਹੋਏ ਸਿੰਘਾਂ ਉੱਤੇ ਤਲਵਾਰਾਂ ਲੈ ਕੇ ਟੁੱਟ ਪਏ, ਤੇ ਬੜੀ ਬੇ-ਰਹਿਮੀ ਨਾਲ ਉਹਨਾਂ ਦੇ ਟੁਕੜੇ ਕਰ ਦਿੱਤੇ। ਬਾਕੀ ਦੇ ਦੋ ਸੌ ਸਿੰਘਾਂ ਨੂੰ ਬੰਦਾ ਸਿੰਘ ਨਾਲ ਕੈਦੀ ਬਣਾ ਕੇ, ਦਲੇਰੇ-ਜੰਗ ਜਿੱਤ ਦੇ ਵਾਜੇ ਵਜਾਉਂਦਾ ਲਾਹੌਰ ਨੂੰ ਲੈ ਤੁਰਿਆ।

ਬੜੀ ਸ਼ਾਨ ਨਾਲ ਗੁਰੂ ਕੇ ਲਾਲ, ਜ਼ਿੰਦਾ ਸ਼ਹੀਦ, ਲਾਹੌਰ ਵਿੱਚ ਦਾਖ਼ਲ ਹੋਏ।

## ਕਬਿੱਤ

ਕੌਮ ਦੇ ਸ਼ਹੀਦਾਂ ਦਾ ਜਲੂਸ ਚਲਾ ਜਾ ਰਿਹਾ ਸੀ
ਤਿੰਨ ਕੁ ਹਜ਼ਾਰ ਸਿਰ ਨੇਜ਼ੀਂ ਟੰਗਵਾਇਆ ਹੋਇਆ

ਹੱਥਾਂ 'ਚ ਜ਼ੰਜੀਰਾਂ, ਗੱਲ ਤੌਕ, ਪੈਰੀਂ ਬੇੜੀਆਂ ਸੀ
ਬੰਦਾ ਸਿੰਘ ਕੈਦ ਕਰ ਹਾਥੀ 'ਤੇ ਬਿਠਾਇਆ ਹੋਇਆ
ਕੱਲ੍ਹ ਜੀਹਦਾ ਨਾਮ ਸੁਣ ਕੰਬਦੀ ਸੀ ਬਾਦਸ਼ਾਹੀ
ਅੱਜ ਓਹਾ ਸ਼ੇਰ ਫੜ ਪਿੰਜਰੇ ਸੀ ਪਾਇਆ ਹੋਇਆ
ਮਰਦ ਅਜ਼ਮਾਏ ਜਾਣ ਔਕੜਾਂ 'ਚ 'ਸੀਤਲ' ਜੀ
ਡੋਲਿਆ ਨਾ ਸਿੱਖ ਕਦੇ ਮੌਤ ਮੂੰਹ ਆਇਆ ਹੋਇਆ

ਸਿੱਖਾਂ ਦਾ ਇਹ ਪਹਿਲਾ ਜਲੂਸ ਸੀ, ਜੋ ਲਾਹੌਰ ਵਿੱਚ ਦਾਖ਼ਲ ਹੋਇਆ। ਸਭ ਤੋਂ ਅੱਗੇ ਵਾਜਾ ਵੱਜਦਾ ਸੀ। ਉਸ ਤੋਂ ਪਿੱਛੇ ਤਿੰਨ-ਕੁ ਹਜ਼ਾਰ ਸਿੰਘਾਂ ਦੇ ਸਿਰ ਨੇਜ਼ਿਆਂ 'ਤੇ ਟੰਗੇ ਹੋਏ ਆ ਰਹੇ ਸਨ। ਮਗਰ ਬੰਦਾ ਸਿੰਘ ਬਹਾਦਰ ਲੋਹੇ ਦੇ ਪਿੰਜਰੇ ਵਿੱਚ ਬੰਦ ਹਾਥੀ ਉੱਤੇ ਬੈਠਾ ਸੀ। ਉਸ ਦੇ ਪੈਰਾਂ ਵਿੱਚ ਬੇੜੀਆਂ, ਹੱਥਾਂ ਵਿੱਚ ਹਥਕੜੀਆਂ, ਗਲ੍ਹ ਵਿੱਚ ਤੌਕ ਤੇ ਲੱਕ ਨਾਲ ਇਕ ਮੋਟਾ ਸੰਗਲ ਸੀ, ਜਿਸ ਨਾਲ ਦੋਹੀਂ ਪਾਸੀਂ ਦੋ ਮੁਗ਼ਲ ਅਫ਼ਸਰ ਜੂੜੇ ਹੋਏ ਸਨ। ਯੋਧਾ ਕੈਦੀ ਬਣ ਚੁੱਕਾ ਸੀ, ਪਰ ਦੁਸ਼ਮਣਾਂ ਦੇ ਦਿਲ ਤੋਂ ਉਹਦਾ ਡਰ ਅਜੇ ਨਹੀਂ ਸੀ ਗਿਆ। ਉਹਨਾਂ ਦੇ ਦਿਲ ਅਜੇ ਵੀ ਕੰਬਦੇ ਸਨ ਕਿ ਕਿਤੇ ਬੰਦਾ ਸਿੰਘ ਪਿੰਜਰੇ ਵਿਚੋਂ ਨਾ ਨਿਕਲ ਜਾਏ। ਮੁਗ਼ਲ ਅਫ਼ਸਰ ਏਸ ਵਾਸਤੇ ਜੂੜੇ ਹੋਏ ਸਨ ਕਿ ਜੇ ਉਹ ਪਿੰਜਰੇ 'ਚੋਂ ਨਿਕਲ ਭੱਜਣ ਦਾ ਯਤਨ ਕਰੇ, ਤਾਂ ਉਹ ਉਸ ਦੇ ਪੇਟ ਵਿੱਚ ਛੁਰੇ ਮਾਰ ਦੇਣ। ਹਾਥੀ ਤੋਂ ਪਿੱਛੇ ਦੋ ਸੌ ਕੈਦੀ ਸਿੰਘ ਊਠਾਂ ਉੱਤੇ ਲੱਦੇ ਹੋਏ ਸਨ। ਫਿਰ ਸ਼ਾਹੀ ਜਰਨੈਲ, ਫ਼ੌਜਦਾਰ, ਚੌਧਰੀ ਤੇ ਉਹਨਾਂ ਦੀਆਂ ਫ਼ੌਜਾਂ ਆ ਰਹੀਆਂ ਸਨ। ਸ਼ਹਿਰ ਦੇ ਕੁਛ ਬਾਜ਼ਾਰਾਂ ਵਿੱਚ ਫੇਰ ਕੇ ਅੰਤ ਸਿੰਘਾਂ ਨੂੰ ਕਿਲ੍ਹੇ ਵਿੱਚ ਕੈਦ ਕਰ ਦਿੱਤਾ। ਓਦੋਂ ਕੌਣ ਜਾਣਦਾ ਸੀ ਕਿ ਕਿਲ੍ਹੇ ਵਿੱਚ ਕੈਦ ਹੋਣ ਵਾਲੇ, ਕਿਸੇ ਦਿਨ ਇਸ ਦੇ ਬਾਦਸ਼ਾਹ ਹੋਣਗੇ।

ਅਬਦੁੱਸਮੱਦ ਖ਼ਾਂ ਦਲੇਰੇ-ਜੰਗ ਨੇ ਕੈਦੀਆਂ ਨੂੰ ਨਾਲ ਲੈ ਕੇ ਆਪ ਦਿੱਲੀ ਵਿੱਚ ਹਾਜ਼ਰ ਹੋਣ ਦੀ ਆਗਿਆ ਮੰਗੀ, ਪਰ ਬਾਦਸ਼ਾਹ ਵੱਲੋਂ ਹੁਕਮ ਆਇਆ ਕਿ ਦਲੇਰੇ-ਜੰਗ—ਇਲਾਕੇ ਦੇ ਪਰਬੰਧ ਵਾਸਤੇ—ਲਾਹੌਰ ਹੀ ਰਹੇ ਤੇ ਜ਼ਕਰੀਆ ਖ਼ਾਂ ਕੈਦੀਆਂ ਨੂੰ ਪੇਸ਼ ਕਰੇ।

ਜਦ ਜ਼ਕਰੀਆ ਖ਼ਾਂ ਦੋ ਸੌ ਕੈਦੀਆਂ ਨੂੰ (ਸਣੇ ਬੰਦਾ ਸਿੰਘ ਦੇ) ਲੈ ਕੇ ਲਾਹੌਰੋਂ ਤੁਰਿਆ, ਤਾਂ ਉਹ ਸੋਚਣ ਲੱਗਾ, 'ਏਨੇ ਥੋੜ੍ਹੇ ਸਿੰਘਾਂ ਨੂੰ ਵੇਖ ਕੇ ਬਾਕੀ ਦੇ ਅਮੀਰ ਕੀ ਕਹਿਣਗੇ ਕਿ ਅੱਠ ਮਹੀਨੇ ਇਹਨਾਂ ਹੀ ਸ਼ਾਹੀ ਸੈਨਾਂ ਨੂੰ ਵਖ਼ਤ ਪਾ ਛੱਡਿਆ ਸੀ ? ਇਹ ਗਿਣਤੀ ਬਹੁਤ ਥੋੜ੍ਹੀ ਹੈ। ਕੈਦੀ ਵਧੇਰੇ ਹੋਣੇ ਚਾਹੀਦੇ ਹਨ।' ਬੱਸ ਇਹ ਖ਼ਿਆਲ ਆਉਣ ਦੀ ਦੇਰ ਸੀ, ਫ਼ੌਜਾਂ ਚਾੜ੍ਹ ਦਿੱਤੀਆਂ ਤੇ ਪਿੰਡਾਂ ਦੇ ਪਿੰਡ ਵਿਹਲੇ ਕਰ ਦਿੱਤੇ।

# ਵਾਰ

ਫ਼ੌਜਾਂ ਚਾੜ੍ਹੀਆਂ ਜ਼ਕਰੀਆਂ ਖ਼ਾਨ ਨੇ
ਤੁਰੀਆਂ ਖ਼ਾਲਸੇ ਦਾ ਕਰਨ ਸ਼ਿਕਾਰ
ਪਿੰਡਾਂ ਵਿੱਚ ਹੈ ਦੁਹਾਈ ਮੱਚ ਗਈ
ਪੈ ਗਈ ਘਰ ਘਰ ਹਾਲ ਪੁਕਾਰ
ਵੇਖ ਪਿਰਥਵੀ ਨੇ ਧਾਹੀਂ ਮਾਰੀਆਂ
ਕੀਤੇ ਜ਼ਾਲਮਾਂ ਜੋ ਅੱਤਿਆਚਾਰ
ਅੱਖਾਂ ਸਾਮ੍ਹਣੇ ਮਾਵਾਂ ਦੇ ਲਾਡਲੇ
ਕੀਤੇ ਬਿਨਾਂ ਤਕਸੀਰ ਗ੍ਰਿਫ਼ਤਾਰ
ਵਾਗਾਂ ਗੁੰਦੀਆਂ ਭੈਣਾਂ ਦੀਆਂ ਰਹਿ ਗਈਆਂ
ਵੀਰ ਘੋੜੀਆਂ ਤੋਂ ਲਏ ਨੇ ਉਤਾਰ
ਚੂੜੇ ਵਾਲੀਆਂ ਦੁਹੱਥੜੀਂ ਪਿਟਦੀਆਂ
ਉਜੜ ਜਿਨ੍ਹਾਂ ਦਾ ਗਿਆ ਸੰਸਾਰ
ਕੇਈ ਸੱਜ-ਮੁਕਲਾਈਆਂ ਰੋਂਦੀਆਂ
ਸਿਰੋਂ ਸਗਨਾਂ ਦੇ ਸਾਲੂ ਉਤਾਰ
ਪੰਜ-ਸੱਤ ਸੌ ਤਾਂ ਜਿਊਂਦੇ ਬੰਨ੍ਹ ਲੈ
ਬਾਕੀ ਕਤਲ ਕੀਤੇ ਬੇਸ਼ੁਮਾਰ
ਕਹਿਣਾ ਹੋਰ ਕੀ ਜ਼ੁਲਮ ਦਾ 'ਸੀਤਲਾ'
ਬੇ-ਨਿਆਈਂ ਜਦੋਂ ਹੋ ਗਈ ਸਰਕਾਰ

ਪਿੰਡਾਂ ਦੇ ਪਿੰਡ ਤਬਾਹ ਕਰ ਦਿੱਤੇ ਗਏ, ਘਰ ਫੂਕ ਦਿੱਤੇ ਗਏ, ਕੇਈ ਮਾਂਵਾਂ ਬੇ-ਔਲਾਦ ਹੋ ਗਈਆਂ, ਭੈਣਾਂ ਦੇ ਵੀਰ ਗੋਲੀਆਂ ਦੇ ਨਸ਼ਾਨੇ ਬਣ ਗਏ, ਸਤਵੰਤੀਆਂ ਦੇ ਸੁਹਾਗ ਲੁੱਟੇ ਗਏ ਤੇ ਮਹਿੰਦੀ ਰੰਗੇ ਹੱਥ ਦੁਹੱਥੜੀਂ ਪਿੱਟਣ ਜੋਗੇ ਰਹਿ ਗਏ। ਜਿਸ ਨੂੰ ਸਮੇਂ ਸਿਰ ਖ਼ਬਰ ਮਿਲ ਗਈ, ਉਹ ਜਾਨ ਬਚਾਂ ਕੇ ਨਿਕਲ ਗਿਆ ਤੇ ਜਿਸ ਨੇ ਜ਼ਰਾ ਹੱਥ ਹਿਲਾਇਆ, ਤਲਵਾਰ ਦੀ ਧਾਰ ਲੰਘਾ ਦਿੱਤਾ ਗਿਆ। ਸਿੱਖਾਂ ਦੇ ਸਿਰਾਂ ਦੇ ਗੱਡੇ ਭਰ ਕੇ ਦਿੱਲੀ ਨੂੰ ਤੋਰੇ ਗਏ।

ਸਿੰਘ ਸਰਹੰਦ ਪਹੁੰਚੇ, ਤਾਂ ਉਸ ਖ਼ੂੰਨੀ ਕਿਲ੍ਹੇ ਵੱਲੋ ਵੇਖ ਕੇ ਉਹਨਾਂ ਦੇ ਸੰਗਲਾਂ ਵਿੱਚ ਜਕੜੇ ਹੋਏ ਡੌਲੇ ਵੀ ਫ਼ਰਕ ਉਠੇ। ਕੱਲ੍ਹ ਉਸ ਕਿਲ੍ਹੇ ਉੱਤੇ ਨਾਨਕ ਸ਼ਾਹੀ ਝੰਡਾ ਝੂਲ ਰਿਹਾ ਸੀ। ਸਿੱਖ ਬਾਣੀ ਪੜ੍ਹਦੇ ਜਾ ਰਹੇ ਸਨ, ਤੇ ਵੇਖਣ ਵਾਲੇ ਮੁਸਲਮਾਨ ਉਹਨਾਂ ਨੂੰ ਗਾਲ੍ਹੀਂ ਦੇਂਦੇ ਤੇ ਪੱਥਰ ਮਾਰਦੇ ਸਨ। ਸ਼ਹਿਰ

ਦੇ ਬਹੁਤ ਸਾਰੇ ਬਜ਼ਾਰਾਂ ਥਾਣੀਂ ਹੁੰਦਾ ਹੋਇਆ ਇਹ ਜਲੂਸ ਅੰਤ ਦਿੱਲੀ ਨੂੰ ਰਵਾਨਾ ਹੋਇਆ।

੨੭ ਫ਼ਰਵਰੀ ਨੂੰ ਇਹ ਜਲੂਸ ਲਾਹੌਰੀ ਦਰਵਾਜ਼ਿਓਂ ਦਿੱਲੀ ਵਿੱਚ ਦਾਖ਼ਲ ਹੋਇਆ।

## ਸਾਕਾ

ਪਹੁੰਚੇ ਦਿੱਲੀ ਵਿੱਚ ਜਾ ਕਲਗ਼ੀਧਰ ਜਾਏ
ਪੈਰਾਂ ਅੰਦਰ ਬੇੜੀਆਂ ਗਲ੍ਹ ਤੌਕ ਸਜਾਏ
ਜਿੰਨ੍ਹਾਂ ਕੱਲ੍ਹ ਵਿੱਚ ਜੰਗ ਦੇ ਸੀ ਖ਼ਾਨ ਨਿਵਾਏ
ਅੱਜ ਉਹ ਭੁੱਖੇ ਸ਼ੇਰ ਨੇ ਫੜ ਪਿੰਜਰ ਪਾਏ
ਨਾਂ ਸੁਣ ਕੇ ਜਿਸ ਬਲੀ ਦਾ ਪਿਆ ਸ਼ਾਹ ਘਬਰਾਏ
ਵੇਖਣ ਓਸ ਜੁਆਨ ਨੂੰ ਸਭ ਲੋਕੀਂ ਆਏ

ਸਿੰਘਾਂ ਦੇ ਦਰਸ਼ਨਾਂ ਵਾਸਤੇ ਸਾਰੀ ਦਿੱਲੀ ਬਜ਼ਾਰਾਂ ਵਿੱਚ ਕੱਠੀ ਹੋਈ-ਹੋਈ ਸੀ। ਸਭ ਤੋਂ ਅੱਗੇ ਤਿੰਨ ਹਜ਼ਾਰ ਸਿੰਘਾਂ ਦੇ ਸਿਰ ਵਾਂਸਾਂ 'ਤੇ ਟੰਗੇ ਹੋਏ ਸਨ, ਤੇ ਉਹਨਾਂ ਦੇ ਲੰਮੇ-ਲੰਮੇ ਕੇਸ ਪਿਛਾਂਹ ਖੁੱਲ੍ਹੇ ਪਲਮ ਰਹੇ ਸਨ। ਫਿਰ ਲੋਹੇ ਦੇ ਪਿੰਜਰੇ ਵਿੱਚ ਕੈਦ, ਸ਼ਾਹੀ ਪੁਸ਼ਾਕ ਪਹਿਨੇ, ਬਾਬਾ ਬੰਦਾ ਸਿੰਘ ਬਹਾਦਰ ਹਾਥੀ ਉੱਤੇ ਬੈਠਾ ਸੀ, ਤੇ ਉਸ ਦੇ ਮਗਰ ਜੱਲਾਦ ਨੰਗੀ ਤਲਵਾਰ ਲਈ ਖਲਾ ਸੀ। ਉਸ ਤੋਂ ਪਿਛੋਂ ਬਾਕੀ ਦੇ ਸੱਤ ਸੌ ਚਾਲੀ ਸਿੰਘ ਇਕ-ਇਕ ਊਠ ਉੱਤੇ ਦੋ-ਦੋ ਲੱਦੇ ਹੋਏ ਸਨ। ਉਹਨਾਂ ਤੋਂ ਪਿੱਛੇ ਤਿੰਨ ਮੁਗ਼ਲ ਅਫ਼ਸਰਾਂ ਨਵਾਬ ਮੁਹੰਮਦ ਅਮੀਨ ਖ਼ਾਂ ਬਹਾਦੁਰ ਤੇ ਉਹਦਾ ਜਵਾਈ ਜ਼ਕਰੀਆ ਖ਼ਾਨ ਬਹਾਦਰ (ਅਬਦੁੱਸਮੱਦ ਖ਼ਾਂ ਦਾ ਪੁੱਤਰ) ਸੀ। ਸੜਕਾਂ ਦੇ ਦੋਹੀਂ ਪਾਸੀਂ ਫ਼ੌਜ ਖਲੀ ਸੀ। ਸੜਕਾਂ ਤੇ ਮਕਾਨਾਂ ਦੀਆਂ ਛੱਤਾਂ ਉੱਤੇ ਵੇਖਣ ਵਾਲਿਆਂ ਦੀ ਬੇਅੰਤ ਭੀੜ ਸੀ।

'ਇਬਰਤਨਾਮਾ' ਦਾ ਕਰਤਾ ਮਿਰਜ਼ਾ ਮੁਹੰਮਦ ਹਾਰੀਸੀ ਲੂਣ ਮੰਡੀ ਤੋਂ ਬਾਦਸ਼ਾਹੀ ਕਿਲ੍ਹੇ ਤੱਕ ਏਸ ਜਲੂਸ ਦੇ ਨਾਲ ਗਿਆ। ਉਹ ਲਿਖਦਾ ਹੈ : "ਸਾਰੇ ਸ਼ਹਿਰ ਵਿੱਚ ਇਕ ਵੀ ਨਹੀਂ ਸੀ, ਜੋ ਇਹ ਤਮਾਸ਼ਾ ਵੇਖਣ ਨਾ ਗਿਆ ਹੋਵੇ। ਮੁਸਲਮਾਨਾਂ ਦੀ ਖ਼ੁਸ਼ੀ ਦਾ ਉਸ ਵੇਲੇ ਪਾਰਾਵਾਰ ਨਹੀਂ ਸੀ। ਉਹ ਕੈਦੀ ਸਿੱਖ ਵੀ ਬੜੇ ਖ਼ੁਸ਼ ਦੀਹਦੇ ਸਨ। ਉਹਨਾਂ ਦੇ ਚਿਹਰਿਆਂ 'ਤੇ ਗ਼ਮ ਜਾਂ ਉਦਾਸੀ ਦਾ ਨਿਸ਼ਾਨ ਤੱਕ ਨਹੀਂ ਸੀ। ਉਹ ਖ਼ੁਸ਼ੀ ਵਿੱਚ ਗੁਰਬਾਣੀ ਪੜ੍ਹ ਰਹੇ ਸਨ। ਜੇ ਕੋਈ ਉਹਨਾਂ ਦੀ ਹਾਲਤ 'ਤੇ ਅਫ਼ਸੋਸ ਪਰਗਟ ਕਰਦਾ, ਤਾਂ ਉਹ ਕਹਿੰਦੇ : 'ਇਹ ਵਾਹਿਗੁਰੂ ਦਾ ਭਾਣਾ ਹੈ।' ਤੇ ਜੇ ਕੋਈ ਕਹਿੰਦਾ ਕਿ ਹੁਣ ਤੁਸੀਂ ਮਾਰੇ ਜਾਉਗੇ,

ਤਾਂ ਉਹ ਕਹਿੰਦੇ, 'ਅਸੀਂ ਮੌਤ ਤੋਂ ਡਰਨ ਵਾਲੇ ਨਹੀਂ। ਤੁਸੀਂ ਬੇਸ਼ੱਕ ਸਾਨੂੰ ਮਾਰ ਦਿਓ। ਜੇ ਅਸੀਂ ਮਰਨੋਂ ਡਰਦੇ, ਤਾਂ ਤੁਹਾਡੇ ਨਾਲ ਏਨੀਆਂ ਲੜਾਈਆਂ ਕਿਵੇਂ ਲੜਦੇ ? ਇਹ ਤਾਂ ਭੁੱਖ ਨੇ ਮਾਰ ਲਿਆ, ਨਹੀਂ ਤਾਂ ਤੁਸੀਂ ਜਾਣਦੇ ਓ ਕਿ ਅਸੀਂ ਕੀ ਕੁਛ ਕਰ ਸਕਦੇ ਹਾਂ।*'

ਅੰਤ ਇਹ ਜਲੂਸ ਕਿਲ੍ਹੇ ਕੋਲ ਪਹੁੰਚਾ, ਤੇ ਬਾਦਸ਼ਾਹ ਦੇ ਪੇਸ਼ ਹੋਇਆ। ਬਾਬਾ ਬੰਦਾ ਸਿੰਘ ਬਹਾਦੁਰ ਤੇ ਉਹਦੇ ਨਾਲ ਕੁਛ ਸਰਦਾਰਾਂ—ਬਾਜ ਸਿੰਘ, ਫ਼ਤਹਿ ਸਿੰਘ ਆਦਿ—ਨੂੰ ਇਬਰਾਹੀਮੁੱਦੀਨ ਖ਼ਾਂ ਮੀਰਿ-ਆਤਸ਼ ਦੀ ਨਿਗਰਾਨੀ ਥੱਲੇ ਕਿਲ੍ਹੇ ਵਿੱਚ ਕੈਦ ਕਰ ਦਿੱਤਾ ਗਿਆ। ਬਾਕੀ ਦੇ ੬੯੪ ਸਿੰਘਾਂ ਨੂੰ ਕਤਲ ਦਾ ਹੁਕਮ ਦੇ ਕੇ ਸਰਬਰਾਹ ਖ਼ਾਂ ਕੋਤਵਾਲ ਦੇ ਹਵਾਲੇ ਕਰ ਦਿੱਤਾ ਗਿਆ। ਹੁਕਮ ਹੋਇਆ ਕਿ ਇਹਨਾਂ ਵਿਚੋਂ ਸੌ ਸਿੰਘ ਰੋਜ਼ ਕਤਲ ਕੀਤਾ ਜਾਇਆ ਕਰੇ। ਜਿਹੜਾ ਇਹਨਾਂ 'ਚੋਂ ਇਸਲਾਮ ਧਾਰਨ ਕਰਨਾ ਮੰਨ ਲਵੇ ਉਹਦੀ ਜਾਨ ਬਖ਼ਸ਼ੀ ਕੀਤੀ ਜਾਵੇ।

੫ ਮਾਰਚ, ੧੭੧੬ ਈ. ਨੂੰ ਸੌ ਸਿੰਘਾਂ ਦਾ ਪਹਿਲਾ ਜੱਥਾ ਕਤਲਗ਼ਾਹ ਵਿੱਚ ਪੇਸ਼ ਹੋਇਆ।

## ਮਿਰਜ਼ਾ

ਸੌ ਕੁ ਸੂਰਮੇ ਸ਼ਹੀਦੀਆਂ ਪਾਉਣ ਨੂੰ
ਵਿੱਚ ਖਲੇ ਨੇ ਮੈਦਾਨ ਦੇ ਆ
ਮੱਥੇ ਚੜ੍ਹੀਆਂ ਸਿੰਘਾਂ ਦੇ ਲਾਲੀਆਂ
ਦਿਲ ਮਰਦਾਂ ਦੇ ਮਰਨ ਦਾ ਚਾਅ
ਤੇਗ਼ ਮਾਰਦੀ ਜੁਆਨਾਂ ਨੂੰ ਸੈਨਤਾਂ
ਰਹੀ ਰਾਹ ਸੱਚਖੰਡ ਦਾ ਵਿਖਾ
ਵਾਰ ਆਖ਼ਰੀ ਸਰਬਰਾਹ ਖ਼ਾਨ ਨੇ
ਦਿੱਤਾ ਸ਼ਾਹੀ ਫ਼ੁਰਮਾਨ ਸੁਣਾ,
'ਜਿਹੜਾ ਚਾਹੇ, ਇਸਲਾਮ ਕਬੂਲ ਕੇ
ਲਵੇ ਮੌਤ ਮੂੰਹੋਂ ਜਾਨ ਬਚਾਅ।'
ਐਪਰ ਕੌਣ ਸੀ ਜੋ ਸਿੱਖ ਅਖਵਾਇਕੇ
ਦੇਂਦਾ ਦਾਗ਼ ਦਸਮੇਸ਼ ਨੂੰ ਲਾ

---

*ਹਾਰੀਸੀ, ਇਬਰਤਨਾਮਾ, ਪੰਨੇ ੫੨-੫੩।

ਸ਼ਮ੍ਹਾਂ ਸਾਮ੍ਹਣੇ ਪਤੰਗਿਆਂ ਦੇ ਬਾਲ ਕੇ
ਕਿਹੜਾ ਸੱਕੇ ਕੁਰਬਾਨੀਓਂ ਹਟਾ
ਸਿੰਘ ਹੱਸ ਹੱਸ ਪਾ ਗਏ ਸ਼ਹੀਦੀਆਂ
ਬੈਠ ਗੋਦ ਦਸਮੇਸ਼ ਜੀ ਦੀ ਜਾ
ਨਾ ਤਾਂ ਖੁੰਢੀ ਹੋਈ ਤੇਗ਼ ਜਲਾਦ ਦੀ
ਤੇ ਨਾ ਲੱਥੇ ਯੋਧਿਆਂ ਦੇ ਚਾਅ
ਰੰਗ ਆਪਣੇ ਲਹੂ ਦੇ ਵਿੱਚ 'ਸੀਤਲਾ'
ਗਏ ਕੇਸਰੀ ਨਸ਼ਾਨ ਝੁਲਾ

ਕੋਤਵਾਲ ਨੇ ਸ਼ਾਹੀ ਹੁਕਮ ਸੁਣਾ ਦਿੱਤਾ, "ਜੋ ਮੁਸਲਮਾਨ ਹੋਣਾ ਮੰਨ ਲਵੇਗਾ, ਉਹਦੀ ਜਾਨ ਬਖ਼ਸ਼ੀ ਜਾਵੇਗੀ, ਤੇ ਜੀਵਨ-ਨਿਰਬਾਹ ਵਾਸਤੇ ਗੁਜ਼ਾਰਾ ਦਿੱਤਾ ਜਾਵੇਗਾ। ਬਾਕੀ ਸਭ ਕਤਲ ਕੀਤੇ ਜਾਣਗੇ।" ਕੌਣ ਸੀ, ਜੋ ਖੰਡੇ ਦਾ ਅੰਮ੍ਰਿਤ ਛਕ ਕੇ ਧਰਮ ਨਾਲੋਂ ਜਾਨ ਪਿਆਰੀ ਕਰ ਲੈਂਦਾ ? ਸਾਰੇ ਸਿੰਘ ਸ਼ਹੀਦੀ ਪ੍ਰਾਪਤ ਕਰਨ ਵਾਸਤੇ ਤਿਆਰ ਖਲੇ ਸਨ। ਅੰਤ ਤਲਵਾਰ ਚੱਲਣੀ ਸ਼ੁਰੂ ਹੋਈ। ਇਕ ਸਿੰਘ ਦਾ ਸਿਰ ਧੜ ਤੋਂ ਵੱਖ ਹੁੰਦਾ, ਤਾਂ ਇਕ ਦੀ ਥਾਂ ਦੋ ਹੋਰ ਤਿਆਰ ਖਲੋਤੇ ਹੁੰਦੇ। ਹਰ ਇਕ ਏਹਾ ਕਹਿੰਦਾ 'ਮੁਕਤਾ! ਪਹਿਲੇ ਮੈਨੂੰ।' ਉਹ ਜਲਾਦ ਨੂੰ ਮੁਕਤਾ (ਮੁਕਤੀ ਦੇਣ ਵਾਲਾ) ਮੌਤ ਨੂੰ ਲਾੜੀ ਤੇ ਸ਼ਹੀਦੀ ਨੂੰ ਅਮਰ-ਜੀਵਨ ਕਹਿੰਦੇ। ਏਸੇ ਤਰ੍ਹਾਂ ਉਹ ਸੌ ਸੂਰਮੇ ਹੱਸ-ਹੱਸ ਜਾਨਾਂ ਵਾਰ ਗਏ, ਤੇ ਅਗਲੇ ਦਿਨ ਸੌ ਹੋਰ ਆ ਖਲੇ।

ਖ਼ਾਫ਼ੀ ਖ਼ਾਂ ਆਪਣੀ ਕਿਤਾਬ (ਮੁੰਤਖ਼ਿੱਬੁੱਲ ਲੁਬਾਬ, ਹਿੱਸਾ ਦੂਜਾ) ਦੇ ਪੰਨਾ ੭੬੬ ਉੱਤੇ ਇਕ ਸੁੰਦਰ ਕਹਾਣੀ ਲਿਖਦਾ ਹੈ। ਉਹ ਕਹਿੰਦਾ ਹੈ "ਮੈਂ ਇਕ ਦਿਨ ਤਮਾਸ਼ਾਇ-ਕਤਲ ਵੇਖਣ ਗਿਆ।" ਸਿੱਖਾਂ ਨੂੰ ਉਹ 'ਤਮਾਸ਼ਾ' ਕਹਿੰਦਾ ਹੈ। ਸੱਚੀ ਗੱਲ ਤਾਂ ਇਹ ਹੈ ਕਿ ਸਿੱਖ ਆਪ ਵੀ ਮੌਤ ਨੂੰ ਤਮਾਸ਼ਾ ਹੀ ਸਮਝਦੇ ਸਨ। ਜੇ ਉਹ ਮੌਤ ਨੂੰ ਤਮਾਸ਼ਾ ਨਾ ਸਮਝਦੇ ਹੁੰਦੇ ਤਾਂ ਹੱਸ-ਹੱਸ ਕੇ ਐਨੀਆਂ ਕੁਰਬਾਨੀਆਂ ਨਾ ਕਰ ਸਕਦੇ। ਕੋਈ ਵੀ ਕੌਮ ਜੋ ਮੌਤ ਨੂੰ ਤਮਾਸ਼ਾ ਨਹੀਂ ਸਮਝਦੀ, ਦੁਨੀਆਂ ਅੰਦਰ ਅਣਖ ਦਾ ਜੀਵਨ ਨਹੀਂ ਜਿਊਂ ਸਕਦੀ। ਜ਼ਿੰਦਗੀ ਨੂੰ ਕਾਇਮ ਰੱਖਣ ਵਾਸਤੇ ਮਰਨ-ਚੱਅ ਜ਼ਰੂਰੀ ਹੁੰਦਾ ਹੈ। ਸਿੱਖਾਂ ਦੇ ਹਿੱਸੇ ਇਹ ਦੂਜਿਆਂ ਨਾਲੋਂ ਵਧੇਰੇ ਆਇਆ ਹੈ।

ਖ਼ਾਫ਼ੀ ਖ਼ਾਂ ਕਹਿੰਦਾ ਹੈ, "ਮੈਂ ਇਕ ਜੁਆਨ ਬੱਚੇ ਨੂੰ ਵੇਖਿਆ, ਜੋ ਮੌਤ ਨੂੰ ਗਲਵੱਕੜੀ ਪਾਉਣ ਨੂੰ ਕਾਹਲਾ ਪੈ ਰਿਹਾ ਸੀ.......।

"ਇਹ ਵਿਧਵਾ ਮਾਂ ਦਾ ਇਕੋ ਇਕ ਬੱਚਾ ਸੀ। ਮਾਂ ਨੇ ਮੂੰਹ ਦੀਆਂ

ਗਰਾਹੀਆਂ ਦੇ ਦੇ ਕੇ ਉਸ ਨੂੰ ਪਾਲਿਆ ਸੀ। ਜਦ ਉਹ ੧੬-੧੭ ਸਾਲ ਦਾ ਹੋਇਆ, ਮਾਂ ਨੇ ਸ਼ਗਨਾਂ ਨਾਲ ਪੁੱਤਰ ਦਾ ਵਿਆਹ ਰਚਾਇਆ। ਉਹ ਲਾੜੀ ਵਿਆਹ ਕੇ ਲਿਆਇਆ। ਅਜੇ ਡੋਲਾ ਸੱਥ ਵਿੱਚ ਹੀ ਬੈਠਾ ਸੀ, ਮਾਂ ਦਲ੍ਹੀਜਾਂ ਵਿੱਚ ਪਾਣੀ ਦਾ ਗੜਵਾ ਲਈ ਖਲੀ ਸੀ, ਨੌਂਹ ਪੁੱਤਰ ਦੇ ਸਿਰ ਤੋਂ ਵਾਰ ਕੇ ਪੀਣ ਵਾਸਤੇ, ਜਾਂ ਜ਼ਕਰੀਆਂ ਖ਼ਾਂ ਦੀ ਫ਼ੌਜ ਦਾ ਇਕ ਦਸਤਾ ਆ ਪਿਆ, ਤੇ ਲਾੜੇ ਨੂੰ—ਸਿੱਖ ਹੋਣ ਕਰਕੇ—ਗ੍ਰਿਫ਼ਤਾਰ ਕਰ ਕੇ ਲੈ ਗਿਆ। ਮਾਂ ਦੀਆਂ ਖ਼ੁਸ਼ੀਆਂ ਅਥਾਹ ਗ਼ਮਾਂ ਵਿੱਚ ਬਦਲ ਗਈਆਂ ਤੇ ਗੀਤਾਂ ਦੀ ਥਾਂ ਕੀਰਨਿਆਂ ਨੇ ਲੈ ਲਈ। ਜਿਸ ਸੱਜ-ਵਿਆਹੀ ਮੁਟਿਆਰ ਨੇ ਸ਼ਗਨਾਂ ਨਾਲ ਜਿਠਾਣੀ ਦੀ ਢਾਕੇ ਚੜ੍ਹ ਕੇ ਨਵੇਂ ਘਰ ਜਾਣਾ ਸੀ, ਉਹ ਹਉਕੇ ਭਰਦੀ ਸੱਸ ਦੀ ਉਂਗਲ ਫੜ ਕੇ ਦਿੱਲੀ ਨੂੰ ਤੁਰ ਪਈ। ਉਹਦੀ ਸੁਹਾਗ ਵਾਲੀ ਦੁਨੀਆਂ ਵੱਸਣ ਤੋਂ ਪਹਿਲਾਂ ਹੀ ਉੱਜੜ ਗਈ। ਨੌਂਹ-ਸੱਸ ਰੋਂਦੀਆਂ ਕੁਰਲਾਉਂਦੀਆਂ ਦਿੱਲੀ ਜਾ ਪੁੱਜੀਆਂ।

ਫ਼ਰਖ਼ਸੀਅਰ, ਸੱਯਦ ਭਰਾਵਾਂ ਦੀ ਮਦਦ ਨਾਲ ਬਾਦਸ਼ਾਹ ਬਣਿਆ ਸੀ। ਸੱਯਦਾਂ ਵਿਚੋਂ ਅਬਦੁੱਲਾ ਵੱਡਾ ਵਜ਼ੀਰ ਕਾਇਮ ਹੋਇਆ ਸੀ। ਅਬਦੁੱਲਾ ਦਾ ਦੀਵਾਨ ਇਕ ਹਿੰਦੂ, ਰਤਨ ਚੰਦ ਸੀ। ਉਹ ਵਿਧਵਾ ਮਾਂ, ਦੀਵਾਨ ਰਤਨ ਚੰਦ ਕੋਲ ਜਾ ਰੋਈ। ਦੀਵਾਨ ਨੇ ਸੱਯਦ ਕੋਲ ਬੇਨਤੀ ਕੀਤੀ ਤੇ ਉਹਦੇ ਰਾਹੀਂ ਮਾਂ ਨੂੰ ਬਾਦਸ਼ਾਹ ਕੋਲ ਫ਼ਰਯਾਦ ਕਰਨ ਦਾ ਸਮਾਂ ਮਿਲ ਗਿਆ। ਬਾਲੜੀ ਨੌਂਹ ਨੂੰ ਨਾਲ ਲਈ ਮਾਂ ਬਾਦਸਾਹ ਦੀ ਕਚਹਿਰੀ ਵਿੱਚ ਪਹੁੰਚੀ, ਤੇ ਇਉਂ ਫ਼ਰਯਾਦ ਕਰਨ ਲੱਗੀ:

## ਪੂਰਨ (ਮਿਰਜ਼ਾ ਜਾਂ ਢਾਈਆ)

ਪਹੁੰਚੀ ਪਿਟਦੀ ਵਿੱਚ ਦਰਬਾਰ ਦੇ
ਕਹਿੰਦੀ ਵਾਸਤਾ ਅੱਲਾ ਦਾ ਪਾ
ਮੇਰਾ ਛੱਡ ਦੇ ਨਥਾਵੀਂ ਦਾ ਲਾਡਲਾ
ਤੇਰੇ ਹੱਕ ਵਿੱਚ ਕਰਾਂ ਦੁਆ
ਐਵੇਂ ਫੜਿਆ ਸਿੱਖਾਂ ਨਾਲ ਆ ਗਿਆ,
ਪਰ ਉਹ ਸਿੱਖ ਨਹੀਂਗਾ, ਰਾਮ ਗਵਾਹ
ਅਸੀਂ ਹਿੰਦੂ ਆਂ, ਗ਼ੁਲਾਮ ਤੇਰੇ ਨਿੱਤ ਦੇ
ਅਸੀਂ ਰੱਯਤ, ਤੂੰ ਸਾਡਾ ਬਾਦਸ਼ਾਹ
ਮੇਰੀ ਵਿਧਵਾ ਦੀ ਮੰਨ ਫ਼ਰਯਾਦ ਲੈ
ਠੰਢ ਕਾਲਜੇ ਤੱਤੀ ਦੇ ਪਾ
ਮੇਰੀ ਵਸਦੀ ਦੁਨੀਆਂ ਰਹਿਣ ਦੇ

ਮੇਰੇ ਬੱਚੇ ਦੀ ਜਾਨ ਬਚਾਂ
ਜੀਵੇਂ, ਜੁਗ ਜੁਗ ਮਾਣੇ ਬਾਦਸ਼ਾਹੀਆਂ
ਚੌਣੇ ਮਰਤਬੇ ਕਰੇ ਖ਼ੁਦਾ
ਲਵੇਂ ਦੁੱਖੀ ਦੀ ਅਸੀਸ ਜਿਹੜਾ 'ਸੀਤਲਾ'
ਤੱਤੀ ਲੱਗੇ ਨਾ ਨਰਕ ਦੀ ਵਾੱ

ਵਿਧਵਾ ਮਾਂ ਦੀ ਕੂਕ ਸੁਣ ਕੇ ਪੱਥਰ ਦਿਲ ਬਾਦਸ਼ਾਹ ਨੂੰ ਵੀ ਤਰਸ ਆ ਗਿਆ। ਉਹਨੇ ਹੁਕਮ ਲਿਖ ਦਿੱਤਾ ਕਿ ਜੇ ਬੱਚਾ ਮੰਨ ਲਵੇ ਕਿ ਉਹ ਸਿੱਖ ਨਹੀਂ, ਹਿੰਦੂ ਹੈ, ਤਾਂ ਉਸ ਨੂੰ ਰਿਹਾ ਕਰ ਦਿੱਤਾ ਜਾਵੇ। ਪੁੱਤਰ ਦੀ ਰਿਹਾਈ ਦਾ ਹੁਕਮ ਲੈ ਕੇ ਮਾਂ ਉਸ ਵੇਲੇ ਕਤਲਗਾਹ ਵਿੱਚ ਪਹੁੰਚੀ, ਜਦ ਓਸੇ ਦੇ ਪੁੱਤਰ ਦੀ ਵਾਰੀ ਸੀ। ਉਹ 'ਸਿੱਖ-ਬੱਚਾ' ਸਤਾਰਾਂ ਸਾਲ ਦੀ ਉਮਰ ਚੜ੍ਹਦੀ ਜਵਾਨੀ, ਕਿਰਦੀ ਮੱਸ, ਮਨ-ਮੋਹਣਾ ਰੂਪ-ਖ਼ੁਸ਼ੀ ਵਿੱਚ ਛਾਲਾਂ ਮਾਰਦਾਂ, ਸ਼ਹੀਦੀ ਬਾਟਾ ਛਕਣ ਵਾਸਤੇ ਅੱਗੇ ਆ ਰਿਹਾ ਸੀ। ਮਾਂ ਨੇ ਸ਼ਾਹੀ ਫ਼ੁਰਮਾਨ ਕੋਤਵਾਲ ਦੇ ਹੱਥ ਆ ਦਿੱਤਾ। ਉਸ ਨੇ ਪੜ੍ਹ ਕੇ ਕਿਹਾ, "ਨੌਜਵਾਨ ! ਕਿੰਨਾ ਖ਼ੁਸ਼-ਕਿਸਮਤ ਏਂ ਤੂੰ, ਜੀਹਨੂੰ ਮੌਤ ਦੇ ਮੂੰਹ ਵਿਚੋਂ ਕੱਢ ਕੇ ਅੱਲਾਹ ਪਾਕ ਨੇ ਫੇਰ ਜ਼ਿੰਦਗੀ ਬਖ਼ਸ਼ ਦਿੱਤੀ ਏ। ਬਾਦਸ਼ਾਹ ਸਲਾਮਾਤ ਨੇ ਤੇਰੀ ਰਿਹਾਈ ਦਾ ਹੁਕਮ ਦਿੱਤਾ ਹੈ।"

ਬੱਚਾ ਹੈਰਾਨ ਹੋ ਕੇ ਕਹਿਣ ਲੱਗਾ, "ਕੀ ਕਾਰਨ ? ਮੇਰੀ ਰਿਹਾਈ ਦਾ ਉਚੇਚਾ ਹੁਕਮ ਕਿਉਂ ? ਜਿਹੜੀ ਤਲਵਾਰ ਮੇਰੇ ਸੈਂਕੜੇ ਵੀਰਾਂ 'ਤੇ ਚਲਦੀ ਨਹੀਂ ਰੁਕੀ, ਉਹ ਮੈਥੋਂ ਕਿਉਂ ਸ਼ਰਮਾ ਗਈ ਹੈ ?"

ਅਫ਼ਸਰ ਨੇ ਕਿਹਾ, "ਤੇਰੀ ਮਾਂ ਕਹਿੰਦੀ ਹੈ ਕਿ ਤੂੰ ਸਿੱਖ ਨਹੀਂ, ਹਿੰਦੂ ਹੈਂ। ਪਰ ਇਹ ਕਤਲ ਦਾ ਹੁਕਮ ਕੇਵਲ ਸਿੱਖਾਂ ਵਾਸਤੇ ਹੈ। ਸੋ ਤੈਨੂੰ ਮਾਫ਼ ਕਰ ਦਿੱਤਾ ਜਾਂਦਾ ਹੈ।"

ਸਿੱਖ ਬੱਚੇ ਨੇ ਰੋਹ ਨਾਲ ਆਖਿਆ, "ਮੇਰੀ ਮਾਂ ਝੂਠ ਆਖਦੀ ਹੈ। ਮੈਂ ਤਨੋ ਮਨੋ ਗੁਰੂ ਮਹਾਰਾਜ ਦਾ ਸਿੱਖ ਹਾਂ ਮੈਨੂੰ ਛੇਤੀ ਮੇਰੇ ਭਰਾਵਾਂ ਨਾਲ ਸ਼ਹੀਦ ਕਰੋ।"

ਇਹ ਸੁਣ ਕੇ ਮਾਂ ਦਾ ਕਲੇਜਾ ਵਿੰਨ੍ਹਿਆ ਗਿਆ। ਉਹ ਤਰਲਾ ਲੈ ਕੇ, ਤੇ ਮਮਤਾ ਦਾ ਵਾਸਤਾ ਪਾ ਕੇ ਪੁੱਤਰ ਨੂੰ ਮੰਨਾਉਣ ਲੱਗੀ। ਦੋਵੇਂ ਮਾਂ-ਪੁੱਤ ਇਉਂ ਸਵਾਲ ਜਵਾਬ ਕਰਦੇ ਹਨ :

## ਝੋਕ

ਮਾਂ :—ਕਹਿੰਦੀ ਮਾਂ ਰੋ ਕੇ, ਮੇਰੀ ਮੰਨ ਲੈ ਫ਼ਰਯਾਦ ਵੇ !
ਤੇਰੇ ਨਾਲ ਚੰਨਾ ! ਮੇਰੀ ਦੁਨੀਆਂ ਆਬਾਦ ਵੇ !
ਵਸਦਾ ਸੰਸਾਰ ਮੇਰਾ, ਨਾ ਕਰ ਬਰਬਾਦ ਵੇ !

ਝੱਲਿਆ ਨਹੀਂ ਜਾਣਾ, ਮੈਥੋਂ ਰੋਣਾ ਹਮੇਸ਼ ਦਾ !
ਕਹਿ ਦੇ ਇਕ ਵਾਰੀ ਮੂੰਹੋਂ ਸਿੱਖ ਨਹੀਂ ਦਸਮੇਸ਼ ਦਾ !
ਕਹਿ ਦੇ ਇਕ ਵਾਰ ਬਚੜਿਆ !

ਬੱਚਾ:— ਕਈ ਵੇਰਾਂ ਵੱਸੀ ਦੁਨੀਆਂ, ਉਜੜੀ ਕਈ ਵਾਰ ਹੈ
ਝੂਠੇ ਸਭ ਸਾਕ ਸੰਬੰਧੀ, ਝੂਠਾ ਸਭ ਸੰਸਾਰ ਹੈ
ਦੋ ਦਿਨ ਦੇ ਜੀਵਨ ਉੱਤੇ ਕਾਹਦਾ ਇਤਬਾਰ ਹੈ ?
ਲੱਗੇ ਜੇ ਸੀਸ ਧਰਮ ਹਿਤ, ਫਿਰ ਕੀ ਇਨਕਾਰ ਹੈ
ਸਤਿਗੁਰ ਤੋਂ ਬੇਮੁਖ ਹੋ ਕੇ ਜਿਊਣਾ ਧ੍ਰਿਗਕਾਰ ਹੈ
ਸਿੱਖੀ ਤੋਂ ਬੇਮੁਖ ਹੋ ਕੇ।

ਮਾਂ:— ਛੱਡ ਦੇ ਜ਼ਿਦ ਚੰਨਾ ! ਮੇਰੀ ਮੰਨ ਲੈ ਅਰਜ਼ੋਈ ਵੇ !
ਦੁਨੀਆਂ 'ਤੇ ਤੇਰੇ ਬਾਝੋਂ ਮੇਰਾ ਨਹੀਂ ਕੋਈ ਵੇ !
ਪੁੱਤਰਾਂ ਬਿਨ ਦੋਹੀਂ ਜਹਾਨੀਂ, ਮਾਂ ਨੂੰ ਨਹੀਂ ਢੋਈ ਵੇ !
ਕੋਈ ਨਹੀਂ ਮੁੱਲ ਨਜ਼ਰ ਤੇਰੀ ਵਿੱਚ ਮੇਰੇ ਕਲੇਸ਼ ਦਾ !
ਕਹਿ ਦੇ ਇਕ ਵਾਰੀ ਮੂੰਹੋਂ ਸਿੱਖ ਨਹੀਂ ਦਸਮੇਸ਼ ਦਾ !
ਕਹਿ ਦੇ ਇਕ ਵਾਰ ਬਚੜਿਆ !

ਬੱਚਾ:— ਕੀ ਤੇਰੇ ਦੁੱਖਾਂ ਦਾ ਦੱਸ ਰੱਖਾਂ ਮੈਂ ਖ਼ਿਆਲ ਜੀ !
ਭੁੱਲ ਗਏ ਨੇ ਤੈਨੂੰ ਮਾਤਾ ਗੁਜਰੀ ਦੇ ਲਾਲ ਜੀ !
ਦੁੱਧਾਂ ਦੀਆਂ ਦੰਦੀਆਂ, ਜ਼ਾਲਮ ਕੀਤੇ ਹਲਾਲ ਜੀ !
ਜ਼ੋਰਾਵਰ ਸਿੰਘ ਤੋਂ ਜਿੰਦੜੀ ਸਦਕੇ ਸੌ ਵਾਰ ਹੈ
ਸਤਿਗੁਰ ਤੋਂ ਬੇਮੁਖ ਹੋ ਕੇ ਜਿਊਣਾ ਧ੍ਰਿਗਕਾਰ ਹੈ
ਸਿੱਖੀ ਤੋਂ ਬੇਮੁਖ ਹੋ ਕੇ।

ਮਾਂ:— ਨਾ ਸਹੀ ਦੁੱਖ ਮੇਰਾ, ਕਰ ਕੁਛ ਖ਼ਿਆਲ ਸੁਆਣੀ ਦਾ
ਕਿਹੜਾ ਦੁੱਖ ਵੰਡੂ ਪਿਛੋਂ ਏਸ ਨਿਮਾਣੀ ਦਾ ?
ਗੁਜ਼ਰੇਗਾ ਜੀਵਨ ਕੈਸੇ ਵਿਧਵਾ ਅੰਞਾਣੀ ਦਾ ?
ਏਸੇ ਦੀ ਖ਼ਾਤਰ ਮੰਨ ਲੈ ਹੁਕਮ ਨਰੇਸ਼ ਦਾ
ਕਹਿ ਦੇ ਇਕ ਵਾਰੀ ਮੂੰਹੋਂ ਸਿੱਖ ਨਹੀਂ ਦਸਮੇਸ਼ ਦਾ
ਕਹਿ ਦੇ ਇਕ ਵਾਰ ਬਚੜਿਆ !

ਬੱਚਾ:— ਮਿੱਟੀ ਦੇ ਪੁਤਲੇ ਬਦਲੇ ਛੱਡਾਂ ਕਰਤਾਰ ਨੂੰ ?
ਫ਼ਾਨੀ ਸਭ ਰੂਪ ਜਵਾਨੀ ਢਲ ਜੂ ਦਿਨ ਚਾਰ ਨੂੰ
ਜਾਣਾ ਨਹੀਂ ਨਾਲ ਏਸ ਨੇ ਆਖ਼ਰ ਦੀ ਵਾਰ ਨੂੰ।

'ਸੀਤਲ' ਸਭ ਜੀਊਣਾ ਮਰਨਾ ਭਾਣੇ ਦੀ ਕਾਰ ਹੈ
ਸਤਿਗੁਰ ਤੋਂ ਬੇਮੁਖ ਹੋ ਕੇ ਜਿਊਣਾ ਧ੍ਰਿਗਕਾਰ ਹੈ
ਸਿੱਖੀ ਤੋਂ ਬੇਮੁਖ ਹੋ ਕੇ।

ਮਾਂ ਨੇ ਸਾਰੇ ਵਾਰ ਖ਼ਾਲੀ ਗਏ ਵੇਖੇ, ਤਾਂ ਇਕ ਅੰਤਮ ਹਥਿਆਰ, ਜੋ ਉਸ ਕੋਲ ਬਾਕੀ ਸੀ, ਜੁਆਨੀ 'ਤੇ ਵਰਤਣਾ ਚਾਹਿਆ। ਸੁੱਭਰ ਵਿੱਚ ਢੱਕੀ ਹੋਈ ਸੱਜ-ਵਿਆਹੀ ਨੌਂਹ ਦੇ ਮਹਿੰਦੀ ਰੰਗੇ ਹੱਥ ਪੁੱਤਰ ਦੇ ਸਾਮ੍ਹਣੇ ਖਿਲਾਰ ਕੇ ਬੋਲੀ, "ਚੰਨਿਆਂ ! ਜੇ ਮੇਰੇ ਬਦਲੇ ਨਹੀਂ, ਤਾਂ ਏਸੇ ਬਦਲੇ ਮੰਨ ਲੈ।"

ਗਭਰੂ ਨੇ ਨਿਗ੍ਹਾ ਭਰ ਕੇ ਉਸ ਵੱਲ ਤੱਕਿਆ। ਉਹ ਵਿਚਾਰੀ ਗ਼ਮ ਤੇ ਲੱਜਿਆ ਦੇ ਭਾਰ ਥੱਲੇ ਦੱਬੀ ਹੋਈ ਚੁੱਪ ਸੀ। ਉਹਦੇ ਹੱਥਾਂ ਦੀ ਮਹਿੰਦੀ 'ਚੋਂ ਦਿਲ ਵਿੱਚ ਲੱਗੀਆਂ ਨਜ਼ਰ ਆ ਰਹੀਆਂ ਸਨ। ਉਹਦੀ ਚੁੱਪ ਵਿਚੋਂ ਵੀ ਕੋਈ ਵਾਜਾਂ ਆ ਰਹੀਆਂ ਸਨ, ਮਾਨੋਂ ਪਤੀ ਅੱਗੇ ਸੁੰਦਰਤਾ ਦਾ ਵਾਸਤਾ ਪਾ ਰਹੀ ਸੀ :

ਮੇਰੀ ਸਗਨਾਂ ਦੀ ਮਹਿੰਦੀ ਨਾ ਖ਼ੂਨ ਬਨਾਵੀਂ
ਮੇਰੀ ਭਰੀ ਜਵਾਨੀ ਨਾ ਖ਼ਾਕ ਮਿਲਾਵੀਂ
ਮੇਰੇ ਕੋਮਲ ਦਿਲ ਵਿੱਚ ਹਾਏ ਤੀਰ ਨਾ ਮਾਰੀਂ
ਸੌ ਜੁੜੀ 'ਚ ਲੱਗੀਆਂ ਕਿਤੇ ਤੋੜ ਨਾ ਜਾਵੀਂ

ਕਿਸੇ ਸਾਧਾਰਨ ਦਿਲ ਦੇ ਡੁਲਾਉਣੇ ਵਾਸਤੇ ਇਹ ਜਾਦੂ ਕਾਫ਼ੀ ਸੀ, ਪਰ ਜਿਨ੍ਹਾਂ ਗਭਰੂਆਂ ਨੇ ਕੌਮ ਦਾ ਜੀਵਨ ਢਾਲਣਾ ਹੁੰਦਾ ਹੈ, ਉਹ ਇਸ ਤੋਂ ਬਹੁਤ ਉਚੇਰੇ ਹੁੰਦੇ ਹਨ। ਸਿੱਖ-ਬੱਚੇ ਨੇ ਅੱਗੋਂ ਉੱਤਰ ਦਿੱਤਾ :

ਪੀਆ ਤੇਰਾ ਸਜੰਨੀ ! ਜਿਵੇਂ ਤੈਨੂੰ ਪਿਆਰਾ
ਤਿਵੇਂ ਮੈਨੂੰ ਮੇਰਾ ਪ੍ਰਭ ਪ੍ਰਾਣ ਆਧਾਰਾ
ਕੱਚ ਬਦਲੇ ਹੀਰਾ ਤਜਦਾ ਕੋਈ ਤਕਿਐ ?
ਇਹ ਫ਼ਾਨੀ ਰਿਸ਼ਤਾ, ਉਹ ਨਿੱਤ ਦਾ ਸਹਾਰਾ

ਕਿਹਾ, "ਹੇ ਦੇਵੀ ! ਜੇ ਤੈਨੂੰ ਕੱਲ੍ਹ ਦਾ ਬਣਿਆਂ ਪਤੀ ਏਨਾ ਪਿਆਰਾ ਲੱਗਦਾ ਏ ਕਿ ਉਸ ਦੇ ਬਿਨਾਂ ਤੇਰਾ ਜੀਵਨ ਨਾਸ਼ ਹੋ ਜਾਏਗਾ, ਤਾਂ ਮੈਂ ਉਸ ਪਤੀ ਨਾਲੋਂ ਕਿਵੇਂ ਤੋੜ ਲਵਾਂ, ਜਿਸ ਨਾਲ ਜਨਮ ਤੋਂ ਆਦਿ ਤੇ ਮਰਨ ਤੋਂ ਅੰਤ ਤੱਕ ਦੀ ਸਾਂਝ ਹੈ।"

ਇਹ ਸਿੱਖੀ-ਚਲਨ ਸੀ ਉਹਨਾਂ ਯੋਧਿਆਂ ਦਾ, ਜੋ ਇਕ ਹਫ਼ਤੇ ਵਿੱਚ ਸਾਰੇ ਸ਼ਹੀਦ ਹੋ ਗਏ। ਉਹ ਸਿੱਖ ਬੱਚਾ ਸ਼ਹੀਦ ਹੋ ਗਿਆ ਤੇ ਨਾਮ ਸਦਾ ਵਾਸਤੇ ਰੋਸ਼ਨ ਕਰ ਗਿਆ। ਸ਼ਹੀਦ ਹੋਏ ਸਿੰਘਾਂ ਦੇ ਲੱਤਾਂ, ਬਾਂਹੀਂ, ਸਿਰ ਤੇ ਸੱਖਣੇ ਧੜ ਸੜਕਾਂ ਉਦਾਲੇ ਦਰੱਖ਼ਤਾਂ 'ਤੇ ਟੰਗ ਦਿੱਤੇ ਗਏ।

ਫਿਰ ਬਾਬਾ ਬੰਦਾ ਸਿੰਘ ਬਹਾਦਰ ਦੀ ਵਾਰੀ ਆਈ। ਉਹ ਸਣੇ ਆਪਣੇ ਅਹਿਲਕਾਰਾਂ ਦੇ ਕਿਲ੍ਹੇ ਵਿੱਚ ਕੈਦ ਸੀ। ਕੋਈ ਗੁੱਝੇ ਭੇਤ ਪੁੱਛਣ ਵਾਸਤੇ ਉਹਨੂੰ ਬੜੇ ਤਸੀਹੇ ਦਿੱਤੇ ਗਏ। ਜਦ ਉਹ ਕੁਛ ਵੀ ਦੱਸਣ ਵਾਸਤੇ ਤਿਆਰ ਨਾ ਹੋਇਆ, ਤਾਂ ਉਸਦੀ ਆਖ਼ਰੀ ਪੇਸ਼ੀ ਬਾਦਸ਼ਾਹ ਦੇ ਸਾਮ੍ਹਣੇ ਹੋਈ। ਸ਼ਾਹੀ ਰੋਅਬ ਨਾਲ ਬਾਦਸ਼ਾਹ ਨੇ ਬੰਦਾ ਸਿੰਘ ਨੂੰ ਕਿਹਾ :

## ਸਾਕਾ

ਕਿੱਥੇ ਤੇਰੇ ਸੂਰਮੇ ਉਹ ਯੋਧੇ ਜੰਗੀ
ਲੜਨ ਜੋ ਮਲਕੁਲ ਮੌਤ ਨਾਲ ਕਰ ਛਾਤੀ ਨੰਗੀ
ਜਿਨ੍ਹਾਂ ਅੰਦਰ ਲਹੂ ਦੇ ਸੀ ਧਰਤੀ ਰੰਗੀ
ਭੇਟਾ ਹੋ ਗਏ ਤੇਗ਼ ਦੀ ਸਭ ਬੀਰ ਭੁਜੰਗੀ
ਕੌਣ ਛੁਡਾ ਲਊ ਆਣ ਕੇ ਕੋਈ ਰਿਹਾ ਨਾ ਸੰਗੀ
ਹੁਣ ਇਸਲਾਮ ਕਬੂਲ ਲੈ ਗੱਲ ਏਹਾ ਚੰਗੀ
ਦਿਆਂ ਜਾਗੀਰਾਂ ਖੁਲ੍ਹੀਆਂ ਦੌਲਤ ਮੂੰਹ-ਮੰਗੀ
ਮੌਜਾਂ ਲੈ ਮਨ-ਭਾਉਂਦੀਆਂ, ਕਿਉਂ ਸਹਿਨੈ ਤੰਗੀ

'ਬੰਦਾ ਸਿੰਘ! ਤੇਰੇ ਵਰਗੇ ਜਰਨੈਲ ਰੋਜ਼-ਰੋਜ਼ ਪੈਦਾ ਨਹੀਂ ਹੋਇਆ ਕਰਦੇ। ਮੈਂ ਹਿੰਦੁਸਤਾਨ ਦਾ ਬਾਦਸ਼ਾਹ ਹਾਂ। ਜੇ ਤੂੰ ਮੇਰਾ ਸੈਨਾਪਤੀ ਹੋਵੇਂ, ਤਾਂ ਸਾਰੇ ਹਿੰਦ ਉੱਤੇ ਨਵੇਂ ਸਿਰਿਓਂ ਇਸਲਾਮੀ ਝੰਡਾ ਉੱਚਾ ਕਰ ਦਿਆਂ। ਅੱਲਾਹ ਤੇ ਉਸ ਦੇ ਰਸੂਲ ਦੀਆਂ ਖ਼ੁਸ਼ੀਆਂ ਹਾਸਲ ਕਰ ਲੈ। ਮੁਸਲਮਾਨ ਹੋ ਜਾ, ਸਾਰੇ ਦਰਬਾਰੀਆਂ ਨਾਲੋਂ ਵਧੇਰੇ ਰੁਤਬਾ ਦਿਆਂਗਾ। ਮੂੰਹ ਮੰਗੀ ਜਾਗੀਰ ਦਿਆਂਗਾ, ਜਿਸ ਉੱਤੇ ਤੇਰੀ ਔਲਾਦ ਪੀੜ੍ਹੀਆਂ ਤੱਕ ਰਾਜ ਕਰੇਗੀ।"

ਇਹਨਾਂ ਜ਼ਹਿਰ ਭਰੇ ਸ਼ਬਦਾਂ ਨੇ ਸਿੱਖ-ਬਾਦਸ਼ਾਹ ਬਾਬਾ ਬੰਦਾ ਸਿੰਘ ਜੀ ਦੀ ਅਣਖ ਨੂੰ ਟੁੰਬਿਆ, ਤੇ ਉਹ ਰੋਹ ਵਿੱਚ ਬੋਲ ਉਠਿਆ :

## ਬੈਂਤ

ਬੰਦਾ ਸਿੰਘ ਨੇ ਗੱਜ ਕੇ ਕਿਹਾ ਅੱਗੋਂ,
ਸੁਣੋ ਗੱਲ ਮੇਰੀ ਲਾ ਧਿਆਨ, ਸ਼ਾਹਾ !
ਸਮਝਣ ਜਾਨ ਈਮਾਨ ਤੋਂ ਕੀਮਤੀ ਜੋ,
ਹੁੰਦੇ ਹੋਰ ਹੀ ਉਹ ਇਨਸਾਨ, ਸ਼ਾਹਾ !
ਮਰਦ ਮਰਨ, ਪਰ ਸਿਰੜ ਨਾ ਛੱਡਦੇ ਨੇ,

ਅਪਣੀ ਅਣਖ ਤੋਂ ਹੋਣ ਕੁਰਬਾਨ, ਸ਼ਾਹਾ !
ਕਦੋਂ ਭੀਖ ਜਾਗੀਰਾਂ ਦੀ ਮੰਗਦੇ ਨੇ ?
ਜਿਹੜੇ ਮੁਲਕ ਦੇ ਆਪ ਸੁਲਤਾਨ, ਸ਼ਾਹਾ !
ਸਾਡਾ ਦੇਸ ਤੇ ਬਾਦਸ਼ਾਹ ਅਸੀਂ ਇਹਦੇ,
ਤੇਰਾ ਕੀ ? ਜੋ ਦੇਵੇਂਗਾ ਦਾਨ ਸ਼ਾਹਾ !
ਹੋਇਆ ਕੀ ? ਜੇ ਜੰਗ ਵਿੱਚ ਹਾਰ ਗਏ ਆਂ,
ਪਰ ਨਹੀਂ ਦਿਲੋਂ ਮੋਈ ਸਿੱਖੀ ਆਨ, ਸ਼ਾਹਾ !
ਫੜਿਆ ਤੇਰੇ ਜਰਨੈਲਾਂ ਨੇ ਨਾਲ ਧੋਖੇ,
ਝੂਠੀ ਖਾਇਕੇ ਕਸਮ ਕੁਰਾਨ, ਸ਼ਾਹਾ !
ਪੈ ਕੇ ਪਿੰਜਰੇ ਭਬਕ ਨਾ ਛੱਡਦੇ ਨੇ,
ਜਿਹੜੇ ਸ਼ੇਰਾਂ ਦੀ ਅਸਲ ਸੰਤਾਨ, ਸ਼ਾਹਾ !
ਪਰਖੀ ਜਾਊ ਤਲਵਾਰ ਨਾਲ ਅਣਖ ਸਾਡੀ,
ਅਤੇ ਤੇਰਾ ਇਨਸਾਫ਼, ਈਮਾਨ, ਸ਼ਾਹਾ !
ਦਾਗ਼ ਲਹੂ ਦੇ ਲਹੂ ਨਾਲ ਧੋਣ ਲੱਗੈਂ,
ਮਿਟਣ ਲੱਗੇ ਨਹੀਂ ਕਦੇ ਨਸ਼ਾਨ, ਸ਼ਾਹਾ !

ਇਹ ਉੱਤਰ ਸੁਣ ਕੇ ਬਾਦਸ਼ਾਹ ਨੂੰ ਅੱਗ ਲੱਗ ਉੱਠੀ। ਉਹ ਕੌੜਾ ਹੋ ਕੇ ਬੋਲਿਆ, "ਬੰਦਾ ਸਿੰਘ ! ਮੈਂ ਚਾਹਿਆ ਸੀ ਕਿ ਤੈਨੂੰ ਭਾਰੀ ਇੱਜ਼ਤ ਬਖ਼ਸ਼ੀ ਜਾਂਦੀ, ਤਾਂ ਜੋ ਤੂੰ ਜ਼ਿੰਦਗੀ ਦਾ ਕੁਛ ਸੁਆਦ ਮਾਣ ਸਕਦੋਂ, ਪਰ ਤੂੰ ਉਲਟਾ ਆਪ ਮੌਤ ਵੱਲੇ ਅਗ੍ਾਂ ਵੱਧ ਰਿਹਾ ਹੈਂ। ਤੇਰੇ ਵੱਸ ਨਹੀਂ, ਜੀਹਦਾ ਅੰਤ ਨੇੜੇ ਆ ਜਾਵੇ, ਉਹਦੀ ਅਕਲ ਕੰਮ ਕਰਨੋਂ ਰਹਿ ਜਾਂਦੀ ਹੈ। ਤੇਰੇ ਗੁਨਾਹਾਂ ਦੀ ਸਜ਼ਾ ਸੋਚ ਤੋਂ ਬਾਹਰੀ ਹੈ। ਤੂੰ ਆਪ ਹੀ ਦੱਸ ਕਿ ਤੈਨੂੰ ਕਿਹੜੀ ਮੌਤੇ ਮਾਰਿਆ ਜਾਵੇ ?"

ਬਾਬਾ ਬੰਦਾ ਸਿੰਘ ਜੀ ਨੇ ਬੜੀ ਨਿਰਭੈਤਾ ਨਾਲ ਜਵਾਬ ਦਿੱਤਾ, "ਜਿਹੜੀ ਮੌਤੇ ਆਪ ਮਰਨਾ ਚਾਹੁੰਦਾ ਹੈਂ, ਓਸੇ ਮੌਤੇ ਮੈਨੂੰ ਮਾਰਿਆ ਜਾਵੇ। ਮੈਨੂੰ ਕੋਈ ਉਜ਼ਰ ਨਹੀਂ ਹੋਵੇਗਾ।"*

ਸੁਣਦਿਆਂ ਸਾਰ ਫ਼ਰਖ਼ਸੀਅਰ ਨੂੰ ਅੱਗ ਲੱਗ ਉੱਠੀ। ਉਸ ਨੇ ਸਰਬਰਾਹ ਖ਼ਾਂ ਕੋਤਵਾਲ ਨੂੰ ਹੁਕਮ ਦਿੱਤਾ ਕਿ ਮਨ-ਮੰਨੇ ਤਸੀਹੇ ਦੇ ਕੇ ਬੰਦਾ ਸਿੰਘ ਤੇ ਬਾਕੀ ਸਰਦਾਰਾਂ ਨੂੰ ਕਤਲ ਕੀਤਾ ਜਾਵੇ।

---

*ਬੰਦਾ ਸਿੰਘ ਦਾ ਵਾਕ ਪੂਰਾ ਹੋਇਆ। ਤਿੰਨ ਸਾਲ ਪਿੱਛੋਂ ਸੱਯਦ ਭਰਾਵਾਂ ਨੇ ਫ਼ਰਖ਼ਸੀਅਰ ਨੂੰ ਤਖ਼ਤੋਂ ਲਾਹ ਕੇ, ਅੰਨ੍ਹਿਆਂ ਕਰਕੇ ਤੇ ਤਸੀਹੇ ਦੇ ਕੇ ਮਾਰਿਆ।

੧੯ ਜੂਨ, ੧੭੧੬ ਈ. ਨੂੰ ਸੂਰਜ ਚੜ੍ਹਦੇ ਨਾਲ ਬੰਦਾ ਸਿੰਘ ਨੂੰ ਬਾਕੀ ੨੬ ਸਿੱਖ-ਸਰਦਾਰਾਂ ਸਣੇ ਕਿਲ੍ਹਿਓਂ ਬਾਹਰ ਕੱਢਿਆ ਗਿਆ। ਉਸ ਦਿਨ ਬਾਬਾ ਬੰਦਾ ਸਿੰਘ ਜੀ ਨੂੰ ਸ਼ਾਹੀ ਪੁਸ਼ਾਕ ਪਹਿਨਾਈ ਗਈ। ਉਹ ਹਾਥੀ 'ਤੇ ਅਸਵਾਰ ਸੀ, ਤੇ ਉਸ ਦੀ ਗੋਦ ਵਿੱਚ ਚਾਰ ਸਾਲ ਦਾ ਪੁੱਤਰ—ਅਜੈ ਸਿੰਘ—ਬੈਠਾ ਸੀ। ਉਸ ਦੇ ਮਗਰ ਉਸਦੇ ਅਹਿਲਕਾਰ—ਭਾਈ ਫ਼ਤਹਿ ਸਿੰਘ, ਬਖ਼ਸ਼ੀ ਗੁਲਾਬ ਸਿੰਘ, ਬਾਜ ਸਿੰਘ, ਰਾਮ ਸਿੰਘ, ਆਲੀ ਸਿੰਘ ਆਦਿ—ਖਲੇ ਸਨ। ਉਸ ਦੀ ਚੜ੍ਹਤ ਵੇਖ ਕੇ ਬਾਦਸ਼ਾਹ ਦਾ ਦਿਲ ਇਕ ਵਾਰੀ ਫਿਰ ਉਸ ਵੱਲ ਝੁਕਿਆ। ਕਹਿਣ ਲੱਗਾ, "ਬਹਾਦੁਰ ਜਰਨੈਲ ! ਤੇਰੀ ਇਹ ਚੜ੍ਹਾਈ ਦੁਨੀਆਂ ਦੇ ਕਿਸੇ ਅਜਿਤ ਕਿਲ੍ਹੇ ਉੱਤੇ ਹੋਣੀ ਚਾਹੀਦੀ ਸੀ, ਜੋ ਤੂੰ ਮੌਤ ਨੂੰ ਮਿਲਣ ਵਾਸਤੇ ਕਰ ਰਿਹਾ ਹੈਂ। ਮੇਰੇ ਆਖੇ ਲੱਗ ਜਾ, ਆਈ ਮੌਤ ਟਾਲ ਦੇ, ਤੇ ਕੁਛ ਚਿਰ ਹੋਰ ਜੀਵਨ ਦਾ ਸੁੱਖ ਮਾਣ ਲੈ।"

'ਬਾਬਰ ਬਐਸ਼ ਕੋਸ਼, ਕਿ ਆਲਮ ਦੁਬਾਰਾ ਨੇਸਤ।'

ਬਾਬਾ ਬੰਦਾ ਸਿੰਘ ਨੇ ਪਿੱਛਾ ਪਰਤ ਕੇ ਬਾਦਸ਼ਾਹ ਨੂੰ ਇਉਂ ਉੱਤਰ ਦਿੱਤਾ।

## ਸਾਕਾ

ਮੌਤ ਨਾ ਟਲਨੀ ਬਾਦਸ਼ਾਹ ! ਕਿਸੇ ਪੱਜ ਬਹਾਨੇ
ਜਿੱਤੇ ਸੋਈ ਜਾਣੀਏਂ ਹੱਸ ਬਣਨ ਨਸ਼ਾਨੇ
ਪਾਉਂਦੇ ਅਮਰ-ਸ਼ਹੀਦੀਆਂ ਯੋਧੇ ਮਰਦਾਨੇ
ਖਾਰੇ ਚੜ੍ਹਦੇ ਅਜਲ ਦੇ ਬੰਨ੍ਹ ਹੱਥੀਂ ਗਾਨੇ
ਲਾਲਚ 'ਤੇ ਨਾ ਡੋਲਦੇ ਕਦੇ ਮਸਤ ਦੀਵਾਨੇ
ਮੱਖੀਆਂ ਡਿਗਣ ਜੂਠ 'ਤੇ ਜਲਦੇ ਪਰਵਾਨੇ

ਇਹ ਸੁਣ ਕੇ ਬਾਦਸ਼ਾਹ ਨੇ ਨਵਾਬ ਮੁਹੰਮਦ ਆਮੀਨ ਖ਼ਾਂ ਨੂੰ ਆਖ਼ਰੀ ਹੁਕਮ ਦੇ ਕੇ ਬੰਦਾ ਸਿੰਘ ਨਾਲ ਤੋਰਿਆ। ਸਿੰਘਾਂ ਦਾ ਇਹ ਆਖ਼ਰੀ ਜਲੂਸ ਦਿੱਲੀ ਸ਼ਹਿਰ ਦੇ ਵੱਡੇ-ਵੱਡੇ ਬਜ਼ਾਰਾਂ ਥਾਣੀਂ ਹੁੰਦਾ ਹੋਇਆ ਖ਼ਵਾਜਾ ਕੁਤਬੁੱਦੀਨ ਬਖ਼ਤਿਆਰ ਕਾਕੀ ਦੀ ਦਰਗਾਹ ਕੋਲ—ਕੁਤਬਮੀਨਾਰ ਦੇ ਲਾਗੇ—ਪੁੱਜਾ। ਬੰਦਾ ਸਿੰਘ ਨੂੰ ਹਾਥੀ ਤੋਂ ਉਤਾਰ ਕੇ ਭੋਇੰ 'ਤੇ ਬਿਠਾਇਆ ਗਿਆ। ਉਹਦੇ ਨਾਲ ਦੇ ਇਕ ਸਿੱਖ ਸਰਦਾਰ ਤੋਂ ਮੁਸਲਮਾਨ ਹੋਣ ਵਾਸਤੇ ਪੁੱਛਿਆ ਗਿਆ, ਪਰ ਜਿਸ ਕੌਮ ਦਾ ਇਕ-ਇਕ ਸਿਪਾਹੀ ਹੱਸ-ਹੱਸ ਕੇ ਮੌਤ ਨਾਲ ਖੇਡ ਗਿਆ ਸੀ, ਉਸਦੇ ਜਰਨੈਲ ਅਜਲ ਤੋਂ ਕਿਵੇਂ ਮੂੰਹ ਮੋੜਦੇ ? ਅੰਤ, ਸਾਰਿਆਂ ਦੇ ਸਿਰ ਉਤਾਰ ਕੇ ਬੰਦਾ ਸਿੰਘ ਦੇ

ਉਦਾਲੇ ਨੇਜ਼ਿਆਂ 'ਤੇ ਟੰਗੇ ਗਏ। ਬੰਦਾ ਸਿੰਘ ਵਿਚਕਾਰ ਚੌਂਕੜੀ ਮਾਰੀ ਸ਼ਾਂਤ-ਚਿੱਤ ਬੈਠਾ ਸੀ। ਉਦਾਲੇ ਵੇਖਣ ਵਾਲਿਆਂ ਦੀ ਬੇਅੰਤ ਭੀੜ ਸੀ।

ਬੰਦਾ ਸਿੰਘ ਕੋਲੋਂ ਵੀ ਓਹਾ ਸਵਾਲ—ਮੌਤ ਜਾਂ ਇਸਲਾਮ—ਪੁੱਛਿਆ। ਉਸਨੇ ਵੀ ਅੱਗੋਂ ਓਹਾ ਉੱਤਰ ਦਿੱਤਾ, ਜੋ ਪਹਿਲੇ ਸੈਂਕੜੇ ਸਿੱਖਾਂ ਨੇ ਦਿੱਤਾ ਸੀ। ਇਸਲਾਮ ਤੋਂ ਇਨਕਾਰ ਸੁਣ ਕੇ ਉਸ ਉੱਤੇ ਵਿਰੋਧੀਆਂ ਨੂੰ ਵਧੇਰੇ ਗ਼ੁੱਸਾ ਆਇਆ। ਉਸਦਾ ਚਾਰ ਸਾਲ ਦਾ ਪੁੱਤਰ—ਅਜੈ ਸਿੰਘ—ਉਸਦੀ ਗੋਦੀ ਵਿੱਚ ਲਿਟਾਇਆ ਗਿਆ, ਤੇ ਉਹਦੇ ਸਾਮ੍ਹਣੇ ਤੇਜ਼ ਛੁਰੀ ਰੱਖ ਕੇ ਕਿਹਾ ਗਿਆ, "ਬੰਦਾ ਸਿੰਘ ! ਜੇ ਇਸਲਾਮ ਪਰਵਾਨ ਨਹੀਂ, ਤਾਂ ਆਪਣੇ ਹੱਥੀਂ ਪੁੱਤਰ ਨੂੰ ਕਤਲ ਕਰ।"

ਜਿਸ ਬੀਰ ਯੋਧੇ ਬੰਦਾ ਸਿੰਘ ਨੇ ਵੈਰੀ ਦੇ ਬੇਗੁਨਾਹ ਬਾਲਕ ਨੂੰ ਕਦੇ ਹੱਥੀਂ ਕਤਲ ਨਹੀਂ ਸੀ ਕੀਤਾ, ਉਹ ਆਪਣੇ ਚਾਰ ਸਾਲ ਦੇ ਬੱਚੇ ਨੂੰ ਕਿਵੇਂ ਕਤਲ ਕਰ ਦੇਂਦਾ। ਉਸਨੇ ਇਸ ਕੰਮ ਤੋਂ ਇਨਕਾਰ ਕਰ ਦਿੱਤਾ। ਤਾਂ ਨਿਰਦਈ ਵੈਰੀਆਂ ਨੇ ਉਸ ਮਾਸੂਮ ਬੱਚੇ ਨੂੰ ਪਿਤਾ ਦੀ ਗੋਦੀ ਵਿੱਚ ਇਉਂ ਕੋਹ ਦਿੱਤਾ :

## ਕਾਫ਼ੀ

ਚਾਰ ਸਾਲ ਦੀ ਉਮਰ ਅਜੈ ਸਿੰਘ,
ਹੱਥ ਕਸਾਈਆਂ ਆਇਆ।
ਲਾਲ ਪਿਤਾ ਦੀ ਗੋਦੀ ਅੰਦਰ
ਵਹੀਆਂ ਨੇ ਕਤਲਾਇਆ
ਛੁਰੀਆਂ ਦੇ ਨਾਲ ਛਾਤੀ ਪਾੜੀ
ਕੱਢ ਦਿਲ ਬਾਹਰ ਟਿਕਾਇਆ
ਟੁਕੜੇ ਟੁਕੜੇ ਕਰ ਦਿਲ ਪੁੱਤ ਦਾ
ਮੂੰਹ ਪਿਤਾ ਦੇ ਪਾਇਆ
ਬੋਟੀ ਬੋਟੀ ਹਾਰ ਪਰੋ ਕੇ
ਗਲ੍ਹ ਦੇ ਵਿਚ ਲਟਕਾਇਆ
ਭਰ ਭਰ ਰੱਤ ਦੇ ਛੱਟੇ ਮਾਰੇ
ਜਿਉਂ ਕੇਸਰ ਛਿੜਕਾਇਆ
ਪਰ ਆਫ਼ਰੀਨ ਮਰਦ ਦੇ 'ਸੀਤਲ'
ਨਹੀਂ ਜਿਸ ਚਿੱਤ ਡੁਲਾਇਆ

ਕਹਿੰਦਾ ਸਗੋਂ 'ਫ਼ਤਹਿ ਸਿੰਘ ਦੀ ਏਹ
ਭੇਟਾ ਲਾਲ ਚੜ੍ਹਾਇਆ।'

ਅਜੈ ਸਿੰਘ ਏਨਾ ਖ਼ੂਬਸੂਰਤ ਸੀ ਕਿ ਉਸਨੂੰ ਇਕ ਵਾਰ ਵੇਖਿਆਂ ਚਿੱਤ ਚਾਹੁੰਦਾ ਸੀ, ਸਦਾ ਓਸੇ ਵੱਲ ਵੇਖਦੇ ਰਹੀਏ। ਚਾਰ ਸਾਲ ਦੀ ਉਮਰ, ਭੋਲੀ ਜੇਹੀ ਸ਼ਕਲ, ਬੰਦਾ ਸਿੰਘ ਦੀ ਗੋਦੀ ਵਿੱਚ ਛੁਰੀਆਂ ਨਾਲ ਕਤਲ ਕੀਤਾ ਗਿਆ। ਪੁੱਤਰ ਦੀ ਛਾਤੀ ਪਾੜ ਕੇ, ਦਿਲ ਕੱਢ ਕੇ ਪਿਤਾ ਦੇ ਮੂੰਹ ਵਿੱਚ ਦਿੱਤਾ ਗਿਆ। ਬੱਚੇ ਦੇ ਲਹੂ ਦੇ ਛੱਟੇ ਪਿਤਾ ਦੇ ਮੂੰਹ 'ਤੇ ਮਾਰੇ ਗਏ। ਪਰ ਬੰਦਾ ਸਿੰਘ ਪੱਥਰ ਦੀ ਮੂਰਤੀ ਵਾਂਗ ਅਡੋਲ ਬੈਠਾ ਰਿਹਾ ਤੇ ਇਕ ਵੀ ਸ਼ਬਦ ਗ਼ਮ ਜਾਂ ਗਿਲ੍ਹੇ ਦਾ ਮੂੰਹੋਂ ਨਾ ਕੱਢਿਆ।

ਅੰਤ ਜ਼ਾਲਮਾਂ ਨੇ ਛਿੱਥੇ ਪੈ ਕੇ ਕਿਹਾ, "ਬੰਦਾ ਸਿੰਘ ! ਹੁਣ ਤੇਰੀ ਵਾਰੀ ਹੈ।"

"ਖ਼ਾਲਸਾ ਤਿਆਰ-ਬਰ-ਤਿਆਰ ਹੈ।" ਜੋਧੇ ਨੇ ਦ੍ਰਿੜ੍ਹ ਵਿਸ਼ਵਾਸ ਨਾਲ ਕਿਹਾ। ਜਲਾਦ ਨੇ ਕਹਿਰ ਵਿੱਚ ਆ ਕੇ ਆਪਣਾ ਕੰਮ ਸ਼ੁਰੂ ਕਰ ਦਿੱਤਾ।

## ਗੱਡੀ

ਵਿੱਚ ਗੋਦ ਦੇ ਸ਼ਹੀਦੀ ਪਾ ਗਿਆ।
ਲਾਡਲਾ ਅਜੈ ਸਿੰਘ ਜਾਂ
ਫੇਰ ਜ਼ਾਲਮਾਂ ਅਖ਼ੀਰੀ ਵਾਰ ਪੁੱਛਿਆ
ਬੰਦਾ ਸਿੰਘ ਸੂਰਮੇ ਨੂੰ
'ਦੱਸ, ਤੈਨੂੰ ਹੁਣ ਕੇਹੜੀ ਮੌਤੇ ਮਾਰੀਏ ?
ਕਿਹੜੀ ਤੈਨੂੰ ਚੰਗੀ ਲੱਗਦੀ ?'
ਅੱਗੋਂ ਮੋੜ ਕੇ ਸੁਣਾਇਆ ਬੰਦਾ ਸਿੰਘ ਨੇ
'ਪੁੱਛ ਲਵੋ ਬਾਦਸ਼ਾਹ ਨੂੰ
ਜਿਹੜੀ ਮੌਤ ਉਹ ਮਰਨਾ ਚਾਹਵੇ
ਓਸੇ ਮੌਤ ਮੈਨੂੰ ਮਾਰ ਦੇ'
ਇਹ ਸੁਣ ਕੇ ਲੱਗੀ ਅੱਗ ਜ਼ਾਲਮਾਂ
ਚੁੱਕ ਲਈਆਂ ਤੇਜ਼ ਛੁਰੀਆਂ
ਸੱਜੀ ਅੱਖ ਬੰਦਾ ਸਿੰਘ ਦੀ ਕੱਢ ਕੇ
ਰੱਖੀ ਨਜ਼ਰਾਨਾ ਸਾਹਿਬ ਦੀ

ਫੇਰ ਖੱਬੀ ਵੀ ਛੁਰੀ ਨਾਲ ਕੱਢ ਲਈ
ਕਹਿਰ ਕੀਤਾ ਪਾਪੀਆਂ ਨੇ
ਜਦੋਂ ਬਾਹਰ ਦੇ ਬੁਝੇ ਦੋ ਦੀਵੇ
ਅੰਦਰ ਹਜ਼ਾਰਾਂ ਜਗ ਪਏ
ਖੱਬਾ ਪੈਰ ਫੇਰ ਜ਼ਾਲਮਾਂ ਨੇ ਵੱਢਿਆ
ਤੇਜ਼ ਤਲਵਾਰ ਮਾਰ ਕੇ
ਓਦੋਂ ਸਿੱਖ ਅਰਦਾਸ ਕਰ ਰਿਹਾ ਸੀ
ਵਾਲੀ ਦੋ ਜਹਾਨ ਦੇ ਅੱਗੇ
'ਨਿਭ ਜਾਣ ਇਹ ਕਲਗ਼ੀਆਂ ਵਾਲਿਆ !
ਚਰਨਾਂ ਦੇ ਨਾਲ ਲੱਗੀਆਂ'
ਹੱਥ ਜੁੜੇ ਹੋਏ ਵਿੱਚ ਅਰਦਾਸ ਦੇ
ਵੱਢ ਦਿੱਤੇ ਜ਼ਾਲਮਾਂ ਨੇ
ਲਾਲ ਕਰ ਕੇ ਤੇਜ਼ ਕਟਾਰਾਂ
ਕੋਮਲ ਸਰੀਰ ਪੱਛਿਆ
ਫੇਰ ਅੱਗ 'ਚ ਜ਼ੰਬੂਰ ਤਪਾ ਕੇ
ਜਿਊਂਦੀ ਦੇਹੋਂ ਮਾਸ ਤੋੜਿਆ
ਪਰ ਸੂਰਮੇ ਨੇ 'ਸੀ' ਨਾ ਉਚਾਰੀ
ਟੁੱਟੀ ਨਾ ਸਮਾਧੀ ਓਸਦੀ
ਅੰਤ ਜ਼ਾਲਮਾਂ ਤੋਂ ਗਿਆ ਨਾ ਸਹਾਰਿਆ
ਵੇਖ ਕੇ ਸਿਦਕ ਸਿੰਘ ਦਾ
ਉਹਨਾਂ ਧੂਹ ਤਲਵਾਰਾਂ ਤਿੱਖੀਆਂ
ਟੋਟੇ ਟੋਟੇ ਕੀਤਾ ਸ਼ੇਰ ਨੂੰ
ਇਉਂ ਸੂਰਮਾ ਸ਼ਹੀਦੀ ਪਾ ਗਿਆ
ਤੋੜ ਲੱਗੀਆਂ ਨਿਭਾ ਗਿਆ
ਪਿਆਰਿਆ ! ਪਿਆਰਿਆ !!
ਬੰਦਾ ਸਿੰਘ ਦੇਸ ਬਦਲੇ ਆਪਾ ਵਾਰਿਆ।

ਕਦੇ ਵੀ ਕਿਸੇ ਨੇ ਹਾਰੇ ਹੋਏ ਸੂਰਮੇ ਨਾਲ ਅਜੇਹਾ ਵਰਤਾਉ ਨਹੀਂ ਕੀਤਾ। ਪਹਿਲਾਂ ਬੰਦਾ ਸਿੰਘ ਦੀ ਸੱਜੀ ਅੱਖ ਕੱਢੀ ਗਈ, ਫਿਰ ਖੱਬੀ। ਫਿਰ ਖੱਬਾ ਪੈਰ ਤੇ ਫਿਰ ਦੋਵੇਂ ਹੱਥ ਵੱਢੇ ਗਏ। ਸਾਰਾ ਸਰੀਰ ਕੀਮੀਆਂ ਕੀਤਾ ਗਿਆ। ਮਨ-

ਭਾਉਂਦੇ ਤਸੀਹੇ ਦੇਕੇ ਬੰਦਾ ਸਿੰਘ ਦਾ ਸਿਰ ਵੱਢਿਆ ਗਿਆ*। ਉਹ ਕੌਮ ਦੀ ਖ਼ਾਤਰ ਸ਼ਹੀਦੀ ਪਾ ਕੇ ਸਦਾ ਦਾ ਜੀਵਨ ਹਾਸਲ ਕਰ ਗਿਆ।

## ਵਿਚਾਰ

ਬਾਬਾ ਬੰਦਾ ਸਿੰਘ ਜੀ ਦੇ ਜੀਵਨ ਵਿੱਚ ਕੇਈ ਅਣਜਾਣ ਲਿਖਾਰੀਆਂ ਨੇ ਕੁਛ ਭੁਲੇਖੇ ਪਾ ਦਿੱਤੇ ਹਨ, ਜਿਵੇਂ :

੧. ਉਹ ਅੰਮ੍ਰਿਤਧਾਰੀ ਸਿੱਖ ਨਹੀਂ ਸੀ, ੨. ਗੁਰੂ ਮਹਾਰਾਜ ਵੱਲੋਂ ਉਹਨੂੰ ਵਿਆਹ ਨਾ ਕਰਾਉਣ ਦਾ ਹੁਕਮ ਸੀ, ੩. ਉਹ ਆਪਣੇ ਆਪ ਨੂੰ ਗੁਰੂ ਅਖਵਾਉਣ ਲੱਗ ਪਿਆ ਸੀ, ੪. ਤੱਤ ਖ਼ਾਲਸੇ ਨਾਲ ਉਹਦਾ ਵਿਗਾੜ ਪੈ ਗਿਆ, ਤੇ ਸਿੱਖਾਂ ਨੇ ਉਹਦੇ ਵਿਰੁੱਧ ਤੁਰਕਾਂ ਦੀ ਮਦਦ ਕੀਤੀ ਸੀ, ੫. ਉਹ ਦਿੱਲੀ ਵਿੱਚ ਸ਼ਹੀਦ ਨਹੀਂ ਕੀਤਾ ਗਿਆ, ਸਗੋਂ ਹਾਥੀਂ ਦੇ ਪੈਰ ਨਾਲ ਬੰਨ੍ਹ ਕੇ ਘਸੀਟਿਆ ਗਿਆ ਤੇ ਫਿਰ ਬੇਹੋਸ਼ ਹੋਇਆ ਜਮਨਾ ਦੇ ਕੰਢੇ ਸੁੱਟਿਆ ਗਿਆ, ਜਿਥੋਂ ਅਰੋਗ ਹੋ ਕੇ ਉਹ ਜੰਮੂ ਚਲਾ ਗਿਆ ਤੇ ਓਥੇ ਉਹ ਕਈ ਸਾਲ ਰਿਹਾ, ਵਿਆਹ ਕਰਾਇਆ ਤੇ ਉਸ ਵਿਚੋਂ ਔਲਾਦ ਹੋਈ।

ਇਹ ਸਾਰੀਆਂ ਗੱਲਾਂ ਹੀ ਝੂਠੀਆਂ ਹਨ। ਇਹਨਾਂ ਉੱਤੇ ਖੁੱਲ੍ਹੀ ਵਿਚਾਰ ਅਸੀਂ 'ਬੰਦਾ ਸਿੰਘ ਸ਼ਹੀਦ'** ਨਾਮੇ ਪੁਸਤਕ ਵਿੱਚ ਕਰ ਆਏ ਹਾਂ। ਥੋੜ੍ਹਾ ਥੋੜ੍ਹਾ ਉੱਤਰ ਏਥੇ ਲਿਖਦੇ ਹਾਂ।

੧. ਗੁਰੂ ਮਹਾਰਾਜ ਨੇ ਆਪਣੇ ਹੱਥੀਂ ਅੰਮ੍ਰਿਤ ਛਕਾ ਕੇ, ਖ਼ਿਤਾਬ ਦੇ ਕੇ ਸਿੱਖ ਫ਼ੌਜਾਂ ਦਾ ਜਰਨੈਲ ਬਣਾ ਕੇ ਉਹਨੂੰ ਪੰਜਾਬ ਵੱਲ ਤੋਰਿਆ ਸੀ।

੨. ਜੇ ਹੋਰ ਕਿਸੇ ਵਾਸਤੇ ਵਿਆਹ ਕਰਾਉਣ ਦੀ ਮਨਾਹੀ ਨਹੀਂ ਸੀ, ਤਾਂ ਬੰਦਾ ਸਿੰਘ ਵਾਸਤੇ ਇਹ ਉਚੇਚਾ ਹੁਕਮ ਕਿਉਂ ? ਸਿੱਖੀ ਵਿਚ ਵਿਆਹ

---

*ਡਾ. ਗੰਡਾ ਸਿੰਘ, ਬੰਦਾ ਸਿੰਘ, ਪੰਨਾ ੨੩੪; ਹਾਰੀਸੀ ਇਬਰਤਨਾਮਾ, ਪੰਨਾ ੬੨; ਕਾਮਵਰ, ਤਜ਼ਕਰਾਹ, ਪੰਨਾ ੧੮੦; ਖ਼ਾਫ਼ੀ ਖ਼ਾਂ, ਪੰਨੇ ੭੬੫-੬; ਤਬਸਿਰਾਤੁ-ਨਾਜ਼ਰੀਨ, ਪੰਨਾ ੧੮੭; ਫ਼ਰਖ਼ਸੀਅਰ ਨਾਮਾ ਤੇ ਮਨੱਵਰੁੱਲ ਕਲਾਮ ਦੇ ਹਵਾਲੇ ਸਹਿਤ, ਇਰਵਨ Irvine ਪੰਨੇ ੩੧੮-੯; Thornton, History of the Punjab, ਪੰਨੇ ੧੮੦-੧; Elphinstone, History of India ਪੰਨਾ ੬੭੦; ਦਾਨਿਸਵਰ, ਮਿਫ਼ਤਾਹੁੱ-ਤਵਾਰੀਖ਼, ਪੰਨਾ ੩੩੮; ਸਿਆਰੁੱਲਮੁਤਾਖ਼ੀਨ, ਪੰਨਾ ੪੦੩; Raymond, ਪੰਨਾ ੯੧; Briggs; ਪੰਨਾ ੭੯-੮੦; ਸੂਰਜ ਪ੍ਰਕਾਸ਼, (ਮਾਰ ਦਯੋ ਬੰਦਾ ਖਲ ਮਾਹੂੰ) ਪੰਨਾ ੬੩੩੬; ਮੈਕਗ੍ਰੇਗਰ, ਪੰਨਾ ੧੧੦।

**ਏਸੇ ਕਰਤਾ ਦੀ ਲਿਖੀ ਹੋਈ ਪੁਸਤਕ 'ਬੰਦਾ ਸਿੰਘ ਸ਼ਹੀਦ' ਪੜ੍ਹੋ।

ਕਰਾਉਣਾ ਮਾੜਾ ਨਹੀਂ, ਸਗੋਂ ਉੱਤਮ ਧਰਮ ਹੈ : 'ਸਕਲ ਧਰਮ ਮੇਂ ਗ੍ਰਿਹਿਸਥ ਪ੍ਰਧਾਨ ਹੈ" (ਭਾਈ ਗੁਰਦਾਸ ਜੀ)। ਇਹ ਸਾਧਾਂ ਦੇ ਮਨ-ਘੜਤ ਢਕੌਂਸਲੇ ਹਨ। ਬਾਬਾ ਜੀ ਦੇ ਦੋਵੇਂ ਵਿਆਹ ਗੁਰ-ਮਰਯਾਦਾ ਅਨੁਸਾਰ ਹੋਏ ਸਨ। ਪਹਿਲੀ ਰਾਣੀ ਚੰਬਾ ਦੇ ਰਾਜ ਘਰਾਣੇ ਵਿਚੋਂ ਸੀ ਤੇ ਦੂਜੀ ਵਜ਼ੀਰਾਬਾਦ ਦੀ ਬੀਬੀ ਸਾਹਿਬ ਕੌਰ ਸੀ।

੩. ਆਪਣੀ ਜ਼ਿੰਦਗੀ ਵਿੱਚ ਬਾਬਾ ਬੰਦਾ ਸਿੰਘ ਜੀ ਨੇ ਆਪਣੇ ਆਪ ਨੂੰ ਕਦੇ ਵੀ ਗੁਰੂ ਨਹੀਂ ਅਖਵਾਇਆ। ਉਹ ਆਪਣੇ ਆਪ ਨੂੰ ਗੁਰੂ ਮਹਾਰਾਜ ਦਾ ਸਿੱਖ ਅਖਵਾਉਂਦਾ ਰਿਹਾ ਹੈ, ਤੇ ਗੁਰੂ ਜੀ ਵਾਸਤੇ ਦੋ ਸ਼ਬਦ : 'ਸੱਚਾ ਸਾਹਿਬ' ਜਾਂ 'ਮਹਾਂ ਪੁਰਖ' ਵਰਤਦਾ ਸੀ। ਪਿੱਛੇ ਬਣਿਆ ਬੰਦਈ ਫ਼ਿਰਕਾ ਉਸਨੂੰ ਧਾਰਮਕ ਆਗੂ ਮੰਨਣ ਲੱਗ ਪਿਆ, ਮਗਰ ਯਾਰ੍ਹਵੀਂ ਬਾਰ੍ਹਵੀਂ ਪਾਤਸ਼ਾਹੀ ਨਹੀਂ ਕਹਿੰਦਾ, ਭਾਵ ਬੰਦਈ ਵੀ ਉਸਨੂੰ 'ਬਾਬਾ' ਪਦਵੀ ਦੇਂਦੇ ਹਨ, ਗੁਰੂ ਗੋਬਿੰਦ ਸਿੰਘ ਜੀ ਦੇ ਬਰਾਬਰ ਨਹੀਂ ਮੰਨਦੇ।

੪. ਤੱਤ ਖ਼ਾਲਸੇ ਨਾਲ ਬਾਬਾ ਜੀ ਦਾ ਕਦੇ ਵਿਗਾੜ ਨਹੀਂ ਪਿਆ ਤੇ ਨਾ ਹੀ ਸਿੱਖਾਂ ਨੇ ਉਸ ਦਾ ਵਿਰੋਧ ਕੀਤਾ ਹੈ। ਗੁਰਦਾਸ ਨੰਗਲ ਦੇ ਘੇਰੇ ਵਿੱਚ ਇਕੱਲਾ ਬਾਬਾ ਵਿਨੋਦ ਸਿੰਘ ਦਾ ਤੇ ਬਾਬਾ ਬੰਦਾ ਸਿੰਘ ਦਾ ਝਗੜਾ ਹੋਇਆ ਸੀ। ਤੇ ਪਹਿਲਾਂ ਸਰਬ ਸੰਮਤੀ ਨਾਲ ਘੇਰੇ ਵਿਚੋਂ ਨਿਕਲ ਗਿਆ ਸੀ। ਬੰਦਈਆਂ ਤੇ ਤੱਤ ਖ਼ਾਲਸੇ ਦਾ ਝਗੜਾ—ਅੰਮ੍ਰਿਤਸਰ ਦੀ ਪੂਜਾ ਬਾਰੇ—ਬਾਬਾ ਜੀ ਦੀ ਸ਼ਹੀਦੀ ਤੋਂ ਪੰਜ ਸਾਲ ਪਿੱਛੋਂ (੧੭੨੧ ਈ. ਵਿੱਚ) ਹੋਇਆ।

੫. ਬਾਬਾ ਬੰਦਾ ਸਿੰਘ ਜੀ ਬਹਾਦਰ ੧੯ ਜੂਨ, ੧੭੧੬ ਈ. ਨੂੰ ਦਿੱਲੀ ਵਿੱਚ ਸ਼ਹੀਦ ਕੀਤੇ ਗਏ ਸਨ। ਹਾਥੀ ਮਗਰ ਧੂਹੇ ਜਾਣ ਵਾਲੀ ਸਾਖੀ ਨਿਰਮੂਲ ਤੇ ਮਨ-ਘੜਤ ਹੈ। ਮਾਲੂਮ ਹੁੰਦਾ ਹੈ ਕਿ ਕਿਸੇ ਇਤਿਹਾਸ ਤੋਂ ਅਨਜਾਣ ਆਦਮੀ ਨੇ ਬਾਬਾ ਜੀ ਦੀ ਔਲਾਦ ਦੀ ਹੋਂਦ ਤੋਂ ਟਪਲਾ ਖਾ ਕੇ ਇਹ ਕਹਾਣੀ ਘੜ ਮਾਰੀ ਹੈ।

ਬਾਬਾ ਜੀ ਦਾ ਪਹਿਲਾ ਵਿਆਹ ਚੰਬੇ ਦੇ ਰਾਜ ਘਰਾਣੇ ਵਿੱਚ ਹੋਇਆ ਜਿਸ ਵਿਚੋਂ ਵੱਡਾ ਪੁੱਤਰ ਅਜੈ ਸਿੰਘ ਹੋਇਆ, ਜੋ ਦਿੱਲੀ ਵਿੱਚ ਬਾਬਾ ਜੀ ਦੇ ਨਾਲ ਹੀ ਸ਼ਹੀਦ ਹੋ ਗਿਆ। ਬਾਬਾ ਜੀ ਦਾ ਦੂਜਾ ਵਿਆਹ ਵਜ਼ੀਰਾਬਾਦ ਦੀ ਬੀਬੀ ਸਾਹਿਬ ਕੌਰ ਨਾਲ ਹੋਇਆ। ਗੁਰਦਾਸ ਨੰਗਲ ਦੇ ਘੇਰੇ ਸਮੇਂ ਉਹ ਜੰਮੂੰ ਵਾਲੇ ਡੇਰੇ ਵਿੱਚ ਸੀ ਤੇ ਓਥੇ ਹੀ ਉਸ ਸਮੇਂ ਉਹਦੀ ਕੁੱਖੋਂ (ਦੂਜਾ ਪੁੱਤਰ) ਰਣਜੀਤ ਸਿੰਘ ਹੋਇਆ। ਓਸੇ ਦੀ ਔਲਾਦ ਹੁਣ ਤੱਕ ਗੱਦੀ ਨਸ਼ੀਨ ਹੈ।

## ਬੰਸਾਵਲੀ




ਪ੍ਰਸੰਗ ਲਿਖਿਆ ੨੦–੯–੪੬ ਈ:

ੴ ਵਾਹਿਗੁਰੂ ਜੀ ਕੀ ਫ਼ਤਹਿ॥

## ਵਾਰ

# ਬੀਬੀ ਸਾਹਿਬ ਕੌਰ

## *ਪਟਿਆਲੇ ਦੀ ਲੜਾਈ*
## *ਮਰਹੱਟਿਆਂ ਨਾਲ*

ਮੁਗ਼ਲਾਂ ਦੇ ਫ਼ਿਰਕਾਦਾਰਾਨਾ ਰਾਜ ਪਰਬੰਧ ਤੋਂ ਤੰਗ ਆ ਕੇ ਹਿੰਦ ਵਿੱਚ ਇਕ ਪਾਸੇ ਸਿੱਖ ਤੇ ਇਕ ਪਾਸੇ ਮਰਹੱਟੇ ਉੱਠ ਖਲੋਤੇ। ਸਿੱਖਾਂ ਨਾਲੋਂ ਮਰਹੱਟਾਂ ਤਾਕਤ ਨੂੰ ਵੱਧਣ ਫੁੱਲਣ ਵਾਸਤੇ ਵਧੇਰੇ ਸਹੂਲਤਾਂ ਸਨ। ਉਹ ਮੁਗ਼ਲ ਰਾਜਧਾਨੀ ਤੋਂ ੯੦੦ ਮੀਲ ਤੋਂ ਵਧੇਰੇ ਦੂਰ ਸਨ ਤੇ ਉਹਨਾਂ ਦਿਨਾਂ ਵਿੱਚ ਆਵਾਜਾਈ ਅੱਤ ਕਠਨ ਸੀ। ਉਹਨਾਂ ਦਾ ਇਲਾਕਾ (ਮਹਾਰਾਸ਼ਟਰ) ਪਹਾੜੀ ਸੀ। ਮੁਗ਼ਲ ਫ਼ੌਜ ਦਾ ਓਥੇ ਪੂਰਾ ਜ਼ੋਰ ਨਹੀਂ ਸੀ ਪੈ ਸਕਦਾ। ਏਹੀ ਕਾਰਣ ਹੈ ਕਿ ਮਰਹੱਟਾ ਤਾਕਤ ਬੜੀ ਛੇਤੀ ਬਲਵਾਨ ਹੋ ਗਈ। ਮਰਹੱਟਾ ਰਾਜ ਦਾ ਬਾਨੀ ਸ਼ਿਵਾ ਜੀ ੧੦ ਅਪ੍ਰੈਲ, ੧੬੨੭ ਈ. ਨੂੰ ਜਨਮਿਆ, ੧੯ ਸਾਲ ਦੀ ਉਮਰ ਵਿੱਚ ਉਹਨੇ ਆਪਣੀ ਵੱਖਰੀ ਤਾਕਤ ਬਨਾਉਣੀ ਆਰੰਭੀ ਤੇ ੧੬੭੪ ਈ: ਨੂੰ 'ਰਾਜਾ' ਪਦਵੀ ਹਾਸਲ ਕਰ ਲਈ। ਉਹਦਾ ਰਾਜ ਦਿਨੋਂ ਦਿਨ ਵਾਧੇ 'ਤੇ ਜਾ ਰਿਹਾ ਸੀ, ਪਰ ਮੌਤ ਨੇ ਛੇਤੀ ਹੀ ਬੁਲਾ ਲਿਆ ਤੇ ਉਹ ੫੩ ਸਾਲ ਦੀ ਉਮਰ ਵਿੱਚ ੧੬੮੦ ਈ: ਨੂੰ ਮਰ ਗਿਆ।

ਸ਼ਿਵਾ ਜੀ ਤੋਂ ਪਿੱਛੇ ਪੇਸ਼ਵਾਓਂ ਦੇ ਸਮੇਂ ਮਰਹੱਟਿਆਂ ਦੀ ਤਾਕਤ ਬਹੁਤ ਵੱਧ ਗਈ। ਦੱਖਣੀ ਹਿੰਦ ਤੋਂ ਲੈ ਕੇ ਪੰਜਾਬ ਤੱਕ ਉਹਨਾਂ ਦਾ ਬੋਲ-ਬਾਲਾ ਸੀ। ਦਿੱਲੀ ਦਾ ਮੁਗ਼ਲ ਬਾਦਸ਼ਾਹ ਵੀ ਉਹਨਾਂ ਦੀ ਹੀ ਛਤਰ ਛਾਇਆ ਥੱਲੇ ਦਿਨ ਬਿਤਾ ਰਿਹਾ ਸੀ। ਜਦ ਗੋਪਾਲ ਰਾਓ ਦੀ ਥਾਂ ਲਖਵਾ ਦਾਦਾ ਉੱਤਰੀ ਹਿੰਦ ਦਾ ਪਰਬੰਧਕ ਬਣਿਆ, ਤਾਂ ਉਸ ਨੇ ਨਾਨਾ ਰਾਓ ਨੂੰ ਮਾਲਵੇ ਦੇ ਸਿੱਖਾਂ ਤੋਂ ਕਰ ਉਗਰਾਹੁਣ ਵਾਸਤੇ ਭੇਜਿਆ। ਨਾਨਾ ਰਾਓ ਫ਼ੌਜਾਂ ਲੈ ਕੇ ਮਾਰੋ ਮਾਰ ਕਰਦਾ ਹੋਇਆ ਪਾਨੀਪਤ ਰਾਹੀਂ ਕਰਨਾਲ ਆ ਬੈਠਾ ਤੇ ਸਿੱਖ ਸਰਦਾਰਾਂ ਨੂੰ ਧਮਕਾਉਣ ਲੱਗਾ।

# ਸਾਕਾ

ਚੜ੍ਹੇ ਮਰਹੱਟੇ ਦੱਖਣੋਂ ਲਾ ਚੋਟ ਨਗਾਰੇ
ਮਧਰੇ ਮਧਰੇ ਕੱਦ ਦੇ ਪਰ ਤੇਜ਼ ਕਰਾਰੇ
ਮੜ੍ਹੇ ਸੰਜੋਈਂ ਸਾਂਵਲੇ ਰੰਗ ਸ਼ਾਮ ਸ਼ਿੰਗਾਰੇ
ਸੂਹੇ ਨੇਤਰ ਚਮਕਦੇ ਉਗਲਣ ਅੰਗਿਆਰੇ
ਡਰਨ ਨਾ ਮਰਨੋ ਮਾਰਨੋ ਡਾਢੇ ਹਤਿਆਰੇ
ਤੇਗ਼ਾਂ ਤੇਤੀ ਇੰਚੀਆਂ ਮਾਰਨ ਚਮਕਾਰੇ
ਚੱਪੇ ਮਿਣ ਮਿਣ ਵੱਢਦੀਆਂ ਵੈਰੀ ਹੰਕਾਰੇ
ਨਾਂ ਲੈ ਲੈਕੇ 'ਸ਼ਿਵਾ' ਦਾ ਜਦ ਮਾਰਨ ਨਾਅਰੇ
ਰਣ ਵਿੱਚ ਡਿਗਣ ਸੂਰਮੇ ਟੁਟ ਅਰਸ਼ੋਂ ਤਾਰੇ
ਭੇਟਾ ਧਰੀਆਂ ਆਕੀਆਂ ਮੰਨ ਦਾਅਵੇ ਸਾਰੇ
ਨਿਉਂ ਗਏ ਉਹਨਾਂ ਸਾਮ੍ਹਣੇ ਜਦ ਮੁਗ਼ਲ ਵਿਚਾਰੇ
ਚੜ੍ਹ ਪਏ ਫੇਰ ਪੰਜਾਬ 'ਤੇ ਲੈ ਲਸ਼ਕਰ ਭਾਰੇ

ਨਾਨਾ ਰਾਓ ਪੂਰੀ ਫ਼ੌਜੀ ਤਾਕਤ ਨਾਲ ਕਰਨਾਲ ਬੈਠਾ ਸੀ। ਉਸ ਨੇ ਸ. ਭੰਗਾ ਸਿੰਘ ਵਾਲੀਏ ਥਾਨੇਸਰ ਨੂੰ ਬੁਲਾਇਆ ਤੇ ਉਸ ਤੋਂ ਪੰਜ ਹਜ਼ਾਰ ਰੁਪਏ ਨਜ਼ਰਾਨਾ ਮੰਗਿਆ। ਸ. ਭੰਗਾ ਸਿੰਘ ਨੇ ਬੜੀ ਨਿਰਭੈਤਾ ਨਾਲ ਉੱਤਰ ਦਿੱਤਾ, "ਮੈਂ ਤਾਂ ਸਿਪਾਹੀ ਹਾਂ, ਮੇਰੇ ਕੋਲ ਦੇਣ ਜੋਗੇ ਪੈਸੇ ਕਿੱਥੇ ?

ਅੱਗੋਂ ਨਾਨਾ ਰਾਓ ਨੇ ਕ੍ਰੋਧ ਨਾਲ ਕਿਹਾ, "ਤਾਂ ਸਿਪਾਹੀ ਦਾ ਟਿਕਾਣਾ ਘੋੜੇ ਦੀ ਕਾਠੀ ਉੱਤੇ ਹੁੰਦਾ ਹੈ। ਤੂੰ ਐਸੇ ਵੇਲੇ ਆਪਣੀਆਂ ਜਾਗੀਰਾਂ ਛੱਡ ਕੇ ਪਾਸੇ ਹੋ ਜਾ।"

ਸ. ਭੰਗਾ ਸਿੰਘ ਤੋਂ ਇਹ ਅਪਮਾਨ ਸਹਾਰਿਆ ਨਾ ਗਿਆ, ਤੇ ਉਹ ਓਸੇ ਵੇਲੇ ਮਰਹੱਟਿਆਂ ਦਾ ਡੇਰਾ ਛੱਡ ਕੇ ਚਲਾ ਗਿਆ।

ਫਿਰ ਨਾਨਾ ਰਾਓ ਨੇ ਗੁਲਸ਼ੇਰ ਖ਼ਾਂ, ਕਰਮ ਸਿੰਘ ਨਿਰਮਲਾ, ਗੁਰਦਿੱਤ ਸਿੰਘ, ਜੋਧ ਸਿੰਘ ਕਲਸੀਆ ਤੇ ਰਾਏ ਸਿੰਘ ਭੰਗੀ ਨੂੰ ਆਪਣੇ ਡੇਰੇ ਬੁਲਾਇਆ। ਉਸਦੀ ਚਾਲ ਸੀ ਕਿ ਇਲਾਕੇ ਦੇ ਸਰਦਾਰਾਂ ਨੂੰ ਆਪਸ ਵਿੱਚ ਪਾੜ ਕੇ ਉਹਨਾਂ ਦੀ ਤਾਕਤ ਘੱਟ ਕੀਤੀ ਜਾਵੇ। ਇਸ ਚਾਲ ਵਿੱਚ ਉਹ ਥੋੜ੍ਹਾ ਬਹੁਤਾ ਸਫ਼ਲ ਵੀ ਹੋ ਗਿਆ। ਗੁਲਸ਼ੇਰ ਖ਼ਾਂ ਨੇ ਨਾਨਾ ਰਾਓ ਨੂੰ ਪੰਜ ਹਜ਼ਾਰ ਦੇਣਾ ਮੰਨਿਆ, ਜੇ ਉਹ 'ਬਿਆਨਾ' ਭੰਗਾ ਸਿੰਘ ਕੋਲੋਂ ਖੋਹ ਕੇ ਉਸ ਨੂੰ ਦੇ ਦੇਵੇ ਤਾਂ। ਨਾਨਾ ਰਾਓ ਨੇ 'ਬਿਆਨਾ' ਨੂੰ ਘੇਰਾ ਪਾ ਲਿਆ। ਸ. ਭੰਗਾ ਸਿੰਘ ਤੇ ਉਸਦਾ ਭਤੀਜਾ

ਮਹਿਤਾਬ ਸਿੰਘ ਓਸ ਵੇਲੇ 'ਇੰਦਰੀ' ਵਿੱਚ ਸਨ। ਨਾਨਾ ਰਾਓ ਤੇ ਭੰਗਾ ਸਿੰਘ ਦੀਆਂ ਫ਼ੌਜਾਂ ੧੯ ਦਿਨ ਤੱਕ ਲੜਦੀਆਂ ਰਹੀਆਂ। ਭੰਗਾ ਸਿੰਘ ਆਪ ਭਾਵੇਂ ਇੰਦਰੀ ਵਿੱਚ ੧੫੦੦ ਜੁਆਨ ਲਈ ਬੈਠਾ ਸੀ, ਪਰ ਉਸਦਾ ਜਰਨੈਲ 'ਬਿਆਨਾ' ਵਿੱਚ ਮਰਹੱਟਿਆਂ ਦਾ ਟਾਕਰਾ ਕਰ ਰਿਹਾ ਸੀ। ਭੰਗਾ ਸਿੰਘ ਨੇ ਬਾਹਰੋਂ ਮਰਹੱਟਿਆਂ ਉੱਤੇ ਹਮਲੇ ਸ਼ੁਰੂ ਕਰ ਦਿੱਤੇ। ਨਾਨਾ ਰਾਓ ਗੁਲਸ਼ੇਰ ਖ਼ਾਂ ਨੂੰ ਬਿਆਨਾ ਦੇ ਘੇਰੇ 'ਤੇ ਛੱਡ ਕੇ, ਆਪ ਥਾਨੇਸਰ 'ਤੇ ਹਮਲਾ ਕਰਨ ਵਾਸਤੇ ਵਧਿਆ। ਸ. ਭੰਗਾ ਸਿੰਘ ਨੇ ਅੱਗੇ ਵਧ ਕੇ ਉਸ ਉੱਤੇ ਬੜਾ ਕਹਿਰੀ ਹੱਲਾ ਕੀਤਾ। ਮਹਿਤਾਬ ਸਿੰਘ ਅੱਸੀ ਅਸਵਾਰ ਲੈ ਕੇ ਨਾਨਾ ਰਾਓ ਦੀ ਸਰੀਰ-ਰੱਖਯਕ (Personal Gaurds) ਫ਼ੌਜ 'ਤੇ ਜਾ ਪਿਆ, ਤੇ ਉਸ ਨੂੰ ਭਾਂਜ ਪਾ ਦਿੱਤੀ। ਜੇ ਦੋ ਹਜ਼ਾਰ ਫ਼ੌਜ ਸਣੇ ਮਾਧੋ ਰਾਓ ਫਲਕੇ ਨਾ ਆ ਜਾਂਦੀ, ਤਾਂ ਨਾਨਾ ਰਾਓ ਜ਼ਰੂਰ ਕਾਬੂ ਆ ਜਾਂਦਾ।

ਕਈ ਲੜਾਈਆਂ ਪਿੱਛੋਂ ਮਰਹੱਟਿਆਂ ਨੇ ਇੰਦਰੀ ਤੇ ਥਾਨੇਸਰ ਉੱਤੇ ਕਬਜ਼ਾ ਕਰ ਲਿਆ। ਭੰਗਾ ਸਿੰਘ ਅਜੇ ਵੀ ਬਾਹਰੋਂ ਮਰਹੱਟਿਆਂ ਉੱਤੇ ਹੱਲੇ ਕਰ ਰਿਹਾ ਸੀ। ਫਿਰ ਨਾਨਾ ਰਾਓ ਨੇ ਲਾਲ ਸਿੰਘ ਕੈਥਲੀਏ ਤੇ ਰਾਜਾ ਸਾਹਿਬ ਸਿੰਘ ਪਟਿਆਲੀਏ ਤੋਂ ਭਾਰੀ ਰਕਮਾਂ ਨਜ਼ਰਾਨੇ ਵਜੋਂ ਮੰਗੀਆਂ।

ਰਾਜਾ ਸਾਹਿਬ ਸਿੰਘ ਪਟਿਆਲੇ ਨੇ ਉਦਾਲੇ ਦੇ ਸਰਦਾਰਾਂ ਨੂੰ ਕੱਠੇ ਕਰ ਕੇ ਮਰਹੱਟਿਆਂ ਦਾ ਟਾਕਰਾ ਕਰਨ ਵਾਸਤੇ ਇਉਂ ਲਲਕਾਰਿਆ :—

## ਕਬਿੱਤ

ਸਾਰਿਆਂ ਨੂੰ ਕੱਠੇ ਕਰ ਕਿਹਾ ਰਾਜੇ ਸਾਹਿਬ ਸਿੰਘ :
ਖ਼ਾਲਸਾ ਜੀ ! ਵੱਡਿਆਂ ਨੂੰ ਲਾਜ ਕਾਹਨੂੰ ਲਾਂਦੇ ਓ ?
ਅੰਮ੍ਰਿਤਧਾਰੀ, ਪਹਿਣ ਬਾਣਾ ਦਸਮੇਸ਼ ਜੀ ਦਾ,
ਸਿੰਘ ਹੋ ਕੇ ਗ਼ੈਰਾਂ ਅੱਗੇ ਸੀਸ ਕਿਉਂ ਝੁਕਾਂਦੇ ਓ ?
ਦਿੱਤਾ ਰਾਜ ਦੇਸ ਦਾ ਹੈ ਸਾਨੂੰ ਮਹਾਰਾਜ ਜੀ ਨੇ
ਕਾਹਨੂੰ ਹੱਥੀਂ ਕਿਸੇ ਦੀ ਗ਼ੁਲਾਮੀ ਗਲ੍ਹ ਪਾਂਦੇ ਓ ?
ਚੜ੍ਹ ਆਏ ਵੈਰੀ ਨਾਲ ਮਰਦਾਂ ਦੇ ਵਾਂਗ ਲੜੋ,
ਹੋ ਕੇ ਤੇਗ਼ ਧਾਰੀ ਕਾਹਨੂੰ ਜੰਗੋਂ ਘਬਰਾਂਦੇ ਓ ?

ਉਸ ਵੇਲੇ ਸਾਰਾ ਮਾਲਵਾ, ਪਾਨੀਪਤ ਤੇ ਕਰਨਾਲ ਤੱਕ ਸਿੱਖ ਸਰਦਾਰਾਂ ਵਿੱਚ ਵੰਡਿਆ ਹੋਇਆ ਸੀ। ਨਾਨਾ ਰਾਓ ਨੇ ਕਈ ਛੋਟੇ ਸਰਦਾਰਾਂ ਨੂੰ ਬਾਕੀਆਂ ਨਾਲੋਂ ਪਾੜ ਲਿਆ ਸੀ। ਸ. ਭੰਗਾ ਸਿੰਘ ਥਾਨੇਸਰ ਖੁੱਲ੍ਹਮ-ਖੁੱਲ੍ਹਾ ਲੜ ਰਿਹਾ

ਸੀ, ਤੇ ਭਾਈ ਲਾਲ ਸਿੰਘ ਕੈਥਲ ਲੜਾਈ ਦੀ ਤਿਆਰੀ ਕਰ ਰਿਹਾ ਸੀ। ਰਾਜਾ ਸਾਹਿਬ ਸਿੰਘ ਪਟਿਆਲਾ ਨੇ ਆਪਣੀ ਭੈਣ ਬੀਬੀ ਸਾਹਿਬ ਕੌਰ ਨੂੰ ਫ਼ੌਜੀ ਤਿਆਰੀ ਦਾ ਹੁਕਮ ਦਿੱਤਾ, ਜਿਸ ਨੇ ਪੰਜ ਹਜ਼ਾਰ ਫ਼ੌਜ ਤਿਆਰ ਕਰ ਲਈ। ਬਾਕੀ ਛੋਟੇ ਵੱਡੇ ਸਰਦਾਰਾਂ ਨੂੰ ਪਟਿਆਲੇ ਵਿੱਚ ਕੱਠੇ ਕਰਕੇ—ਸਣੇ ਗੁਰਦਿਤ ਸਿੰਘ, ਕਰਮ ਸਿੰਘ, ਬਖ਼ਤ ਸਿੰਘ ਆਦਿ—ਰਾਜਾ ਸਾਹਿਬ ਸਿੰਘ ਨੇ ਇਕ ਵਾਰ ਫਿਰ ਸਿੱਖੀ ਅਣਖ ਨੂੰ ਟੁੰਬਦਿਆਂ ਕਿਹਾ :

## ਸਾਕਾ

ਤੁਸੀਂ ਹੋ ਕੇ ਸਿੰਘ ਦਸਮੇਸ਼ ਦੇ ਅੱਜ ਕਿਉਂ ਘਬਰਾਂਦੇ
ਤੁਸੀਂ ਜੋਹਵੋ ਜਦੋਂ ਕਮਾਨ ਨੂੰ ਅੰਬਰ ਥੱਰਰਾਂਦੇ
ਸੁਣ ਨਾਮ ਤੁਹਾਡਾ ਯੋਧਿਓ ! ਕੰਬ ਪਰਬਤ ਜਾਂਦੇ
ਤਕ ਚੱਕਰ ਤੁਹਾਡਾ ਉਡਦੇ ਵੈਰੀ ਡਰ ਖਾਂਦੇ
ਝਟ ਪਾਨ ਰੰਗੀਆਂ ਬੁੱਲ੍ਹੀਆਂ ਦੇ ਰੰਗ ਉਡ ਜਾਂਦੇ
ਤਕ ਤੇਜ ਤੁਹਾਡੀ ਤੇਗ਼ ਦਾ ਇਉਂ ਮੂੰਹ ਕੁਮਲਾਂਦੇ
ਜਿਉਂ ਜੇਠ ਹਵਾਵਾਂ ਤੱਤੀਆਂ ਵਿੱਚ ਫੁਲ ਮੁਰਝਾਂਦੇ
ਕੋਈ ਅੜਿਆ ਮੁਗ਼ਲ ਪਠਾਣ ਨਾ, ਸਭ ਸੀਸ ਝੁਕਾਂਦੇ
ਪਰ ਅੱਜ ਕੀ ਹੋਇਆ ਤੁਸਾਂ ਨੂੰ, ਕਿਉਂ ਦਾਗ਼ ਲੁਆਂਦੇ
ਕਿਉਂ ਫ਼ੌਜ ਮਰਹੱਟਾ ਵੇਖ ਕੇ ਹੋ ਮੁੱਖ ਛੁਪਾਂਦੇ ?

ਇਸ ਤਕਰੀਰ ਦਾ ਬਾਕੀਆਂ 'ਤੇ ਚੰਗਾ ਅਸਰ ਹੋਇਆ। ਸਾਰੇ ਮਰਹੱਟਿਆਂ ਦੀ ਪੰਜਾਲੀ ਲਾਹੁਣ ਵਾਸਤੇ ਤਿਆਰ ਹੋ ਪਏ। ਬੀਬੀ ਸਾਹਿਬ ਕੌਰ ਦੀ ਮਦਦ ਵਾਸਤੇ ਸਭ ਨੇ ਫ਼ੌਜੀ ਤਿਆਰੀ ਆਰੰਭ ਦਿੱਤੀ।

ਨਾਨਾ ਰਾਓ ਵੀ ਚੁੱਪ ਕਰ ਕੇ ਨਹੀਂ ਸੀ ਬੈਠਾ ਹੋਇਆ। ਥਾਨੇਸਰ ਵਿੱਚ ਆਪਣੇ ਹਾਕਮ ਪੱਕੇ ਕਰਕੇ ਉਹ ੧੨੦੦੦ ਫ਼ੌਜ ਲੈ ਕੇ ਪਟਿਆਲੇ ਵੱਲ ਵਧਿਆ। ਮਰਹੱਟਾ ਸਿਪਾਹੀ—ਜਿਨ੍ਹਾਂ ਹਿੰਦੁਸਤਾਨ ਵਿੱਚ ਬਾਕੀ ਸਾਰੀਆਂ ਤਾਕਤਾਂ ਨੂੰ ਜਿੱਤ ਲਿਆ ਸੀ—ਹੰਕਾਰ ਵਿੱਚ ਨਾਅਰੇ ਮਾਰਦੇ ਚੜ੍ਹੇ ਆ ਰਹੇ ਸਨ।

## ਮਿਰਜ਼ਾ (ਜਾਂ ਵਾਰ)

ਫ਼ੌਜਾਂ ਚਾੜ੍ਹੀਆਂ ਮਰਹੱਟਿਆਂ ਨੇ ਓਧਰੋਂ,
ਚੋਟਾਂ ਦਿੱਤੀਆਂ ਨਗਾਰਿਆਂ 'ਤੇ ਲਾ

ਘੋੜੇ ਨੱਚਦੇ, ਜੁਆਨ ਨਾਅਰੇ ਮਾਰਦੇ
ਦਿੱਤੀ ਸੁੰਬਾਂ ਨਾਲ ਧਰਤ ਕੰਬਾ
ਧੂੜ ਉਡ ਕੇ ਚੜ੍ਹੀ ਅਸਮਾਨ ਨੂੰ
ਸੂਰਜ ਬੱਦਲਾਂ 'ਚ ਲੁਕਿਆ ਜਾ
ਹੱਥੀਂ ਚਮਕੀਆਂ ਜੁਆਨਾਂ ਦੇ ਬਰਛੀਆਂ,
ਸ਼ੀਸ਼ ਮਹਿਲ ਧਰੀ ਜੋਤ ਜਿਉਂ ਜਗਾ
ਉਹਨਾਂ ਧੂਹ ਤਲਵਾਰਾਂ ਬਲਦੀਆਂ
ਦਿੱਤੀ ਅੱਗ ਅੰਬਰਾਂ ਨੂੰ ਲਾ
ਯੋਧੇ ਚੜ੍ਹ ਪਏ ਨੇ ਮੌਤ ਵਿਹਾਜਣੇ,
ਟਿੱਕੇ ਕੇਸਰ ਦੇ ਮੱਥਿਆਂ 'ਤੇ ਲਾ
ਜਿਵੇਂ ਮੱਲ ਦਰਯੋਧਨ ਮੋਰਚੇ
ਰਾਹ ਪਾਂਡਵਾਂ ਦਾ ਰਿਹਾ ਏ ਤਕਾ
'ਸੀਤਲ' ਖ਼ੂਨ ਨਾਲ ਹੋਲੀ ਖੇਡੀ ਜਾਇਗੀ,
ਲਹਿ ਜਾਣਗੇ ਗੱਭਰੂਆਂ ਦੇ ਚਾਅ

ਨਾਨਾ ਰਾਓ ਥਾਨੇਸਰ ਤੋਂ ਚੱਲ ਕੇ ਪਹਿਲਾਂ 'ਥੰਨੇ' ਤੇ ਫਿਰ ਅਗ੍ਹਾਂ ਵਧ ਕੇ ਨਾਲਾ ਘੱਘਰ ਦੇ ਕੰਢੇ ਆ ਬੈਠਾ। ਜਿਸ ਵੇਲੇ ਇਹ ਖ਼ਬਰਾਂ ਪਟਿਆਲੇ ਵਿੱਚ ਪਹੁੰਚੀਆਂ, ਤਾਂ ਸਿੱਖਾਂ ਦੇ ਦਿਲਾਂ ਵਿੱਚ ਅੱਗ ਲੱਗ ਉਠੀ। ਬੀਬੀ ਸਾਹਿਬ ਕੌਰ ਬਾਕੀ ਸਿੱਖ ਸਰਦਾਰਾਂ ਨੂੰ ਨਾਲ ਲੈ ਕੇ ਮਰਹੱਟਿਆਂ ਦੇ ਟਾਕਰੇ ਵਾਸਤੇ ਮੈਦਾਨ ਵੱਲੇ ਵਧੀ। ਸਿੱਖਾਂ ਦੇ ਅੰਦਰ ਐਨਾ ਜੋਸ਼ ਵਧਿਆ ਕਿ ਮਾਂਵਾਂ ਨੇ ਆਪ ਪੁੱਤਰਾਂ ਨੂੰ ਲੜਾਈ ਵਿੱਚ ਕੁਰਬਾਨ ਹੋਣ ਵਾਸਤੇ ਤਿਆਰ ਕੀਤਾ। ਭੈਣਾਂ, ਵੀਰਾਂ ਦੇ ਸ਼ਗਨ ਮਨਾ-ਮਨਾ ਕੇ ਲੜਾਈ ਨੂੰ ਤੋਰ ਰਹੀਆਂ ਸਨ।

## ਸਾਕਾ

ਕਰਨ ਤਿਆਰੀ ਖ਼ਾਲਸੇ ਰਣਜੀਤ ਵਜਾ ਕੇ
ਮਾਂਵਾਂ ਹੱਥੀਂ ਆਪਣੀ ਕਈ ਲਾਲ ਸਜਾ ਕੇ
ਤੋਰੇ ਵਰਨ ਸ਼ਹੀਦੀਆਂ ਗਲ੍ਹ ਤੇਗਾਂ ਪਾ ਕੇ
ਗਾਨੇ ਬੱਧੇ ਸ਼ਗਨ ਦੇ ਭੈਣਾਂ ਨੇ ਆ ਕੇ
ਭਰਤੇ ਤੋਰੇ ਦੇਵੀਆਂ ਸ਼ੁਭ ਮੰਗਲ ਗਾ ਕੇ
ਕਹਿੰਦੀ ਜਾਂਦੇ ਕੰਤ ਨੂੰ ਕੋਈ ਤੀਰ ਫੜਾ ਕੇ

ਮੁੜੀਂ ਨਾ ਸਾਈਆਂ ਮੇਰਿਆ ਰਣ ਕੰਡ ਵਿਖਾ ਕੇ
ਉਹਨਾਂ ਏਨਾਂ ਜੰਗ ਦਾ ਚਾਅ ਚੜ੍ਹਿਆ ਆ ਕੇ
ਘਰ ਨੂੰ ਮੁੜਨ ਸੁਹਾਗਣਾਂ ਜਿਉਂ ਜੰਞ ਚੜ੍ਹਾ ਕੇ

ਜੁਆਨ ਦਿਲਾਂ ਵਿੱਚ ਕੌਮੀ ਜੋਸ਼ ਵਲਵਲੇ ਬਣ-ਬਣ ਉਠ ਰਿਹਾ ਸੀ। ਉਹ ਲੜਾਈ ਵੱਲੇ ਏਨੇ ਚਾਅ ਨਾਲ ਜਾ ਰਹੇ ਸਨ, ਜਿਵੇਂ ਜ਼ਿੰਦਗੀ ਦੀ ਸਭ ਤੋਂ ਵੱਡੀ ਖ਼ੁਸ਼ੀ ਮਾਨਣ ਵਾਸਤੇ। ਕੋਈ ਤੁਰਿਆ ਜਾਂਦਾ ਮਿਆਨ 'ਚੋਂ ਅੱਧੀ ਕੁ ਬਾਹਰ ਕੱਢ ਕੇ ਤਲਵਾਰ ਦੀ ਧਾਰ ਵੇਖ ਰਿਹਾ ਸੀ, ਤੇ ਕੋਈ ਮੋਢੇ ਤੋਂ ਲਾਹ ਕੇ ਕਮਾਨ ਦੀ ਤੰਦੀ ਜੋਹ ਰਿਹਾ ਸੀ। ਕਿਤੇ ਕੁਛ ਗਭਰੂ ਮਸਤੀ ਵਿੱਚ ਇਉਂ ਪੜ੍ਹਦੇ ਜਾਂਦੇ ਸਨ :

## ਸਾਕਾ

ਅਸੀਂ ਧੂਹ ਤਲਵਾਰਾਂ ਤਿੱਖੀਆਂ ਜਦ ਰਣ ਵਿੱਚ ਜਾਈਏ
ਤਾਂ ਸ਼ੇਰਾਂ ਵਰਗੇ ਯੋਧਿਆਂ ਦੇ ਮੂੰਹ ਭੁਆਈਏ
ਅਸੀਂ ਸੀਸ ਤਲੀ ਧਰ ਸੱਖਣੇ ਧੜ ਤੇਗ਼ਾਂ ਵਾਹੀਏ
ਜਦ ਸ਼ੇਰਾਂ ਵਾਂਗੂੰ ਭਭਕੀਏ ਅਸਮਾਨ ਕੰਬਾਈਏ
ਅਸੀਂ ਪੜ੍ਹ ਕੇ 'ਚੰਡੀ ਵਾਰ' ਜਾਂ ਚੰਡੀ ਚਮਕਾਈਏ
ਤਾਂ ਚੰਡੀ ਵਾਂਗੂੰ ਰਾਕਸ਼ਾਂ ਦੇ ਮੂੰਹ ਭੁਆਈਏ
ਅਸੀਂ ਜਨਮੇ ਖੰਡੇ ਧਾਰ 'ਚੋਂ ਪੀ ਅੰਮ੍ਰਿਤ ਪਿਆਲੇ
ਅਸੀਂ ਨਾਲ ਬਰਛਿਆਂ ਮੋੜੀਏ ਹਾਥੀ ਮਤਵਾਲੇ
ਅਸੀਂ ਮਿਣ ਮਿਣ ਵੱਢੀਏ ਪੋਰੀਆਂ ਜੋ ਮਾਂਵਾਂ ਪਾਲੇ
ਫਿਰ ਜੂਠੇ ਸਾਡੀ ਤੇਗ਼ ਦੇ ਆ ਮੌਤ ਸੰਭਾਲੇ
ਅਸੀਂ ਬਲਦਾ ਛੱਡੀਏ ਤੀਰ, ਜੋ ਦੁਸ਼ਮਣ ਘਰ ਬਾਲੇ
ਅਸੀਂ ਬਣੀਏ ਉਹ ਤਕਦੀਰ, ਜੋ ਤਦਬੀਰ ਨਾ ਟਾਲੇ
ਅਸੀਂ ਨਿਉਂਦਾ ਦੇਈਏ ਕਾਲ ਨੂੰ ਰੱਜ ਰੱਜ ਕੇ ਖਾਲੇ
ਜਿਉਂ ਪੰਡਤ ਵਿੱਚ ਸਰਾਧ ਦੇ ਜਜਮਾਨ ਖਵਾਲੇ

ਮਰਹੱਟੇ ਪਹਿਲਾਂ ਹੀ ਨਾਲਾ ਘੱਗਰ ਦੇ ਕੰਢੇ ਮੈਦਾਨ ਮੱਲੀ ਬੈਠੇ ਸਨ। ਅਗਲੇ ਪਾਸੇ ਮਾਧੋ ਰਾਓ ਫਲਕੇ ਤੇ ਪਿਛਲੇ ਪਾਸੇ ਨਾਨਾ ਰਾਓ। ਦੋਹਾਂ ਕੋਲ ਚੌਦਾਂ ਪੰਦਰਾਂ ਹਜ਼ਾਰ ਕਵਾਇਦਦਾਨ ਫ਼ੌਜ ਸੀ। ਦੂਜੇ ਪਾਸੇ ਬੀਬੀ ਸਾਹਿਬ ਕੌਰ ਦੀ ਜਥੇਦਾਰੀ ਹੇਠ ਸੱਤ-ਅੱਠ ਹਜ਼ਾਰ ਫ਼ੌਜ ਤੇ ਭਾਈ ਲਾਲ ਸਿੰਘ ਕੈਥਲ, ਸ. ਭੰਗਾ

ਸਿੰਘ ਮਹਿਤਾਬ ਸਿੰਘ ਥਾਨੇਸਰ, ਸ. ਜੋਧ ਸਿੰਘ ਕਲਸੀਆ, ਸ. ਦੀਪ ਸਿੰਘ ਬੀਰ ਸਿੰਘ ਭਦੌੜੀਏ, ਸ. ਤਾਰਾ ਸਿੰਘ ਘੇਬਾ ਆਦਿ ਨਾਮਵਰ ਸਰਦਾਰ ਸਨ। ਇਹ ਦਲ ਵੀ ਘੱਗਰ ਕੰਢੇ ਜਾ ਪਹੁੰਚਾ। ਜਿਸ ਵੇਲੇ ਦੱਖਣੀ ਤੇ ਪੰਜਾਬੀ ਸ਼ੇਰ ਆਮੋ ਸਾਮ੍ਹਣੇ ਹੋਏ, ਜੰਗ ਦੇ ਮਾਰੂ ਵੱਜੇ ਤੇ ਲੜਾਈ ਆਰੰਭ ਹੋ ਗਈ।

## ਵਾਰ

ਮਾਰੂ ਵੱਜਿਆ ਜੁਆਨ ਰਣ ਨਿੱਤਰੇ,
ਗੁਸੇ ਵਿੱਚ ਆ ਤਿਊੜੀਆਂ ਪਾਈਆਂ
ਨੈਣ ਭੱਖਦੇ ਨੇ ਵਾਂਗ ਅੰਗਿਆਰਿਆਂ,
ਅੰਦਰ ਲੱਗੀਆਂ ਬਾਹਰ ਬਲ ਆਈਆਂ
ਤੀਰ ਭੱਥਿਆਂ 'ਚ ਨਾਗਾਂ ਵਾਂਗ ਤੜਫਦੇ,
ਜਦੋਂ ਧਨਖਾਂ 'ਤੇ ਤੰਦੀਆਂ ਚੜ੍ਹਾਈਆਂ
ਸਾਂਗਾਂ ਹੱਥਾਂ 'ਚ ਮਸਾਲਾਂ ਵਾਂਗ ਬਲਦੀਆਂ
ਤੇਗਾਂ ਗਾਤਰੀਂ ਲੈਣ ਅੰਗੜਾਈਆਂ
ਭਰੇ ਅੱਗ ਨਾਲ ਮੂੰਹ ਰਾਮਜੰਗਿਆਂ
ਕਈਆਂ ਮੋਢਿਆਂ 'ਤੇ ਨਾਗਣਾਂ ਚਾਈਆਂ
ਡੌਰੂ ਮਾਰਿਆ ਏ ਨਾਰਦ ਬਲੀ ਨੇ
ਰੱਤ ਪੀਣ ਕਲਜੋਗਣਾਂ ਆਈਆਂ
ਜੰਗ ਹੋਣ ਲੱਗਾ ਦੱਖਣ ਪੰਜਾਬ ਦਾ
ਫ਼ੌਜਾਂ ਜੁੱਟੀਆਂ ਨੇ ਖ਼ੂੰਨ ਤਿਹਾਈਆਂ
ਜਿਹੜੀ ਹੋਵੇਗੀ ਵੇਖੂ 'ਸੀਤਲਾ'
ਕਰ ਲੈਣਗੇ ਜੁਆਨ ਮਨ ਆਈਆਂ

ਮਰਹੱਟਿਆਂ ਨੂੰ ਮਾਣ ਸੀ ਕਿ ਜਿਨ੍ਹਾਂ ਦੇ ਸਾਮ੍ਹਣੇ ਦਿੱਲੀ ਦਾ ਬਾਦਸ਼ਾਹ ਝੁਕ ਗਿਆ ਹੈ, ਉਹਨਾਂ ਦੇ ਸਾਮ੍ਹਣੇ ਇਹ ਸਿੱਖ ਰਜਵਾੜੇ ਕਦੋਂ ਅੜਨ ਲੱਗੇ ਹਨ। ਸਿੱਖਾਂ ਨੂੰ ਵੀ ਆਪਣੇ ਬਾਹੂ-ਬਲ 'ਤੇ ਘੱਟ ਮਾਣ ਨਹੀਂ ਸੀ। ਉਹ ਵੀ ਸਮਝਦੇ ਸਨ ਕਿ ਸਾਨੂੰ ਕਲਗ਼ੀਧਰ ਨੇ ਕੇਵਲ ਲੜਨ ਵਾਸਤੇ ਪੈਦਾ ਕੀਤਾ ਹੈ। ਹਜ਼ਾਰਾਂ ਗਭਰੂਆਂ ਦੀ ਕੁਰਬਾਨੀ ਦੇ ਕੇ ਜਿੱਤੇ ਹੋਏ ਦੇਸ਼ ਨੂੰ ਉਹ ਮਰਹੱਟਿਆਂ ਦੇ ਹਵਾਲੇ ਕਰਨ ਨੂੰ ਤਿਆਰ ਨਹੀਂ ਸਨ। ਜਿਉਂ-ਜਿਉਂ ਲੜਾਈ ਗਰਮ ਹੁੰਦੀ ਜਾਂਦੀ, ਤਿਉਂ-ਤਿਉਂ ਸਿੰਘ ਦਲੇਰੀ ਨਾਲ ਹੱਲੇ ਕਰਨ ਲੱਗੇ।

## ਸਾਕਾ

ਹੱਲਾ ਕੀਤਾ ਖ਼ਾਲਸੇ ਰਣਜੀਤ ਵਜਾ ਕੇ
ਪੈਣ ਜਿਉਂ ਬਾਜ਼ ਸ਼ਕਾਰ 'ਤੇ ਅਸਮਾਨੋ ਧਾ ਕੇ
ਤੀਰ ਤਮਾਚੇ ਗੋਲੀਆਂ ਇਉਂ ਚੱਲੇ ਆ ਕੇ
ਵਰ੍ਹਦਾ ਗੜਾ ਸਿਆਲ ਵਿੱਚ ਜਿਉਂ ਛਹਿਬਰ ਲਾ ਕੇ
ਡਿੱਗੇ ਵੈਰੀ ਸੈਂਕੜੇ ਰਣ ਪ੍ਰਾਣ ਗੁਆ ਕੇ
ਕੇਲੇ ਵੱਢੇ 'ਸੀਤਲਾ' ਮਾਲੀ ਫਲ ਖਾ ਕੇ

ਦਿਨ ਚੜ੍ਹਦੇ ਨਾਲ ਲੜਾਈ ਸ਼ੁਰੂ ਹੋ ਗਈ ਸੀ। ਦੁਪਹਿਰ ਤੱਕ ਦੋਵੇਂ ਧੜੇ ਪਿੜ ਵਿੱਚ ਸਾਵੇਂ ਤੁੱਲੇ ਰਹੇ। ਦਿਨ ਢਲੇ ਤੋਂ ਸਿੱਖਾਂ ਦੇ ਪੈਰ ਮੈਦਾਨ ਵਿੱਚੋਂ ਉਖੜਨ ਲੱਗ ਪਏ। ਮਰਹੱਟਾ ਫ਼ੌਜ ਸਾਰੀ ਫ਼ੌਜੀ ਢੰਗ ਸਿੱਖੀ ਹੋਈ ਸੀ, ਤੇ ਸਾਰੀ ਤਾਕਤ ਵਿਚੋਂ ਚੁਣਵੀਂ ਸੀ। ਉਸ ਦੇ ਦੋਵੇਂ ਜਰਨੈਲ ਬੜੇ ਸਿਆਣੇ ਤੇ ਕਈ ਲੜਾਈਆਂ ਦਾ ਤਜਰਬਾ ਰੱਖਣ ਵਾਲੇ ਸਨ। ਸਿੱਖ ਫ਼ੌਜ ਨਾਲੋਂ ਉਸਦੀ ਗਿਣਤੀ ਦੂਣੀ ਸੀ। ਨਾਨਾ ਰਾਉ ਦੇ ਕਹਿਰੀ ਹੱਲੇ ਅੱਗੇ ਸਿੱਖ ਠਹਿਰ ਨਾ ਸਕੇ, ਤੇ ਮੈਦਾਨ ਛੱਡ ਕੇ ਭੱਜ ਉਠੇ। ਬੀਬੀ ਸਾਹਿਬ ਕੌਰ ਨੇ ਆਪਣੀ ਫ਼ੌਜ ਦਾ ਇਹ ਹਾਲ ਵੇਖਿਆ, ਤਾਂ ਉਹਦੇ ਅੰਦਰ ਜੋਸ਼ ਦੇ ਭਾਂਬੜ ਬਲ ਉੱਠੇ। ਉਹ ਰਥ 'ਚੋਂ ਨਿਕਲ ਕੇ, ਮਰਦਾਵਾਂ ਲਿਬਾਸ ਪਹਿਨ ਕੇ, ਘੋੜੇ 'ਤੇ ਅਸਵਾਰ ਹੋ ਕੇ ਆਪ ਮੈਦਾਨ ਵਿੱਚ ਆ ਗਈ। ਉਸ ਦੇ ਮੱਥੇ ਉੱਤੇ ਹੀਰਿਆਂ ਜੜੀ ਕਲਗ਼ੀ ਤੇ ਹੱਥ ਵਿੱਚ ਲਿਸ਼ਕਦੀ ਤਲਵਾਰ ਸੀ। ਨੱਸੇ ਜਾ ਰਹੇ ਸਿੱਖਾਂ ਦਾ ਰਾਹ ਰੋਕ ਕੇ ਉਹ ਇਉਂ ਤਾਅਨਾ ਦੇਂਦੀ ਹੈ :

## ਸਾਕਾ

ਬੋਲੀ ਬੀਬੀ ਸਾਹਿਬ ਕੌਰ ਖੰਡਾ ਲਿਸ਼ਕਾ ਕੇ
ਕਿੱਥੇ ਚੱਲੇ ਓ ਵੀਰਨੋ ਪੱਗ ਸਿਰੋਂ ਲੁਹਾ ਕੇ ?
ਭੱਜਣਾ ਮਿਹਣਾ ਮਰਦ ਨੂੰ ਰਣ ਕੰਡ ਵਿਖਾ ਕੇ
ਸੱਤ ਸੱਤ ਫੁੱਟੇ ਗੱਭਰੂ ਤੁਸੀਂ ਹਾਰਾਂ ਖਾ ਕੇ ?
ਗਿਠਮੁਠੀਆਂ ਮਰਹੱਟਿਆਂ ਤੋਂ ਕੰਡ ਲੁਆ ਕੇ
ਕੀ ਦੱਸੋਗੇ ਘਰਾਂ ਵਿੱਚ ਨਾਰਾਂ ਨੂੰ ਜਾ ਕੇ
ਆਏ ਹਾਂ ਰਣ ਜਿੱਤ ਕੇ ਜਾਂ ਦਾਗ਼ ਲੁਆ ਕੇ
'ਸੀਤਲ' ਜਿਊਣਾ ਅਣਖ ਦਾ, ਮਰਨਾ ਫੱਟ ਖਾ ਕੇ

ਬੀਬੀ ਸਾਹਿਬ ਕੌਰ ਉਸ ਵੇਲੇ ਬੀਰਤਾ ਦੀ ਦੇਵੀ ਬਣੀ ਖਲੋਤੀ ਸੀ। ਉਹਦੇ ਸੀਨੇ ਵਿੱਚ ਸਿੱਖੀ ਅਣਖ ਧੜਕ ਰਹੀ ਸੀ, ਜੋਸ਼ ਵਿੱਚ ਡੌਲੇ ਫ਼ਰਕ ਰਹੇ ਸਨ, ਤੇ ਰੋਹ ਵਿੱਚ ਨੇਤਰ ਜੋਤਾਂ ਵਾਂਗ ਜਗ ਰਹੇ ਸਨ। ਉਹਦੇ ਮੂੰਹੋਂ ਨਿਕਲਿਆ ਹੋਇਆ ਇਕ-ਇਕ ਸ਼ਬਦ ਮੁਰਦਿਆਂ ਵਿੱਚ ਜਾਨ ਪਾ ਰਿਹਾ ਸੀ। ਉਹ ਗ਼ੈਰਤ ਦੀ ਪੁਤਲੀ ਓਸੇ ਜੋਸ਼ ਵਿੱਚ ਕਹਿੰਦੀ ਗਈ :

## ਪਉੜੀ

ਫਿਰ ਖੰਡੇ ਨੂੰ ਹੱਥ ਪਾ ਕੇ ਸ਼ੀਂਹਣੀ ਗਰਜੀ
ਮੈਂ ਕਸਮ ਏਸ ਦੀ ਖਾ ਕੇ ਆਖਾਂ ਵੀਰਨੋ
ਮੈਂ ਰਣ ਦੇ ਅੰਦਰ ਜਾ ਕੇ, ਮਾਰੂੰ ਵੈਰੀਆਂ
ਜੋ ਗੱਜੇ ਸਾਹਵੇਂ ਆ ਕੇ, ਮੇਰੇ ਤੇਗ਼ ਲੈ
ਮੈਂ ਧੜ ਤੋਂ ਸੀਸ ਉਡਾ ਕੇ, ਧਰਤੀ ਧਰਾਂਗੀ
ਜਾਂ ਸੀਨੇ ਵਿੱਚ ਫਟ ਖਾ ਕੇ ਮਰੂੰ ਸ਼ਹੀਦ ਹੋ
ਪਰ ਮੁੜੂੰ ਨਾ ਦਾਗ਼ ਲੁਆ ਕੇ, ਸਿੱਖੀ ਅਣਖ ਨੂੰ
ਨਾ ਪਿੱਛੇ ਪੈਰ ਹਟਾ ਕੇ, ਲਾਜ ਲੁਆਊਂਗੀ
ਤੁਸੀਂ ਘਰ ਵਿੱਚ ਬੈਠੋ ਜਾ ਕੇ, ਲੈ ਸਿਰ ਚੁੰਨੀਆਂ
ਪਰ ਪੱਗਾਂ ਫੇਰ ਸਜਾ ਕੇ, ਪਰ੍ਹੇ ਨਾ ਬੈਠਿਓ

ਇਹ ਤਾਹਨਾ ਸੂਰਮਿਆਂ ਦੇ ਸੀਨੇ ਵਿੱਚ ਚੀਰ ਗਿਆ। ਮਰਦ ਸਭ ਕੁਝ ਸਹਾਰ ਸਕਦਾ ਹੈ, ਪਰ ਇਸਤਰੀ ਜਾਤੀ ਦੇ ਮੂੰਹੋਂ ਵੱਜੀ ਹੋਈ ਬੋਲੀ ਨਹੀਂ ਸਹਾਰਦਾ। ਇਹ ਬੋਲੀ ਕੇਈ ਵਾਰ ਕਰਾਮਾਤ ਦਾ ਕੰਮ ਕਰਦੀ ਹੈ, ਤੇ ਮਰਦੀ ਜਾ ਰਹੀ ਕੌਮੀ ਅਣਖ ਨੂੰ ਨਵੇਂ ਸਿਰਿਓਂ ਸੁਰਜੀਤ ਕਰਨ ਦਾ ਵਸੀਲਾ ਬਣਦੀ ਹੈ।

ਕਹਿੰਦੇ ਹਨ, ਇਕੇਰਾਂ ਰਾਣਾ ਜਸਵੰਤ ਸਿੰਘ ਲੜਾਈ ਵਿੱਚ ਹਾਰ ਕੇ ਭੱਜ ਆਇਆ। ਮਾਂ ਨੇ ਵੇਖਿਆ, ਤਾਂ ਹਉਕਾ ਭਰਿਆ ਕਿ ਪੁੱਤਰ ਰਾਜਪੂਤਣੀ ਦੀ ਕੁੱਖ ਨੂੰ ਲਾਜ ਲਾ ਆਇਆ ਹੈ। ਉਹ ਸੀ ਬੜੀ ਸੁਘੜ। ਉਹਨੇ ਨੋਂਹ ਨੂੰ ਕੋਲ ਬੁਲਾ ਕੇ ਹੌਲੀ ਜੇਹੀ ਕੁਛ ਸਮਝਾਇਆ, ਤੇ ਫਿਰ ਜ਼ਰਾ ਉੱਚੀ ਕਿਹਾ, "ਬੇਟੀ ! ਮੇਰਾ ਬੱਚਾ ਲੜਾਈ ਵਿਚੋਂ ਆਇਆ ਹੈ। ਉਹਦਾ ਸਰੀਰ ਫੱਟਾਂ ਨਾਲ ਪੱਛਿਆ ਪਿਆ ਹੈ। ਕੋਈ ਅਜੇਹੀ ਚੀਜ਼ ਬਣਾ, ਜਿਹੜੀ ਨਾਲੇ ਉਹਦੇ ਫੱਟਾਂ 'ਤੇ ਬੱਧੀ ਜਾਏ, ਨਾਲ ਖਾਣ ਨੂੰ ਦਿੱਤੀ ਜਾ ਸਕੇ।"

ਸਿਆਣੀ ਨੋਂਹ ਸੱਸ ਦਾ ਭਾਵ ਸਮਝ ਗਈ, ਤੇ ਰਸੋਈ ਵਿੱਚ ਕੜਾਹ ਕਰਨ ਲੱਗ ਪਈ। ਆਪਣੇ ਕੋਲ ਹੀ ਉਹਨੇ ਰਾਣਾ ਜਸਵੰਤ ਸਿੰਘ ਵਾਸਤੇ ਕੁਰਸੀ ਡਾਹ ਦਿੱਤੀ। ਰਾਣੀ ਨੇ ਕਿਹਾ, "ਪਤੀ ਦੇਵ ! ਲੜਾਈ ਵਿੱਚ ਕੀ ਬੀਤੀ ? ਸਾਡੀਆਂ ਫ਼ੌਜਾਂ ਨੂੰ ਕਿਉਂ ਨਮੋਸ਼ੀ ਝੱਲਣੀ ਪਈ ?"

ਰਾਣਾ ਜਸਵੰਤ ਸਿੰਘ ਨੇ ਠੰਢਾ ਸਾਹ ਭਰ ਕੇ ਕਿਹਾ, "ਹੇ ਦੇਵੀ ! ਵੈਰੀ ਦੀਆਂ ਫ਼ੌਜਾਂ ਸਾਡੇ ਨਾਲੋਂ ਕਈ ਗੁਣਾ ਵਧੇਰੇ ਸਨ। ਸਾਡੇ ਨਾਮਵਰ ਯੋਧੇ ਇਕ ਇਕ ਕਰਕੇ ਰਣ ਵਿੱਚ ਸ਼ਹੀਦ ਹੋ ਗਏ। ਅੰਤ, ਦੁਸ਼ਮਣ ਦੇ ਸਾਮ੍ਹਣੇ ਖਲੋਣ ਦੀ ਸਮਰੱਥਾ ਮੇਰੇ ਵਿੱਚ ਨਾ ਰਹੀ। ਮੈਂ ਮੈਦਾਨ ਵਿਚੋਂ ਨੱਸ ਕੇ ਘਰ ਆ ਗਿਆ।"

ਐਨ ਇਸ ਵੇਲੇ ਰਾਣੀ ਨੇ ਲੋਹੇ ਦਾ ਕੜਛਾ ਕੜਾਹੀ ਉੱਤੇ ਕਾੜ ਕਰਦਾ ਮਾਰਿਆ। ਰਾਣੇ ਦੀ ਮਾਂ ਬਾਹਰ ਬੂਹੇ ਉਹਲੇ ਲੁਕ ਕੇ ਖਲੋਤੀ ਸਭ ਕੁਛ ਸੁਣ ਰਹੀ ਸੀ। ਉਹ ਭੱਜ ਕੇ ਅੰਦਰ ਆ ਗਈ ਤੇ ਨੋਂਹ ਨੂੰ ਝਿੜਕ ਕੇ ਬੋਲੀ, "ਬੇਸਮਝ ਬੱਚੀਏ ! ਤੂੰ ਨਹੀਂ ਜਾਣਦੀ ਕਿ ਏਹਾ ਲੋਹਾ ਤੇ ਲੋਹਾ ਖੜਕਦਾ ਸੁਣ ਕੇ ਮੇਰਾ ਬੀਰ ਪੁੱਤਰ ਮੈਦਾਨ ਵਿੱਚੋਂ ਨੱਸ ਕੇ ਮਾਂ ਦੀ ਗੋਦ ਵਿੱਚ ਲੁੱਕਣ ਵਾਸਤੇ ਘਰ ਆਇਆ ਹੈ, ਤੇ ਏਥੇ ਤੂੰ ਫਿਰ ਲੋਹਾ ਖੜਕਾ ਰਹੀ ਹੈਂ, ਏਥੋਂ ਡਰ ਕੇ ਨੱਸਿਆ ਹੋਇਆ ਉਹ ਕਿੱਥੇ ਜਾ ਕੇ ਲੁਕੇਗਾ ?"

ਇਸ ਬੋਲੀ ਨੇ ਰਾਣਾ ਜਸਵੰਤ ਸਿੰਘ ਦੀਆਂ ਅੱਖਾਂ ਖੋਲ੍ਹ ਦਿੱਤੀਆਂ। ਉਹ ਮਾਂ ਦੇ ਚਰਨਾਂ 'ਤੇ ਨਮਸਕਾਰ ਕਰਕੇ ਹੱਥ ਵਿੱਚ ਤਲਵਾਰ ਲੈ ਕੇ ਫਿਰ ਮੈਦਾਨ ਵਿੱਚ ਚਲਾ ਗਿਆ ਤੇ ਸੱਚੇ ਰਾਜਪੂਤਾਂ ਵਾਂਗ ਲੜਿਆ।

ਏਹਾ ਕੰਮ ਬੀਬੀ ਸਾਹਿਬ ਕੌਰ ਦੀ ਬੋਲੀ ਨੇ ਕੀਤਾ। ਹੌਂਸਲਾ ਢਾਹ ਚੁੱਕੇ ਸਿੱਖ ਫਿਰ ਹਥਿਆਰ ਫੜ ਕੇ ਮਰਨ ਮਾਰਨ ਲਈ ਤਿਆਰ ਹੋ ਗਏ, ਮਾਨੋ ਪੌਣ ਦੇ ਤੇਜ਼ ਬੁੱਲੇ ਨਾਲ ਸੌਂਦੇ ਜਾ ਰਹੇ ਅੰਗਿਆਰ ਫਿਰ ਪੂਰੇ ਜੋਸ਼ ਵਿੱਚ ਮਘ ਉਠੇ।

## ਸਾਕਾ

ਇਹ ਬੋਲੀ ਖਾ ਕੇ ਸੂਰਮਿਆਂ ਧੂਹੀਆਂ ਤਲਵਾਰਾਂ
ਜਿਉਂ ਵੱਜਾ ਬੁੱਲ੍ਹਾ ਪੌਣ ਦਾ ਭੱਖਦੇ ਅੰਗਿਆਰਾਂ
ਇਉਂ ਅੱਖਾਂ ਲੰਬਾਂ ਛੱਡੀਆਂ ਫੁੱਟੀਆਂ ਲਹੂ ਧਾਰਾਂ
ਜਿਉਂ ਨਿਕਲਣ ਖੁੱਡੋਂ ਸ਼ੂਕਦੇ ਕਈ ਨਾਗ ਹਜ਼ਾਰਾਂ
ਇਉਂ ਤੀਰਾਂ ਜੀਭਾਂ ਕੱਢੀਆਂ ਦਿਲ ਖਾ ਕੇ ਖਾਰਾਂ
ਰਣ ਲੱਥੇ ਮਰਨਾ ਮੱਲ ਕੇ ਬਲਵਾਨ ਹਜ਼ਾਰਾਂ।

ਸਿੱਖ ਨਹੀਂ, ਉਹਨਾਂ ਦੇ ਦਿਲਾਂ ਵਿਚੋਂ ਕਲਗ਼ੀਧਰ ਜੀ ਦੀ ਬਖ਼ਸ਼ੀ ਹੋਈ ਅਣਖ ਬੋਲ ਰਹੀ ਸੀ।

## ਸਾਕਾ

ਅਸੀਂ ਸਿੱਖ ਹਾਂ ਗੁਰੂ ਗੋਬਿੰਦ ਸਿੰਘ ਦੇ ਬਲਵਾਨ ਜੋਸ਼ੀਲੇ
ਸਾਡੇ ਜੁੱਸੇ ਢਲੇ ਫ਼ੌਲਾਦ ਦੇ ਮਜ਼ਬੂਤ ਹਠੀਲੇ
ਸਾਡੇ ਨੈਣੀ ਗ਼ੈਰਤ ਵੱਸਦੀ ਤੇ ਦਿਲ ਅਣਖੀਲੇ
ਅਸੀਂ ਮਰੀਏ ਮੌਤੇ ਮਰਦ ਦੀ ਤਲਵਾਰ ਵਸੀਲੇ
ਅਸੀਂ ਰਣ ਵਿੱਚ ਢਾਹੀਏ ਯੋਧਿਆਂ ਕਰ ਕਰ ਕੇ ਹੀਲੇ
ਸਾਨੂੰ ਵਿਹੰਦੇ ਦੁਸ਼ਮਣ ਦਲਾਂ ਦੇ ਰੰਗ ਪੈਂਦੇ ਪੀਲੇ

ਬੀਬੀ ਸਾਹਿਬ ਕੌਰ ਨੇ ਵੇਲਾ ਸੰਭਾਲ ਕੇ ਭੱਜੇ ਜਾ ਰਹੇ ਸਿੱਖਾਂ ਨੂੰ ਰੋਕ ਕੇ ਪੈਂਦੀ ਸੱਟੇ ਵੈਰੀ ਉੱਤੇ ਹੱਲਾ ਕਰ ਦਿੱਤਾ।

## ਵਾਰ

ਹੱਲਾ ਬੋਲਿਆ ਅਖ਼ੀਰੀ ਸਾਹਿਬ ਕੌਰ ਨੇ
ਦਿੱਤੇ ਵੈਰੀਆਂ ਦੇ ਪੈਂਤੜੇ ਹਿਲਾ
ਸ਼ੇਰਾਂ ਵਾਂਗ ਨੇ ਮੈਦਾਨ ਸਿੰਘ ਬੁਕਦੇ
ਦਿੱਤੀ ਨਾਅਰਿਆਂ ਨੇ ਧਰਤ ਕੰਬਾ
ਉਹਨਾਂ ਧੂਹ ਤਲਵਾਰਾਂ ਤਿੱਖੀਆਂ,
ਵਾਢੀ ਦਿੱਤੀ ਏ ਦਲਾਂ ਵਿੱਚ ਪਾ
ਤੇਜ਼ ਪੌਣ ਜਿਵੇਂ ਕੇਲਿਆਂ ਨੂੰ ਡੇਗਦੀ
ਦਿੱਤੇ ਵੈਰੀਆਂ ਦੇ ਸੱਥਰ ਵਿਛਾ
ਵਿੱਚ ਖ਼ੂਨ ਦੇ ਭਗੌਤੀਆਂ ਰੰਗੀਆਂ,
ਸੂਹੇ ਸਾਵਿਆਂ ਤੋਂ ਵੇਸ ਲੈ ਵਟਾ
ਵਾਂਗ ਬਿਜਲੀ ਜੀਹਦੇ ਸਿਰ ਚਮਕਦੀ,
ਜਾਂਦੇ ਪਹਿਲਾਂ ਹੀ ਪ੍ਰਾਣ ਹੋ ਹਵਾ
ਵੈਰੀ ਹੋ ਮਤਵਾਲੇ ਲੇਟਦੇ,
ਦਿੱਤੀ ਸਾਕੀਆਂ ਨੇ ਰੱਜਵੀਂ ਪਿਆ
ਬਾਂਕੇ ਖੇਡ ਖੇਡ ਹੋਲੀਆਂ ਥੱਕ ਕੇ
ਲੇਟੇ ਜਮਨਾ ਦੇ ਤੱਟ 'ਤੇ ਆ

ਹੋਣੀ ਚੁੱਕ ਚੁੱਕ ਸੋਹਣਿਆਂ ਨੂੰ ਵੇਖਦੀ,
ਮਨ-ਭਾਉਂਦੇ ਰਹੀ ਪਰਨੱਾ
ਐਸਾ ਹੋਇਆ ਘਮਸਾਣ ਰਣ 'ਸੀਤਲਾ'
ਯਾਦ ਗਿਆ ਮਹਾਂਭਾਰਤ ਆ

ਏਸ ਹੱਲੇ ਵਿੱਚ ਮਰਹੱਟਿਆਂ ਦਾ ਬੜਾ ਨੁਕਸਾਨ ਹੋਇਆ। ਥਾਂ-ਥਾਂ 'ਤੇ ਮਰਹੱਟੇ ਘਬਰਾ ਉੱਠੇ। ਕਈਆਂ ਮੋਰਚਿਆਂ 'ਚੋਂ ਉਹਨਾਂ ਦੇ ਪੈਰ ਉਖੜ ਗਏ। ਪਰ ਦਿਨ ਛਿਪਣ ਤੇ ਹੋ ਗਿਆ ਸੀ, ਇਸ ਵਾਸਤੇ ਮਰਹੱਟੇ ਜਰਨੈਲ ਮੈਦਾਨ ਵਿੱਚ ਡਟੇ ਰਹੇ। ਸਵੇਰੇ ਤੋਂ ਸ਼ਾਮ ਤੱਕ ਸੂਰਮਿਆਂ ਦੇ ਹੱਥ ਵਿਹੰਦਾ ਸੂਰਜ ਅੱਕ ਕੇ ਅਸਤ ਹੋ ਗਿਆ। ਥੱਕੇ ਹੋਏ ਸਿਪਾਹੀਆਂ ਨੂੰ ਸਾਹ ਦੁਆਉਣ ਵਾਸਤੇ ਦੋਹਾਂ ਧਿਰਾਂ ਨੇ ਲੜਾਈ ਬੰਦ ਕਰਾ ਦਿੱਤੀ।

ਦੋਹਾਂ ਧਿਰਾਂ ਦੇ ਸਿਪਾਹੀ ਗੂੜ੍ਹੀ ਨੀਂਦੇ ਸੁੱਤੇ ਪਏ ਸਨ ਤੇ ਜਰਨੈਲ ਭਲਕ ਬਾਰੇ ਸੋਚ ਰਹੇ ਸਨ, ਵਿਚੋਂ ਕੁਛ ਸਿੱਖ ਸਰਦਾਰਾਂ ਨੇ ਬੀਬੀ ਸਾਹਿਬ ਕੌਰ ਨੂੰ ਸਲਾਹ ਦਿੱਤੀ ਕਿ ਰਾਤੋ ਰਾਤ ਪਿਛੇ ਹਟ ਕੇ ਪਟਿਆਲੇ ਚਲੇ ਚੱਲੀਏ। ਅੱਗੋਂ ਬੀਬੀ ਜੀ ਫ਼ੌਜੀ ਰੋਅਬ ਵਿੱਚ ਬੋਲੇ, "ਹਾਰ ਖਾ ਕੇ ਭਰਾ ਦੇ ਸਾਮ੍ਹਣੇ ਜਾਣ ਨਾਲੋਂ, ਮੈਦਾਨ ਵਿੱਚ ਸ਼ਹੀਦ ਹੋਣਾ ਮੈਂ ਚੰਗਾ ਸਮਝਦੀ ਹਾਂ। ਮੈਂ ਗੁਰੂ ਗੋਬਿੰਦ ਸਿੰਘ ਦੀ ਅੰਮ੍ਰਿਤਧਾਰੀ ਪੁੱਤਰੀ ਹਾਂ। ਇਸ ਨਾਸਵਾਨ ਜੀਵਨ ਬਦਲੇ ਅੰਮ੍ਰਿਤ ਨੂੰ ਲਾਜ ਨਹੀਂ ਲਾਵਾਂਗੀ। ਤੁਹਾਡੇ ਵਿਚੋਂ ਜਿਹੜੇ ਜਾਣਾ ਚਾਹੁੰਦੇ ਨੇ, ਹੁਣੇ ਚਲੇ ਜਾਣ, ਤੇ ਬਾਕੀ ਦੇ ਵੈਰੀ ਉੱਤੇ ਹਮਲਾ ਕਰਨ ਦੀ ਤਿਆਰੀ ਕਰਨ।"

ਬੀਬੀ ਜੀ ਦਾ ਇਹ ਹੌਸਲਾ ਵੇਖ ਕੇ ਸਾਰੇ ਹਮਲੇ ਵਾਸਤੇ ਤਿਆਰ ਹੋ ਗਏ। ਰਾਤ ਅੱਧੀ ਕੁ ਬੀਤ ਚੁੱਕੀ ਸੀ। ਦਿਨ ਭਰ ਦੀ ਥੱਕੀ ਹੋਈ ਮਰਹੱਟਾ ਫ਼ੌਜ ਸੁੱਤੀ ਪਈ ਸੀ। ਬੀਬੀ ਸਾਹਿਬ ਕੌਰ ਨੇ ਆਪ ਘੋੜੇ 'ਤੇ ਚੜ੍ਹ ਕੇ, ਖਾਲਸਾ ਫ਼ੌਜ ਦੇ ਅੱਗੇ ਲੱਗ ਕੇ ਵੈਰੀ ਉੱਤੇ ਹੱਲਾ ਬੋਲ ਦਿੱਤਾ। ਉਹ ਮੈਦਾਨ ਵਿਚ ਇਉਂ ਫਿਰ ਰਹੀ ਸੀ, ਜਿਵੇਂ ਦੈਂਤਾਂ ਦੇ ਝੁੰਡ ਵਿੱਚ ਦੇਵੀ ਚੰਡਕਾ।

## ਪਉੜੀ

ਸੱਟ ਪਈ ਜਮਧਾਣੀ, ਦਲਾਂ ਮੁਕਾਬਲਾ
ਧੂਹ ਲਈ ਕ੍ਰਿਪਾਣੀ, ਦੁਰਗਾ ਮਿਆਨ ਤੇ
ਚੰਡੀ ਰਾਕਸਿ ਖਾਣੀ, ਵਾਹੀ ਦੈਤ ਨੂੰ
ਕੋਪਰ ਚੂਰ ਚਵਾਣੀ, ਲਥੀ ਕਰਗ ਲੈ

ਪਾਖਰ ਤੁਰਾ ਪਲਾਣੀ, ਰੜਕੀ ਧਰਤ ਜਾਇ
ਲੈਂਦੀ ਅਘਾ ਸਿਧਾਣੀ, ਸਿੰਗਾਂ ਧੌਲ ਦਿਆਂ
ਕਰਮ ਸਿਰ ਲਹਿਲਾਣੀ, ਦੁਸ਼ਮਨ ਮਾਰ ਕੇ
ਵੱਢੇ ਗੰਨ ਤਿਖਾਣੀ, ਮੂਏ ਖੇਤ ਵਿੱਚ
ਰਣ ਵਿੱਚ ਘੱਤੀ ਘਾਣੀ, ਲੋਹੂ ਮਿਝ ਦੀ
ਚਾਰੇ ਜੁਗ ਕਹਾਣੀ, ਚਲਗ ਤੇਗ ਦੀ*
ਇਉਂ ਸਾਹਿਬ ਕੌਰ ਰਾਣੀ, ਰਣ ਵਿੱਚ ਉਤਰੀ
ਹੱਥ ਉਹਦੇ ਮਾਣਸ-ਖਾਣੀ, ਬਿਜਲੀ ਚਮਕਦੀ
ਉਹ ਮੂਲ ਨਾ ਮੰਗੇ ਪਾਣੀ, ਜਿਸ ਸਿਰ ਕੜਕਦੀ
ਜਿਉਂ ਪੱਕੇ ਫਲ ਦੀ ਟਾਹਣੀ, ਪਕੜ ਹਲੂਣੀਏਂ
ਉਹ ਚੁਣ ਚੁਣ ਮਾਰੇ ਹਾਣੀ, ਸੁੰਭ ਨਿਸੁੰਭ ਦੇ
ਝੜ ਪੇਂਝੂ ਡਿੱਗਣ ਜਾਣੀ, ਨਾਲ ਵਿਰੋਲਿਆਂ
ਉਸ ਘੜੀ ਤੇਗ਼ ਮਧਾਣੀ, ਮੱਖਣ ਰੌਲਿਆ
ਜਦ ਰਹਿ ਗਈ ਛਾਹ ਨਿਮਾਣੀ, ਬਿਨ ਸਰਦਾਰ ਦੇ
ਤਾਂ ਨੱਸ ਤੁਰੀ ਦਖਣਾਣੀ ਫ਼ੌਜ ਮੈਦਾਨ 'ਚੋਂ

ਮਰਹੱਟਾ ਫ਼ੌਜ ਨੂੰ ਆਪੋ-ਧਾਪੀ ਪੈ ਗਈ। ਉਹਨਾਂ ਨੂੰ ਚਿਤ-ਚੇਤੇ ਵੀ ਨਹੀਂ ਸੀ ਕਿ ਸਿੱਖ ਉਹਨਾਂ ਉੱਤੇ ਏਨਾ ਕਹਿਰੀ ਹੱਲਾ ਬੇਖ਼ਬਰੇ ਹੀ ਕਰ ਦੇਣਗੇ। ਸਿੱਖਾਂ ਦੇ ਹੌਂਸਲੇ ਸਗੋਂ ਵੱਧ ਗਏ। ਬੀਬੀ ਸਾਹਿਬ ਕੌਰ ਆਪ ਮੈਦਾਨ ਵਿੱਚ ਬਿਜਲੀ ਚਮਕਾਉਂਦੀ ਫਿਰਦੀ ਸੀ।

## ਸਾਕਾ

ਚੜ੍ਹ ਪਈ ਬੀਬੀ ਸਾਹਿਬ ਕੌਰ ਹੱਥ ਪਕੜ ਭਵਾਨੀ
ਚੜ੍ਹੀ ਚੰਡਕਾ ਮਾਰਨੇ ਰਾਕਸ਼ ਅਭਿਮਾਨੀ
ਚੁਣ ਚੁਣ ਮਾਰੇ ਸੂਰਮੇ ਯੋਧੇ ਲਾਸਾਨੀ
ਸਿੱਧਾ ਸੁਰਗ ਪੁਚਾਵੰਦੀ ਜਿਸ ਲਾਵੇ ਕਾਨੀ
ਜਿਸ ਵੱਲ ਰੋਹ ਭਰ ਵੇਖਦੀ ਮੁੱਕੇ ਜ਼ਿੰਦਗਾਨੀ
ਜਿਸ ਸਿਰ ਤੇਗ਼ ਉਲਾਰਦੀ ਨਾ ਮੰਗੇ ਪਾਣੀ

---

*ਏਥੋਂ ਤੱਕ ਪਉੜੀ 'ਚੰਡੀ ਦੀ ਵਾਰ' (ਦਸਮ ਗ੍ਰੰਥ) ਵਿਚੋਂ ਹੈ। ਇਸ ਤੋਂ ਅੱਗੇ ਆਪ ਲਿਖੀਆਂ ਪੰਗਤੀਆਂ ਦੀ ਚਾਲ ਵਿੱਚ ਦੋ ਮਾਤਰਾਂ ਵਧਾ ਦਿੱਤੀਆਂ ਹਨ।

ਕੰਬੇ ਦਾਨੂੰ ਦੱਖਣੀ ਤੱਕ ਜੋਸ਼ ਜਵਾਨੀ
ਆ ਗਈ ਉਤਰ ਕੈਲਾਸ਼ ਤੋਂ, ਕਹਿਣ, ਆਪ ਭਵਾਨੀ
ਜਿਉਂਦੀ ਏਸ ਨਾ ਛੱਡਣੀ ਕੋਈ ਜਿੰਦ ਨਸ਼ਾਨੀ
ਨੱਸੇ ਛੱਡ ਮੈਦਾਨ ਨੂੰ ਡਰ ਵੱਡੇ ਗ਼ੁਮਾਨੀ

ਨਾਨਾ ਰਾਓ ਆਪਣੀ ਫ਼ੌਜ ਨੂੰ ਬਥੇਰਾ ਲਲਕਾਰ ਰਿਹਾ ਕਿ ਡਟ ਕੇ ਮੁਕਾਬਲਾ ਕਰੋ, ਪਰ ਉਹ ਆਪਣੇ ਪੈਰਾਂ 'ਤੇ ਸੰਭਲ ਨਾ ਸਕੇ। ਸਾਰੇ ਡੇਰੇ ਵਿੱਚ ਹੀ ਭਾਜੜ ਪੈ ਗਈ। ਸਿੰਘਾਂ ਨੇ ਪਿੱਛੋਂ ਚੰਗੇ ਹੱਥੀਂ ਵਾਢੀ ਧਰ ਲਈ। ਜਿਸ ਪਾਸੇ ਸੁਣੋ, ਬੀਬੀ ਸਾਹਿਬ ਕੌਰ ਦੀ ਲਲਕਾਰ ਕੰਨੀਂ ਪੈ ਰਹੀ ਸੀ। ਉਹ ਮੈਦਾਨ ਦੀ ਮੰਨੀ ਪਰਮੰਨੀ ਜਰਨੈਲ ਸੀ। ਇਹੋ ਜਿਹੇ ਸਮੇਂ ਨੂੰ ਉਹ ਹੱਥੋਂ ਜਾਣ ਦੇਣ ਵਾਲੀ ਨਹੀਂ ਸੀ। ਉਹ ਸਗੋਂ ਅੱਗੇ ਵੱਧ ਕੇ ਹੱਲੇ ਕਰਵਾਉਣ ਲੱਗੀ।

## ਪਉੜੀ

'ਚੋਬੀ ਧਉਸ ਬਜਾਈ, ਦਲਾਂ ਮੁਕਾਬਲਾ
ਰੋਹ ਭਵਾਨੀ ਆਈ, ਉੱਤੇ ਰਾਕਸ਼ਾਂ
ਖੱਬੇ ਦਸਤ ਨਚਾਈ, ਸ਼ੀਹਣੀ ਸਾਰਦੀ
ਬਹੁਤਿਆਂ ਦੇ ਤਨ ਲਾਈ, ਕੀਤੀ ਰੰਗਲੀ'*
ਅਮਰ ਸਿੰਘ ਦੀ ਜਾਈ, ਰਣ ਵਿੱਚ ਉਤਰੀ
ਹੱਥ ਉਹਦੇ ਖ਼ੂੰਨ ਤਿਹਾਈ, ਮਾਰੇ ਵੈਰੀਆਂ
ਉਹ ਕਰਦੀ ਫਿਰੇ ਸਫ਼ਾਈ, ਚੁਣ ਚੁਣ ਸੂਰਮੇ
ਵਿੱਚ ਦਲ ਦੇ ਫਿਰੀ ਦੁਹਾਈ, ਉਹਦੇ ਨਾਮ ਦੀ
ਮਰਹੱਟਿਆਂ ਹੋਸ਼ ਭੁਲਾਈ, ਨੱਸੇ ਜੰਗ ਚੋਂ

ਮੁਕਦੀ ਗੱਲ, ਹਰ ਥਾਂ ਮਰਹੱਟਿਆਂ ਦੇ ਪੈਰ ਉਖੜ ਗਏ, ਤੇ ਉਹ ਮੈਦਾਨ ਵਿੱਚੋਂ ਨੱਸ ਖਲੋਤੇ। ਨਾਨਾ ਰਾਓ ਬਚੀ ਬਚਾਈ ਫ਼ੌਜ ਨੂੰ ਸੰਭਾਲ ਕੇ ਪਾਨੀਪਤ ਰਾਹੀਂ ਦਿੱਲੀ ਨੂੰ ਚਲਦਾ ਬਣਿਆ, ਤੇ ਬੀਬੀ ਸਾਹਿਬ ਕੌਰ ਫ਼ਤਹਿ ਦੇ ਨਗਾਰੇ ਵਜਾਉਂਦੀ ਹੋਈ ਪਟਿਆਲੇ ਨੂੰ ਮੁੜੀ। ਇਕ ਉਸਦੀ ਦਲੇਰੀ ਨੇ ਹਾਰੀ ਹੋਈ ਲੜਾਈ ਫੇਰ ਜਿੱਤ ਲਈ।

ਇਹ ਲੜਾਈ ਅਕਤੂਬਰ, ੧੭੯੫ ਈ. ਵਿੱਚ ਹੋਈ।

ਪ੍ਰਸੰਗ ਲਿਖਿਆ ੧–੧–੧੯੪੭ ਈ:

---

*ਚੰਡੀ ਦੀ ਵਾਰ, ਦਸਮ ਗ੍ਰੰਥ।

੧ੴ ਸਤਿਗੁਰ ਪ੍ਰਸਾਦਿ ॥.

# ਸ਼ਹੀਦੀ

# ਭਾਈ ਬੋਤਾ ਸਿੰਘ

ਭਾਈ ਸਾਹਿਬ ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਨੇ ਸਿੰਘ ਇਕ ਵਾਰ ਫੇਰ ਭੜਕਾ ਦਿੱਤੇ। ਉਹਨਾਂ ਵੈਰੀਆਂ ਤੋਂ ਗਿਣ-ਗਿਣ ਕੇ ਬਦਲੇ ਲਏ। ਏਥੋਂ ਤੱਕ ਕਿ ਸਿੰਘ ਸੂਬੇਦਾਰ ਖ਼ਾਨ ਬਹਾਦਰ ਨੂੰ ਕਤਲ ਕਰਨ ਵਾਸਤੇ ਲਾਹੌਰ ਤੱਕ ਪੁੱਜੇ, ਪਰ ਕਾਮਯਾਬ ਨਾ ਹੋਏ*। ਇਸ ਘਟਨਾ ਤੋਂ ਖ਼ਾਨ ਬਹਾਦਰ ਏਨਾ ਗੁੱਸੇ ਵਿੱਚ ਆਇਆ ਕਿ ਉਹਨੇ ਗਸ਼ਤੀ ਫ਼ੌਜ ਦੇ ਅਫ਼ਸਰਾਂ ਤੇ ਇਲਾਕੇ ਦੇ ਚੌਧਰੀਆਂ ਨੂੰ ਏਨਾ ਸਖ਼ਤ ਹੁਕਮ ਦਿੱਤਾ ਕਿ ਜਿਸ ਦੇ ਇਲਾਕੇ ਵਿੱਚ ਕੋਈ ਸਿੱਖ ਨਜ਼ਰ ਆ ਗਿਆ, ਉਹਨੂੰ ਮੌਤ ਦੀ ਸਜ਼ਾ ਦਿੱਤੀ ਜਾਵੇਗੀ। ਏਸ ਫ਼ੁਰਮਾਨ ਨੇ ਪੱਤਾ-ਪੱਤਾ ਸਿੱਖਾਂ ਦਾ ਵੈਰੀ ਬਣਾ ਦਿੱਤਾ।

## ਸਾਕਾ

ਸਿੰਘਾਂ ਦੇ ਸਿਰ ਦੇਸ ਵਿੱਚ ਜਦ ਭਾਰੀ ਆਈ
ਪੈ ਗਈ ਪਿੱਛੇ ਉਨ੍ਹਾਂ ਦੇ ਲੱਕ ਬੰਨ੍ਹ ਲੁਕਾਈ
ਗਸ਼ਤੀ ਫ਼ੌਜ ਲਾਹੌਰ ਦੀ ਅੱਤ ਡਾਢੀ ਚਾਈ
ਮਾਰੇ ਫੜ ਫੜ ਸੈਂਕੜੇ ਕਰ ਰਹੀ ਸਫਾਈ
ਰਹਿਣਾ ਔਖਾ ਹੋ ਗਿਆ ਮਾਝੇ ਵਿੱਚ ਭਾਈ
ਤੰਗ ਆ ਬੀਕਾਨੇਰ ਨੂੰ ਸਿੰਘ ਕਰ ਗਏ ਧਾਈ

ਲਾਹੌਰ ਦਾ ਇਲਾਕਾ ਛੱਡ ਕੇ ਸਿੰਘ ਬੀਕਾਨੇਰ ਆਦਿ ਰਿਆਸਤਾਂ ਵਿਚ ਜਾ ਵੜੇ। ਮਾਝੇ ਵਿੱਚ ਜੇ ਕੋਈ ਸਿੰਘ ਰਹਿ ਵੀ ਗਿਆ, ਤਾਂ ਝਾੜਾਂ ਵਿੱਚ ਲੁੱਕ ਛਿਪ ਕੇ ਦਿਨ ਕਟੀ ਕਰਦਾ। ਪਿੰਡ ਭੜਾਣੇ ਦਾ ਸ. ਬੋਤਾ ਸਿੰਘ ਸੰਧੂ ਜੱਟ ਤੇ ਇਕ ਉਸਦਾ ਸਾਥੀ ਸ. ਗਰਜਾ ਸਿੰਘ ਮਜ਼੍ਹਬੀ ਤਰਨਤਾਰਨ ਦੇ ਉਦਾਰੇ ਏਸੇ ਤਰ੍ਹਾਂ ਲੁੱਕ ਛਿਪ ਕੇ ਰਹਿੰਦੇ ਸਨ। ਉਹ ਰਾਤ ਬਰਾਤੇ ਤਰਨਤਾਰਨ ਸਰੋਵਰ ਵਿੱਚ ਇਸ਼ਨਾਨ ਕਰਕੇ ਦਿਨੇ ਉਦਾਲੇ ਦੇ ਜੰਗਲ ਵਿੱਚ ਲੁਕੇ ਰਹਿੰਦੇ।

---

*ਵੇਖੋ, ਸਿੱਖ ਰਾਜ ਕਿਵੇਂ ਬਣਿਆ ?

ਇਕ ਦਿਨ ਉਹਨਾਂ ਨਾਲ ਇਕ ਅਜਿਹੀ ਘਟਨਾ ਵਾਪਰੀ, ਜਿਸਨੇ ਉਹਨਾਂ ਨੂੰ ਸ਼ਹੀਦ ਹੋਣ ਲਈ ਤਿਆਰ ਕਰ ਦਿੱਤਾ।

## ਬੈਂਤ

ਦੇਸ ਛੱਡ ਪਰਦੇਸ ਜਾਂ ਸਿੰਘ ਵੱਸੇ
ਮਾਝੇ ਵਿੱਚ ਨਾ ਰਿਹਾ ਨਸ਼ਾਨ ਭਾਈ
ਜੇ ਕੋਈ ਰਹਿ ਗਿਆ, ਤਾਂ ਲੁੱਕ ਛਿਪ ਕੇ
ਕਰੇ ਜੰਗਲਾਂ ਵਿੱਚ ਗੁਜ਼ਰਾਨ ਭਾਈ
ਏਸੇ ਤਰ੍ਹਾਂ ਹੀ ਸਿੰਘ ਭੜਾਈਏਂ ਦੋ
ਗਰਜਾ ਸਿੰਘ, ਬੋਤਾ ਸਿੰਘ ਜਾਨ ਭਾਈ
ਰਾਤੀਂ ਕਰਨ ਇਸ਼ਨਾਨ ਜਾ ਤਰਨਤਾਰਨ
ਦਿਨੇ ਜੰਗਲਾਂ ਵਿੱਚ ਬਿਤਾਨ ਭਾਈ
ਰਾਹੀਆਂ ਵੇਖ ਕੇ ਆਖਿਆ ਨਾਲ ਤਾਅਨੇ
ਲਗ ਪਏ ਸਿੰਘ ਵੀ ਜਾਨ ਲੁਕਾਨ ਭਾਈ
ਬੋਲੀ 'ਸੀਤਲ' ਸੀਨਿਓਂ ਪਾਰ ਹੋਈ
ਦਿਲ 'ਚ ਧਾਰਿਆ ਹੋਣ ਕੁਰਬਾਨ ਭਾਈ

ਸ. ਬੋਤਾ ਸਿੰਘ ਤੇ ਸ. ਗਰਜਾ ਸਿੰਘ ਜੰਗਲ ਵਿੱਚ ਲੁੱਕੇ ਬੈਠੇ ਸਨ, ਜਾਂ ਉਹਨਾਂ ਦੇ ਕੰਨਾਂ ਵਿੱਚ ਲੰਘੇ ਜਾਂਦੇ ਰਾਹੀਆਂ ਦੀਆਂ ਵਾਜਾਂ ਪਈਆਂ। ਇਕ ਨੇ ਉਹਨਾਂ ਨੂੰ ਵੇਖ ਕੇ ਕਿਹਾ, 'ਹੁਣ ਤਾਂ–ਭਾਈ !–ਗੁਰੂ ਦੇ ਸਿੰਘ ਵੀ ਲੁੱਕ ਕੇ ਜਾਨ ਬਚਾਉਣ ਲੱਗ ਪਏ ਨੇ।' ਦੂਜੇ ਨੇ ਕਿਹਾ, 'ਕਦੇ ਸਿੰਘ ਵੀ ਮੌਤ ਤੋਂ ਲੁੱਕਦਾ ਵੇਖਿਆ ਈ ? ਇਹ ਕੋਈ ਗਿੱਦੜ ਹੌਣੇ ਨੇ, ਬਹੁਰੂਪੀਏ !'

ਏਸ ਬੋਲੀ ਨੇ ਸਿੰਘਾਂ ਦੇ ਸੀਨੇ ਵਿੰਨ੍ਹ ਦਿੱਤੇ। ਉਹ ਫੱਟੜ ਸ਼ੇਰ ਵਾਂਗ ਤਲਮਲਾ ਉੱਠੇ ਤੇ ਸੋਚਣ ਲੱਗੇ।

## ਸਾਕਾ

ਸੋਚਣ ਦੋਵੇਂ ਸੂਰਮੇ ਕੁਛ ਕਰ ਦਿਖਲਾਈਏ
ਬੋਲੀ ਲਾਹੁਣ ਵਾਸਤੇ ਸਿਰ ਲੇਖੇ ਲਾਈਏ
ਸ਼ਾਨ ਵਧੇ ਜਿਉਂ ਪੰਥ ਦੀ ਉਹ ਕਾਰ ਕਮਾਈਏ
ਚਾ ਪਰਵਾਨੇ ਬਣਨ ਦਾ ਜੋਤ ਆਪ ਜਗਾਈਏ

'ਜਿਸ ਮਰਨੇ ਤੇ ਜਗ ਡਰੇ' ਉਹ ਮੌਤ ਬੁਲਾਈਏ
ਜੋਧੇ ਜਿਊਂਦੇ ਮਰਨ ਲਈ ਜੰਗ ਨੂੰ ਸਮਝਾਈਏ

ਦੋਹਾਂ ਨੇ ਸ਼ਹੀਦ ਹੋਣ ਦੀ ਧਾਰ ਲਈ। ਨੂਰਦੀਨ ਦੀ ਸਰਾਂ ਕੋਲ ਲਾਹੌਰ ਵਾਲੀ ਸੜਕ ਉੱਤੇ ਮੋਰਚੇ ਮੱਲ ਬੈਠੇ ਤੇ ਲੱਗੇ ਆਉਂਦੇ ਜਾਂਦੇ ਰਾਹੀਆਂ ਤੋਂ ਜਗਾਤ ਉਗਰਾਹੁਣ। ਇਕ ਆਨਾ ਗੱਡਾ ਤੇ ਇਕ ਪੈਸਾ ਖੋਤਾ ਮਸੂਲ ਲੈ ਕੇ ਹਰ ਇਕ ਨੂੰ ਲੰਘਣ ਦੇਂਦੇ। ਓਦੋਂ ਸਿੰਘਾਂ ਦਾ ਲੋਕਾਂ ਉੱਤੇ ਐਨਾ ਧਮਾ ਬੈਠਾ ਹੋਇਆ ਸੀ ਕਿ ਹਰ ਇਕ ਰਾਹੀ ਮਸੂਲ ਦੇ ਕੇ ਲੰਘਾਇਆ ਜਾਂਦਾ, ਪਰ ਅੱਗੋਂ ਉਭਾਸਰਦਾ ਕੋਈ ਨਾ। ਦੋ ਤਿੰਨ ਦਿਨ ਏਸੇ ਤਰ੍ਹਾਂ ਲੰਘ ਗਏ, ਪਰ ਕਿਸੇ ਸਰਕਾਰੀ ਆਦਮੀ ਨੇ ਸਿੰਘਾਂ ਨੂੰ ਪੁੱਛਿਆ ਕੁਛ ਨਾ। ਤਾਂ ਸ. ਬੋਤਾ ਸਿੰਘ ਨੇ ਆਪਣੀ ਖ਼ਬਰ ਪੁਚਾਉਣ ਵਾਸਤੇ ਸੂਬਾ ਖ਼ਾਨ ਬਹਾਦਰ ਨੂੰ ਚਿੱਠੀ ਲਿਖੀ :

"ਮੈਂ ਹਾਂ ਸਿੰਘ ਬੋਤਾ, ਹੱਥ ਵਿੱਚ ਸੋਟਾ ਮੋਟਾ,
ਲਵਾਂ ਜਗਾਤ ਖਲੋਤਾ, ਆਨਾ ਗੱਡਾ, ਪੈਸਾ ਖੋਤਾ,
ਤੂੰ ਹੈਂ ਨਾਲਾਇਕ ਖੋਤਾ, ਤੈਥੋਂ ਰਾਜ ਨਹੀਂ ਹੋਤਾ,
ਤੂੰ ਜਾਵੇਂਗਾ ਦਰਗਹਿ ਰੋਤਾ, ਤੂੰ ਆਖੀਂ ਭਾਬੀ ਖ਼ਾਨੋ ਨੂੰ
ਤੇਰਾ ਦੇਵਰ ਹੈਗਾ ਸਿੰਘ ਬੋਤਾ......।"*

ਲਾਹੌਰ ਨੂੰ ਜਾਂਦੇ ਸੁਦਾਗਰਾਂ ਹੱਥ ਇਹ ਚਿੱਠੀ ਸੂਬਾ ਖ਼ਾਨ ਬਹਾਦਰ ਨੂੰ ਪੁਚਾ ਦਿੱਤੀ। ਜਿਸ ਵੇਲੇ ਉਸਨੇ ਚਿੱਠੀ ਪੜ੍ਹੀ, ਉਸਦੇ ਦਿਲ ਨੂੰ ਅੱਗ ਲੱਗ ਉਠੀ। ਉਹਨੇ ਫ਼ੌਜਦਾਰ ਜਲਾਲਦੀਨ ਨੂੰ ਸੌ ਅਸਵਾਰ ਦੇ ਕੇ ਭੇਜਿਆ ਕਿ ਬੋਤਾ ਸਿੰਘ ਨੂੰ ਜਿਊਂਦੇ ਨੂੰ ਫੜ ਕੇ ਲਿਆਓ।

ਜਲਾਲਦੀਨ ਨੇ ਸੌ ਅਸਵਾਰ ਤੇ ਇਲਾਕੇ ਦੀਆਂ ਧਾੜਾਂ ਨੂੰ ਨਾਲ ਲੈ ਕੇ ਨੂਰਦੀਨ ਦੀ ਸਰਾਂ ਕੋਲ ਦੋਹਾਂ ਸਿੰਘਾਂ ਨੂੰ ਜਾ ਘੇਰਿਆ।

## ਵਾਰ

ਪਾ ਕੇ ਹੁਕਮ ਜਲਾਲਦੀਨ ਚੜ੍ਹ ਪਿਆ
ਲੈ ਲਏ ਨਾਲ ਉਸ ਸੌ ਅਸਵਾਰ
ਮਾਨੋ ਚੱਲਿਆ ਸ਼ਕਾਰੀ ਸੁੱਖ ਸੁੱਖਣਾ
ਸ਼ੇਰ ਜੰਗਲੀ ਦਾ ਕਰਨ ਸ਼ਕਾਰ

---

*ਸ਼ਮਸ਼ੇਰ ਖ਼ਾਲਸਾ (ਗੁਰਮੁਖੀ), ਪੰਨਾ ੭੬। ਖ਼ਾਨੋ, ਨਵਾਬ ਖ਼ਾਨ ਬਹਾਦਰ ਦੀ ਭੈਣ ਸੀ। ਭੰਗੂ, ਪੰਨਾ ੨੩੦।

ਜਾ ਕੇ ਘੇਰ ਲਈ ਸਰਾਂ ਨੂਰਦੀਨ ਦੀ
ਨਾਅਰੇ ਗ਼ਾਜ਼ੀਆਂ ਅਲੀ ਦੇ ਮਾਰ
ਆਸਾਂ ਪੁੱਜੀਆਂ ਸਿੰਘਾਂ ਨੇ ਜਦ ਵੇਖੀਆਂ
ਗੂੰਜ ਪਈ 'ਕਰਤਾਰ, ਕਰਤਾਰ'
ਆਣ ਹੋਏ ਬਲਵਾਨ ਆਮ੍ਹੋ ਸਾਮ੍ਹਣੇ
ਸਾਂਭੇ ਯੋਧਿਆਂ ਹੱਥੀਂ ਹਥਿਆਰ
ਚਾਅ ਜਿਨ੍ਹਾਂ ਨੂੰ ਮਰਨ ਦਾ 'ਸੀਤਲਾ'
ਉਹ ਲੈਣ ਸੁੱਤੀ ਮੌਤ ਨੂੰ ਵੰਗਾਰ

ਇਕ ਪਾਸੇ ਦੋ ਸਿੰਘ ਤੇ ਇਕ ਪਾਸੇ ਸੈਂਕੜੇ ਵੈਰੀ। ਜਲਾਲਦੀਨ ਨੇ ਕਿਹਾ : "ਬੋਤਾ ਸਿੰਘਾ! ਟਾਕਰਾ ਕਰਨ ਦਾ ਕੋਈ ਲਾਭ ਨਹੀਂ ਹੋਣਾ। ਸਿਆਣਪ ਤੋਂ ਕੰਮ ਲਵੋ, ਤੇ ਸਰਕਾਰ ਦੀ ਈਨ ਮੰਨ ਲਵੋ। ਮੈਂ ਤੁਹਾਡੀ ਭੁੱਲ ਨਵਾਬ ਸਾਹਿਬ ਤੋਂ ਬਖਸ਼ਵਾ ਲਵਾਂਗਾ। ਇਸ ਤੋਂ ਬਿਨਾਂ ਜਾਨ ਬਚਾਉਣ ਦਾ ਹੋਰ ਕੋਈ ਢੰਗ ਨਹੀਂ ਰਿਹਾ।"

ਅੱਗੋਂ ਸ. ਬੋਤਾ ਸਿੰਘ ਨੇ ਉੱਤਰ ਦਿੱਤਾ, "ਜਲਾਲਦੀਨ ! ਅਸੀਂ ਜਾਨ ਬਚਾਉਣ ਵਾਸਤੇ ਪਰਗਟ ਨਹੀਂ ਹੋਏ, ਸਗੋਂ ਪੰਥ ਦੇ ਨਾਮ ਉੱਤੋਂ ਸ਼ਹੀਦ ਹੋਣ ਵਾਸਤੇ ਇਹ ਕੰਮ ਕੀਤਾ ਹੈ। ਅਸੀਂ ਸੋਚਿਆ, ਧੱਕੇਸ਼ਾਹੀ ਨੂੰ ਭੁੱਲ ਨਾ ਜਾਏ ਕਿ ਏਸ ਦੇਸ ਦੇ ਬਾਦਸ਼ਾਹ ਸਿੱਖ ਹਨ। ਬਾਕੀ ਗੱਲ ਰਹੀ ਬਹੁਤਿਆਂ ਤੇ ਥੋੜ੍ਹਿਆਂ ਦੀ। ਸੋ ਜੇ ਤੂੰ ਸਿੰਘਾਂ ਦੀ ਬਹਾਦਰੀ ਵੇਖਣਾ ਚਾਹੁੰਦਾ ਹੈਂ ਤਾਂ ਸਾਡੇ ਦੋਹਾਂ ਦੇ ਟਾਕਰੇ ਉੱਤੇ ਆਪਣੇ ਚੋਣਵੇਂ ਚਾਰ ਸੂਰਮੇ ਕੱਢ। ਸਾਡੇ ਕੋਲ ਕੇਵਲ ਤਲਵਾਰਾਂ ਤੇ ਢਾਲਾਂ ਹਨ। ਇਨ੍ਹਾਂ ਹਥਿਆਰਾਂ ਨਾਲ ਹੀ ਤੇਰੇ ਯੋਧੇ ਆਉਣੇ ਚਾਹੀਦੇ ਹਨ।"

ਜਲਾਲਦੀਨ ਨੇ ਇਹ ਸਲਾਹ ਮੰਨ ਲਈ। ਇਕ ਪਾਸਿਓਂ ਦੋ ਸਿੰਘ ਤੇ ਇਕ ਪਾਸਿਓਂ ਚਾਰ ਮੁਸਲਮਾਨ ਮੈਦਾਨ ਵਿੱਚ ਆ ਡਟੇ।

## ਮਿਰਜ਼ਾ

ਪਿੜ ਵਿੱਚ ਲੱਥੇ ਸੂਰਮੇ, ਸਾਂਭ ਹੱਥੀਂ ਹਥਿਆਰ
ਇਕ ਧਿਰ ਦੋਵੇਂ ਖ਼ਾਲਸੇ, ਇਕ ਧਿਰ ਗ਼ਾਜ਼ੀ ਚਾਰ
'ਅਲੀ ਮਦਦ' ਇਕ ਵੱਲ ਸੀ, ਇਸ ਪਾਸੇ 'ਕਰਤਾਰ'
ਖੜਕਣ ਲੱਗੀ ਢਾਲ 'ਤੇ, ਦੋ ਪਾਸੀਂ ਤਲਵਾਰ
ਟਿੱਲ ਲਾ ਲਾ ਕੇ ਯੋਧਿਆਂ, ਕੀਤੇ ਰੱਜਵੇਂ ਵਾਰ

ਕਸਰ ਨਾ ਛੱਡੀ ਕਿਸੇ ਨੇ, ਕੱਢੇ ਦਿਲੀ ਗ਼ੁਬਾਰ
ਅੰਤ ਹੋਈ ਜਿੱਤ ਪੰਥ ਦੀ, ਗ਼ਾਜ਼ੀ ਡਿੱਗੇ ਹਾਰ
ਚਾਰ ਮੋਏ ਤਾਂ ਹੋਰ ਪੰਜ, ਹੋ ਗਏ ਨਵੇਂ ਤਿਆਰ
ਉਹ ਵੀ ਫ਼ੌਜ ਅਕਾਲ ਦੀ, ਲ਼ਏ ਲਗਦੇ ਹੱਥ ਮਾਰ
ਟੁੱਟ ਪਏ ਇਕੋ ਵਾਰ ਫਿਰ, ਸਾਰੇ ਕਸਮ ਵਿਸਾਰ

ਦੋਹਾਂ ਦੇ ਟਾਕਰੇ 'ਤੇ ਚਾਰ ਵੈਰੀ ਆਏ, ਜੋ ਸਿੰਘਾਂ ਨੇ ਪਹਿਲੇ ਹੱਥ ਹੀ ਮਾਰ ਮੁਕਾਏ। ਫੇਰ ਜਲਾਲਦੀਨ ਨੇ ਪੰਜ ਚੋਣਵੇਂ ਸਿਪਾਹੀ ਹੋਰ ਕੱਢੇ। ਉਹ ਹਾਥੀਆਂ ਵਾਂਗ ਮੋਟੇ ਸਨ। ਪਰ ਗੁਰੂ ਦੇ ਸ਼ੇਰਾਂ ਅੱਗੇ ਉਹ ਵੀ ਅੜ ਨਾ ਸਕੇ, ਉਹ ਵੀ ਮਾਰੇ ਗ਼ਏ, ਤਾਂ ਫੇਰ ਸਿੰਘਾਂ ਦੇ ਟਾਕਰੇ ਉੱਤੇ ਮੈਦਾਨ ਵਿੱਚ ਕੋਈ ਨਾ ਨਿਕਲੇ। ਅੰਤ ਵੈਰੀ ਦੀ ਸਾਰੀ ਫ਼ੌਜ ਨੇ ਦੋ ਸਿੰਘਾਂ ਉੱਤੇ ਹੱਲਾ ਬੋਲ ਦਿੱਤਾ।

## ਸਾਕਾ

ਹੱਲਾ ਕੀਤਾ ਗ਼ਾਜ਼ੀਆਂ ਫਿਰ ਨਾਅਰੇ ਲਾ ਕੇ
ਦੋ ਸਿੰਘਾਂ ਦੇ ਸੈਂਕੜੇ ਗਲ੍ਹ ਪੈ ਗਏ ਧਾ ਕੇ
ਉਹ ਵੀ ਭੁੱਖੇ ਸ਼ੇਰਾਂ ਵਾਂਗ ਫਿਰ ਰੋਹ ਵਿੱਚ ਆ ਕੇ
ਟੁੱਟੇ ਦੁਸ਼ਮਣ ਦਲਾਂ 'ਤੇ 'ਅਕਾਲ' ਗਜਾ ਕੇ
ਅੰਤ ਸ਼ਹੀਦੀ ਪਾ ਗਏ ਫਟ ਸਨਮੁਖ ਖਾ ਕੇ
ਬੈਠੇ ਦਸਵੇਂ ਪਿਤਾ ਦੀ ਗੋਦੀ ਵਿੱਚ ਜਾ ਕੇ

ਜਦ ਸਾਰੇ ਹੀ ਕੱਠੇ ਗਲ੍ਹ ਆ ਪਏ, ਤਾਂ ਫੇਰ ਕੀ ਚਾਰਾ ਚਲ ਸਕਦਾ ਸੀ? ਪਰ ਸੂਰਮੇ ਘਬਰਾਏ ਨਹੀਂ। ਉਹਨਾਂ ਇਹ ਸਾਰਾ ਖੇਲ ਕੇਵਲ ਸ਼ਹੀਦ ਹੋਣ ਵਾਸਤੇ ਹੀ ਰਚਿਆ ਸੀ। ਅਨੇਕਾਂ ਫੱਟ ਸਰੀਰ ਉੱਤੇ ਖਾ ਕੇ ਅੰਤ ਸੂਰਮੇ ਸ਼ਹੀਦ ਹੋ ਗਏ। ਦੂਜੇ ਪਾਸੇ ਵੈਰੀ ਦੇ ਵੀ ਤੀਹ ਕੁ ਸਿਪਾਹੀ* ਨਕਾਰੇ ਹੋ ਗਏ (ਕੁਛ ਕਤਲ ਹੋ ਗਏ ਤੇ ਕੁਛ ਫੱਟੜ)।

ਦਸਮੇਸ਼ ਗੁਰੂ ਦੇ ਪੰਥ ਨੂੰ ਉਜਾਗਰ ਰੱਖਣ ਵਾਸਤੇ ਸਿੰਘ ਕਈ ਅਜੇਹੇ ਕਾਰਨਾਮੇ ਕਰਿਆ ਕਰਦੇ ਸਨ।

ਪ੍ਰਸੰਗ ਲਿਖਿਆ ੨–੧੨–੪੯ ਈ:

---

*ਪੰਥ ਪ੍ਰਕਾਸ਼, ਪੰਨਾ ੬੦੮।

# ਚਲੋ ਨਾਨਕਾਣੇ

ਓ ਨਾਨਕ ਗੁਰੂ ਦੇ ਮਹਾਂਬੀਰ ਸਿੰਘੋ !
ਓ, ਦਸਮੇਸ਼ ਦੇ ਦਿਲ ਦੀ ਤਸਵੀਰ ਸਿੰਘੋ !
ਤੁਸੀਂ ਟਾਲ ਸਕਦੇ ਹੋ ਤਕਦੀਰ ਸਿੰਘੋ !
ਕਿਉਂ ਬੈਠੇ ਹੋ ਐਨੇ ਦਿਲਗੀਰ ਸਿੰਘੋ !
ਜਿਵੇਂ ਡੋਬ ਕੇ ਬੇੜਾ ਬੈਠੇ ਮੁਹਾਣੇ।
ਚਲੋ ਨਾਨਕਾਣੇ, ਚਲੋ ਨਾਨਕਾਣੇ।

ਤੁਸੀਂ ਓਸ ਯੋਧੇ ਦੇ ਖੰਡੇ ਦੇ ਜਾਏ
ਜਿਨ੍ਹੇ ਲਾਲ ਆਪਣੇ ਤੁਹਾਥੋਂ ਲੁਟਾਏ
'ਫ਼ਤਹਿ' 'ਜ਼ੋਰਾਵਰ' ਤੋਂ ਤੁਸੀਂ ਹੋ ਵਟਾਏ
ਪਰਾਣ ਆਪਣੇ ਵੀ ਨਹੀਂ ਉਸ ਲੁਕਾਏ।
ਉਹਦੇ ਨਾਮ ਨੂੰ ਨਾ ਕਿਤੇ ਦਾਗ ਲਾਣੇ। ਚਲੋ.........

ਜੇ ਚਾਹੋ ਤੁਸੀਂ, ਅਟਕ ਅਟਕਾ ਹੋ ਸਕਦੇ
ਜੇ ਚਾਹੋ ਤਾਂ ਧਰਤੀ ਨੂੰ ਉਲਟਾ ਹੋ ਸਕਦੇ
ਜੇ ਹੋਰਾਂ ਦੀ ਤਕਦੀਰ ਪਲਟਾ ਹੋ ਸਕਦੇ
ਤਾਂ ਆਪਣੇ ਇਰਾਦੇ ਵੀ ਮਨਵਾ ਹੋ ਸਕਦੇ
ਨਾ ਦਿਲ ਢਾਹੋ, ਸਿੰਘੋ ! ਸਜਾਂ ਸ਼ੇਰ ਬਾਣੇ। ਚਲੋ...........

ਉਠੋ, ਕੌਮ ਦੀ ਹਾਰੀ ਤਕਦੀਰ ਬਦਲੋ।
ਵਤਨ ਟੁਕੜੇ ਹੋਏ ਦੀ ਤਸਵੀਰ ਬਦਲੋ।
ਕਫ਼ਨ ਰੇਸ਼ਮੀ ਲਾਹ ਨਵੇਂ ਚੀਰ ਬਦਲੋ।
ਤੇ ਚਾਂਦੀ ਦੀ ਥਾਂ ਲੋਹੇ ਦੇ ਤੀਰ ਬਦਲੋ।
ਤਜੋ ਤਖ਼ਤ, ਤਖ਼ਤੇ 'ਤੇ ਮੱਲੋ ਟਿਕਾਣੇ। ਚਲੋ..........

ਜੋ ਜੀਵਨ ਲਈ ਮੌਤ ਨੂੰ ਯਾਦ ਕਰਦੇ
ਜੋ ਘਰ ਤੇਜ਼ ਧਾਰਾਂ 'ਤੇ ਆਬਾਦ ਕਰਦੇ
ਜੋ ਸਿਰ ਦੇ ਗ਼ੁਲਾਮਾਂ ਨੂੰ ਆਜ਼ਾਦ ਕਰਦੇ
ਉਹ ਕਦ ਗ਼ੈਰਾਂ ਦੇ ਦਰ 'ਤੇ ਫ਼ਰਯਾਦ ਕਰਦੇ
ਝੁਕੇ ਉਹ, ਜੋ ਬਣ ਮਰਦ ਨਾ ਮਰਨ ਜਾਣੇ। ਚਲੋ......

ਜੀਹਦੀ ਤੇਗ਼ ਦੇ ਨਾਲ ਅਰਦਾਸ ਹੋਵੇ
ਉਹ ਔਖੀ ਬਣੀ 'ਤੇ ਕਿਉਂ ਨਿਰਆਸ ਹੋਵੇ
ਜੇ 'ਸਿਮਰਨ' ਤੇ 'ਸ਼ਕਤੀ' ਦਾ ਗੁਣ ਪਾਸ ਹੋਵੇ
ਤਾਂ ਅਫ਼ਸੋਸ ਨਹੀਂ ਫਿਰ, ਕਿ 'ਸਿੰਘ' ਦਾਸ ਹੋਵੇ ?
ਜਿੰਨ੍ਹੇ ਸਾਰੀ ਦੁਨੀਆਂ 'ਤੇ ਝੰਡੇ ਝੁਲਾਣੇ। ਚਲੋ.......

ਸਾਵਧਾਨ ਹੋ ਸਿੱਖਾ ! ਸਤਿਗੁਰੂ ਬੁਲਾਵੇ
ਉਹ, 'ਸਿਰ ਧਰ ਤਲੀ ਆ ਗਲੀ ਮੇਰੀ' ਗਾਵੇ
ਉਹ ਵਾਟਾਂ ਉਡੀਕੇ ਤੇ ਰਾਹ ਪਿਆ ਤਕਾਵੇ
ਬਿਨਾਂ ਤੇਰੇ ਨਾਨਕ ਦੀ ਜੂਹ ਨਾ ਸੁਹਾਵੇ
ਉਹਦੇ ਦਰ ਦੇ ਝੰਡੇ ਵੀ ਹੋ ਗਏ ਪੁਰਾਣੇ। ਚਲੋ.....

ਜਿਹਦੇ ਦਰ 'ਤੇ ਤੂੰ ਫੁੱਲ ਚੜ੍ਹਾਂਦਾ ਰਿਹਾ ਏਂ
ਜਿਹਦੇ ਨਾਮ 'ਤੇ ਸਿਰ ਕਟਾਂਦਾ ਰਿਹਾ ਏਂ
ਜਿਹਦੇ ਬਲ 'ਤੇ ਖੋਪਰ ਲੁਹਾਂਦਾ ਰਿਹਾ ਏਂ
ਤੇ ਹੁਣ ਤੱਕ ਤੂੰ ਜਿਸਦਾ ਸਦਾਂਦਾ ਰਿਹਾ ਏਂ
ਉਹਦੇ ਗੁਰਪੁਰਬ ਹੁਣ, ਨੇ ਕਿਸਨੇ ਮਨਾਣੇ
ਚਲੋ ਨਾਨਕਾਣੇ, ਚਲੋ ਨਾਨਕਾਣੇ।

੩-੧੧-੪੯ ਈ:

# ਜਾਇਆ ਧਰਤੀ ਮਾਂ ਦਾ

ਮੈਂ ਜਾਇਆ ਧਰਤੀ ਮਾਂ ਦਾ ਮੈਨੂੰ ਕਹਿੰਦੇ ਲੋਕ ਕਿਸਾਨ
ਮੇਰੇ ਡੌਲੇ ਸਖ਼ਤ ਫੌਲਾਦ ਤੋਂ ਅਤੇ ਛਾਤੀ ਵਾਂਗ ਵਦਾਨ
ਮੈਂ ਬੰਨ੍ਹ ਦਰਿਆਵਾਂ ਮਾਰ ਲਏ ਮੈਨੂੰ ਪਰਬਤ ਸੀਸ ਝੁਕਾਨ
ਮੈਂ ਬਾਗ਼ਾਂ ਦੇ ਵਿੱਚ ਬਦਲ ਲਏ ਜੂਹਾਂ, ਬੰਜਰ ਬੀਆਬਾਨ
ਜਿੱਥੇ ਸੜ ਸੜ ਮੋਈਆਂ ਸੱਸੀਆਂ ਓਥੇ ਫ਼ਸਲਾਂ ਅੱਜ ਲਹਿਰਾਨ
ਕਿਤੇ ਸਰੂਆਂ ਵਰਗੇ ਬਾਜਰੇ ਕਿਤੇ ਮੱਕੀਆਂ ਵਾਲ ਗੁੰਦਾਨ
ਕਿਤੇ ਵਿੱਚ ਕਪਾਹਵਾਂ ਗੋਰੀਆਂ ਬਾਹੀਂ ਚੁੱਕ ਚੁੱਕ ਬੋਲੀਆਂ ਪਾਨ
ਕਿਤੇ ਸੋਨਾ ਵੰਡਦੇ ਤੋਰੀਏ ਕਿਤੇ ਸਰ੍ਹਵਾਂ ਰੂਪ ਲੁਟਾਨ
ਕਿਤੇ ਝੰਭ ਝੰਭ ਸੋਨੇ ਨੱਢੀਆਂ ਪੱਲਾ ਝੱਲ ਝੱਲ ਬੋਹਲ ਬਨਾਨ
ਕਿਤੇ ਕਣਕਾਂ ਸਿੱਟਿਆਂ ਲੱਦੀਆਂ ਵਿਚ ਮਸਤੀ ਭੰਗੜਾ ਪਾਨ
ਮੈਂ ਮੁੜ੍ਹਕਾ ਚੋ ਚੋ ਪਾਲੀਆਂ ਤਾਂ ਫ਼ਸਲਾਂ ਹੋਈਆਂ ਜਵਾਨ
ਮੇਰੀ ਕਿਰਤ ਕਮਾਈ ਹੱਕ ਦੀ ਜੀਹਨੂੰ ਲਾਇਆ ਫਲ ਭਗਵਾਨ
ਮੇਰੇਂ ਖੇਤੀਂ ਵੱਸਦੀ ਜ਼ਿੰਦਗੀ ਵਿੱਚ ਅੰਨ ਦੇ ਸਭ ਦੇ ਪ੍ਰਾਨ
ਮੈਨੂੰ ਕਹਿਣ ਭੰਡਾਰੀ ਰੱਬ ਦਾ ਮੈਂ ਧਰਤੀ ਦਾ ਸੁਲਤਾਨ

੨੮-੯-੬੪

ੴ ਵਾਹਿਗੁਰੂ ਜੀ ਕੀ ਫ਼ਤਹਿ॥

# ਜੰਗ ਚਮਕੌਰ ਸਾਹਿਬ

## ਸ਼ਹੀਦੀ

## *ਸਾਹਿਬ ਅਜੀਤ ਸਿੰਘ ਜੀ ਤੇ ਸਾਹਿਬ ਜੁਝਾਰ ਸਿੰਘ ਜੀ*

ਅਕਾਲ ਪੁਰਖ ਦਾ ਭਾਣਾ ਮੰਨ ਕੇ ਦਸਮੇਸ਼ ਪਿਤਾ, ਸ੍ਰੀ ਅਨੰਦਪੁਰ ਸਾਹਿਬ ਨੂੰ ਛੱਡ ਤੁਰੇ। ਛੇ ਪੋਹ, ੧੭੬੧ ਬਿ: ਦੀ ਰਾਤ ਬਾਰਾਂ ਘੜੀ ਬੀਤੀ ਸੀ, ਜਾਂ ਹਜ਼ੂਰ ਨੇ ਉਸ ਪਵਿੱਤਰ ਨਗਰੀ ਨੂੰ ਫ਼ਤਹਿ ਬੁਲਾਈ। ਵੈਰੀ ਦਲ ਨੂੰ ਪਤਾ ਲੱਗਾ, ਤਾਂ ਉਹ ਵੀ ਮਗਰੇ ਉਠ ਦੌੜੇ। ਹਜ਼ੂਰ ਅਨੰਦਪੁਰ ਤੋਂ ਰੋਪੜ ਵੱਲ ਵਧੇ। ਆਪ ਜੀ ਦੇ ਨਾਲ ਉਸ ਵੇਲੇ ਖ਼ਾਲਸਾ ਫ਼ੌਜ ਮਸਾਂ ਕੁਝ ਸੈਂਕੜਿਆਂ ਦੀ ਗਿਣਤੀ ਹੀ ਸੀ। ਹਾਰ ਵਿੱਚ ਸਰਸਾ ਕੰਢੇ ਪਹੁੰਚੇ ਤਾਂ ਪਹਾੜਾਂ ਵਿੱਚ ਬਾਰਸ਼ ਹੋਣ ਕਰਕੇ ਉਸ ਵਿੱਚ ਚੜ੍ਹਾ ਆਇਆ ਹੋਇਆ ਸੀ। ਉਸ ਵੇਲੇ ਇਕ ਪਹਿਰ ਰਾਤ ਰਹਿ ਗਈ ਸੀ। ਨਗਾਰੇ ਵਾਲੇ ਸਿੰਘ ਨੇ ਅੰਮ੍ਰਿਤ ਵੇਲੇ ਦਾ ਨਗਾਰਾ ਵਜਾ ਕੇ ਰਸੀਆਂ ਨੂੰ ਬਾਣੀ ਪੜ੍ਹਨ ਤੇ ਕੀਰਤਨ ਵਿੱਚ ਲੀਨ ਹੋਣ ਦਾ ਸੁਨੇਹਾ ਦਿੱਤਾ। ਹਰ ਇਕ ਸਿੱਖ ਦੀ ਆਤਮਾ ਇਕ ਵਾਰ ਫਿਰ ਅਨੰਦਪੁਰ ਵਿੱਚ ਚਲੀ ਗਈ। ਉਹਨਾਂ ਦੇ ਅੰਦਰ ਸਾਜ਼ਾਂ ਦੀ ਮਧੁਰਤਾ ਤੇ ਕੀਰਤਨ ਦੀ ਮਿਠਾਸ ਅਨੁਭਵ ਹੋਣ ਲੱਗੀ। ਨਿਕਟਵਰਤੀ ਸਿੱਖਾਂ ਨੂੰ ਸੰਬੋਧਨ ਕਰਕੇ ਗੁਰੂ ਮਹਾਰਾਜ ਕਹਿਣ ਲੱਗੇ, "ਗੁਰ ਸਿੱਖੋ! ਆਸਾ ਜੀ ਦੀ ਵਾਰ ਦਾ ਸਮਾਂ ਹੋ ਗਿਆ ਹੈ?"

ਸਿੱਖ ਇਸ ਪ੍ਰਸ਼ਨ ਦਾ ਅਸਲੀ ਭਾਵ ਸਮਝ ਗਏ। ਆਪ ਦੀ ਇਸ ਢੰਗ ਦੀ ਅਦਾਇਗੀ, ਸਿਰ 'ਤੇ ਪਈਆਂ ਔਕੜਾਂ ਵੱਲ ਇਸ਼ਾਰਾ ਕਰ ਰਹੀ ਸੀ। ਸਿੱਖਾਂ ਨੇ ਮਧਮ ਜਿਹੀ ਸੁਰ ਵਿੱਚ ਕਿਹਾ, "ਹਾਂ, ਮਹਾਰਾਜ!"

"ਤਾਂ ਆਸਾ ਜੀ ਦੀ ਵਾਰ ਦਾ ਕੀਰਤਨ ਜ਼ਰੂਰ ਹੋਵੇਗਾ। ਦੀਵਾਨ ਸਜਾ ਦਿਉ।" ਦਾਤਾ ਜੀ ਨੇ ਪੂਰੀ ਦ੍ਰਿੜ੍ਹਤਾ ਨਾਲ ਕਿਹਾ, ਤੇ ਵਾਗ ਖਿੱਚ ਕੇ ਘੋੜੇ ਨੂੰ ਰੋਕ ਲਿਆ।

ਹੁਕਮ ਦੀ ਪਾਲਣਾ ਕੀਤੀ ਗਈ। ਦੀਵਾਨ ਸਜ ਗਿਆ। ਆਸਾ ਜੀ ਦੀ ਵਾਰ ਦਾ ਕੀਰਤਨ ਆਰੰਭ ਹੋ ਗਿਆ। ਅੱਜ ਰਾਗੀਆਂ ਦੇ ਨਾਲ ਸੁਰ ਮਿਲਾ ਕੇ ਸਾਰੀ ਸੰਗਤ ਕੀਰਤਨ ਕਰਨ ਵਿੱਚ ਹਿੱਸਾ ਲੈ ਰਹੀ ਸੀ। ਏਨੇ ਨੂੰ ਦੁਸ਼ਮਣ ਵੀ ਨੇੜੇ ਪਹੁੰਚ ਪਏ। ਰੌਲਾ ਸੁਣ ਕੇ ਸਾਹਿਬ ਅਜੀਤ ਸਿੰਘ ਜੀ ਹਜ਼ੂਰ ਨੂੰ ਨਮਸ਼ਕਾਰ ਕਰਕੇ ਉਠ ਬੈਠੇ। ਉਹ ਤੇ ਭਾਈ ਉਦੇ ਸਿੰਘ ਜੀ ਆਪਣੇ ਦਸਤੇ ਨੂੰ ਲੈ ਕੇ ਵੈਰੀ ਦਾ ਰਾਹ ਰੋਕ ਖਲੋ। ਅਨੋਖਾ ਜੰਗ ਸੀ। ਇਕ ਪਾਸੇ ਕੀਰਤਨ ਹੋ ਰਿਹਾ ਸੀ ਤੇ ਇਕ ਪਾਸੇ ਤਲਵਾਰ ਖੜਕ ਰਹੀ ਸੀ। ਕੀਰਤਨ ਦੀ ਸਮਾਪਤੀ ਹੋਈ, ਅਕਾਲ ਪੁਰਖ ਦੇ ਦਰਬਾਰ ਅਰਦਾਸ ਗੁਜ਼ਾਰੀ ਗਈ ਤੇ ਮਹਾਰਾਜ ਨਦੀਓਂ ਪਾਰ ਹੋਏ। ਏਨੇ ਸਮੇਂ ਵਿੱਚ ਸਾਹਿਬ ਅਜੀਤ ਸਿੰਘ ਨੇ ਵੈਰੀਆਂ ਦੇ ਘਾਣ ਲਾਹ ਛੱਡੇ।

## ਸਾਕਾ

ਅਨੰਦਪੁਰ ਤੋਂ ਗੁਰੂ ਜੀ ਕਰ ਤੁਰੇ ਤਿਆਰੀ
ਬਣੀ ਆਣ ਕੇ ਪੰਥ 'ਤੇ ਤਦ ਔਕੜ ਭਾਰੀ
ਪਿੱਛੋਂ ਵੈਰੀ ਆ ਪਿਆ ਲੈ ਤਾਕਤ ਸਾਰੀ
ਅੱਗੇ ਠਾਠਾਂ ਮਾਰਦੀ ਸਰਸਾ ਹਤਿਆਰੀ
ਕੰਢੇ ਆਸਣ ਲਾ ਲਏ ਗੁਰ ਪਰਉਪਕਾਰੀ
ਆਸਾ ਜੀ ਦੀ ਵਾਰ ਪੜ੍ਹ ਅਰਦਾਸ ਗੁਜ਼ਾਰੀ
ਏਨਾ ਸਮਾਂ ਅਜੀਤ ਸਿੰਘ ਹੱਥ ਪਕੜ ਦੋ-ਧਾਰੀ
ਵੈਰੀ ਪਿੱਛੇ ਰੋਕਿਆ ਜੰਗ ਹੋਇਆ ਭਾਰੀ
ਪਾਰ ਹੋਏ ਜਦ ਨਦੀ ਤੋਂ ਸਤਿਗੁਰ ਨਿਰੰਕਾਰੀ
ਮਿਲਿਆ ਆਣ ਅਜੀਤ ਸਿੰਘ ਵਾਹ ਤੇਗ ਕਰਾਰੀ

ਪੰਥ ਉੱਤੇ ਇਹ ਸਭ ਤੋਂ ਔਖਾ ਸਮਾਂ ਸੀ। ਗੁਰੂ ਮਹਾਰਾਜ ਸਰਸਾ ਤੋਂ ਪਾਰ ਹੋ ਗਏ। ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ (ਗੁਰੂ ਜੀ ਦੇ

ਮਹਿਲ) ਕੁਝ ਸਿੱਖਾਂ ਨਾਲ ਦਿੱਲੀ ਦੇ ਰਾਹ ਪੈ ਗਏ। ਮਾਤਾ ਗੁਜਰੀ ਜੀ ਛੋਟੇ ਸਾਹਿਬਜ਼ਾਦਿਆਂ ਸਣੇ ਗੰਗਾ ਰਾਮ ਰਸੋਈਏ ਨਾਲ ਉਹਦੇ ਪਿੰਡ ਨੂੰ ਚਲੇ ਗਏ। ਗੁਰੂ ਜੀ ਦੇ ਨਾਲ ਥੋੜ੍ਹੇ ਜਿਹੇ ਸਿੰਘ ਤੇ ਸਾਹਿਬ ਜੁਝਾਰ ਸਿੰਘ ਜੀ ਰਹਿ ਗਏ। ਭਾਈ ਉਦੇ ਸਿੰਘ ਦੀ ਬੇਨਤੀ ਮੰਨ ਕੇ ਕੁਝ ਸਿੰਘਾਂ ਨਾਲ ਸਾਹਿਬ ਅਜੀਤ ਸਿੰਘ ਵੀ ਸਰਸਾ ਤੋਂ ਪਾਰ ਲੰਘ ਗਏ। ਭਾਈ ਉਦੇ ਸਿੰਘ ਜੀ ਪਿੱਛੇ ਅੰਤ ਸਮੇਂ ਤੱਕ ਲੜ ਕੇ ਸ਼ਹੀਦ ਹੋਏ। ਕੁਛ ਸਿੰਘ ਜੰਗ ਵਿੱਚ ਸ਼ਹੀਦ ਹੋ ਗਏ ਤੇ ਕੁਛ ਨਦੀ ਦੀ ਭੇਟਾ। ਥੋੜ੍ਹੀ ਦੂਰ ਜਾ ਕੇ ਸਾਹਿਬ ਅਜੀਤ ਸਿੰਘ ਜੀ ਵੀ ਮਹਾਰਾਜ ਨੂੰ ਜਾ ਮਿਲੇ। ਇਸ ਵੇਲੇ ਹਜ਼ੂਰ ਦਾ ਜੱਥਾ ਇੰਨਾ ਹੀ ਸੀ : ਇਕ ਆਪ, ਦੋ ਸਾਹਿਬਜ਼ਾਦੇ ਤੇ ਇਕਤਾਲੀ ਸਿੰਘ ਹੋਰ ਸਨ।

ਸਰਸਾ ਟੱਪ ਕੇ ਮਹਾਰਾਜ ਰੋਪੜ ਵੱਲ ਵਧੇ। ਥੋੜ੍ਹੀ ਦੂਰ ਗਏ ਤਾਂ ਪਤਾ ਲੱਗਾ ਕਿ ਅੱਗੋਂ ਰੋਪੜ ਵਾਲੇ ਪਠਾਣ ਫ਼ੌਜ ਇਕੱਠੀ ਕਰਕੇ ਰਾਹ ਰੋਕੀ ਖਲੇ ਹਨ। ਮਹਾਰਾਜ ਉਹ ਰਾਹ ਛੱਡ ਕੇ ਚਮਕੌਰ ਵੱਲ ਹੋ ਤੁਰੇ।

ਚਮਕੌਰ ਦੇ ਨੇੜੇ ਹਜ਼ੂਰ ਇਕ ਬਾਗ਼ ਵਿੱਚ ਆ ਉਤਰੇ। ਖ਼ਬਰ ਸੁਣ ਕੇ ਇਕ ਜ਼ਿਮੀਂਦਾਰ ਆਇਆ। ਉਹ ਮਹਾਰਾਜ ਦੇ ਚਰਨਾਂ 'ਤੇ ਢਹਿ ਕੇ ਬੇਨਤੀ ਕਰਨ ਲੱਗਾ, "ਮਹਾਰਾਜ! ਏਥੇ ਬਾਹਰ ਰਹਿਣ ਦੀ ਥਾਂ, ਆਪ ਪਿੰਡ ਵਿੱਚ ਮੇਰੀ ਹਵੇਲੀ ਅੰਦਰ ਚੱਲ ਬੈਠੋਂ।" ਉਸ ਦੀ ਅਰਦਾਸ ਮੰਨ ਕੇ ਹਜ਼ੂਰ ਸਿੰਘਾਂ ਸਣੇ ਉਸ ਸਿੱਖ ਦੀ ਹਵੇਲੀ ਵਿੱਚ ਜਾ ਬੈਠੇ। ਇਹ ਪਿੰਡੋਂ ਇਕ ਪਾਸੇ ਉੱਚੀ ਥਾਂ ਉੱਤੇ ਕਿਲ੍ਹੇ ਵਾਂਗ ਬਣੀ ਹੋਈ ਸੀ। ਵਿਚਕਾਰ ਇਕ ਦੋ-ਛੱਤਾ ਮਕਾਨ ਵੀ ਸੀ। ਮਹਾਰਾਜ ਨੇ ਉਸ ਹਵੇਲੀ ਦਾ ਚੁਫੇਰਾ ਫਿਰ ਕੇ ਵੇਖਿਆ। ਕਦੇ ਕਿਸੇ ਬੁਰਜ ਉੱਤੇ ਤੇ ਕਦੇ ਕਿਸੇ ਬੁਰਜ ਉੱਤੇ ਖਲੋ ਕੇ ਆਪ ਬਾਹਰ ਦੇ ਮੈਦਾਨ ਵੱਲ ਬੜੇ ਧਿਆਨ ਨਾਲ ਦੇਖਣ ਲੱਗ ਪੈਂਦੇ। ਸਿੰਘਾਂ ਨੇ ਪੁੱਛਿਆ, "ਮਹਾਰਾਜ!

---

* ਖ਼ਬਰ ਸੁਣੀ ਜ਼ਿਮੀਂਦਾਰ ਨੇ ਮਧ ਬਸੇ ਚਮਕੌਰ।
ਸੁਨਤ ਬਚਨ ਤਤਕਾਲ ਹੀ ਵੁਹ ਆਯੋ ਉਛ ਦੌਰ ॥੪੭੬॥
ਹਾਥ ਜੋਰ ਐਸੇ ਕਹਿਓ ਬਿਨਤੀ ਸੁਣੋ ਕਰਤਾਰ।
ਬਸੋ ਮਧਿ ਚਮਕੌਰ ਕੇ ਆਪਣੀ ਕਿਰਪਾ ਧਾਰ ॥੪੭੭॥

(ਸ਼੍ਰੀ ਗੁਰੂ ਸੋਭਾ, ਕਵਿ ਸੈਨਾਪਤਿ)

ਇਹ ਥਾਂ ਚੰਗਾ ਪਸੰਦ ਆਇਆ ਹੈ, ਜੋ ਐਨੇ ਧਿਆਨ ਨਾਲ ਇਸ ਦੀ ਪੜਚੋਲ ਕਰ ਰਹੇ ਹੋ?"

ਮਹਾਰਾਜ ਬੋਲੇ, "ਹਾਂ। ਇਹ ਥਾਂ ਬੜਾ ਪਵਿੱਤਰ ਹੈ, ਏਥੇ ਸਿੱਖੀ ਦਾ ਇਮਤਿਹਾਨ ਹੋਣਾ ਹੈ।.......।"

## ਬੈਂਤ

ਏਹਾ ਥਾਂ ਹੈ ਆਪ ਪਰਮਾਤਮਾ ਨੇ
ਅੱਜ ਸਿੱਖੀ ਨੂੰ ਜਿਥੇ ਅਜ਼ਮਾਵਣਾ ਹੈ
ਏਹਾ ਥਾਂ ਹੈ ਪੰਥ ਮਿਟਾਉਣ ਖ਼ਾਤਰ
ਬਲ ਦੁਸ਼ਮਣਾਂ ਨੇ ਜਿੱਥੇ ਲਾਵਣਾ ਹੈ
ਏਹਾ ਥਾਂ 'ਅਕਾਲ ਦੇ ਦਾਸ' ਜਿੱਥੇ
ਸਵਾ ਲੱਖ ਨਾਲ ਇਕ ਲੜਾਵਣਾ ਹੈ
ਏਹਾ ਥਾਂ 'ਅਜੀਤ' 'ਜੁਝਾਰ' ਜਿੱਥੇ
ਹੋਲੀ ਖ਼ੂਨ ਦੀ ਖੇਡ ਕੇ ਜਾਵਣਾ ਹੈ
ਏਹਾ ਥਾਂ ਹੈ ਮਾਰ ਕੇ ਵੈਰੀਆਂ ਨੂੰ
ਝੰਡਾ ਪੰਥ ਦਾ ਜਿੱਥੇ ਝੁਲਾਵਣਾ ਹੈ
ਏਹਾ ਥਾਂ ਹੈ ਕੱਲ੍ਹ ਨੂੰ ਵਾਹਿਗੁਰੂ ਤੋਂ
ਜਿੱਥੋਂ ਸੁਰਖ਼ਰੂ ਹੋਇਕੇ ਜਾਵਣਾ ਹੈ
ਪੁੱਤਰ ਵਾਰ ਕਰਤਾਰ ਦੇ ਖ਼ਾਲਸੇ ਤੋਂ
ਫੇਰ ਧਰਮ ਦਾ ਪਿਤਾ ਸਦਾਵਣਾ ਹੈ
ਏਹਾ ਥਾਂ ਹੈ ਜਿੱਥੋਂ ਦੀ ਧੂੜ ਪਰਸਣ
ਸਦੇ 'ਸੀਤਲਾ' ਦਿਉਤਿਆਂ ਆਵਣਾ ਹੈ

ਦਾਤਾਰ ਵੈਰੀ ਦੇ ਟਾਕਰੇ ਵਾਸਤੇ ਹਵੇਲੀ ਦੀ ਤਕੜਾਈ ਕਰਨ ਲੱਗ ਪਏ। ਅੱਠ-ਅੱਠ ਸਿੰਘ ਚੌਹਾਂ ਬਾਹੀਆਂ 'ਤੇ ਮੋਰਚੇ ਬਣਾ ਕੇ ਬਿਠਾ ਦਿੱਤੇ, ਦੋ ਸਿੰਘ ਬੂਹੇ ਦੀ ਰਾਖੀਂ ਵਾਸਤੇ ਖਲੇ ਕਰ ਦਿੱਤੇ, ਦੋ ਹਵੇਲੀ ਵਿੱਚ ਚੱਕਰ ਲਾ ਕੇ ਪਹਿਰਾ ਦੇਣ ਵਾਸਤੇ ਨੀਯਤ ਕਰ ਦਿੱਤੇ ਤੇ ਬਾਕੀ ਸਿੰਘਾਂ ਤੇ ਸਾਹਿਬਜ਼ਾਦਿਆਂ ਸਣੇ ਆਪ ਉਪਰਲੀ ਛੱਤੇ ਡਟ ਗਏ। ਰਾਤੋ-ਰਾਤ ਦਸ ਲੱਖ ਵੈਰੀਆਂ ਨੇ ਹਵੇਲੀ ਨੂੰ ਘੇਰਾ ਆ ਪਾਇਆ।

## ਕਬਿੱਤ

ਵੈਰੀਆਂ ਦਾ ਦਲ ਲੱਥਾ ਆਣ ਚਮਕੌਰ ਵਿੱਚ
ਦਸ ਲੱਖ ਚੜ੍ਹ ਆਇਆ ਸਿੱਖੀ ਦੇ ਮਿਟਾਉਣ ਨੂੰ
ਗੱਜਦੇ ਨੇ ਗ਼ਾਜ਼ੀ 'ਅਲੀ ਅਲੀ' ਕਹਿ ਮੈਦਾਨ ਵਿੱਚ
ਗਾਨੇ ਹੱਥੀਂ ਬੱਧੇ ਨੇ ਸ਼ਹੀਦੀਆਂ ਦੇ ਪਾਉਣ ਨੂੰ
ਟਿੱਡੀ ਦਲ ਵਾਂਗ ਘੇਰਾ ਪਾ ਲਿਆ ਗੜ੍ਹੀ ਦੇ ਤਾਈਂ
ਮਾਰਦੇ ਨੇ ਨਾਅਰੇ ਸੁੱਤੀ ਮੌਤ ਦੇ ਜਗਾਉਣ ਨੂੰ
'ਸੀਤਲ' ਅਨੋਖਾ ਘੋਲ ਹੋਊ ਚਮਕੌਰ ਵਿੱਚ
ਚਾਲੀ ਖਲੇ, ਦਸ ਲੱਖ ਨਾਲ ਟਕਰਾਉਣ ਨੂੰ

ਚਾਲੀ ਸਿੰਘਾਂ ਦੇ ਉਦਾਲੇ ਦਸ ਲੱਖ ਵੈਰੀਆਂ ਨੇ ਆ ਘੇਰਾ ਪਾਇਆ। ਦਾਤਾਰ ਆਪ ਆਪਣੀ ਪਵਿੱਤਰ ਕਲਮ ਨਾਲ 'ਜ਼ਫ਼ਰਨਾਮੇ' (ਫ਼ਤਹਿ ਦੀ ਚਿੱਠੀ) ਵਿੱਚ ਲਿਖਦੇ ਹਨ :

"ਗੁਰਿਸਨਹ ਚਿ ਕਾਰਿ ਕੁਨੱਦ ਚਿਹਲ ਨਰ।
ਕਿ ਦਹ ਲਕ ਬਰਆਯਦ ਬਰੋ ਬੇ-ਖ਼ਬਰ ॥੧੯॥

(ਉਹ ਚਾਲੀ ਭੁੱਖੇ ਆਦਮੀ ਕੀ ਕਰਦੇ, ਜਦ ਉਹਨਾਂ ਉੱਤੇ ਦਸ ਲੱਖ ਬੇਖ਼ਬਰੇ ਹੀ ਆ ਪਏ।)

ਉਸ ਦਸ ਲੱਖ ਵਿੱਚੋਂ ਨਾਮਵਰ ਜਰਨੈਲ ਇਹ ਸਨ : ਵਜ਼ੀਰ ਖ਼ਾਨ ਸੂਬੇਦਾਰ ਸਰਹਿੰਦ, ਨਾਹਰ ਖ਼ਾਂ, ਹੈਬਤ ਖ਼ਾਂ, ਇਸਮਾਈਲ ਖ਼ਾਂ, ਉਸਮਾਨ ਖ਼ਾਂ, ਸੁਲਤਾਨ ਖ਼ਾਂ, ਖ਼ਵਾਜਾ ਖ਼ਿਜ਼ਰ ਖ਼ਾਂ, ਜਹਾਨ ਖ਼ਾਂ, ਮੀਆਂ ਖ਼ਾਂ, ਦਿਲਾਵਰ ਖ਼ਾਂ, ਜ਼ਬਰਦਸਤ ਖ਼ਾਂ ਆਦਿ। ਉਹਨਾਂ ਹਵੇਲੀ ਦੇ ਉਦਾਲੇ ਘੇਰਾ ਪਾ ਲਿਆ ਤੇ ਲੱਗੇ ਹਮਲੇ ਦੀ ਤਿਆਰੀ ਕਰਨ। 'ਅਲਾ ਹੂ ਅਕਬਰ' ਤੇ 'ਯਾ ਅਲੀ' ਦੇ ਨਾਅਰਿਆਂ ਨਾਲ ਅਸਮਾਨ ਪਾਟਣ ਲੱਗਾ।

ਉਧਰ ਕਲਗੀਧਰ ਸਿੰਘਾਂ ਨੂੰ ਕਹਿਣ ਲੱਗੇ :

## ਸਾਕਾ

ਬੋਲੇ ਫਿਰ ਦਸਮੇਸ਼ ਜੀ ਖੰਡਾ ਲਿਸ਼ਕਾ ਕੇ
ਦਸ ਲੱਖ ਵੈਰੀ ਪਾ ਲਿਆ ਹੈ ਘੇਰਾ ਆ ਕੇ

ਮੈਂ ਤੱਕਣਾ ਹੈ ਬਲ ਤੁਸਾਂ ਦਾ ਅੱਜ ਇਉਂ ਅਜ਼ਮਾ ਕੇ
ਕਿ ਰਜਦਾ ਖੰਡਾ ਕਿਸੇ ਦਾ ਸਿਰ ਕਿਤਨੇ ਲਾਹ ਕੇ
ਮੈਂ ਸਮਝਾਂਗਾ ਸਿੱਖ ਉਸ ਨੂੰ ਜੋ ਰਣ ਵਿੱਚ ਜਾ ਕੇ
ਅੱਜ ਸਵਾ ਲੱਖ ਨਾਲ ਲੜੇਗਾ ਕੱਲ੍ਹਾ ਹਿੱਕ ਡਾਹ ਕੇ
ਜੋ ਰਾਹ ਆਪਣੇ ਵਿੱਚ ਢੇਰੀਆਂ ਲੋਥਾਂ ਦੀਆਂ ਲਾ ਕੇ
ਫਿਰ ਡਿੱਗੂ ਦੁਸ਼ਮਣ ਦਲਾਂ ਵਿੱਚ ਸੌ ਕਾਨੀ ਖਾ ਕੇ
ਮੈਂ ਆਇਆ ਪੁਰਖ ਅਕਾਲ ਤੋਂ ਇਹ ਆਗਿਆ ਪਾ ਕੇ
ਹੈ ਜ਼ਿੰਦਾ ਰਖਣਾ ਪੰਥ ਨੂੰ ਪੁੱਤ ਭੇਟ ਚੜ੍ਹਾ ਕੇ

"ਖ਼ਾਲਸਾ ਜੀ! ਅੱਜ ਸਿੱਖਾਂ ਦਾ ਇਮਤਿਹਾਨ ਹੋਣਾ ਹੈ। ਦੁਨੀਆਂ ਉੱਤੇ ਕਈ ਕੌਮਾਂ ਪੈਦਾ ਹੋਈਆਂ ਤੇ ਮਿਟ ਗਈਆਂ ਹਨ। ਮੈਨੂੰ ਅਕਾਲ ਪੁਰਖ ਨੇ ਅਜਿਹਾ ਪੰਥ ਸਾਜਣ ਵਾਸਤੇ ਭੇਜਿਆ ਹੈ, ਜੋ ਕੁੱਲ ਚੁਰਾਸੀ ਨਾਲੋਂ ਉੱਚਾ ਤੇ ਸਦਾ ਅਟੱਲ ਰਹਿਣ ਵਾਲਾ ਹੋਵੇ। ਮੈਂ ਉਸ ਹੁਕਮ ਦੀ ਪਾਲਣਾ ਕਰਦਿਆਂ ਹੋਇਆਂ ਖ਼ਾਲਸਾ ਪੰਥ ਬਣਾ ਦਿੱਤਾ ਹੈ। ਅੱਜ ਸਾਡੇ ਦਸਾਂ ਪੀਹੜੀਆਂ ਦੇ ਕੀਤੇ ਹੋਏ ਕੰਮ ਦੀ ਪ੍ਰੀਖਿਆ ਹੋਣੀ ਹੈ। ਅਰਦਾਸ ਕਰੀਏ, ਅਸੀਂ ਪ੍ਰੀਖਿਆ ਵਿੱਚ ਪੂਰੇ ਉਤਰੀਏ। ਚਾਲੀਆਂ ਨੇ ਦਸ ਲੱਖ ਨਾਲ ਨਹੀਂ, ਅਸਾਂ ਇਕੱਲੇ-ਇਕੱਲੇ ਨੇ ਲੱਖਾਂ ਨਾਲ ਟਾਕਰਾ ਕਰਨਾ ਹੈ। ਖ਼ਾਲਸਾ ਤਿਆਰ-ਬਰ-ਤਿਆਰ। ਖ਼ਾਲਸਾ ਜੀ ਦੇ ਬੋਲ ਬਾਲੇ, ਸ੍ਰੀ ਸਾਹਿਬ ਜੀ ਸਹਾਇ, "ਬੋਲੇ ਸੋ ਨਿਹਾਲ।"...."ਸਤਿ ਸ੍ਰੀ ਅਕਾਲ"

ਜੈਕਾਰੇ ਨੇ ਧਰਤੀ ਕੰਬਾ ਦਿੱਤੀ। ਯੋਧਿਆਂ ਦੇ ਹੱਥ ਕਿਰਪਾਨਾਂ ਦੀਆਂ ਮੁੱਠਾਂ ਉੱਤੇ ਚਲੇ ਗਏ। ਹਜ਼ੂਰ ਦੇ ਸਾਹਮਣੇ ਸਿਰ ਝੁਕਾਅ ਕੇ ਬੋਲੇ :

## ਸਾਕਾ

ਇਹ ਸੁਣ ਕੇ ਬਚਨ ਹਜ਼ੂਰ ਦੇ ਸਿੰਘ ਬੇਨਤੀ ਕਰਦੇ
ਤੇ ਹੱਥ ਬੰਨ੍ਹ ਚਾਲੀ ਸੂਰਮੇ ਸਿਰ ਚਰਨੀਂ ਧਰਦੇ
ਜੋ ਜਨਮੇ ਖੰਡੇਧਾਰ 'ਚੋਂ ਕਦ ਮੌਤੋਂ ਡਰਦੇ
ਜਿਨ੍ਹਾਂ ਦਿਲ ਦਿੱਤੇ, ਇਨਕਾਰ ਨਾ ਸਿਰ ਦੇਣੋ ਕਰਦੇ
ਜਿਉਂ ਸੜਨ ਪਤੰਗੇ ਲਾਟ 'ਤੇ, ਨਾ ਹਉਕੇ ਭਰਦੇ

ਇਉਂ ਤਕਿਓ ਲਾੜੀ ਮੌਤ ਨੂੰ ਸਿੰਘ ਹੱਸ ਹੱਸ ਵਰਦੇ
ਜੋ ਆਸ਼ਕ ਕੌਮੀ-ਅਣਖ ਦੇ ਸੱਲ ਸੀਨੇ ਜਰਦੇ
ਉਹ ਖ਼ੂਨੀ ਨੈਂ ਵਿਚ 'ਸੀਤਲ' ਤੇਗਾਂ 'ਤੇ ਤਰਦੇ

"ਦਾਤਾਰ ਜੀਓ! ਅਸੀਂ ਤਾਂ ਆਪ ਜੀ ਦੀ ਰਚਨਾ, ਅਨੁਭਵ ਤੇ ਪ੍ਰਕਾਸ਼ ਹਾਂ। ਜਿਹਾ ਆਪ ਜੀ ਨੇ ਬਣਾਇਆ ਹੈ, ਉਹੋ ਜਿਹਾ ਬਣ ਗਏ ਹਾਂ। ਅਸੀਂ ਤਾਂ 'ਤਨ, ਮਨ, ਧਨ ਸਭ ਸਉਪ ਗੁਰ ਕੋ', 'ਅੰਮ੍ਰਿਤ ਗੁਰ ਦੇ ਪਾਇਆ' ਹੈ ਤੇ 'ਹੁਕਮਿ ਰਜਾਈ ਚਲਣਾ' ਦਾ ਅਭਿਆਸ ਕਰ ਰਹੇ ਹਾਂ। ਅਸੀਸ ਦਿਹੋ, ਕਿ ਆਪ ਜੀ ਦੀ ਸਿੱਖਿਆ 'ਤੇ ਨਿਭਣ ਯੋਗ ਹੋਈਏ। ਹਜ਼ੂਰ ਨੇ ਦਾਸਾਂ ਨੂੰ 'ਮੌਤ' 'ਮੁਕਤੀ' ਦੇ ਗੋਰਖ ਧੰਦੇ 'ਚੋਂ ਕੱਢ ਕੇ ਅਮਰ ਖ਼ਾਲਸਾ ਬਣਾ ਦਿੱਤਾ ਹੈ। ਹੁਣ ਸਾਨੂੰ ਕਿਸ ਗੱਲ ਦਾ ਭਰਮ ਹੈ? ਖ਼ਾਲਸਾ ਤਿਆਰ-ਬਰ-ਤਿਆਰ ਹੈ।"

ਵਜ਼ੀਰ ਖ਼ਾਂ ਦੀਆਂ ਫ਼ੌਜਾਂ ਨੇ ਗੜ੍ਹੀ ਦੇ ਉਦਾਲੇ ਘੇਰਾ ਪਾ ਲਿਆ ਸੀ। ਜਿੱਥੋਂ ਤੱਕ ਉਦਾਲੇ ਨਿਗ੍ਹਾ ਜਾਂਦੀ ਸੀ, ਫ਼ੌਜਾਂ ਹੀ ਫ਼ੌਜਾਂ ਦਿਸ ਆਉਂਦੀਆਂ ਸਨ। ਮੁਸਲਮ ਜਰਨੈਲਾਂ ਦੇ ਖ਼ਿਆਲ ਵਿੱਚ ਗੁਰੂ ਜੀ ਦੀ ਸਾਰੀ ਫ਼ੌਜ ਸਰਸਾ ਕੰਢੇ ਮਾਰੀ ਗਈ ਸੀ। ਹੁਣ ਮਹਾਰਾਜ ਦੇ ਨਾਲ ਪੰਜ-ਸੱਤ ਸਿੰਘਾਂ ਤੋਂ ਵੱਧ ਨਹੀਂ ਸਨ। ਇਸ ਕਰਕੇ ਵੈਰੀ ਦੇ ਦਿਲ ਵਿੱਚ ਹੌਸਲਾ ਸੀ ਕਿ ਗੁਰੂ ਜੀ ਸੌਖੇ ਹੀ ਕਾਬੂ ਆ ਜਾਣਗੇ। ਸੋ ਵਜ਼ੀਰ ਖ਼ਾਂ ਨੇ ਗੜ੍ਹੀ ਉੱਤੇ ਹੱਲਾ ਬੋਲ ਦਿੱਤਾ।

## ਵਾਰ

ਹੱਲਾ ਬੋਲਿਆ ਵਜ਼ੀਰ ਖ਼ਾਂ ਦੀ ਫ਼ੌਜ ਨੇ
ਨਾਅਰੇ 'ਅਲੀ' ਦੇ ਚੁਫੇਰਿਓਂ ਮਾਰ
ਤੋਪਾਂ ਚੱਲੀਆਂ, ਤਾਂ ਹਿੱਲ ਗਈ ਧਰਤੀ
ਬੱਦਲ ਗੱਜਦੇ ਜਿਉਂ ਸੌਣ ਦੀ ਬਹਾਰ
ਅੱਗੋਂ ਤੇਗ਼ ਦਸਮੇਸ਼ ਦੀ ਲਿਸ਼ਕਦੀ
ਕਾਲੀ ਘਟਾ 'ਤੇ ਜਿਉਂ ਬਿਜਲੀ ਦੀ ਤਾਰ
ਛੱਡੇ ਖ਼ਾਲਸੇ ਜੈਕਾਰੇ ਜ਼ੋਰ ਦੀ
ਅਤੇ ਸਾਂਭ ਲੈ ਹੱਥੀਂ ਹਥਿਆਰ

ਤੀਰ ਗੋਲੀਆਂ ਗੜ੍ਹੀ 'ਚੋਂ ਇਉਂ ਚੱਲਦੇ
ਬਰਸਣ ਅੰਬਰੋਂ ਜਿਵੇਂ ਅੰਗਿਆਰ
ਗ਼ਾਜ਼ੀ ਦਾਣਿਆਂ ਦੇ ਵਾਂਗ ਪਏ ਭੁੱਜਦੇ
ਜਿਵੇਂ ਲਾਟ ਉੱਤੇ ਭੰਬਟਾਂ ਦੀ ਡਾਰ
ਜਦੋਂ ਮੋਹਰਲੀਆਂ ਪਾਲਾਂ ਭੋਇੰ ਲੇਟੀਆਂ
ਪਿੱਛੇ ਮੱਚ ਗਈ ਹਾਲ ਪੁਕਾਰ
ਵਿੱਚ ਡਟ ਕੇ ਮੈਦਾਨ ਦੇ 'ਸੀਤਲਾ'
ਔਖਾ ਖ਼ਾਲਸੇ ਦਾ ਝਲਣਾ ਵਾਰ

ਜਿਸ ਵੇਲੇ ਵੈਰੀ ਦੀਆਂ ਫ਼ੌਜਾਂ ਨੇੜੇ ਢੁੱਕੀਆਂ, ਗੜ੍ਹੀ ਵਿੱਚੋਂ ਇਕੋ ਵਾਰ ਸਿੰਘਾਂ ਨੇ ਗੋਲੀਆਂ ਚਲਾਈਆਂ। ਭਰੀਆਂ ਹੋਈਆਂ ਬੰਦੂਕਾਂ ਖ਼ਾਲੀ ਕਰਕੇ ਫਿਰ ਤੀਰਾਂ ਦੀ ਵਾਛੜ ਕੀਤੀ। ਵੈਰੀ ਦੀਆਂ ਮੋਹਰਲੀਆਂ ਪਾਲਾਂ ਵਿੱਚੋਂ ਕਈ ਢੇਰੀ ਹੋ ਗਏ। ਇਕ ਇਕ ਗੋਲੀ ਤੇ ਤੀਰ ਕਈਆਂ ਕਈਆਂ ਵਿਚ ਦੀ ਲੰਘ ਗਿਆ। ਜਿੰਨੇ ਵਾਰ ਹੋਏ, ਉਸ ਨਾਲੋਂ ਚਾਰ-ਪੰਜ ਗੁਣਾਂ ਲੋਥਾਂ ਧਰਤੀ 'ਤੇ ਢਹਿ ਪਈਆਂ। ਮੁਸਲਮ ਜਰਨੈਲਾਂ ਦਾ ਇਹ ਭੁਲੇਖਾ ਦੂਰ ਹੋ ਗਿਆ ਕਿ ਗੁਰੂ ਜੀ ਨਾਲ ਸਿੰਘ ਥੋੜ੍ਹੇ ਹੀ ਹਨ। ਉਹ ਕਹਿਣ ਲੱਗ ਪਏ ਕਿ ਜਾਂ ਤਾਂ ਸੂਹਿਆਂ ਦੀ ਖ਼ਬਰ ਝੂਠੀ ਹੈ ਤੇ ਜਾਂ ਗੁਰੂ ਜੀ ਨੇ ਕਰਾਮਾਤ ਨਾਲ ਸ਼ਹੀਦਾਂ ਦੀ ਫ਼ੌਜ ਮੰਗਾ ਲਈ ਹੈ। ਸੋ ਡਰ ਕੇ ਤੁਰਕਾਨੀ ਫ਼ੌਜ ਪਿੱਛੇ ਹਟ ਗਈ। ਵਜ਼ੀਰ ਖ਼ਾਂ ਨੇ ਗ਼ੁੱਸੇ ਹੋ ਕੇ ਫ਼ੌਜ ਨੂੰ ਫੇਰ ਨੇੜੇ ਢੋਇਆ। ਸਿੰਘਾਂ ਨੇ ਫੇਰ ਅੱਗੋਂ ਉਸੇ ਤਰ੍ਹਾਂ ਸਵਾਗਤ ਕੀਤਾ। ਦੁਪਹਿਰ ਤੱਕ ਵੈਰੀ ਨੇ ਕਈ ਹੱਲੇ ਕੀਤੇ ਤੇ ਹਰ ਵਾਰ ਮਾਰ ਖਾ ਕੇ ਪਿੱਛੇ ਹਟਿਆ।

ਵਜ਼ੀਰ ਖ਼ਾਂ ਦੀ ਫ਼ੌਜ ਵਿੱਚੋਂ ਮਲੇਰੀਏ ਮੰਨੇ ਹੋਏ ਯੋਧੇ ਸਨ। ਉਸ ਨੇ ਉਹਨਾਂ ਨੂੰ ਲਲਕਾਰਿਆ, "ਨਾਹਰ ਖ਼ਾਨ! ਬਹਾਦਰੀ ਦੀਆਂ ਟਾਹਰਾਂ ਘਰ ਜ਼ਨਾਨੀਆਂ ਕੋਲ ਬਹਿ ਕੇ ਹੀ ਮਾਰੀਆਂ ਜਾਂਦੀਆਂ ਨੇ, ਜਾਂ ਮੈਦਾਨ ਵਿੱਚ ਕੁਝ ਕਰਕੇ ਵਿਖਾਉਣ ਦੀ ਹਿੰਮਤ ਵੀ ਹੈ? ਕੀ ਇਸ ਕੱਚੀ ਹਵੇਲੀ ਉੱਤੇ ਪੌੜੀਆਂ ਲਾ ਕੇ ਨਹੀਂ ਚੜ੍ਹਿਆ ਜਾਂਦਾ?"

ਇਹ ਤਾਹਨਾ ਸੁਣ ਕੇ ਨਾਹਰ ਖ਼ਾਂ ਗ਼ੁੱਸੇ ਵਿੱਚ ਭੜਕ ਉੱਠਿਆ। ਕਹਿਣ ਲੱਗਾ, "ਨਾਜ਼ਮ ਸਾਹਿਬ! ਮੈਂ ਜਿਊਂਦਾ ਫਿਰਦਾ ਚੰਗਾ ਨਹੀਂ ਲੱਗਦਾ,

ਤਾਂ ਜਾਂਦਾ ਹਾਂ। ਗੁਰੂ ਨੂੰ ਜਿੱਤ ਲੈਣਾ ਸਾਡੇ ਤੁਹਾਡੇ ਵੱਸ ਦੀ ਗੱਲ ਨਹੀਂ, ਪਰ ਉਸ ਨਾਲ ਟਾਕਰਾ ਕਰਕੇ ਮਰਨਾ ਮੇਰੇ ਵੱਸ ਹੈ। ਮੈਂ ਵੇਖਾਂਗਾ ਕਿ ਇਸ ਦਸ ਲੱਖ ਫ਼ੌਜ ਵਿੱਚ ਕਿੰਨੇ ਕੁ ਮਰਦ ਹਨ, ਜੋ ਮੇਰੇ ਮਗਰ ਆਉਂਦੇ ਨੇ।"

ਨਾਹਰ ਖ਼ਾਂ ਅੱਗੇ ਵਧਿਆ, ਤਾਂ ਗ਼ਨੀ ਖ਼ਾਂ ਤੇ ਖ਼ਵਾਜਾ ਮਹਿਮੂਦ ਅਲੀ ਖ਼ਾਂ (ਖ਼ਵਾਜ਼ਾ ਖ਼ਿਜ਼ਰ ਖ਼ਾਂ) ਵੀ ਉਸ ਦੇ ਮਗਰ ਲੱਗ ਤੁਰੇ।

## ਸਾਕਾ

ਨਾਹਰ ਖ਼ਾਂ ਤੇ ਗ਼ਨੀ ਖ਼ਾਂ ਦੋਵੇਂ ਹੰਕਾਰੀ
'ਹੱਥੀਂ ਫੜਨਾ ਗੁਰੂ ਨੂੰ' ਉਨ੍ਹਾਂ ਦਿਲ ਵਿੱਚ ਧਾਰੀ
ਅੱਗੇ ਲੱਗੇ ਆਪ ਉਹ ਪਿੱਛੇ ਸੈਨਾ ਸਾਰੀ
ਵਧੇ ਗੜ੍ਹੀ ਵੱਲ ਜੋਸ਼ ਨਾਲ ਖਾ ਕਸਮਾਂ ਭਾਰੀ
ਚੜ੍ਹਨ ਲੱਗੇ ਲਾ ਪਉੜੀਆਂ ਉਹ ਚਾਰ ਦੀਵਾਰੀ
ਸਿਰੀਆਂ ਕੱਢ ਬਨੇਰਿਉਂ ਸਭ ਵਾਰੋ ਵਾਰੀ
ਤਕਣ ਬੈਠੇ ਸ਼ੇਰ ਵੱਲ ਅਨਜਾਣ ਸ਼ਕਾਰੀ
ਹੱਸੇ ਮੇਰੇ ਪਾਤਸ਼ਾਹ ਤਕ ਲੀਲ੍ਹਾ ਸਾਰੀ

ਵੈਰੀ ਦਾ ਇਹ ਬੜਾ ਕਹਿਰੀ ਹੱਲਾ ਸੀ। ਹਜ਼ਾਰਾਂ ਦੀ ਗਿਣਤੀ ਵਿੱਚ ਉਹ ਕੰਧ ਦੇ ਨੇੜੇ ਆ ਗਏ। ਕਈ ਥਾਈਂ ਪਉੜੀਆਂ ਲਾ ਕੇ ਉਹ ਕੰਧ ਉੱਤੇ ਚੜ੍ਹਨ ਲੱਗੇ। ਜਿੰਨੇ ਕੁ ਕੰਧੋਂ ਉੱਚੇ ਹੁੰਦੇ, ਸਿੰਘ ਉਨਿਆਂ ਕੁ ਨੂੰ ਤੀਰਾਂ ਨਾਲ ਵਿੰਨ੍ਹ ਕੇ ਥੱਲੇ ਸੁੱਟ ਦੇਂਦੇ। ਆਪਣੇ ਸਿਪਾਹੀਆਂ ਨੂੰ ਮਰਦੇ ਦੇਖ ਕੇ ਨਾਹਰ ਖ਼ਾਂ ਤੇ ਗ਼ਨੀ ਖ਼ਾਂ ਨੂੰ ਜੋਸ਼ ਆ ਗਿਆ। ਉਹ ਦੋਵੇਂ ਸੂਰਮੇਂ ਸੰਜੋਆਂ ਵਿੱਚ ਮੜ੍ਹੇ ਹੋਏ ਸਨ। ਉਹਨਾਂ ਕੰਧ ਤੋਂ ਸਿਰ ਉੱਚੇ ਕੀਤੇ ਹੀ ਸਨ, ਜਾਂ ਅੱਗੋਂ ਹਜ਼ੂਰ ਨੇ ਲਲਕਾਰਿਆ, "ਨਾਹਰ ਖ਼ਾਨ! ਜ਼ਰਾ ਸੰਭਲ ਕੇ। ਤੀਰ ਆ ਰਿਹਾ ਈ।"

## ਮਿਰਜ਼ਾ

ਉੱਚਾ ਹੋਇਆ ਜਾਂ ਬਨੇਰਿਉਂ ਨਾਹਰ ਖ਼ਾਂ
ਝੱਟ ਲਿਆ ਬਾਜ਼ਾਂ ਵਾਲੇ ਨੇ ਤਕ੍ਹਾ
ਜਿਹੜਾ ਪੈਂਦਾ ਸੀ ਉਛਲ ਉਛਲ ਭੌਥਿਓਂ
ਓਹਾ ਤੀਰ ਲਿਆ ਧਨਖ ਚੜ੍ਹਾ

'ਸਾਵਧਾਨ ਹੋ ਜਾ ਨਾਹਰ ਖ਼ਾਂ' ਆਖ ਕੇ
ਦਿੱਤਾ ਗੁਰੂ ਜੀ ਨੇ ਖਿੱਚ ਕੇ ਚਲੱਾ
ਇਉਂ ਜਾਂਦੇ ਦੀ ਸੁਨਹਿਰੀ ਮੁਖੀ ਜਾਪਦੀ
ਰਹੀ ਨਾਗਣ ਅੰਗਿਆਰ ਬਰਸੱਾ
ਲੱਗਾ ਜਾਇਕੇ ਕਲੇਜੇ ਨਾਹਰ ਖ਼ਾਨ ਦੇ
ਦਿੱਤਾ ਅਗਲੇ ਜਹਾਨ ਪੁਚੱਾ
ਦੂਜਾ ਗ਼ਨੀ ਵਲੇ ਸੇਧ ਕੇ ਛੱਡਿਆ
ਦਿੱਤਾ ਰਾਹੇ ਸੁਰਗਾਂ ਦੇ ਪਾ
ਤਿੱਜਾ ਵੇਖਿਆ ਜਾਂ ਆਉਂਦਾ 'ਮਰਦੂਦ' ਨੇ
ਹੋ ਕੇ ਕੰਧ ਉਹਲੇ ਜਾਨ ਗਿਆ ਬਚੱਾ
ਉੱਚਾ ਹੋਇਆ ਜੋ ਬਨੇਰਿਓਂ 'ਸੀਤਲਾ'
ਦਿਤਾ ਓਸੇ ਦਾ ਹਿਸਾਬ ਮੁਕੱਾ

ਨਾਹਰ ਖ਼ਾਂ ਗੁਰੂ ਜੀ ਦੇ ਤੀਰ ਵਿੱਚ ਪਰੁੱਚ ਕੇ ਧਰਤੀ 'ਤੇ ਆ ਗਿਆ। ਤੜਪ-ਤੜਪ ਕੇ ਯੋਧੇ ਨੇ ਜਾਨ ਦਿੱਤੀ। ਦੂਜਾ ਤੀਰ ਗ਼ਨੀ ਖ਼ਾਂ ਨੂੰ ਲੱਗਾ, ਤਾਂ ਉਹ ਵੀ ਥੱਲੇ ਆ ਡਿੱਗਾ। ਉਹਨਾਂ ਦੋਹਾਂ ਨੂੰ ਡਿੱਗਦੇ ਦੇਖ ਕੇ ਖ਼ਵਾਜਾ ਮਹਿਮੂਦ ਅਲੀ (ਖ਼ਿਜ਼ਰ ਖ਼ਾਂ) ਦਾ ਹੌਸਲਾ ਟੁੱਟ ਗਿਆ। ਉਹ ਗੁਰੂ ਜੀ ਨੂੰ ਬੀਰਾਸਣ ਬੈਠੇ ਵੇਖ ਕੇ ਇਉਂ ਸ਼ਹਿ ਗਿਆ, ਜਿਵੇਂ ਬਾਜ਼ ਨੂੰ ਵੇਖ ਕੇ ਕਬੂਤਰ। ਪਹਿਲੇ ਦੋਵੇਂ ਤੀਰ ਖਾ ਕੇ ਡਿੱਗੇ ਸਨ, ਉਹ ਬਿਨਾਂ ਤੀਰ ਖਾਧੇ ਹੀ ਭੋਇੰ 'ਤੇ ਡਿੱਗ ਪਿਆ। ਏਸੇ ਤਰ੍ਹਾਂ ਕਾਇਰਪੁਣਾ ਕਰਕੇ ਉਹਨੇ ਜਾਨ ਬਚਾ ਲਈ। ਹਜ਼ੂਰ ਜ਼ਫ਼ਰਨਾਮੇ ਵਿੱਚ ਲਿਖਦੇ ਹਨ :

"ਹਰਾਂ ਕਸ ਜ਼ਿ ਦੀਵਾਰ ਆਮਦ ਬਰੂੰ।
ਬਖ਼ੁਰਦਨ ਯਕੇ ਤੀਰ ਸ਼ੁਦ ਗ਼ਰਕੇ ਖ਼ੂੰ॥੨੭॥"

(ਜੋ ਆਦਮੀ ਕੰਧ ਤੋਂ ਬਾਹਰ ਆਇਆ, ਉਹ ਇਕ ਤੀਰ ਖਾ ਕੇ ਲਹੂ ਵਿੱਚ ਡੁੱਬ ਗਿਆ।)

"ਕਿ ਬੈਰੂੰ ਨਿਯਾਮਦ ਕਸੇ ਜਾਂ ਦੀਵਾਰ।
ਨਾ ਖ਼ੁਰਦੰਦ ਤੀਰੇ ਨਾ ਗਸ਼ਤੰਦ ਖ਼ਾਰ॥੨੮॥"

(ਜੋ ਆਦਮੀ ਕੰਧ ਤੋਂ ਬਾਹਰ ਨਾ ਆਇਆ, ਨਾ ਉਸ ਨੂੰ ਕੋਈ ਤੀਰ ਲੱਗਾ ਤੇ ਨਾ ਖ਼ਰਾਬ ਹੋਇਆ।)

"ਚੁ ਦੀਦਮ ਕਿ ਨਾਹਰ ਬਿਯਾਮਦ ਬਜੰਗ।
ਚਸ਼ੀਦਨ ਯਕੇ ਤੀਰ ਤਨ ਬੇਂ ਦਰੰਗ ॥੨੯॥"

(ਜਦ ਮੈਂ ਦੇਖਿਆ ਕਿ ਨਾਹਰ ਖ਼ਾਂ ਲੜਨ ਲਈ ਆਇਆ ਹੈ ਤਾਂ ਉਹ ਇਕ ਤੀਰ ਖਾ ਕੇ ਬੇਸੁੱਧ ਹੋ ਗਿਆ।)

"ਹਮ ਆਖ਼ਰ ਗੁਰਏਜ਼ੰਦ ਬਜਾਏ ਮੁਸ਼ਾਫ।
ਬਸੇ ਖ਼ਾਨਾਂ ਖ਼ੁਰਦੰਦ ਬੇਰੂੰ ਗ਼ਜ਼ਾਫ਼ ॥੩੦॥"

(ਜਿਹੜੇ ਪਠਾਣ ਬਾਹਰ ਬਹੁਤੀਆਂ ਗੱਪਾਂ ਮਾਰਦੇ ਸਨ, ਉਹ ਸਾਰੇ ਮੈਦਾਨੇ ਜੰਗ ਵਿੱਚੋਂ ਨੱਸ ਗਏ।)

"ਕਿ ਆਂ ਖ਼੍ਵਾਜਹ ਸਰਦੂਦ ਸਾਯਾ ਦੀਵਾਰ।
ਬ ਮੈਂਦਾ ਨਿਯਾਮਦ ਬ ਮਰਦਾਨਾ ਵਾਰ ॥੩੪॥"

(ਉਹ ਕਾਇਰ ਖ਼ਵਾਜਾ [ਮਹਿਮੂਦ ਅਲੀ] ਕੰਧ ਉਹਲੇ ਲੁਕਿਆ ਰਿਹਾ। ਉਹ ਸੂਰਮਿਆਂ ਵਾਂਗ ਮੈਦਾਨ ਵਿੱਚ ਨਾ ਆਇਆ।)

"ਦਰੇਗਾ ਅਗਰ ਰੂਏ ਓ ਦੀਦਮੇ।
ਬਯੱਕ ਤੀਰ ਲਾਚਾਰ ਬਖਸ਼ੀਦਮੇ ॥੩੫॥"

(ਅਫ਼ਸੋਸ! ਜੇ ਮੈਂ ਉਹਦਾ ਮੂੰਹ ਦੇਖ ਲੈਂਦਾ, ਤਾਂ ਓੜਕ ਉਹਨੂੰ ਵੀ ਇਕ ਤੀਰ ਬਖ਼ਸ਼ ਛੱਡਦਾ, ਮਾਰ ਦੇਂਦਾ।)

ਫਿਰ ਕਿਸੇ ਕੰਧ ਉੱਤੇ ਚੜ੍ਹਨ ਦਾ ਹੌਸਲਾ ਨਾ ਕੀਤਾ। ਕੁਝ ਚਿਰ ਸੋਚ ਵਿਚਾਰ ਕੇ ਫਿਰ ਉਹ ਦਰਵਾਜ਼ਾ ਤੋੜਨ ਵਾਸਤੇ ਵਧੇ। ਇਹ ਪਹਿਲੇ ਨਾਲੋਂ ਵੀ ਮਾਰੂ ਹੱਲਾ ਸੀ। ਇਹ ਦੇਖ ਕੇ ਭਾਈ ਹਿੰਮਤ ਸਿੰਘ 'ਪਿਆਰਾ' ਹਜ਼ੂਰ ਦੇ ਚਰਨਾਂ ਵਿੱਚ ਆ ਢੱਠਾ। ਉਸ ਨੇ ਅਰਦਾਸ ਕੀਤੀ, "ਹਜ਼ੂਰ! ਵੈਰੀ ਬੂਹਾ ਭੰਨਣ ਦੀ ਠਾਣ ਕੇ ਅੱਗੇ ਵੱਧ ਰਿਹਾ ਹੈ। ਆਗਿਆ ਦਿਓ, ਜੋ ਉਸ ਨਾਲ ਦੋ-ਦੋ ਹੱਥ ਕਰਕੇ ਜਨਮ ਸਫਲਾ ਕਰੀਏ।" ਮਹਾਰਾਜ ਨੇ ਖ਼ੁਸ਼ੀ ਨਾਲ ਆਗਿਆ ਦੇ ਦਿੱਤੀ। ਹਿੰਮਤ ਸਿੰਘ ਦੀ ਜੱਥੇਦਾਰੀ ਵਿੱਚ ਚਾਰ ਸਿੰਘ ਹੋਰ ਹੱਥਾਂ ਵਿੱਚ ਸ਼ਸਤਰ ਲੈ ਕੇ ਗੜ੍ਹੀ ਤੋਂ ਬਾਹਰ ਨਿਕਲੇ ਤੇ ਵੈਰੀ ਨਾਲ ਗੁੱਥ-ਮ-ਗੁੱਥਾ ਹੋ ਗਏ।

ਬੂਹੇ ਵੱਲ ਵਧੇ ਜਾਂ ਦੁਸ਼ਮਣ
ਰੋਕ ਲਿਆ ਸਿੰਘਾਂ ਬਲਵਾਨਾਂ

'ਸਤਿ ਸਿਰੀ ਅਕਾਲ' ਬੁਲਾ ਕੇ
ਪੈ ਗਏ ਉਹ ਧੂਹ  ਕੇ ਕਿਰਪਾਨਾਂ
ਇਕ ਦੇ ਦੋ, ਦੋ ਦੋ ਦੇ ਚਾਰ
ਬਨਾਏ ਧਰੇ ਰਣਬੀਰ ਜਵਾਨਾਂ
ਸਾਵੇ ਪਹਿਨ ਚੜ੍ਹੇ ਜੋ ਗ਼ਾਜ਼ੀ
ਪੈ ਗਿਓ ਨੇ ਹਲਵਾਨ ਹੰਡਾਨਾ

ਜਿਉਂ ਠਠਿਆਰ ਘੜਨ ਪਏ ਭਾਂਡੇ
ਆਪਸ ਵਿੱਚ ਖੜਕਣ ਤਲਵਾਰਾਂ
ਢਾਲਾਂ 'ਚੋਂ ਨਿਕਲਣ ਚੰਗਿਆੜੇ
ਜਿਉਂ ਲਾਈ ਫੁਲਝੜੀ ਆਨਾਰਾਂ
ਪੀ ਬਹੁਤੀ ਲੇਟਣ ਮਸਤਾਨੇ
ਇਉਂ ਤੜਫਣ ਵਿੱਚ ਕਈ ਹਜ਼ਾਰਾਂ
ਸਿਰ ਰੁਲਦੇ ਫਿਰਦੇ ਇਉਂ ਜਾਪਣ
ਜਿਉਂ ਹਦਵਾਣੇ ਵਿੱਚ ਬਜ਼ਾਰਾਂ

ਹੋਲੀ ਵਿੱਚ ਗੁਲਾਲ ਉਡੇ ਜਿਉਂ
ਇਉਂ ਚੱਲਣ ਪਏ ਖ਼ੂੰਨ ਫੁਹਾਰੇ
ਗੋਲੀ ਤੀਰ ਵਰ੍ਹੇ ਮੀਂਹ ਵਾਂਗੂੰ
ਅੰਬਰ ਤੋਂ ਬਰਸਣ ਅੰਗਿਆਰੇ
ਹਾਣ ਪਛਾਣ ਵਰ੍ਹੇ ਕਈ ਮੌਤ
ਜੁਆਨ ਛਬੀਲੇ, ਛੈਲ ਕੁਆਰੇ
ਕਈ ਜੰਨਤ ਦੇ ਪਾਂਧੀ ਬਣ ਗਏ
ਕਈ ਯੋਧੇ ਜਾ ਸੁਰਗ ਪਧਾਰੇ

ਉਹ ਮਚਿਆ ਘਮਸਾਣ ਮੈਦਾਨ
ਜੁਆਨ ਜਹਾਨ ਤਿਆਗ ਚਲੇ ਕਈ
ਸ਼ਾਨ ਗਈ, ਸੁੱਧ ਬੁੱਧ ਤਜੀ ਅਰ

ਧੂੜ 'ਚ ਲੇਟੇ ਨਾਜ਼ ਪਲੇ ਕਈ
ਝੁੱਲਣ ਛਤਰ ਨਵਾਬਾਂ ਸਿਰੀ ਕੱਲ੍ਹ
ਹਾਰੇ ਨਸੀਬ ਅੱਜ ਖ਼ਾਕ ਰਲੇ ਕਈ
'ਸੀਤਲ' ਜੀ ਜੰਗ ਹੋਇਆ ਅਨੋਖਾ
ਸਿਰ ਲਹਿ ਗਏ, ਧੜ ਰਹਿ ਗਏ ਖਲੇ ਕਈ

ਕਈ ਸੈਂਕੜੇ ਵੈਰੀਆਂ ਨੂੰ ਮਾਰ ਕੇ ਉਹ ਸਾਰੇ ਸਿੰਘ ਸ਼ਹੀਦ ਹੋ ਗਏ। ਵੈਰੀ ਫੇਰ ਗੜ੍ਹੀ ਉੱਤੇ ਹਮਲਾ ਕਰਨ ਦੀ ਤਿਆਰੀ ਕਰਨ ਲੱਗੇ। ਫਿਰ ਛੇ-ਛੇ ਸਿੰਘਾਂ ਦੇ ਦੋ ਜੱਥੇ ਹੋਰ ਬਾਹਰ ਨਿਕਲ ਕੇ ਸ਼ਹੀਦ ਹੋ ਗਏ। ਇਹ ਵੇਖ ਕੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਦੇ ਡੌਲੇ ਫ਼ਰਕ ਆਏ। ਆਪ ਹਥਿਆਰ ਸਜਾ ਕੇ, ਮਹਾਰਾਜ ਦੇ ਸਾਹਮਣੇ ਆ ਖਲੇ ਹੋਏ। ਅਠਾਰ੍ਹਾਂ ਕੁ ਸਾਲ ਦੀ ਉਮਰ, ਚੜ੍ਹਦੀ ਜੁਆਨੀ, ਡੁੱਲ੍ਹ-ਡੁੱਲ੍ਹ ਪੈਂਦਾ ਰੂਪ ਵੇਖ ਕੇ ਮੌਤ ਲਲਚਾਂ ਰਹੀ ਸੀ। ਆਪ ਦੀ ਚੜ੍ਹਤ ਵੇਖ ਕੇ ਗਿਆਨੀ ਗਿਆਨ ਸਿੰਘ 'ਪੰਥ ਪ੍ਰਕਾਸ਼' ਵਿੱਚ ਲਿਖਦੇ ਹਨ :

## ਸਵੈਯਾ

ਗੁਰ ਬਾਲਕ ਬਾਲਕ ਰੂਪ ਅਨੂਪਮ
ਅੰਗਨ ਪੇਖ ਅਨੰਗ ਸੁ ਲਾਜੈ॥
ਅਤਿ ਛੈਲ ਛਬੀਲੇ ਛਟੇ ਛਪ ਛੁਗਨ
ਛੋਭ ਛਕੇ ਛੜ੍ਹੀ ਛਿਤ ਛਾਜੈ।
ਰਖ ਤਾਲਕ ਖ਼ਾਲਕ ਮਾਲਕ ਸੋ
ਅਰਿ ਗਾਲਕ ਪਾਲਕ ਹਿੰਦਨ ਲਾਜੈ
ਜਨ ਕੰਦਰ ਅੰਦਰ ਤੈ ਨਿਕਸੇ
ਮਰਗਿੰਦ ਨਿਹਾਰ ਗਜਿੰਦ ਸਮਾਜੈ।

ਉਸ ਵੇਲੇ ਸਾਹਿਬਜ਼ਾਦੇ ਦਾ ਅੰਗ-ਅੰਗ ਜੋਸ਼ ਵਿੱਚ ਫ਼ਰਕ ਰਿਹਾ ਸੀ, ਨੈਣਾਂ ਵਿੱਚੋਂ ਅੰਗਿਆਰ ਬਰਸ ਰਹੇ ਸਨ। ਇਉਂ ਭਾਸਦਾ ਸੀ, ਜਿਵੇਂ ਉਹ ਮਨ ਨਾਲ ਕੋਈ ਵੱਡਾ ਕਾਰਨਾਮਾ ਕਰਨ ਦਾ ਫ਼ੈਸਲਾ ਕਰਕੇ ਆਇਆ ਸੀ। ਉਹ ਹਜ਼ੂਰ ਦੇ ਸਾਹਮਣੇ ਹੱਥ ਬੰਨ੍ਹ ਕੇ ਕਹਿਣ ਲੱਗਾ :

# ਸਾਕਾ

ਹੱਥ ਬੰਨ੍ਹ ਕਹਿੰਦਾ ਪਿਤਾ ਜੀ! ਮੈਂ ਫ਼ਤਹਿ ਬੁਲਾਵਾਂ
ਹੁਣ ਦਿਉ ਆਗਿਆ ਸਤਿਗੁਰੂ! ਰਣ ਅੰਦਰ ਜਾਵਾਂ
ਮੈਂ ਰੱਤ ਦੀ ਹੋਲੀ ਖੇਡ ਕੇ ਚਾਅ ਦਿਲ ਦੇ ਲਾਹਵਾਂ
ਜੋ ਉਠੀਆਂ ਆਣ ਹਜ਼ੂਰ 'ਤੇ ਉਹ ਭੰਨਾਂ ਬਾਂਹਵਾਂ
ਮੈਂ ਜਿਉਂਦੇ ਝੋਲੀ ਮੌਤ ਦੀ ਗਿਣ ਗਿਣ ਕੇ ਪਾਵਾਂ
ਮੈਂ ਧਨਖੋਂ ਛੱਡਾਂ ਅਗਨ ਬਾਣ ਅੱਗ ਝੱਲੀ ਲਾਵਾਂ
ਮੈਂ ਪਾਲਾਂਗਾ ਲੱਜ ਨਾਮ ਦੀ, ਨਾ ਜਿੱਤਿਆ ਜਾਵਾਂ
ਮੈਂ ਉਜਲਾ ਕਰਨਾ ਜਗਤ ਵਿੱਚ ਦਾਦੇ ਦਾ ਨਾਵਾਂ

ਇਹ ਕਹਿੰਦਿਆਂ ਸਾਹਿਬਜ਼ਾਦਾ ਅਜੀਤ ਸਿੰਘ ਨੇ ਹਜ਼ੂਰ ਦੇ ਚਰਨਾਂ 'ਤੇ ਸਿਰ ਧਰ ਦਿੱਤਾ। ਦਾਤਾਰ ਦਾ ਲੂੰ-ਲੂੰ ਪ੍ਰਫੁੱਲਿਤ ਹੋ ਉਠਿਆ। ਆਪ ਨੇ ਪੁੱਤਰ ਨੂੰ ਘੁੱਟ ਕੇ ਛਾਤੀ ਨਾਲ ਲਾ ਲਿਆ ਤੇ ਕਿਹਾ, "ਲਾਲ ਜੀਓ! ਜਦ ਮੈਂ ਆਪਣੇ ਗੁਰਦੇਵ ਪਿਤਾ ਨੂੰ ਸ਼ਹੀਦ ਹੋਣ ਵਾਸਤੇ ਤੋਰਿਆ ਸੀ, ਉਦੋਂ ਮੈਂ ਧਰਮੀ-ਪੁੱਤਰ ਬਣਿਆ ਸਾਂ। ਅੱਜ ਉਸੇ ਚਾਅ ਨਾਲ ਤੈਨੂੰ ਮੈਦਾਨ ਵੱਲ ਤੋਰ ਕੇ ਧਰਮੀ ਪਿਤਾ ਬਣਨਾ ਚਾਹੁੰਦਾ ਹਾਂ। ਮੈਨੂੰ ਅਕਾਲ ਪੁਰਖ ਨੇ ਭੇਜਿਆ ਹੀ ਇਸੇ ਵਾਸਤੇ ਹੈ।

ਹਮ ਏਹ ਕਾਜ ਜਗਤ ਮੋ ਆਏ
ਧਰਮ ਹੇਤ ਗੁਰਦੇਵ ਪਠਾਏ।
"ਸੋ ਮੇਰੇ ਲਾਲ!.........*"

# ਬੈਂਤ

ਛਾਤੀ ਘੁੱਟ ਕੇ ਪੁੱਤ ਨੂੰ ਕਿਹਾ ਗੁਰੂ ਜੀ
ਮੇਰੇ ਹੀਰਿਆ ਲਾਲ ਅਜੀਤ ਸਿੰਘਾ!
ਵਾਲ ਵਾਲ ਮੇਰਾ ਹੈ ਨਿਹਾਲ ਹੋਇਆ
ਸੁਣ ਕੇ ਤੇਰੇ ਖ਼ਿਆਲ ਅਜੀਤ ਸਿੰਘਾ

---

* ਪੰਥ ਪ੍ਰਕਾਸ਼, ਛੇਵੀਂ ਐਡੀਸ਼ਨ; ਪੰਨਾ ੨੪੯

ਦਿਲ ਦੀ ਪੁੱਛੋ, ਤਾਂ ਕੀਤਾ ਜੁਆਨ ਤੈਨੂੰ
ਏਸੇ ਵਾਸਤੇ ਪਾਲ ਅਜੀਤ ਸਿੰਘਾ!
ਦੁਸ਼ਮਣ ਦਲਾਂ ਵਿੱਚ ਸਵਾ ਲੱਖ ਨਾਲ ਲੜ ਕੇ
ਅੱਜ ਹੱਥ ਵਿਖਾਲ ਅਜੀਤ ਸਿੰਘਾ!
ਖੇਡਨ ਬਾਲ ਜਿਉਂ, ਤੇਗ਼ ਦੀ ਪਕੜ ਖੂੰਡੀ
ਸਿਰੀਆਂ ਇਉਂ ਉਛਾਲ ਅਜੀਤ ਸਿੰਘਾ!
ਤੀਰਾਂ ਨਾਲ ਛਾਤੀ ਲੀਰੋ ਲੀਰ ਹੋਵੇ
ਮਾਰੇ ਅਗ੍ਹਾਂ ਹੀ ਛਾਲ ਅਜੀਤ ਸਿੰਘਾ!
ਬੀਤੇ ਆਪਣੇ ਵੱਡ-ਵਡੇਰਿਆਂ ਦੀ
ਮਰਦਾਂ ਵਾਂਗ ਲੱਜ ਪਾਲ ਅਜੀਤ ਸਿੰਘਾ!
'ਸੀਤਲ' ਰਹੇ ਜਹਾਨ ਵਿੱਚ ਨਾਮ ਪਿੱਛੇ
ਐਸੀ ਘਾਲਣਾ ਘਾਲ ਅਜੀਤ ਸਿੰਘਾ!

ਗੁਰੂ ਮਹਾਰਾਜ ਨੇ ਇੰਨੀ ਖ਼ੁਸ਼ੀ ਨਾਲ ਪੁੱਤਰ ਨੂੰ ਜੰਗ ਵੱਲ ਤੋਰਿਆ, ਜਿੰਨੀ ਖ਼ੁਸ਼ੀ ਨਾਲ ਜੰਞ ਚੜ੍ਹਾਈ ਦੀ ਹੈ। ਸਾਹਿਬਜ਼ਾਦੇ ਦੇ ਨਾਲ ਅੱਠ ਸਿੰਘ (ਮੁਹਕਮ ਸਿੰਘ, ਈਸ਼ਰ ਸਿੰਘ, ਸੇਵਾ ਸਿੰਘ, ਕੀਰਤੀ ਸਿੰਘ, ਮੋਹਰ ਸਿੰਘ, ਨੰਦ ਸਿੰਘ, ਲਾਲ ਸਿੰਘ ਤੇ ਕੇਸਰ ਸਿੰਘ) ਹੋਰ ਮੈਦਾਨ ਵਿੱਚ ਨਿਕਲੇ। ਸਾਹਿਬਜ਼ਾਦੇ ਦੇ ਸਿਰ ਉੱਤੇ ਹੀਰਿਆਂ ਜੜੀ ਸੁੰਦਰ ਕਲਗ਼ੀ ਝਲਕ ਰਹੀ ਸੀ। ਮਾਨੋ ਅਸਮਾਨੀ ਸੂਰਜ ਦਾ ਤੇਜ ਮਾਤ ਪੈਂਦਾ ਵੇਖ ਕੇ ਗੜ੍ਹੀ ਵਿੱਚੋਂ ਇਕ ਹੋਰ ਸੂਰਜ ਨਿਕਲ ਆਇਆ ਸੀ। ਦੁਸ਼ਮਣਾਂ ਨੂੰ ਭੁਲੇਖਾ ਪਿਆ ਕਿ ਗੁਰੂ ਮਹਾਰਾਜ ਆਪ ਗੜ੍ਹੀ ਵਿੱਚੋਂ ਨਿਕਲ ਆਏ ਹਨ। ਜਿਧਰ ਕਿਸੇ ਦਾ ਮੂੰਹ ਹੋਇਆ, ਡਰ ਕੇ ਉੱਠ ਨੱਸਿਆ। ਕੁਝ ਮੁਸਲਮ ਜਰਨੈਲਾਂ ਨੇ ਸਾਹਿਬਜ਼ਾਦੇ ਨੂੰ ਪਛਾਣ ਕੇ ਹੱਲਾ ਕਰਨ ਦੀ ਤਿਆਰੀ ਕੀਤੀ ਤੇ ਸਭ ਗੱਲ ਸਮਝਾ ਕੇ ਆਪਣੀਆਂ ਫ਼ੌਜਾਂ ਨੂੰ ਅੱਗੇ ਵਧਾਇਆ। ਵਜ਼ੀਰ ਖ਼ਾਂ ਨੇ ਲਲਕਾਰ ਕੇ ਕਿਹਾ, "ਪਿੱਛੇ ਭਜਦਿਆਂ ਸ਼ਰਮ ਨਹੀਂ ਆਉਂਦੀ? ਜਗੀਰਾਂ ਤੇ ਤਨਖ਼ਾਹਾਂ ਖਾਂਦਿਆਂ ਉਮਰ ਗੁਜ਼ਰ ਗਈ ਹੈ। ਅੱਜ ਸਮਾਂ ਬਣਿਆ ਹੈ ਤਾਂ ਸਿਰ 'ਤੇ ਪੈਰ ਰੱਖ ਕੇ ਦੌੜ ਉਠੇ ਹੋ। ਸਤਾਰਾਂ-ਅਠਾਰਾਂ ਸਾਲ ਦੇ ਬੱਚੇ ਦੇ ਸਾਹਮਣੇ ਕੰਡ ਕਰਕੇ ਭੇਡਾਂ ਵਾਂਗ ਨੱਸਣਾ, ਏਹਾ ਤੁਹਾਡੀ ਸੂਰਮਤਾਈ ਹੈ? ਜਿਊਂਦਾ ਫੜ ਲਵੋ। ਵੇਖੋ, ਨਿਕਲ

ਨਾ ਜਾਏ। ਤਕੜੇ ਹੋ ਕੇ ਹੱਲਾ ਕਰੋ।" ਇਹ ਝਿੜਕਾਂ ਮਿਹਣੇ ਸੁਣ ਕੇ ਵੈਰੀ ਟਾਕਰੇ ਵਾਸਤੇ ਅੱਗੇ ਵਧੇ। ਮੇਰੇ ਕਲਗੀਧਰ ਪਿਤਾ ਦਾ ਸ਼ੇਰ ਵੀ ਛਾਲਾਂ ਮਾਰਦਾ ਅੱਗੇ ਵਧਿਆ।

## ਸਾਕਾ

ਚੜ੍ਹ ਪਿਆ ਸਾਹਿਬ ਅਜੀਤ ਸਿੰਘ ਹੱਥ ਪਕੜ ਭਵਾਨੀ
ਉਹਦੇ ਮੱਥੇ ਲਾਲੀ ਡਲ੍ਹਕਦੀ ਡੁੱਲ੍ਹ ਰਹੀ ਜੁਆਨੀ
ਉਹਦੇ ਰੱਤ ਪਲੱਟਣ ਨੈਣ ਪਏ ਅੱਗ ਬਾਲੇ ਕਾਨੀ
ਉਸ ਧਾਰਿਆ ਰੂਪ ਵੈਰਾਟ ਦਾ ਜੱਗ ਜਾਪੇ ਫ਼ਾਨੀ
ਉਹ ਕੀਤੀ ਚਾਹੁੰਦਾ ਮੌਤ ਦੀ ਰੱਜਵੀਂ ਮਹਿਮਾਨੀ
ਉਹਦੀ ਤੇਗ਼ ਮੋਹੇ ਦਿਲ ਬਾਂਕਿਆਂ ਜਿੰਦ ਲਵੇ ਨਸ਼ਾਨੀ
ਉਹ ਚੁਣ ਚੁਣ ਮਾਰੇ ਸੂਰਮੇ ਡਾਢੇ ਅਭਿਮਾਨੀ
'ਅੱਜ ਜਿਊਂਦਾ ਇਸ ਨਾ ਛੱਡਣਾ' ਉਸ ਦਿਲ ਵਿੱਚ ਠਾਨੀ
ਫਿਰ ਸੋਚੇ, ਸਾਰੇ ਮਾਰ ਜੇ ਰਖ ਲਈ ਜ਼ਿੰਦਗਾਨੀ
ਤਾਂ ਕਿਸੇ ਨਹੀਂ ਕਹਿਣਾ ਗੁਰਾਂ ਨੂੰ ਪੁੱਤਰਾਂ ਦਾ ਦਾਨੀ
ਇਹ ਧਾਰ ਸ਼ਹੀਦੀ ਪਾ ਗਿਆ ਖਾ ਪੰਜ ਸੌ ਕਾਨੀ
ਰਹੂ 'ਸੀਤਲ' ਵਿੱਚ ਇਤਿਹਾਸ ਦੇ ਜ਼ਿੰਦਾ ਕੁਰਬਾਨੀ

ਹਜ਼ਾਰਾਂ ਵੈਰੀਆਂ ਦਾ ਖ਼ਾਤਮਾ ਕਰਕੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਸ਼ਹੀਦੀ ਪਾ ਗਏ। ਸਾਰਾ ਸਰੀਰ ਤੀਰਾਂ ਨਾਲ ਛਾਨਣੀ ਹੋਇਆ ਪਿਆ ਸੀ, ਲੋਥ ਖ਼ੂਨ ਵਿੱਚ ਲੱਥ ਪੱਥ ਪਈ ਸੀ ਤੇ ਆਤਮਾ ਸੱਚ ਖੰਡ ਵਿੱਚ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਗੋਦੀ ਵਿੱਚ ਬੈਠੀ ਮੁਸਕਰਾ ਰਹੀ ਸੀ। ਨੌਵੇਂ ਪਾਤਸ਼ਾਹ ਪੋਤਰੇ ਦੀ ਕੁਰਬਾਨੀ ਵੇਖ ਕੇ ਨਿਹਾਲ ਹੋ ਰਹੇ ਸਨ। ਦੇਵਤੇ ਸ਼ਹੀਦ ਦੇ ਚਰਨ ਪਰਸ ਰਹੇ ਸਨ।

ਇਧਰ ਮੇਰੇ ਦਸਮੇਸ਼ ਪਿਤਾ ਲਾਲ ਦੀ ਬਹਾਦਰੀ ਵੇਖ ਕੇ ਫੁੱਲੇ ਨਹੀਂ ਸਨ ਸਮਾਉਂਦੇ। ਉਹ ਖ਼ੁਸ਼ੀ ਵਿੱਚ ਕਹਿ ਰਹੇ ਸਨ, "ਲਾਲ ਅਜੀਤ! ਤੇਰਾ ਪਿਤਾ ਬਣ ਕੇ ਮੈਂ ਭਾਗਾਂ ਵਾਲਾ ਹੋਇਆ ਹਾਂ। ਤੂੰ ਸੱਚੇ ਅਰਥਾਂ ਵਿੱਚ ਮੈਨੂੰ ਅਕਾਲ ਪੁਰਖ ਵੱਲੋਂ ਸੁਰਖ਼ਰੂ ਕੀਤਾ ਹੈ......।"

ਦੂਜੇ ਪਾਸੇ ਜੁਝਾਰ ਸਿੰਘ, ਵੀਰ ਦਾ ਸਾਥ ਕਰਨ ਵਾਸਤੇ ਹਥਿਆਰ ਸਜਾ ਕੇ ਪਿਤਾ ਦੇ ਸਾਹਮਣੇ ਆ ਗਿਆ।

## ਵਾਰ

ਵੱਡਾ ਵੀਰ ਜਾਂ ਸ਼ਹੀਦੀ ਪਾ ਗਿਆ
ਝੱਟ ਹੋ ਗਿਆ ਜੁਝਾਰ ਸਿੰਘ ਤਿਆਰ
ਲਾਈ ਕਲਗੀ ਸੁਨਹਿਰੀ ਸੀਸ 'ਤੇ
ਅਤੇ ਪਹਿਨ ਲੈ ਪੰਜੇ ਹਥਿਆਰ
ਚੜ੍ਹੀ ਸੂਰਮੇ ਦੀ ਢਾਕ ਉੱਤੇ ਸੋਭਦੀ
ਪਏ ਉਛਲ ਉਛਲ ਤਲਵਾਰ
ਜਿਹੜੇ ਕੀਲ ਕੀਲ ਰੱਖੇ ਸੀ ਕਰੂੰਡੀਏ
ਜੀਭਾਂ ਕੱਢ ਰਹੇ ਸੀ ਭੌਂਖਿਓਂ ਬਾਹਰ
ਸਿਰੋਂ ਉੱਚੀ ਹੋ ਹੋ ਬਰਛੀ ਸ਼ੇਰ ਦੀ
ਵਾਜਾਂ ਰਹੀ ਕਲਜੋਗਣਾਂ ਨੂੰ ਮਾਰ
ਮੋਢੇ ਬੱਧੀ ਸੀ ਬੰਦੂਕ ਜਾਦੂ-ਪੁਤਲੀ
ਖਾਵੇ ਰਾਖ, ਉਗਲੱਛੇ ਅੰਗਿਆਰ
ਨਿਊਂ ਨਿਊਂ ਚਰਨ ਬਲੀ ਦੇ ਚੁੰਮਦੀ
ਜਾਵੇ ਮੌਤ ਬਲਿਹਾਰ ਬਲਿਹਾਰ
ਮੱਥਾ ਟੇਕਿਆ ਸੁ ਆਣ ਕੇ ਹਜ਼ੂਰ ਨੂੰ
ਫ਼ਤਹਿ ਵਾਹਿਗੁਰੂ ਦੀ ਮੁੱਖ ਤੋਂ ਉਚਾਰ
ਦਿਹੋ ਆਗਿਆ ਪਿਤਾ ਜੀ! ਜਾਵਾਂ ਜੰਗ ਨੂੰ
ਵਾਜਾਂ ਰਿਹਾ ਹੈ 'ਅਜੀਤ' ਮੈਨੂੰ ਮਾਰ
ਸਾਡੀ ਜੋੜੀ ਵਿੱਚ ਭੰਗਣਾ ਨਾ ਪਵੇ
ਕਰੋ ਪਿਤਾ ਜੀ! ਮੇਰੇ 'ਤੇ ਉਪਕਾਰ

ਧੰਨ ਸੱਚੇ ਪਾਤਸ਼ਾਹ, ਤੇ ਧੰਨ ਆਪ ਜੀ ਦਾ ਜੇਰਾ। ਚੌਹਾਂ ਪੁੱਤਰਾਂ ਵਿੱਚੋਂ ਇਸ ਵੇਲੇ ਕੋਲ ਇਕੋ ਹੈ। ਉਹ ਵੀ, ਉਸ ਮੈਦਾਨ ਵਿੱਚ ਜੂਝਣਾ ਚਾਹੁੰਦਾ ਹੈ, ਜਿਸ ਵਿੱਚ ਗਿਆ ਕੋਈ ਜਿਊਂਦਾ ਨਹੀਂ ਪਰਤ ਸਕਦਾ। ਪੌਣੇ ਪੰਦਰਾਂ ਸਾਲ

ਦੀ ਉਮਰ, ਫੁੱਲ ਜੇਹਾ ਸੋਹਲ ਸਰੀਰ, ਲਾਡਾਂ ਨਾਲ ਪਾਲਿਆ ਹੋਇਆ ਛਿੰਦਾ ਅੱਜ ਵੈਰੀ ਦਲ ਵਿੱਚ ਤਲਵਾਰਾਂ ਨਾਲ ਖੇਡਣਾ ਚਾਹੁੰਦਾ ਹੈ। ਦੁਸ਼ਮਣ ਇਸ ਕੋਮਲ ਦੇਹੀ ਦਾ ਕੀ ਹਾਲ ਕਰਨਗੇ? ਇਹ ਗੱਲ ਲੁਕੀ ਛਿਪੀ ਨਹੀਂ ਸੀ। ਪਰ ਗੁਰੂ ਮਹਾਰਾਜ ਦੁਨੀਆਂ ਨੂੰ ਉਪਦੇਸ਼ ਹੀ ਇਹ ਦੇਣ ਆਏ ਸਨ ਕਿ ਕੌਮ ਤੇ ਧਰਮ ਬਦਲੇ ਮਾਤਾ-ਪਿਤਾ, ਪੁੱਤਰ ਪਿਆਰੇ-ਸਭ ਕੁਝ-ਕੁਰਬਾਨ ਕਰਕੇ ਅਕਾਲ ਪੁਰਖ ਦੇ ਸ਼ੁਕਰ ਵਿੱਚ ਰਾਜ਼ੀ ਬਰ ਰਜ਼ਾ ਕਿਵੇਂ ਰਹੀਦਾ ਹੈ। ਦਾਤਾਰ ਨੇ ਸਾਹਿਬਜ਼ਾਦੇ ਨੂੰ ਛਾਤੀ ਨਾਲ ਲਾਇਆ, ਉਸ ਦਾ ਮੱਥਾ ਚੁੰਮਿਆਂ ਤੇ ਗਿੱਠ ਨਾਲ ਉਸ ਦੀ ਛਾਤੀ ਮਿਣ ਕੇ ਕਹਿਣ ਲੱਗੇ, "ਠੀਕ ਹੈ, ਏਨੇ ਥਾਂ ਵਿੱਚ ਵੈਰੀ ਦੇ ਬਥੇਰੇ ਤੀਰ ਸਮਾਂ ਸਕਣਗੇ। ਲਾਲ ਜੀ! ਤੇਰੇ ਖੜਗਧਾਰੀ ਪੜਦਾਦਾ ਜੀ ਤੇ 'ਤੇਗ ਦੇ ਧਨੀ' ਦਾਦਾ ਜੀ ਤੇਰੇ ਹੱਥ ਦੇਖਣ ਵਾਸਤੇ ਬੜੇ ਚਾਅ ਨਾਲ ਤੱਕ ਰਹੇ ਹਨ। ਜਾਉ, ਧਰਮ ਹੇਤ ਸ਼ਹੀਦ ਹੋ ਕੇ ਸਦਾ ਦੀ ਜ਼ਿੰਦਗੀ ਹਾਸਲ ਕਰੋ।"

ਸਾਹਿਬਜ਼ਾਦੇ ਨੇ ਚਰਨ ਛੋਹ ਕੇ ਕਿਹਾ, "ਦਾਤਾਰ! ਮੈਂ ਦਾਦੇ-ਪੜਦਾਦੇ ਦੇ ਨਾਮ ਨੂੰ ਲਾਜ ਨਹੀਂ ਲੱਗਣ ਦਿਆਂਗਾ। ਸਪੂਤ ਹਾਂ, ਸਪੂਤ ਬਣ ਕੇ ਵਿਖਾਵਾਂਗਾ।"

ਇਹ ਸੁਣ ਕੇ ਹਜ਼ੂਰ ਬੜੇ ਪ੍ਰਸੰਨ ਹੋ ਕੇ ਕਹਿਣ ਲੱਗੇ :

## ਝੋਕ

ਸੁਣ ਕੇ ਗੱਲ ਪੁੱਤ ਦੀ, ਸਤਿਗੁਰੂ ਛਾਤੀ ਨਾਲ ਲਾਉਂਦੇ ਨੇ
ਚੁੰਮਦੇ ਨੇ ਮੱਥਾ, ਸਿਰ ਤੋਂ ਫੁੱਲ ਬਰਸਾਉਂਦੇ ਨੇ
'ਤਨ ਮਨ ਖ਼ੁਸ਼ ਹੋਇਆ ਮੇਰਾ' ਮੁੱਖੋਂ ਫ਼ੁਰਮਾਉਂਦੇ ਨੇ

ਵੇਖ ਕੇ ਸਜੀ ਗਾਤਰੇ ਸੁੰਦਰ ਤਲਵਾਰ ਨੂੰ
ਹੱਥੀਂ ਗੁਰ ਵਿਦਿਆ ਕਰਦੇ ਛਿੰਦੇ ਜੁਝਾਰ ਨੂੰ
ਹੱਥੀਂ ਪੁੱਤ ਜੰਗ ਨੂੰ ਤੋਰਦੇ।

ਵੇਖ 'ਅਜੀਤ' ਤੇਰਾ, ਸੋਹਣੀ ਨਿਭਾ ਗਿਆ
ਮਰਦਾਂ ਦੇ ਵਾਂਗ ਜ਼ੰਗ ਵਿੱਚ ਖੰਡਾ ਚਲਾ ਗਿਆ
ਲੱਖਾਂ ਦੇ ਨਾਲ ਕੱਲ੍ਹਾ ਲੜ ਕੇ ਵਿਖਾ ਗਿਆ

ਦੱਸ ਗਿਆ ਉਹ ਖੇਡ ਅਨੋਖੀ ਖੇਡਣ ਸੰਸਾਰ ਨੂੰ
ਹੱਥੀਂ ਗੁਰ ਵਿਦਿਆ ਕਰਦੇ, ਛਿੰਦੇ ਜੁਝਾਰ ਨੂੰ
ਹੱਥੀਂ ਪੁੱਤ ਜੰਗ ਨੂੰ ਤੋਰਦੇ।

ਤੇਰੇ ਪੜਦਾਦਾ ਜੀ ਸਨ, ਧਨੀ ਤਲਵਾਰ ਦੇ
ਮੀਰੀ ਪੀਰੀ ਦੇ ਮਾਲਕ, ਯੋਧੇ ਤਲਵਾਰ ਦੇ
ਜਿੰਨੇ ਫੱਟ ਲੱਗਣ ਜਿਸਮ 'ਤੇ ਓਨਾ ਉਹ ਪਿਆਰਦੇ

ਵਿੰਹਦੇ ਅੱਜ ਸਚਖੰਡ ਬੈਠੇ, ਪੋਤਿਆਂ ਦੀ ਕਾਰ ਨੂੰ
ਹੱਥੀਂ ਗੁਰ ਵਿਦਿਆ ਕਰਦੇ, ਛਿੰਦੇ ਜੁਝਾਰ ਨੂੰ
ਹੱਥੀਂ ਪੁੱਤ ਜੰਗ ਨੂੰ ਤੋਰਦੇ।

ਵਿੰਹਦਾ ਏਂ, ਦੁਸ਼ਮਣ ਸਾਵ੍ਹੇਂ ਤੇਗਾਂ ਲਿਸ਼ਕਾਉਂਦੇ ਨੇ
ਕਾਹਲੇ ਪਏ ਪਲ ਪਲ ਤੇਰਾ ਰਾਹ ਤਕਾਉਂਦੇ ਨੇ
ਚੁਣਵੇਂ ਕੱਢ ਤੀਰ ਭੱਥੇ 'ਚੋਂ ਤੰਦੀ ਚੜ੍ਹਾਉਂਦੇ ਨੇ

ਤਕਣਾ ਮੈਂ ਤੈਨੂੰ ਰੋਕਦਾ, ਉਹਨਾਂ ਦੇ ਵਾਰ ਨੂੰ
ਹੱਥੀਂ ਗੁਰ ਵਿਦਿਆ ਕਰਦੇ ਛਿੰਦੇ ਜੁਝਾਰ ਨੂੰ
ਹੱਥੀਂ ਪੁੱਤ ਜੰਗ ਨੂੰ ਤੋਰਦੇ।

ਵੇਖ ਕੇ ਛੋਟਾ ਤੈਨੂੰ, ਵੈਰੀ ਟੁੱਟ ਆਉਣਗੇ
ਫੁੱਲਾਂ ਦੀ ਥਾਂ ਤੇਰੇ 'ਤੇ ਅੱਗ ਬਰਸਾਉਣਗੇ
ਤੀਰਾਂ ਦੀ ਛਾਂ ਕਰਨਗੇ, ਨੇਜ਼ੇ ਚਮਕਾਉਣਗੇ

ਤੱਕਾਂਗਾ ਚੰਨਾਂ! ਓਦੋਂ, ਤੇਰੇ ਬਲਕਾਰ ਨੂੰ
ਹੱਥੀਂ ਗੁਰ ਵਿਦਿਆ ਕਰਦੇ ਛਿੰਦੇ ਜੁਝਾਰ ਨੂੰ
ਹੱਥੀਂ ਪੁੱਤ ਜੰਗ ਨੂੰ ਤੋਰਦੇ।

ਆਖ਼ਰੀ ਸਿੱਖਿਆ ਮੇਰੀ, ਸੁਣ ਲੈ ਜੁਝਾਰ ਤੂੰ
ਹੋਸੀ ਦਿਲ ਰਾਜ਼ੀ, ਜੇ ਫੱਟ ਖਾਵੇਂ ਹਜ਼ਾਰ ਤੂੰ
ਪਾਵੇਂ ਸ਼ਹੀਦੀ, ਰਣ ਵਿੱਚ ਲੱਖਾਂ ਨੂੰ ਮਾਰ ਤੂੰ

'ਸੀਤਲ' ਮੈਂ ਹੋਵਾਂ ਸੁਰਖ਼ਰੂ, ਵਾਰ ਪਰਵਾਰ ਨੂੰ
ਹੱਥੀਂ ਗੁਰ ਵਿਦਿਆ ਕਰਦੇ, ਛਿੰਦੇ ਜੁਝਾਰ ਨੂੰ
ਹੱਥੀਂ ਪੁੱਤ ਜੰਗ ਨੂੰ ਤੋਰਦੇ।

ਹਜ਼ੂਰ ਨੇ ਦਿਲੀ ਚਾਵਾਂ ਨਾਲ ਪੁੱਤਰ ਨੂੰ ਸ਼ਹੀਦ ਹੋਣ ਵਾਸਤੇ ਵਿਦਿਆ ਕੀਤਾ। ਸਾਹਿਬਜ਼ਾਦੇ ਦੇ ਨਾਲ ਪੰਜ ਸਿੰਘ ਹੋਰ ਚੜ੍ਹੇ। ਬੂਹਾ ਖੁੱਲ੍ਹਾ, ਸੂਰਮੇ ਬਾਹਰ ਨਿਕਲੇ। ਵੈਰੀ ਸਮਝ ਗਏ ਕਿ ਜਦ ਛੋਟਾ ਸਾਹਿਬਜ਼ਾਦਾ ਵੀ ਲੜਨ ਵਾਸਤੇ ਆ ਗਿਆ ਹੈ ਤਾਂ ਅੰਦਰ ਗੁਰੂ ਜੀ ਤੋਂ ਬਿਨਾਂ ਹੋਰ ਕੋਈ ਨਹੀਂ ਰਹਿ ਗਿਆ। ਵਜ਼ੀਰ ਖ਼ਾਂ ਨੇ ਕਿਹਾ, "ਇਸ ਨੂੰ ਕਤਲ ਨਾ ਕਰਨਾ, ਸਗੋਂ ਜਿਊਂਦੇ ਨੂੰ ਫੜ ਲੈਣਾ। ਕੈਦ ਰਖ ਕੇ ਇਸ ਨੂੰ ਦੀਨ ਮਨਾਵਾਂਗੇ।" ਉਹਨਾਂ ਦਾ ਖ਼ਿਆਲ ਸੀ ਕਿ ਚੌਦਾਂ ਸਾਲ ਦੇ ਬੱਚੇ ਨੇ ਕੀ ਲੜਨਾ ਹੈ? ਪਰ ਕੀ ਜਾਨਣ ਕਿ ਸ਼ੇਰ ਦਾ ਬੱਚਾ ਭਾਵੇਂ ਛੋਟਾ ਹੀ ਹੋਵੇ, ਮਿਰਗਾਂ 'ਤੇ ਉਹ ਵੀ ਭਾਰੂ ਹੁੰਦਾ ਹੈ? ਸਾਹਿਬ ਜੁਝਾਰ ਸਿੰਘ ਨੇ ਬਾਹਰ ਨਿਕਲਦਿਆਂ ਹੀ ਹੱਲਾ ਬੋਲ ਦਿੱਤਾ।

## ਮਿਰਜ਼ਾ

ਫੇਰ ਚੜ੍ਹ ਪਿਆ ਪੁੱਤ ਦਸਮੇਸ਼ ਦਾ
ਛੋਟੀ ਉਮਰ ਤੇ ਫੱਬਵੀਂ ਨੁਹਾਰ
ਇਉਂ ਨਿਕਲਿਆ ਗੜ੍ਹੀ 'ਚੋਂ ਸੂਰਮਾ
ਆਇਆ ਚੰਦ ਬੱਦਲਾਂ 'ਚੋਂ ਬਾਹਰ
ਉਹਨੇ ਆਉਂਦਿਆਂ ਤੀਰਾਂ ਦੀ ਝੜੀ ਲਾ ਦਿੱਤੀ
ਲੱਗੇ ਹੋਣ ਸੀਨਿਆਂ 'ਚੋਂ ਪਾਰ
ਉਹ ਉਡ ਉਡ ਵੈਰੀਆਂ ਨੂੰ ਡੰਗਦੇ
ਸਿਰ ਕੱਢਵੇਂ ਮਾਰਨ ਸਰਦਾਰ
ਭੱਥਾ ਖ਼ਾਲੀ ਓਧਰ ਹੋ ਗਿਆ ਜੁਆਨ ਦਾ
ਓਧਰ ਜ਼ਾਲਮਾਂ ਦੇ ਲੱਥ ਗਏ ਸਥਾਰ
ਫੇਰ ਬਰਛੀ ਸੰਭਾਲ ਲਈ ਸ਼ੇਰ ਨੇ
ਯੋਧੇ ਮਾਰੇ ਲਲਕਾਰ ਲਲਕਾਰ
ਘੇਰਾ ਪਾ ਲਿਆ ਜਾਂ ਬਹੁਤਿਆਂ ਨੇ ਆਣ ਕੇ

ਫੇਰ ਸੂਰਮੇ ਨੇ ਧੂਹ ਲਈ ਤਲਵਾਰ
ਸ਼ਮ੍ਹਾਂ ਹੇਠ ਜਿਉਂ ਪਤੰਗਾਂ ਦੀਆਂ ਢੇਰੀਆਂ
ਥੜ੍ਹੇ ਦਿੱਤੇ ਉਸ ਲੋਥਾਂ ਦੇ ਉਸਾਰ
ਜ਼ੱਰਾ ਜ਼ੱਰਾ ਹੋ ਕੇ ਢਾਲ ਸਾਰੀ ਉਡ ਗਈ
ਸਹਿੰਦੀ ਵੈਰੀਆਂ ਦੇ ਭਰਵੇਂ ਵਾਰ
ਅੰਤ ਸੈਂਕੜੇ ਸੰਜੋਈਂ ਮੜ੍ਹੇ ਵੱਢਦੀ
ਅੱਧ ਵਿੱਚੋਂ ਟੁੱਟ ਗਈ ਤਲਵਾਰ
ਖ਼ਾਲੀ ਹੱਥ 'ਅਭਮੰਨੂੰ' ਵਾਂਗ ਸੂਰਮਾ
ਗਿਆ ਘੇਰਿਆ ਦਲਾਂ ਦੇ ਵਿਚਕਾਰ
ਟੋਟੇ ਹੋਇ ਕੇ ਸਰੀਰ ਭੋਇੰ ਡਿੱਗਿਆ
ਪਹੁੰਚੀ ਰੂਹ ਸਚਖੰਡ ਦਰਬਾਰ

ਚੌਦਾਂ-ਪੰਦਰਾਂ ਸਾਲਾਂ* ਦਾ ਲਾਡਲਾ ਅੱਖਾਂ ਦੇ ਸਾਹਮਣੇ ਟੋਟੇ-ਟੋਟੇ ਹੋ ਕੇ ਮੈਦਾਨ ਵਿੱਚ ਡਿੱਗ ਪਿਆ। ਦੁਸ਼ਮਣ ਨੇ ਉਸ ਦੇ ਕੋਮਲ ਸਰੀਰ ਦੇ ਟੁਕੜੇ ਕਰਕੇ ਇਧਰ-ਉਧਰ ਖਿਲਾਰ ਦਿੱਤੇ। ਅਜੇ ਵੀ ਉਹਨਾਂ ਦੇ ਦਿਲ ਦਾ ਪੂਰਾ ਸਾੜ ਨਾ ਨਿਕਲਿਆ। ਕਈ ਵੱਡੇ ਬਹਾਦਰ ਇਸਲਾਮ ਦੀ ਸੇਵਾ ਵਿੱਚ ਹਿੱਸਾ ਲੈਣ ਵਾਸਤੇ ਸਾਹਿਬਜ਼ਾਦੇ ਦੇ ਸਰੀਰ ਦੇ ਪਏ ਟੁਕੜਿਆਂ ਵਿੱਚ ਬਰਛੇ ਮਾਰ ਕੇ 'ਯਾ ਅਲੀ' ਦੇ ਨਾਅਰੇ ਲਗਾ ਰਹੇ ਸਨ। ਹਜ਼ੂਰ ਇਹ ਸਭ ਕੁਝ ਦੇਖਦੇ ਹੋਏ ਮੂੰਹੋਂ ਕਹਿ ਰਹੇ ਸਨ :

"ਤੇਰਾ ਕੀਆ ਮੀਠਾ ਲਾਗੈ॥
ਹਰਿ ਨਾਮ ਪਦਾਰਥੁ ਨਾਨਕ ਮਾਗੈ।"

ਫਿਰ ਦੋਵੇਂ ਹੱਥ ਫੈਲਾ ਕੇ ਵਾਹਿਗੁਰੂ ਦੇ ਦਰਬਾਰ ਵਿੱਚ ਗੁਰਦੇਵ ਅਰਦਾਸ ਕਰਨ ਲੱਗੇ :

## ਸਾਕਾ

ਹੱਸ ਸ਼ਹੀਦੀ ਪਾ ਗਿਆ ਜਦ ਲਾਲ ਛੁਟੇਰਾ
ਅੱਖਾਂ ਸਾਹਵੇਂ ਹੋ ਗਿਆ ਉਹ ਬੇਰਾ ਬੇਰਾ

---

* ਠੀਕ ਉਮਰ ਚੌਦਾਂ ਸਾਲ, ਅੱਠ ਮਹੀਨੇ, ਸਤਾਰਾਂ ਦਿਨ।

ਉਂਗਲ ਲਾ ਕੇ ਲੈ ਗਿਆ ਉਹਨੂੰ ਵੀਰ ਵਡੇਰਾ
ਜੋੜੀ ਜੋੜੀ ਹੋ ਗਿਆ ਪਰਵਾਰ ਬਥੇਰਾ
ਹੱਥ ਬੰਨ੍ਹ ਬੋਲੇ ਸਤਿਗੁਰੂ 'ਵਾਹ! ਭਾਣਾ ਤੇਰਾ
'ਤੇਰਾ ਤੁਝ ਕਉ ਸਉਪਤੇ ਕਿਆ ਲਾਗੇ ਮੇਰਾ'
'ਹੁਕਮ ਰਜਾਈ ਚਲਣਾ' ਜੋ ਕਰੇਂ ਚੰਗੇਰਾ
ਪੰਥ ਵੱਸੇ, ਮੈਂ ਉਜੜਾਂ, ਸੀ ਚਾਉ ਘਨੇਰਾ
ਹੋਵਾਂ ਤੈਥੋਂ ਸੁਰਖ਼ਰੂ ਪ੍ਰਣ ਪਾਲ ਉਚੇਰਾ"
ਵਾਹੁ ਵਾਹੁ ਗੋਬਿੰਦ ਸਿੰਘ! ਧੰਨ ਤੇਰਾ ਜੇਰਾ

ਏਨੇ ਚਿਰ ਤੱਕ ਦਿਨ ਛਿਪ ਚੁੱਕਾ ਸੀ। ਦੋਵੇਂ ਸਾਹਿਬਜ਼ਾਦੇ ਸ਼ਹੀਦ ਹੋਣ ਕਰਕੇ ਵੈਰੀ ਸਮਝਦੇ ਸਨ ਕਿ ਹੁਣ ਅੰਦਰ ਗੁਰੂ ਮਹਾਰਾਜ ਇਕੱਲੇ ਹੀ ਰਹਿ ਗਏ ਹਨ। ਸੋ ਵਜ਼ੀਰ ਖ਼ਾਂ ਨੇ ਫਿਰ ਆਖ਼ਰੀ ਹੱਲਾ ਕਰਵਾਇਆ। ਅੱਗੋਂ ਗੁਰੂ ਮਹਾਰਾਜ ਨੇ ਤੇ ਬਾਕੀ ਦੇ ਸਿੰਘਾਂ ਨੇ ਏਨੇ ਜੋਸ਼ ਵਿੱਚ ਤੀਰ ਬਰਸਾਏ ਕਿ ਬਾਹਰ ਵੈਰੀ ਦੇ ਸਥਾਰ ਲਾਹ ਦਿੱਤੇ। ਬਾਹਰਲਿਆਂ ਨੂੰ ਇਉਂ ਭਾਸਣ ਲੱਗਾ ਜਿਵੇਂ ਅੰਦਰੋਂ ਕਈ ਸੈਂਕੜੇ ਸਿੰਘ ਬੈਠੇ ਤੀਰ ਗੋਲੀਆਂ ਬਰਸਾ ਰਹੇ ਹਨ। ਹਜ਼ੂਰ ਦਾ ਇਕ ਇਕ ਤੀਰ, ਦਸਾਂ ਦਸਾਂ ਵਿੱਚ ਦੀ ਲੰਘਦਾ। ਕਈ ਚੋਣਵੇਂ ਜਰਨੈਲ ਮਾਰੇ ਗਏ। ਨੁਕਸਾਨ ਹੁੰਦਾ ਵੇਖ ਕੇ ਵਜ਼ੀਰ ਖ਼ਾਂ ਨੇ ਫ਼ੌਜ ਨੂੰ ਪਿੱਛੇ ਹਟਾ ਕੇ ਹੁਕਮ ਦਿੱਤਾ ਕਿ ਉਦਾਲੇ ਸਖ਼ਤ ਪਹਿਰਾ ਰਖਿਆ ਜਾਵੇ, ਸਵੇਰੇ ਗੁਰੂ ਨੂੰ ਕੈਦ ਕਰ ਲਿਆ ਜਾਵੇਗਾ। ਇਸ ਕਾਰਨ ਲੜਾਈ ਬੰਦ ਹੋ ਗਈ।

ਗੜ੍ਹੀ ਅੰਦਰ ਗਿਆਰਾਂ ਸਿੰਘ ਤੇ ਗੁਰੂ ਜੀ ਹੀ ਰਹਿ ਗਏ ਸਨ। ਭਾਈ ਦਇਆ ਸਿੰਘ ਨੇ ਹਜ਼ੂਰ ਦੇ ਚਰਨਾਂ ਵਿੱਚ ਬੇਨਤੀ ਕੀਤੀ, "ਮਹਾਰਾਜ! ਸੇਵਕ ਦੀ ਅਰਦਾਸ ਹੈ, ਜਿਵੇਂ ਹੀ ਹੋਵੇ, ਆਪ ਬਾਹਰ ਨਿਕਲ ਜਾਵੋ। ਆਪ ਫੇਰ ਹਜ਼ਾਰਾਂ ਸਿੱਖ ਸਾਜ ਲਵੋਗੇ, ਪੰਥ ਫਿਰ ਚੜ੍ਹਦੀਆਂ ਕਲਾਂ ਵਿੱਚ ਆ ਜਾਵੇਗਾ। ਪਰ ਜੇ ਆਪ ਨੇ ਇਥੇ ਹੀ ਭਾਣਾ ਮੰਨ ਲਿਆ, ਤਾਂ ਫਿਰ ਹਜ਼ਾਰਾਂ ਨਹੀਂ, ਲੱਖਾਂ ਸਿੱਖ ਵੀ ਮਿਲ ਕੇ ਇਕ ਗੁਰੂ ਮਹਾਰਾਜ ਦਾ ਘਾਟਾ ਪੂਰਾ ਨਹੀਂ ਕਰ ਸਕਦੇ। ਸੋ ਬੇਨਤੀ ਮੰਨੋ, ਤਾਂ ਆਪ ਸਹੀ ਸਲਾਮਤ ਬਾਹਰ ਚਲੇ ਜਾਓ।"

ਗੁਰੂ ਮਹਾਰਾਜ ਗੰਭੀਰਤਾ ਨਾਲ ਬੋਲੇ, "ਪਿਆਰੇ ਦਇਆ ਸਿੰਘ ਜੀ! ਅਜੇ ਸਿੱਖ ਤੇ ਗੁਰੂ ਦਾ ਭੇਦ ਮਿਟਿਆ ਨਹੀਂ? ਅਸੀਂ ਤਾਂ ਗੁਰੂ ਹੀ ਪੰਥ ਨੂੰ

ਬਣਾ ਦਿੱਤਾ ਹੈ, ਤਾਂ ਫਿਰ ਪੰਥ ਵਿੱਚ ਗੁਰੂ ਦਾ ਘਾਟਾ ਪੈ ਹੀ ਕਿਵੇਂ ਸਕਦਾ ਹੈ? ਅੱਜ ਤੋਂ ਪੰਥ ਹੀ ਗੁਰੂ ਹੈ, ਪੰਥ ਵਿੱਚ ਪ੍ਰਮੇਸ਼ਰ ਆਪ ਹੈ, ਪੰਥ ਅਕਾਲ ਪੁਰਖ ਦਾ ਰੂਪ ਹੈ ਤੇ ਪੰਜ ਨਿਤਨੇਮੀ ਸਿੰਘ ਪੰਥ ਦਾ ਵਜੂਦ।

"ਇਕ ਸਿੱਖ, ਦੋਇ ਸਾਧ ਸੰਗ, ਪੰਜੀਂ ਪਰਮੇਸ਼ਰ।"

(ਭਾਈ ਗੁਰਦਾਸ ਜੀ)

"ਪਿਆਰੇ ਦਇਆ ਸਿੰਘ ਜੀ! ਗੋਬਿੰਦ ਸਿੰਘ ਅੱਜ ਭਾਣਾ ਮੰਨ ਲਵੇ ਜਾਂ ਭਲਕੇ, ਪੰਥ ਸਦਾ ਅਟੱਲ ਰਹੇਗਾ। ਤੇ ਜਿਹੜੀ ਏਥੋਂ ਨਿਕਲ ਜਾਣ ਦੀ ਗੱਲ ਕਰਦੇ ਓ? ਜਿੱਥੇ ਅਜੀਤ ਸਿੰਘ, ਜੁਝਾਰ ਸਿੰਘ ਤੇ ਉਹਨਾਂ ਤੋਂ ਵੀ ਪਿਆਰੇ ਸਿੱਖ ਸ਼ਹੀਦ ਹੋਏ ਪਏ ਹਨ, ਗੋਬਿੰਦ ਸਿੰਘ ਨੂੰ ਸ਼ਹੀਦੀ ਪ੍ਰਾਪਤ ਕਰਨ ਵਾਸਤੇ ਇਸ ਤੋਂ ਪਵਿੱਤਰ ਥਾਂ ਹੋਰ ਕਿਹੜਾ ਲੱਭੇਗਾ? ਮੈਂ ਇਸ ਗੜ੍ਹੀ ਨੂੰ ਛੱਡ ਕੇ ਨਹੀਂ ਜਾਣਾ ਚਾਹੁੰਦਾ।"

ਭਾਈ ਦਇਆ ਸਿੰਘ ਜੀ ਨਿਰਾਸ਼ ਹੋ ਕੇ ਕੋਲੋਂ ਚੱਲੇ। ਬਾਕੀ ਸਿੰਘਾਂ ਨਾਲ ਵਿਚਾਰ ਕੀਤੀ। ਜੇ ਗੁਰੂ ਮਹਾਰਾਜ ਨਾ ਮੰਨੇ ਤਾਂ ਫਿਰ ਕੀ ਬਣੇਗਾ? ਇਹ ਚਿੰਤਾ ਸਾਰਿਆਂ ਦੇ ਦਿਲਾਂ ਵਿੱਚ ਸੀ। ਉਹ ਸਾਰੇ ਰਲ ਕੇ ਹਜ਼ੂਰ ਦੇ ਸਾਹਮਣੇ ਬੇਨਤੀ ਕਰਨ ਵਾਸਤੇ ਆਏ। ਅੱਗੋ ਮਹਾਰਾਜ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਅਰਦਾਸ ਕਰਨ ਲੱਗੇ ਸਨ। ਸਿੰਘਾਂ ਨੂੰ ਵੇਖ ਕੇ ਬੋਲੇ, "ਪਿਆਰੇ ਦਇਆ ਸਿੰਘ ਜੀ! ਵੇਲੇ ਸਿਰ ਆ ਗਏ ਓ। ਅੱਜ ਗੋਬਿੰਦ ਸਿੰਘ ਪੰਥ ਨੂੰ ਗੁਰੂ ਬਨਾਉਣ ਤੇ ਆਪ ਚੇਲਾ ਬਣਨ ਲੱਗਾ ਹੈ। ਆਓ, ਪੰਜ ਸਿੰਘ ਅੱਗੇ ਆ ਜਾਓ।"

ਹਜ਼ੂਰ ਨੇ ਪੰਜਾਂ ਸਿੰਘਾਂ ਨੂੰ ਆਦਿ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਬਿਠਾ ਕੇ ਅਰਦਾਸ ਕੀਤੀ, ਉਦਾਲੇ ਪ੍ਰਕਰਮਾ ਕਰਕੇ ਪੰਜ ਪੈਸੇ ਤੇ ਪ੍ਰਸ਼ਾਦਿ ਸਾਹਮਣੇ ਰੱਖ ਕੇ ਮੱਥਾ ਟੇਕ ਦਿੱਤਾ। ਫਿਰ ਮੁੱਖੋਂ ਫ਼ੁਰਮਾਇਆ, "ਅੱਜ ਤੋਂ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਪੰਥ ਹੀ ਗੁਰੂ ਹੈ। ਪੰਥ ਤੇ ਗੁਰਬਾਣੀ ਤੋਂ ਬਿਨਾਂ ਹੋਰ ਕਿਸੇ ਨੂੰ ਸਿਰ ਨਹੀਂ ਝੁਕਾਉਣਾ। ਜਿੱਥੇ ਪੰਜ ਸਿੰਘ ਹੋਣਗੇ, ਉਥੇ ਅਕਾਲ ਪੁਰਖ ਆਪ ਹੋਵੇਗਾ। ਮੈਂ ਸਦਾ ਉਹਨਾਂ ਦੇ ਅੰਗ ਸੰਗ ਹੋਵਾਂਗਾ। ਪੰਜਾਂ ਦੀ ਅਰਦਾਸ ਸੱਚਖੰਡ ਪ੍ਰਵਾਨ ਹੋਵੇਗੀ। ਮੈਂ ਹੁਣ ਆਪ ਜੰਗ ਵਿੱਚ ਜਾਵਾਂਗਾ।"

ਹਜ਼ੂਰ ਨੇ ਦਿਲ ਵਿੱਚ ਸ਼ਹੀਦ ਹੋਣਾ ਧਾਰ ਕੇ ਇਹ ਗੁਰਗੱਦੀ ਦੀ ਰਸਮ ਅਦਾ ਕੀਤੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਲੈ ਕੇ ਦਸਵੇਂ ਪਾਤਸ਼ਾਹ ਤੱਕ ਇਹ ਰਸਮ ਇਕ ਤੋਂ ਇਕ ਵੱਲ ਤੁਰੀ ਆਈ ਸੀ, ਪਰ ਦਸਮੇਸ਼ ਜੀ ਨੇ ਇਕ ਤੋਂ ਇਹ ਦਾਤ ਪੰਜਾਂ (ਪੰਚਾਇਤ) ਦੇ ਹਵਾਲੇ ਕਰ ਦਿੱਤੀ। ਸੋ 'ਪੰਥ ਗੁਰੂ, ਤੇ ਗੁਰੂ ਪੰਥ' ਬਣ ਗਿਆ। ਉਹਨਾਂ ਦਾ ਖ਼ਿਆਲ ਸੀ ਕਿ ਇਹ ਦਾਤ ਵੀ ਪੰਥ ਨੂੰ ਸੌਂਪ ਕੇ ਹੁਣ ਉਹ ਆਪਣੇ ਰਾਹ 'ਤੇ ਚੱਲਣ ਵਾਸਤੇ ਅਜ਼ਾਦ ਹਨ। ਹੁਣ ਉਹਨਾਂ ਦੇ ਰਾਹ ਵਿੱਚ ਕੋਈ ਰੁਕਾਵਟ ਨਹੀਂ ਰਹੀ।

ਹਜ਼ੂਰ ਹਥਿਆਰ ਸੰਭਾਲ ਕੇ ਬਾਹਰ ਨਿਕਲਣ ਲਈ ਤਿਆਰ ਹੋਣ ਲੱਗੇ, ਤਾਂ ਭਾਈ ਦਇਆ ਸਿੰਘ ਜੀ ਨੇ ਨਿਮਰਤਾ ਨਾਲ ਕਿਹਾ, "ਮਹਾਰਾਜ! ਕਿਧਰ ਦੀ ਤਿਆਰੀ ਕਰਨ ਲੱਗੇ ਹਨ?"

"ਜੰਗ ਵਿੱਚ ਸ਼ਹੀਦ ਹੋਣ ਦੀ।" ਹਜ਼ੂਰ ਨੇ ਦ੍ਰਿੜ੍ਹ ਭਰੋਸੇ ਨਾਲ ਕਿਹਾ।

ਭਾਈ ਦਇਆ ਸਿੰਘ ਜੀ ਨੇ ਫਿਰ ਕਿਹਾ, "ਦਾਤਾਰ! ਅੱਗੇ ਵੀ ਕੋਈ ਸਿੱਖ ਗੁਰੂ ਦੀ ਆਗਿਆ ਬਿਨਾਂ ਜੰਗ ਵਿੱਚ ਗਿਆ ਹੈ?"

ਗੁਰੂ ਜੀ—"ਨਹੀਂ।"

ਭਾਈ ਦਇਆ ਸਿੰਘ—"ਤਾਂ ਆਪ ਗੁਰੂ-ਪੰਥ ਦੀ ਆਗਿਆ ਬਿਨਾਂ ਕਿਵੇਂ ਜਾ ਸਕਦੇ ਹੋ?"

ਗੁਰੂ ਜੀ—"ਤਾਂ ਮੈਂ ਪੰਥ ਕੋਲੋਂ ਆਗਿਆ ਮੰਗਦਾ ਹਾਂ ਕਿ ਮੈਨੂੰ ਮੈਦਾਨ ਵਿੱਚ ਜਾਣ ਦਿੱਤਾ ਜਾਵੇ।"

ਭਾਈ ਦਇਆ ਸਿੰਘ—"ਸਿੱਖ ਬਣ ਕੇ ਆਗਿਆ ਮੰਗਦੇ ਹੋ? ਜਾਂ ਗੁਰੂ ਬਣ ਕੇ ਹੁਕਮ ਕਰਦੇ ਹੋ?"

ਗੁਰੂ ਜੀ—"ਹੁਣ ਗੁਰੂ ਪੰਥ ਹੈ। ਮੈਂ ਸਿੱਖ ਦੀ ਹੈਸੀਅਤ ਵਿੱਚ ਆਗਿਆ ਮੰਗਦਾ ਹਾਂ।"

ਭਾਈ ਦਇਆ ਸਿੰਘ ਜੀ—"ਆਗਿਆ ਪੰਥ ਨੇ ਆਪਣੀ ਮਰਜ਼ੀ ਦੀ ਦੇਣੀ ਹੈ ਤੇ ਆਪ ਜੀ ਨੂੰ ਉਸ ਆਗਿਆ ਦਾ ਪਾਲਣ ਕਰਨਾ ਪੈਣਾ ਹੈ। ਦੱਸੋ, ਪ੍ਰਵਾਨ ਹੈ?"

ਮੇਰੇ ਦਾਤਾਰ ਜੀ ਇਕ ਪੂਰਨ ਸਿੱਖ ਵਾਂਗ ਹੱਥ ਬੰਨ੍ਹ ਕੇ ਕਹਿਣ ਲੱਗੇ, "ਹੇ ਗੁਰੂ-ਪੰਥ! ਅਕਾਲ ਪੁਰਖ ਦੇ ਰੂਪ! ਇਹ ਦਾਸ ਸਦਾ ਪੰਥ ਦੀ ਆਗਿਆ ਦਾ ਪਾਲਣ ਕਰੇਗਾ।"

ਭਾਈ ਦਇਆ ਸਿੰਘ ਜੀ ਨੇ ਬਾਕੀ ਸਾਰੇ ਸਿੰਘਾਂ ਨਾਲ ਸਲਾਹ ਕਰਕੇ ਹੁਕਮ ਸੁਣਾ ਦਿੱਤਾ, "ਮਹਾਰਾਜ! ਪੰਥ ਦੀ ਏਹਾ ਆਗਿਆ ਹੈ ਕਿ ਆਪ ਪੰਥ ਦੀ ਭਲਾਈ ਬਦਲੇ ਸਹੀ ਸਲਾਮਤ ਗੜ੍ਹੀ ਵਿੱਚੋਂ ਨਿਕਲ ਜਾਓ। ਤਿੰਨ ਸਿੰਘ ਹੋਰ ਆਪ ਜੀ ਦੇ ਨਾਲ ਜਾਣਗੇ। ਆਪ ਖਿੱਲਰੇ ਹੋਏ ਸਿੱਖਾਂ ਨੂੰ ਕੱਠੇ ਕਰਕੇ ਫਿਰ ਜ਼ਾਲਮਾਂ ਦਾ ਟਾਕਰਾ ਕਰੋ। ਵੈਰੀ ਨੂੰ ਇਹ ਭੁਲੇਖਾ ਦੇਣ ਬਦਲੇ, ਕਿ ਗੁਰੂ ਜੀ ਅਜੇ ਅੰਦਰ ਹਨ, ਆਪ ਜੀ ਦੀ ਕਲਗੀ ਭਾਈ ਸੰਗਤ ਸਿੰਘ ਜੀ ਦੇ ਸਿਰ ਪਹਿਨਾਈ ਜਾਏਗੀ। ਜਿਹੜੇ ਅੱਠ ਸਿੰਘ (ਸੰਗਤ ਸਿੰਘ ਸਣੇ) ਪਿੱਛੇ ਗੜ੍ਹੀ ਵਿੱਚ ਰਹਿਣਗੇ, ਉਹ ਇਥੇ ਵੈਰੀ ਦਾ ਟਾਕਰਾ ਕਰਦੇ ਹੋਏ ਸ਼ਹੀਦ ਹੋਣਗੇ। ਹੁਣ ਆਪ ਤਿਆਰੀ ਕਰ ਲਵੋ।"

ਹਜ਼ੂਰ ਨੇ ਸਿਰ ਝੁਕਾਅ ਕੇ ਬੇਨਤੀ ਕੀਤੀ, ਗੋਬਿੰਦ ਸਿੰਘ ਵਿੱਚ ਤਾਕਤ ਨਹੀਂ ਹੈ, ਜੋ ਪੰਥ ਦੇ ਹੁਕਮ ਦੀ ਉਲੰਘਣਾ ਕਰੇ। ਮੈਂ ਸਿਰਫ਼ ਇਕ ਦਾਤ ਮੰਗਦਾ ਹਾਂ ਪੰਥ ਪਾਸੋਂ। ਮੈਂ ਚੁੱਪ ਕਰਕੇ ਤੇ ਲੁੱਕ ਕੇ ਵੈਰੀਆਂ ਵਿੱਚੋਂ ਨਹੀਂ ਨਿਕਲਣਾ ਚਾਹੁੰਦਾ, ਉਹਨਾਂ ਨੂੰ ਲਲਕਾਰ ਕੇ ਤੇ ਅਵਾਜ਼ ਦੇ ਕੇ ਜਾਣਾ ਚਾਹੁੰਦਾ ਹਾਂ। ਮੇਰੀ ਇੰਨੀ ਅਰਦਾਸ ਪ੍ਰਵਾਨ ਹੋ ਜਾਵੇ।

ਇਹ ਗੱਲ ਸਾਰਿਆਂ ਸਿੰਘਾਂ ਨੇ ਮੰਨ ਲਈ। ਹੁਣ ਤਿਆਰੀ ਹੋਣ ਲੱਗੀ। ਭਾਈ ਦਇਆ ਸਿੰਘ ਜੀ (ਪਿਆਰਾ), ਭਾਈ ਧਰਮ ਸਿੰਘ (ਪਿਆਰਾ) ਤੇ ਭਾਈ ਮਾਨ ਸਿੰਘ ਜੀ ਗੁਰੂ ਜੀ ਦੇ ਨਾਲ ਤਿਆਰ ਹੋਏ। ਭਾਈ ਸੰਗਤ ਸਿੰਘ ਜੀ ਦੇ ਸਿਰ 'ਤੇ ਕਲਗੀ ਸਜਾਈ ਗਈ। ਭਾਈ ਰਾਮ ਸਿੰਘ, ਕੇਹਰ ਸਿੰਘ, ਸੰਤੋਖ ਸਿੰਘ ਤੇ ਦੇਵਾ ਸਿੰਘ ਆਦਿ ਹੋਰ ਕਿਲ੍ਹੇ ਵਿੱਚ ਰਹੇ। ਮਹਾਰਾਜ ਤਿੰਨਾਂ ਸਿੰਘਾਂ ਸਣੇ ਗੜ੍ਹੀ ਤੋਂ ਬਾਹਰ ਨਿਕਲੇ। ਬੂਹਾ ਫੇਰ ਬੰਦ ਹੋ ਗਿਆ। ਗੁਰੂ ਮਹਾਰਾਜ ਨੇ ਹੱਥ 'ਤੇ ਹੱਥ ਮਾਰ ਕੇ ਜ਼ੋਰ ਦੀ ਕਿਹਾ, "ਸਿੱਖਾਂ ਦਾ ਗੁਰੂ ਜਾ ਰਿਹਾ ਹੈ। ਕਿਸੇ ਵਿੱਚ ਹਿੰਮਤ ਹੈ ਤਾਂ ਰੋਕ ਲਵੇ।" ਮਹਾਰਾਜ ਨੇ ਤਿੰਨ ਵਾਰ ਉੱਚੀ ਇਹੀ ਗੱਲ ਕਹੀ। ਨਾਲ ਦੇ ਸਿੰਘਾਂ ਨੇ ਜ਼ੋਰ ਦੀ ਜੈਕਾਰਾ ਛੱਡਿਆ। ਅੰਦਰਲੇ ਸਿੰਘਾਂ ਨੇ ਨਗਾਰੇ ਖੜਕਾਏ ਤੇ ਬਾਹਰ ਨੂੰ ਤੀਰ ਚਲਾਉਣੇ ਸ਼ੁਰੂ ਕਰ

ਦਿੱਤੇ। ਬਾਹਰ ਵੈਰੀਆਂ ਵਿੱਚ ਸਾਰੇ ਹਲਚਲ ਮੱਚ ਗਈ। ਸਾਰੇ ਦੁਹਾਈ ਮੱਚ ਉੱਠੀ, 'ਸਿੱਖ ਆ ਪਏ, ਸਿੱਖਾਂ ਦਾ ਗੁਰੂ ਆ ਪਿਆ, ਫੜ ਲਵੋ, ਨਿਕਲ ਨਾ ਜਾਏ, ਬਚ ਜਾਓ, ਕਾਲ ਆਇਓ ਜੇ, ਇਤ ਆਦਿ।'

ਜੋ ਰਾਹ ਵਿੱਚ ਸਾਹਮਣੇ ਆਇਆ, ਉਸ ਨੂੰ ਅਗਲੇ ਜਹਾਨ ਨੂੰ ਤੋਰਦੇ ਹੋਏ ਗੁਰੂ ਮਹਾਰਾਜ ਦੁਸ਼ਮਣ ਦਲ ਨੂੰ ਚੀਰਦੇ ਬਾਹਰ ਨਿਕਲ ਗਏ। ਨਾਲ ਦੇ ਤਿੰਨੇ ਸਿੰਘ ਰਾਹੋਂ ਖੁੰਝ ਗਏ, ਪਰ ਉਹ ਵੀ ਸਹੀ ਸਲਾਮਤ ਵੈਰੀ ਦੇ ਘੇਰੇ ਵਿੱਚੋਂ ਨਿਕਲ ਗਏ, ਜੋ ਮਾਛੀਵਾੜੇ ਹਜ਼ੂਰ ਨੂੰ ਜਾ ਮਿਲੇ। ਵੈਰੀਆਂ ਵਿੱਚ ਇੰਨੀ ਤਰਥੱਲੀ ਮੱਚੀ ਕਿ ਉਹ ਆਪਸ ਵਿੱਚ ਹੀ ਕੱਟ ਵੱਢ ਕਰਨ ਲੱਗ ਪਏ। ਭਾਈ ਸੁੱਖਾ ਸਿੰਘ ਜੀ 'ਗੁਰੂ ਬਿਲਾਸ' ਵਿੱਚ ਇਸ ਦਾ ਵਰਨਣ ਇਉਂ ਕਰਦੇ ਹਨ :

## ਸਵੈਯਾ

ਪੂਤ ਪਿਤਾ ਸਿਰ ਪੈ ਅਸ ਝਾਰਤ
ਤਾਤ ਤਬੈ ਸੁਤ ਸੀਸ ਲਗਾਈ।
ਐਸ ਭਯੋ ਸਭ ਹਾਲ ਪਰਾਨ ਕੋ
ਕਾਲ ਪ੍ਰਲੈ ਤਿਨ ਰੈਨ ਬਿਤਾਈ।
ਭੋ ਸੁ ਡਰਿਓ ਤਿਨ ਪੈ ਭਵ ਭੂਖਨ
ਨਾਮ ਭਏ ਅਰ ਕੇ ਤਬ ਨਾਈ।
ਰੈਨ ਬਤੀਤ ਕਰੀ ਦੁਖ ਚਿੰਤਤ
ਭੋਰ ਭਇਓ ਉਗਿਓ ਦਿਨ ਰਾਈ।

ਦੁਸ਼ਮਣ ਦਲਾਂ ਵਿੱਚ ਚਾਨਣ ਹੁੰਦੇ ਤੱਕ ਕੱਟ ਵੱਢ ਹੁੰਦੀ ਰਹੀ। ਇਸ ਰਾਤ ਦੇ ਦੋ ਪਹਿਰਾਂ ਵਿੱਚ ਉਹਨਾਂ ਦਾ ਏਨਾ ਨੁਕਸਾਨ ਹੋਇਆ, ਜਿੰਨਾ ਪਹਿਲੇ ਸਾਰੇ ਦਿਨ ਵਿੱਚ ਨਹੀਂ ਸੀ ਹੋਇਆ। ਉਹ ਸੋਚਣ ਲੱਗੇ, ਸਿੰਘਾਂ ਦੀ ਏਹ ਧਾੜ ਕਿਤੇ ਬਾਹਰੋਂ ਆ ਕੇ ਪਈ ਹੈ, ਜੋ ਏਨੀ ਤਬਾਹੀ ਕਰਕੇ ਫੇਰ ਬਾਹਰ ਨੱਸ ਗਈ ਹੈ। ਸਵੇਰ ਹੁੰਦਿਆਂ ਹੀ ਉਹਨਾਂ ਬੜੇ ਗੁੱਸੇ ਨਾਲ ਗੜ੍ਹੀ ਉੱਤੇ ਹੱਲਾ ਬੋਲਿਆ। ਅੰਦਰਲੇ ਅੱਠੇ ਸਿੰਘ ਸੈਂਕੜਿਆਂ ਨੂੰ ਮਾਰ ਕੇ ਸ਼ਹੀਦੀ ਪਾ ਗਏ। ਭਾਈ ਸੰਗਤ ਸਿੰਘ ਦੇ ਸਿਰ 'ਤੇ ਕਲਗੀ ਵੇਖ ਕੇ ਵੈਰੀਆਂ ਉਸੇ ਨੂੰ ਗੁਰੂ

ਸਮਝ ਕੇ ਸਿਰ ਵੱਢ ਲਿਆ। ਉਹ ਸਿਰ ਸੂਬਾ ਸਰਹਿੰਦ ਵਜ਼ੀਰ ਖ਼ਾਂ ਦੇ ਪੇਸ਼ ਕੀਤਾ ਗਿਆ, ਤਾਂ ਉਹਨੇ ਪਛਾਣ ਲਿਆ ਕਿ ਇਹ ਗੁਰੂ ਜੀ ਦਾ ਸਿਰ ਨਹੀਂ। ਇਹ ਜਾਣ ਕੇ ਕਿ ਗੁਰੂ ਮਹਾਰਾਜ ਜਿਊਂਦੇ ਗੜ੍ਹੀ ਵਿੱਚੋਂ ਨਿਕਲ ਗਏ ਹਨ, ਵੈਰੀਆਂ ਦੇ ਦਿਲ ਟੁੱਟ ਗਏ ਤੇ ਉਹ ਆਪੋ ਆਪਣੇ ਰਾਹੀਂ ਮੁੜ ਗਏ।

ਚਮਕੌਰ ਯੁੱਧ ਅੱਠ ਪੋਹ, ਸੰਮਤ ੧੯੬੧ ਬਿ: ਨੂੰ ਹੋਇਆ। ਬਾਕੀ ਅੱਠੇ ਸਿੰਘ ਅਗਲੇ ਦਿਨ ਸ਼ਹੀਦ ਹੋਏ। ਇਸ ਯੁੱਧ ਵਿੱਚ ਤਿੰਨ 'ਪਿਆਰੇ' (ਭਾਈ ਹਿੰਮਤ ਸਿੰਘ ਜੀ, ਭਾਈ ਮੁਹਕਮ ਸਿੰਘ ਜੀ ਤੇ ਭਾਈ ਸਾਹਿਬ ਸਿੰਘ ਜੀ), ਦੋ ਸਾਹਿਬਜ਼ਾਦੇ (ਸਾਹਿਬ ਅਜੀਤ ਸਿੰਘ ਤੇ ਸਾਹਿਬ ਜੁਝਾਰ ਸਿੰਘ ਜੀ) ਤੇ ਪੈਂਤੀ ਸਿੰਘ ਹੋਰ ਸ਼ਹੀਦ ਹੋਏ। ਇਹਨਾਂ ਚਾਲੀਆਂ ਸ਼ਹੀਦਾਂ ਨੂੰ ਗੁਰੂ ਮਹਾਰਾਜ ਨੇ 'ਮੁਕਤਿਆਂ' ਦਾ ਵਰ ਦਿੱਤਾ। ਅਰਦਾਸ ਵਾਲੇ 'ਚਾਲੀ ਮੁਕਤੇ' ਏਹਾ ਚਮਕੌਰ ਸਾਹਿਬ ਵਾਲੇ ਸ਼ਹੀਦ ਹਨ। ਮੁਕਤਸਰ ਸਾਹਿਬ ਸ਼ਹੀਦ ਹੋਣ ਵਾਲੇ ਚਾਰ-ਪੰਜ ਸੌ ਸਿੰਘਾਂ ਨੂੰ, ਗੁਰੂ ਜੀ ਨੇ ਫੇਰ 'ਮੁਕਤਿਆਂ' ਦੀ ਪਦਵੀ ਦਿੱਤੀ ਸੀ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਪ੍ਰਸੰਗ ਲਿਖਿਆ ੧੫-੮-੪੮ ਈ:



੧ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

# ਜੰਗ ਮੁਲਤਾਨ

## *ਨਵਾਬ ਮੁਜ਼ੱਫ਼ਰ ਖ਼ਾਂ ਦਾ ਮਰਨਾ ਤੇ ਸੂਬਾ ਮੁਲਤਾਨ ਦਾ ਸਿੱਖ ਰਾਜ ਵਿੱਚ ਮਿਲਾਏ ਜਾਣਾ*

ਅਹਿਮਦ ਸ਼ਾਹ ਅਬਦਾਲੀ ਨੇ ਤੀਜਾ ਹਮਲਾ ਕੀਤਾ ਤਾਂ ਲਾਹੌਰ ਦਾ ਗਵਰਨਰ ਮੀਰ ਮੰਨੂੰ ਉਸ ਨਾਲ ਲੜ ਕੇ ਹਾਰ ਗਿਆ। ਇਸ ਤਰ੍ਹਾਂ ਸੂਬਾ ਲਾਹੌਰ ਤੇ ਮੁਲਤਾਨ ਅਪ੍ਰੈਲ, ੧੭੫੨ ਈ: ਵਿੱਚ ਅਬਦਾਲੀ ਨੇ ਆਪਣੇ ਰਾਜ ਵਿੱਚ ਮਿਲਾ ਲਏ। ਉਸ ਨੇ ਪੰਜਾਬ ਦਾ ਗਵਰਨਰ ਮੀਰ ਮੰਨੂੰ ਨੂੰ ਹੀ ਥਾਪ ਦਿੱਤਾ। ਪਹਿਲਾਂ ਉਹ ਬਾਦਸ਼ਾਹ ਦਿੱਲੀ ਵੱਲੋਂ ਏਥੇ ਦਾ ਹਾਕਮ ਸੀ ਤੇ ਹੁਣ ਅਬਦਾਲੀ ਵੱਲੋਂ। ਅਬਦਾਲੀ ਦੇ ਹਮਲਿਆਂ ਨੇ ਜਿੱਥੇ ਦਿੱਲੀ ਦੀ ਮੁਗ਼ਲ ਬਾਦਸ਼ਾਹੀ ਨੂੰ ਕਮਜ਼ੋਰ ਕੀਤਾ, ਉਥੇ ਸਿੱਖਾਂ ਨੂੰ ਵੱਧਣ ਫੁੱਲਣ ਦਾ ਸਮਾਂ ਦਿੱਤਾ। ਸਿੱਖ ਅਬਦਾਲੀ ਨਾਲ ਲੜਦੇ-ਲੜਦੇ ਹੀ ਬਲਵਾਨ ਹੁੰਦੇ ਗਏ। ਅਬਦਾਲੀ ਦੇ ਜਿਊਂਦੇ ਜੀ ਹੀ ਸਿੱਖ ਜਮਨਾ ਤੇ ਅਟਕ ਦੇ ਵਿਚਲੇ ਮੁਲਕ ਦੇ ਮਾਲਕ ਬਣ ਗਏ। ੧੭੭੧ ਈ: ਵਿੱਚ ਭੰਗੀ ਸਰਦਾਰਾਂ—ਝੰਡਾ ਸਿੰਘ, ਗੰਡਾ ਸਿੰਘ—ਦੇ ਜਰਨੈਲ ਮੱਜਾ ਸਿੰਘ ਨੇ ਮੁਲਤਾਨ ਉੱਤੇ ਜਾ ਧਾਵਾ ਬੋਲਿਆ। ਉਸ ਵੇਲੇ ਅਹਿਮਦ ਸ਼ਾਹ ਅਬਦਾਲੀ ਵੱਲੋਂ ਸ਼ੁਜਾਹ ਖ਼ਾਂ ਮੁਲਤਾਨ ਦਾ ਗਵਰਨਰ ਸੀ। ਉਸ ਵਿੱਚ ਮੱਜਾ ਸਿੰਘ ਦੇ ਟਾਕਰੇ ਦੀ ਤਾਕਤ ਨਹੀਂ ਸੀ। ਉਸ ਦੀ ਬੇਨਤੀ ਮੰਨ ਕੇ ਅਬਦਾਲੀ ਦਾ ਜਰਨੈਲ ਜਹਾਨ ਖ਼ਾਂ ਆਇਆ। ਉਹਨੇ ਮੱਜਾ ਸਿੰਘ ਕੋਲੋਂ ਸ਼ੁਜਾਹ ਖ਼ਾਂ ਦੀ ਜਾਨ ਛੁਡਾਈ।

ਅਪ੍ਰੈਲ, ੧੭੭੨ ਈ: ਵਿੱਚ ਅਬਦਾਲੀ ਮਰ ਗਿਆ। ਉਸ ਦਾ ਪੁੱਤਰ ਤੈਮੂਰ ਸ਼ਾਹ ਤਖ਼ਤ ਉੱਤੇ ਬੈਠਾ। ਉਸ ਨੇ ਸ਼ੁਜਾਹ ਖ਼ਾਂ ਨੂੰ ਹਟਾ ਕੇ ਹਾਜੀ ਸ਼ਰੀਫ਼

ਖ਼ਾਂ ਸੱਦੋਜ਼ਈ ਨੂੰ ਮੁਲਤਾਨ ਦਾ ਗਵਰਨਰ ਬਣਾ ਦਿੱਤਾ। ਉਹ ਛੇ ਮਹੀਨੇ ਹੀ ਮੁਲਤਾਨ ਦਾ ਗਵਰਨਰ ਰਿਹਾ, ਜਾਂ ਤੈਮੂਰ ਨੇ ਉਸ ਦੀ ਥਾਂ ਹਾਜੀ ਸ਼ਰੀਫ਼ ਬੇਗ ਕਤਲੂ ਨੂੰ ਗਵਰਨਰ ਥਾਪ ਦਿੱਤਾ। ਉਸ ਨੂੰ ਛੇ ਮਹੀਨੇ ਵੀ ਹਕੂਮਤ ਭੋਗਣੀ ਨਾ ਮਿਲੀ। ੨੫ ਦਸੰਬਰ, ੧੭੭੨ ਈ: ਨੂੰ ਸ: ਝੰਡਾ ਸਿੰਘ ਭੰਗੀ ਨੇ ਮੁਲਤਾਨ ਉੱਤੇ ਕਬਜ਼ਾ ਕਰ ਲਿਆ ਤੇ ਸ: ਦੀਵਾਨ ਸਿੰਘ ਛਾਛੋਵਾਲੀਏ ਨੂੰ ਉਥੋਂ ਦਾ ਕਿਲ੍ਹੇਦਾਰ ਬਣਾਇਆ। ੧੭੭੬ ਈ: ਵਿੱਚ ਸ਼ੁਜਾਹ ਖ਼ਾਂ ਆਪਣੀ ਜਾਗੀਰ ਤੇ ਹੱਥੀਂ ਵਸਾਏ ਸ਼ਹਿਰ ਸ਼ੁਜਾਹ ਆਬਾਦ ਵਿੱਚ ਮਰ ਗਿਆ। ਉਸ ਦਾ ਪੁੱਤਰ ਮੁਜ਼ੱਫ਼ਰ ਖ਼ਾਂ ਪਿੱਛੋਂ ਜਾਗੀਰ ਦਾ ਮਾਲਕ ਬਣਿਆ। ਉਹ ਮੁਲਤਾਨ ਉੱਤੇ ਵੀ ਆਪਣਾ ਜੱਦੀ ਹੱਕ ਸਮਝਦਾ ਸੀ। ਸੋ ਉਸ ਨੇ ਨਵਾਬ ਬਹਾਵਲਪੁਰ ਨੂੰ ਨਾਲ ਮਦਦੀ ਲੈ ਕੇ ਮੁਲਤਾਨ ਉੱਤੇ ਧਾਵਾ ਬੋਲ ਦਿੱਤਾ। ਕਿਲ੍ਹੇਦਾਰ ਸ: ਦੀਵਾਨ ਸਿੰਘ ਦੀ ਮਦਦ ਵਾਸਤੇ ਸ: ਗੰਡਾ ਸਿੰਘ ਭੰਗੀ ਆਪ ਪਹੁੰਚ ਪਿਆ, ਸੋ ਮੁਜ਼ੱਫ਼ਰ ਖ਼ਾਂ ਤੇ ਨਵਾਬ ਬਹਾਵਲਪੁਰ ਹਾਰ ਕੇ ਸ਼ੁਜਾਹ ਆਬਾਦ ਨੂੰ ਨੱਸ ਗਏ।

੧੭੮੦ ਈ: ਨੂੰ ਤੈਮੂਰ ਸ਼ਾਹ ਨੇ ਆਪ ਮੁਲਤਾਨ ਉੱਤੇ ਹਮਲਾ ਕੀਤਾ। ੧੮ ਫ਼ਰਵਰੀ, ੧੭੮੦ ਈ: ਨੂੰ ਉਹਨੇ ਮੁਲਤਾਨ ਸਿੱਖਾਂ ਤੋਂ ਖੋਹ ਕੇ ਮੁਜ਼ੱਫ਼ਰ ਖ਼ਾਂ ਦੇ ਹਵਾਲੇ ਕੀਤਾ। ਇਸ ਤਰ੍ਹਾਂ ਉਸ ਦੀ ਮੁਲਤਾਨ ਦਾ ਗਵਰਨਰ ਬਣਨ ਦੀ ਰੀਝ ਪੂਰੀ ਹੋਈ। ਤੈਮੂਰ ਵਾਪਸ ਮੁੜਿਆ, ਤਾਂ ਇਸੇ ਸਾਲ ਦੇ ਨਵੰਬਰ ਵਿੱਚ ਸਿੱਖਾਂ ਨੇ ਮੁਲਤਾਨ ਉੱਤੇ ਹਮਲਾ ਕਰ ਦਿੱਤਾ। ਮੁਜ਼ੱਫ਼ਰ ਖ਼ਾਂ ਨੂੰ ਖ਼ਾਲਸੇ ਦੀ ਈਨ ਮੰਨ ਲੈਣ ਬਿਨਾਂ ਹੋਰ ਕੋਈ ਰਾਹ ਨਾ ਦਿੱਸਿਆ। ਉਹਨੇ ਮੁਖੀ ਸਰਦਾਰਾਂ ਅੱਗੇ ਭੇਟਾ ਆ ਧਰੀ, ਜਿਸ ਨੂੰ ਉਦੋਂ 'ਕਰ ਰਾਖੀ' ਆਖਦੇ ਸਨ। ਜਿਸ ਤੋਂ ਸਿੱਖ 'ਰਾਖੀ' ਵਸੂਲ ਕਰ ਲੈਂਦੇ, ਉਸ ਦੇ ਇਲਾਕੇ ਵਿੱਚ ਲੁੱਟ ਮਾਰ ਨਹੀਂ ਸਨ ਕਰਦੇ। ਅਸੂਲੀ ਤੌਰ 'ਤੇ ਇਸ ਦਿਨ ਤੋਂ ਮੁਜ਼ੱਫ਼ਰ ਖ਼ਾਂ, ਸ਼ਾਹ ਕਾਬਲ ਦੇ ਨਹੀਂ, ਸਿੱਖਾਂ ਦੇ ਅਧੀਨ ਹੋ ਗਿਆ ਸੀ।

੧੭੯੯ ਈ: ਵਿੱਚ (ਸ਼ੇਰੇ-ਪੰਜਾਬ) ਨੇ ਲਾਹੌਰ ਉੱਤੇ ਕਬਜ਼ਾ ਕਰ ਲਿਆ। ੧੮੦੨ ਈ: ਵਿੱਚ ਉਸ ਨੇ ਪਹਿਲੀ ਵਾਰ ਮੁਲਤਾਨ ਉੱਤੇ ਕਬਜ਼ਾ ਕੀਤਾ। ਮੁਜ਼ੱਫ਼ਰ ਖ਼ਾਨ ਨੇ ਸਿੱਖ ਮਹਾਰਾਜੇ ਦੀ ਈਨ ਮੰਨ ਲਈ, ਨਜ਼ਰਾਨਾ ਤਾਰਿਆ ਤੇ ਆਗਿਆਕਾਰ ਰਹਿਣ ਦਾ ਅਹਿਦਨਾਮਾ ਕੀਤਾ। ੧੮੦੭ ਈ:

ਵਿੱਚ ਮੁਜ਼ੱਫ਼ਰ ਖ਼ਾਂ ਨੇ ਸਿੱਖ ਰਾਜ ਦੇ ਵਿਰੁੱਧ ਨਵਾਬ ਕਸੂਰ ਦੀ ਮਦਦ ਕੀਤੀ। ਇਸ ਭੁੱਲ ਦਾ ਦੰਡ ਦੇਣ ਬਦਲੇ ਖ਼ਾਲਸਾ ਫ਼ੌਜ ਨੇ ਮੁਲਤਾਨ 'ਤੇ ਚੜ੍ਹਾਈ ਕਰ ਦਿੱਤੀ। ਮੁਜ਼ੱਫ਼ਰ ਖ਼ਾਂ ਨੇ ਭੁੱਲ ਦੀ ਮਾਫ਼ੀ ਮੰਗੀ, ਨਜ਼ਰਾਨਾ ਦੇ ਕੇ ਮੁਲਤਾਨ ਦਾ ਹਾਕਮ ਬਣਿਆ ਰਿਹਾ। ਉਹਦਾ ਭੁੱਲਾਂ ਕਰਨ ਵਾਲਾ ਸੁਭਾਉ ਨਾ ਬਦਲਿਆ। ੧੮੧੦ ਈ: ਵਿੱਚ ਸਿੱਖ ਫ਼ੌਜ ਮੁਲਤਾਨ 'ਕਰ' ਵਸੂਲੀ ਵਾਸਤੇ ਗਈ ਤਾਂ ਅੱਗੋਂ ਮੁਜ਼ੱਫ਼ਰ ਖ਼ਾਂ ਟਾਕਰੇ ਲਈ ਤਿਆਰ ਹੋ ਪਿਆ। ਬੜੀ ਭਾਰੀ ਲੜਾਈ ਪਿੱਛੋਂ ਸਿੱਖਾਂ ਨੇ ਮੁਲਤਾਨ ਫ਼ਤਹਿ ਕਰ ਲਿਆ। ਮੁਜ਼ੱਫ਼ਰ ਖ਼ਾਂ ਨੇ ਮਾਫ਼ੀ ਮੰਗੀ, ਤਾਂ ਸ਼ੇਰੇ ਪੰਜਾਬ ਨੇ ਆਪਣੇ ਦਿਆਲੂ ਸੁਭਾਅ ਅਨੁਸਾਰ ਮਾਫ਼ ਕਰ ਦਿੱਤਾ। ਅੰਦਰੋਂ ਅੰਦਰ ਨਵਾਬ ਮੁਜ਼ੱਫ਼ਰ ਖ਼ਾਂ ਇਕ ਵੱਡੀ ਲੜਾਈ ਦੀ ਤਿਆਰੀ ਕਰਨ ਲੱਗਾ। ਉਸ ਦੀ ਤਿਆਰੀ ਪੂਰੀ ਨਹੀਂ ਸੀ ਹੋਈ, ਜਾਂ ੧੮੧੬ ਈ: ਵਿੱਚ ਖ਼ਾਲਸਾ ਫ਼ੌਜ ਚੜ੍ਹ ਕੇ ਆ ਗਈ। ਥੋੜ੍ਹੀ ਜਿਹੀ ਲੜਾਈ ਪਿੱਛੋਂ ਮੁਜ਼ੱਫ਼ਰ ਖ਼ਾਂ ਨੇ ਪਿਛਲਾ 'ਕਰ' ਤੇ ਨਜ਼ਰਾਨਾ ਦੇ ਕੇ ਭੁੱਲ ਬਖ਼ਸ਼ਾ ਲਈ।

ਮੁਜ਼ੱਫ਼ਰ ਖ਼ਾਂ ਨਾਲ ਆਖ਼ਰੀ ਲੜਾਈ ੧੮੧੮ ਈ: ਵਿੱਚ ਹੋਈ। ਉਹ ਸਿੱਖ ਰਾਜ ਤੋਂ ਸੁਤੰਤਰ ਹੋਣ ਵਾਸਤੇ ਵੱਡੀ ਲੜਾਈ ਦੀ ਤਿਆਰੀ ਕਰ ਰਿਹਾ ਸੀ। ਸ਼ੇਰੇ-ਪੰਜਾਬ ਨੂੰ ਪਤਾ ਲੱਗਾ ਤਾਂ ਉਹਨੇ ਦੀਵਾਨ ਭਵਾਨੀ ਦਾਸ ਨੂੰ ਫ਼ੌਜ ਦੇ ਕੇ ਰਵਾਨਾ ਕੀਤਾ। ਉਸ ਨੇ ਜਾਂਦਿਆਂ ਮੁਲਤਾਨ ਨੂੰ ਘੇਰਾ ਪਾ ਲਿਆ। ਅੱਗੇ ਮੁਜ਼ੱਫ਼ਰ ਖ਼ਾਂ ਵੀ ਤਿਆਰ ਸੀ। ਲੜਾਈ ਸ਼ੁਰੂ ਹੋ ਗਈ। ਆਏ ਦਿਨ ਮਾਮੂਲੀ ਝੜਪਾਂ ਹੋਣ ਲੱਗੀਆਂ। ਸਿੱਖ ਜਰਨੈਲ ਦਿਲ ਲਾ ਕੇ ਨਹੀਂ ਲੜ ਰਹੇ ਸਨ, ਇਸ ਵਾਸਤੇ ਖ਼ਾਲਸਾ ਫ਼ੌਜ ਨੂੰ ਖ਼ਾਸ ਸਫਲਤਾ ਨਾ ਹੋਈ। ਇਹ ਖ਼ਬਰਾਂ ਮਹਾਰਾਜਾ ਸਾਹਿਬ ਨੂੰ ਪਹੁੰਚੀਆਂ, ਤਾਂ ਉਹਨਾਂ ਇਕ ਪਾਸੇ ਤਾਂ ਦੀਵਾਨ ਭਵਾਨੀ ਦਾਸ ਨੂੰ ਦਸ ਹਜ਼ਾਰ ਰੁਪਏ ਜੁਰਮਾਨਾ ਕਰਕੇ ਕੁਝ ਸਮੇਂ ਵਾਸਤੇ ਉਸ ਦੇ ਅਹੁਦੇ ਤੋਂ ਹਟਾ ਦਿੱਤਾ ਤੇ ਦੂਜੇ ਪਾਸੇ ਸ਼ਹਿਜ਼ਾਦਾ ਖੜਕ ਸਿੰਘ ਨੂੰ ਪੰਝੀ ਹਜ਼ਾਰ ਫ਼ੌਜ ਦੇ ਕੇ ਮੁਲਤਾਨ ਵੱਲ ਤੋਰ ਦਿੱਤਾ।

## ਸਾਕਾ

ਚੜ੍ਹੇ ਸ਼ਹਿਜ਼ਾਦਾ ਖੜਕ ਸਿੰਘ ਲੈ ਲਸ਼ਕਰ ਭਾਰੇ
ਸੋਧਣ ਗੜ੍ਹ ਮੁਲਤਾਨ ਦਾ ਕਰ ਲਏ ਤਿਆਰੇ

ਝੰਡੇ ਝੂਲਣ ਕੇਸਰੀ ਪੈ ਲੈਣ ਹੁਲਾਰੇ
'ਸਤਿ ਸ੍ਰੀ ਅਕਾਲ' ਦੇ ਰਹੇ ਗੂੰਜ ਜੈਕਾਰੇ
ਬੱਦਲ ਗੜ੍ਹਕਣ ਜਿਸ ਤਰ੍ਹਾਂ ਵਜਣ ਨਗਾਰੇ
ਹਾਥੀ ਫਿਰਦੇ ਝੂਲਦੇ ਮਦ ਮਸਤ ਹੰਕਾਰੇ
ਘੋੜੇ ਧਰਤੀ ਪੁੱਟਦੇ ਉਡ ਜਾਵਣ ਹਾਰੇ
ਲਿਸ਼ਕਣ ਹੱਥੀਂ ਯੋਧਿਆਂ ਖੰਡੇ ਦੋਧਾਰੇ
ਹੀਰੇ ਜੜੀਆਂ ਕਲਗੀਆਂ ਚਮਕਣ ਜਿਉਂ ਤਾਰੇ
ਚਾਂ ਜੂਝਣ ਦਾ 'ਸੀਤਲਾ' ਦਿਲ ਰੱਖਣ ਸਾਰੇ

ਸ਼ਹਿਜ਼ਾਦਾ ਖੜਕ ਸਿੰਘ ਤੇ ਮਿਸਰ ਦੀਵਾਨ ਚੰਦ ਦੀ ਕਮਾਨ ਵਿੱਚ ਇਹ ਫ਼ੌਜ ਮੁਲਤਾਨ ਨੂੰ ਰਵਾਨਾ ਹੋ ਤੁਰੀ। ਉਧਰ ਨਵਾਬ ਮੁਜ਼ੱਫ਼ਰ ਖ਼ਾਂ ਨੇ ਵੀ ਜਹਾਦ ਦਾ ਝੰਡਾ ਖੜਾ ਕਰ ਦਿੱਤਾ। ਲੱਗੀ ਨਵੀਂ ਭਰਤੀ ਹੋਣ।

## ਵਾਰ

ਝੰਡਾ ਗੱਡਿਆ ਮੁਜ਼ੱਫ਼ਰ ਖ਼ਾਨ ਨੇ
ਧੌਂਸੇ ਦਿੱਤੇ ਨੇ ਜਹਾਦ ਦੇ ਵਜਾ
ਸਾਰੇ ਮੌਲਵੀ ਇਲਾਕੇ ਵਿੱਚੋਂ ਸੱਦ ਕੇ
ਦਿਤੀ ਭੇਤ ਵਾਲੀ ਗੱਲ ਸਮਝਾ
ਉਹਨਾਂ ਦੀਨ ਮਜ਼੍ਹਬ ਦੇ ਨਾਮ 'ਤੇ
ਗ਼ਾਜ਼ੀ ਸੈਂਕੜੇ ਦਿੱਤੇ ਭੜਕਾ
ਗਾਨੇ ਬੰਨ੍ਹ ਕੇ ਸ਼ਹੀਦੀਆਂ ਦੇ ਆ ਗਏ
ਤੇਗ਼ਾਂ ਹੈਦਰੀ ਗਲੇ ਲਟਕਾ
ਸਾਵੇ ਪਹਿਨੇ, ਲਾਈਆਂ ਹੱਥਾਂ ਉੱਤੇ ਮਹਿੰਦੀਆਂ
ਹੂਰਾਂ ਜੰਨਤੀ ਵਰਨ ਦਾ ਚਾਅ
ਜੋਸ਼ ਵਿੱਚ 'ਅਲੀ ਅਲੀ' ਉਹ ਪੁਕਾਰਦੇ
ਬੂਹਾ ਮੌਤ ਦਾ ਰਹੇ ਖੜਕਾ
ਕੱਠੇ ਹੋਏ ਵਿੱਚ ਆਣ ਮੁਲਤਾਨ ਦੇ
ਕਲ੍ਹਾਂ ਦਿੱਤੀਆਂ ਨੇ ਸੁੱਤੀਆਂ ਜਗਾ

ਖੰਭ ਕੀੜੀਆਂ ਨੂੰ ਲੱਗ ਗਏ 'ਸੀਤਲਾ'
ਦੀਪਮਾਲਾ ਸਿੰਘ ਦੇਣਗੇ ਜਗਾ

ਜਹਾਦ ਦੇ ਨਾਂ ਉੱਤੇ ਜਿੰਨਾ ਇਸਲਾਮ ਭੜਕਦਾ ਹੈ, ਦੁਨੀਆਂ ਦਾ ਹੋਰ ਕੋਈ ਮਜ਼ਬ ਨਹੀਂ। ਲੜਾਈ ਸਦਾ ਰਾਜਸੀ ਹੁੰਦੀ ਹੈ, ਪਰ ਚਲਾਕ ਬੰਦੇ ਉਸ ਨੂੰ ਮਜ਼ਬੀ ਰੰਗ ਦੇ ਕੇ ਮੂੜ੍ਹ ਬੰਦਿਆਂ ਨੂੰ ਵਰਤ ਲੈਂਦੇ ਹਨ। ਇਹਾ ਦਾਅ ਮੁਜ਼ੱਫ਼ਰ ਖ਼ਾਂ ਨੇ ਖੇਡਿਆ। ਤਨਖ਼ਾਹਦਾਰ ਮੌਲਵੀਆਂ ਨੇ ਸਾਰੇ ਇਲਾਕੇ ਵਿੱਚ ਖ਼ੂਬ ਜਹਾਦ ਦਾ ਢੰਡੋਰਾ ਪਿਟਿਆ। ਬਹਿਸ਼ਤ ਦੇ ਚਾਹਵਾਨ ਗ਼ਾਜ਼ੀ ਲੱਗੇ ਮੁਲਤਾਨ ਕੱਠੇ ਹੋਣ। ਥੋੜ੍ਹੇ ਹੀ ਦਿਨਾਂ ਵਿੱਚ ਲਗਭਗ ਵੀਹ ਹਜ਼ਾਰ ਮੁਸਲਮਾਨ ਮੁਜ਼ੱਫ਼ਰ ਖ਼ਾਂ ਦੇ ਝੰਡੇ ਹੇਠ ਇਕੱਠੇ ਹੋ ਗਏ। ਉਸ ਦੀ ਤਨਖ਼ਾਹਦਾਰ ਫ਼ੌਜ ਇਹਨਾਂ ਤੋਂ ਵੱਖਰੀ ਸੀ। ਪੱਠਾ ਦਾਣਾ ਤੇ ਦਾਰੂ ਸਿੱਕਾ ਇਕੱਠਾ ਕਰਨ ਵਿੱਚ ਉਹਨੇ ਕੋਈ ਕਸਰ ਨਾ ਛੱਡੀ। ਇਸ ਤਰ੍ਹਾਂ ਪੂਰੀ ਤਿਆਰੀ ਕਰਕੇ ਉਹ ਖ਼ਾਲਸਾ ਫ਼ੌਜ ਦੀ ਉਡੀਕ ਕਰਨ ਲੱਗਾ।

ਮਹਾਰਾਜੇ ਨੇ ਵੀ ਇਸ ਲੜਾਈ ਵਾਸਤੇ ਪੂਰੀ ਤਿਆਰੀ ਕੀਤੀ। ਰਾਵੀ, ਝਨਾਂ ਆਦਿ ਦਰਿਆਵਾਂ ਦੇ ਪੱਤਣਾਂ ਦੀਆਂ ਸਭ ਬੇੜੀਆਂ ਫ਼ੌਜੀ ਸਮਾਨ ਢੋਣ ਵਾਸਤੇ ਕਾਬੂ ਕਰ ਲਈਆਂ। ਇਹਨਾਂ ਸਾਰਿਆਂ ਕੰਮਾਂ ਦੀ ਦੇਖ ਭਾਲ ਮਹਾਰਾਜਾ ਨੇ ਆਪਣੇ ਹੱਥ ਰੱਖੀ। ਇਸ ਵਾਰ ਉਹ ਮੁਲਤਾਨ ਨੂੰ ਪੂਰੀ ਤਰ੍ਹਾਂ ਫ਼ਤਹਿ ਕਰਨਾ ਚਾਹੁੰਦੇ ਸਨ। ਫ਼ੌਜ ਨੂੰ ਉਹ ਹਰ ਘੜੀ ਪਿੱਛੋਂ ਹੁਕਮ ਭੇਜਦੇ ਰਹਿੰਦੇ।

ਇਸ ਫ਼ੌਜ ਦੀ ਸਰਦਾਰੀ ਭਾਵੇਂ ਟਿੱਕਾ ਖੜਕ ਸਿੰਘ ਜੀ ਦੇ ਨਾਮ ਸੀ, ਪਰ ਅਮਲੀ ਤੌਰ 'ਤੇ ਸਾਰੀ ਕਮਾਨ ਮਿਸਰ ਦੀਵਾਨ ਚੰਦ ਦੇ ਹੱਥ ਸੀ। ਖ਼ਾਲਸਾ ਫ਼ੌਜ ਨੇ ਨਵਾਬ ਮੁਜ਼ੱਫ਼ਰ ਖ਼ਾਂ ਦੇ ਇਲਾਕੇ ਵਿੱਚ ਦਾਖ਼ਲ ਹੁੰਦਿਆਂ ਹੀ ਕਿਲ੍ਹਾ ਖ਼ਾਨ ਗੜ੍ਹ ਤੇ ਮੁਜ਼ੱਫ਼ਰ ਗੜ੍ਹ ਉੱਤੇ ਧਾਵਾ ਬੋਲ ਦਿੱਤਾ। ਨਵਾਬ ਦੀਆਂ ਫ਼ੌਜਾਂ ਨੇ ਦੋਹੀਂ ਥਾਈਂ ਅੱਗੋਂ ਟਾਕਰਾ ਕੀਤਾ, ਪਰ ਵਧੇਰੇ ਚਿਰ ਸਿੰਘਾਂ ਅੱਗੇ ਖਲੋ ਨਾ ਸਕੀਆ। ਇਹਨਾਂ ਦੋਹਾਂ ਕਿਲ੍ਹਿਆਂ 'ਤੇ ਕਬਜ਼ਾ ਕਰਕੇ ਖ਼ਾਲਸਾ ਫ਼ੌਜਾਂ ਮੁਲਤਾਨ ਵੱਲ ਵਧੀਆਂ। ਅੱਗੋਂ ਨਵਾਬ ਵੀ ਟਾਕਰੇ ਵਾਸਤੇ ਸ਼ਹਿਰੋਂ ਬਾਹਰ ਮੈਦਾਨ ਵਿੱਚ ਨਿਕਲਿਆ। ਸਿੱਖੀ ਅਸੂਲ ਤੇ ਮਹਾਰਾਜੇ ਦੇ ਹੁਕਮ ਅਨੁਸਾਰ ਟਿੱਕਾ ਖੜਕ ਸਿੰਘ ਨੇ ਆਪਣੇ ਜਰਨੈਲਾਂ ਨਾਲ ਸਲਾਹ ਕਰਕੇ

ਬਖ਼ਸ਼ ਦੇਣਗੇ ਸ਼ਾਇਦ ਮਹਾਰਾਜ ਹੁਣ ਵੀ
ਮਾਲਕ ਕੋਲੋਂ ਸ਼ਰਮਾਵਣਾ ਠੀਕ ਨਾਹੀਂ

ਇਹ ਚਿੱਠੀ ਦੇ ਕੇ ਨਵਾਬ ਮੁਜ਼ੱਫਰ ਖ਼ਾਂ ਕੋਲ ਰਾਜਦੂਤ ਭੇਜੇ ਗਏ। ਉਹਨਾਂ ਬੜਾ ਸਮਝਾਇਆ, 'ਸ਼ੇਰੇ-ਪੰਜਾਬ' ਨਾਲ ਲੜ ਕੇ ਤੁਸੀਂ ਜਿੱਤ ਨਹੀਂ ਸਕੋਗੇ। ਸੁਲ੍ਹਾ ਕਰ ਲਵੋ। ਪਿਛਲਾ ਰਹਿੰਦਾ ਮਾਮਲਾ ਤਾਰ ਕੇ ਅੱਗੇ ਵਾਸਤੇ ਮਹਾਰਾਜ ਦੀ ਈਨ ਮੰਨ ਲਵੋ। ਸ਼ਰਨ ਪਿਆਂ ਦੀ ਉਹ ਜ਼ਰੂਰ ਲਾਜ ਪਾਲਣਗੇ। ਐਵੇਂ ਲੜ ਕੇ ਤਬਾਹ ਹੋ ਜਾਣ ਨਾਲੋਂ ਅਜਿਹੇ ਦਿਆਲੂ ਤੇ ਨਿਆਈਂ ਬਾਦਸ਼ਾਹ ਦੀ ਛਤਰ ਛਾਇਆ ਥੱਲੇ ਰਾਜ ਮਾਨਣਾ ਘਾਟੇ-ਵੰਦਾ ਨਹੀਂ। ਸੋ, ਨਜ਼ਰਾਨਾ ਲੈ ਕੇ ਆਪ ਚੱਲ ਮਿਲੋ।'

ਇਸ ਵਾਰ ਨਵਾਬ ਮਜ਼ਬੀ ਜੋਸ਼ ਵਿੱਚ ਬਹੁਤ ਹੀ ਰੰਗਿਆ ਜਾ ਚੁੱਕਾ ਸੀ। ਉਹਨੂੰ ਆਪਣੀ ਤਿਆਰੀ ਉੱਤੇ ਬੜਾ ਭਰੋਸਾ ਸੀ। ਸ਼ਾਇਦ ਉਹ ਇਹ ਵੀ ਸਮਝਦਾ ਹੋਵੇ ਕਿ ਜੇ ਹਾਰ ਹੀ ਗਿਆ ਤਾਂ ਇਕ ਵਾਰ ਫਿਰ ਭੁੱਲ ਬਖ਼ਸ਼ਾ ਲਵਾਂਗਾ। ਉਹਨੇ ਗ਼ੁੱਸੇ ਵਿੱਚ ਲਾਲੋ ਲਾਲ ਹੋ ਕੇ ਕਿਹਾ, "ਮੈਂ ਸ਼ੇਰੇ-ਪੰਜਾਬ ਦੀ ਪਰਜਾ ਨਹੀਂ ਹਾਂ, ਜੋ ਆਏ ਦਿਨ ਨਜ਼ਰਾਨੇ ਲੈਣ ਵਾਸਤੇ ਮੇਰੇ ਉੱਤੇ ਫ਼ੌਜਾਂ ਚੜ੍ਹਾ ਭੇਜਦਾ ਹੈ। ਜਿਸ ਨੇ ਸ਼ਾਹ ਕਾਬਲ ਦੀ ਪੰਜਾਲੀ ਲਾਹ ਸੁੱਟੀ ਹੈ, ਉਹ ਇਕ ਸਿੱਖ ਸਰਦਾਰ ਦੀ ਗ਼ੁਲਾਮੀ ਦੀ ਛੱਟ ਕਦੋਂ ਚੁੱਕ ਸਕਦਾ ਹੈ? ਚੰਗੀ ਗੱਲ ਹੈ ਕਿ ਉਹ ਮੇਰੇ ਇਲਾਕੇ ਵਿੱਚੋਂ ਫ਼ੌਜਾਂ ਕੱਢ ਲਵੇ, ਨਹੀਂ ਤਾਂ ਇਸ ਦਾ ਸਿੱਟਾ ਅੱਛਾ ਨਹੀਂ ਨਿਕਲੇਗਾ। ਮੁਲਤਾਨ ਇਕ ਸੁਤੰਤਰ ਰਾਜ ਹੈ ਤੇ ਸਦਾ ਸੁਤੰਤਰ ਰਹੇਗਾ।"

ਸਿੱਖਾਂ ਦੇ ਦੂਤ ਨੇ ਫਿਰ ਕਿਹਾ, "ਆਪ ਜੀ ਦੀ ਇੱਛਿਆ। ਸਾਨੂੰ ਸ਼ਹਿਜ਼ਾਦਾ ਸਾਹਿਬ ਵੱਲੋਂ ਹੁਕਮ ਹੈ ਕਿ ਆਪ ਜੀ ਨੂੰ ਸੁਚੇਤ ਕਰ ਦੇਈਏ। ਇਸ ਵਾਰ ਭੁੱਲ ਨਹੀਂ ਬਖ਼ਸ਼ੀ ਜਾਵੇਗੀ।"

ਨਵਾਬ ਨੇ ਗਰਜ ਕੇ ਕਿਹਾ, "ਤਾਂ ਟਿੱਕਾ ਸਾਹਿਬ ਨੂੰ ਮੇਰੇ ਵੱਲੋਂ ਵੀ ਆਖ਼ਰੀ ਸੁਨੇਹਾ ਦੇ ਦੇਣਾ।"

## ਸਾਕਾ

ਇਉਂ ਲਿਖਿਆ ਮੋੜ ਨਵਾਬ ਨੇ ਸੁਣ ਕੰਵਰ ਸਿਆਨੇ
ਮੈਂ ਬਾਲਕ ਨਹੀਂ ਦੁੱਧ ਚੁੰਗਦਾ ਹਨ ਹੋਸ਼ ਟਿਕਾਨੇ

ਅਗਲੇ ਦਿਨ ਖ਼ਾਲਸੇ ਨੇ ਘੇਰਾ ਪੂਰਾ ਕਰ ਕੇ ਸ਼ਹਿਰ ਦੇ ਦਰਵਾਜ਼ਿਆਂ ਉੱਤੇ ਗੋਲਾਬਾਰੀ ਸ਼ੁਰੂ ਕਰ ਦਿੱਤੀ।

## ਕਬਿੱਤ

ਘੱਤ ਲਿਆ ਘੇਰਾ ਸਿੰਘਾਂ ਸ਼ਹਿਰ ਮੁਲਤਾਨ ਤਾਈਂ
ਤੋਪਾਂ ਡਾਹ ਚੁਫੇਰੇ ਲੱਗੇ ਅੱਗ ਬਰਸਾਨ ਜੀ
ਖ਼ਾਲਸੇ ਦਾ ਹੱਲਾ ਅੱਗੋਂ ਛਾਤੀ ਡਾਹ ਕੇ ਰੋਕਣੇ ਨੂੰ
ਮੱਲ ਦਰਵਾਜ਼ੇ ਖਲੇ ਸੂਰਮੇ ਪਠਾਣ ਜੀ
ਦੋਹੀਂ ਪਾਸੀਂ ਗੋਲੀ ਤੀਰ ਮੀਂਹ ਵਾਂਗ ਵੱਸਦੇ ਨੇ
ਬਣ ਗਏ ਨਸ਼ਾਨੇ ਕਈ ਚੋਣਵੇਂ ਜੁਆਨ ਜੀ
ਕੀਤਾ ਜਾਂ ਅਖ਼ੀਰੀ ਹੱਲਾ ਜੋਸ਼ ਨਾਲ ਖ਼ਾਲਸੇ ਨੇ
ਰੋਕ ਨਹੀਂ ਸਕੇ ਵੈਰੀ ਛੱਡ ਗਏ ਮੈਦਾਨ ਜੀ

ਪੈਂਦੀ ਸੱਟੇ ਸਿੰਘਾਂ ਨੇ ਚੁਫੇਰਿਓਂ ਸ਼ਹਿਰ ਉੱਤੇ ਅੱਗ ਵਰ੍ਹਾਉਣੀ ਸ਼ੁਰੂ ਕਰ ਦਿੱਤੀ। ਅੱਗੋਂ ਨਵਾਬ ਨੇ ਵੀ ਬੜੀ ਬਹਾਦਰੀ ਨਾਲ ਟਾਕਰਾ ਕੀਤਾ। ਉਹ ਆਪ ਤੇ ਉਹਦੇ ਬਹਾਦਰ ਪੁੱਤਰ ਇਕ-ਇਕ ਮੋਰਚੇ ਉੱਤੇ ਪਹੁੰਚ ਕੇ ਆਪਣੇ ਸਿਪਾਹੀਆਂ ਦਾ ਹੌਸਲਾ ਵਧਾਉਂਦੇ ਸਨ। ਕਈ ਦਿਨ ਡਟਵੀਂ ਲੜਾਈ ਹੋਈ। ਕਿਸੇ ਧਿਰ ਨੇ ਵੀ ਆਪਣੀ ਸੂਰਮਤਾਈ ਵਿਖਾਉਣ ਵਿੱਚ ਕਸਰ ਨਾ ਛੱਡੀ। ਸਿੰਘਾਂ ਦੀਆਂ ਤੋਪਾਂ ਨੇ ਸ਼ਹਿਰ ਦੀ ਬਾਹਰਲੀ ਕੰਧ ਵਿੱਚ ਕਈ ਥਾਂਈਂ ਪਾੜ ਪਾ ਦਿੱਤੇ। ਅੱਗੋਂ ਪਠਾਣਾਂ ਨੇ ਅਜਿਹਾ ਡੱਟ ਕੇ ਟਾਕਰਾ ਕੀਤਾ ਕਿ ਕਿਸੇ ਇਕ ਸਿੱਖ ਨੂੰ ਵੀ ਸ਼ਹਿਰ ਦੇ ਅੰਦਰ ਨਾ ਆਉਣ ਦਿੱਤਾ। ਇਸੇ ਤਰ੍ਹਾਂ ਕਈ ਦਿਨ ਲੰਘ ਗਏ। ਖ਼ਾਲਸਾ ਫ਼ੌਜ ਦੇ ਜਰਨੈਲਾਂ ਨੇ ਇਕੱਠੇ ਹੋ ਕੇ ਇਕ ਆਖ਼ਰੀ ਹੱਲਾ ਕਰਨ ਦੀ ਠਾਣੀ। ਅਗਲੇ ਦਿਨ ਚੁਫੇਰਿਓਂ ਹੀ ਤੋਪਾਂ ਡਾਹ ਕੇ ਸ਼ਹਿਰ ਦੀ ਕੰਧ ਕਈ ਥਾਂਵਾਂ ਤੋਂ ਉਡਾ ਦਿੱਤੀ। ਕਈਆਂ ਥਾਵਾਂ ਤੋਂ ਸੁਰੰਗਾਂ ਪੁੱਟ ਕੇ, ਵਿੱਚ ਬਾਰੂਦ ਭਰ ਕੇ, ਕੰਧ ਡੇਗੀ ਗਈ। ਇਸ ਮੌਕੇ ਨੂੰ ਅਨਮੋਲ ਸਮਝ ਕੇ ਸਿੰਘ ਚੁਫੇਰਿਓਂ ਹੱਲਾ ਕਰਕੇ ਸ਼ਹਿਰ ਵਿੱਚ ਜਾ ਵੜੇ। ਇਸ ਸਮੇਂ ਅਜਿਹਾ ਘਮਸਾਣ ਦਾ ਯੁੱਧ ਹੋਇਆ ਕਿ ਕੰਧ ਦਿਆਂ ਪਾੜਾਂ ਵਿੱਚ ਤੇ ਸ਼ਹਿਰ ਦੇ ਬਜ਼ਾਰਾਂ ਵਿੱਚ ਥਾਂ-ਥਾਂ ਲੋਥਾਂ ਦੇ ਢੇਰ ਲੱਗ ਗਏ। ਖ਼ਾਲਸਈ ਤਲਵਾਰ ਅੱਗੇ

ਪਠਾਣਾਂ ਦੀ ਕੋਈ ਪੇਸ਼ ਨਾ ਗਈ। ਉਹ ਬੇਹੌਸਲਾ ਹੋ ਕੇ ਸ਼ਹਿਰ ਖ਼ਾਲੀ ਕਰਕੇ ਕਿਲ੍ਹੇ ਵਿੱਚ ਜਾ ਵੜੇ। ਹੁਣ ਸ਼ਹਿਰ ਸਿੱਖਾਂ ਦੇ, ਤੇ ਕਿਲ੍ਹਾ ਮੁਜ਼ੱਫ਼ਰ ਖ਼ਾਂ ਦੇ ਕਬਜ਼ੇ ਵਿੱਚ ਸੀ।

ਦੋ ਚਾਰ ਦਿਨ ਖ਼ਾਲਸਾ ਫ਼ੌਜ ਦੇ ਜਰਨੈਲਾਂ ਨੇ ਸ਼ਹਿਰ ਉੱਤੇ ਪੂਰਾ ਤਸੱਲਤ ਜਮਾ ਕੇ ਕਿਲ੍ਹੇ ਦਾ ਰੁਖ਼ ਕੀਤਾ। ਏਨੇ ਚਿਰ ਵਿੱਚ ਨਵਾਬ ਮੁਜ਼ੱਫ਼ਰ ਖ਼ਾਂ ਨੇ ਵੀ ਕਿਲ੍ਹੇ ਨੂੰ ਠੀਕ ਕਰਕੇ ਲੜਾਈ ਦੀ ਤਿਆਰੀ ਕਰ ਲਈ। ਸਿੰਘਾਂ ਨੇ ਚੁਫੇਰਿਓਂ ਘੇਰਾ ਪਾ ਕੇ ਆਪਣੀਆਂ ਤੋਪਾਂ ਦੇ ਮੂੰਹ ਵੈਰੀ ਵੱਲ ਕਰ ਦਿੱਤੇ। ਹੁਣ ਲੱਗੀ ਦੋਵਾਂ ਪਾਸਿਆਂ ਤੋਂ ਅੱਗ ਵਰ੍ਹਨ।

## ਮਿਰਜ਼ਾ

ਘੇਰਾ ਪਾ ਲਿਆ ਕਿਲ੍ਹੇ ਨੂੰ ਖ਼ਾਲਸੇ
ਚੋਟਾਂ ਦਿੱਤੀਆਂ ਨਗਾਰਿਆਂ 'ਤੇ ਲਾ
ਮੱਲ ਲਏ ਨੇ ਚੁਫੇਰਿਓਂ ਮੋਰਚੇ
ਤੋਪਾਂ ਬੀੜੀਆਂ ਨੇ ਪੈਂਤੜੇ ਜਮਾ
ਜਦੋਂ ਬਾਲ ਕੇ ਪਲੀਤੇ ਸਿੰਘਾਂ ਦਾਗੀਆਂ
ਦਿੱਤੇ ਧਰਤੀ ਦੇ ਤਬਕ ਹਿਲਾ
ਗੂੰਜ ਨਾਲ ਅਸਮਾਨ ਜਾਪੇ ਪਾਟਦਾ
ਕੰਧਾਂ ਕਿਲ੍ਹੇ ਦੀਆਂ ਕੰਬੀਆਂ ਆ
ਬਲ ਧਾਰ ਕੇ ਮੁਜ਼ੱਫ਼ਰ ਖ਼ਾਨ ਨੇ
ਹੱਲਾ ਰੋਕਿਆ ਸਿੰਘਾਂ ਦਾ ਹਿੱਕ ਡਾਹ
ਦੂਣੀ ਅੱਗ ਬਰਸਾਈ ਉਹਨੇ ਅੰਦਰੋਂ
ਦਿੱਤੇ ਮਾਰ ਮੂੰਹ ਦਲਾਂ ਦੇ ਭੁਆ
ਅੰਤ ਸੂਰਮਾ ਸੀ ਪੁੱਤਰ ਪਠਾਣ ਦਾ
ਪਹਿਨੀ ਪੱਗ ਵਾਲੀ ਲਾਜ ਲਈ ਬਚਾ
ਜਿੰਨੇ ਖ਼ਾਲਸੇ ਨੇ ਹੱਲੇ ਕੀਤੇ 'ਸੀਤਲਾ'
ਦਿੱਤੇ ਓਸ ਨੇ ਉੱਨੇ ਪਰਤਾ

ਮੁੱਕਦੀ ਗੱਲ, ਲੜਾਈ ਲੰਮੀ ਹੋ ਗਈ। ਪਠਾਣਾਂ ਨੇ ਕਿਆਸ ਤੋਂ ਵੱਧ ਬਹਾਦਰੀ ਵਿਖਾਈ। ਮੁਲਤਾਨ ਦਾ ਕਿਲ੍ਹਾ ਵੀ ਪਕਿਆਈ ਵਿੱਚ ਆਪਣੀ ਮਿਸਾਲ ਆਪ ਸੀ। ਉਧਰ ਸਖ਼ਤ ਗਰਮੀ ਸ਼ੁਰੂ ਹੋ ਗਈ। ਖ਼ਾਲਸਾ ਫ਼ੌਜਾਂ ਦੇ ਡੇਰੇ ਵਿੱਚ ਹੈਜ਼ਾ ਪੈ ਗਿਆ, ਜਿਸ ਨਾਲ ਸੌ ਸੌ ਜੁਆਨ ਰੋਜ਼ ਮਰਨ ਲੱਗ ਪਏ। ਇਹ ਸਾਰੀਆਂ ਖ਼ਬਰਾਂ ਮਹਾਰਾਜਾ ਸਾਹਿਬ ਨੂੰ ਪਹੁੰਚੀਆਂ, ਤਾਂ ਉਹ ਨਿਯਮ ਅਨੁਸਾਰ ਹਰਿਮੰਦਰ ਸਾਹਿਬ ਅਰਦਾਸ ਕਰਨ ਵਾਸਤੇ ਅੰਮ੍ਰਿਤਸਰ ਪਹੁੰਚੇ। ਕੜਾਹ ਪ੍ਰਸ਼ਾਦਿ ਦੀ ਦੇਗ ਧਰ ਕੇ ਹਰਿਮੰਦਰ ਸਾਹਿਬ ਗੁਰੂ ਮਹਾਰਾਜ ਦੀ ਹਜ਼ੂਰੀ ਵਿੱਚ ਖਲੋ ਕੇ ਮੁਲਤਾਨ ਦੀ ਫ਼ਤਹਿ ਵਾਸਤੇ ਸ਼ੇਰੇ ਪੰਜਾਬ ਮਹਾਰਾਜ ਰਣਜੀਤ ਸਿੰਘ ਜੀ ਇਉਂ ਅਰਦਾਸ ਕਰਨ ਲੱਗੇ :—

ਹੱਥ ਬੰਨ੍ਹ ਸ਼ੇਰੇ-ਪੰਜਾਬ ਨੇ ਅਰਦਾਸ ਗੁਜ਼ਾਰੀ
'ਹਉਂ ਅਪਰਾਧੀ ਗੁਨਾਹਗਾਰ' ਮੂਰਖ ਹੰਕਾਰੀ
ਪਰ ਤੂੰ ਤਾਂ ਬਖ਼ਸ਼ਣਹਾਰ ਹੈਂ ਗੁਰ ਪਰ-ਉਪਕਾਰੀ
ਤੂੰ ਕੰਗਲੇ ਕਰਦੇਂ ਬਾਦਸ਼ਾਹ, ਸ਼ਾਹ ਕਰੇਂ ਭਿਖਾਰੀ
ਤੂੰ ਸ਼ਾਹੀ ਬਖ਼ਸ਼ੀ ਪੰਥ ਨੂੰ, ਸਿੰਘਾਂ ਸਰਦਾਰੀ
ਤੇ ਮੈਨੂੰ ਬਖ਼ਸ਼ੀ ਪੰਥ ਦੀ ਤੂੰ ਸੇਵਾਦਾਰੀ
ਮੇਰਾ ਸੇਵਾ ਕਰਨਾ ਧਰਮ ਹੈ ਜਿੱਤ ਦਾਤ ਤੁਮ੍ਹਾਰੀ
ਅੱਜ ਸਿੰਘ ਨੂੰ ਮੁਲਤਾਨ ਵਿੱਚ ਪਈ ਔਕੜ ਭਾਰੀ
ਹੁਣ ਕੌਣ ਸਹਾਈ ਆਪ ਬਿਨ? ਸਤਿਗੁਰ ਨਿਰੰਕਾਰੀ
ਪ੍ਰਭੂ ਲੱਜਿਆ ਰੱਖ ਲਉ ਦਾਸ ਦੀ ਢਹਿ ਪਿਆ ਦੁਆਰੀ

ਹਰਿਮੰਦਰ ਸਾਹਿਬ ਨਮਸ਼ਕਾਰ ਕਰਕੇ ਤੇ ਮੁਲਤਾਨ ਫ਼ਤਹਿ ਹੋਣ ਤੱਕ ਅਖੰਡ ਪਾਠ ਜਾਰੀ ਰਹਿਣ ਦਾ ਹੁਕਮ ਦੇ ਕੇ ਮਹਾਰਾਜਾ ਸਾਹਿਬ ਅਕਾਲੀ ਛਾਉਣੀ ਵਿੱਚ ਪਹੁੰਚੇ। ਉਸ ਵੇਲੇ ਅਕਾਲੀ ਫੂਲਾ ਸਿੰਘ ਜੀ ਨਿਹੰਗ ਅਟਕ ਦੇ ਇਲਾਕੇ ਵਿੱਚ ਗਏ ਹੋਏ ਸਨ। ਪਿੱਛੇ ਅੰਮ੍ਰਿਤਸਰ ਵਿੱਚ ਡੇਰੇ ਦੇ ਜਥੇਦਾਰ ਅਕਾਲੀ ਸਾਧੂ ਸਿੰਘ ਜੀ ਸਨ। ਸ਼ੇਰੇ-ਪੰਜਾਬ ਨੇ ਕੜਾਹ ਪ੍ਰਸਾਦਿ ਦੀ ਦੇਗ ਵਾਸਤੇ ਮਾਇਆ ਅਰਦਾਸ ਕਰਾਈ। ਜਦ ਫ਼ੌਜਾਂ ਛੱਕ ਹਟੀਆਂ, ਮਹਾਰਾਜਾ ਸਾਹਿਬ ਨੇ ਸਭ ਨੂੰ ਸੰਬੋਧਨ ਕਰਕੇ ਕਿਹਾ, "ਖ਼ਾਲਸਾ ਜੀ! ਇਸ ਵੇਲੇ ਸਿੱਖ ਰਾਜ ਉੱਤੇ ਭੀੜ ਬਣੀ ਹੈ, ਕਲਗ਼ੀਧਰ ਦੀ ਬੀਰ ਬਹਾਦਰ ਅਕਾਲੀ ਫ਼ੌਜ

ਬਿਨਾਂ ਹੋਰ ਕੌਣ ਸਹਾਇਤਾ ਕਰੇ? ਮੁਲਤਾਨ ਦੇ ਵਿੱਚੋਂ ਚੰਗੀਆਂ ਖ਼ਬਰਾਂ ਨਹੀਂ ਆ ਰਹੀਆਂ। ਮੁਜ਼ੱਫ਼ਰ ਖ਼ਾਨ ਆਕੀ ਹੋ ਕੇ ਖ਼ਾਲਸਾ ਫ਼ੌਜਾਂ ਨੂੰ ਵੰਗਾਰ ਰਿਹਾ ਹੈ। ਕਿਲ੍ਹਾ ਫ਼ਤਹਿ ਨਾ ਹੋਇਆ, ਤਾਂ ਸਾਰੇ ਪੰਥ ਨੂੰ ਲਾਜ ਲੱਗੇਗੀ। ਗੁਰੂ ਮਹਾਰਾਜ ਨੇ ਖ਼ਾਲਸੇ ਨੂੰ ਫ਼ਤਹਿ ਬਖ਼ਸ਼ੀ ਹੈ, ਤਾਂ ਹੁਣ ਅਸੀਂ ਫ਼ਤਹਿ ਦਾ ਮੌਕਿਆ ਹੱਥੋਂ ਕਿਉਂ ਜਾਣ ਦੇਈਏ? ਸੋ ਅਕਾਲੀ ਫ਼ੌਜਾਂ ਕਮਰਕਸੇ ਕਰ ਲੈਣ।"

ਜੰਗ ਦਾ ਨਾਂ ਸੁਣਦਿਆਂ ਹੀ ਲਾਡਲੀਆਂ ਫ਼ੌਜਾਂ ਨੂੰ ਚਾਅ ਚੜ੍ਹ ਗਏ। 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਉਹਨਾਂ ਅਸਮਾਨ ਗੁੰਜਾਂ ਦਿੱਤਾ। ਨਗਾਰਚੀ ਸਿੰਘ ਨੇ ਧੌਂਸੇ 'ਤੇ ਚੋਟਾਂ ਲਾਈਆਂ। ਧਰਤੀ ਕੰਬੀ ਤੇ ਭੂਚਾਲ ਵਾਂਗ ਗੂੰਜ ਆਉਣ ਲੱਗੀ। ਸੁਣ ਕੇ ਘੋੜੇ ਹਿਣਹਿਣਾਏ। ਉਹ ਨੱਚਣ, ਟੱਪਣ ਤੇ ਸੁੰਬਾਂ ਨਾਲ ਮਿੱਟੀ ਪੁੱਟਣ ਲੱਗੇ। ਸਿੰਘਾਂ ਨੇ ਕਾਠੀਆਂ ਪਾਈਆਂ, ਹੰਨਿਆਂ ਨਾਲ ਥੈਲੇ ਲਟਕਾਏ, ਅਸਵਾਰ ਹੋਏ ਤੇ ਇਕ ਵਾਰ ਫਿਰ ਜੈ-ਕਾਰਿਆਂ ਦੀ ਗੂੰਜ ਪਾ ਦਿੱਤੀ। ਮਹਾਰਾਜਾ ਸਾਹਿਬ ਨੂੰ ਫ਼ਤਹਿ ਬੁਲਾ ਕੇ ਅਕਾਲੀ ਸਾਧੂ ਸਿੰਘ ਨੇ ਓਸੇ ਵੇਲੇ ਕੂਚ ਦਾ ਹੁਕਮ ਦੇ ਦਿੱਤਾ।

## ਸਾਕਾ

ਸੋਧਣ ਗੜ੍ਹ ਮੁਲਤਾਨ ਦਾ ਚੜ੍ਹ ਪਏ ਅਕਾਲੀ
ਲਿਸ਼ਕਣ ਤੇਗ਼ਾਂ ਬਰਛੀਆਂ ਜਿਉਂ ਜਗੇ ਦੀਵਾਲੀ
ਅੱਗੇ ਸਾਧੂ ਸਿੰਘ ਸੀ ਫ਼ੌਜਾਂ ਦਾ ਵਾਲੀ
ਅੱਖਾਂ ਲੰਬਾਂ ਛੱਡੀਆਂ ਅੱਗ ਗ਼ੈਰਤ ਬਾਲੀ
ਪਹਿਨਿਆ ਕੋਟ ਫ਼ੌਲਾਦ ਦਾ ਛਬ ਦੇਵੇ ਨਿਰਾਲੀ
ਚੁੰਮੇ ਤੇਗ਼ ਜੁਆਨ ਦੀ ਝੁਕ ਝੁਕ ਕੇ ਕਾਲੀ
ਤੁਰੀਆਂ ਸੰਗ ਕਲਜੋਗਣਾਂ ਲੈ ਖੋਪਰ ਖ਼ਾਲੀ
ਹੋਵੇਗਾ ਨਰਮੇਧ* ਯੱਗ ਰੱਜ ਖਾਣ ਸਵਾਲੀ

ਵਾਹੋਦਾਹੀ ਚਲਦੀ ਹੋਈ ਇਹ ਫ਼ੌਜ ੧੯ ਜੇਠ ਨੂੰ ਮੁਲਤਾਨ ਪਹੁੰਚ

---

* ਨਰ = ਆਦਮੀ। ਮੇਧ = ਮਾਰਨਾ। ਨਰਮੇਧ ਯੱਗ = ਆਦਮੀਆਂ ਦੀ ਕੁਰਬਾਨੀ।

ਗਈ। ਇਹਨਾਂ ਦੇ ਨਾਲ ਭੰਗੀਆਂ ਵਾਲੀ ਤੋਪ ਵੀ ਸੀ। ਮੁਲਤਾਨ ਦੇ ਕਿਲ੍ਹੇ ਵਾਂਗ ਇਹ ਤੋਪ ਵੀ ਬੜੀ ਪੁਰਾਤਨ ਤੇ ਪ੍ਰਸਿੱਧ ਸੀ। ਅਹਿਮਦ ਸ਼ਾਹ ਅਬਦਾਲੀ ਦੇ ਵਜ਼ੀਰ ਸ਼ਾਹ ਵਲੀ ਖ਼ਾਨ ਦੇ ਹੁਕਮ ਨਾਲ ਸ਼ਾਹ ਨਜ਼ੀਰ ਨਾਮੀ ਕਾਰੀਗਰ ਨੇ ੧੭੬੧ ਈ: ਨੂੰ ਲਾਹੌਰ ਵਿੱਚ ਇਹ ਤੋਪ ਢਾਲੀ ਸੀ। ਇਸ ਉੱਤੇ ਇਸ ਦਾ ਨਾਮ 'ਪੀਕਰੇ ਅਜ਼ਦਹਾਏ ਆਤਸ਼ਬਾਰ' ਫ਼ਾਰਸੀ ਅੱਖਰਾਂ ਵਿੱਚ ਉਕਰਿਆ ਹੋਇਆ ਹੈ। 'ਅਬਜਦ' ਦੇ ਹਿਸਾਬ ਨਾਲ ਇਸ ਦਾ ਸੰਨ ੧੧੭੪ ਨਿਕਲਦਾ ਹੈ, ਜਿਸ ਤੋਂ ਮੁਰਾਦ ਸੰਨ ਹਿਜਰੀ ਹੈ, ਜੋ ੧੭੬੧ ਈਸਵੀ ਦੇ ਬਰਾਬਰ ਬਹਿੰਦਾ ਹੈ। ਇਸ ਦੇ ਢਾਲਣ ਵਾਸਤੇ ਲਾਹੌਰ ਤੇ ਲਾਗੇ ਦੇ ਪਿੰਡਾਂ ਦੇ ਹਿੰਦੂਆਂ ਦੇ ਘਰਾਂ ਤੋਂ ਪਿੱਤਲ ਤੇ ਤਾਂਬੇ ਦੇ ਭਾਂਡੇ ਮਣਾਂ ਮੂੰਹੀ 'ਕੱਠੇ ਕੀਤੇ ਗਏ ਸਨ। ਕਾਬਲ ਨੂੰ ਪਰਤਦਾ ਹੋਇਆ ਅਬਦਾਲੀ ਇਹ ਤੋਪ ਆਪਣੇ ਲਾਹੌਰੀ ਗਵਰਨਰ ਖ਼ਵਾਜਾ ਉਬੇਦ ਖ਼ਾਂ ਨੂੰ ਸੌਂਪ ਗਿਆ। ੧੭੬੨ ਈ: ਵਿੱਚ ਉਬੇਦ ਖ਼ਾਂ ਤੋਂ ਇਹ ਤੋਪ ਸ. ਹਰੀ ਸਿੰਘ ਭੰਗੀ ਨੇ ਖੋਹ ਲਈ। ਓਥੋਂ ਇਸ ਦਾ ਨਾਂ 'ਭੰਗੀਆਂ ਵਾਲੀ ਤੋਪ' ਪੈ ਗਿਆ। ਫ਼ਾਰਸੀ ਤਾਰੀਖ਼ਾਂ ਵਿੱਚ ਇਸ ਦਾ ਨਾਂ 'ਜ਼ਮਜ਼ਮਾ' ਵੀ ਲਿਖਿਆ ਹੈ। ਫਿਰ ਕਈ ਵਾਰ ਇਹ ਮੁਸਲਮਾਨਾਂ ਦੇ ਹੱਥ ਤੇ ਕਈ ਵਾਰ ਸਿੰਘਾਂ ਦੇ ਹੱਥ ਆਈ। ੧੭੭੩ ਈ: ਵਿੱਚ ਸ. ਝੰਡਾ ਸਿੰਘ ਨੇ ਰਸੂਲਪੁਰੋਂ ਪਠਾਣਾਂ ਤੋਂ ਖੋਹ ਆਂਦੀ। ੧੮੦੨ ਈ: ਤੱਕ ਇਹ ਭੰਗੀ ਸਰਦਾਰਾਂ ਕੋਲ ਅੰਮ੍ਰਿਤਸਰ ਰਹੀ ਤੇ ਫਿਰ ਸ਼ੇਰੇ-ਪੰਜਾਬ ਦੇ ਕਬਜ਼ੇ ਆ ਗਈ। ਇਸ ਦੇ ਪਹੀਏ ਚੰਗੇ ਨਹੀਂ ਸਨ, ਉਹ ਮਹਾਰਾਜ ਸਾਹਿਬ ਨੇ ਨਵੇਂ ਢਲਵਾ ਲਏ। ਇਹ ਪੰਜਾਂ ਲੜਾਈਆਂ : ਡਸਕਾ, ਕਸੂਰ, ਸੁਜਾਨਪੁਰ, ਵਜ਼ੀਰਾਬਾਦ ਤੇ ਮੁਲਤਾਨ ਵਿੱਚ ਵਰਤੀ ਗਈ। ਇਸ ਨੂੰ ਸਿਰਫ਼ ਅਕਾਲੀ ਹੀ ਚਲਾਉਂਦੇ ਸਨ। ਏਸ ਲੜਾਈ ਵਿੱਚ ਇਸ ਦੀ ਨਾਲੀ ਖ਼ਰਾਬ ਹੋ ਗਈ, ਜਿਸ ਕਰਕੇ ਫੇਰ ਨਹੀਂ ਚਲਾਈ ਗਈ। ੧੮੬੦ ਈ: ਤੱਕ ਤਾਂ ਇਹ ਲਾਹੌਰ ਦਿੱਲੀ ਦਰਵਾਜ਼ੇ ਅੱਗੇ ਪਈ ਰਹੀ ਤੇ ਉਸ ਤੋਂ ਪਿੱਛੋਂ ਅੱਜ ਤੱਕ ਅਜਾਇਬ ਘਰ ਦੇ ਬੂਹੇ ਅੱਗੇ ਪਈ ਹੈ।

ਭੰਗੀਆਂ ਵਾਲੀ ਤੋਪ ਕਿਲ੍ਹੇ ਦੇ ਖ਼ਿਜ਼ਰੀ ਦਰਵਾਜ਼ੇ ਅੱਗੇ ਬੀੜੀ ਗਈ। ਬਾਕੀ ਤੋਪਾਂ ਵੀ ਸਭ ਥਾਉਂ ਥਾਈਂ ਠੀਕ ਕਰਕੇ ਸੂਰਜ ਚੜ੍ਹਦੇ ਨਾਲ ਸਿੱਖ ਫ਼ੌਜਾਂ ਨੇ ਧਾਵਾ ਬੋਲ ਦਿੱਤਾ।

## ਵਾਰ

ਹੱਲਾ ਕਿਲ੍ਹੇ ਉੱਤੇ ਬੋਲਿਆ ਅਕਾਲੀਆਂ
ਕਹਿ ਕੇ ਸਤਿ ਕਰਤਾਰ ਕਰਤਾਰ
ਲੰਬਾਂ ਜਿਸ ਤਰ੍ਹਾਂ ਜਵਾਲਾ ਮੁਖੀ ਛੱਡਦੇ
ਤੋਪਾਂ ਵਿੱਚੋਂ ਨਿਕਲਣ ਅੰਗਿਆਰ
ਜਦੋਂ ਭੰਗੀਆਂ ਵਾਲੀ ਤੋਪ ਦੇ
ਹੋਏ ਤਿੰਨ ਚਾਰ ਭਰਵੇਂ ਵਾਰ
ਬਾਹੀ ਸਾਮ੍ਹਣੀ ਕਿਲ੍ਹੇ ਦੀ ਡਿੱਗ ਪਈ
ਟੁੱਟ ਗਿਆ ਗ਼ਾਜ਼ੀਆਂ ਦਾ ਹੰਕਾਰ
ਸਾਧੂ ਸਿੰਘ ਨੇ ਜੈਕਾਰੇ ਛੱਡ ਕੇ
ਲੈ ਕੇ ਹੱਥ ਵਿੱਚ ਨੰਗੀ ਤਲਵਾਰ
ਧਾਵਾ ਪਾੜ ਉੱਤੇ ਕਹਿਰ ਦਾ ਬੋਲਿਆ
ਲੈ ਕੇ ਚੋਣਵੇਂ ਨਾਲ ਸਰਦਾਰ
ਐਸੀ ਵਾਹੀ ਸ੍ਰੀ ਸਾਹਿਬ ਅਕਾਲੀਆਂ
ਓਥੇ ਲੋਥਾਂ ਵਾਲੇ ਲੱਗ ਗਏ ਸਥਾਰ
ਹੱਲਾ ਖ਼ਾਲਸੇ ਦਾ ਰੋਕਣੇ ਨੂੰ 'ਸੀਤਲਾ'
ਆਇਆ ਆਪ ਨਵਾਬ ਲਲਕਾਰ

'ਗ਼ੁਲਾਮ ਜੀਲਾਨੀ' ਨੇ ਏਥੇ ਬੜੀ ਸੁੰਦਰ ਕਹਾਣੀ ਲਿਖੀ ਹੈ। ਉਹ ਮੁਜ਼ੱਫ਼ਰ ਖ਼ਾਨ ਦਾ ਸੂਹਾ ਸੀ, ਤੇ ਸਿੱਖਾਂ ਦਾ ਭੇਸ ਬਣਾ ਕੇ ਖ਼ਾਲਸਾ ਫ਼ੌਜਾਂ ਵਿੱਚ ਫਿਰ ਰਿਹਾ ਸੀ। ਉਹ ਕਹਿੰਦਾ ਹੈ, ਸਿੱਖਾਂ ਦੀ ਇਕ ਤੋਪ ਕਿਲ੍ਹੇ ਉੱਤੇ ਗੋਲੇ ਬਰਸਾ ਰਹੀ ਸੀ। ਉਸ ਦੀ ਮਾਰ ਨੇ ਕੰਧ ਵਿੱਚ ਛੋਟਾ ਜਿਹਾ ਪਾੜ ਪਾ ਦਿੱਤਾ। ਐਨ ਉਸ ਵੇਲੇ ਉਹਦਾ ਪਹੀਆ ਟੁੱਟ ਗਿਆ, ਤੋਪ ਇਕ ਪਾਸੇ ਡਿੱਗ ਪਈ। ਤੋਪਚੀ ਕਹਿਣ ਲੱਗਾ, 'ਜੇ ਦੋ ਚਾਰ ਗੋਲੇ ਹੋਰ ਚੱਲ ਜਾਂਦੇ, ਤਾਂ ਫ਼ੌਜ ਦੇ ਲੰਘਣ ਜੋਗਾ, ਪਾੜ ਹੋ ਜਾਣਾ ਸੀ, ਪਰ ਹੁਣ ਕੀ ਕਰੀਏ? ਜਿੰਨਾ ਚਿਰ ਤੋਪ ਦਾ ਧੁਰਾ ਪੱਧਰਾ ਨਾ ਹੋਵੇ, ਇਹ ਚੱਲ ਨਹੀਂ ਸਕਦੀ।' ਇਕ ਸਿੱਖ ਸਿਪਾਹੀ ਨੇ ਕਿਹਾ, 'ਮੈਂ ਧੁਰੇ ਹੇਠ ਮੋਢਾ ਡਾਹੁੰਦਾ ਹਾਂ। ਏਸ ਤਰ੍ਹਾਂ ਧੁਰਾ ਪੱਧਰਾ

ਹੋ ਕੇ ਤੋਪ ਠੀਕ ਚੱਲ ਸਕੇਗੀ। ਮੈਂ ਬੇਸ਼ੱਕ ਸ਼ਹੀਦ ਹੋ ਜਾਵਾਂਗਾ, ਪਰ ਕਿਲ੍ਹਾ ਫ਼ਤਹਿ ਹੋ ਜਾਵੇਗਾ। ਸਾਰਿਆਂ ਨੇ ਉੱਤਰ ਵਿੱਚ ਕਿਹਾ, 'ਹਾਂ, ਠੀਕ ਹੈ। ਇਕ ਸਿੰਘ ਦੇ ਸ਼ਹੀਦ ਹੋਣ ਨਾਲ ਇਕ ਗੋਲਾ ਦੁਸ਼ਮਣ ਦੀ ਕੰਧ ਵਿੱਚ ਜਾ ਵੱਜੇ, ਤਾਂ ਸੌਦਾ ਮਹਿੰਗਾ ਨਹੀਂ।' ਏਸ ਤਰ੍ਹਾਂ ਤੋਪ ਚਲਾਉਣ ਦਾ ਫ਼ੈਸਲਾ ਹੋ ਗਿਆ। ਹੁਣ ਪਹਿਲਾਂ ਧੁਰੇ ਹੇਠ ਮੋਢਾ ਕੌਣ ਡਾਹਵੇ? ਏਸ ਗੱਲ ਉੱਤੇ ਝਗੜਾ ਪੈ ਗਿਆ। ਝਗੜਾ ਏਹ ਨਹੀਂ ਸੀ ਕਿ ਪਹਿਲਾਂ ਮਰਨੇ ਵਾਸਤੇ ਅੱਗੇ ਕੋਈ ਨਹੀਂ ਸੀ ਵਧਦਾ, ਸਗੋਂ ਏਸ ਗੱਲ ਦਾ ਸੀ ਕਿ ਹਰ ਇਕ ਸਭ ਤੋਂ ਪਹਿਲਾਂ ਆਪ ਸ਼ਹੀਦ ਹੋਣਾ ਚਾਹੁੰਦਾ ਸੀ। ਹਰ ਇਕ ਦੇ ਦਿਲ ਵਿੱਚ ਚਾਅ ਸੀ ਕਿ ਉਹਨੂੰ ਏਸ ਤਰ੍ਹਾਂ ਸ਼ਹੀਦ ਹੁੰਦੇ ਨੂੰ ਸਾਰੇ ਵੇਖਣ। ਜੇ ਇਕ ਕਹਿੰਦਾ, ਕਿ ਪਹਿਲਾਂ ਮੇਰੀ ਵਾਰੀ ਹੋਣੀ ਚਾਹੀਦੀ ਹੈ ਤਾਂ ਦੂਜਾ ਆਪਣਾ ਹੱਕ ਵਧੇਰੇ ਜਤਾਉਣ ਵਾਸਤੇ ਆਖਦਾ, 'ਤੂੰ ਮੈਥੋਂ ਖੱਬੇ ਖਲੋਂਦਾ ਹੈਂ, ਸੋ ਪਦਵੀ ਵਿੱਚ ਵਡੇਰਾ ਹੋਣ ਕਰਕੇ ਪਹਿਲਾਂ ਮੇਰਾ ਹੱਕ ਹੈ।' ਸਾਰੇ ਹੀ ਏਸ ਗੱਲ 'ਤੇ ਝਗੜ ਰਹੇ ਸਨ ਤੇ ਹਰ ਕੋਈ ਆਪਣਾ ਮੋਢਾ ਪਹਿਲਾਂ ਡਾਹੁਣ ਵਾਸਤੇ ਅੱਗੇ ਵੱਧ ਰਿਹਾ ਸੀ। ਉਹਨਾਂ ਦੇ ਸਰਦਾਰ ਨੇ ਸਭ ਨੂੰ ਪਿੱਛੇ ਹਟਾ ਕੇ ਕਿਹਾ, 'ਸਿੰਘੋ! ਇਹ ਹੱਕ ਮੇਰਾ ਹੈ। ਮੈਂ ਤੁਹਾਡਾ ਜੱਥੇਦਾਰ ਹਾਂ।' ਸਿਪਾਹੀ ਫਿਰ ਕਹਿਣ ਲੱਗੇ, 'ਜਦ ਤਕ ਸਾਡੇ ਵਿੱਚੋਂ ਇਕ ਵੀ ਜੀਊਂਦਾ ਹੈ, ਓਨਾ ਚਿਰ ਅਸੀਂ ਆਪਣੇ ਜੱਥੇਦਾਰ ਨੂੰ ਆਪਣੇ ਸਿਰ 'ਤੇ ਵੇਖਣਾ ਚਾਹੁੰਦੇ ਹਾਂ। ਪਹਿਲਾਂ ਅਸੀਂ ਸ਼ਹੀਦ ਹੋਵਾਂਗੇ।' ਸਰਦਾਰ ਨੇ ਫਿਰ ਕਿਹਾ, 'ਇਹ ਨਹੀਂ ਹੋ ਸਕਦਾ। ਤਨਖ਼ਾਹ ਸਭ ਤੋਂ ਵਧੇਰੇ ਮੈਂ ਪਾਵਾਂ, ਪਦਵੀ ਵੱਡੀ ਮੈਂ ਮਾਣਾਂ, ਤੇ ਇਮਤਿਹਾਨ ਦੇ ਸਮੇਂ ਸਭ ਤੋਂ ਪਿੱਛੇ ਰਹਾਂ?' ਪਤਾ ਨਹੀਂ, ਇਹ ਬਹਿਸ ਕਦੋਂ ਤੱਕ ਹੁੰਦੀ ਰਹਿੰਦੀ ਜੇ ਸਰਦਾਰ ਫ਼ੌਜੀ ਹੁਕਮ ਨਾਲ ਫ਼ੈਸਲਾ ਨਾ ਕਰ ਦੇਂਦਾ। ਉਸ ਨੇ ਫ਼ੌਜੀ ਢੰਗ ਨਾਲ ਕਿਹਾ, 'ਬਹਾਦਰੋ, ਸੁਣੋ! ਸਭ ਤੋਂ ਪਹਿਲਾਂ ਤੁਹਾਡਾ ਜੱਥੇਦਾਰ ਸ਼ਹੀਦ ਹੋਵੇਗਾ। ਫਿਰ ਉਸ ਤੋਂ ਖੱਬੇ ਹੱਥ ਖਲੋਣ ਵਾਲਾ ਤੇ ਫਿਰ ਉਸ ਤੋਂ ਥੱਲੇ ਵਾਲਾ। ਏਸੇ ਤਰ੍ਹਾਂ ਪਦਵੀ ਅਨੁਸਾਰ ਨੰਬਰਵਾਰ ਸ਼ਹੀਦ ਹੁੰਦੇ ਜਾਓ, ਜਿੰਨਾ ਚਿਰ ਆਪਣੀਆਂ ਫ਼ੌਜਾਂ ਕਿਲ੍ਹੇ ਵਿੱਚ ਦਾਖ਼ਲ ਨਾ ਹੋ ਜਾਣ।' ਸਭ ਤੋਂ ਪਹਿਲਾਂ ਉਸ ਜੱਥੇ ਦੇ ਸਰਦਾਰ ਨੇ ਤੋਪ ਦੇ ਧੁਰੇ ਹੇਠ ਮੋਢਾ ਡਾਹ ਦਿੱਤਾ। ਗੋਲਾ ਚੱਲਿਆ ਤੇ

ਨਿਸ਼ਾਨੇ 'ਤੇ ਵੱਜਾ। ਕੰਧ ਦਾ ਕੁੱਝ ਹਿੱਸਾ ਹੋਰ ਧਰਤੀ 'ਤੇ ਡਿੱਗਾ ਪਰ ਉਸ ਸਿੰਘ ਦਾ ਸਰੀਰ ਹੱਡੀ-ਹੱਡੀ ਹੋ ਕੇ ਉੱਡ ਗਿਆ। ਨਾਲ ਦੇ ਸਿੰਘਾਂ ਜ਼ੋਰ ਦੀ ਜੈਕਾਰੇ ਛੱਡੇ ਤੇ ਦੂੱਜੇ ਸਿੰਘਾਂ ਨੇ ਹੇਠਾਂ ਮੋਢਾ ਡਾਹਿਆ। ਓਸੇ ਤਰ੍ਹਾਂ ਉਹ ਵੀ ਸ਼ਹੀਦੀ ਪਾ ਗਿਆ, ਤਾਂ ਫਿਰ ਤਿੱਜਾ ਸਿੰਘ ਅੱਗੇ ਆ ਗਿਆ। ਉਹਨਾਂ ਨੂੰ ਏਸ ਤਰ੍ਹਾਂ ਸ਼ਹੀਦ ਹੁੰਦੇ ਵੇਖ ਕੇ ਮੇਰਾ (ਗ਼ੁਲਾਮ ਜ਼ੀਲਾਨੀ ਦਾ) ਦਿਲ ਵੀ ਸ਼ਹੀਦ ਹੋਣ ਵਾਸਤੇ ਕਰ ਆਇਆ, ਕਿਉਂਕਿ ਉਸ ਵੇਲੇ ਮੈਂ ਵੀ ਸਿੱਖਾਂ ਦਾ ਬਾਣਾ ਪਹਿਨਿਆ ਹੋਇਆ ਸੀ, ਤੇ ਉਸ ਬਾਣੇ ਨੂੰ ਮੈਂ ਲਾਜ ਨਹੀਂ ਸਾਂ ਲਾਉਣੀ ਚਾਹੁੰਦਾ। ਪਰ ਇਹ ਸੋਚ ਕੇ ਮੈਂ ਸ਼ਹੀਦ ਹੋਣ ਦਾ ਇਰਾਦਾ ਬਦਲ ਲਿਆ, ਕਿ ਜੇ ਮੈਂ ਵੀ ਇਹਨਾਂ ਦੇ ਨਾਲ ਹੀ ਸ਼ਹਾਦਤ ਪਾ ਗਿਆ, ਤਾਂ ਇਹਨਾਂ ਦੇ ਇਸ ਅਦੁੱਤੀ ਕਾਰਨਾਮੇ ਨੂੰ ਪਿੱਛੋਂ ਨਸ਼ਰ ਕਿਸੇ ਨਹੀਂ ਕਰਨਾ। ਉਥੇ, ਇਕ ਦੋ-ਤਿੰਨ-ਚਾਰ ਸਤਾਰਾਂ ਸਿੰਘ ਏਸ ਤਰ੍ਹਾਂ ਸ਼ਹੀਦ ਹੋ ਗਏ। ਓਧਰ ਇਸ ਤੋਪ ਦੇ ਗੋਲਿਆਂ ਦੀ ਮਾਰ ਨਾਲ ਕੰਧ ਵਿੱਚ ਏਨਾ ਪਾੜ ਪੈ ਗਿਆ ਕਿ ਖ਼ਾਲਸਾ ਫ਼ੌਜਾਂ ਉਸ ਰਾਹੀਂ ਕਿਲ੍ਹੇ ਵਿੱਚ ਜਾ ਵੜੀਆਂ।"

ਭੰਗੀਆਂ ਵਾਲੀ ਤੋਪ ਨੇ ਖ਼ਿਜ਼ਰੀ ਦਰਵਾਜ਼ੇ ਦੇ ਲਾਗੇ ਚੋਖੀ ਕੰਧ ਢਾਹ ਦਿੱਤੀ। ਅਕਾਲੀ ਸਾਧੂ ਸਿੰਘ ਆਪਣੇ ਜੱਥੇ ਸਣੇ ਕਿਲ੍ਹੇ ਦੇ ਅੰਦਰ ਜਾ ਵੜੇ। ਖ਼ਬਰ ਪਾ ਕੇ ਅੱਗੋਂ ਨਵਾਬ ਆਪ ਟਾਕਰੇ ਵਾਸਤੇ ਆ ਡਟਿਆ। ਪਲਾਂ ਵਿੱਚ ਉਥੇ ਲੋਥਾਂ ਦੇ ਢੇਰ ਲੱਗ ਗਏ। ਲੜਦੇ ਲੜਦੇ ਅੰਤ ਦੋਵੇਂ ਸਰਦਾਰ—ਨਵਾਬ ਮੁਜ਼ੱਫ਼ਰ ਖ਼ਾਂ ਤੇ ਅਕਾਲੀ ਸਾਧੂ ਸਿੰਘ—ਆਪਸ ਵਿੱਚ ਆਮ੍ਹੋ-ਸਾਮ੍ਹਣੇ ਆ ਹੋਏ। ਮੁਜ਼ੱਫ਼ਰ ਖ਼ਾਂ ਨੇ ਲਲਕਾਰ ਕੇ ਅਕਾਲੀ ਉੱਤੇ ਵਾਰ ਕਰਨੇ ਸ਼ੁਰੂ ਕਰ ਦਿੱਤੇ।

## ਸਾਕਾ

ਖ਼ਾਨ ਮੁਜ਼ੱਫ਼ਰ ਚੜ੍ਹਾ ਪਿਆ ਦੇਂਦਾ ਲਲਕਾਰੇ
ਮੜ੍ਹਿਆ ਲੋਹੇ ਵਿੱਚ ਸੀ ਅੰਗ ਢੱਕੇ ਸਾਰੇ
ਰਣ ਵਿੱਚ ਸਾਧੂ ਸਿੰਘ ਨੂੰ ਉਹ ਆਣ ਵੰਗਾਰੇ
'ਤਕੜਾ ਹੋ ਜਾ ਖ਼ਾਲਸਾ!' ਕਹਿ ਤੇਗ਼ ਉਲਾਰੇ
ਝੱਲੀ ਅਕਾਲੀ ਢਾਲ 'ਤੇ ਅੱਖ ਦੇ ਪਲਕਾਰੇ
ਇਉਂ ਚੰਗਿਆੜੇ ਨਿਕਲੇ ਜਿਉਂ ਟੁੱਟਣ ਤਾਰੇ

ਛਿੱਥਾ ਹੋ ਹੋ ਵਰ੍ਹੇ ਉਹ, ਉਹ ਰੋਕੇ ਸਾਰੇ
ਦੋਵੇਂ ਇਕੋ ਜੋੜ ਦੇ ਤਕ ਕਿਹੜਾ ਹਾਰੇ

ਨਵਾਬ ਮੁਜ਼ੱਫ਼ਰ ਖ਼ਾਨ ਬੜਾ ਪ੍ਰਸਿੱਧ ਜੋਧਾ ਤੇ ਮੰਨਿਆ ਪਰਮੰਨਿਆ ਤਲਵਾਰੀਆ ਸੀ। ਫ਼ਰਕ ਅਕਾਲੀ ਸਾਧੂ ਸਿੰਘ ਵਿੱਚ ਵੀ ਕੋਈ ਨਹੀਂ। ਦੋਵੇਂ ਇਕ ਦੂੱਜੇ ਤੋਂ ਚੜ੍ਹਕੇ ਸੂਰਮੇਂ ਸਨ। ਇਕ ਵਾਰ ਕਰਦਾ, ਤਾਂ ਦੂੱਜਾ ਦਲੇਰੀ ਨਾਲ ਰੋਕਦਾ। ਵਾਰ ਕਰਦਿਆਂ-ਕਰਦਿਆਂ ਮੁਜ਼ੱਫ਼ਰ ਖ਼ਾਂ ਛਿੱਥਾ ਪੈ ਗਿਆ। ਉਸ ਨੂੰ ਵਾਰ ਰੋਕਣ ਦੀ ਸੁੱਧ ਨਾ ਰਹੀ, ਸਗੋਂ ਅੰਧਾ-ਧੁੰਧ ਤਲਵਾਰ ਚਲਾਉਣ ਲੱਗ ਪਿਆ। ਕੁਛ ਚਿਰ ਤਾਂ ਅਕਾਲੀ ਰੋਕਦਾ ਰਿਹਾ, ਅੰਤ ਉਹਨੇ ਇਸ ਖੇਡ ਨੂੰ ਖ਼ਤਮ ਕਰਨਾ ਹੀ ਚੰਗਾ ਸਮਝਿਆ। ਨਵਾਬ ਨੂੰ ਲਲਕਾਰ ਕੇ ਉਹਨੇ ਆਖ਼ਰੀ ਭਰਵਾਂ ਵਾਰ ਕੀਤਾ।

## ਮਿਰਜ਼ਾ

ਵਾਰੀ ਆ ਗਈ ਅਕਾਲੀ ਸ਼ੇਰ ਦੀ
ਧੂਹ ਲਈ ਕਾਲ ਦਾ ਰੂਪ ਕਿਰਪਾਨ
ਜਿਵੇਂ ਬੱਦਲਾਂ 'ਚੋਂ ਬਿਜਲੀ ਚਮਕ ਕੇ
ਕਦੇ ਧਰਤੀ ਨੂੰ ਚੁੰਮਦੀ ਆਨ
ਸ਼ੇਰ ਵਾਂਗ ਉਹ ਭਬਕ ਕੇ ਆਖਦਾ
"ਸਾਵਧਾਨ ਹੋ ਮੁਜ਼ੱਫ਼ਰ ਖ਼ਾਨ
ਇਹ ਪ੍ਰਗਟ ਹੋਈ ਚੰਡਕਾ
ਭੇਟਾ ਮੰਗਦੀ ਕਸੁੰਭ ਦੇ ਪਰਾਨ
ਸਿੱਧਾ ਜਾਏਂਗਾ ਜੰਨਤ ਨੂੰ ਗ਼ਾਜ਼ੀਆ!
ਮੇਰੀ ਤੇਗ਼ ਹੇਠ ਹੋਇਆ ਕੁਰਬਾਨ
ਅੱਗੇ ਅੱਜ ਤੱਕ ਆਇਆ ਨਹੀਂ ਸਾਮ੍ਹਣੇ
ਕੋਈ ਤੇਰੇ ਜਿਹਾ ਸੂਰਮਾ ਜੁਆਨ
ਯਾਦ ਕਰ ਲੈ ਅਖ਼ੀਰੀ ਵਾਰੀ ਨਬੀ ਨੂੰ
ਏਨੀ ਆਖ ਕੇ ਉਲਾਰੀ ਕਿਰਪਾਨ
ਧੜ ਰਹਿ ਗਿਆ ਹੰਨੇ ਨਾਲ ਟੰਗਿਆ
ਸਿਰ ਧਰਤੀ 'ਤੇ ਡਿੱਗਿਆ ਆਨ

ਨਵਾਬ ਮੁਜ਼ੱਫ਼ਰ ਖ਼ਾਨ ਦੇ ਮਰਨ ਨਾਲ ਪਠਾਣਾਂ ਦੇ ਹੌਸਲੇ ਟੁੱਟ ਗਏ। ਇਕ ਵਾਰ ਭਾਜੜ ਪੈ ਗਈ, ਪਰ ਨਵਾਬ ਦੇ ਪੁੱਤਰ ਸ਼ਾਹ ਨਿਵਾਜ਼ ਨੇ ਫਿਰ ਮੈਦਾਨ ਸੰਭਾਲ ਲਿਆ। ਉਹ ਤਲਵਾਰ ਲੈ ਕੇ ਅੱਗੇ ਵਧਿਆ ਤਾਂ ਸ: ਸ਼ਾਮ ਸਿੰਘ ਅਟਾਰੀ ਨੇ ਮਾਰ ਕੇ ਲਲਕਾਰਾ ਅਟਕਾ ਲਿਆ।

## ਸਾਕਾ

ਚੜ੍ਹਿਆ ਨਾਅਰੇ ਮਾਰ ਕੇ ਸ਼ਾਮ ਸਿੰਘ ਅਟਾਰੀ  
ਤਕ ਕੇ ਸ਼ਾਹ ਨਿਵਾਜ਼ ਨੂੰ ਉਸ ਬੋਲੀ ਮਾਰੀ  
'ਮਗਰੇ ਆਪਣੇ ਬਾਪ ਦੇ ਕਰ ਲੈ ਤਿਆਰੀ  
ਭੱਜ ਕੇ ਮਿਲ ਪਓ ਗਭਰੂਆ! ਵਿੱਥ ਪਵੇ ਨਾ ਭਾਰੀ'  
ਮੁੜਿਆ ਸ਼ਾਹ ਨਿਵਾਜ਼ ਖ਼ਾਂ ਫੱਟ ਖਾ ਕੇ ਕਾਰੀ  
(ਉਸ) ਧੂਹ ਮਿਆਨੋਂ ਕੱਢ ਲਈ ਸ਼ਮਸ਼ੇਰ ਕੰਧਾਰੀ  
ਕਹਿੰਦਾ 'ਸ਼ਾਵਾ, ਜੋਧਿਆ! ਮੈਂ ਸਦਕੇ ਵਾਰੀ  
ਲਾਹੀਏ ਵਿਚ ਮੈਦਾਨ ਦੇ ਆ ਸੱਧਰ ਸਾਰੀ'

ਦੋਵੇਂ ਸੂਰਮੇਂ ਆਮ੍ਹੋ ਸਾਮ੍ਹਣੇ ਹੋ ਖਲੇ। ਇਉਂ ਭਾਸਣ ਲੱਗਾ, ਜਿਵੇਂ ਦੋ ਵੱਖ-ਵੱਖ ਸ਼ਕਤੀਆਂ ਆਪੋ ਵਿੱਚ ਖਹਿਣ ਵਾਸਤੇ ਆ ਜੁੱਟੀਆਂ ਹਨ। ਦੋਹੀਂ ਹੱਥੀਂ ਬਿਜਲੀ ਵਾਂਗ ਤਲਵਾਰਾਂ ਚਮਕਣ ਲੱਗੀਆਂ। ਪੈਂਤੜੇ ਬਦਲਦੇ-ਬਦਲਦੇ ਦੋਵੇਂ ਨੇੜੇ ਆ ਢੁੱਕੇ ਤੇ ਲੱਗਾ ਲੋਹੇ 'ਤੇ ਲੋਹਾ ਖੜਕਣ।

## ਸਾਕਾ

ਜੁੱਟੇ ਆਮ੍ਹੋ ਸਾਮ੍ਹਣੇ ਉਹ ਦੋਵੇਂ ਹਾਣੀ  
ਅਜੇ ਰੱਜ ਜੁਆਨੀ ਕਿਸੇ ਨਾ ਦੋਹਾਂ 'ਚੋਂ ਮਾਣੀ  
ਇਕ ਕਲਗ਼ੀਧਰ ਦਾ ਲਾਡਲਾ, ਇਕ ਲਾਜ ਪਠਾਣੀ  
ਇਕ ਪੜ੍ਹਦਾ ਕਲਮਾ ਨਬੀ ਦਾ, ਦੂਜਾ ਗੁਰਬਾਣੀ  
ਅੱਜ ਇਕ-ਦੂ-ਇਕ ਕਰ ਛੱਡਣੀ ਦਿਲ ਦੋਹਾਂ ਠਾਣੀ  
ਉਹ ਰੋਹ ਵਿਚ ਤੇਗ਼ਾਂ ਮਾਰਦੇ ਮਹਿ ਢਾਲ ਨਿਮਾਣੀ  
ਜਦ ਢਾਲਾਂ ਦੇ ਫੁੱਲ ਝੜ ਗਏ ਤਦ ਛਾਤੀ ਤਾਣੀ  
ਉਹ ਪੀ ਰਤ ਪਿਆਸ ਬੁਝਾਵੰਦੇ ਨਾ ਮੰਗਣ ਪਾਣੀ

ਫਿਰ ਸੁੱਟੀ ਗ਼ੁੱਸੇ ਵਿਚ ਜਾ ਸਿੰਘ ਮਾਣਸ-ਖਾਣੀ
ਉਸ ਪੀਤਾ ਖ਼ੂਨ ਨਿਵਾਜ਼ ਦਾ ਡੰਝ ਲਾਹੀ ਪੁਰਾਣੀ
ਉਹ ਪੈ ਗਿਆ ਲੰਮੀਆਂ ਤਾਣ ਕੇ ਖੇਡ ਹੋਲੀ ਜਾਣੀ
ਪਰ 'ਸੀਤਲ' ਵਿਚ ਇਤਿਹਾਸ ਦੇ ਰਹੂ ਯਾਦ ਕਹਾਣੀ

ਸ਼ਾਹ ਨਿਵਾਜ਼ ਖ਼ਾਨ ਦਾ ਮਰਨਾ ਹੀ ਸੀ ਕਿ ਪਠਾਣਾਂ ਨੂੰ ਪੂਰੀ ਭਾਂਜ ਪੈ ਗਈ। ਕਈ ਮਾਰੇ ਗਏ, ਬਾਕੀਆਂ ਨੇ ਹਥਿਆਰ ਸੁੱਟ ਕੇ ਜਾਨ ਬਚਾਈ। ਇਸ ਲੜਾਈ ਵਿੱਚ ਨਵਾਬ ਮੁਜ਼ੱਫ਼ਰ ਖ਼ਾਨ ਤੇ ਉਸ ਦੇ ਪੰਜ ਪੁੱਤਰ : ਸ਼ਾਹ ਨਿਵਾਜ਼ ਖ਼ਾਨ, ਮਮਤਾਜ਼ ਖ਼ਾਨ, ਅਯਾਜ਼ ਖ਼ਾਨ, ਹੱਕ ਨਿਵਾਜ਼ ਖ਼ਾਨ ਤੇ ਸ਼ਾਹਬਾਜ਼ ਖ਼ਾਨ ਮਾਰੇ ਗਏ। ਬਾਕੀ ਛੋਟੇ ਦੋਵੇਂ : ਸਰਫ਼ਰਾਜ਼ ਖ਼ਾਨ ਤੇ ਜ਼ੁਲਫਕਾਰ ਖ਼ਾਨ ਜਿਉਂਦੇ ਫੜੇ ਗਏ। ਸਾਰੀ ਲੜਾਈ ਵਿੱਚ ਬਾਰਾਂ ਹਜ਼ਾਰ ਦੇ ਲਗਭਗ ਮੁਸਲਮਾਨ ਮਰੇ। ਸਿੰਘਾਂ ਨੇ ਕਿਲ੍ਹੇ ਉੱਤੇ ਪੂਰਾ ਤਸੱਲਤ ਜਮਾ ਲਿਆ ਤੇ ਸੂਬਾ ਮੁਲਤਾਨ ਨੂੰ ਸਿੱਖ ਰਾਜ ਵਿੱਚ ਮਿਲਾ ਲਿਆ। ਇਸ ਲੜਾਈ ਦੀ ਤਾਰੀਖ਼ ਬਾਰੇ ਮੁਣਸ਼ੀ ਸੋਹਣ ਲਾਲ ਲਿਖਦਾ ਹੈ :

"ਦਹ ਹਜ਼ਾਰੇ ਹਸ਼ਤ ਸਦ ਹਫਤਾ ਦੋ ਪੰਜ
ਫਤਹਿ ਸ਼ੁਦ ਮੁਲਤਾਨ ਬਾਅਦ ਅਜ਼ ਸਰਫ ਗੰਜ"

ਜਿਸ ਦਾ ਭਾਵ ਅਰਥ ਹੈ ੧੮੭੪ ਬਿਕ੍ਰਮੀ ਵਿੱਚ ਮੁਲਤਾਨ ਫ਼ਤਹਿ ਹੋਇਆ।

ਗਨੇਸ਼ ਦਾਸ ਨੇ ਆਪਣੇ ਛੰਦਾਂ ਵਿੱਚ ਲਿਖਿਆ ਹੈ,

"ਜੇਠ ਸੁਦੀ ਸੁ ਇਕਾਦਸ਼ੀ ਫ਼ਤਹਿ ਕੀਓ ਮੁਲਤਾਨ
ਸੰਮਤ ਅੱਠ ਦਸ ਜਾਨੀਏ ਔਰ ਪੰਜੱਤਰ ਮਾਨ

੧੮੭੫ ਬਿਕ੍ਰਮੀ ਦੇ ਬਰਾਬਰ ੧੮੧੮ ਈਸਵੀ ਬਣਦਾ ਹੈ।

ਨਵਾਬ ਮੁਜ਼ੱਫ਼ਰ ਖ਼ਾਨ ਤੇ ਉਸ ਦੇ ਪੁੱਤਰਾਂ ਨੂੰ ਬੜੀ ਸ਼ਾਨ ਨਾਲ ਪੀਰ ਬਹਾਵਲ ਹੱਕ ਦੀ ਖ਼ਾਨਗਾਹ ਵਿੱਚ ਦਫ਼ਨਾਇਆ ਗਿਆ। ਨਵਾਬ ਦੀ ਕਬਰ ਡਿਉਢੀਓਂ ਅੰਦਰ ਬੂਹੇ ਦੇ ਸਾਹਮਣੇ ਹੈ। ਉਸ ਉੱਤੇ ਫ਼ਾਰਸੀ ਵਿੱਚ ਲਿਖਿਆ ਹੋਇਆ ਹੈ :

ਸ਼ੁਜਾਅ ਵ ਇਬਨੁਲ ਸ਼ੁਜਾਅ ਵ ਹਾਜੀ
ਅਮੀਰੇ ਮੁਲਤਾਂ ਜ਼ਹੇ ਮੁਜ਼ੱਫ਼ਰ

ਬਰੋਜ਼ ਮੈਦਾਂ ਬ ਤੇਗਿ ਬਾਜ਼ੂ
ਚਿਹ ਹਮਲਾ ਆਵੁਰਦ ਚੂੰ ਜਨਫ਼ਰ
ਚੂੰ ਸੁਰਖ਼ਰੂ ਸ਼ੁਦ ਬਸੂਏ ਜੰਨਤ
ਬਗੁਫ਼ਤ ਰਦਵਾਂ 'ਬਿਆ ਮੁਜ਼ੱਫ਼ਰ'

(ਮੁਲਤਾਨ ਦਾ ਸਰਦਾਰ ਹਾਜੀ ਮੁਜ਼ੱਫ਼ਰ ਖ਼ਾਨ ਬਹਾਦਰ ਤੇ ਬਹਾਦਰ ਦਾ ਪੁੱਤਰ ਸੀ। ਉਹਨੇ ਤਲਵਾਰ ਹੱਥ ਵਿੱਚ ਲੈ ਕੇ ਮੈਦਾਨ ਵਿੱਚ ਸ਼ੇਰ ਵਾਂਗ ਹਮਲਾ ਕੀਤਾ। ਜਦ ਉਹ ਖਿੜੇ ਮੱਥੇ ਸ਼ਹੀਦ ਹੋ ਕੇ ਬਹਿਸ਼ਤ ਵਿੱਚ ਗਿਆ, ਤਾਂ ਓਥੋਂ ਦੀਆਂ ਹੂਰਾਂ ਨੇ ਉਸ ਨੂੰ 'ਜੀ ਆਇਆਂ' ਕਿਹਾ।) ਇਸ ਦੀ ਅੰਤਲੀ ਸਤਰ ਦਾ ਸੰਨ 'ਅਬਜਦ'* ਦੇ ਹਿਸਾਬ ਨਾਲ ੧੨੩੩ ਹਿਜਰੀ ਨਿਕਲਦਾ ਹੈ, ਜੋ ੧੮੧੮ ਈ: ਦੇ ਬਰਾਬਰ ਹੈ।

ਏਸ ਤਰ੍ਹਾਂ ਸ਼ਾਹ ਨਿਵਾਜ਼ ਖ਼ਾਨ ਦੀ ਕਬਰ ਉੱਤੇ—ਜੋ ਡਿਉਢੀਓਂ ਬਾਹਰ ਹੈ—ਇਹ ਸਤਰਾਂ ਲਿਖੀਆਂ ਹੋਈਆਂ ਹਨ :

---

* ਫ਼ਾਰਸੀ ਵਿਦਵਾਨਾਂ ਨੇ ਅੱਖਰਾਂ ਦੇ ਹਿੰਦਸੇ ਨੀਯਤ ਕੀਤੇ ਹੋਏ ਨੇ, ਜੋ ਤਾਰੀਖ਼ਾਂ ਲਿਖਣ ਵਿੱਚ ਵਰਤੇ ਜਾਂਦੇ ਹਨ : ਅਬਜਦ, ਹਰਜ਼, ਹੁਤੀ, ਕਲਮਨ, ਸਅਫ਼ਸ, ਕਰਸ਼ਤ, ਸਖ਼ਮ, ਜ਼ਜ਼ਗ। ਇਹਨਾਂ ਦੀ ਲੜੀਵਾਰ ਕੀਮਤ ਇਉਂ ਹੈ : ਅਲਫ਼ ਬਰਾਬਰ ੧, ਬ ੨, ਜੀਮ ੩, ਦਾਲ ੪, ਹੇ (ਗੋਲ) ੫, ਵਾ ੬, ਜ਼ੇ ੭, ਹੇ (ਜੀਮਵਾਲੀ) ੮, ਤੋਏ ੯, ਯੇ ੧੦, ਕਾਫ਼ (ਡੰਡੇ ਵਾਲਾ) ੨੦, ਲਾਮ ੩੦, ਮੀਮ ੪੦, ਨੂਨ ੫੦, ਸੀਨ ੬੦, ਐਨ ੭੦, ਫ਼ੇ ੮੦, ਸੁਆਦ ੯੦, ਕਾਫ਼ (ਨੁਕਤਿਆਂ ਵਾਲਾ) ੧੦੦, ਰੇ ੨੦੦, ਸ਼ੀਨ ੩੦੦, ਤੇ ੪੦੦, ਸੇ ੫੦੦, ਖੇ ੬੦੦, ਜ਼ਾਲ ੭੦੦, ਜ਼ੁਆਦ ੮੦੦, ਜ਼ੋਏ ੯੦੦, ਗ਼ੈਨ ੧੦੦੦

ਇਸ ਰਾਹੀਂ ਤਾਰੀਖ਼ ਲਿਖਣ ਦਾ ਢੰਗ ਹੈ : ਜਿਵੇਂ ਬਗੁਫ਼ਤ ਰਦਵਾਂ 'ਬਿਆ ਮੁਜ਼ੱਫ਼ਰ'। ਹੁਣ 'ਬਿਆ ਮੁਜ਼ੱਫ਼ਰ' ਦੇ ਹਿੰਦਸੇ ਜੋੜ ਲਵੋ। ਬੇ, ਯੇ, ਅਲਫ਼, ਮੀਮ, ਜ਼ੋਏ, ਫ਼ੇ, ਰੇ। ਇਹ ਹੋ ਗਿਆ ੨, ੧੦, ੧, ੪੦, ੯੦੦, ੮੦, ੨੦੦ = ੧੨੩੩। ਸੋ ਸੰਨ ਹਿਜਰੀ ਨਿਕਲਿਆ ੧੨੩੩।

ਜਿਹੜੇ ਅੱਖਰ ਇਸ ਵਿੱਚ ਨਹੀਂ ਆਏ, ਪਰ ਉਰਦੂ ਵਿੱਚ ਵਰਤੇ ਜਾਂਦੇ ਹਨ, ਉਹਨਾਂ ਦੀ ਕੀਮਤ ਆਪਣੇ ਨਾਲ ਲੱਗਦੇ ਅੱਖਰਾਂ ਦੇ ਬਰਾਬਰ ਹੁੰਦੀ ਹੈ; ਜਿਵੇਂ ਟੇ ਬਰਾਬਰ ਤੇ, ਦੇ, ਚੇ ਬਰਾਬਰ ਜੀਮ ਦੇ, ਗਾਫ਼ ਬਰਾਬਰ ਕਾਫ਼ (ਡੰਡੇ ਵਾਲੇ) ਦੇ, ਆਦਿ।

"ਚੂੰ ਸ਼ਹਿਨਿਵਾਜ਼ ਖ਼ਾਨ ਬ ਮੁਲਤਾਂ ਸ਼ਹੀਦ ਸ਼ੁਦ
ਖ਼ਮਦਾਰ ਤੇਗ਼ ਕਤਲ ਬਰੋ ਮਾਹਿ ਈਦ ਸ਼ੁਦ
ਜੁਸਤਮ ਚੂੰ ਮਾਲ ਮਸ਼ਹੀਦਾਨੇ ਗ਼ਾਜ਼ੀ ਸ਼ਹੀਦ
ਗੁਫ਼ਤਾ ਖ਼ਿਰਦ ਕਿ 'ਹਾਕਮੇ ਮੁਲਤਾਂ ਸ਼ਹੀਦ ਸ਼ੁਦ"

(ਜਦ ਸ਼ਾਹਨਿਵਾਜ਼ ਖ਼ਾਨ ਮੁਲਤਾਨ ਵਿੱਚ ਸ਼ਹੀਦ ਹੋਇਆ, ਤਾਂ ਕਤਲ ਕਰਨ ਵਾਲੀ ਖ਼ਮਦਾਰ ਸ਼ਮਸ਼ੇਰ ਉਹਨੂੰ ਈਦ ਦੇ ਚੰਦ ਵਾਂਗ ਭਾਸੀ। ਜਦ ਮੈਂ ਗ਼ਾਜ਼ੀ ਸ਼ਹੀਦ ਦੇ ਕਤਲ ਹੋਣ ਦਾ ਸਾਲ ਲੱਭਿਆ, ਤਾਂ ਅਕਲ ਨੇ ਕਿਹਾ, ਕਿ ਮੁਲਤਾਨ ਦਾ ਹਾਕਮ ਸ਼ਹੀਦ ਹੋਇਆ ਹੈ।) ਅਬਜਦ ਦੇ ਹਿਸਾਬ ਨਾਲ ਸੰਨ ੧੨੩੩ ਹਿਜਰੀ।

ਜਦ ਇਸ ਫ਼ਤਹਿ ਦੀ ਖ਼ਬਰ ਸ਼ੇਰੇ-ਪੰਜਾਬ ਨੂੰ ਲਾਹੌਰ ਪਹੁੰਚੀ, ਉਹਨਾਂ ਖ਼ਬਰ ਲੈ ਜਾਣ ਵਾਲੇ ਹਲਕਾਰੇ ਨੂੰ ਸੋਨੇ ਦੇ ਕੜਿਆਂ ਦੀ ਜੋੜੀ, ਪੰਜ ਸੌ ਰੁਪਏਆ ਤੇ ਸਿਰੋਪਾ ਬਖ਼ਸ਼ਿਆ। ਜਿਨ੍ਹਾਂ ਸਰਦਾਰਾਂ ਨੇ ਇਸ ਲੜਾਈ ਵਿੱਚ ਕੰਮ ਕੀਤਾ, ਸਾਰਿਆਂ ਨੂੰ ਦਿਲ ਖੋਲ੍ਹ ਕੇ ਇਨਾਮ ਦਿੱਤੇ ਗਏ। ਮਿਸਰ ਦੀਵਾਨ ਚੰਦ ਨੂੰ 'ਜ਼ਫ਼ਰ-ਜੰਗ-ਬਹਾਦਰ' ਦਾ ਖ਼ਿਤਾਬ ਦਿੱਤਾ ਗਿਆ। ਕਿਲ੍ਹੇ ਦੀ ਲੁੱਟ ਵਿੱਚੋਂ ਲੱਖਾਂ ਰੁਪਏ ਦਾ ਸੋਨਾ, ਚਾਂਦੀ, ਹੀਰੇ, ਕੱਪੜੇ ਤੇ ਹਥਿਆਰ ਸਿੱਖਾਂ ਦੇ ਕਾਬੂ ਆਏ। ਨਵਾਬ ਦੇ ਛੋਟੇ ਪੁੱਤਰ ਸਰਫ਼ਰਾਜ਼ ਖ਼ਾਂ ਤੇ ਜ਼ੁਲਫ਼ਕਾਰ ਖ਼ਾਂ ਲਾਹੌਰ ਮਹਾਰਾਜਾ ਸਾਹਿਬ ਦੇ ਪੇਸ਼ ਹੋਏ, ਤਾਂ ਉਹਨਾਂ ਦੇ ਗੁਜ਼ਾਰੇ ਵਾਸਤੇ ਸ਼ਰਕਪੁਰ ਵਿੱਚ ਜਾਗੀਰ ਦਿੱਤੀ ਗਈ।

ਫ਼ਤਹਿ ਦੀ ਖ਼ੁਸ਼ੀ ਵਿੱਚ ਲਾਹੌਰ ਤੇ ਅੰਮ੍ਰਿਤਸਰ ਸ਼ਹਿਰਾਂ ਵਿੱਚ ਦੀਪਮਾਲਾ ਜਗਾਈ ਗਈ। ਮਹਾਰਾਜਾ ਸਾਹਿਬ ਨੇ ਹਾਥੀ 'ਤੇ ਚੜ੍ਹ ਕੇ ਬਜ਼ਾਰਾਂ ਵਿੱਚ ਸੁੱਟ ਕੀਤੀ ਤੇ ਗ਼ਰੀਬਾਂ ਨੂੰ ਹਜ਼ਾਰਾਂ ਰੁਪਏ ਦਾਨ ਕੀਤੇ।

ਸਤਿ ਸ੍ਰੀ ਅਕਾਲ!

ਪ੍ਰਸੰਗ ਲਿਖਿਆ ੬-੧੦-੪੮ ਈ:



ੴ ਵਾਹਿਗੁਰੂ ਜੀ ਕੀ ਫ਼ਤਹਿ॥

# ਪ੍ਰਸੰਗ

## *ਸ਼ਹੀਦੀ ਅਕਾਲੀ ਫੂਲਾ ਸਿੰਘ ਜੀ—ਜੰਗ ਨੌਸ਼ਹਿਰਾ*

ਗੁਰੂ ਮਹਾਰਾਜ ਦੀ ਕ੍ਰਿਪਾ ਨਾਲ ਖ਼ਾਲਸੇ ਦਾ ਪਰਤਾਪ ਦਿਨੋ-ਦਿਨ ਚੜ੍ਹਦੀ ਕਲਾ ਵਿੱਚ ਜਾ ਰਿਹਾ ਸੀ। ਅਟਕੋਂ ਪਾਰ ਤੱਕ ਸਿੰਘਾਂ ਦਾ ਝੰਡਾ ਝੂਲਦਾ ਸੀ। ਇਹ ਦੇਖ ਕੇ ਵੈਰੀਆਂ ਦੇ ਦਿਲ ਵਿੱਚ ਈਰਖਾ ਦੇ ਭਾਂਬੜ ਬਲਦੇ ਸਨ। ਪਠਾਣ ਕੌਮ ਦੇ ਆਗੂ ਕਈ ਵਾਰ ਸਿੱਖਾਂ ਨਾਲ ਟੱਕਰ ਲੈ ਚੁੱਕੇ ਸਨ ਤੇ ਹਰ ਵਾਰ ਮੂੰਹ ਦੀ ਖਾ ਕੇ ਪਿੱਛੇ ਪਰਤੇ ਸਨ। ਇਸ ਵਾਰ ਮੁਹੰਮਦ ਅਦੀਮ ਖ਼ਾਨ ਇਕ ਆਖ਼ਰੀ ਜੰਗ ਸਿੱਖਾਂ ਨਾਲ ਕਰਨਾ ਚਾਹੁੰਦਾ ਸੀ। ਉਹਦੇ ਦਿਲ ਵਿੱਚ ਮਹਾਰਾਜਾ ਰਣਜੀਤ ਸਿੰਘ ਵਾਸਤੇ ਹੱਦੋਂ ਵੱਧ ਸਾੜਾ ਸੀ। ਇਸ ਵਿਰੋਧ ਦਾ ਵੱਡਾ ਕਾਰਨ ਉਹਦੇ ਭਰਾਵਾਂ ਦੀਆਂ ਸਿੱਖਾਂ ਕੋਲੋਂ ਖਾਧੀਆਂ ਕਈ ਹਾਰਾਂ ਸਨ। ਜੱਬਾਰ ਖ਼ਾਂ ਕੋਲੋਂ ਸਿੱਖਾਂ ਨੇ ਕਸ਼ਮੀਰ ਦਾ ਸੂਬਾ ਖੋਹ ਲਿਆ ਸੀ। ਜਹਾਂਦਾਰ ਖ਼ਾਂ ਅਟਕ ਦਾ ਇਲਾਕਾ ਹਾਰ ਬੈਠਾ ਸੀ ਤੇ ਯਾਰ ਮੁਹੰਮਦ ਖ਼ਾਂ ਪਿਸ਼ਾਵਰ ਦਾ ਹਾਕਮ ਵੀ ਸ਼ੇਰੇ-ਪੰਜਾਬ ਦੀ ਈਨ ਮੰਨ ਬੈਠਾ ਸੀ। ਇਹ ਸਾਰੀਆਂ ਗੱਲਾਂ ਮੁਹੰਮਦ ਅਜ਼ੀਮ ਖ਼ਾਂ ਨੂੰ ਬੜੀਆਂ ਬੁਰੀਆਂ ਲੱਗਦੀਆਂ ਸਨ। ਉਹ ਸਾਰੇ ਇਲਾਕੇ ਸਿੱਖਾਂ ਕੋਲੋਂ ਵਾਪਸ ਲੈਣਾ ਚਾਹੁੰਦਾ ਸੀ।

ਮੁਹੰਮਦ ਅਜ਼ੀਮ ਖ਼ਾਂ ਕਾਬਲ ਦਾ ਵਜ਼ੀਰ ਸੀ ਤੇ ਬਾਰਕਜ਼ਈ ਕਬੀਲੇ ਦਾ ਸਭ ਤੋਂ ਵੱਡਾ ਆਗੂ। ਉਹਨੇ ਅੰਦਰੋਂ ਅੰਦਰ ਆਪਣੇ ਭਾਈ ਯਾਰ ਮੁਹੰਮਦ ਖ਼ਾਨ (ਜੋ ਸ਼ੇਰੇ-ਪੰਜਾਬ ਵੱਲੋਂ ਪਿਸ਼ਾਵਰ ਦਾ ਹਾਕਮ ਸੀ) ਨਾਲ ਗੰਢ ਲਈ। ਹਜ਼ਾਰਾਂ ਦੀ ਗਿਣਤੀ ਵਿੱਚ ਫ਼ੌਜਾਂ 'ਕੱਠੀਆਂ ਕਰਕੇ ਜਨਵਰੀ, ੧੮੨੩ ਈ: ਨੂੰ ਅਜ਼ੀਮ ਖ਼ਾਂ ਕਾਬਲ ਤੋਂ ਚੜ੍ਹ ਪਿਆ।

## ਸਾਕਾ

ਚੜ੍ਹਿਆ ਆਣ ਅਜ਼ੀਮ ਖ਼ਾਂ ਲਾ ਚੋਟ ਨਗਾਰੇ
ਦੀਨ ਮਜ਼੍ਹਬ ਦੇ ਜੰਗ ਲਈ ਕਰ ਲਏ ਤਿਆਰੇ
ਫਿਰੀ ਦੁਹਾਈ ਪਰਬਤੀਂ ਗ਼ਾਜ਼ੀ ਲਲਕਾਰੇ
ਖੱਡਾਂ ਅੰਦਰ ਗੂੰਜਦੇ ਐਲੀ ਦੇ ਨਾਅਰੇ
ਵਾਂਗ ਬਿਜਲੀਆਂ ਚਮਕਦੇ ਖੰਡੇ ਦੋ-ਧਾਰੇ
ਮੱਲ ਪਿਸ਼ਾਵਰ ਲਿਓ ਸੂ ਲਾਹ ਕੇ ਡਰ ਸਾਰੇ

ਪਿਸ਼ਾਵਰ ਦਾ ਹਾਕਮ ਯਾਰ ਮੁਹੰਮਦ ਖ਼ਾਂ—ਉਤੋਂ ਸਿੱਖਾਂ ਦੇ ਮਾਤਹਿਤ ਤੇ ਅੰਦਰੋਂ—ਆਪਣੇ ਭਾਈ ਮੁਹੰਮਦ ਅਜ਼ੀਮ ਖ਼ਾਂ ਨਾਲ ਮਿਲਿਆ ਹੋਇਆ ਸੀ। ਉਹ ਅਜ਼ੀਮ ਦੀ ਚੜ੍ਹਾਈ ਦੀ ਖ਼ਬਰ ਸੁਣ ਕੇ ਪਿਸ਼ਾਵਰ ਛੱਡ ਕੇ ਯੂਸਫ਼ਜ਼ਈ ਦੇ ਪਹਾੜਾਂ ਵਿੱਚ ਜਾ ਵੜਿਆ ਤੇ ਬਹਾਨਾ ਇਹ ਲਾਇਆ ਕਿ ਅਜ਼ੀਮ ਦੇ ਟਾਕਰੇ ਦੀ ਉਸ ਵਿੱਚ ਸਮਰੱਥਾ ਨਹੀਂ ਸੀ। ਸੋ ਬਿਨਾਂ ਕਿਸੇ ਟਾਕਰੇ ਦੇ ਮੁਹੰਮਦ ਅਜ਼ੀਮ ਖ਼ਾਂ ਨੇ ੧੨ ਫ਼ਰਵਰੀ ਨੂੰ ਪਿਸ਼ਾਵਰ 'ਤੇ ਕਬਜ਼ਾ ਕਰ ਲਿਆ। ਏਥੇ ਬਹਿ ਕੇ ਉਹ ਲੱਗਾ ਲੜਾਈ ਦੀ ਤਿਆਰੀ ਕਰਨ। ਉਹਨੇ ਮੁੱਲਾਂ ਮੁਲਾਣਿਆਂ ਨੂੰ ਸਾਰੇ ਇਲਾਕੇ ਵਿੱਚ ਫੇਰ ਕੇ ਜਹਾਦ ਦੇ ਨਾਮ ਉੱਤੇ ਹਜ਼ਾਰਾਂ ਗ਼ਾਜ਼ੀ 'ਕੱਠੇ ਕਰ ਲਏ। ਲੜਾਈ ਵਾਸਤੇ ਉਹਨੇ ਨੌਸ਼ਹਿਰੇ ਦਾ ਮੈਦਾਨ ਚੁਣਿਆ। ਏਥੇ ਹੀ ਸਾਰੇ ਗ਼ਾਜ਼ੀ ਜਹਾਦ ਦੇ ਝੰਡੇ ਹੇਠ 'ਕੱਠੇ ਹੋਣ ਲੱਗੇ। ਦਿਨਾਂ ਵਿੱਚ ਹੀ ਗ਼ਾਜ਼ੀਆਂ ਦੀ ਗਿਣਤੀ ਪੰਝੀ ਹਜ਼ਾਰ ਤੱਕ ਪੁੱਜ ਗਈ, ਜੋ ਪਿੱਛੋਂ ਪੰਜਤਾਲੀ ਹਜ਼ਾਰ ਤੱਕ ਅੱਪੜ ਪਈ। ਇਹਨਾਂ ਵਿੱਚ ਦੀਰ, ਬਜੌੜ, ਸਵਾਤ, ਬੁਨੇਰ, ਬੈਜ਼ਈ, ਯੂਸਫ਼ਜ਼ਈ, ਕਮਾਲਜ਼ਈ, ਮੁਹੰਮਦਜ਼ਈ, ਅਫ਼ਰੀਦੀ, ਖਟਕ ਆਦਿ ਸਭ ਕਬੀਲਿਆਂ ਦੇ ਆਦਮੀ ਸਨ। ਅਜੇ ਤੱਕ ਉਸ ਇਲਾਕੇ ਵਿੱਚ ਇਸ ਲੜਾਈ ਨੂੰ 'ਲੋਇਆ ਗ਼ਜ਼ਾ' (ਵੱਡਾ ਧਰਮ ਯੁੱਧ) ਆਖਦੇ ਹਨ।

ਇਹ ਖ਼ਬਰਾਂ ਮਹਾਰਾਜਾ ਰਣਜੀਤ ਸਿੰਘ ਨੂੰ ਪੁੱਜੀਆਂ, ਤਾਂ ਉਹਨੇ ਕੰਵਰ ਸ਼ੇਰ ਸਿੰਘ ਤੇ ਦੀਵਾਨ ਕ੍ਰਿਪਾ ਰਾਮ ਨੂੰ ਦੋ ਹਜ਼ਾਰ ਫ਼ੌਜ ਦੇ ਕੇ ਤੋਰਿਆ। ਉਧਰ ਸ: ਹਰੀ ਸਿੰਘ ਨਲਵਾ ਵੀ ਹੁਕਮ ਪਾ ਕੇ ਕੁਛ ਫ਼ੌਜ ਲੈ ਕੇ ਅਟਕ ਪੁੱਜ ਪਿਆ। ੨੩ ਫ਼ਰਵਰੀ ਨੂੰ ਸ਼ੇਰੇ-ਪੰਜਾਬ ਆਪ ਵੀ—ਸਣੇ ਅਕਾਲੀ ਫੂਲਾ

ਸਿੰਘ, ਸ: ਦੇਸਾ ਸਿੰਘ ਮਜੀਠਾ, ਸ: ਫ਼ਤਹਿ ਸਿੰਘ ਆਹਲੂਵਾਲੀਆ, ਸ: ਅਮੀਰ ਸਿੰਘ ਸੂਰਿਆਂ ਵਾਲਾ, ਸ: ਰਤਨ ਸਿੰਘ ਘਰਜਾਖੀਆ—ਫ਼ੌਜ ਲੈ ਕੇ ਅਟਕ ਨੂੰ ਤੁਰ ਪਏ।

ਸ: ਹਰੀ ਸਿੰਘ ਨਲਵਾ ਤੇ ਕੰਵਰ ਸ਼ੇਰ ਸਿੰਘ ਨੇ ਦਰਿਆ ਅਟਕ ਉੱਤੇ ਬੇੜੀਆਂ ਦਾ ਪੁਲ ਬੰਨ੍ਹ ਕੇ ਫ਼ੌਜ ਪਾਰ ਕੀਤੀ ਤੇ ਥੋੜ੍ਹੀ ਜਿਹੀ ਲੜਾਈ ਪਿੱਛੋਂ ੧੩ ਮਾਰਚ ਨੂੰ ਕਿਲ੍ਹਾ ਜਹਾਂਗੀਰਾ ਉੱਤੇ ਕਬਜ਼ਾ ਕਰ ਲਿਆ।

ਸਿੱਖਾਂ ਦੀ ਇਸ ਪਹਿਲੀ ਫ਼ਤਹਿ ਦੀ ਖ਼ਬਰ ਪਾ ਕੇ ਮੁਹੰਮਦ ਅਜ਼ੀਮ ਖ਼ਾਂ ਨੂੰ ਅੱਗ ਲੱਗ ਉੱਠੀ। ਉਸ ਦਾ ਭਤੀਜਾ ਮੁਹੰਮਦ ਜ਼ਮਾਨ ਖ਼ਾਂ ਤੇ (ਫ਼ੀਰੋਜ਼ ਖ਼ਾਂ ਖਟਕ ਦਾ ਪੁੱਤਰ) ਖ਼ਵਾਸ ਖ਼ਾਂ, ਕੰਵਰ ਸ਼ੇਰ ਸਿੰਘ ਨਾਲ ਲੜ ਰਹੇ ਸਨ। ਉਹਨਾਂ ਦੀ ਮਦਦ ਵਾਸਤੇ ਅਜ਼ੀਮ ਖ਼ਾਂ ਨੇ ਦੋਸਤ ਮੁਹੰਮਦ ਖ਼ਾਂ ਤੇ ਜੱਬਾਰ ਖ਼ਾਂ ਨੂੰ ਭੇਜਿਆ। ਉਹਨਾਂ ਆਉਂਦਿਆਂ ਜਹਾਂਗੀਰੇ ਉਦਾਲੇ ਘੇਰਾ ਪਾ ਲਿਆ। ਮੁਹੰਮਦ ਜ਼ਮਾਨ ਖ਼ਾਂ ਨੇ ਹੱਲਾ ਕਰਕੇ ਅਟਕ ਉੱਤੇ ਬੱਧਾ ਹੋਇਆ ਬੇੜੀਆਂ ਦਾ ਪੁਲ ਰੋਹੜ ਦਿੱਤਾ।

ਏਨੇ ਨੂੰ ਮਹਾਰਾਜਾ ਸਾਹਿਬ ਵੀ ਬਾਕੀ ਸਰਦਾਰਾਂ ਸਣੇ ਦਰਿਆ ਅਟਕ ਕੰਢੇ ਪੁੱਜ ਪਏ। ਉਹਨਾਂ ਨੇ ਦੂਰੋਂ ਨੇੜਿਓਂ ਬੇੜੀਆਂ 'ਕੱਠੀਆਂ ਕਰ ਕੇ ਪੁਲ ਬੰਨ੍ਹਣ ਦਾ ਹੁਕਮ ਦਿੱਤਾ। ਅਜੇ ਬੇੜੀਆਂ ਦਾ ਪ੍ਰਬੰਧ ਹੋਇਆ ਨਹੀਂ ਸੀ, ਜਾਂ ਸੂਹੇ ਨੇ ਪਾਰੋਂ ਖ਼ਬਰ ਦਿੱਤੀ, 'ਕੰਵਰ ਸ਼ੇਰ ਸਿੰਘ ਤੇ ਸ: ਹਰੀ ਸਿੰਘ ਨਲੂਆ ਨੂੰ ਵੈਰੀ ਨੇ ਬੁਰੀ ਤਰ੍ਹਾਂ ਘੇਰ ਲਿਆ ਹੈ। ਸਮੇਂ ਸਿਰ ਮਦਦ ਨਾ ਪਹੁੰਚਾਈ ਗਈ, ਤਾਂ ਬੜੇ ਭਾਰੇ ਨੁਕਸਾਨ ਦਾ ਡਰ ਹੈ।' ਸੁਣਦੇ ਸਾਰ ਸ਼ੇਰੇ-ਪੰਜਾਬ ਨੇ ਅਥਾਹ ਜੋਸ਼ ਵਿੱਚ ਆ ਕੇ ਬਿਨਾਂ ਪੁਲ ਦੇ ਦਰਿਆ ਟੱਪਣ ਦਾ ਹੁਕਮ ਦੇ ਦਿੱਤਾ।

## ਕਬਿੱਤ

ਦਿੱਤੀ ਏ ਖ਼ਬਰ ਸੂਹੇ ਆਣ 'ਸਰਕਾਰ' ਤਾਈਂ
ਸ਼ੇਰ ਸਿੰਘ ਤਾਈਂ ਘੇਰਾ ਪਾ ਲਿਆ ਪਠਾਨਾਂ ਨੇ
ਸੁਣ 'ਮਹਾਰਾਜ' ਜੀ ਦੇ ਨੇਤਰਾਂ 'ਚ ਖ਼ੂਨ ਆਇਆ
ਫ਼ਰਕ ਉੱਠੇ ਡੌਲੇ ਭਵਾਂ ਹੋ ਗਈਆਂ ਕਮਾਨਾਂ ਨੇ
'ਅਟਕ, ਓ! ਅਟਕ', ਕਿਹਾ ਬਾਦਸ਼ਾਹੀ ਰੋਅਬ ਨਾਲ

'ਲੰਘਣਾ ਹੈ ਪਾਰ ਦਸ਼ਮੇਸ਼ ਦੇ ਜੁਆਨਾਂ ਨੇ'
ਦਿੱਤਾ ਦਰਿਆ ਨੇ ਰਾਹ ਖ਼ਾਲਸੇ ਨੂੰ 'ਸੀਤਲ' ਜੀ
ਲਿਖਿਆ ਤਾਰੀਖ਼ਾਂ ਵਿਚ ਕਈ ਵਿਦਵਾਨਾਂ ਨੇ

ਸਭ ਤੋਂ ਪਹਿਲਾਂ ਸ਼ੇਰੇ-ਪੰਜਾਬ ਨੇ ਆਪਣਾ ਘੋੜਾ ਦਰਿਆ ਵਿੱਚ ਠੇਲ੍ਹਿਆ। ਫਿਰ ਕੌਣ ਪਿੱਛੇ ਹਟਦਾ? ਸਭ ਸਰਦਾਰ ਤੇ ਸਿਪਾਹੀ ਦਰਿਆ ਵਿੱਚ ਛਾਲਾਂ ਮਾਰਦੇ ਗਏ।

ਪਾਣੀ ਦਾ ਵਹਿਣ ਬੜਾ ਤਿੱਖਾ ਹੋਣ ਕਰਕੇ ਕੁਝ ਫ਼ੌਜ ਤਾਂ ਵਿੱਚ ਰੁੜ੍ਹ ਗਈ, ਪਰ ਬਾਕੀ ਪਾਰ ਲੰਘ ਗਈ। ਮਹਾਰਾਜ ਦੇ ਆਉਣ ਦੀ ਖ਼ਬਰ ਵੈਰੀ ਨੂੰ ਪੁੱਜੀ, ਤਾਂ ਸਾਰੇ ਜਹਾਂਗੀਰੇ ਦਾ ਘੇਰਾ ਉੱਠਾ ਕੇ ਨੱਸ ਗਏ। ਦੋਸਤ ਮੁਹੰਮਦ ਤੇ ਉਸ ਦੇ ਸਾਥੀ ਏਥੋਂ ਨੱਸ ਕੇ ਨੌਸ਼ਹਿਰੇ ਦੇ ਮੈਦਾਨ ਵਿੱਚ ਗ਼ਾਜ਼ੀਆਂ ਨਾਲ ਜਾ ਮਿਲੇ। ਸ਼ੇਰੇ-ਪੰਜਾਬ ਵੀ ਜਹਾਂਗੀਰਾ ਤੇ ਖ਼ੈਰਾਬਾਦ ਦੇ ਕਿਲ੍ਹਿਆਂ ਨੂੰ ਪੱਕੇ ਕਰਕੇ ਮਗਰੇ ਵਧਿਆ। ਹੁਣ ਪਠਾਣ ਨੌਸ਼ਹਿਰੇ ਤੇ ਸਿੱਖ 'ਅਕੋੜਾ' ਦੇ ਮੈਦਾਨ ਵਿੱਚ ਡੱਟ ਗਏ।

ਸ: ਜੈ ਸਿੰਘ ਅਟਾਰੀ ਵਾਲਾ ੧੮੨੧ ਈ: ਵਿੱਚ ਕਿਸੇ ਸਾਜ਼ਸ਼ ਦੇ ਸ਼ੱਕ ਵਿੱਚ ਮਹਾਰਾਜੇ ਤੋਂ ਡਰ ਕੇ ਪੰਜਾਬ ਛੱਡ ਗਿਆ ਸੀ। ਉਹ ਆਪਣੇ ਸਵਾਰਾਂ ਸਣੇ ਕਾਬਲ ਵਿੱਚ ਬਾਰਕਜ਼ਈ ਵਜ਼ੀਰ ਮੁਹੰਮਦ ਅਜ਼ੀਮ ਖ਼ਾਂ ਕੋਲ ਜਾ ਰਿਹਾ। ਜਹਾਂਗੀਰੇ ਦੀ ਲੜਾਈ ਵਿੱਚ ਕੁਝ ਸਿੱਖਾਂ ਦੇ ਕੱਟੇ ਹੋਏ ਸਿਰ ਅਜ਼ੀਮ ਖ਼ਾਂ ਨੂੰ ਖ਼ੁਸ਼ ਕਰਨ ਬਦਲੇ ਪਿਸ਼ਾਵਰ ਭੇਜੇ ਗਏ ਸਨ। ਉਹ ਸ: ਜੈ ਸਿੰਘ ਨੇ ਵੇਖੇ, ਤਾਂ ਸਿੱਖੀ ਪਿਆਰ ਵਿੱਚ ਦਿਲ ਭਰ ਆਇਆ। ਉਹ ਅਜ਼ੀਮ ਖ਼ਾਂ ਦਾ ਡੇਰਾ ਛੱਡ ਕੇ ਅਕੋੜੇ ਸਿੱਖ ਡੇਰੇ ਵਿੱਚ ਆ ਗਿਆ। ਅਕਾਲੀ ਫੂਲਾ ਸਿੰਘ ਰਾਹੀਂ ਉਹ ਮਹਾਰਾਜੇ ਦੇ ਪੇਸ਼ ਹੋਇਆ, ਤਾਂ ਉਹਨਾਂ ਨੇ ਆਪਣੇ ਦਿਆਲੂ ਸੁਭਾਅ ਅਨੁਸਾਰ ਸ: ਜੈ ਸਿੰਘ ਨੂੰ ਪਿਛਲੀਆਂ ਭੁੱਲਾਂ ਮਾਫ਼ ਕਰਕੇ—ਪਹਿਲੇ ਅਹੁਦੇ ਉੱਤੇ ਕਾਇਮ ਕਰ ਦਿੱਤਾ।

ਹੁਣ ਦੋਹੀਂ ਪਾਸੀਂ ਤਲਵਾਰੀਂ ਫ਼ੈਸਲਾ ਕਰਨ ਦੀ ਤਿਆਰੀ ਹੋਣ ਲੱਗੀ। ਸਾਰੀ ਸਿੱਖ ਫ਼ੌਜ ਦੀ ਗਿਣਤੀ ਪੰਝੀ ਹਜ਼ਾਰ ਸੀ, ਪਰ ਵੈਰੀ ਦਲ ਪੰਜਤਾਲੀ ਹਜ਼ਾਰ ਤੋਂ ਵੀ ਵੱਧ। ਦੋਸਤ ਮੁਹੰਮਦ ਖ਼ਾਂ, ਜੱਬਾਰ ਖ਼ਾਂ, ਖ਼ਵਾਸ ਖ਼ਾਂ, ਮੁਹੰਮਦ ਜ਼ਮਾਨ ਖ਼ਾਂ ਆਦਿ ਸਾਰੇ ਨੌਸ਼ਹਿਰੇ ਦੇ ਮੈਦਾਨ ਵਿੱਚ 'ਤੁਰਕੀ' ਪਹਾੜੀ ਉੱਤੇ

ਮੋਰਚੇ ਮੱਲੀ ਬੈਠੇ ਸਨ। ਉਹਨਾਂ ਨਾਲ ਮਿਲਣ ਵਾਸਤੇ ਮੁਹੰਮਦ ਅਜ਼ੀਮ ਖ਼ਾਂ ਵੀ ਦਸ ਹਜ਼ਾਰ ਫ਼ੌਜ ਤੇ ਚਾਲੀ ਤੋਪਾਂ ਲੈ ਕੇ ਦਰਿਆ ਲੁੰਡੇ ਕੰਢੇ ਸ਼ੇਖ਼ਗੀ ਦੇ ਮੈਦਾਨ ਵਿੱਚ ਆ ਪੁੱਜਾ। ਇਹ ਥਾਂ ਨੌਸ਼ਹਿਰੇ ਤੋਂ ਮਸਾਂ ਚਾਰ ਕੋਹ ਦੂਰ ਸੀ।

ਮਹਾਰਾਜਾ ਇਹ ਨਹੀਂ ਸੀ ਚਾਹੁੰਦਾ ਕਿ ਵੈਰੀ ਦੇ ਦੋਵੇਂ ਦਲ ਆਪਸ ਵਿੱਚ ਮਿਲ ਜਾਣ। ਸੋ ਉਹਨੇ ਝੱਟਪੱਟ ਤਿਆਰੀ ਦਾ ਹੁਕਮ ਦਿੱਤਾ। ਸਿੱਖ ਫ਼ੌਜ ਚਾਰ ਹਿੱਸਿਆਂ ਵਿੱਚ ਵੰਡੀ ਗਈ। ਪਹਿਲਾ ਜੱਥਾ ਅਕਾਲੀ ਫੂਲਾ ਸਿੰਘ ਦਾ ਸੀ, ਜਿਸ ਵਿੱਚ ਅੱਠ ਸੌ ਸਵਾਰ ਤੇ ਸੱਤ ਸੌ ਪੈਦਲ ਸਨ, ਜੋ ਚੜ੍ਹਦੇ ਪਾਸਿਓਂ ਵੈਰੀ ਉੱਤੇ ਹੱਲਾ ਕਰਨ ਵਾਸਤੇ ਨੀਯਤ ਹੋਇਆ। ਦੂਜਾ ਜੱਥਾ ਸ: ਦੇਸਾ ਸਿੰਘ ਮਜੀਠੀਆ ਤੇ ਸ: ਫ਼ਤਹਿ ਸਿੰਘ ਆਹਲੂਵਾਲੀਆ ਆਦਿ ਜਗੀਰਦਾਰਾਂ ਦਾ ਸੀ, ਜਿਸ ਵਿੱਚ ਇਕ ਹਜ਼ਾਰ ਸਵਾਰ ਤੇ ਪੰਦਰਾਂ ਸੌ ਪੈਦਲ ਸਨ, ਜਿਨ੍ਹਾਂ ਨੂੰ ਲਹਿੰਦੇ ਪਾਸਿਓਂ ਹੱਲਾ ਕਰਨ ਦਾ ਹੁਕਮ ਹੋਇਆ। ਤਿੱਜਾ ਜੱਥਾ ਕੰਵਰ ਖੜਕ ਸਿੰਘ ਤੇ ਸ: ਹਰੀ ਸਿੰਘ ਨਲਵੇ ਦੇ ਮਾਤਹਿਤ ਸੀ, ਜਿਸ ਵਿੱਚ ਦੋ ਹਜ਼ਾਰ ਸਵਾਰ ਤੇ ਤਿੰਨ ਹਜ਼ਾਰ ਪੈਦਲ ਸਨ, ਜੋ ਅਜ਼ੀਮ ਦਾ ਰਾਹ ਰੋਕਣ ਵਾਸਤੇ ਦਰਿਆ ਲੁੰਡੇ ਵੱਲ ਰਵਾਨਾ ਹੋਏ। ਬਾਕੀ ਸਾਰੀ ਫ਼ੌਜ (ਚੌਥਾ ਜੱਥਾ) ਮਹਾਰਾਜ ਸਾਹਿਬ ਨੇ ਆਪਣੇ ਪਾਸ ਰਾਖਵੀਂ ਰੱਖੀ, ਤਾਂ ਜੋ ਲੋੜ ਵਾਲੇ ਥਾਂ ਮਦਦ ਭੇਜੀ ਜਾ ਸਕੇ।

੧੪ ਮਾਰਚ, ੧੮੨੩ ਈਸਵੀ ਨੂੰ ਅੰਮ੍ਰਿਤ ਵੇਲੇ ਦੇ ਆਸਾ ਦੀ ਵਾਰ ਦੇ ਦੀਵਾਨ ਪਿੱਛੋਂ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਧਰਮ ਯੁੱਧ ਵਾਸਤੇ ਅਰਦਾਸਾ ਸੋਧਿਆ ਗਿਆ।

## ਸਾਕਾ

ਪਾ ਗਲ਼ ਪੱਲੇ ਖ਼ਾਲਸੇ ਅਰਦਾਸ ਗੁਜ਼ਾਰੀ
ਆਇਆ ਚੱਲ ਅਜ਼ੀਮ ਖ਼ਾਂ ਲੈ ਲਸ਼ਕਰ ਭਾਰੀ
ਮਾਰੋ ਮਾਰ ਪੁਕਾਰਦਾ ਡਾਢਾ ਹੰਕਾਰੀ
ਰਣ ਵਿਚ ਆ ਪੰਜਾਬ ਦੀ ਉਸ ਅਣਖ ਵੰਗਾਰੀ
ਤੇਰਾ ਨਾਂ ਲੈ ਖ਼ਾਲਸੇ ਕਰ ਲਈ ਤਿਆਰੀ
ਤੈਨੂੰ ਸ਼ਰਮਾਂ ਸਾਡੀਆਂ ਸਤਿਗੁਰ ਬਲਕਾਰੀ

ਸਭ ਜੰਗੀ ਸਰਦਾਰਾਂ ਨੇ ਸਰਬ ਸੰਮਤੀ ਨਾਲ ਗੁਰੂ ਮਹਾਰਾਜਾ ਦੀ ਹਜ਼ੂਰੀ ਵਿੱਚ ਗੁਰਮਤਾ ਸੋਧਿਆ ਕਿ ਇਸ ਵੇਲੇ ਵੈਰੀ ਉੱਤੇ ਧਾਵਾ ਕੀਤਾ ਜਾਵੇ।

## ਸਾਕਾ

ਸੋਧ ਅਰਦਾਸਾ ਖ਼ਾਲਸੇ ਇਹ ਮਤਾ ਪਕਾਇਆ
ਕਾਰਨ ਬਿਨਾਂ ਅਜ਼ੀਮ ਖ਼ਾਂ ਲੈ ਫ਼ੌਜਾਂ ਆਇਆ
ਗ਼ਾਜ਼ੀਆਂ ਵਿਚ ਮੈਦਾਨ ਦੇ ਆ ਡੇਰਾ ਲਾਇਆ
ਉਹਨਾਂ ਨੂੰ ਹੈ ਚਾਹੀਦਾ ਹੁਣ ਹੱਥ ਵਿਖਾਇਆ
ਉਠੋ ਸ਼ੇਰੋ ਸਮਾਂ ਜੇ ਚੰਡੀ ਦਾ ਆਇਆ
ਮਰਨਾ ਖ਼ਾਤਰ ਅਣਖ ਸਤਿਗੁਰ ਫ਼ੁਰਮਾਇਆ

ਤਿਆਰੀ ਦੇ ਵਾਜੇ ਵੱਜੇ, ਧੌਂਸਿਆਂ 'ਤੇ ਚੋਟਾਂ ਪਈਆਂ ਤੇ ਸਭ ਤੋਂ ਪਹਿਲਾਂ ਅਕਾਲੀ ਫੂਲਾ ਸਿੰਘ ਜੀ ਦਾ ਜੱਥਾ ਰਵਾਨਾ ਹੋਇਆ। ਸ਼ੇਰੇ ਪੰਜਾਬ 'ਸਫ਼ੈਦ ਪਰੀ' ਘੋੜੇ ਉੱਤੇ ਅਸਵਾਰ ਉੱਚੀ ਥਾਂ ਖਲੋਤਾ ਸੀ। ਉਸ ਦੇ ਹੱਥ ਵਿੱਚ ਬਿਜਲੀ ਵਾਂਗ ਚਮਕਦੀ ਨੰਗੀ ਤਲਵਾਰ ਸੀ। ਇਕ-ਇਕ ਦਸਤਾ ਸਾਹਮਣੇਂ ਆਉਂਦਾ ਤੇ ਫ਼ਤਹਿ ਬੁਲਾ ਕੇ ਅਗ੍ਹਾਂ ਲੰਘਾ ਜਾਂਦਾ। ਸ਼ੇਰੇ-ਪੰਜਾਬ ਬੜੀ ਗਰਜਵੀਂ ਸੁਰ ਵਿੱਚ ਫ਼ਤਹਿ ਦਾ ਜਵਾਬ ਦੇ ਕੇ ਯੋਧਿਆਂ ਦੇ ਦਿਲ ਵਧਾ ਰਿਹਾ ਸੀ। ਅਕਾਲੀ ਜੀ ਦਾ ਜੱਥਾ ਲੰਘ ਚੁੱਕਾ ਸੀ ਤੇ ਸ: ਦੇਸਾ ਸਿੰਘ ਦਾ ਜੱਥਾ ਲੰਘ ਰਿਹਾ ਸੀ, ਜਾਂ ਸੂਹੇ ਨੇ ਮਹਾਰਾਜੇ ਨੂੰ ਖ਼ਬਰ ਆ ਦਿੱਤੀ ਕਿ ਦੋਸਤ ਮੁਹੰਮਦ ਤੇ ਜੱਬਾਰ ਖ਼ਾਂ ਦਾ ਤੋਪਖ਼ਾਨਾ ਗ਼ਾਜ਼ੀਆਂ ਕੋਲ ਨੌਸ਼ਹਿਰੇ ਪੁੱਜ ਗਿਆ ਹੈ ਤੇ ਮੁਹੰਮਦ ਅਜ਼ੀਮ ਖ਼ਾਂ ਸਣੇ ਭਾਰੀ ਤੋਪਖ਼ਾਨੇ ਦੇ ਦਰਿਆ ਲੁੰਡੇਂ ਤੋਂ ਪਾਰ ਹੋਣ ਦਾ ਯਤਨ ਕਰ ਰਿਹਾ ਹੈ। ਇਹ ਖ਼ਬਰ ਵੀ ਪਹੁੰਚੀ ਕਿ ਸਿੱਖਾਂ ਦਾ ਵੱਡਾ ਤੋਪਖ਼ਾਨਾ—ਜੋ ਜਰਨੈਲ 'ਵੰਤੂਰਾ' ਦੇ ਮਾਤਹਿਤ ਆ ਰਿਹਾ ਹੈ—ਅਜੇ ਪਿਛਲੇ ਪਹਿਰ ਪੁੱਜੇਗਾ। ਸ਼ੇਰੇ-ਪੰਜਾਬ ਨੇ ਸੋਚਿਆ ਕਿ ਵੈਰੀ ਦੇ ਤੋਪਖ਼ਾਨੇ ਦੇ ਟਾਕਰੇ ਉੱਤੇ ਸਾਡਾ ਤੋਪਖ਼ਾਨਾ ਹੋਣਾ ਜ਼ਰੂਰੀ ਹੈ, ਨਹੀਂ ਤਾਂ ਵਧੇਰੇ ਨੁਕਸਾਨ ਹੋਣ ਦਾ ਡਰ ਹੈ। ਇਹ ਵਿਚਾਰ ਕੇ ਉਸ ਨੇ ਤੋਪਖ਼ਾਨੇ ਦੇ ਆਉਣ ਤੱਕ ਹੱਲਾ ਨਾ ਕਰਨ ਦਾ ਹੁਕਮ ਦੇ ਦਿੱਤਾ। ਸ: ਦੇਸਾ ਸਿੰਘ ਦਾ ਜੱਥਾ ਅਟਕ ਗਿਆ। ਇਹ

ਖ਼ਬਰ ਅਕਾਲੀ ਫੂਲਾ ਸਿੰਘ ਨੇ ਸੁਣੀ, ਤਾਂ ਉਹ ਸ਼ੇਰ ਵਾਂਗ ਭਬਕ ਕੇ ਕਹਿਣ ਲੱਗਾ, "ਮਹਾਰਾਜਾ ਸਾਹਿਬ ਨੂੰ ਆਪਣੇ ਤੋਪਖ਼ਾਨੇ ਉੱਤੇ ਮਾਣ ਹੈ, ਪਰ ਸਾਨੂੰ ਗੁਰੂ ਮਹਾਰਾਜ ਅੱਗੇ ਸੋਧੇ ਹੋਏ ਅਰਦਾਸੇ ਉੱਤੇ। ਗੁਰਮਤਾ ਸਦਾ ਅੱਟਲ ਰਹੇਗਾ। ਗੁਰਮਤੇ ਦੀ ਪਾਵਨ ਮਰਯਾਦਾ ਪੂਰਨ ਕਰਨ ਵਾਸਤੇ ਅਕਾਲੀ ਜੱਥਾ ਇਕੱਲਾ ਹੀ ਅਕਾਲ ਭਰੋਸੇ ਮੈਦਾਨ ਵਿੱਚ ਜੂਝੇਗਾ।"

## ਵਾਰ

ਭਰੇ ਜੋਸ਼ ਦੇ ਅਕਾਲੀ ਫੂਲਾ ਸਿੰਘ ਨੇ
ਵਾਂਗ ਸ਼ੇਰ ਦੇ ਕਿਹਾ ਲਲਕਾਰ
ਅਸਾਂ ਰੱਖਣਾ ਅਟੱਲ ਗੁਰਮਤੇ ਨੂੰ
ਜਾਨਾਂ ਦਿਆਂਗੇ ਧਰਮ ਤੋਂ ਵਾਰ
ਪਿੱਛੇ ਪਰਤਣਾ ਕਰਮ ਨਹੀਂ ਸਿੱਖ ਦਾ
'ਕੇਰਾਂ ਚੁੱਕ ਲਈ ਜਦੋਂ ਤਲਵਾਰ
ਅਸੀਂ ਜਾਵਾਂਗੇ ਮੈਦਾਨੇ ਜੰਗ ਨੂੰ
ਪਿੱਛੇ ਆਵੇ, ਨਾ ਆਵੇ ਸਰਕਾਰ
ਫੇਰ ਪਰਤ ਕੇ ਸੁਣਾਇਆ ਫ਼ੌਜ ਨੂੰ
ਚਲੋ ਖ਼ਾਲਸਾ ਜੀ ਹੋ ਜਾਉ ਤਿਆਰ
ਏਨੀ ਸੁਣ ਕੇ ਅਕਾਲੀ ਫ਼ੌਜ ਨੇ
ਨਾਅਰੇ ਲਾਏ 'ਕਰਤਾਰ, ਕਰਤਾਰ'
ਮੱਥੇ ਚੜ੍ਹੀਆਂ ਸਿੰਘਾਂ ਦੇ ਲਾਲੀਆਂ
ਸ਼ੇਰਾਂ ਵਾਂਗ ਨੇ ਰਹੇ ਭਬਕਾਰ
ਨਹੀਂ ਸੰਗਦੇ ਮਰਨ ਤੋਂ 'ਸੀਤਲਾ'
ਦਿਲ ਜਿਨ੍ਹਾਂ ਦੇ ਹੈ ਦੇਸ਼ ਦਾ ਪਿਆਰ

ਅਕਾਲੀ ਜੀ ਦੇ ਇਹਨਾਂ ਥੋੜ੍ਹੇ ਜਿਹੇ ਸ਼ਬਦਾਂ ਨੇ ਉਹਦੀ ਫ਼ੌਜ ਵਿੱਚ ਉਹ ਜੋਸ਼ ਪੈਦਾ ਕੀਤਾ ਕਿ ਉਹ ਇਕੱਲਾ-ਇਕੱਲਾ ਵੈਰੀ ਦਲ ਨਾਲ ਜੂਝਣ ਵਾਸਤੇ ਤਿਆਰ ਹੋ ਪਿਆ। ਹਰ ਇਕ ਦੇ ਡੌਲੇ ਫ਼ਰਕ ਰਹੇ ਸਨ। ਸੁੱਤੀਆਂ ਹੋਈਆਂ ਤਲਵਾਰਾਂ ਮਿਆਨਾਂ ਵਿੱਚੋਂ ਅੰਗੜਾਈਆਂ ਲੈਂਦੀਆਂ ਬਾਹਰ ਉਛਲ ਪਈਆਂ। ਆਜ਼ਾਦ ਪੌਣ ਵਿੱਚ ਲਹਿਰਾਉਂਦੇ ਦੁਮਾਲੇ, ਪਰਵਾਰੇ ਹੋਏ ਚੰਦ

ਵਾਂਗ ਸਿਰਾਂ ਉਦਾਲੇ ਚੱਕਰਾਂ ਦੇ ਘੇਰੇ, ਹੱਥਾਂ ਵਿੱਚ ਜੋਤਾਂ ਵਾਂਗ ਜਗਦੇ ਨਿਸ਼ਾਨ ਸਾਹਿਬ (ਬਰਛੇ) ਭੱਥਿਆਂ ਵਿੱਚ ਕੀਲ-ਕੀਲ ਡੱਕੇ ਹੋਏ ਅਣਿਆਲੇ ਤੀਰ, ਅੱਗ ਨਾਲ ਭਰੇ ਹੋਏ ਰਾਮਜੰਗੇ, ਕੋਈ ਅਨੋਖਾ ਸਮਾਂ ਬਣਾ ਰਹੇ ਸਨ, ਜਿਸ ਦੇ ਪ੍ਰਭਾਵ ਨਾਲ ਕਮਜ਼ੋਰ ਦਿਲ ਵੀ ਦਲੇਰ ਹੋ ਕੇ ਸ਼ੇਰਾਂ ਨਾਲ ਟਕਰਨ ਲਈ ਤਿਆਰ ਹੋ ਖਲੇ ਸਨ। ਜਾਂਞੀਆਂ ਵਾਂਗ ਬਣੇ ਠਣੇ ਸਿਪਾਹੀ ਤੇ ਲਾੜੇ ਵਾਂਗ ਸਵੇਰੇ ਅਕਾਲੀ ਫੂਲਾ ਸਿੰਘ ਜੀ ਮੌਤ ਲਾੜੀ ਦਾ ਪ੍ਰੇਮ ਜਿੱਤਣ ਲਈ ਮੈਦਾਨ ਵੱਲ ਹੋ ਤੁਰੇ।

## ਸਾਕਾ

ਚੋਟਾਂ ਲਾ ਰਣਜੀਤ 'ਤੇ ਪਿਆ ਅਕਾਲੀ
ਮਿਵੇਂ ਨਾ ਜੋਸ਼ ਸ਼ਰੀਰ ਵਿਚ ਅੱਗ ਗ਼ੈਰਤ ਬਾਲੀ
ਮੱਥੇ ਡਲ੍ਹਕੇ ਜਤੀ ਦੇ ਸੂਰਜ ਜਿਉਂ ਲਾਲੀ
ਅੱਗ ਉਗਲੱਛਣ ਨੈਣ ਪਏ ਨਾ ਜਾ ਸੰਭਾਲੀ
ਛਾਤੀ ਤਵੀਆਂ ਬੀੜੀਆਂ ਸਿਰ ਚੱਕਰ ਚਾਲੀ
ਲੋਹੇ ਮੜਿਆ ਜਿਸਮ ਸੀ ਇਕ ਰੋਮ ਨਾ ਖ਼ਾਲੀ
ਬਖ਼ਸ਼ਸ਼ ਗੁਰ ਦਸਮੇਸ਼ ਦੀ ਉਸ ਢਾਕ ਉਠਾਲੀ
ਕੌਮਾਂ ਦੀ ਤਕਦੀਰ ਜੋ, ਤੇ ਧੁਜਾ ਅਕਾਲੀ
ਭੱਥੇ ਅੰਦਰ ਤੀਰ ਸੈ ਇਉਂ ਦੇਣ ਵਿਖਾਲੀ
ਡੱਕੇ ਬਾਸ਼ਕ ਉੱਡਣੇ ਜਿਉਂ ਕੀਲ ਬੰਗਾਲੀ
ਜੇਠੀ ਪੁੱਤਰੀ ਕਾਲ ਦੀ ਹੱਥ ਫੜੀ ਦੁਨਾਲੀ
ਮੋਹਿਤ ਹੋ ਗਈ ਮੌਤ ਵੀ ਤਕ ਚੜ੍ਹਤ ਨਿਰਾਲੀ

ਅਕਾਲੀ ਫ਼ੌਜ ਨੂੰ ਵਧਦੀ ਵੇਖ ਕੇ ਗ਼ਾਜ਼ੀਆਂ ਵਿੱਚ ਨਵਾਂ ਜੋਸ਼ ਉਮੜ ਆਇਆ। ਅਕਾਲੀ ਪੱਧਰ ਵੱਲੋਂ ਆ ਰਹੇ ਸਨ, ਤੇ ਗ਼ਾਜ਼ੀ 'ਤੁਰਕੀ' ਪਹਾੜੀ ਦੇ ਉੱਤੇ ਸਨ। ਚੁਫੇਰਿਓਂ ਹੀ ਪਹਾੜੀਆਂ ਦੀਆਂ ਘਾਟੀਆਂ ਅੱਤ ਬਿਖੜੀਆਂ ਸਨ। ਟਾਕਰੇ 'ਤੇ ਆ ਰਹੀ ਸਿੱਖ ਫ਼ੌਜ ਮਸਾਂ ੧੫੦੦ ਸੀ, ਪਰ ਗ਼ਾਜ਼ੀ ਦਲ ਚਾਲੀ ਹਜ਼ਾਰ। ਬਹੁ-ਗਿਣਤੀ ਦੇ ਮਾਣ ਉੱਤੇ ਪਠਾਣਾਂ ਦੇ ਦਿਲ ਬਹੁਤ ਵਧੇ ਹੋਏ ਸਨ। ਉਹ ਨਗਾਰੇ ਵਜਾ ਕੇ ਤੇ 'ਯਾ ਅਲੀ' ਤੇ 'ਅੱਲਾ ਹੂ ਅਕਬਰ' ਦੇ ਨਾਅਰੇ ਲਾ ਕੇ ਸਿੰਘਾਂ ਦੇ ਸਵਾਗਤ ਵਾਸਤੇ ਤਿਆਰ ਹੋ ਖਲੇ।

## ਮਿਰਜ਼ਾ

ਵੇਖ ਵਧਦੀ ਅਕਾਲੀ ਫ਼ੌਜ ਨੂੰ
ਦਿੱਤੇ ਗ਼ਾਜ਼ੀਆਂ ਨੇ ਢੋਲ ਵਜਾ
'ਅਲੀ, ਅਲੀ' ਦੀ ਦੁਹਾਈ ਸਾਰੇ ਮੱਚ ਗਈ
ਡੱਫਾਂ, ਭੇਰੀਆਂ ਨੇ ਗੂੰਜ ਦਿੱਤੀ ਪਾ
ਬੈਠੇ ਮੱਲ ਕੇ ਸੀ ਚੋਟੀ ਉਹ ਪਹਾੜ ਦੀ
ਵਿਚ ਪੱਥਰਾਂ ਦੇ ਮੋਰਚੇ ਬਣਾ
ਉਤੇ ਠੇਰੀਆਂ ਦੇ ਬੀੜੇ ਸੀ ਜੰਬੂਰਕੇ
ਮੱਲੇ ਹੋਏ ਸੀ ਚੁਫੇਰਿਓਂ ਦਾ
ਓਧਰ ਖ਼ਾਲਸੇ ਜੈਕਾਰੇ ਛੱਡਦੇ
ਪਹੁੰਚੇ ਨੇੜੇ ਵੈਰੀਆਂ ਤੇ ਜਾ
ਦੋਵੇਂ ਦਲ ਜਦ ਹੋਏ ਆਮ੍ਹੋ-ਸਾਮ੍ਹਣੇ
ਚੜ੍ਹੇ ਯੋਧਿਆਂ ਨੂੰ ਯੁੱਧ ਦੇ ਚਾ
ਨਾਦ ਪੂਰਿਆ ਜਾਂ ਨਾਰਦ ਮੁਨੀ ਨੇ
ਲੱਥੇ ਝੁੰਡ ਕਲਜੋਗਣਾਂ ਦੇ ਆ
ਜੰਗ ਸੂਰਿਆਂ ਦਾ ਵੇਖਣ ਨੂੰ 'ਸੀਤਲਾ'
ਰੱਥ ਸੂਰਜ ਨੇ ਲਿਆ ਅਟਕਾ

ਦੋਹਾਂ ਦਲਾਂ ਦੇ ਸੂਰਮੇਂ ਆਮ੍ਹੋ-ਸਾਮ੍ਹਣੇ ਆ ਹੋਏ। ਅਨੋਖਾ ਟਾਕਰਾ ਸੀ—ਇਕ-ਇਕ ਨਾਲ ਤੀਹਾਂ-ਤੀਹਾਂ ਦਾ। ਤੇ ਇਸ ਤੋਂ ਵੱਡਾ ਫ਼ਰਕ ਇਹ ਕਿ ਬਹੁਤੇ ਪਹਾੜੀ ਉੱਤੇ ਮੋਰਚਿਆਂ ਵਿੱਚ, ਤੇ ਥੋੜ੍ਹੇ ਹੇਠਾਂ ਪੱਧਰ ਉੱਤੇ। ਦੋਵਾਂ ਧਿਰਾਂ ਨੇ ਇਕ ਦੂਜੇ ਦੇ ਸਵਾਗਤ ਵਾਸਤੇ ਦੋ-ਦੋ ਵਾਲੀਆਂ ਝਾੜੀਆਂ। ਦੂਰੋਂ-ਦੂਰੋਂ ਲੜਾਈ ਦਾ ਕੋਈ ਸਵਾਦ ਨਹੀਂ ਸੀ, ਤੇ ਨਾ ਹੀ ਕੋਈ ਲਾਭ। ਸੋ ਅਕਾਲੀ ਫੂਲਾ ਸਿੰਘ ਜੀ ਨੇ ਪੈਂਦੀ ਸੱਟੇ ਹੱਲਾ ਬੋਲ ਦਿੱਤਾ।

## ਸਾਕਾ

ਪੈਂਦੀ ਸੱਟੇ ਅਕਾਲੀਆਂ 'ਰਣਜੀਤ' ਵਜਾ ਕੇ
ਹੱਲਾ ਕੀਤਾ ਕਹਿਰ ਦਾ ਬਲ ਸਾਰਾ ਲਾ ਕੇ

ਤੀਰ ਤਮਾਚੇ ਗੋਲੀਆਂ ਇਉਂ ਚੱਲੇ ਆ ਕੇ
ਵਰ੍ਹਦਾ ਗੜਾ ਸਿਆਲ ਵਿੱਚ ਜਿਉਂ ਛਹਿਬਰ ਲਾ ਕੇ
ਡਿੱਗੇ ਕਈ ਸੂਰਮੇਂ ਰਣ ਪ੍ਰਾਣ ਗੁਆ ਕੇ
ਲੇਟਣ ਵਾਂਗ ਸ਼ਰਾਬੀਆਂ ਛਾਤੀ ਫੱਟ ਖਾ ਕੇ

ਅਕਾਲੀ ਜ਼ੋਰ ਲਾ ਕੇ, ਹੇਠੋਂ ਉਤਾਂਹ ਨੂੰ ਚੜ੍ਹਦੇ ਤੇ ਗ਼ਾਜ਼ੀ ਉੱਪਰੋਂ ਗੋਲੀਆਂ ਮਾਰ ਕੇ ਹੇਠਾਂ ਡੇਗ ਦੇਂਦੇ। ਦੋਹੀਂ ਪਾਸੀਂ ਤੀਰਾਂ ਤੇ ਗੋਲੀਆਂ ਦਾ-ਬਿਨ ਬੱਦਲਾਂ-ਮੀਂਹ ਵਰ੍ਹ ਰਿਹਾ ਸੀ। ਸ਼ਹੀਦ ਹੋਏ ਯੋਧੇ ਸਿਖਰੋਂ ਨਿਵਾਣ ਨੂੰ ਰਿੜ੍ਹਦੇ ਆ ਰਹੇ ਸਨ। ਇਸ ਹੱਲੇ ਵਿੱਚ ਅਕਾਲੀ ਫ਼ੌਜ ਦਾ ਬੜਾ ਨੁਕਸਾਨ ਹੋਇਆ। ਪਰ ਬਲਿਹਾਰੇ ਉਹਨਾਂ ਸੂਰਮਿਆਂ ਦੇ, ਇਕ ਗੋਲੀ ਖਾ ਕੇ ਡਿੱਗ ਪੈਂਦਾ, ਤਾਂ ਨਾਲ ਦਾ ਦੂੱਜਾ ਘਬਰਾਉਂਦਾ ਨਹੀਂ, ਸਗੋਂ ਦੂਣੇ ਉਤਸ਼ਾਹ ਨਾਲ ਜੈਕਾਰੇ ਛੱਡਦਾ ਅੱਗੇ ਵੱਧਦਾ। ਅਕਾਲੀਆਂ ਦਾ ਨਿਸ਼ਾਨਾ ਵੀ ਖ਼ਾਲੀ ਨਹੀਂ ਸੀ ਜਾਂਦਾ। ਜੇ ਕੋਈ ਗ਼ਾਜ਼ੀ ਜ਼ਰਾ ਕੁ ਸਿਰ ਮੋਰਚੇ 'ਚੋਂ ਉੱਚਾ ਕਰਦਾ, ਤਾਂ ਕਿਸੇ ਸਿੰਘ ਦੀ ਗੋਲੀ ਬਹਿਸ਼ਤ ਦੀ ਟਿਕਟ ਲੈ ਕੇ ਉਹਨੂੰ ਜਾ ਮਿਲਦੀ। ਦੋਹਾਂ ਪਾਸਿਆਂ ਦੇ ਦਲੇਰ ਮੌਤ ਨੂੰ ਗਲਵੱਕੜੀ ਪਾਉਣ ਵਾਸਤੇ ਇਕ ਦੂੱਜੇ ਤੋਂ ਕਾਹਲੀ ਕਰ ਰਹੇ ਸਨ।

ਸ਼ੇਰੇ-ਪੰਜਾਬ ਦੂਰੇਡਿਓਂ ਲੜਾਈ ਦਾ ਰੰਗ ਢੰਗ ਬੜੇ ਧਿਆਨ ਨਾਲ ਵੇਖ ਰਿਹਾ ਸੀ। ਤੋਪਖ਼ਾਨੇ ਦੀ ਉਡੀਕ ਦੀਆਂ ਵਿਚਾਰਾਂ ਹੌਲੀ-ਹੌਲੀ ਉਹਦੀ ਨਜ਼ਰ ਤੋਂ ਉਹਲੇ ਹੋਣ ਲੱਗੀਆਂ, ਤੇ ਉਹਦੀ ਥਾਂ ਅਕਾਲੀ ਫ਼ੌਜ ਦਾ ਜੋਸ਼ ਤੇ ਕੁਰਬਾਨੀ ਸਾਹਮਣੇ ਆਉਂਦੀ ਗਈ। ਆਪਣੇ ਬਹਾਦਰ ਤੇ ਅਣਖੀ ਵੀਰਾਂ ਨੂੰ ਸ਼ਹੀਦ ਹੁੰਦੇ ਵੇਖ ਕੇ ਉਸ ਤੋਂ ਵੀ ਜੋਸ਼ ਠਲ੍ਹਿਆ ਨਾ ਰਿਹਾ।

## ਕਬਿੱਤ

ਵੇਖ ਕੇ ਅਕਾਲੀਆਂ ਨੂੰ ਜੂਝਦੇ ਮੈਦਾਨ ਵਿਚ
ਠੱਲ੍ਹਿਆ ਨਾ ਰਿਹਾ ਸਿੱਖੀ ਜੋਸ਼ 'ਸਰਕਾਰ' ਦਾ
ਸੀਨੇ ਵਿਚ ਦੱਬੀ ਹੋਈ ਅੱਗ ਕੋਈ ਭੜਕ ਉੱਠੀ
ਸੂਰਮੇਂ ਦੇ ਨੈਣ ਰੂਪ ਧਾਰਿਆ ਅੰਗਾਰ ਦਾ
ਧਾਰ ਕੇ ਬੈਰਾਟ ਰੂਪ ਵਾਂਗ ਭਗਵਾਨ ਦੇ ਉਹ

ਉਹਨੇ ਧੂਹ ਕੇ ਮਿਆਨੋਂ ਕਾਲ-ਪੁੱਤਰੀ
ਦਿੱਤੇ ਵੈਰੀਆਂ ਦੇ ਸੱਥਰ ਵਿਛਾ
ਲੋਥਾਂ ਦੀਆਂ ਉਹ ਬਣਾ ਕੇ ਪੌੜੀਆਂ
ਚੜ੍ਹ ਸਿਖਰ ਪਹਾੜੀ ਦੇ ਗਿਆ
ਉੱਚਾ ਵੇਖ ਕੇ ਟਿਕਾਣਾ ਮਨ ਭਾਉਂਦਾ
ਲਿਆ ਸੂਰਮੇ ਸਿੰਘਾਸਣ ਵਿਛਾ
ਦੂਜੀ ਵਾਰ ਫੇਰ ਖਾ ਕੇ ਕਈ ਗੋਲੀਆਂ
ਯੋਧਾ ਧਰਤੀ ਤੇ ਡਿਗਿਆ ਆ
ਆਪ ਹੋ ਗਿਆ ਸ਼ਹੀਦ ਸਿੰਘ 'ਸੀਤਲਾ'
ਝੰਡੇ ਖ਼ਾਲਸੇ ਦੀ ਜਿੱਤ ਦੇ ਝੁਲਾ

ਲੜਦਾ-ਲੜਦਾ ਅਕਾਲੀ ਯੋਧਾ ਪਹਾੜੀ ਚੋਟੀ 'ਤੇ ਪਹੁੰਚ ਗਿਆ। ਪਾਸੇ ਤੋਂ ਕਿਸੇ ਲੁਕੇ ਹੋਏ ਨੇ ਗੋਲੀਆਂ ਚਲਾਈਆਂ, ਜੋ ਦੋ ਅਕਾਲੀ ਦੀ ਲੱਤ ਵਿੱਚ ਆ ਲੱਗੀਆਂ। ਉਸ ਦਾ ਗੋਡਾ ਟੁੱਟ ਗਿਆ। ਦੋਵੇਂ ਗੋਲੀਆਂ ਲੱਤ ਚੀਰ ਕੇ ਘੋੜੇ ਦੇ ਪੇਟ ਵਿੱਚ ਧੱਸ ਗਈਆਂ, ਜਿਸ ਨਾਲ ਉਹ ਗਿਰ ਗਿਆ। ਅਕਾਲੀ ਨੇ ਲੱਤ ਘੁੱਟ ਕੇ ਬੰਨ੍ਹ ਲਈ ਤੇ ਹਾਥੀ ਉੱਤੇ ਚੜ੍ਹ ਕੇ ਫਿਰ ਹੱਲਾ ਬੋਲ ਦਿੱਤਾ। ਜ਼ਖ਼ਮੀ ਸ਼ੇਰ ਸ਼ਿਕਾਰ ਉੱਤੇ ਵਧੇਰੇ ਬਲ ਨਾਲ ਪੈਂਦਾ ਹੈ। ਅਜਿਹੇ ਜੋਸ਼ ਵਿੱਚ ਹੀ ਅਕਾਲੀ ਵੈਰੀਆਂ ਦੇ ਸੱਥਰ ਵਿਛਾਉਂਦਾ ਅੱਗੇ ਵੱਧ ਰਿਹਾ ਸੀ। ਗ਼ਾਜ਼ੀਆਂ ਦੀਆਂ ਗੋਲੀਆਂ ਵੀ ਚੁਫੇਰਿਓਂ ਅਕਾਲੀ ਉੱਤੇ ਹੀ ਵਰ੍ਹ ਰਹੀਆਂ ਸਨ, ਜਿਵੇਂ ਸਾਰਿਆਂ ਨੇ ਇਕੋ ਨਿਸ਼ਾਨੇ ਉੱਤੇ ਚਾਂਦਮਾਰੀ ਕਰਨੀ ਆਰੰਭ ਦਿੱਤੀ ਸੀ। ਅੰਤ ਇਕਾ-ਇਕ ਚਾਰ ਗੋਲੀਆਂ ਅਕਾਲੀ ਜੀ ਦੀ ਛਾਤੀ ਵਿੱਚ ਆ ਧਸੀਆਂ ਤੇ ਉਹ ਹਾਥੀ ਦੇ ਹੌਦੇ ਵਿੱਚੋਂ ਉੱਲਰ ਪਿਆ। ਸੂਰਮਾ ਸ਼ਹੀਦ ਹੋ ਗਿਆ, ਪਰ ਨਾਲ ਹੀ ਵੈਰੀਆਂ ਦੇ ਪੈਰ ਮੈਦਾਨ ਵਿਚੋਂ ਉਖੜ ਗਏ। ਅਕਾਲੀ ਜੱਥੇ ਦੀ ਮਦਦ ਵਾਸਤੇ ਏਨੇ ਨੂੰ ਸ: ਦੇਸਾ ਸਿੰਘ ਤੇ ਸ: ਫ਼ਤਹਿ ਸਿੰਘ ਦੇ ਦਸਤੇ ਵੀ ਪਹਾੜੀ ਉੱਪਰ ਪਹੁੰਚ ਗਏ ਸਨ। ਆਪਣੇ ਆਪ ਨੂੰ ਚੁਫੇਰਿਓਂ ਸਿੱਖਾਂ ਵਿੱਚ ਘਿਰਿਆ ਵੇਖ ਕੇ ਗ਼ਾਜ਼ੀਆਂ ਦੇ ਹੌਂਸਲੇ ਟੁੱਟ ਗਏ। ਉਹ ਜਿਸ ਪਾਸੇ ਅੱਖ ਉਠਾ ਕੇ ਵੇਖਦੇ, ਗ਼ਾਜ਼ੀ ਹੀ ਗ਼ਾਜ਼ੀ ਲੋਥਾਂ ਦੇ ਰੂਪ ਵਿੱਚ ਪਏ ਉਹਨਾਂ ਨੂੰ ਨਜ਼ਰ ਆਉਂਦੇ। ਉਹਨਾਂ ਮੌਤ ਤੋਂ ਘਬਰਾ ਕੇ ਹਥਿਆਰ ਸੁੱਟ

ਦਿੱਤੇ, ਤੇ ਜਿਸ ਪਾਸੇ ਕਿਸੇ ਦਾ ਮੂੰਹ ਹੋਇਆ ਉੱਠ ਨੱਸੇ। ਪਲੋ-ਪੱਲ ਵਿਚ ਸਾਰਾ ਮੈਦਾਨ ਗ਼ਾਜ਼ੀਆਂ ਤੋਂ ਖ਼ਾਲੀ ਹੋ ਗਿਆ। ਅੱਗੇ-ਅੱਗੇ ਗ਼ਾਜ਼ੀ ਤੇ ਮਗਰ ਮਗਰ ਸਿੰਘ, ਕਈ ਮੀਲਾਂ ਤੱਕ ਵਾਢ ਧਰੀ ਗਏ। ਏਸ ਯੁੱਧ ਦੀ ਨਿਸ਼ਾਨੀ ਨੌਸ਼ਹਿਰੇ ਤੋਂ ਲੈ ਕੇ ਚਰਸੱਦੇ ਤੱਕ ਸੜਕ ਦੇ ਦੋਹੀਂ ਪਾਸੀਂ ਕਬਰਾਂ ਹੀ ਕਬਰਾਂ ਹਨ। ਸਿੱਖਾਂ ਨੇ ਵੈਰੀ ਦੇ ਸਾਰੇ ਸਾਮਾਨ ਉੱਤੇ ਕਬਜ਼ਾ ਕਰ ਲਿਆ, ਤੇ ਤੁਰਕੀ ਪਹਾੜੀ ਉੱਤੇ ਜਿੱਤ ਦਾ ਝੰਡਾ ਗੱਡ ਦਿੱਤਾ।

ਦੂਜੇ ਪਾਸੇ ਸ: ਹਰੀ ਸਿੰਘ ਨਲਵਾ ਤੇ ਕੰਵਰ ਖੜਕ ਸਿੰਘ ਦਰਿਆ ਲੁੰਡੇ ਕੰਢੇ ਮੁਹੰਮਦ ਅਜ਼ੀਮ ਖ਼ਾਂ ਨਾਲ ਟੱਕਰੇ ਹੋਏ ਸਨ। ਜਰਨੈਲ ਵੰਤੂਰਾ ਨੇ ਬੜੇ ਉੱਦਮ ਤੋਂ ਕੰਮ ਲਿਆ, ਤੇ ਉਹ ਦੁਪਹਿਰ ਤੋਂ ਪਹਿਲਾਂ ਹੀ ਡੇਰੇ ਵਿੱਚ ਪੁੱਜ ਗਿਆ। ਸ਼ੇਰੇ-ਪੰਜਾਬ ਨੇ ਉਸ ਵੇਲੇ ਉਹਨੂੰ ਅਜ਼ੀਮ ਖ਼ਾਂ ਦੇ ਟਾਕਰੇ 'ਤੇ ਤੋਪਖ਼ਾਨਾ ਲੈ ਜਾਣ ਦਾ ਹੁਕਮ ਦੇ ਦਿੱਤਾ। ਦੁਪਹਿਰ ਤੱਕ ਵੰਤੂਰਾ ਦਾ ਤੋਪਖ਼ਾਨਾ ਸ: ਹਰੀ ਸਿੰਘ ਤੱਕ ਪੁੱਜ ਗਿਆ। ਹੁਣ ਦੋਹਾਂ ਪਾਸਿਆਂ ਤੋਂ ਲੱਗੀ ਅੰਧਾ-ਧੁੰਧ ਅੱਗ ਵਰ੍ਹਨ। ਬੜੀ ਲਹੂ ਡੋਲ੍ਹਵੀਂ ਲੜਾਈ ਹੋਈ। ਦੋਵੇਂ ਧਿਰਾਂ ਸਾਂਵੇਂ ਧੜੇ ਤੁੱਲੇ ਖਲੋ ਸਨ, ਜਾਂ ਨੌਸ਼ਹਿਰੇ ਵਿੱਚ ਗ਼ਾਜ਼ੀਆਂ ਦੇ ਹਾਰ ਜਾਣ ਦੀ ਖ਼ਬਰ ਅਜ਼ੀਮ ਖ਼ਾਂ ਨੂੰ ਪੁੱਜ ਗਈ।

## ਸਾਕਾ

ਰੋਕਿਆ ਰਾਹ ਅਜ਼ੀਮ ਦਾ ਕਰ 'ਨਲਵੇ' ਧਾਈ
ਸਤਿ ਸ੍ਰੀ ਅਕਾਲ ਕਹਿ ਚੰਡੀ ਚਮਕਾਈ
ਹੱਲਾ ਕੀਤਾ ਸੂਰਮੇ ਪਲ ਦੇਰ ਨਾ ਲਾਈ
ਲੁੰਡੇ ਕੰਢੇ ਮੌਤ ਨੇ ਆ ਛਿੰਝ ਰਚਾਈ
ਲੋਹਾ ਲੋਹੇ ਖੜਕਿਆ ਕੜਕੁੱਟ ਮਚਾਈ
ਡਿੱਗਣ ਲੱਗੇ ਸੂਰਮੇ ਮਚ ਗਈ ਦੁਹਾਈ
ਉੱਧਰ ਕਿਸੇ ਅਜ਼ੀਮ ਨੂੰ ਆ ਖ਼ਬਰ ਪੁਚਾਈ
ਵਿਚ ਨੌਸ਼ਹਿਰੇ ਹਾਰ ਗਏ ਤੇਰੇ ਗ਼ਾਜ਼ੀ ਭਾਈ
ਸੁਣਦੇ ਸਾਰ ਅਜ਼ੀਮ ਨੂੰ ਸੁੱਧ ਰਹੀ ਨਾ ਕਾਈ
ਮਿਚਨੀ ਵੱਲੇ ਓਸ ਨੇ ਝੱਟ ਵਾਗ ਭੁਆਈ

ਫੇਰ ਨਾ ਪਿੱਛਾ ਪਰਤ ਕੇ ਉਸ ਸ਼ਕਲ ਵਿਖਾਈ
'ਸੀਤਲ' ਸਤਿਗੁਰ ਪੰਥ ਨੂੰ ਬਖ਼ਸ਼ੀ ਵਡਿਆਈ

ਨੌਸ਼ਹਿਰੇ ਦੀ ਹਾਰ ਸੁਣ ਕੇ ਅਜ਼ੀਮ ਦੀ ਹਿੰਮਤ ਵੀ ਹਾਰ ਦੇ ਗਈ। ਉਹ ਆਪਣੇ ਤੇਜ਼ ਦੌੜ ਘੋੜੇ 'ਬਿਜਲੀ' ਉੱਤੇ ਚੜ੍ਹ ਕੇ ਮੈਦਾਨ ਵਿੱਚੋਂ ਨੱਸ ਕੇ 'ਮਿਚਨੀ' ਜਾ ਵੜਿਆ। ਏਥੇ ਵੀ ਉਹ ਸਿੱਖਾਂ ਦੇ ਡਰ ਤੋਂ ਦਿਲ ਨੂੰ ਧੀਰਜ ਨਾ ਦੇ ਸਕਿਆ ਤੇ ਛੇਤੀ ਹੀ ਕਾਬਲ ਨੂੰ ਚਾਲੇ ਪਾ ਗਿਆ। ਇਸ ਹਾਰ ਤੋਂ ਉਹਦਾ ਦਿਲ ਅਜਿਹਾ ਟੁੱਟਾ ਕਿ ਉਹ ਕਾਬਲ ਪੁੱਜਣ ਤੋਂ ਪਹਿਲਾਂ ਹੀ ਰਾਹ ਵਿੱਚ ਗ਼ਮ ਦਾ ਮਾਰਿਆ ਮਰ ਗਿਆ।

ਲੁੰਡੇ ਦੀ ਲੜਾਈ ਵਿੱਚ ਅਜ਼ੀਮ ਖ਼ਾਂ ਦੀਆਂ ਚੌਦਾਂ ਤੋਪਾਂ ਵੱਡੀਆਂ ਤੇ ਅਠਾਰਾਂ ਛੋਟੀਆਂ ਸਿੱਖਾਂ ਨੇ ਖੋਹ ਲਈਆਂ। ਪਠਾਣਾਂ ਨੇ ਆਪਣੀਆਂ ਕੁਝ ਤੋਪਾਂ ਤੋੜ ਦਿੱਤੀਆਂ ਤੇ ਕੁਝ ਦਰਿਆ ਵਿੱਚ ਸੁੱਟ ਦਿੱਤੀਆਂ। ਬਾਕੀ ਡੇਰੇ ਦਾ ਸਾਰਾ ਸਾਮਾਨ ਸਿੱਖਾਂ ਨੇ ਲੁੱਟ ਲਿਆ।

ਅਗਲੇ ਦਿਨ (੧੫ ਮਾਰਚ, ੧੮੨੩ ਈ:) ਅਕਾਲੀ ਫੂਲਾ ਸਿੰਘ ਜੀ ਦਾ ਅੰਤਮ ਸੰਸਕਾਰ ਦਰਿਆ ਲੁੰਡੇ ਦੇ ਕੰਢੇ ਬੜੇ ਫ਼ੌਜੀ ਠਾਠ ਨਾਲ ਕੀਤਾ ਗਿਆ। ਸ਼ੇਰੇ-ਪੰਜਾਬ ਨੇ ਓਥੇ ਸਮਾਧ ਬਣਾਉਣ ਦਾ ਹੁਕਮ ਦਿੱਤਾ ਤੇ ਉਸ ਨਾਲ ਲੰਗਰ ਵਾਸਤੇ ਚੋਖੀ ਜਾਗੀਰ ਲਾ ਦਿੱਤੀ।

ਇਸ ਲੜਾਈ ਵਿੱਚ ਤਿੰਨ ਹਜ਼ਾਰ ਦੇ ਲਗਭਗ ਪਠਾਣ ਮਾਰੇ ਗਏ। ਸਿੱਖਾਂ ਦਾ ਸਾਰਾ ਨੁਕਸਾਨ—ਫੱਟੜਾਂ ਤੇ ਸ਼ਹੀਦਾਂ ਦਾ—੧੨੪੦ ਸੀ।

੧੫ ਮਾਰਚ ਸ਼ਾਮ ਨੂੰ ਸਿੱਖਾਂ ਨੇ ਕਿਲ੍ਹਾ ਹਸ਼ਤ ਨਗਰ* 'ਤੇ ਕਬਜ਼ਾ ਕਰ ਲਿਆ। ਏਥੋਂ ਚੱਲ ਕੇ ੧੭ ਮਾਰਚ ਨੂੰ ਮਹਾਰਾਜਾ ਸਾਹਿਬ ਸਣੇ ਫ਼ੌਜਾਂ ਪਿਸ਼ਾਵਰ ਵਿੱਚ ਦਾਖ਼ਲ ਹੋਇਆ। ਸਾਰੇ ਸ਼ਹਿਰ ਵਿੱਚ ਢੰਡੋਰਾ ਫੇਰਿਆ ਗਿਆ ਤੇ ਫ਼ੌਜ ਵਿੱਚ ਹੁਕਮ ਸੁਣਾਇਆ ਗਿਆ ਕਿ ਕਿਸੇ ਕਿਸਮ ਦੀ ਲੁੱਟ ਮਾਰ ਨਾ ਹੋਵੇ। ਇਸ ਹੁਕਮ ਦਾ ਸ਼ਹਿਰ ਨਿਵਾਸੀਆਂ 'ਤੇ ਬੜਾ ਚੰਗਾ

---

* ਹਸ਼ਤ (ਫ਼ਾਰਸੀ) = ਅਸ਼ਟ (ਹਿੰਦੀ) ਨਗਰ (ਪਿੰਡ) ਇਹ ਹਨ : ੧. ਪੜਾਂਗ ੨. ਚਰਸੱਦਾ ੩. ਰਜ਼ੜ ੪. ਉਸਮਾਨਜ਼ਈ, ੫. ਤੁਰੰਗਜ਼ਈ, ੬. ਉਮਰਜ਼ਈ, ੭. ਤਰਨਾਬ, ੮. ਸ਼ੇਰਪਾਓ।

ਪ੍ਰਭਾਵ ਪਿਆ। ਸ਼ਹਿਰ ਦੇ ਪਤਵੰਤੇ ਰਲ ਕੇ ਮਹਾਰਾਜਾ ਨੂੰ 'ਜੀ ਆਇਆਂ' ਕਹਿਣ ਆਏ, ਤੇ ਯਥਾਸ਼ਕਤ ਨਜ਼ਰਾਨੇ ਪੇਸ਼ ਕੀਤੇ।

ਯਾਰ ਮੁਹੰਮਦ ਖ਼ਾਂ ਤੇ ਦੋਸਤ ਮੁਹੰਮਦ ਖ਼ਾਂ ਦੀਆਂ ਹੁਣ ਅੱਖਾਂ ਖੁੱਲ੍ਹੀਆਂ। ਉਹ ਕੀਤੀ ਉੱਤੇ ਥੋੜ੍ਹਾ ਪਛਤਾਏ ਤੇ ਫੇਰ ਨਵੀਆਂ ਤਜਵੀਜ਼ਾਂ ਸੋਚਣ ਲੱਗ ਪਏ। ਉਹਨਾਂ ਨੇ ਇਲਾਕੇ ਦੇ ਪਠਾਣ ਸਰਦਾਰਾਂ ਦਾ ਜਿਰਗਾ 'ਕੱਠਾ ਕੀਤਾ। ਉਹ ਸਾਰੇ ਮਿਲ ਕੇ ਮਹਾਰਾਜਾ ਰਣਜੀਤ ਸਿੰਘ ਸ਼ੇਰੇ-ਪੰਜਾਬ ਦੀ ਸ਼ਰਣ ਆਏ। ਯਾਰ ਮੁਹੰਮਦ ਖ਼ਾਂ ਨੇ ਪੰਜਾਹ ਘੋੜੇ (ਜਿਨ੍ਹਾਂ ਵਿੱਚ ਪ੍ਰਸਿੱਧ ਘੋੜਾ ਗੋਹਰ ਬਾਰ ਸੀ) ਤੇ ਹੋਰ ਬੇਅੰਤ ਕੀਮਤੀ ਤੁਹਫ਼ੇ ਪੇਸ਼ ਕੀਤੇ। ਜਿਰਗੇ ਨੇ ਮੰਗ ਕੀਤੀ ਕਿ ਇਸ ਦੀ ਪਿਛਲੀ ਭੁੱਲ ਮਾਫ਼ ਕਰ ਕੇ ਅੱਗੇ ਵਾਸਤੇ ਪਿਸ਼ਾਵਰ ਦੀ ਹਕੂਮਤ ਇਸ ਨੂੰ ਬਖ਼ਸ਼ੀ ਜਾਵੇ। ਸਮੇਂ ਦੇ ਹਾਲਾਤ ਨੂੰ ਚੰਗੀ ਤਰ੍ਹਾਂ ਵਿਚਾਰ ਕੇ, ਤੇ ਆਪਣੇ ਦਿਆਲੂ ਸੁਭਾਅ ਕਰਕੇ ਮਹਾਰਾਜੇ ਨੇ ਉਹਨਾਂ ਦੀ ਮੰਗ ਮੰਨ ਲਈ। ਪਿਸ਼ਾਵਰ ਦੀ ਹਕੂਮਤ ਯਾਰ ਮੁਹੰਮਦ ਖ਼ਾਂ ਦੇ ਹਵਾਲੇ ਕੀਤੀ ਗਈ ਤੇ ਉਹਨੇ ਇਕ ਲੱਖ ਦਸ ਹਜ਼ਾਰ ਰੁਪਏ ਸਾਲਾਨਾ ਖ਼ਰਾਜ ਵਜੋਂ ਮਹਾਰਾਜੇ ਦੇ ਖ਼ਜ਼ਾਨੇ ਵਿੱਚ ਭੇਜਣੇ ਮੰਨ ਲਏ। ਮਹਾਰਾਜੇ ਨੇ ਇਕ ਹਾਥੀ, ਇਕ ਘੋੜਾ ਤੇ ਸਿਰੋਪਾਉ (ਖ਼ਿਲਅਤ) ਦੇ ਕੇ ਯਾਰ ਮੁਹੰਮਦ ਖ਼ਾਂ ਨੂੰ ਵਿਦਿਆ ਕੀਤਾ। ਸ: ਹਰੀ ਸਿੰਘ ਨਲਵੇ ਨੂੰ ਕੁਝ ਦਿਨ ਵਾਸਤੇ—ਪਿਸ਼ਾਵਰ ਦਾ ਪ੍ਰਬੰਧ ਕਰਨ ਵਾਸਤੇ—ਓਥੇ ਛੱਡ ਕੇ ਸ਼ੇਰੇ-ਪੰਜਾਬ ਆਪ ਵਾਪਸ ਆ ਗਏ। ੨੭ ਅਪ੍ਰੈਲ ਨੂੰ ਸ਼ੇਰੇ-ਪੰਜਾਬ ਲਾਹੌਰ ਪੁੱਜੇ, ਤੇ ਏਸ ਜਿੱਤ ਦੀ ਖ਼ੁਸ਼ੀ ਵਿੱਚ ਸਾਰੇ ਸ਼ਹਿਰ ਅੰਦਰ ਦੀਪਮਾਲਾ ਕੀਤੀ ਗਈ।

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਹਿ।

ਪ੍ਰਸੰਗ ਲਿਖਿਆ ੧੩-੨-੪੯ ਈ:




# ਜੰਗ ਕਸੂਰ

## ਨਵਾਬ ਕਸੂਰ ਦਾ ਹਾਰਨਾ ਤੇ ਇਲਾਕੇ ਦਾ ਸਿੱਖ ਰਾਜ ਵਿੱਚ ਮਿਲਾਏ ਜਾਣਾ

ਸਿੱਖ ਮਿਸਲਾਂ ਦੇ ਸਮੇਂ ਕਸੂਰ ਦਾ ਪਠਾਣ ਘਰਾਣਾ ਬੜਾ ਪ੍ਰਸਿੱਧ ਸੀ। ਨਵਾਬ ਨਜ਼ਾਮੁੱਦੀਨ ਨੇ ਇਲਾਕੇ ਵਿੱਚ ਚੰਗੀ ਤਾਕਤ ਬਣਾਈ ਹੋਈ ਸੀ। ਉਹ ਲਾਹੌਰ ਉੱਤੇ ਕਬਜ਼ਾ ਕਰਨਾ ਚਾਹੁੰਦਾ ਸੀ, ਪਰ ਰਣਜੀਤ ਸਿੰਘ ਨੇ ਉਸ ਤੋਂ ਪਹਿਲਾਂ ਹੀ ਕਰ ਲਿਆ। ਇਸ ਗੱਲ ਦਾ ਨਜ਼ਾਮੁੱਦੀਨ ਦੇ ਦਿਲ ਵਿੱਚ ਬੜਾ ਦੁੱਖ ਸੀ। ਏਸੇ ਕਾਰਨ ਉਹ ਭਸੀਣ ਦੀ ਲੜਾਈ ਵਿੱਚ ਵਿਰੋਧੀ ਧੜੇ ਨਾਲ ਮਿਲ ਕੇ ਰਣਜੀਤ ਸਿੰਘ ਨਾਲ ਲੜਿਆ। ਜਦ ਮਗਰਲੇ ਨੇ ਲਾਹੌਰ ਉੱਤੇ ਪੂਰਾ ਤਸੱਲਤ ਜਮਾ ਲਿਆ, ਉਹਨੂੰ ਨਵਾਬ ਕਸੂਰ ਦਾ ਚੇਤਾ ਆਇਆ। ੧੮੦੧ ਈ: ਦੇ ਅਖ਼ੀਰ ਵਿੱਚ ਮਹਾਰਾਜੇ ਨੇ ਸ: ਫ਼ਤਹਿ ਸਿੰਘ ਕਾਲਿਆਂ ਵਾਲੇ ਨੂੰ ਕਸੂਰ ਫ਼ਤਹਿ ਕਰਨ ਵਾਸਤੇ ਭੇਜਿਆ। ਖ਼ਾਲਸਾ ਫ਼ੌਜਾਂ ਕਸੂਰ ਦੇ ਨੇੜੇ ਪਹੁੰਚੀਆਂ, ਤਾਂ ਅੱਗੋਂ ਨਜ਼ਾਮੁੱਦੀਨ ਟਾਕਰੇ ਵਾਸਤੇ ਆਇਆ ਪਰ ਪਹਿਲੀ ਲੜਾਈ ਵਿੱਚ ਹੀ ਹਾਰ ਗਿਆ। ਉਹਨੇ ਮਹਾਰਾਜੇ ਦੀ ਈਨ ਮੰਨ ਲਈ ਤੇ ਅੱਗੇ ਵਾਸਤੇ ਟਕੇ ਭਰਨ ਤੇ ਆਗਿਆਕਾਰ ਰਹਿਣ ਦਾ ਅਹਿਦਨਾਮਾ ਕਰ ਲਿਆ। ਇਸ ਤਰ੍ਹਾਂ ਉਹ ਕਸੂਰ ਦਾ ਹਾਕਮ ਬਣਿਆ ਰਿਹਾ। ਅਗਲੇ ਸਾਲ ਉਹਨੇ ਫੇਰ ਬਗ਼ਾਵਤ ਕਰ ਦਿੱਤੀ। ਇਸ ਵਾਰ ਸ਼ੇਰੇ-ਪੰਜਾਬ ਨੇ ਆਪ ਕਸੂਰ 'ਤੇ ਚੜ੍ਹਾਈ ਕੀਤੀ। ਬੜੀ ਸਖ਼ਤ ਲੜਾਈ ਹੋਈ, ਜਿਸ ਵਿੱਚ ਨਵਾਬ ਪੂਰੀ ਤਰ੍ਹਾਂ ਹਾਰ ਗਿਆ। ਉਹ ਨਜ਼ਰਾਨਾ ਲੈ ਕੇ ਮਹਾਰਾਜੇ ਦੀ ਸ਼ਰਨ ਆ ਪਿਆ, ਭੁੱਲ ਦੀ ਮਾਫ਼ੀ ਮੰਗੀ ਤੇ ਅੱਗੇ ਵਾਸਤੇ ਆਗਿਆਕਾਰ ਰਹਿਣ ਦਾ ਪ੍ਰਣ ਕੀਤਾ। ਮਹਾਰਾਜਾ ਸਾਹਿਬ ਨੇ ਆਪਣੇ ਦਿਆਲੂ ਸੁਭਾਅ ਅਨੁਸਾਰ

ਇਸ ਵਾਰ ਉਸ ਦੀ ਭੁੱਲ ਬਖ਼ਸ਼ ਦਿੱਤੀ, ਪਰ ਅਗ੍ਹਾਂ ਵਾਸਤੇ ਚੇਤਾਵਨੀ ਕਰਾ ਦਿੱਤੀ ਕਿ ਫਿਰ ਅਜਿਹਾ ਕੀਤਾ, ਤਾਂ ਮਾਫ਼ ਨਹੀਂ ਕੀਤਾ ਜਾਵੇਗਾ।

ਨਜ਼ਾਮੁੱਦੀਨ ਨੇ ਆਪਣੀ ਜ਼ਿੰਦਗੀ ਵਿੱਚ ਫਿਰ ਕੋਈ ਗੜਬੜ ਨਹੀਂ ਕੀਤੀ। ਉਸ ਦੇ ਮਰਨ ਪਿੱਛੋਂ ਉਸ ਦਾ ਭਰਾ ਕੁਤਬਦੀਨ ਕਸੂਰ ਦਾ ਨਵਾਬ ਬਣਿਆ। ਉਹਨੇ ਹਕੂਮਤ ਸੰਭਾਲਦਿਆਂ ਹੀ ਅੱਤ ਚੁੱਕ ਲਈ। ਉਹਨੇ ਸਿੱਖ ਰਾਜ ਦੇ ਵਿਰੁੱਧ ਬਗ਼ਾਵਤ ਕਰਨ ਦੀ ਪੱਕੀ ਠਾਣ ਲਈ ਤੇ ਇਸ ਕਾਰਜ ਵਾਸਤੇ ਉਹਨੇ ਨਵਾਬ ਮੁਲਤਾਨ ਮੁਜ਼ੱਫ਼ਰ ਖ਼ਾਨ ਤੋਂ ਮਦਦ ਮੰਗੀ। ਅੰਦਰਖ਼ਾਨੇ ਮਗਰਲੇ ਨੇ ਵੀ ਪਹਿਲੇ ਦੀ ਸਹਾਇਤਾ ਕਰਨ ਦਾ ਬਚਨ ਦਿੱਤਾ। ਹੁਣ ਤਿਆਰੀ ਹੋਣ ਲੱਗੀ। ਮੁੱਲਾਂ ਮੁਲਾਣਿਆਂ ਦੇ ਉੱਦਮ ਨਾਲ ਦਿਨਾਂ ਵਿੱਚ ਹੀ ਹਜ਼ਾਰਾਂ ਗ਼ਾਜ਼ੀ ਕਸੂਰ 'ਕੱਠੇ ਹੋ ਗਏ। ਸ਼ਹਿਰੋਂ ਬਾਹਰਲੇ ਖੁੱਲ੍ਹੇ ਮੈਦਾਨ ਵਿੱਚ ਚੰਦ ਦੇ ਨਿਸ਼ਾਨ ਵਾਲਾ ਹਰਿਆ ਝੰਡਾ* ਗੱਡਿਆ ਗਿਆ। ਹਜ਼ਾਰਾਂ ਬਹਿਸ਼ਤ ਦੇ ਲੋਭੀਆਂ ਨੇ ਉਸ ਝੰਡੇ ਨੂੰ ਆ ਸਿਰ ਝੁਕਾਇਆ। 'ਅੱਲਾ ਹੂ ਅਕਬਰ' ਦੇ ਨਾਅਰੇ ਲਾਉਂਦਾ ਹੋਇਆ ਹੱਥ ਵਿੱਚ ਚਮਕਦੀ ਤਲਵਾਰ ਲੈ ਕੇ ਨਵਾਬ ਕੁਤਬਦੀਨ ਉਸ ਝੰਡੇ ਹੇਠ ਖਲੋ ਕੇ ਆਪਣੇ ਦੀਨ ਭਰਾਵਾਂ ਨੂੰ ਇਉਂ ਕਹਿਣ ਲੱਗਾ :

## ਮਿਰਜ਼ਾ

ਝੰਡਾ ਗੱਡਿਆ ਨਵਾਬ ਕਸੂਰੀਏ
ਕਹਿੰਦਾ ਗ਼ਾਜ਼ੀਆਂ ਨੂੰ ਇਉਂ ਲਲਕਾਰ
ਜਿਹੜੀ ਨਵੀਂ ਨਵੀਂ ਪਾਈ ਰਣਜੀਤ ਨੇ
ਛੱਟ ਦਿਆਂਗਾ ਮੈਂ ਕੌਮ ਤੋਂ ਉਤਾਰ
ਅਸੀਂ ਜੇਤੂ ਹਾਂ ਹਿੰਦੁਸਤਾਨ ਦੇ
ਕਿਵੇਂ ਮੰਨ ਲਈਏ ਕਿਸੇ ਦੀ ਵੰਗਾਰ
ਅਸੀਂ ਸਦੀਆਂ ਤੋਂ ਮਾਲਕ ਪੰਜਾਬ ਦੇ

---

* ਇਹ ਇਸਲਾਮ ਦਾ ਮਜ਼੍ਹਬੀ ਝੰਡਾ ਹੈ, ਜਿਵੇਂ ਸਿੱਖਾਂ ਦਾ ਕੇਸਰੀ ਨਿਸ਼ਾਨ ਹੈ।

ਕੀ ਹੋ ਗਿਆ ਨਸੀਬ ਦੇ ਗਏ ਹਾਰ
ਅੱਜ ਸੁੱਤੀ ਤਕਦੀਰ ਜਗਾਉਣ ਨੂੰ
ਮੈ ਤਾਂ ਚੁੱਕ ਲਈ ਏ ਹੱਥ ਤਲਵਾਰ
ਮੈਨੂੰ ਕਸਮ ਏ ਪਾਕ ਰਸੂਲ ਦੀ
ਜੇ ਨਾ ਮਰਾਂ ਵੈਰੀਆਂ ਨੂੰ ਮਾਰ
ਹੱਥ ਜੰਗ ਵਿਚ ਵੇਖਿਓ ਪਠਾਣ ਦੇ
ਦੇਊਂ ਲੋਥਾਂ ਦੇ ਕੋਟ ਉਸਾਰ
ਝੰਡਾ ਗੱਡਿਆ ਮੈਂ ਖ਼ਾਤਰ ਇਸਲਾਮ ਦੀ
ਮਦਦ ਕਰਨਗੇ ਰਸੂਲ ਦੇ ਯਾਰ
ਆਓ ਦਿਹੋ ਮੇਰਾ ਸਾਥ ਵਿਚ ਜੰਗ ਦੇ
ਜੀਹਦੇ ਦਿਲ ਵਿਚ ਦੀਨ ਦਾ ਪਿਆਰ
ਜਿਹੜੇ ਜਾਣਗੇ ਸ਼ਹੀਦ ਹੋ ਕੇ ਗ਼ਾਜ਼ੀਓ
ਨਬੀ ਖੋਲ੍ਹ ਦਿਊ ਬਹਿਸ਼ਤ ਦੇ ਦਵਾਰ

ਉਸ ਨੇ ਫਿਰ ਲਲਕਾਰ ਕੇ ਕਿਹਾ, "ਗ਼ਾਜ਼ੀਓ! ਮੈਂ ਕੁਫ਼ਰ ਦੇ ਵਿਰੁੱਧ ਜਹਾਦ ਦਾ ਝੰਡਾ ਖੜਾ ਕੀਤਾ ਹੈ। ਜਹਾਦ ਤੋਂ ਮੂੰਹ ਮੋੜਨ ਵਾਲਾ ਮੁਸਲਮਾਨ ਕਾਫ਼ਰ ਨਾਲੋਂ ਵੀ ਭੈੜਾ ਹੈ। ਅੱਲਾਹ ਦਾ ਰਸੂਲ ਉਸ ਨੂੰ ਕਦੇ ਮੂੰਹ ਨਹੀਂ ਲਾਵੇਗਾ। ਉਸ ਨੂੰ ਕਈ ਜਨਮ ਦੋਜ਼ਖ਼ ਦੀ ਅੱਗ ਵਿੱਚ ਸੜਨਾ ਪਵੇਗਾ। ਜਿਹੜਾ ਇਸਲਾਮ ਦੇ ਨਾਂ ਉੱਤੇ ਮੈਦਾਨ ਵਿੱਚ ਮਰਦਾਂ ਵਾਂਗ ਸ਼ਹੀਦ ਹੋਵੇਗਾ, ਜੰਨਤੀ ਹੂਰਾਂ ਉਹਦੇ ਸਵਾਗਤ ਵਾਸਤੇ ਬਹਿਸ਼ਤ ਦੇ ਦਰਵਾਜ਼ੇ 'ਤੇ ਖਲੀਆਂ ਹੋਣਗੀਆਂ। ਸੋ ਸਾਰੇ ਇਸ ਦੀਨ ਮਜ਼੍ਹਬ ਦੀ ਲੜਾਈ ਵਾਸਤੇ ਤਿਆਰ ਹੋ ਜਾਵੋ।"

ਇਹ ਭੜਕਾਊ ਤਕਰੀਰ ਸੁਣ ਕੇ ਉਹ ਸਾਰੇ ਮਜ਼੍ਹਬੀ ਜੋਸ਼ ਵਿੱਚ ਉਛਲ ਕੇ ਕਹਿਣ ਲੱਗੇ :

## ਸਾਕਾ

ਇਹ ਸੁਣ ਕੇ ਗੱਲ ਨਵਾਬ ਦੀ ਉਹ ਭੜਕੇ ਸਾਰੇ
ਅਸੀਂ ਗ਼ਾਜ਼ੀ ਨਬੀ ਰਸੂਲ ਦੇ ਤੇ ਅਲੀ ਦੁਲਾਰੇ

ਅਸਾਂ ਡਿੱਠੇ ਸਿੰਘ ਰਣਜੀਤ ਦੇ ਜੋ ਯੋਧੇ ਭਾਰੇ
ਵਿਚ ਜੰਗ ਦੇ ਵੇਖੇ ਜਾਣਗੇ, ਕੌਣ ਜਿੱਤੇ ਹਾਰੇ
ਅਸੀਂ ਇਕ ਇਕ ਨੇ ਜੇ ਘੇਰ ਕੇ ਸੌ ਸੌ ਨਾ ਮਾਰੇ
ਤਾਂ ਸੜੀਏ ਦੋਜ਼ਖ਼ ਅੱਗ ਵਿਚ ਕਈ ਜਨਮ ਪਿਆਰੇ

ਉਧਰ ਮਹਾਰਾਜਾ ਸਾਹਿਬ ਨੂੰ ਇਸ ਤਿਆਰੀ ਦਾ ਪਤਾ ਲੱਗਾ, ਤਾਂ ਉਹਨਾਂ ਕਾਂਗੜੇ ਤੋਂ ਆਉਂਦਿਆਂ ਹੀ ਏਧਰ ਚੜ੍ਹਾਈ ਕਰ ਦਿੱਤੀ। ਸ: ਧੰਨਾ ਸਿੰਘ ਮਲਵਈ, ਸ: ਨਿਹਾਲ ਸਿੰਘ ਅਟਾਰੀ, ਸ: ਫ਼ਤਹਿ ਸਿੰਘ ਕਾਲਿਆਂ ਵਾਲਾ ਆਦਿ ਜਰਨੈਲਾਂ ਨੂੰ ਕੂਚ ਦਾ ਹੁਕਮ ਹੋ ਗਿਆ। ਫ਼ੌਜਾਂ ਅੱਗੇ ਹੀ ਨਵਾਬ ਕਸੂਰ ਦੇ ਜ਼ੁਲਮ ਦੀਆਂ ਕਹਾਣੀਆਂ ਸੁਣ-ਸੁਣ ਕੇ ਕਾਹਲੀਆਂ ਪਈਆਂ ਹੋਈਆਂ ਸਨ। ਸੋ ਬੜੇ ਜੋਸ਼ ਵਿੱਚ ਕਸੂਰ ਵੱਲੇ ਚਾਲੇ ਪਾ ਦਿੱਤੇ।

## ਵਾਰ

ਖ਼ਬਰਾਂ ਪਹੁੰਚੀਆਂ ਲਾਹੌਰ ਮਹਾਰਾਜ ਨੂੰ
ਫ਼ੌਜਾਂ ਜੋਸ਼ ਵਿਚ ਆਣ ਕੇ ਚੜ੍ਹਾਈਆਂ
ਚੜ੍ਹੇ ਲਾਡਲੇ ਗੁਰੂ ਗੋਬਿੰਦ ਸਿੰਘ ਦੇ
ਚੋਟਾਂ ਧੌਂਸਿਆਂ 'ਤੇ ਕਾੜ ਕਾੜ ਲਾਈਆਂ
ਬਰਛੇ ਚਮਕਦੇ ਮਸ਼ਾਲਾਂ ਜਿਵੇਂ ਜਗਦੀਆਂ
ਕਰਨ ਕੌਮਾਂ ਦੇ ਰਾਹ ਰੋਸ਼ਨਾਈਆਂ
ਕੈਦ ਕੀਤੀਆਂ ਮਿਆਨਾਂ ਵਿੱਚ ਸ਼ਕਤੀਆਂ
ਢਾਕੇ ਲਾ ਕੇ ਮਸ੍ਹਾਂ ਪਰਚਾਈਆਂ
ਡੱਕੇ ਭੌਥਿਆਂ 'ਚ ਸੈਂਕੜੇ ਸਪੋਲੀਏ
ਜਿਨ੍ਹਾਂ ਜ਼ਹਿਰ ਦੀਆਂ ਗੁੜ੍ਹਤੀਆਂ ਪਿਲਾਈਆਂ
ਤੋਪਾਂ, ਰਹਿਕਲੇ, ਜੰਬੂਰੇ ਰੂਪ ਕਾਲ ਦੇ
ਕਰ ਵੈਰੀ ਦੀਆਂ ਦੇਣਗੇ ਸਫ਼ਾਈਆਂ
ਘੋੜੇ ਟੱਪਦੇ ਤੇ ਧੂੜ ਚੜ੍ਹੀ ਅੰਬਰੀਂ
ਜਿਵੇਂ ਕਾਲੀਆਂ ਘਟਾਂ ਚੜ੍ਹ ਆਈਆਂ

ਸੋਧਣ 'ਸੀਤਲਾ' ਕਸੂਰੀਏ ਪਠਾਣ ਨੂੰ
ਸਿੰਘਾਂ ਕੋਲ ਆ ਛਾਉਣੀਆਂ ਪਾਈਆਂ

ਟਾਕਰੇ ਵਾਸਤੇ ਨਵਾਬ ਕੁਤਬੁੱਦੀਨ ਵੀ ਕਸੂਰੋਂ ਬਾਹਰ ਮੈਦਾਨ ਵਿੱਚ ਆ ਡੱਟਿਆ। ਅਸੂਲ ਅਨੁਸਾਰ ਉਸ ਵੱਲ ਸਿੱਖਾਂ ਵੱਲੋਂ ਰਾਜਦੂਤ ਭੇਜਿਆ ਗਿਆ ਕਿ ਪਿਛਲੇ ਅਹਿਦਨਾਮੇ 'ਤੇ ਪੱਕਾ ਰਹੇ ਤੇ ਲੜਾਈ ਤੋਂ ਬਾਜ਼ ਆ ਜਾਵੇ, ਪਰ 'ਵਿਨਾਸ਼ ਕਾਲੇ ਵਿਪਰੀਤ ਬੁੱਧੀ' ਦੇ ਸਿਧਾਂਤ ਅਨੁਸਾਰ ਉਹ ਕਿਸੇ ਚੰਗੇ ਰਾਹ 'ਤੇ ਨਾ ਆਇਆ। ਜਦ ਕਿਸੇ ਸੂਰਤ ਲੜਾਈ ਟਲਦੀ ਨਜ਼ਰ ਨਾ ਆਈ ਤਾਂ ੧੦ ਫ਼ਰਵਰੀ, ੧੮੦੭ ਈ: ਦਾ ਸੂਰਜ ਚੜ੍ਹਦਿਆਂ ਹੀ ਖ਼ਾਲਸੇ ਨੇ ਹੱਲਾ ਬੋਲ ਦਿੱਤਾ। ਅੱਗੋਂ ਕੁਤਬੁੱਦੀਨ ਨੇ ਵੀ ਆਪਣੀਆਂ ਫ਼ੌਜਾਂ ਨੂੰ ਲਲਕਾਰ ਕੇ ਅਗਾਂਹ ਵਧਾਇਆ। ਲੱਗੀ ਅੰਧਾ-ਧੁੰਧ ਲੜਾਈ ਹੋਣ।

## ਸਾਕਾ

ਦੋਹਾਂ ਧਿਰਾਂ ਦਿਨ ਚੜ੍ਹਦਿਆਂ ਛੋਹ ਲਈ ਲੜਾਈ
ਚੱਲੀਆਂ ਤੋਪਾਂ ਖ਼ਾਲਸਈ ਧਰਤੀ ਧਮਕਾਈ
ਰਲ ਮਿਲ ਤੀਰਾਂ ਗੋਲੀਆਂ ਆ ਵਰਖਾ ਲਾਈ
ਮੌਤ ਜੁਆਨੀ ਭਾਲ ਕੇ ਵਰ੍ਹਦੀ ਮਨ ਆਈ
ਫ਼ਰਸ਼ ਉੱਤੇ ਹਲਵਾਨ ਦੀ ਹੋ ਗਈ ਵਿਛਾਈ
ਨੱਚਣ ਲੱਗੀ 'ਸਿਰੀ ਸਾਹਿਬ' ਰਾਸ ਰਚਾਈ
ਲੈਂਦੀ ਸਿਰ ਸਿਰਵਾਰਨੇ ਉਹ ਮੂੰਹ ਵਿਖਾਈ
ਮਨ-ਹਰਨੀ, ਮਨ ਹਰੇ ਪਈ, ਹਾਰੇ ਲੋਕਾਈ
ਜਿਸ ਵੱਲ ਹੱਸ ਕੇ ਵੇਖਦੀ ਸੁੱਧ ਰਹੇ ਨਾ ਕਾਈ
ਲੇਟੇ ਕਈ ਰੰਗ ਰੱਤੜੇ ਪੀ ਹੋਸ਼ ਭੁਲਾਈ
ਅੱਧੇ ਪਿੜ ਵਿੱਚ ਰਿਹਾ ਨਾ ਜਦ ਬਾਂਕਾ ਕਾਈ
ਆਈ ਹੋਸ਼ ਖਿਡਾਰੀਆਂ ਤਦ ਖੇਡ ਮੁਕਾਈ

ਇਸ ਪਹਿਲੇ ਘਮਸਾਣ ਵਿੱਚ ਨਵਾਬ ਕਸੂਰ ਦਾ ਬੜਾ ਭਾਰੀ ਨੁਕਸਾਨ ਹੋਇਆ। ਉਹਦੇ ਸੈਂਕੜੇ ਚੋਣਵੇਂ ਸੂਰਮੇਂ ਮਾਰੇ ਗਏ। ਕੋਈ ਪੇਸ਼ ਨਾ ਜਾਂਦੀ ਵੇਖ

ਕੇ ਨਵਾਬ ਮੈਦਾਨ ਵਿੱਚ ਨੱਸ ਕੇ ਕਿਲ੍ਹੇ ਵਿੱਚ ਜਾ ਵੜਿਆ। ਸਰਦਾਰ ਭੱਜ ਗਿਆ, ਤਾਂ ਫਿਰ ਪਿੱਛੇ ਪਿੜ ਵਿੱਚ ਕੀਹਨੇ ਖਲੋਣਾ ਸੀ। ਫ਼ੌਜਾਂ ਤੇ ਇਲਾਕੇ ਦੇ ਚੁਣਵੇਂ ਮੁਸਲਮਾਨ ਤਾਂ ਮਗਰੋਂ ਕਿਲ੍ਹੇ ਵਿੱਚ ਜਾ ਲੁਕੇ ਤੇ ਬਾਕੀ ਦੇ ਗ਼ਾਜ਼ੀਆਂ ਦਾ ਬੁਰਾ ਹਾਲ ਹੋਇਆ। ਉਹ ਹਥਿਆਰ ਸੁੱਟ ਕੇ ਜਿਧਰ ਕਿਸੇ ਦਾ ਮੂੰਹ ਹੋਇਆ, ਨੱਸ ਉੱਠੇ। ਉਹਨਾਂ ਨੇ ਹੱਥਾਂ ਤੋਂ ਗਾਨੇ ਤੋੜ ਸੁੱਟੇ ਤੇ ਹਰੇ ਚੋਗੇ ਪਾੜ ਸੁੱਟੇ, ਪਰ ਹੱਥਾਂ ਦੀ ਮਹਿੰਦੀ ਨੂੰ ਕਿਵੇਂ ਲੁਕਾਉਣ? ਦੂਰੋਂ ਆਉਂਦੇ ਸਿੱਖ ਨੂੰ ਵੇਖ ਕੇ ਉਹ ਕਹਿੰਦੇ ਅਸੀਂ ਨਵਾਬ ਦੇ ਗ਼ਾਜ਼ੀ ਨਹੀਂ, ਅਸੀਂ ਤਾਂ ਮਹਾਰਾਜਾ ਸਾਹਿਬ ਦੀ ਪਰਜਾ ਹਾਂ। ਮੁਕਦੀ ਗੱਲ, ਜਿਨ੍ਹਾਂ ਦੀ ਬਚ ਸਕੀ, ਉਹਨਾਂ ਤਰਲੇ ਲੈ ਕੇ ਜਾਨ ਬਚਾਈ ਤੇ ਉਥੋਂ ਦੇ ਨੱਸਿਆਂ ਹੋਇਆਂ ਘਰੋ-ਘਰੀ ਜਾ ਸਾਹ ਲਿਆ।

ਨਵਾਬ ਲੜਾਈ ਵਿੱਚ ਹਾਰ ਗਿਆ, ਪਰ ਉਸ ਨੇ ਹਥਿਆਰ ਨਾ ਸੁੱਟੇ। ਉਹ ਕਿਲ੍ਹੇ ਵਿੱਚ ਆਕੀ ਹੋ ਬੈਠਾ। ਅਸਲ ਵਿੱਚ ਉਹ ਮੁਲਤਾਨ ਦੇ ਨਵਾਬ ਮੁਜ਼ੱਫ਼ਰ ਖ਼ਾਨ ਦੀ ਉਡੀਕ ਕਰ ਰਿਹਾ ਸੀ, ਪਰ ਮਗਰਲਾ ਅਖ਼ੀਰ ਤੱਕ ਨਾ ਅਪੜਿਆ। ਸਿੰਘਾਂ ਨੇ ਅੱਗੇ ਵੱਧ ਕੇ ਕਿਲ੍ਹੇ ਨੂੰ ਘੇਰਾ ਪਾ ਲਿਆ। ਲੱਗੀਆਂ ਅੰਦਰੋਂ ਬਾਹਰੋਂ ਤੋਪਾਂ ਚੱਲਣ ਤੇ ਅੱਗ ਵਰ੍ਹਾਉਣ। ਇਕ ਮਹੀਨਾ ਇਸੇ ਤਰ੍ਹਾਂ ਲੰਘ ਗਿਆ। ਅੰਤ ਖ਼ਾਲਸੇ ਨੇ ਇਸ ਲੜਾਈ ਨੂੰ ਮੁਕਾਉਣ ਦੀ ਧਾਰ ਲਈ। ਉਹਨਾਂ ਇਕ ਰਾਤ ਕਿਲ੍ਹੇ ਦੀ ਲਹਿੰਦੀ ਬਾਹੀ ਥੱਲੇ ਸੁਰੰਗ ਪੁੱਟ ਕੇ ਵਿੱਚ ਬਾਰੂਦ ਭਰ ਦਿੱਤਾ। ਅਗਲੇ ਦਿਨ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਓਸ ਬਾਹੀ ਸਾਹਮਣੇ ਤੋਪਾਂ ਬੀੜ ਕੇ ਗੋਲੇ ਮਾਰਨੇ ਸ਼ੁਰੂ ਕੀਤੇ ਤੇ ਨਾਲੇ ਸੁਰੰਗ ਵਾਲੇ ਬਾਰੂਦ ਨੂੰ ਅੱਗ ਲਾ ਦਿੱਤੀ, ਜਿਸ ਨਾਲ ਉਹ ਬਾਹੀ ਥੱਲੇ ਆ ਪਈ। ਫੇਰ ਕੀ ਸੀ? ਪਲਾਂ ਵਿੱਚ ਲਹੂ ਦੀਆਂ ਨਦੀਆਂ ਵਗ ਤੁਰੀਆਂ।

## ਵਾਰ

ਹੱਲਾ ਕਿਲ੍ਹੇ ਉੱਤੇ ਬੋਲਿਆ ਅਕਾਲੀਆਂ
ਤੋਪਾਂ ਬੀੜੀਆਂ ਤੇ ਅੱਗ ਬਰਸਾਈ
ਬਾਹੀ ਸਾਮ੍ਹਣੀ ਕਿਲ੍ਹੇ ਦੀ ਪਾਟ ਕੇ

ਸਣੇ ਬੁਰਜਾਂ ਡਿੱਗੀ ਵਿੱਚ ਖਾਈ
ਸਿੰਘ ਪੈ ਗਏ ਭਗਉਤੀਆਂ ਸੂਤ ਕੇ
ਹੱਥੋ ਹੱਥ ਹੋਣ ਲੱਗ ਪਈ ਲੜਾਈ
ਅੱਗੋਂ ਟੱਕਰੇ ਪਠਾਣ ਹਿੱਕ ਡਾਹ ਕੇ
ਥੋੜ੍ਹਾ ਚਿਰ ਤਾਂ ਬਹਾਦਰੀ ਵਿਖਾਈ
ਅੰਤ ਔਖੀ ਹੋ ਗਈ 'ਸ੍ਰੀ ਸਾਹਿਬ' ਰੋਕਣੀ
ਜੀਹਦੀ ਬਿਜਲੀ ਤੋਂ ਜੋਤ ਸਵਾਈ
ਬਿਨਾਂ ਪੁਛਿਆਂ ਸਰੀਰ ਵਿੱਚੋਂ ਕੱਢਦੇ
ਡਿੱਠੀ ਖ਼ਾਲਸੇ ਦੇ ਹੱਥ ਦੀ ਸਫ਼ਾਈ
ਵੱਜੇ ਇਕ ਨੂੰ, ਤਾਂ ਸੱਤ ਸੱਤ ਡਿੱਗਦੇ
ਬਿਨਾਂ ਛੋਹਿਆਂ ਜਾਨ ਕਈਆਂ ਨੇ ਗੁਆਈ
ਦਿਲ ਹਾਰ ਕੇ ਕੁਤਬੁੱਦੀਨ ਨੱਸਿਆ
ਜਦੋਂ ਡਿਗਦੇ ਵੇਖ ਲਏ ਭਾਈ
ਠਹਿਰੇ ਫ਼ੌਜ ਕਦੋਂ ਬਿਨਾਂ ਸਰਦਾਰ ਦੇ
ਕੰਡ ਰਣ 'ਚੋਂ ਪਠਾਣਾਂ ਨੇ ਵਿਖਾਈ
ਅੰਤ ਖ਼ਾਲਸੇ ਦੀ ਫ਼ਤਹਿ ਹੋਈ 'ਸੀਤਲਾ'
ਬਖ਼ਸ਼ੀ ਪੰਥ ਨੂੰ ਗੁਰਾਂ ਵਡਿਆਈ

ਪਠਾਣਾਂ ਨੇ ਹਰ ਥਾਂ ਹਥਿਆਰ ਸੁੱਟ ਦਿੱਤੇ ਤੇ ਖ਼ਾਲਸੇ ਅੱਗੇ ਪ੍ਰਾਣ ਬਖ਼ਸ਼ੀ ਲਈ ਵਾਸਤਾ ਪਾਇਆ। ਹਾਰੇ ਹੋਏ ਤੇ ਨਿਹੱਥੇ ਉੱਤੇ ਵਾਰ ਕਰਨ ਦੇ ਸਿੰਘ ਆਦੀ ਨਹੀਂ ਸਨ। ਖ਼ਾਲਸੇ ਨੇ ਕਸੂਰ ਵਿੱਚ ਜਿੱਤ ਦਾ ਝੰਡਾ ਗੱਡ ਦਿੱਤਾ ਤੇ 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਅਸਮਾਨ ਗੂੰਜਾ ਦਿੱਤਾ। ਓਧਰ ਨਵਾਬ ਕੁਤਬੁੱਦੀਨ ਨੱਸਦਾ ਹੋਇਆ ਕਾਬੂ ਆ ਗਿਆ ਤੇ ਫੜ ਕੇ ਮਹਾਰਾਜਾ ਸਾਹਿਬ ਦੇ ਪੇਸ਼ ਕੀਤਾ ਗਿਆ। ਨਵਾਬ ਨੇ ਬੜੀ ਆਜਜ਼ੀ ਨਾਲ ਜਾਨ ਬਖ਼ਸ਼ੀ ਵਾਸਤੇ ਤਰਲਾ ਕੀਤਾ ਤੇ ਕਿਹਾ, "ਮੈਂ ਇਲਾਕੇ ਦਾ ਹਾਕਮ ਰਹਿਣ ਦੇ ਲਾਇਕ ਨਹੀਂ ਰਿਹਾ। ਆਪ ਇਸ ਇਲਾਕੇ ਨੂੰ ਸਿੱਖ ਰਾਜ ਨਾਲ ਮਿਲਾ ਲਵੋ। ਬਾਕੀ, ਮੇਰੇ ਤੇ ਮੇਰੀ ਔਲਾਦ ਵਾਸਤੇ ਹਜ਼ੂਰ ਦੀ ਬਖ਼ਸ਼ਸ਼ ਕਾਫ਼ੀ ਹੈ।"

ਕੋਲੋਂ ਸ੍ਰ. ਫ਼ਤਹਿ ਸਿੰਘ ਕਾਲਿਆਂ ਵਾਲੇ ਨੇ ਵੀ ਨਵਾਬ ਦੀ ਸਿਫ਼ਾਰਸ਼ ਕੀਤੀ। ਮਹਾਰਾਜੇ ਨੇ ਉਸ ਉੱਤੇ ਮਿਹਰ ਕਰਕੇ ਇਲਾਕਾ ਮਮਦੋਟ (ਜ਼ਿਲ੍ਹਾ ਫ਼ਿਰੋਜ਼ਪੁਰ) ਵਿੱਚ ਉਸ ਨੂੰ ਇਕ ਲੱਖ ਰੁਪਏ ਆਮਦਨੀ ਦੀ ਜਾਗੀਰ ਦਿੱਤੀ। ਨਵਾਬ ਕੁਤਬੁੱਦੀਨ ਦੀ ਔਲਾਦ—ਜੋ ਨਵਾਬ ਮਮਦੋਟ ਅਖਵਾਉਂਦੀ ਹੈ—ਪਾਕਿਸਤਾਨ ਬਣਨ ਪਰ ਉਸ ਜਾਗੀਰ ਉੱਤੇ ਕਾਬਜ਼ ਰਹੀ।

ਮਹਾਰਾਜੇ ਨੇ ਸਾਰਾ ਇਲਾਕਾ ਕਸੂਰ ਸਿੱਖ ਰਾਜ ਵਿੱਚ ਸ਼ਾਮਿਲ ਕਰ ਲਿਆ ਤੇ ਸ੍ਰ. ਨਿਹਾਲ ਸਿੰਘ ਅਟਾਰੀ ਨੂੰ ਜਾਗੀਰ ਵਜੋਂ ਦੇ ਦਿੱਤਾ।

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਹਿ।

ਪ੍ਰਸੰਗ ਲਿਖਿਆ, ੧੦-੧੦-੪੮ ਈ:

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

# ਆਜ਼ਾਦ ਭਾਰਤ ਦੀ ਪਹਿਲੀ ਫ਼ਤਹਿ ਰਿਆਸਤ ਹੈਦਰਾਬਾਦ

• ਅੰਗਰੇਜ਼ ਨੇ ਹਕੂਮਤ ਦਾ ਸਾਰਾ ਢਾਂਚਾ ਵਿਗਾੜ ਕੇ ਕਾਂਗਰਸ ਦੇ ਹਵਾਲੇ ਕੀਤਾ ਸੀ। ਦੋਹਾਂ ਪਾਸਿਆਂ 'ਤੇ ਦੇਸ਼ ਦੇ ਟੁਕੜੇ ਕਰਕੇ ਪਾਕਿਸਤਾਨ ਬਣਾ ਦਿੱਤਾ ਤੇ ਵਿਚਾਲੇ ਛੇ ਸੌ ਦੇ ਲਗਭਗ ਦੇਸੀ ਰਿਆਸਤਾਂ ਨੂੰ ਮਨਮਰਜ਼ੀ ਕਰਨ ਦੀ ਖੁੱਲ੍ਹੀ ਛੁੱਟੀ ਦੇ ਦਿੱਤੀ। ਰਿਆਸਤਾਂ ਦਾ ਮਸਲਾ ਪਾਕਿਸਤਾਨ ਨਾਲੋਂ ਵੀ ਔਖਾ ਸੀ। ਕਿਉਂਕਿ ਉਹ ਸਾਰੇ ਦੇਸ਼ ਵਿੱਚ ਥਾਂ-ਥਾਂ ਖਿਲਰੀਆਂ ਹੋਈਆਂ ਸਨ। ਉਹਨਾਂ ਵਿੱਚੋਂ ਕਈਆਂ ਦੇ ਮਹਾਰਾਜੇ ਤੇ ਨਵਾਬ ਆਪਣੇ ਆਪ ਨੂੰ ਖ਼ੁਦਮੁਖ਼ਤਿਆਰ ਸਮਝਦੇ ਸਨ, ਜਾਂ ਅੰਗਰੇਜ਼ਾਂ ਦੀ ਇਕ ਪਾਰਟੀ ਦੇ ਇਸ਼ਾਰੇ ਉੱਤੇ ਸੁਤੰਤਰ ਹੋਣਾ ਚਾਹੁੰਦੇ ਸਨ। ਇਹ ਨਹੀਂ ਕਿ ਉਹ ਨਿਰੋਲ ਸੁਤੰਤਰ ਰਹਿ ਸਕਦੇ ਸਨ, ਸਗੋਂ ਉਹ ਹਿੰਦ ਸਰਕਾਰ ਵੱਲੋਂ ਤਾਂ ਸੁਤੰਤਰ ਰਹਿਣਾ ਚਾਹੁੰਦੇ ਸਨ, ਪਰ ਬਾਹਰਲੀ ਕਿਸੇ ਤਾਕਤ ਦਾ ਆਸਰਾ ਮਾਲਕ ਵਾਂਗ ਹੀ ਲੋੜਦੇ ਸਨ।

ਅੱਜ ਰਿਆਸਤਾਂ ਦਾ ਮਸਲਾ ਪੂਰੀ ਤਰ੍ਹਾਂ ਨਜਿੱਠਿਆ ਗਿਆ ਹੈ। ਇਕ ਤੋਂ ਬਿਨਾਂ ਬਾਕੀ ਸਾਰੀਆਂ ਅਮਨ ਤੇ ਸੁਲ੍ਹਾ ਨਾਲ ਹਿੰਦ ਸਰਕਾਰ ਵਿੱਚ ਸ਼ਾਮਿਲ ਹੋ ਚੁੱਕੀਆਂ ਹਨ। ਇਸ ਦਾ ਸਿਹਰਾ ਮਹਾਰਾਜਾ ਪਟਿਆਲਾ ਦੇ ਸਿਰ ਹੈ, ਕਿਉਂਕਿ ਸਭ ਤੋਂ ਪਹਿਲਾਂ ਉਸੇ ਨੇ ਹਿੰਦ ਸਰਕਾਰ ਵਿੱਚ ਸ਼ਾਮਿਲ ਹੋਣ ਦਾ ਐਲਾਨ ਕੀਤਾ ਸੀ। ਕਿਸੇ ਦਬਾਅ ਜਾਂ ਡਰ ਨਾਲ ਨਹੀਂ, ਸਗੋਂ ਦੇਸ਼ ਭਲਾਈ ਨੂੰ ਮੁੱਖ ਰਖ ਕੇ ਉਸ ਨੇ ਇਹ ਕੰਮ ਕੀਤਾ। ਆਪ ਸ਼ਾਮਿਲ ਹੋਇਆ ਤੇ ਹੋਰਨਾਂ ਨੂੰ ਇਸ ਕੰਮ ਵਾਸਤੇ ਪ੍ਰੇਰਿਆ। ਅੰਤ ਤੱਕ ਉਸ ਨੇ ਸਰਦਾਰ ਪਟੇਲ ਦੀ ਇਸ ਕੰਮ ਵਿੱਚ ਮਦਦ ਕੀਤੀ।

ਸਭ ਤੋਂ ਆਖ਼ਰੀ ਤੇ ਔਖਾ ਮਸਲਾ ਸੀ ਰਿਆਸਤ ਹੈਦਰਾਬਾਦ ਦਾ। ਉਥੋਂ ਦੀ ਨੱਬੇ ਫ਼ੀ ਸਦੀ ਵਸੋਂ ਹਿੰਦੂ ਹੈ, ਨਜ਼ਾਮ ਮੁਸਲਮਾਨ। ਉਸ ਦਾ ਇਲਾਕਾ ਚੁਫੇਰਿਉਂ ਹਿੰਦ ਵਿੱਚ ਘਿਰਿਆ ਹੋਇਆ ਹੈ, ਪਰ ਉਹਦਾ ਦਿਲ ਪਾਕਿਸਤਾਨ ਵਿੱਚ ਉਲਝਿਆ ਹੋਇਆ ਸੀ। ਉਹ ਪਾਕਿਸਤਾਨ ਨਾਲ ਸ਼ਾਮਿਲ ਹੋ ਨਹੀਂ ਸੀ ਸਕਦਾ ਤੇ ਹਿੰਦੁਸਤਾਨ ਵਿੱਚ ਮਿਲਣਾ ਚਾਹੁੰਦਾ ਨਹੀਂ ਸੀ। ਤੇ ਖ਼ੁਦਮੁਖ਼ਤਿਆਰੀ ਦਾ ਐਲਾਨ ਕਰਨ ਦੀ ਅਜੇ ਉਸ ਵਿੱਚ ਤਾਕਤ ਨਹੀਂ ਸੀ। ਉਸ ਨੂੰ ਆਪਣੇ ਨਿਸ਼ਾਨੇ 'ਤੇ ਪਹੁੰਚਣ ਵਾਸਤੇ ਸਮਾਂ ਚਾਹੀਦਾ ਸੀ। ਸੋ ਉਸ ਨੇ ਭਾਰਤ ਨਾਲ ਤਾਂ ਸਾਲ ਭਰ ਵਾਸਤੇ 'ਜਿਉਂ ਦਾ ਤਿਉਂ' ਅਹਿਦਨਾਮਾ ਕਰ ਲਿਆ ਤੇ ਆਪ ਅੰਦਰੋਂ ਅੰਦਰ ਜੰਗ ਦੀ ਤਿਆਰੀ ਕਰਨ ਲੱਗਾ। ਇਸ ਕਾਰਜ ਵਾਸਤੇ ਨਵੀਂ ਫ਼ੌਜ ਭਰਤੀ ਕੀਤੀ ਗਈ ਤੇ ਬਾਹਰੋਂ ਨਵੇਂ ਢੰਗ ਦੇ ਹਥਿਆਰ ਮੰਗਾਏ ਗਏ।

ਨਜ਼ਾਮ ਦੇ ਇਸ਼ਾਰੇ ਉੱਤੇ ਕਾਸਮ ਰਜ਼ਵੀ ਨੇ ਰਜ਼ਾਕਾਰ ਜਮਾਇਤ ਖੜ੍ਹੀ ਕੀਤੀ। ਇਹ ਨਰੋਲ ਫ਼ੌਜੀ ਜੱਥੇਬੰਦੀ ਸੀ। ਉਸ ਦਾ ਨਿਸ਼ਾਨਾ ਫ਼ੌਜੀ ਸਿਖਲਾਈ, ਜੰਗੀ ਹਥਿਆਰ ਇਕੱਠੇ ਕਰਨੇ ਤੇ ਦੇਸ਼ ਦੇ ਹਿੰਦੂਆਂ ਨੂੰ ਤਬਾਹ ਕਰਨਾ ਸੀ। ਉਸ ਨੇ ਛੇਤੀ ਹਾ ਆਪਣਾ ਕੰਮ ਆਰੰਭ ਵੀ ਕਰ ਦਿੱਤਾ। ਰਿਆਸਤ ਹੈਦਰਾਬਾਦ ਨੂੰ ਹਿੰਦੂਆਂ ਵਾਸਤੇ ਉਸ ਨੇ ਨਰਕ ਬਣਾ ਦਿੱਤਾ। ਰਜ਼ਾਕਾਰਾਂ ਦੀਆਂ ਟੋਲੀਆਂ ਦੀਆਂ ਟੋਲੀਆਂ ਹਥਿਆਰ ਪਹਿਨ ਕੇ ਸ਼ਹਿਰਾਂ ਤੇ ਪਿੰਡਾਂ ਵਿੱਚ ਫਿਰਦੀਆਂ ਤੇ ਹਿੰਦੂਆਂ ਦੇ ਘਰਾਂ ਵਿੱਚ ਜੀਅ ਆਣੀ ਲੁੱਟ ਮਾਰ ਕਰਦੀਆਂ। ਮੁਕਦੀ ਗੱਲ, ਉਥੇ ਕਿਸੇ ਵੀ ਹਿੰਦੂ ਦੀ ਦੌਲਤ ਤੇ ਇੱਜ਼ਤ ਦੀ ਰੱਖਿਆ ਦਾ ਭਰੋਸਾ ਨਹੀਂ ਸੀ ਰਹਿ ਗਿਆ। ਕਈਆਂ ਸਤਵੰਤੀਆਂ ਦੀ ਪਤ ਤੱਕ ਬਰਬਾਦ ਕੀਤੀ ਗਈ ਤੇ ਕਈ ਸਮੂਲਚੋਂ ਘਰਾਂ ਤੋਂ ਉਧਾਲ ਲਈਆਂ ਗਈਆਂ। ਕਈ ਥਾਂਵਾਂ 'ਤੇ ਪਿੰਡਾਂ ਤੇ ਕਸਬਿਆਂ ਵਿੱਚ ਹਿੰਦੂਆਂ ਦੇ ਘਰ ਅੱਗ ਲਾ ਕੇ ਸਾੜੇ ਗਏ। ਅੰਤ ਰਿਆਸਤ ਵਿੱਚੋਂ ਘਰ ਘਾਟ ਛੱਡ ਕੇ ਗ਼ਰੀਬ ਹਿੰਦੂ ਬਾਹਰ ਜਾਣ ਲੱਗੇ। ਉਧਰ ਰਜ਼ਾਕਾਰਾਂ ਦੇ ਹੌਸਲੇ ਇਥੋਂ ਤੱਕ ਵੱਧ ਗਏ ਕਿ ਉਹ ਜੱਥਿਆਂ ਦੇ ਜੱਥੇ ਹੱਦੋਂ ਅਗਾਂਹ ਟੱਪ ਕੇ ਹਿੰਦ ਸਰਕਾਰ ਦੇ ਇਲਾਕੇ ਵਿੱਚ ਹਮਲੇ ਕਰਨ ਲੱਗ ਪਏ। ਉਧਰ ਰਜ਼ਵੀ ਨੇ ਭੜਕਾਊ ਤਕਰੀਰਾਂ ਕਰ-ਕਰ ਕੇ ਸਾਰੇ ਦੇਸ਼ ਵਾਸੀਆਂ ਦੇ ਦਿਲਾਂ ਵਿੱਚ ਅੱਗ ਬਾਲ ਦਿੱਤੀ। ਜਿੱਥੇ ਉਹ

ਮੁਸਲਮਾਨਾਂ ਨੂੰ ਖੁੱਲ੍ਹੀ ਬਗ਼ਾਵਤ ਕਰਨ ਵਾਸਤੇ ਭੜਕਾਉਂਦਾ ਸੀ, ਉਥੇ ਹਿੰਦ ਸਰਕਾਰ ਨੂੰ ਇਉਂ ਧਮਕੀਆਂ ਦਿੰਦਾ ਸੀ, ਜਿਵੇਂ ਉਹ ਉਸ ਨਾਲੋਂ ਇਕ ਘਟੀਆ ਤਾਕਤ ਹੁੰਦੀ ਹੈ। ਆਏ ਦਿਨ ਉਹ ਕਹਿੰਦਾ ਸੀ ਕਿ ਅਸੀਂ ਲਾਲ ਕਿਲ੍ਹੇ ਉੱਤੇ ਆਪਣਾ ਝੰਡਾ ਗੱਡਾਂਗੇ। ਇਹਨਾਂ ਸਾਰੇ ਕਾਰਨਾਂ ਕਰਕੇ ਹਾਲਾਤ ਇਥੋਂ ਤੱਕ ਵਿਗੜ ਗਏ ਕਿ ਜੇ ਛੇਤੀ ਕੋਈ ਉਪਰਾਲਾ ਨਾ ਕੀਤਾ ਜਾਂਦਾ ਤਾਂ ਸਾਰੇ ਦੇਸ਼ ਦਾ ਅਮਨ ਭੰਗ ਹੋ ਜਾਂਦਾ।

ਸਰਕਾਰ ਹਿੰਦ ਪਾਸ ਹੁਣ ਫ਼ੌਜੀ ਕਾਰਵਾਈ ਬਿਨਾਂ ਹੋਰ ਕੋਈ ਚਾਰਾ ਨਹੀਂ ਸੀ ਰਹਿ ਗਿਆ। ਉਸ ਦੇ ਨੇਤਾ ਸਾਲ ਭਰ ਨਜ਼ਾਮ ਨੂੰ ਸਮਝਾਉਂਦੇ ਰਹੇ ਤੇ ਉਸ ਦੀਆਂ ਨਾਜ਼-ਬਰਦਾਰੀਆਂ ਕਰਦੇ ਰਹੇ, ਪਰ ਉਹ ਸੁਲਾਹ ਵਾਲੇ ਪਾਸੇ ਨਾ ਆਇਆ। ਤੰਗ ਆ ਕੇ ਅੰਤ ਹਿੰਦ ਸਰਕਾਰ ਨੂੰ ਸ਼ਕਤੀ ਦਾ ਆਸਰਾ ਲੈਣਾ ਪਿਆ। ਜਿਹੜੀ ਮੁਸ਼ਕਿਲ 'ਸੁਲ੍ਹਾ' ਨਾਲ ਸਾਲ ਭਰ ਵਿੱਚ ਹੱਲ ਨਹੀਂ ਸੀ ਹੋਈ, ਉਹ ਫ਼ੌਜ ਨੇ ਚਾਰ ਦਿਨਾਂ ਵਿੱਚ ਹੱਲ ਕਰ ਦਿੱਤੀ।

੧੩ ਸਤੰਬਰ, ੧੯੪੮ ਈ: ਨੂੰ ਹਿੰਦ ਸਰਕਾਰ ਦੀਆਂ ਫ਼ੌਜਾਂ ਹੈਦਰਾਬਾਦ ਰਿਆਸਤ ਵਿੱਚ ਦਾਖ਼ਲ ਹੋਈਆਂ ਤੇ ੧੭ ਸਤੰਬਰ ਨੂੰ ਸ਼ਾਮ ਦੇ ਚਾਰ ਵਜ ਕੇ ੧੯ ਮਿੰਟ ਉੱਤੇ ਹੈਦਰਾਬਾਦੀ ਫ਼ੌਜਾਂ ਨੇ ਹਥਿਆਰ ਸੁੱਟ ਦਿੱਤੇ। ਬਿਨਾਂ ਬਹੁਤੇ ਖ਼ੂਨ ਖ਼ਰਾਬੇ ਦੇ ਸਭ ਠੀਕ ਹੋ ਗਿਆ। ਇਹ ਆਜ਼ਾਦ ਹਿੰਦੁਸਤਾਨ ਦੀ ਪਹਿਲੀ ਫ਼ਤਹਿ ਸੀ। ਹਿੰਦੀ ਫ਼ੌਜਾਂ ਦੇ ਜਰਨੈਲਾਂ ਨੇ ਕਮਾਲ ਦੀ ਬਹਾਦਰੀ ਤੇ ਕਾਬਲੀਅਤ ਵਿਖਾਈ। ਉਹਨਾਂ ਸਾਬਤ ਕਰ ਦਿੱਤਾ ਕਿ ਫ਼ੌਜੀ ਤਾਕਤ ਕਿਸੇ ਨਾਲੋਂ ਘੱਟ ਨਹੀਂ। ਸੋ, ਫ਼ੌਜ ਤੇ ਜਰਨੈਲ-ਦੋਵੇਂ-ਸਤਿਕਾਰ ਤੇ ਸ਼ੋਭਾ ਦੇ ਹੱਕਦਾਰ ਹਨ।

ਮੈਂ ਸਰਕਾਰ ਨੂੰ ਇਸ ਪਹਿਲੀ ਜਿੱਤ ਦੀ ਵਧਾਈ ਦਿੰਦਾ ਹੋਇਆ ਅਰਦਾਸ ਕਰਦਾ ਹਾਂ ਕਿ ਉਹ ਮੇਰੇ ਦੇਸ਼ ਦੀ ਫ਼ੌਜ ਨੂੰ ਸਦਾ ਚੜ੍ਹਦੀਆਂ ਕਲਾਂ ਵਿੱਚ ਰੱਖੇ।

ਰਜ਼ਵੀ ਬੜ੍ਹਕਾਂ ਮਾਰੀਆਂ ਅੱਤ ਡਾਢੀ ਚਾਈ  
ਉਸ ਫ਼ੌਜ ਸਾਜ ਲਈ ਰਜ਼ਾਕਾਰ ਜੋ ਰੂਪ ਕਸਾਈ  
ਉਸ ਤੇਗ਼ ਹੈਦਰੀ ਕਬਰ 'ਚੋਂ ਟੁੰਬ ਫੇਰ ਜਗਾਈ  
ਉਸ ਲਹੂ ਵਿੱਚ ਛੁਰੀਆਂ ਡੋਬੀਆਂ ਅੱਗ ਘਰ ਘਰ ਲਾਈ

ਉਸ ਪਰਜਾ ਸਾਰੇ ਦੇਸ਼ ਦੀ ਕਰ ਜ਼ੁਲਮ ਸਤਾਈ
ਉਸ ਲੁੱਟੇ ਘਰ ਨਿਰਦੋਸ਼ ਕਈ ਕਰ ਖ਼ੂਬ ਸਫ਼ਾਈ
ਕਈ ਸਤੀਆਂ ਜਾਨ ਤਿਆਗ ਕੇ ਪਤ ਆਨ ਬਚਾਈ
ਹਿੰਦ ਸਾਰੇ ਵਿੱਚ ਇਸ ਜ਼ੁਲਮ ਦੀ ਮਚ ਗਈ ਦੁਹਾਈ

ਤਾਂ ਚੜ੍ਹੀਆਂ ਫ਼ੌਜਾਂ ਭਾਰਤੀ ਲਾ ਚੋਟ ਨਗਾਰੇ
ਉਹ ਵਧੇ ਹੈਦਰਾਬਾਦ ਨੂੰ ਦੇਂਦੇ ਲਲਕਾਰੇ
ਲੈ ਘੇਰ ਸਕੰਦਰਾਬਾਦ ਦੇ ਜਾ ਪਾਸੇ ਸਾਰੇ
ਮੂੰਹ ਅੱਡੇ ਤੋਪਾਂ ਮੌਤ ਜਿਉਂ ਉਗਲਨ ਅੰਗਿਆਰੇ
ਫਿਰ ਬਾਜ਼ਾਂ ਵਾਂਗ ਜਹਾਜ਼ ਕਈ ਉਡ ਚੜ੍ਹੇ ਸ਼ਕਾਰੇ
ਤਾਂ ਖੁੱਲ੍ਹੀ ਅੱਖ ਨਜ਼ਾਮ ਦੀ 'ਕੀ ਬਣੀ?' ਵਿਚਾਰੇ

ਰਾਜਿੰਦਰ ਸਿੰਘ ਜਰਨੈਲ ਫਿਰ ਲਿਖ ਚਿੱਠੀ ਘੱਲੇ
ਅਜੇ ਡੁੱਲੇ ਬੇਰ ਨਜ਼ਾਮ ਜੀ, ਚੁਣ ਪਾ ਲਉ ਪੱਲੇ
ਹੁਣ ਨੱਸਣ ਨੂੰ ਰਾਹ ਰਿਹਾ ਨਹੀਂ ਮੈਂ ਸੱਭ ਦਾ ਮੱਲੇ
ਮੇਰੇ ਸੱਤ ਸੱਤ ਫੁਟੇ ਗੱਭਰੂ ਮੱਖਣਾਂ ਦੇ ਪਲੇ
ਕੋਈ ਝਾਲ ਨਾ ਮੇਰੀ ਫ਼ੌਜ ਦੀ ਦੁਨੀਆਂ ਵਿੱਚ ਝੱਲੇ
ਦੱਸ, ਕਿਹੜਾ ਤੇਰੇ ਦਲਾਂ ਵਿੱਚ, ਜੋ ਰੋਕੂ ਹੱਲੇ?

ਮੈਂ ਚਾਹਵਾਂ, ਤਾਂ ਵਿੱਚ ਪਲਾਂ ਦੇ ਹੁਣ ਪਰਲੋ ਲਿਆਵਾਂ
ਮੈਂ ਤੇਰੇ ਸਕੰਦਰਾਬਾਦ ਦਾ ਨਸ਼ਾਨ ਮਿਟਾਵਾਂ
ਮੈਂ ਢਾਹਵਾਂ ਮਹਿਲ ਅਟਾਰੀਆਂ ਸ਼ਮਸ਼ਾਨ ਬਣਾਵਾਂ
ਕਲ੍ਹ ਰੋਣ ਤੇਰੀਆਂ ਬੇਗਮਾਂ ਕਰ ਖਲੀਆਂ ਬਾਹਵਾਂ
ਮੈਂ ਚੁਣ ਚੁਣ ਮਾਰਾਂ ਰਜ਼ਾਕਾਰ ਵੱਢ ਵੰਡੀਆਂ ਪਾਵਾਂ
ਮੈਂ ਰਜ਼ਵੀ, ਲਾਇਕ ਅਲੀ ਨੂੰ ਫੜ ਦਿਆਂ ਸਜ਼ਾਵਾਂ

ਪਰ ਦਿਲ ਵਿੱਚ ਸੋਚਾਂ ਕਿਧੇ ਨਾਲ ਮੈਂ ਕਰਾਂ ਲੜਾਈ
ਕੀ ਹੋ ਗਿਆ ਭੁੱਲ ਗਿਉਂ? ਅੰਤ ਨੂੰ ਮੇਰਾ ਵਤਨੀ ਭਾਈ
ਸੋ, ਛੱਡ ਦੇ ਜ਼ਿਦ ਤੇ ਆਣ ਮਿਲ ਕਰ ਮੇਲ ਸਫ਼ਾਈ
ਨਹੀਂ ਤੇਰੀ ਹਿੰਦ ਸਰਕਾਰ ਨਾਲ ਪੁੱਜ ਆਉਣੀ ਕਾਈ

ਤੂੰ ਰਜ਼ਵੀ ਦਲ ਦਾ ਸਾਥ ਛੱਡ ਅੱਗ ਜਿੰਨ੍ਹੇ ਲਾਈ
ਹੈ ਏਸੇ ਵਿੱਚ ਨਜ਼ਾਮ ਜੀ ਸਭ ਦੀ ਭਲਿਆਈ।

ਫਿਰ ਆਈ ਹੋਸ਼ ਨਜ਼ਾਮ ਨੂੰ ਇਹ ਠੋਕਰ ਖਾ ਕੇ
ਉਸ ਚਿੱਟਾ ਝੰਡਾ ਚਾੜ੍ਹਿਆ ਸਭ ਰੁਅਬ ਗੁਆ ਕੇ
ਤੇ ਸੱਭੇ ਸ਼ਰਤਾਂ ਮੰਨੀਆਂ ਉਸ ਸ਼ੀਸ਼ ਝੁਕਾਅ ਕੇ
ਲੈ ਨਜ਼ਰਾਂ ਜੇਤੂ ਫ਼ੌਜ ਨੂੰ ਉਹ ਮਿਲਿਆ ਆ ਕੇ
'ਭੁੱਲ ਹੋਗੀ ਮੈਥੋਂ, ਬਖ਼ਸ਼ ਲੌ' ਕਹਿੰਦਾ ਸ਼ਰਮਾ ਕੇ
ਅਪਣਾ ਲਿਆ ਹਿੰਦ ਸਰਕਾਰ ਨੇ ਛਾਤੀ ਨਾਲ ਲਾ ਕੇ

ਫਿਰ ਡੰਕੇ ਵਾਜੇ ਫ਼ਤਹਿ ਦੇ ਫ਼ੌਜਾਂ ਹੁਲਸਾਈਆਂ
ਮੱਲ ਲਿਆ ਸਕੰਦਰਾਬਾਦ ਨੂੰ ਜਾ ਛਾਉਣੀਆਂ ਪਾਈਆਂ
ਇਸ ਪਹਿਲੀ ਜਿੱਤ ਦੀਆਂ ਹਿੰਦ ਨੂੰ ਮਿਲ ਰਹੀਆਂ ਵਧਾਈਆਂ
ਅੱਜ ਘਰ ਘਰ ਹੋਵੇ ਦੀਪਮਾਲ ਵੱਜਣ ਸ਼ਹਿਨਾਈਆਂ
ਤੇ ਥਾਂ-ਥਾਂ ਲੱਗੇ ਸਦਾ ਵਰਤ ਵਰਤਣ ਮਠਿਆਈਆਂ
ਅੱਜ ਗਾਉਣ ਫ਼ਤਹਿ ਦੇ ਗੀਤ ਰਲ ਭਾਰਤ ਦੀਆਂ ਜਾਈਆਂ

ਪਏ ਵੱਜਣ ਵਾਜੇ ਫ਼ਤਹਿ ਦੇ ਮੇਰੇ ਚਾਰ ਚੁਫ਼ੇਰੇ
ਮੈਂ ਸਗਨ ਮਨਾਵਾਂ ਜਿੱਤ ਦੇ ਮਨ ਚਾਉ ਘਨੇਰੇ
ਪਰ ਮੈਂ ਬੇ-ਘਰੇ ਸ਼ਰਨਾਰਥੀ ਹੱਥ ਕੁਝ ਨਹੀਂ ਮੇਰੇ
ਮੈਂ ਧਰਾਂ ਦੀਵਾਲੀ ਬਾਲ ਕੇ, ਦੱਸ ਕਾਹਦੇ ਬਨੇਰੇ?

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਿਹ॥

੨੦-੯-੪੯ ਈ:

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥

"ਹਮ ਏਹ ਕਾਜ ਜਗਤ ਮੋ ਆਏ ।
ਧਰਮ ਹੇਤ ਗੁਰਦੇਵ ਪਠਾਏ ।"

ਬਚਿਤ੍ਰ ਨਾਟਕ, ਪਾਤਸ਼ਾਹੀ ੧੦ ।

# ਸਿੱਖੀ ਦੀ ਪਰਖ
# ਪੰਜ ਪਿਆਰੇ

ਸਿਮਰਨ, ਸੇਵਾ, ਕੁਰਬਾਨੀ ਤੇ ਬੀਰਤਾ ਦੀਆਂ ਦਾਤਾਂ ਨਾਲ ਮਾਲਾ ਮਾਲ ਹੋਏ ਸਿੱਖ ਨੂੰ ਕਲਗੀਧਰ ਕੁਝ ਹੋਰ ਬਖ਼ਸ਼ ਕੇ ਪੂਰਨ-ਪੁਰਸ਼ ਬਨਾਉਣ ਬਾਰੇ ਸੋਚ ਰਹੇ ਸਨ । ਆਪ ਸਾਲ ਭਰ ਨੈਣਾਂ ਦੇਵੀ ਦੇ ਟਿੱਲੇ ਉਤੇ ਇਕਾਂਤ ਵਿਚ ਰਹੇ । ਬਾਣੀ ਰਚਨ ਤੋਂ ਆਪ ਜੀ ਦਾ ਜਿਹੜਾ ਸਮਾਂ ਬਚਦਾ, ਉਹ ਇਹਨਾਂ ਸੋਚਾਂ ਵਿਚ ਬਿਤਾ ਦੇਂਦੇ :- ਨਿੱਘਰੇ ਹੋਏ ਮਨੁੱਖ ਸਮਾਜ ਨੂੰ ਕਿਵੇਂ ਉਚਾ ਚੁਕਿਆ ਜਾਵੇ ? ਗੁਰੂ ਨਾਨਕ ਦੇਵ ਜੀ ਦੇ ਬਣਾਏ ਹੋਏ ਸਿੱਖ ਨੂੰ ਕਿਵੇਂ ਦੂਜਿਆਂ ਨਾਲੋਂ ਵੱਖਰਾ ਰਖਿਆ ਜਾਵੇ ? ਜਿਸ ਕਮਜ਼ੋਰ ਭਾਈ ਚਾਰੇ ਵਿਚੋਂ ਇਹ ਤੱਤ ਕਢਿਆ ਹੈ, ਸਮਾਂ ਪਾ ਕੇ ਫਿਰ ਓਸੇ ਵਿਚ ਨਾ ਘੁਲ ਮਿਲ ਜਾਵੇ । ਪੰਜਵੇਂ ਪਾਤਸ਼ਾਹ ਨੇ ਮਰਦ ਨੂੰ ਮਰਨ ਦਾ ਵੱਲ ਦੱਸਿਆ ਸੀ, ਇਹ ਜਾਚ ਭੁੱਲਾ ਨਾ ਬਹੇ । ਮੀਰੀ ਪੀਰੀ ਦੇ ਮਾਲਕ ਨੇ 'ਮੀਰੀ ਤੇ ਪੀਰੀ' ਕੱਠੀਆਂ ਕੀਤੀਆਂ ਸਨ, ਕਿਤੇ ਚਿਰ ਪਾ ਕੇ ਵੱਖੋ ਵੱਖ ਨਾ ਹੋ ਜਾਣ । ਆਖ਼ਰ ਕੁਛ ਅਜੇਹਾ ਕਰਨਾ ਚਾਹੀਦਾ ਹੈ, ਜਿਸ ਨਾਲ ਇਹ ਕੁਛ ਸਥਿਰ ਰਹਿ ਸਕੇ । ਮੈਂ ਅਕਾਲ ਦੇ ਹੁਕਮ ਦੀ ਪਾਲਣਾ ਕਰਨੀ ਹੈ, ਅਕਾਲੀ ਪੰਥ ਦੀ ਰਚਨਾ ਕਰਨੀ ਹੈ, ਅਕਾਲ ਪੁਰਖ ਦਾ ਪ੍ਰਤੀਨਿਧ 'ਸਿੱਖ' ਸਾਜਣਾ ਹੈ । ...।*

---

* ਪੁਨ ਹਿੰਦੂ ਤੁਰਕਨ ਤੇ ਨਿਆਰਾ ।
ਰਚੋਂ ਖ਼ਾਲਸਾ ਪੰਥ ਕਰਾਰਾ ।
ਮਹਾਂ ਤੇਜਸੀ ਦੰਗੇ ਬਾਜ਼ ।
ਲਰਨ ਮਰਨ ਤੇ ਕਰੈ ਨਾ ਲਾਜ ।

ਇਹ ਧਾਰਨਾ ਧਾਰ ਕੇ ਹਜ਼ੂਰ ਨੈਣਾਂ ਦੇਵੀ ਦੇ ਟਿੱਲੇ ਤੋਂ ਉਤਰ ਕੇ ਅਨੰਦਪੁਰ ਆਏ। ਇਸ ਸਾਲ ਦੀ ਵਿਸਾਖੀ ਉਤੇ ਆਉਣ ਵਾਸਤੇ ਸੰਗਤਾਂ ਨੂੰ ਉਚੇਚੇ ਹੁਕਮ ਨਾਮੇ ਭੇਜੇ ਗਏ। ਅੱਗੇ ਨਾਲੋਂ ਕਈ ਗੁਣਾਂ ਵਧੇਰੇ ਸੰਗਤ ਕੱਠੀ ਹੋਈ। ਹਜ਼ੂਰ ਸੰਗਤਾਂ ਨੂੰ ਦਰਸ਼ਨ ਦੇਂਦੇ, ਪਰ ਕੁਛ ਚੁੱਪ ਚਾਪ ਰਹਿੰਦੇ। ਸਦਾ ਨਾਲੋਂ ਮਹਾਰਾਜ ਦਾ ਸੁਭਾਉ ਕੁਛ ਵੱਟਿਆ-ਵੱਟਿਆ ਪਰਤੀਤ ਹੁੰਦਾ। ਦਾਤਾਰ ਬੜੇ ਘੱਟ ਬੋਲਦੇ ਤੇ ਹਰ ਵੇਲੇ ਕਿਸੇ ਡੂੰਘੀ ਸੋਚ ਵਿਚ ਲੀਨ ਭਾਸਦੇ। ਇਹ ਵੇਖ ਕੇ ਸਿੱਖਾਂ ਦੇ ਦਿਲ ਵਿਚ ਕਈ ਖ਼ਿਆਲ ਆਉਂਦੇ।

ਵਿਸਾਖੀ ਤੋਂ ਦੋ ਦਿਨ ਪਹਿਲਾਂ ਮਹਾਰਾਜ ਨੇ ਬੜਾ ਭਾਰਾ ਯੱਗ ਕੀਤਾ। ਲੰਗਰ ਤਿਆਰ ਹੋਇਆ। ਲੰਗਰ ਦੇ ਜਥੇਦਾਰ ਨੇ ਹਜ਼ੂਰ ਦੀ ਆਗਿਆ ਪੁੱਛੀ, ਤਾਂ ਮਹਾਰਾਜ ਨੇ ਹੁਕਮ ਕੀਤਾ : "ਅਰਦਾਸ ਕਰਕੇ ਗੁਰੂ ਨਾਨਕ ਦੇਵ ਮਹਾਰਾਜ ਦੇ ਸਿੱਖਾਂ ਨੂੰ ਛਕਾਉਣਾ ਅਰੰਭ ਕਰੋ।" ਊਚ ਨੀਚ ਦਾ ਵਿਤਕਰਾ ਸਿੱਖਾਂ ਵਿਚੋਂ ਮਿਟ ਚੁਕਾ ਸੀ। ਪੰਗਤਾਂ ਲਗੀਆਂ ਤੇ ਵਰਤਣਾ ਆਰੰਭ ਹੋ ਗਿਆ।

ਪੰਡਤਾਂ ਨੂੰ ਖ਼ਬਰ ਪਹੁੰਚੀ, ਤਾਂ ਉਹ ਰੁੱਸ ਬੈਠੇ। ਉਹ ਲੰਗਰ ਛਕਣਾ ਚਾਹੁੰਦੇ ਸਨ, ਪਰ ਸਭ ਤੋਂ ਪਹਿਲਾਂ ਤੇ ਏਥੇ ਤਾਂ ਉਹਨਾਂ ਦੇ ਆਉਣ ਤੋਂ ਪਹਿਲਾਂ ਹਜ਼ਾਰਾਂ ਸੰਗਤਾਂ ਛਕ ਚੁਕੀਆਂ ਸਨ। ਉਹ ਯੱਗ ਵਿਚ ਛਕਣਾ ਸਭ ਤੋਂ ਪਹਿਲਾਂ ਪੰਡਤ ਦਾ ਹੱਕ ਸਮਝਦੇ ਸਨ। ਦੋ ਤਿੰਨ ਵਾਰ ਬੁਲਾਉਣ 'ਤੇ ਹਜ਼ੂਰ ਦੇ ਸਾਮ੍ਹਣੇ ਆਏ, ਤਾਂ ਪੰਡਤਾਂ ਨੇ ਇਹ ਗਿਲ੍ਹਾ ਮਹਾਰਾਜ ਕੋਲ ਕੀਤਾ। ਬਨਾਰਸ ਦਾ ਮਸ਼ਹੂਰ ਪੰਡਤ ਕੇਸ਼ੋ ਉਹਨਾਂ ਦਾ ਆਗੂ ਸੀ। ਮਹਾਰਾਜ ਨੇ ਬੜੀ ਨਮਰਤਾ ਨਾਲ ਕਿਹਾ- "ਪੰਡਤ ਜੀ! ਆਪ ਭੋਜਨ ਪਾਉਣ ਨਹੀਂ ਆਏ?"

---

ਜਿਸ ਕੀ ਜਾਤ ਔਰ ਕੁਲ ਮਾਹੀਂ।
ਸਰਦਾਰੀ ਨਹਿੰ ਭਈ ਕਦਾਹੀਂ।
ਇਨਹੀ ਕੋ ਸਰਦਾਰ ਬਨਾਵੋਂ।
ਤਬੈ ਗੋਬਿੰਦ ਸਿੰਘ ਨਾਮ ਸਦਾਵੋਂ।

(ਪੰਥ ਪ੍ਰਕਾਸ਼: ਗਿਆਨੀ ਗਿਆਨ ਸਿੰਘ ਜੀ)

ਪੰਡਤ ਕੇਸ਼ੋ ਨੇ ਰੋਸ ਭਰੇ ਸ਼ਬਦਾਂ ਵਿਚ ਕਿਹਾ – "ਮਹਾਰਾਜ ! ਜਦ ਪੁਰਾਤਨ ਮਰਯਾਦਾ ਹੀ ਭੰਗ ਹੋ ਗਈ, ਤਾਂ ਭੋਜਨ ਕਿਵੇਂ ਪਾਉਣਾ ਹੋਇਆ ?"

ਹਜ਼ੂਰ ਨੇ ਫਿਰ ਕਿਹਾ, "ਪੰਡਤ ਜੀ ! ਮਰਯਾਦਾ ਸਮੇਂ ਸਮੇਂ ਸਿਰ ਬਦਲਦੀ ਰਹਿੰਦੀ ਹੈ । ਬਹੁਤਾ ਭਰਮ ਨਾ ਕਰੋ । ਭੋਜਨ ਪਦਾਰਥ ਬੇਅੰਤ ਹਨ । ਆਪ ਗੱਫੇ ਲਾਉ ।"

ਪੰਡਤ ਨੇ ਜ਼ਰਾ ਵਧੇਰੇ ਤਪ ਕੇ ਕਿਹਾ, "ਮਹਾਰਾਜ ! ਸ਼ੂਦਰਾਂ ਦਾ ਭਿਟਿਆ ਹੋਇਆ ਅਸੀਂ ਕਿਵੇਂ ਖਾ ਸਕਦੇ ਹਾਂ ? ਆਪ ਨੇ ਛਕਾਉਣਾ ਹੁੰਦਾ, ਤਾਂ ਪਹਿਲਾਂ ਪੰਡਤਾਂ ਨੂੰ ਵਰਤਾਉਂਦੇ, ਜੋ ਸਾਡਾ ਹੱਕ ਸੀ । ਆਪ ਜੀ ਦੇ ਸਿੱਖਾਂ ਨੇ ਜਾਂਣ ਬੁਝ ਕੇ ਸਾਡੀ ਨਿਰਾਦਰੀ ਕੀਤੀ ਹੈ । ਆਖ਼ਰ ਕੁਛ ਤਾਂ ਉਚੱ ਜਾਤੀ ਦਾ ਲਿਹਾਜ਼ ਰਖਿਆ ਜਾਂਦਾ ?

ਮਹਾਰਾਜ ਨੇ ਥੋੜਾ-ਥੋੜਾ ਮੁਸਕਰਾ ਕੇ ਕਿਹਾ, "ਪੰਡਤ ਸਾਹਿਬ ! ਉਹ ਦਿਨ ਚਲੇ ਗਏ । ਹੁਣ ਤਾਂ ਏਨੇ ਵਿਚ ਹੀ ਧੰਨ ਭਾਗ ਸਮਝੋ । ਊਚ ਨੀਚ ਦਾ ਸਮਾਂ ਬੀਤ ਗਿਆ । ਜੋ ਤੁਹਾਡੇ ਭਾਗਾਂ ਵਿਚ ਹੈ, ਉਹ ਹੁਣ ਵੀ ਮਿਲ ਜਾਵੇਗਾ । ਮੇਰਾ ਅਪਰਾਧ ਨਹੀਂ, ਸਿੱਖਾਂ ਤੋਂ ਪਹਿਲਾਂ ਮੈਨੂੰ ਹੋਰ ਕਿਸੇ ਦਾ ਚੇਤਾ ਆਉਂਦਾ ਹੀ ਨਹੀਂ । ਸੋ :

"ਜੋ ਕਿਛੁ ਲੇਖ ਲਿਖਯੋ ਬਿਧਨਾ
ਸੋਈ ਪਾਯਤ ਮਿਸ੍ਰ ਜੁ ਸੋਕ ਨਿਵਾਰੋ ।
ਮੇਰੋ ਕਛੂ ਅਪਰਾਧੁ ਨਹੀਂ,
ਗਯੋ ਯਾਦ ਤੇ ਭੂਲ, ਨ ਕੋਪੁ ਚਿਤਾਰੋ ।
ਬਾਗੋ ਨਿਹਾਲੀ ਪਠੈ ਦੈਹੋਂ ਆਜ
ਭਲੇ ਤੁਮ ਕੋ ਨਿਹਚੈ ਜੀਅ ਧਾਰੋ ।
ਛੱਤ੍ਰੀ ਸਬੈ ਕ੍ਰਿਤ ਬਿੱਪ੍ਰਨ ਕੇ
ਇਨਹੂ ਪੈ ਕਟਾਛ ਕ੍ਰਿਪਾ ਕੈ ਨਿਹਾਰੋ ।"

"ਪੰਡਤ ਜੀ ! ਇਹ ਉਹ ਛਤ੍ਰੀ ਨਹੀਂ, ਜੋ ਪੰਡਤ ਦੀ ਰਚਨਾ ਤੇ ਪੰਡਤ

ਤੇ ਵਰ ਸਰਾਪ ਦੇ ਸਹਾਰੇ ਸਨ। ਜ਼ਰਾ ਧਿਆਨ ਧਰ ਕੇ ਵੇਖੋ, ਇਹ ਤਾਂ ਅਕਾਲ ਦੇ ਪੁੱਤਰ ਤੇ ਸਰੂਪ ਹਨ। ਮੇਰਾ ਸਭ ਕੁਛ ਇਹਨਾਂ ਦਾ ਹੈ। ਮੈਂ ਤਾਂ ਬਣਾਇਆ ਹੀ ਇਹਨਾਂ ਦਾ ਬਣਿਆਂ ਹਾਂ।".

"ਯੁੱਧ ਜਿਤੇ ਇਨਹੀ ਕੇ ਪ੍ਰਸਾਦਿ,
ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ।
ਅਘ ਓਘ ਟਰੇ ਇਨਹੀ ਕੇ ਪ੍ਰਸਾਦਿ,
ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ।
ਇਨਹੀ ਕੇ ਪ੍ਰਸਾਦਿ ਸੁ ਵਿੱਦਿਯਾ ਲਈ,
ਇਨਹੀ ਕੀ ਕ੍ਰਿਪਾ ਸਭ ਸ਼ੱਤ੍ਰੁ ਮਰੇ।
ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ,
ਨਹੀਂ ਮੋ ਸੇ ਗਰੀਬ ਕਰੋਰ ਪਰੇ।"

"ਸੇਵ ਕਰੀ ਇਨ ਕੀ ਮਨ ਭਾਵਤ,
ਔਰ ਕੀ ਸੇਵ ਸੁਹਾਤ ਨਾ ਜੀ ਕੋ।
ਦਾਨ ਦਯੋ ਇਨ ਹੀ ਕੋ ਭਲੋ,
ਅਰ ਆਨ ਕੋ ਦਾਨ ਨਾ ਲਾਗਤ ਨੀਕੋ।
ਆਗੈ ਫਲੈ ਇਨ ਹੀ ਕੋ ਦਯੋ,
ਜਗ ਮੈਂ ਜਸ, ਔਰ ਦਯੋ ਸਭ ਫੀਕੋ।
ਮੋ ਗ੍ਰਿਹਿ ਮੈ ਤਨ ਤੇ, ਮਨ ਤੇ;
ਸਿਰ ਲੋ ਧਨ ਹੈ ਸਭ ਹੀ ਇਨ ਹੀ ਕੋ।"

ਚਟ ਪਟਾਯ ਚਿਤ ਮੈਂ ਜਰਯੋ, ਤ੍ਰਿਣ ਜਯੋਂ ਕ੍ਰੋਧਣ ਹੋਇ।
ਖੋਜ ਰੋਜ ਕੇ ਹੇਤ ਲਗ, ਦਯੋ ਮਿਸ੍ਰ ਚੁ ਰੋਇ।

ਯੱਗ ਸੰਪੂਰਨ ਹੋਇਆ। ਅਗਲੇ ਦਿਨ (ਵਿਸਾਖੀ ਤੋਂ ਇਕ ਦਿਨ ਪਹਿਲਾਂ) ਕੇਸਗੜ੍ਹ ਸਾਹਿਬ ਵਿਚ ਵੱਡਾ ਭਾਰੀ ਦੀਵਾਨ ਸਜਾਉਣ ਦਾ ਹੁਕਮ ਹੋਇਆ। ਓਥੇ ਸ਼ਾਨਦਾਰ ਪੰਡਾਲ ਬਣਾਇਆ ਗਿਆ। ਤਖਤ ਦੇ ਮਗਰਲੇ ਪਾਸੇ ਕਈ ਤੰਬੂ ਲਾਏ ਗਏ। ਉਹਨਾਂ ਵਿਚ ਕੀ ਗੁਪਤ ਰਚਨਾ ਰਚੀ ਗਈ, ਇਹ ਮਹਾਰਾਜ ਆਪ ਹੀ ਜਾਨਣ। ਅੰਮ੍ਰਿਤ ਵੇਲੇ ਤੋਂ ਦੀਵਾਨ ਸਜ ਗਿਆ। ਦੇਸ ਦੇਸਾ

## ਸਾਕਾ

ਆਏ ਬਾਹਰ ਤੰਬੂਓਂ ਦਸਮੇਸ਼ ਪਿਆਰੇ
ਹੱਥ ਵਿਚ ਚਮਕੇ 'ਸ੍ਰੀ ਸਾਹਿਬ' ਬਿਜਲੀ ਲਿਸ਼ਕਾਰੇ
ਚਕਰ ਸੁਨਹਿਰੀ ਸੀਸ 'ਤੇ ਪਿਆ ਚਮਕਾਂ ਮਾਰੇ
ਕਲਗੀ ਦੇ ਵਿਚ ਚਮਕਦੇ ਹੀਰੇ, ਜਿਉਂ ਤਾਰੇ
ਮੱਥੇ ਲਾਲੀ ਡਲ੍ਹਕਦੀ ਤਕ ਝੁਕ ਗਏ ਸਾਰੇ
ਸੂਰਜ ਫਿੱਕਾ ਪੈ ਗਿਆ ਨਾ ਤੇਜ ਸਹਾਰੇ
ਨੈਣ ਸੁਰਖ਼ ਵਿਚ ਜੋਸ਼ ਦੇ, ਜਿਉਂ ਭਖਣ ਅੰਗਾਰੇ
'ਸੀਤਲ' ਰੂਪ ਹਜ਼ੂਰ ਦਾ ਤਕ ਜਿੰਦ ਬਲਹਾਰੇ

ਹਜ਼ੂਰ ਦੇ ਬਾਹਰ ਆਉਂਦਿਆਂ ਹੀ ਖ਼ੁਸ਼ੀ ਦੇ ਜੈਕਾਰਿਆਂ ਨਾਲ ਪੰਡਾਲ ਗੂੰਜ ਉਠਿਆ। ਪਰ ਮਹਾਰਾਜ ਦਾ ਅਨੋਖਾ ਰੂਪ ਵੇਖ ਕੇ ਸਾਰੇ ਚੁੱਪ ਵਰਤ ਗਈ। ਦਾਤਾਰ ਦਾ ਰੰਗ ਢੰਗ ਅਜੇਹਾ ਸੀ, ਜਿਹਾ ਕਿਸੇ ਜਰਨੈਲ ਦਾ ਰਣ ਭੂਮੀ ਵਿਚ ਹੁੰਦਾ ਹੈ। ਜਿਨ੍ਹਾਂ ਨੇ ਭੰਗਾਣੀ ਦੇ ਯੁੱਧ ਵਿਚ ਸੱਚੀ ਸਰਕਾਰ ਦੇ ਦਰਸ਼ਨ ਕੀਤੇ ਸਨ, ਉਹਨਾਂ ਦੀ ਓਹਾ ਯਾਦ ਫੇਰ ਸੱਜਰੀ ਹੋ ਗਈ। ਮਹਾਰਾਜ ਦੇ ਸੱਜੇ ਹੱਥ ਵਿਚ ਬਿਜਲੀ ਵਾਂਗ ਸ੍ਰੀ ਸਾਹਿਬ ਚਮਕ ਰਹੀ ਸੀ। ਸੂਰਜ ਦੀਆਂ ਕਿਰਨਾਂ ਉਸ ਨਾਲ ਟਕਰਾ ਕੇ ਵਾਪਸ ਮੁੜਦੀਆਂ ਸਨ, ਤਾਂ ਦਰਸ਼ਕਾਂ ਦੀਆਂ ਅੱਖਾਂ ਚੁੰਧਿਆ ਰਹੀਆਂ ਸਨ। ਸਿਰ ਤੋਂ ਪੈਰਾਂ ਤਕ ਫੌਜੀ ਵਰਦੀ, ਹਥਿਆਰ ਸਜਾਏ ਹੋਏ, ਜੋਸ਼ ਵਿਚ ਜੋਤਾਂ ਵਾਂਗ ਜਗਦੇ ਨੈਣ, ਮੱਥੇ 'ਤੇ ਪਏ ਹੋਏ ਵੱਟ, ਤੇ ਸ਼ਾਹੀ ਰੁਅਬ ਵਿਚ ਰੰਗਿਆ ਹੋਇਆ ਚਿਹਰਾ, ਸਭ ਨੂੰ ਭੈ-ਭੀਤ ਕਰ ਰਿਹਾ ਸੀ। ਹਜ਼ੂਰ ਥੋੜਾ ਚਿਰ ਚੁੱਪ ਚਾਪ ਖਲੇ ਰਹੇ। ਹਵਾ ਵਿਚ ਜ਼ਰਾ ਜ਼ਰਾ ਕੰਬਦੀ ਤਲਵਾਰ ਵੱਲ ਵੇਖ ਕੇ ਹਜ਼ਾਰਾਂ ਦਿਲ ਕੰਬ ਰਹੇ ਸਨ। ਅੰਤ ਮਹਾਰਾਜ ਬੜੀ ਗਰਜਵੀਂ ਸੁਰ ਵਿਚ ਬੋਲੇ।

## ਵਾਰ

ਬੋਲੇ ਗੱਜ ਕੇ ਸ੍ਰੀ ਦਸਮੇਸ਼ ਜੀ

ਸੁਣੋ ਖ਼ਾਲਸਾ ਜੀ ਨਾਲ ਧਿਆਨ
ਮੈਨੂੰ ਪੰਥ ਸਜਾਵਣ ਵਾਸਤੇ
ਧੁਰੋਂ ਭੇਜਿਆ ਹੈ ਆਪ ਭਗਵਾਨ
ਸੋ ਮੈਂ ਪੰਥ ਸਜਾਉਣਾ ਖ਼ਾਲਸਾ
ਜੀਹਦੀ ਜੱਗ ਤੋਂ ਨਿਰਾਲੀ ਸ਼ਾਨ
ਮਹਿਲ ਸਿੱਖੀ ਦਾ ਉਸਾਰਨ ਵਾਸਤੇ
ਪਹਿਲਾਂ ਕਰਨੇ ਨੇ ਸਿੱਖ ਕੁਰਬਾਨ
ਸੀਸ ਮੰਗਦੀ ਕਿਸੇ ਬਲਵਾਨ ਦਾ
ਮੇਰੇ ਹੱਥ ਵਿਚਲੀ ਕਿਰਪਾਨ
ਆਓ, ਧਰੋ ਕੋਈ ਚੜ੍ਹਾਵਾ ਯੋਧਿਓ
ਭੇਟਾ ਸੀਸ ਦੀ ਹੋਊ ਪਰਵਾਨ
ਜਾਣੋ ਜਾਨ ਨਜ਼ਰਾਨਾ ਮੁਢਲਾ
ਦੇਣੇ ਪੈਣਗੇ ਜਹਾਨ ਤੇ ਈਮਾਨ
ਜਿਹੜਾ ਪੰਥ ਨਿਆਰਾ ਹੋਵੇ 'ਸੀਤਲਾ'
ਹੁੰਦਾ ਓਸ ਦਾ ਅਨੋਖਾ ਇਮਤਿਹਾਨ

'ਸੀਸ-ਭੇਟਾ ?' ਮਹਾਰਾਜ ਦੀ ਅਨੋਖੀ ਮੰਗ ਸੁਣ ਕੇ ਸੰਗਤਾਂ ਦੀ ਹੈਰਾਨੀ, ਭੈ ਵਿਚ ਬਦਲ ਗਈ। 'ਕੀ ਮਹਾਰਾਜ ਆਪਣੇ ਹੱਥੀਂ ਕਿਸੇ ਸਿੱਖ ਨੂੰ ਝਟ੍ਹਕਾਉਣਾ ਚਾਹੁੰਦੇ ਹਨ ? ਕੌਣ ਹੋਵੇ, ਜੋ ਅਜੇਹੀ ਮੌਤ ਮਰਨਾ ਪਰਵਾਨ ਕਰੇ ? ਮੈਦਾਨ ਵਿਚ ਵੈਰੀ ਨਾਲ ਲੜ ਕੇ ਮਰਨਾ ਹੋਰ ਅਰਥ ਰਖਦਾ ਹੈ, ਪਰ ਏਸ ਤਰ੍ਹਾਂ ? ਮਹਾਰਾਜ ਦੇ ਦਿਲ ਵਿਚ ਕੀ ਸਮਾ ਗਈ ਹੈ ...।'

ਅਜੇਹੇ ਖ਼ਿਆਲ ਸਨ, ਜੋ ਹਰ ਦਿਲ ਵਿਚ ਹਲਚਲ ਮਚਾ ਰਹੇ ਸਨ। ਇਕ ਮਿੰਟ, ਦੋ ਮਿੰਟ, ਚਾਰ ਮਿੰਟ, ਬੀਤ ਗਏ, ਪਰ ਸਿਰ ਦੇਣ ਵਾਸਤੇ ਕੋਈ ਸੂਰਮਾ ਨਾ ਉਠਿਆ। ਮਹਾਰਾਜ ਜ਼ੋਰ ਦੀ ਪੈਰ ਮਾਰ ਕੇ ਅੱਗੇ ਨਾਲੋਂ ਵੀ ਗਰਜਵੀਂ ਸੁਰ ਵਿਚ ਬੋਲੇ।

## ਸਾਕਾ

ਬੋਲੇ ਫਿਰ ਦਸਮੇਸ਼ ਜੀ ਕੁਛ ਰੋਹ ਵਿਚ ਆ ਕੇ
ਮਰਦ ਕਹਾਵੇ, ਮਰਨ ਲਈ ਉਠੇ ਚਿਰ ਲਾ ਕੇ ?
ਮਰਦ ਤਾਂ ਉਹ ਹੈ; ਜੀਏ ਜੋ ਸਿਰ ਤਲੀ ਟਿਕਾ ਕੇ
ਹੋ ਕੇ ਸਿੱਖ 'ਅਕਾਲ' ਦਾ ਡਰ 'ਕਾਲ' ਤੋਂ ਖਾ ਕੇ
ਕਦ ਤਕ ਜਿਉਂਦਾ ਰਹੇਗਾ ਲੱਜ ਨਾਂ ਨੂੰ ਲਾ ਕੇ
ਉਠ ਬਲਧਾਰ 'ਅਕਾਲੀਆ' ! ਸੋ ਜੁੜੀ 'ਚ ਆ ਕੇ
ਖੁਸ਼ੀਆਂ ਲੈ ਅਜ ਮੇਰੀਆਂ ਸਿਰ ਭੇਟ ਚੜ੍ਹਾ ਕੇ
ਪੰਥ ਜੀਵੇਗਾ ਯੋਧਿਆ ! ਜੱਸ ਤੇਰਾ ਗਾ ਕੇ

ਇਹ ਅਨੋਖੀ ਤੇ ਡਰਾਉਣੀ ਮੰਗ, ਇਸ ਤਰ੍ਹਾਂ ਸਿਰ ਦੇਣ ਦਾ ਖਿਆਲ ਕਰ ਕੇ ਹੀ ਦਿਲ ਕੰਬ ਜਾਂਦਾ ਹੈ । ਸਾਰੀ ਸੰਗਤ ਵਿਚ ਡਰ ਛਾ ਗਿਆ । ਕੇਈ ਤਾਂ ਸੋਚਣ ਲੱਗ ਪਏ, ਕਿ ਨੈਣਾ ਦੇਵੀ ਉਤੇ ਕਠਨ ਤਪੱਸਿਆ ਕਰਨ ਨਾਲ ਗੁਰੂ ਮਹਾਰਾਜ ਦਾ ਦਮਾਗ ਹਿੱਲ ਗਿਆ ਹੈ । ਕੇਈਆਂ ਨੇ ਪੱਜ ਬਹਾਨੇ ਖਿਸਕਣਾ ਵੀ ਸ਼ੁਰੂ ਕਰ ਦਿੱਤਾ । ਪਰ ਇਕ ਸ਼ਰਧਾਲੂ ਸਿੱਖ ਮੌਤ ਦੀ ਦਾਤੀ ਤਲਵਾਰ ਨੂੰ ਗਲ ਲਾਉਣ ਵਾਸਤੇ ਸੰਗਤ ਵਿਚੋਂ ਨਿੱਤਰ ਹੀ ਪਿਆ । ਇਹ ਲਾਹੌਰ ਦੇ ਰਹਿਣ ਵਾਲਾ ਤੀਹ-ਕੁ-ਸਾਲ ਦਾ ਖੱਤਰੀਆਂ ਦੇ ਘਰ ਜਨਮਿਆਂ ਹੋਇਆ ਸੀ । ਮਹਾਰਾਜ ਦੇ ਨੇੜੇ ਆ ਕੇ ਗਲ ਵਿਚ ਪੱਲਾ ਪਾ ਕੇ ਕਹਿਣ ਲੱਗਾ :-

## ਬੈਂਤ

ਦਇਆ ਰਾਮ ਇਕ ਸਿੱਖ ਲਾਹੌਰੀਆ ਸੀ
ਆਇਆ ਸਾਮ੍ਹਣੇ ਗਲ ਪੱਲਾ ਪਾਇਕੇ ਜੀ
ਖਲਾ ਆਣ ਹਜ਼ੂਰ ਉਹ ਸਤਿਗੁਰਾਂ ਦੇ
ਮੂੰਹੋਂ ਆਖਦਾ ਸੀਸ ਨਿਵਾਇਕੇ ਜੀ
ਭੁੱਲਣਹਾਰ ਹਾਂ, ਭੁੱਲ ਗਿਆ, ਭੁੱਲ ਬਖਸ਼ੋ

ਜਿਹੜਾ ਉਠਿਆ ਹਾਂ ਦੇਰ ਲਾਇਕੇ ਜੀ
ਰਿਹਾ ਸੋਚਦਾ, ਕਿ ਤਨ ਤਾਂ ਗੁਰੂ ਦਾ ਹੈ
ਧਰਾਂ ਭੇਟ ਕੀ ਨਵੀਂ ਲੈ ਜਾਇਕੇ ਜੀ
ਸਿਰ ਤਾਂ ਓਦੋਂ ਦਾ ਮੈਂ ਭੇਟਾ ਕਰ ਚੁਕਿਆ
ਛੋਹੇ ਚਰਨ ਸੀ ਜਦ ਪਹਿਲਾਂ ਆਇਕੇ ਜੀ
ਤੇ ਜੇ ਫੇਰ ਤਲਵਾਰ 'ਤੇ ਪਰਖਣਾ ਹੈ
ਹਾਜ਼ਰ ਦਾਸ ਹੈ, ਵੇਖੋ ਅਜ਼ਮਾਇਕੇ ਜੀ
ਇਕੋ ਰੀਝ ਹੈ, ਕਿ ਜਦੋਂ ਵਾਰ ਹੋਵੇ
ਡਿੱਗੇ ਸੀਸ ਚਰਨਾਂ ਉਤੇ ਆਇਕੇ ਜੀ
'ਸੀਤਲ' ਸਾਹਿਬ ਦੇ ਦਰ ਪਰਵਾਨ ਹੋਵਾਂ
ਲੈਣਾ ਹੋਰ ਕੀ ਮੈਂ ਜਨਮ ਪਾਇਕੇ ਜੀ

ਭਾਈ ਦਇਆ ਰਾਮ ਨੇ ਗੁਰੂ ਮਹਾਰਾਜ ਦੇ ਚਰਨਾਂ 'ਤੇ ਸੀਸ ਧਰ ਦਿਤਾ। ਹਜ਼ੂਰ ਨੇ ਬਾਂਹੋਂ ਫੜ ਕੇ ਜ਼ਾਹਰਾ ਗੁੱਸੇ ਵਿਚ ਝੰਜੋੜਿਆ ਤੇ ਧੂਹ ਕੇ ਤੰਬੂ ਦੇ ਅੰਦਰ ਲੈ ਗਏ। ਤਲਵਾਰ ਦੀ ਸੱਟ ਤੇ ਡਿੱਗਦੇ ਧੜ ਦੀ ਵਾਜ ਬਾਹਰ ਸੁਣੀ ਗਈ। ਪਲ ਪਿਛੋਂ ਲਹੂ ਦੀਆਂ ਧਾਰਾਂ ਵੀ ਤੰਬੂ ਤੋਂ ਬਾਹਰ ਵਗ ਆਈਆਂ। ਵੇਖਣ ਵਾਲਿਆਂ ਦੇ ਹੌਸਲੇ ਟੁੱਟ ਗਏ। ਸਾਰੇ ਪੰਡਾਲ ਵਿਚ ਤਰਥੱਲੀ ਮਚ ਗਈ।

## ਸਾਕਾ

ਅੰਦਰ ਚੱਲੀ ਤੇਗ ਤੇ ਦਿਲ ਬਾਹਰ ਹੱਲੇ
ਤੰਬੂ ਵਿਚੋਂ ਲਹੂ ਦੇ ਪਰਨਾਲੇ ਚੱਲੇ
ਵੇਖਣ ਲੱਗੇ ਸੰਗਤੀ ਇਕ ਦੂਜੇ ਵੱਲੇ
ਸੋਚਣ : ਪੈ ਗਏ ਗੁਰੂ ਜੀ ਅੱਜ ਰਾਹ ਅਵੱਲੇ
ਕਈਆਂ ਉਠ ਦੀਵਾਨ 'ਚੋਂ ਰਾਹ ਘਰ ਦੇ ਮੱਲੇ
ਪੂਰਾ ਉਤਰੇ 'ਸੀਤਲ' ਕੋਈ ਸਿਦਕ ਦੇ ਪੱਲੇ

ਅੱਗੇ ਥੋੜਾ ਬਹੁਤਾ ਸ਼ੱਕ ਸੀ, ਤਾਂ ਉਹ ਦੂਰ ਹੋ ਗਿਆ। ਸਭ ਨੂੰ ਯਕੀਨ

ਹੋ ਗਿਆ, ਕਿ ਭਾਈ ਦਇਆ ਰਾਮ ਜੀ ਝਟਕਾ ਦਿਤੇ ਗਏ ਹਨ। ਵਗਦੇ ਲਹੂ ਵਿਚੋਂ ਦਇਆ ਰਾਮ ਦੀ ਲੋਥ ਲੁੱਛਦੀ ਨਜ਼ਰ ਆ ਰਹੀ ਸੀ। 'ਜਿਹੜਾ ਗੁਰੂ ਸਿੱਖਾਂ ਨੂੰ ਪੁੱਤਰਾਂ ਨਾਲੋਂ ਵੱਧ ਪਿਆਰ ਕਰਦਾ ਸੀ, ਓਸੇ ਗੁਰੂ ਨੇ ਹੱਥੀਂ ਸਿੱਖ ਨੂੰ ਕਤਲ ਕਰ ਦਿੱਤਾ। ਹੁਣ ਸਿੱਖਾਂ ਦਾ ਰਖਵਾਲਾ ਕੌਣ ਰਹਿ ਗਿਆ ? ਗੁਰੂ ਮਹਾਰਾਜ ਦੀਵਾਨੇ ਹੋ ਗਏ ਹਨ। ਸਾਲ ਭਰ ਕੀਤਾ ਤਪ ਪੁੱਠਾ ਪੈ ਗਿਆ ਹੈ। ਹੁਣ ਜਿਵੇਂ ਬਚਦੀ ਹੈ, ਨੱਸ ਕੇ ਜਾਨ ਬਚਾਓ।' ਅਜੇਹੇ ਖਿਆਲ ਸਨ, ਜਿਹੜੇ ਬਹੁਤੇ ਦਿਲਾਂ ਵਿਚ ਉਸ ਵੇਲੇ ਜਵਾਰ-ਭਾਟੇ ਵਾਂਗ ਉਠ ਰਹੇ ਸਨ। ਸੋ, ਸੰਗਤ ਵਿਚੋਂ ਕੁਛ ਸੱਜਣ ਉਠਕੇ ਖਿਸਕਣੇ ਸ਼ੁਰੂ ਹੋ ਗਏ। ਕੁਛ ਸਿਦਕੀ ਸਿੱਖ ਹੀ ਸਨ, ਜੋ ਇਸ ਤੋਂ ਜ਼ਰਾ ਵਖਰਾ ਸੋਚਦੇ ਸਨ। ਭੈ ਤੇ ਚਿੰਤਾ ਉਹਨਾਂ ਦੇ ਦਿਲਾਂ ਉਤੇ ਵੀ ਛਾਈ ਹੋਈ ਸੀ। ਉਹ ਕਹਿੰਦੇ : 'ਹੇ ਨਿਰੰਕਾਰੀ ਗੁਰੂ ! ਇਹ ਕੀ ਕੌਤਕ ਵਰਤਣ ਲੱਗਾ ਹੈ ? ਸਿੱਖੀ ਉਤੇ ਇਹ ਦਿਨ ਵੀ ਆਉਣਾ ਸੀ ? ਜੇ ਮਾਂ ਪੁਤੈ ਵਿਸ ਦੇਇ, ਤਿਸਤੇ ਕਉਣ ਪਿਆਰਾ ? ਮਹਾਰਾਜ ! ਆਪ ਮਾਰੋ, ਤਾਂ ਜਿਵਾਲੇ ਕੌਣ ?' ਨਾ ਜਾਣੀਏ, ਕਿਸ ਕਿਸ ਦਿਲ ਵਿਚ ਕੀ-ਕੀ ਸੋਚਾਂ ਆ ਰਹੀਆਂ ਸਨ ? ਅਜੇ ਦਰਸ਼ਕ ਦਇਆ ਰਾਮ ਦੇ ਅਫਸੋਸ ਵਿਚ ਹੀ ਡੁੱਬੇ ਹੋਏ ਸਨ, ਜਾਂ ਕਲਗੀਧਰ ਜੀ ਫੇਰ ਸਟੇਜ 'ਤੇ ਆ ਗੱਜੇ। ਚਿਹਰਾ ਅੱਗੇ ਨਾਲੋਂ ਵਧੇਰੇ ਗੁੱਸੇ ਵਿਚ ਲਾਲ ਹੋਇਆ ਸੀ। ਤਲਵਾਰ ਵਿਚੋਂ ਅਜੇ ਤਕ ਲਹੂ ਦੀਆਂ ਬੂੰਦਾਂ ਟਪਕ ਰਹੀਆਂ ਸਨ। ਇਹ ਨਜ਼ਾਰਾ ਵੇਖ ਕੇ ਕੋਈ ਡਰ ਕੇ ਉਠ ਨੱਸੇ। ਹਜ਼ੂਰ ਨੇ ਗਰਜ ਕੇ ਕਿਹਾ : "ਠਹਿਰੋ ! ਅਜੇ ਮੈਨੂੰ ਹੋਰ ਸਿਰਾਂ ਦੀ ਲੋੜ ਹੈ। ਕੋਈ ਸ਼ਰਧਾਲੂ ਗੁਰ-ਬਚਨਾਂ ਤੋਂ ਸਿਰ ਭੇਟਾ ਕਰਨ ਵਾਲਾ ?"

## ਮਿਰਜ਼ਾ

ਬੋਲੇ ਫੇਰ ਦਸਮੇਸ਼ ਜੀ ਗੱਜ ਕੇ
ਲਹੂ ਭਰੀ ਤਲਵਾਰ ਲਿਸ਼ਕਾ
ਅਜੇ ਬੁਝੀ ਨਹੀਂ ਪਿਆਸ ਮੇਰੀ ਤੇਗ ਦੀ

ਆਵੇ ਹੋਰ ਇਕ ਵਾਹਿਗੁਰੂ ਧਿਆ
ਮੈਨੂੰ ਲੋੜ ਹੈ ਪਿਆਰੇ ਸਿੱਖ ਓਸ ਦੀ
ਭੇਟਾ ਸੀਸ ਵਾਲੀ ਧਰੇ ਜਿਹੜਾ ਆ
ਸਿਰ ਦੇਵੇ ਤੇ ਜਤਾਵੇ ਨਾ ਅਹਿਸਾਨ ਵੀ
ਐਸਾ ਹੋਵੇ ਨਿਰਮਾਣ ਸੁਭਾ
ਮੈਂ ਕੋਈ ਰੋਜ਼-ਰੋਜ਼ ਤੇਗ ਨਹੀਂ ਪਰਖਣੀ
ਪੂਰੇ ਕਰ ਦਿਓ ਜਵਾਨੋ ! ਇਹਦੇ ਚਾਅ
ਉਠੋ ਮੇਰੇ ਅਖਵਾਵਣ ਵਾਲਿਓ
ਕਾਹਨੂੰ ਸੋਚਾਂ ਵਿਚ ਦੇਰ ਰਹੇ ਓ ਲਾ
ਜੇ ਕਰ ਸੁੱਕ ਗਿਆ ਖ਼ੂਨ ਤਲਵਾਰ ਤੋਂ
ਜੀਵਨ ਕੌਮ ਦਾ ਜਾਊ ਕੁਮਲਾ
ਓਹਾ ਕੌਮ ਹੈ ਜਿਉਂਦੀ ਸਦਾ 'ਸੀਤਲਾ'
ਜੀਹਦੇ ਚਿੱਤ ਰਹੇ ਮਰਨ ਦਾ ਚਾਅ ।

ਇਕ ਸਿੱਖ ਦਾ ਸਿਰ ਕਿਰਪਾਨ ਭੇਟ ਕਰ ਕੇ ਦੂਜੇ ਦੀ ਮੰਗ ਫੇਰ ? ਸਾਮ੍ਹਣੇ ਬੈਠੇ ਡਰ ਨਾਲ ਥਰ-ਥਰ ਕੰਬਣ ਲੱਗ ਪਏ । ਸੋਚਦੇ : 'ਪਹਿਲੀ ਵਾਰ ਤਾਂ ਖ਼ਿਆਲ ਸੀ, ਕਿ ਗੁਰੂ ਜੀ ਕੇਵਲ ਸਿਰ ਮੰਗਦੇ ਹੀ ਹਨ, ਝਟਕਾਉਣਗੇ ਨਹੀਂ । ਪਰ ਲਹੂ ਭਰੀ ਤੇਗ ਤੇ ਤੰਬੂ ਵਿਚੋਂ ਵਗਦੀਆਂ ਰੱਤ ਦੀਆਂ ਧਾਰਾਂ ਨੇ ਤਾਂ ਕੋਈ ਭੁਲੇਖਾ ਨਹੀਂ ਰਹਿਣ ਦਿੱਤਾ । ਸੋਚਦੇ ਸਾਂ, ਇਕ ਸਿੱਖ ਦੀ ਲੁੱਛਦੀ ਲੋਥ ਵੇਖ ਕੇ ਮਹਾਰਾਜ ਦਾ ਮਨ ਪਸੀਜ ਜਾਏਗਾ, ਪਰ ਇਹ ਤਾਂ ਦੂੱਜਾ ਫਿਰ ਮੰਗਣ ਆ ਖਲੇ ਹਨ । ਅਜੇ ਕੀ ਪਤਾ, ਕਿ ਦੂਜੇ ਦੇ ਪਿਛੋਂ ਤਿੱਜੇ ਤੇ ਤਿੱਜੇ ਪਿਛੋਂ ਚੌਥੇ ਦੀ ਵਾਰੀ ਆ ਜਾਵੇ । ਹੁਣ ਕੌਣ ਹੋਵੇ ਆਪਣੇ ਆਪ ਦਾ ਵੈਰੀ, ਜੋ ਬਿਨਾਂ ਕਾਰਨ ਸਿਰ ਆ ਦੇਵੇ, ਥੋੜ-ਦਿਲੇ ਬੜੀ ਦੁਬਧਾ ਵਿਚ ਆ ਫਸੇ । ਬੈਠੇ ਰਹਿਣ ਦਾ ਉਹਨਾਂ ਵਿਚ ਜੇਰਾ ਨਹੀਂ ਸੀ; ਤੇ ਨੱਸਣ ਗੁਰੂ ਮਹਾਰਾਜ ਨਹੀਂ ਸਨ ਦੇਂਦੇ । ਜਦ ਛੇਤੀ ਕੋਈ ਉੱਤਰ ਨਾ ਆਇਆ, ਮਹਾਰਾਜ ਨੇ ਫਿਰ ਲਲਕਾਰਿਆ, "ਛੇਤੀ ਉਠੋ ਕੋਈ ਸੂਰਮਾ । ਮੇਰੀ ਤਲਵਾਰ ਉਡੀਕ ਨਹੀਂ ਕਰ ਸਕਦੀ । ਮੈਨੂੰ ਕੋਈ ਸਿਰ ਚਾਹੀਦੇ ਹਨ । ਬਾਹਰ ਆਉਣ ਤੋਂ ਪਹਿਲਾਂ ਹੀ ਤਿਆਰ ਰਿਹਾ ਕਰੋ ।"

ਇਸ ਵਾਰ ਦਿੱਲੀ ਦਾ ਜੱਟ ਧਰਮ ਦਾਸ ਉਠਿਆ। ਉਹ ਤੇਤੀ ਕੁ ਸਾਲ ਦਾ ਬੜਾ ਸੁੰਦਰ ਤੇ ਸਿਦਕੀ ਸਿੱਖ ਸੀ। ਗਲ ਵਿਚ ਪੱਲਾ ਪਾ ਕੇ ਉਹ ਅੱਗੇ ਵਧਦਾ ਹੋਇਆ ਬੋਲਿਆ :

## ਕਬਿੱਤ

ਉਠਿਆ ਧਰਮ ਦਾਸ ਗਲ ਵਿਚ ਪੱਲਾ ਪਾ ਕੇ
ਹਾਜ਼ਰ ਹੈ ਸੀਸ, ਦਾਤਾ ! ਹੋਵੇ ਪਰਵਾਨ ਜੀ
ਤੇਰਾ ਤੇਰੇ ਲੇਖੇ ਲੱਗ ਜਾਵੇ, ਧੰਨ ਭਾਗ ਮੇਰੇ
ਤਨ ਤੇ ਪਰਾਣ ਸਭੋ ਤੇਰੀ ਹੈ ਅਮਾਨ ਜੀ
ਸੋਚਾਂ 'ਚ ਗੁਆਇਆ ਸਮਾਂ, ਭੁੱਲ ਇਹ ਬਖ਼ਸ਼ ਲੈਣੀ
ਆਪ ਬਖ਼ਸ਼ਿੰਦ ਦਾਤਾ, ਦਾਸ ਅਣਜਾਨ ਜੀ
'ਸੀਤਲ' ਪਿਆਰੇ ਦਰ ਹੋਵੇ ਪਰਵਾਨ ਜਿਹੜਾ
ਉਹਦੇ ਜਿਹਾ ਕੌਣ ਭਾਗਵਾਨ ਇਨਸਾਨ ਜੀ

ਪਹਿਲੇ ਵਾਂਗ ਧਰਮ ਦਾਸ ਨੂੰ ਵੀ ਬਾਂਹੋਂ ਫੜ ਕੇ ਹਜ਼ੂਰ ਅੰਦਰ ਲੈ ਗਏ। ਓਸੇ ਤਰ੍ਹਾਂ ਤਲਵਾਰ ਦਾ ਖੜਾਕ ਆਇਆ ਤੇ ਬੇਜਾਨ ਲੋਥ ਧਰਤੀ 'ਤੇ ਡਿਗਦੀ ਸੁਣੀ ਗਈ। ਪਹਿਲੀਆਂ ਧਾਰਾਂ ਉਤੇ ਸੱਜਰਾ ਲਹੂ ਬਾਹਰ ਵਗ ਆਇਆ। ਸੰਗਤਾਂ ਵਿਚ ਇਹ ਕਾਰਾ ਵੇਖ ਕੇ ਹਾਹਾਕਾਰ ਮੱਚ ਗਈ। ਬਹੁਤ ਸਾਰੇ ਲੋਕ ਵਾਹੋ ਦਾਹੀ ਨੱਸ ਉਠੇ। ਵਧੇਰੇ ਡਰ ਇਹ ਸੀ, ਕਿ ਗੁਰੂ ਮਹਾਰਾਜ ਬਾਹਰ ਆ ਗਏ, ਤਾਂ ਉਹਨਾਂ ਸਾਮ੍ਹਣਿਓਂ ਨੱਸਣ ਵੀ ਨਹੀਂ ਦੇਣਾ। ਹਜ਼ੂਰ ਦੇ ਆਉਂਦਿਆਂ ਤਕ ਚੋਖਾ ਪੰਡਾਲ ਵਿਹਲਾ ਹੋ ਗਿਆ।

ਲਹੂ ਭਰੀ ਤਲਵਾਰ ਲੈ ਕੇ ਮਹਾਰਾਜ ਫੇਰ ਸਟੇਜ 'ਤੇ ਆ ਖਲੇ, ਤੇ ਆਉਂਦਿਆਂ ਹੀ ਗੱਜ ਕੇ ਕਹਿਣ ਲੱਗੇ :

## ਸਾਕਾ

ਲਹੂ ਭਰੀ ਤਲਵਾਰ ਲੈ ਹੱਥ, ਬਾਹਰ ਆ ਕੇ

ਬੋਲੇ ਫਿਰ ਦਸਮੇਸ਼ ਜੀ ਸਿੰਘ ਜਿਉਂ ਭਬਕਾ ਕੇ
ਲੋੜ ਪਈ ਹੈ ਸਿਰਾਂ ਦੀ ਅੱਜ ਜਿੰਨੀ ਆ ਕੇ
ਦੱਸਾਂ ਕਿਵੇਂ ਪਿਆਰਿਓ ! ਸਭ ਨੂੰ ਸਮਝਾ ਕੇ
ਆਉਂਦੇ ਜਾਓ ਝਟਾਪਟ ਸਿਰ ਤਲੀ ਟਿਕਾ ਕੇ
ਪਾਰ ਲੰਘਾ ਦਿਊਂ ਤੇਗ਼ ਦੇ ਮੈਂ ਤੁਲੇ ਚੜ੍ਹਾ ਕੇ
ਕੀਤੇ ਪੁਰਖ ਅਕਾਲ ਨਾਲ ਪ੍ਰਣ ਤੋੜ ਨਿਭਾ ਕੇ
ਹੋਵਾਂ ਮੈਂ ਵੀ ਸੁਰਖ਼ਰੂ ਇਹ ਪੰਥ ਸਜਾ ਕੇ

ਹੁਣ ਤਾਂ ਬੈਠੀ ਸੰਗਤ ਵਿਚ ਮਹਾਰਾਜ ਦੇ ਚਿਹਰੇ ਵੱਲ ਤੱਕਣ ਦੀ ਹਿੰਮਤ ਵੀ ਨਹੀਂ ਰਹੀ ਸੀ। ਬਹੁਤਿਆਂ ਦੀ ਵਿਚਾਰ ਸ਼ਕਤੀ ਉਕੀ ਜਵਾਬ ਦੇ ਗਈ ਸੀ। ਵੱਡੇ-ਵੱਡੇ ਸਿਦਕੀਆਂ ਦੇ ਸਿਦਕ ਵੀ ਖ਼ਤਰੇ ਵਿਚ ਪੈ ਗਏ ਸਨ। ਇਹ ਗੱਲ ਪੱਕੀ ਸੀ, ਕਿ ਗੁਰੂ ਜੀ ਨੇ ਸਿਰ ਲਏ ਬਿਨਾਂ ਨਹੀਂ ਪਰਤਣਾ, ਪਰ ਸਿਰ ਦੇਵੇ ਕੌਣ ? ਦੁਨੀਆਂ ਭਰ ਦੇ ਇਮਤਿਹਾਨਾਂ ਵਿਚੋਂ ਇਹ ਔਖਾ ਇਮਤਿਹਾਨ ਸੀ। ਫਿਰ ਵੀ ਇਕ ਸਿਦਕੀ ਸਿੱਖ ਉਠ ਖਲੋਤਾ।

## ਸਾਕਾ

ਉਠਿਆ ਫਿਰ ਬਲ ਧਾਰ ਕੇ ਮੁਹਕਮ ਚੰਦ ਪਿਆਰਾ
ਦੁਨੀਆਂ ਨਾਲੋਂ ਤੋੜ ਕੇ ਮਮਤਾ ਮੋਹ ਸਾਰਾ
ਜੀਵਨ ਆਸ ਤਿਆਗ ਕੇ ਕਰ ਲਿਆ ਤਿਆਰਾ
ਕਹਿੰਦਾ ਹਾਜ਼ਰ ਦਾਸ ਹੈ, ਕਰੋ ਪਾਰ ਉਤਾਰਾ
ਹੋਵੇ ਦਰ ਪਰਵਾਨ ਜੇ ਇਹ ਸੀਸ ਨਕਾਰਾ
'ਸੀਤਲ' ਸਫਲਾ ਜਨਮ ਹੋਇ ਧੰਨ ਭਾਗ ਹਮਾਰਾ

ਓਹਾ ਵਰਤਾਉ ਮੁਹਕਮ ਚੰਦ ਨਾਲ ਹੋਇਆ, ਜੋ ਪਹਿਲਿਆਂ ਦੋਹਾਂ ਨਾਲ ਹੋਇਆ ਸੀ। ਉਹ ਛੱਤੀ ਸਾਲ ਦੀ ਉਮਰ ਦਾ ਛੀਂਬਾ ਸਿੱਖ ਸੀ। ਅੰਦਰ ਤਲਵਾਰ ਚੱਲਣ, ਤੇ ਧੜ ਡਿੱਗਣ ਦੀ ਵਾਜ ਓਸੇ ਤਰ੍ਹਾਂ ਸੁਣੀ ਗਈ। ਲਹੂ ਦੀ ਧਾਰ ਅੱਗੇ ਨਾਲੋਂ ਵੀ ਕੁਛ ਅਗ੍ਹਾਂ ਤਕ ਵਗ ਆਈ। ਪੰਡਾਲ ਵਿਚ ਚੁਫੇਰੇ ਭਾਜੜ

ਪੈ ਗਈ । ਨਿਕਟ-ਵਰਤੀ ਸਿੱਖ ਵੀ ਘਬਰਾ ਗਏ । ਉਹ ਇਹ ਨਾ ਸੋਚ ਸਕੇ, ਕਿ ਉਪਾਉ ਕੀ ਕੀਤਾ ਜਾਵੇ । ਮਸੰਦ ਮਾਤਾ ਗੁਜਰੀ ਜੀ ਕੋਲ ਜਾ ਪੁੱਜੇ । ਦੀਵਾਨ 'ਚ ਹੋਈ ਬੀਤੀ ਉਹਨਾਂ ਬਹੁਤ ਵਧਾ ਚੜ੍ਹਾ ਕੇ ਦੱਸੀ । ਸਾਰਿਆਂ ਇਕ ਆਵਾਜ਼ ਹੋਕੇ ਇਉਂ ਬੇਨਤੀ ਕੀਤੀ :

## ਬੈਂਤ

ਹੱਥ ਬੰਨ੍ਹ ਮਸੰਦਾਂ ਨੇ ਬਿਨੇ ਕੀਤੀ :-
ਗੁਰੂ ਸਾਹਿਬ ਨੂੰ ਜਿਵੇਂ ਸਮਝਾ, ਮਾਤਾ
ਰੂਪ ਕਾਲ ਦਾ ਧਾਰ ਕੇ ਆਪ ਹੱਥੀਂ
ਚੁਣ-ਚੁਣ ਰਹੇ ਉਹ ਸਿੱਖ ਝਟਕਾ, ਮਾਤਾ
ਜੇ ਨਾ ਸਮੇਂ ਸਿਰ ਤੁਸਾਂ ਕੋਈ ਯਤਨ ਕੀਤਾ
ਸਾਰੀ ਦੇਣਗੇ ਸਿੱਖੀ ਮੁਕਾ, ਮਾਤਾ
ਕੀਤਾ ਤਪ ਸਤਿਗੁਰਾਂ ਨੂੰ ਪਿਆ ਪੁੱਠਾ
ਬੈਠੇ ਹੋਸ਼ ਹਵਾਸ ਗੁਆ, ਮਾਤਾ
ਪਤਾ ਨਹੀਂ ਹੁਣ ਤਕ ਕਿੰਨੇ ਹੋਰ ਉਹਨਾਂ
ਦਿੱਤੇ ਤੇਗ ਦੀ ਧਾਰ ਲੰਘਾ, ਮਾਤਾ
ਜੇਕਰ ਆਪ ਮਾਰੇ ਗੁਰੂ, ਕੌਣ ਰੱਖੇ
ਤੁਸਾਂ ਬਿਨਾਂ ਨਹੀਂ ਹੋਰ ਬਚਾ, ਮਾਤਾ
ਆਖੇ ਲੱਗੇ, ਤਾਂ ਇਕ ਅਰਦਾਸ ਮੰਨੋ
ਹੱਥ ਜੋੜ ਕੇ ਦੇਈਏ ਸੁਣਾ, ਮਾਤਾ
ਗੱਦੀ ਉਤੋਂ ਉਤਾਰ ਕੇ ਗੁਰੂ ਜੀ ਨੂੰ
ਸਾਹਿਬਜ਼ਾਦੇ ਨੂੰ ਦਿਹੋ ਬਿਠਾ, ਮਾਤਾ*

---

* ਮਾਤਾ ਤੀਰ ਲੋਕ ਇਕ ਜਾਈ । ਇਹ ਬਿਧ ਬਤੀਆਂ ਬਰਨ ਸੁਨਾਈ ।
ਤਿਲਕ ਪੋਤਰੇ ਭਾਲ ਸੁ ਦੀਜੈ । (ਭਾਲ = ਮੱਥਾ)
ਇਨ ਕੋ ਇਕ ਜਾ ਪਕਰ ਬਨ੍ਹੀਜੈ । (ਇਨ ਕੋ = ਗੁਰੂ ਜੀ ਨੂੰ)
(ਗੁਰ ਬਿਲਾਸ, ਦਸਵੀ ਪਾਤਸ਼ਾਹੀ, ਕ੍ਰਿਤ ਭਾਈ ਸੁੱਖਾ ਸਿੰਘ)
ਮਾਤਾ ਪਾਸ ਮਸੰਦਨ ਜਾਇ । ਹਾਲ ਸੁਨਾਯੋ ਬਹੁ ਡਰ ਪਾਇ ।

ਸਾਰਿਆਂ ਏਸ ਗੱਲ ਉਤੇ ਜ਼ੋਰ ਦਿਤਾ, ''ਜੇ ਸਿੱਖੀ ਨੂੰ ਕਾਇਮ ਰਖਣਾ ਚਾਹੁੰਦੇ ਹੋ, ਤਾਂ ਗੁਰੂ ਜੀ ਨੂੰ ਗੱਦੀ ਤੋਂ ਉਤਾਰ ਕੇ ਵੱਡੇ ਸਾਹਿਬਜ਼ਾਦੇ ਅਜੀਤ ਸਿਘ ਨੂੰ ਗੁਰਗੱਦੀ 'ਤੇ ਬਿਠਾ ਦਿਹੋ। ਗੁਰੂ ਜੀ ਦੀ ਦੀਵਾਨਗੀ ਹੱਦੋਂ ਵਧ ਗਈ ਹੈ। ਉਹਨਾਂ ਦਾ ਠੀਕ ਹੋਣਾ ਅਸੰਭਵ ਹੈ। ਗਰੀਬ ਸਿੱਖਾਂ ਦਾ ਭਲਾ ਚਾਹੁੰਦੇ ਹੋ, ਤਾਂ ਸਾਰਾ ਪਰਬੰਧ ਛੇਤੀ ਤੋਂ ਛੇਤੀ ਕਰੋ।''

ਮਾਤਾ ਜੀ ਨੇ ਬੜੇ ਧੀਰਜ ਨਾਲ ਕਿਹਾ, ''ਬੱਚਿਓ ! ਘਬਰਾਓ ਨਹੀਂ ਮੇਰੇ ਲਾਲ ਦੇ ਸਿਰ 'ਤੇ ਗੁਰੂ ਨਾਨਕ ਦੇਵ ਜੀ ਦਾ ਹੱਥ ਹੈ। ਉਹ ਓਹਾ ਕੰਮ ਕਰਨਗੇ, ਜੋ ਅਕਾਲ ਪੁਰਖ ਦਾ ਹੁਕਮ ਹੋਵੇਗਾ। ਜਿਸ ਸਰੀਰ ਵਿਚ ਗੁਰੂ ਸਾਹਿਬਾਂ ਦੀ ਜੋਤ ਕੰਮ ਕਰ ਰਹੀ ਹੈ, ਉਹ ਕਿਸੇ ਤਰ੍ਹਾਂ ਦਾ ਭੁਲੇਖਾ ਨਹੀਂ ਖਾ ਸਕਦੇ। ਭਰੋਸਾ ਰਖੋ, ਤੇ ਹਜ਼ੂਰ ਦੇ ਕੌਤਕ ਵੇਖੋ।''

ਮਾਤਾ ਜੀ ਵੱਲੋਂ ਨਿਰਾਸ ਹੋ ਕੇ ਮਸੰਦ ਪਿਛਾਂਹ ਮੁੜੇ, ਪਰ ਉਹ ਰਵਾਂ ਰਵੀਂ ਦੀਵਾਨ ਵਿਚ ਪਹੁੰਚਣ ਦਾ ਹੌਸਲਾ ਨਾ ਕਰ ਸਕੇ। ਬਹੁਤੇ ਓਦੋਂ ਪਹੁੰਚੇ, ਜਦੋਂ ਕੌਤਕ ਸਮਾਪਤ ਹੋ ਚੁਕਾ ਸੀ।

ਉਧਰ ਕਲਗੀਧਰ ਮਹਾਰਾਜ ਭਾਈ ਮੁਹਕਮ ਚੰਦ ਦੀ ਪ੍ਰੀਖਿਆ ਕਰ ਕੇ ਫਿਰ ਸਟੇਜ 'ਤੇ ਆ ਖਲੋ ਤੇ ਲਹੂ ਭਰੀ ਤਲਵਾਰ ਵਿਖਾਕੇ ਕਹਿਣ ਲੱਗੇ :

## ਸਾਕਾ

ਵਿਚ ਆਏ ਦਸਮੇਸ਼ ਜੀ ਜਦ ਚੌਥੀ ਵਾਰੀ
ਹੱਥ ਓਹਾ ਤਲਵਾਰ ਸੀ ਰੱਤ ਨਾਲ ਸ਼ਗਾਰੀ
ਸੁਰਖੀ ਮਲ ਕੇ ਨਿਕਲੀ ਮਨਮੋਹਨ ਹਾਰੀ
ਦਰਸ਼ਨ-ਭੇਟਾ ਮੰਗਦੀ ਉਹ ਜਾਨ ਪਿਆਰੀ
ਜਾਣ ਸਦਕੜੇ ਓਸ ਤੋਂ ਸੂਰੇ ਸੌ ਵਾਰੀ
ਜਿਉਂ ਪਰਵਾਨੇ ਲਾਟ ਤੋਂ ਜਾਂਦੇ ਬਲਿਹਾਰੀ

---

•ਤਿਲਕ ਪੋਤਰੇ ਕੋ ਅਬ ਦੀਜੈ। ਇਨ ਕੌ ਇਕ ਨਾਂ ਪਕਰ ਰਖੀਜੈ।
(ਪੰਥ ਪ੍ਰਕਾਸ, ਕ੍ਰਿਤ ਗਿਆਨੀ ਗਿਆਨ ਸਿਘ ਜੀ)

ਬੋਲੇ ਓਵੇਂ ਗੱਜ ਕੇ ਫਿਰ ਗੁਰ ਨਿਰੰਕਾਰੀ
ਉਠੋ ਮੇਰੇ ਹੀਰਿਓ ! ਹੁਣ ਕਿਸ ਦੀ ਵਾਰੀ ?
ਸੌਦੇ ਕਰਦਾ ਸਿਰਾਂ ਦੇ ਅੱਜ ਏਹ ਬਪਾਰੀ
ਲਾ ਕਸਵੱਟੀ ਪਰਖਣੇ ਸਭ ਵਾਰੋ ਵਾਰੀ
ਗੁਰੂ ਪਿਆਰਾ ਕਿਨ੍ਹਾਂ ਨੂੰ ? ਕਿਸ ਜਾਨ ਪਿਆਰੀ
ਯਾਦ ਰਖੇਗੀ ਪ੍ਰੀਖਿਆ ਇਹ ਦੁਨੀਆਂ ਸਾਰੀ

ਹੁਣ ਤਾਂ ਲੋਕਾਂ ਵਿਚ ਇਹ ਸੁਣ ਕੇ ਸਹਾਰਨ ਦੀ ਸ਼ਕਤੀ ਵੀ ਨਹੀਂ ਰਹਿ ਗਈ ਸੀ, ਤੇ ਸਿਰ ਦੀ ਮੰਗ ਪੂਰੀ ਕੌਣ ਕਰੇ ? ਪਰ ਧੰਨ ਗੁਰੂ, ਤੇ ਧੰਨ ਗੁਰੂ ਦੀ ਸਿੱਖੀ । ਭਾਈ ਸਾਹਿਬ ਚੰਦ, ਵਰਣਵੰਡ ਦੀ ਬਣਾਈ ਹੋਈ ਜ਼ਾਤ ਦਾ ਨਾਈ, ਸੈਂਤੀ ਸਾਲ ਦੀ ਉਮਰ, ਹੱਥ ਬੰਨ੍ਹ ਕੇ ਹਜ਼ੂਰ ਦੇ ਸਾਮ੍ਹਣੇ ਆ ਖਲੋਤਾ ।

## ਸਾਕਾ

ਹੱਥ ਬੰਨ੍ਹ ਉਠਿਆ ਸਾਹਿਬ ਚੰਦ ਝੁਕ ਫਤਿਹ ਬੁਲਾਈ
ਬਖਸ਼ੋ ਭੁਲਣਹਾਰ ਨੇ ਜੋ ਦੇਰ ਲਗਾਈ
ਮਿਹਰ ਹੋਈ ਮੋਹ ਜਾਲ ਤੋਂ ਮਿਲ ਗਈ ਰਿਹਾਈ
ਹਾਜ਼ਰ ਹੈ ਸਿਰ ਸਤਿਗੁਰੂ ! ਬਖਸ਼ੋ ਵਡਿਆਈ
ਤੇਰੀ ਦਾਤ ਪਿਆਰਿਆ ! ਤੁਧ ਭੇਟ ਚੜ੍ਹਾਈ
ਪੀਰ ਮੁਰੀਦਾਂ ਪਿਰਹੜੀ 'ਸੀਤਲ' ਸੁਖਦਾਈ

ਅਜੇ ਆਖ਼ਰੀ ਬਚਨ ਸਾਹਿਬ ਚੰਦ ਦੇ ਮੂੰਹ ਵਿਚ ਹੀ ਸੀ, ਜਾਂ ਗੁਰੂ ਮਹਾਰਾਜ ਨੇ ਉਹਨੂੰ ਬਾਂਹੋਂ ਫੜ ਕੇ ਤੰਬੂ ਵੱਲ ਧੂਹ ਲਿਆ । ਤਲਵਾਰ ਅੰਦਰ ਚੱਲੀ, ਪਰ ਉਹਦੀ ਸੱਟ ਬਾਹਰ ਕਈਆਂ ਦਿਲਾਂ 'ਤੇ ਪਈ । ਅੰਦਰ ਬੇਜਾਨ ਧੜ ਡਿੱਗਣ ਨਾਲ ਬਾਹਰ ਕਈਆਂ ਦੇ ਹੌਸਲੇ ਡਿੱਗ ਪਏ । ਕਈਆਂ ਨਸਦਿਆਂ ਪਿੱਛਾ ਪਰਤ ਕੇ ਨਹੀਂ ਵੇਖਿਆ । ਏਨੇ ਨੂੰ ਮਹਾਰਾਜ ਆਪਣਾ ਕਾਰਜ ਕਰ ਕੇ ਫੇਰ ਵਾਪਸ ਆ ਗਏ । ਦੀਵਾਨ ਵਿਚ ਜਿੱਥੇ ਅੱਗੇ ਹਜ਼ਾਰਾਂ ਦੀ ਗਿਣਤੀ ਸੀ, ਉਥੇ ਕੇਵਲ ਸੈਂਕੜਿਆਂ ਦੀ ਗਿਣਤੀ ਹੀ ਰਹਿ ਗਈ । ਹਜ਼ੂਰ ਨੇ ਇਕ ਵਾਰ ਫੇਰ ਗੱਜ

ਕੇ ਕਿਹਾ :-

## ਵਾਰ

ਆ ਕੇ ਫੇਰ ਦਸਮੇਸ਼ ਜੀ ਸਟੇਜ 'ਤੇ
ਨਾਲ ਜੋਸ਼ ਦੇ ਕਿਹਾ ਲਲਕਾਰ
ਇਕ ਹੋਰ ਸਿੱਖ ਸੂਰਮੇ ਦੀ ਲੋੜ ਹੈ
ਦੇਵੇ ਸੀਸ ਜੋ ਧਰਮ ਤੋਂ ਵਾਰ
ਵੇਖਾਂ ਕੌਣ-ਕੌਣ ਹੁੰਦਾ ਕੁਰਬਾਨ ਹੈ
ਗੱਲੀਂ ਸੈਂਕੜੇ ਹੋਣ ਬਲਿਹਾਰ
ਸੋਨਾ ਜਿਸ ਤਰ੍ਹਾਂ ਸਰਾਫ ਤਾੱ ਕੇ ਪਰਖਦਾ
ਸਿਦਕ ਪਰਖਦੀ ਮੇਰੀ ਤਲਵਾਰ
ਨਾ ਤਾਂ ਤੱਤਿਆਂ ਥੰਮ੍ਹਾਂ ਨੇ ਠੰਢੇ ਹੋਵਣਾ
ਤੇ ਨਾ ਫੁੱਲ ਬਣਨੇ ਅੰਗਿਆਰ
ਵੇਖ ਲਵੇ ਸੰਸਾਰ ਸਾਰਾ 'ਸੀਤਲਾ'
ਅੱਜ ਗੁਰੂ ਅਤੇ ਸਿੱਖ ਦਾ ਪਿਆਰ

ਇਸ ਵੇਲੇ ਤਕ ਪੰਡਾਲ ਵਿਚ ਟਾਂਵੇ-ਟਾਂਵੇ ਸੱਜਣ ਹੀ ਬੈਠੇ ਰਹਿ ਗਏ ਸਨ। ਉਹ ਵੀ ਅੱਧ-ਬੇਹੋਸ਼ੀ ਦੀ ਹਾਲਤ ਨੂੰ ਪਹੁੰਚ ਚੁਕੇ ਸਨ। ਕਿਸੇ ਨੂੰ ਆਸ ਨਹੀਂ ਸੀ, ਕਿ ਹੁਣ ਵੀ ਕੋਈ ਸਿਰ ਦੇਣ ਵਾਸਤੇ ਉਠ ਖਲੋਵੇਗਾ। ਦੁਨੀਆਂ ਉਤੇ ਅਜਿਹੀ ਪ੍ਰੀਖਿਆ ਅੱਜ ਤੱਕ ਕਿਸੇ ਨਹੀਂ ਸੀ ਕੀਤੀ। ਸਿਦਕ ਦੀ ਪਰਖ ਤਾਂ ਹੁੰਦੀ ਆਈ ਹੈ, ਪਰ ਐਨੀ ਕਰੜੀ ਨਹੀਂ। ਵਾਹ ! ਕੁਰਬਾਨ ਗੁਰੂ ਜੀ ਦੀ ਸਿੱਖੀ ਤੋਂ ! ਇਸ ਵਾਰ ਵੀ ਇਕ ਸਿੱਖ ਸਿਰ ਭੇਟਾ ਕਰਨ ਲਈ ਉਠ ਖਲੋਤਾ। ਜ਼ਾਤ ਪਾਤ ਦੇ ਪੱਖੋਂ ਉਸਨੂੰ ਝਿਉਰ ਕਹਿੰਦੇ ਸਨ। ਉਹ ਅਠੱਤੀ ਸਾਲ ਉਮਰ ਦਾ ਦਰਸ਼ਣੀ ਜੁਆਨ ਸੀ। ਮਾਪਿਆਂ ਉਸ ਦਾ ਨਾਮ ਹਿੰਮਤ ਰਾਏ ਰੱਖਿਆ ਸੀ। ਉਹ ਗਲ ਵਿਚ ਪੱਲਾ ਪਾ ਕੇ ਹਜ਼ੂਰ ਦੇ ਸਾਮ੍ਹਣੇ ਆ ਖਲਾ ਤੇ ਬੜੀ ਅਧੀਨਗੀ ਨਾਲ ਕਹਿਣ ਲੱਗਾ :

# ਸਾਕਾ

ਹਿੰਮਤ ਰਾਏ ਉਠਿਆ ਫਿਰ ਹਿੰਮਤ ਕਰਕੇ
ਤਨ ਮਨ ਹਾਜ਼ਰ ਆਖਦਾ, ਸਿਰ ਚਰਨੀ ਧਰ ਕੇ
ਦਾਤ ਮਿਲੇ ਜਿਸ ਪ੍ਰੇਮ ਦੀ ਸਿਰ ਭੇਟਾ ਕਰ ਕੇ
ਮੁੜ-ਮੁੜ ਜਨਮੇ ਮਰਨ ਲਈ ਸੌ ਵਾਰੀ ਮਰ ਕੇ
ਚੜ੍ਹ ਕੇ ਬੇੜੇ ਤੇਗ ਦੇ ਭਵ ਸਾਗਰ ਤਰ ਕੇ
ਕੋਈ-ਕੋਈ ਪਹੁੰਚੇ ਸੀਤਲਾ ਦਰਵਾਜ਼ੇ ਹਰਿ ਕੇ

ਹਜ਼ੂਰ ਉਸਨੂੰ ਵੀ ਬਾਂਹੋਂ ਫੜ ਕੇ ਤੰਬੂ ਵਿਚ ਲੈ ਗਏ । ਓਸੇ ਤਰ੍ਹਾਂ ਤਲਵਾਰ ਚੱਲੀ, ਤੇ ਲਹੂ ਬਾਹਰ ਵਗ ਆਇਆ । ਪਰ ਗੁਰੂ ਮਹਾਰਾਜ ਛੇਤੀ ਛੇਤੀ ਵਾਪਸ ਨਾ ਆਏ । ਦੋ ਮਿੰਟ, ਚਾਰ ਮਿੰਟ, ਦਸ ਮਿੰਟ ਲੱਗ ਗਏ । ਅਜੇ ਗੁਰੂ ਮਹਾਰਾਜ ਬਾਹਰ ਨਾ ਆਏ । ਬੈਠੀ ਸੰਗਤ ਵਿਚ ਨਵੀਆਂ ਸੋਚਾਂ ਆਰੰਭ ਹੋ ਗਈਆਂ । ਕਈ ਤਾਂ ਸੋਚਦੇ, ਕਿ ਅੰਤ ਮਹਾਰਾਜ ਨੂੰ ਸਿੱਖਾਂ 'ਤੇ ਤਰਸ ਆ ਹੀ ਗਿਆ । ਹੁਣ ਆਪ ਹੋਰ ਸੀਸ ਨਹੀਂ ਮੰਗਣਗੇ । ਤੇ ਕਈ ਇਹ ਸੋਚ ਕੇ ਵਧੇਰੇ ਡਰ ਗਏ, ਕਿ ਅੱਗੇ ਤਾਂ ਹਜ਼ੂਰ ਉਸਨੂੰ ਝਟਕਾਉਂਦੇ ਰਹੇ ਸਨ, ਜੋ ਆਪ ਸਿਰ ਪੇਸ਼ ਕਰਦਾ ਸੀ, ਕੀ ਪਤਾ, ਹੁਣ ਸਾਰਿਆਂ ਨੂੰ ਇਕ ਵੱਢਿਓਂ ਹੀ ਝਟਕਾਉਣ ਲੱਗ ਪੈਣ । ਸੋ, ਕਈ ਉਠ ਕੇ ਪੰਡਾਲ ਦੇ ਚੁਫੇਰੇ ਚੁਫੇਰੇ ਹੋ ਖਲੋ, ਕਿ ਜੇ ਕੋਈ ਅਜੇਹੀ ਗੱਲ ਹੋਈ, ਤਾਂ ਓਥੋਂ ਸਹਿਜ ਹੀ ਨੱਸ ਕੇ ਜਾਨ ਬਚਾ ਸਕਣਗੇ । ਹਰ ਹਾਲ ਇਹ ਆਖ਼ਰੀ ਕੌਤਕ ਵੇਖਣ ਵਾਸਤੇ ਸਾਰੇ ਕਾਹਲੇ ਪੈ ਰਹੇ ਸਨ ।

ਏਨੇ ਚਿਰ ਨੂੰ ਤੰਬੂ ਦਾ ਪਰਦਾ ਪਾਸੇ ਹਟਿਆ, ਤੇ ਗੁਰੂ ਮਹਾਰਾਜ ਸਟੇਜ ਉਤੇ ਆ ਖਲੇ । ਇਸ ਵਾਰ ਆਪ ਇਕੱਲੇ ਨਹੀਂ ਸਨ, ਸਗੋਂ ਓਹਾ ਪੰਜ ਸੀਸ ਭੇਟ ਕਰਨ ਵਾਲੇ, 'ਪੰਜ ਪਿਆਰੇ' ਵੀ ਨਾਲ ਸਨ । ਸਾਰਿਆਂ ਨੇ ਨਵੇਂ ਸੁੰਦਰ ਪੁਸ਼ਾਕੇ ਪਹਿਨੇ ਹੋਏ ਤੇ ਕਮਰ-ਕਸੇ ਲਾਏ ਹੋਏ ਸਨ । ਇਸ ਵੇਲੇ ਹਜ਼ੂਰ ਦੇ ਚਿਹਰੇ 'ਤੇ ਖ਼ੁਸ਼ੀ ਮੁਸਕਰਾਹਟ ਤੇ ਸ਼ਾਂਤੀ ਸੀ ।

# ਸਾਕਾ

ਆਏ ਫੇਰ ਸਟੇਜ 'ਤੇ ਦਸਮੇਸ਼ ਪਿਆਰੇ
ਹੱਥਲੀ ਤੇਗ਼ ਮਿਆਨ ਸੀ ਚਾੱ ਲਾਹ ਲਏ ਸਾਰੇ
ਪਲ ਪਹਿਲਾਂ ਜੋ ਨੈਣ ਸੀ ਭਖਦੇ ਅੰਗਿਆਰੇ
ਬਣ ਗਏ ਸੋਮੇ ਪ੍ਰੇਮ ਦੇ ਠੰਢ ਪਾਵਣ ਹਾਰੇ
ਚਿਹਰੇ ਖ਼ੁਸ਼ੀਆਂ ਨਚਦੀਆਂ ਜਾਵਾਂ ਬਲਿਹਾਰੇ
ਨਾਲ ਸੀ ਦਾਨੀ ਸਿਰਾਂ ਦੇ ਉਹੋ 'ਪੰਜ ਪਿਆਰੇ'
ਸੋਭਣ ਦੁਆਲੇ ਚੰਦ ਜਿਉਂ ਤਾਰੈ ਗੁਰ-ਤਾਰੇ
ਸੰਗਤ ਸਭ ਅਸਚਰਜ ਸੀ ਤਕ ਕੌਤਕ ਨਿਆਰੇ

ਇਹ ਅਨੋਖਾ ਕੌਤਕ ਵੇਖ ਕੇ ਸੰਗਤ ਨਿਹਾਲ ਹੋ ਗਈ । ਸ਼ਰਧਾ ਨਾਲ ਸਾਰੇ ਹਜ਼ੂਰ ਦੇ ਚਰਨਾਂ ਵਿਚ ਝੁਕ ਗਏ । ਹਰ ਕੋਈ ਸੋਚਦਾ, ਮੈਂ ਸੀਸ ਭੇਟ ਕਰਨ ਵਾਸਤੇ ਕਿਉਂ ਨਾ ਉਠ ਖਲੋਤਾ । ਗੁਰੂ ਮਾਰ ਸਕਦਾ ਹੈ, ਤਾਂ ਜਿਵਾਲ ਵੀ ਸਕਦਾ ਹੈ । ਇਹ ਵਿਚਾਰ ਹਰ ਦਿਲ ਵਿਚ ਆ ਰਹੇ ਸਨ । ਵਖੋ ਵਖ ਦਿਲਾਂ ਵਿਚ ਕਈ ਆ ਰਹੀਆਂ ਸਨ । 'ਹਜ਼ੂਰ ਹੁਣ ਕੀ ਫੁਰਮਾਉਂਦੇ ਹਨ', ਇਹ ਅੰਮ੍ਰਿਤਮਈ ਬਾਣੀ ਸੁਣਨ ਵਾਸਤੇ ਸਾਰਿਆਂ ਦੇ ਕੰਨ ਓਧਰੇ ਲੱਗ ਰਹੇ ਸਨ । ਅੰਤ ਦਸਮੇਸ਼ ਜੀਉ ਸਾਰਿਆਂ ਨੂੰ ਸੰਬੋਧਨ ਕਰਕੇ ਬੋਲੇ : "ਖਾਲਸਾ ਜੀ ! ਹੁਣ ਅਕਾਲ ਦੇ ਪੰਥ ਦੀ ਨੀਂਹ ਸਦਾ ਵਾਸਤੇ ਅਟੱਲ ਹੋ ਗਈ ਹੈ । ਨਿਰੰਕਾਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸਿੱਖੀ ਪਰਖੀ ਸੀ, ਤਾਂ ਇਕ 'ਲਹਿੰਣਾ' ਜੀ ਨਿੱਤਰੇ ਸਨ, ਪਰ ਅੱਜ ਅਕਾਲ ਪੁਰਖ ਦੀ ਮਿਹਰ ਨਾਲ ਪੰਜ ਪਰਖ ਵਿਚ ਪੂਰੇ ਉਤਰੇ ਹਨ । ਇਹ ਮੇਰੇ 'ਪੰਜ ਪਿਆਰੇ' ਹਨ । ਇਹ ਅਕਾਲ ਦੀ ਜੋਤ, ਗੁਰੂ ਦਾ ਰੂਪ ਸਿੱਖੀ, ਦਾ ਵਜੂਦ ਤੇ ਪੰਥ ਦੀ ਪੰਚਾਇਤ ਹਨ । ਤੁਸੀਂ ਵੀ ਦਿਲਾਂ ਵਿਚ ਚਿੰਤਾ ਨਾ ਕਰੋ, ਤੁਸੀਂ ਸਭ ਖ਼ਾਲਸਾ ਹੋ । ਅੱਜ ਖ਼ਾਲਸੇ ਦਾ ਜਨਮ ਹੋਇਆ ਹੈ । ਇਹ ਖ਼ਾਲਸਾ ਚੌਰਾਸੀ ਤੋਂ ਉਚੇਰਾ ਤੇ ਸਦਾ ਅਮਰ ਰਹੇਗਾ । ਕੱਲ੍ਹ ਨੂੰ ਏਥੇ ਹੀ ਫੇਰ ਦੀਵਾਨ ਸਜੇਗਾ ਤੇ ਸਿੱਖਾਂ ਨੂੰ ਅੰਮ੍ਰਿਤ ਛਕਾਇਆ ਜਾਏਗਾ ।"

ਅਗਲੇ ਦਿਨ ਫੇਰ ਕੇਸਗੜ੍ਹ ਵਿਚ ਦੀਵਾਨ ਸਜਿਆ । ਹਰ ਇਕ ਦੇ ਮੂੰਹੋਂ 'ਅੰਮ੍ਰਿਤ' ਦੀ ਸੱਦ ਆਉਂਦੀ ਸੀ । ਨੀਯਤ ਹੋਏ ਨਿਯਮ ਅਨੁਸਾਰ ਅੰਮ੍ਰਿਤ ਤਿਆਰ ਹੋਣ ਲਗਾ । ਪੰਜ ਪਿਆਰੇ ਸਣੇ-ਕੇਸੀਂ ਇਸ਼ਨਾਨ ਕਰਕੇ, ਕੰਘਾ, ਕੜਾ, ਕਿਰਪਾਨ, ਕਛਹਿਰਾ ਸਜਾ ਕੇ ਕਮਰ-ਕਸੇ ਕਰਕੇ ਹਾਜ਼ਰ ਹੋਏ । ਹਜ਼ੂਰ ਆਪ ਇਕ ਤਖ਼ਤ ਉਤੇ ਬੈਠ ਗਏ । ਕੜਾਹ ਪ੍ਰਸਾਦਿ ਦੀ ਦੇਗ ਕੋਲ ਰੱਖੀ ਗਈ । ਸਰਬ-ਲੋਹ ਦੇ ਬਾਟੇ ਵਿਚ ਸਤਿਲੁਜ* ਦਾ ਪਾਣੀ ਪਾ ਕੇ ਸਾਮ੍ਹਣੇ ਧਰਿਆ ਗਿਆ । ਹਜ਼ੂਰ ਨੇ ਉਸ ਵਿਚ ਛੋਟਾ ਜਿਹਾ ਲੋਹੇ ਦਾ ਦੋਧਾਰਾ ਖੰਡਾ ਪਾਇਆ । ਐਨ ਉਸ ਵੇਲੇ ਮਾਤਾ 'ਜੀਤੋ' ਜੀ ਨੇ ਬਾਟੇ ਵਿਚ ਪਤਾਸਿਆਂ[] ਦੀ ਝੋਲੀ ਪਲਟ ਦਿਤੀ । ਪਿਤਾ ਨੇ 'ਤੇਜ' ਤੇ ਮਾਤਾ ਨੇ 'ਮਿਠਾਸ' ਬਖ਼ਸ਼ੀ । ਹਜ਼ੂਰ ਬੀਰ-ਆਸਣ ਹੋ ਬੈਠੇ ਤੇ 'ਜਪੁ' ਜੀ ਸਾਹਿਬ ਦਾ ਪਾਠ ਕਰਨ ਲੱਗ ਪਏ । ਅੰਮ੍ਰਿਤ ਅਭਿਲਾਖੀ 'ਪੰਜ ਪਿਆਰੇ' ਸਾਵਧਾਨ ਖਲੇ ਰਹੇ । 'ਜਪੁ' ਜੀ ਸਾਹਿਬ ਪਿਛੋਂ 'ਜਾਪ' ਸਾਹਿਬ, ਦਸ ਸਵੱਯੇ{ ਬੇਨਤੀ ਚੌਪਈ [ ਤੇ ਅਨੰਦ ਸਾਹਿਬ () ਦਾ ਪਾਠ ਕੀਤਾ ਗਿਆ ।

---

* ਪੰਥ ਰਚਾਵਨ ਤਹਿ ਗੁਰ ਠਾਟਾ । ਲੋਹੇ ਕਾ ਮੰਗਵਾ ਕੇ ਬਾਟਾ ।
ਤਾਂ ਮੈਂ ਸਤਿਲੁਜ ਕੋ ਜਲ ਪਾਯੋ । ਖੰਡਾ ਲਘੂ ਦੋਧਾਰ ਰਹਾਯੋ ॥"
(ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ)

[] "ਤਾਂ ਤੇ ਮਾਤਾ ਆਨ ਕਰ, ਦੀਏ ਪਤਾਸੇ ਡਾਰ ।
ਖੁਸ਼ੀ ਭਯੋ ਜਗਤੇਸ ਜੁ, ਐਸੇ ਚਰਿਤ੍ਰ ਨਿਹਾਰ ।"
(ਗੁਰੂ ਬਿਲਾਸ, ਭਾਈ ਸੁੱਖਾ ਸਿੰਘ ਜੀ)

"ਸੁਣ ਹਵਾਲ ਤਬ ਮਾਤਾ ਸਾਹਿਬ । ਸ੍ਰੀ ਜੀਤੋ ਜੀ ਸਾਥ ਉਛਾਇਥ ।
ਬਾਂਮ ਭਾਗ ਗੁਰ ਆਦਿ ਬਿਰਾਈ । ਦਏ ਪਤਾਸੇ ਬਾਟੇ ਪਾਈ ।"
(ਪੰਥ ਪ੍ਰਕਾਸ਼, ਗਿਆਨੀ ਗਿਆਨ ਸਿੰਘ ਜੀ)

{ ਅਕਾਲ ਉਸਤਤ ਵਿਚੋਂ 'ਸ੍ਰਾਵਗ ਸੁਧ ਸਮੂਹ ਸਿਧਾਨ ਕੇ ...'

[ 'ਹਮਰੀ ਕਰੋ ਹਾਥ ਦੈ ਰੱਛਾ ਤੋਂ ਲੈ ਕੇ
ਦੁਸ਼ਟ ਦੋਖ ਤੇ ਲੇਹੁ ਬਚਾਈ ਤਕ ।'

() ਪੰਜ ਪਉੜੀਆਂ ਪਹਿਲੀਆਂ ਤੇ ਇਕ ਅੰਤ ਲੀ ।
(ਰਹਿਤ ਮਰਯਾਦਾ) ਸ਼: ਗੁ: ਪ੍ਰ: ਕਮੇਟੀ

ਹਜ਼ੂਰ ਨੇ ਖੱਬਾ ਹੱਥ ਬਾਟੇ ਉਤੇ ਰੱਖਿਆ ਹੋਇਆ ਸੀ ਤੇ ਸੱਜੇ ਨਾਲ ਖੰਡਾ ਫੇਰ ਰਹੇ ਸਨ। ਅੰਮ੍ਰਿਤ ਤਿਆਰ ਹੋਇਆ, ਅਰਦਾਸਾ ਸੋਧ ਕੇ ਹਜ਼ੂਰ ਆਪਣੇ ਪਵਿੱਤਰ ਹੱਥੀਂ ਪੰਜਾਂ ਨੂੰ ਛਕਾਉਣ ਲੱਗੇ। ਆਪ ਇਕ ਇਕ ਸਿੰਘ ਨੂੰ ਵਾਰੀ ਵਾਰੀ ਬੀਰ ਆਸਣ ਬਿਠਾ ਲੈਂਦੇ। ਛਕਣ ਵਾਲੇ ਦਾ ਸੱਜਾ ਹੱਥ ਖੱਬੇ ਉਤੇ ਰਖ ਕੇ ਵਿਚ ਅੰਮ੍ਰਿਤ ਦਾ ਚੁਲਾ ਪਾਉਂਦੇ ਤੇ ਮੂੰਹੋਂ ਕਹਿੰਦੇ : 'ਬੋਲ ਵਾਹਗੁਰੂ ਜੀ ਕਾ ਖਾਲਸਾ, ਵਾਹਗੁਰੂ ਜੀ ਕੀ ਫਤਹ'। ਛਕਣ ਵਾਲਾ ਚੁਲਾ ਛਕ ਕੇ ਕਹਿੰਦਾ 'ਵਾਹਗੁਰੂ ਜੀ ਕਾ ਖਾਲਸਾ, ਵਾਹਗੁਰੂ ਜੀ ਕੀ ਫਤਹ।' ਏਸੇ ਤਰ੍ਹਾਂ ਹਰ ਇਕ ਨੂੰ ਪੰਜ ਪੰਜ ਚੁਲੇ ਛਕਾਏ, ਪੰਜ ਪੰਜ ਛੱਟੇ ਨੇਤਰਾਂ ਵਿਚ ਮਾਰੇ ਤੇ ਪੰਜ ਪੰਜ ਕੇਸਾਂ ਵਿਚ ਪਾਏ। ਹਰ ਵਾਰ ਵਾਹਗੁਰੂ ਜੀ ਕੀ ਫਤਹ ਬੁਲਾਈ ਗਈ। ਫਿਰ ਸਿੱਖੀ ਦਾ ਮੂਲ ਮੰਤਰ :

"ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥"

ਦ੍ਰਿੜਾਇਆ ਗਿਆ। ਹਜ਼ੂਰ ਕਹਿੰਦੇ ਗਏ : "ਅੱਜ ਤੋਂ ਤੁਸੀਂ ਅਕਾਲ ਪੁਰਖ ਦੇ 'ਸਿੰਘ' ਬਣੇ ਹੋ। ਹੁਣ ਤੁਹਾਡੇ ਨਾਮ 'ਦਇਆ ਰਾਮ, ਧਰਮ ਦਾਸ, ਮੁਹਕਮ ਚੰਦ, ਸਾਹਿਬ ਚੰਦ, ਹਿੰਮਤ ਰਾਏ', ਦੀ ਥਾਂ 'ਦਇਆ ਸਿੰਘ, ਧਰਮ ਸਿੰਘ, ਮੁਹਕਮ ਸਿੰਘ, ਸਾਹਿਬ ਸਿੰਘ ਤੇ ਹਿੰਮਤ ਸਿੰਘ' ਹਨ। ਤੁਸੀਂ ਦਾਸ ਨਹੀਂ ਰਹੇ, ਸਗੋਂ ਸਿੰਘ 'ਸ਼ੇਰ' ਬਣ ਗਏ ਹੋ। ਚਾਰ ਰਹਿਤਾਂ (ਕੰਘਾ, ਕੜਾ, ਕਿਰਪਾਨ, ਕਛਹਿਰਾ) ਧਾਰਨ ਕਰਨੀਆਂ ਤੇ ਚਾਰ ਕੁਰਹਿਤਾਂ (ਕੇਸ ਕਟਾਉਣੇ, ਕੁੱਠਾ ਖਾਣਾ, ਤਮਾਕੂ ਪੀਣਾ ਤੇ ਪਰ ਇਸਤਰੀ) ਤੋਂ ਸਦਾ ਬਚੇ ਰਹਿਣਾ। ਅੱਜ ਤੋਂ ਤੁਸੀਂ ਸਭ ਭਾਈ ਭਾਈ, ਗੁਰੂ ਦੇ ਸਪੁੱਤਰ ਹੋ। ਇਕ ਅਕਾਲ ਪੁਰਖ ਦੀ ਅਰਾਧਨਾ ਕਰਨੀ। ਰੋਜ਼ ਪੰਜਾਂ ਬਾਣੀਆਂ* ਦਾ ਪਾਠ ਕਰਨਾ, ਨਾਮ ਬਾਣੀ ਦਾ ਅਭਿਆਸ ਕਰਨਾ,

---

*ਜਪੁਜੀ ਸਾਹਿਬ, ਜਾਪੁ ਸਾਹਿਬ ਤੇ ਸਵੱਯੇ, ਅੰਮ੍ਰਿਤ ਵੇਲੇ। ਰਹਿਰਾਸ (ਸੋਦਰੁ, ਸੋਪੁਰਖ, ਬੇਨਤੀ ਚੌਪਈ = 'ਹਮਰੀ ਕਰਉ ਹਾਥ ਦੇ ਰਛਾ ਤੋਂ 'ਦੁਸ਼ਟ ਦੋਖ ਤੇ ਲੈਹੁ ਬਚਾਈ ਤਕ, ਸਵੱਯਾ = 'ਪਾਏ ਗਹੇ ਜਬ ਤੇ, ਦੋਹਰਾ 'ਸਗਲ ਦੁਆਰ ਕਉ, ਅਨੰਦ ਸਾਹਿਬ ਤੇ ਮੁੰਦਾਵਣੀ) ਸ਼ਾਮ ਨੂੰ ਤੇ 'ਕੀਰਤਨ ਸੋਹਿਲਾ' ਸੌਣ ਲਗਿਆਂ।

ਦਸਵੰਧ ਦੇਣਾ ਤੇ ਤਨਖ਼ਾਹੀਏ ਕਦੇ ਨਾ ਹੋਣਾ। ......।''

ਸਭ ਮਰਯਾਦਾ ਪੂਰੀ ਹੋ ਗਈ। ਹੁਣ ਤਕ ਮਹਾਰਾਜ 'ਗੁਰੂ' ਬਣੇ ਰਹੇ, ਤੇ ਹੁਣ ਆਪ ਜੀ ਦੀ ਸਿੱਖ ਬਣਨ ਦੀ ਵਾਰੀ ਆਈ। ਆਪ ਬੜੀ ਨਮਰਤਾ ਨਾਲ ਬੋਲੇ, ''ਹੇ ਅਕਾਲ ਪੁਰਖ ਦੇ ਖ਼ਾਲਸਾ ਜੀਉ ! ਤੁਸਾਂ ਸਾਰੀ ਦੁਨੀਆਂ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ਣੀ ਹੈ। ਸਭ ਤੋਂ ਪਹਿਲਾਂ ਇਹ ਦਾਤ ਇਸ ਨੂੰ ਬਖ਼ਸ਼ੋ।''

ਭਾਈ ਸੰਤੋਖ ਸਿੰਘ ਜੀ ਸੂਰਜ ਪ੍ਰਕਾਸ਼ ਵਿਚ ਲਿਖਦੇ ਹਨ :-

''ਖ਼ਾਲਸਾ ਗੁਰੂ ਹੈ ਗੁਰੂ ਖ਼ਾਲਸਾ ਕਰੋਂ ਮੈਂ ਅਬ
ਜੈਸੇ ਗੁਰੂ ਨਾਨਕ ਜੀ ਅੰਗਦ ਕੋ ਕੀਨਿਓ।
ਸੰਕ ਨ ਕਰੀਜੈ, ਸਾਵਧਾਨ ਹੋਇ ਦੀਜੈ,
ਅਬ ਅੰਮ੍ਰਿਤ ਛਕਾਵੋ ਮੋਹਿ, ਜੈਸੇ ਤੁਮ ਲੀਨਿਓ
ਕਾਲ ਹੂੰ ਕੋ ਕਾਲ, ਅਸਕੇਤ ਹੈ ਅਕਾਲ ਪ੍ਰਭੂ
ਦੀਰਘ ਕ੍ਰਿਪਾਲ ਯੌ ਹੁਕਮ ਹਮੈ ਦੀਨਿਓ
ਥਾਪਨਿ ਧਰਮ ਕੌ, ਉਥਾਪਨ ਭਰਮ ਕੋ,
ਕੁਕਰਮਨ ਕੋ ਖਾਪਨ, ਸਿਮਰ ਨਾਮ ਚੀਨਿਓ।''

(ਰੁੱਤ ਤੀਸਰੀ, ਅੰਸੂ ੨੦)

ਹਾਂ, ਹਜ਼ੂਰ ਨੇ ਹੱਥ ਬੰਨ੍ਹ ਕੇ ਕਿਹਾ, ''ਗੁਰੂ ਖ਼ਾਲਸਾ ਜੀ ! ਹੁਣ ਮੈਨੂੰ ਵੀ ਅੰਮ੍ਰਿਤ ਦੀ ਦਾਤ ਬਖਸ਼ ਕੇ 'ਗੋਬਿੰਦ ਰਾਏ' ਤੋਂ 'ਗੋਬਿੰਦ ਸਿੰਘ' ਬਣਾ ਲਵੋ।''

ਭਾਈ ਦਇਆ ਸਿੰਘ ਜੀ ਨੇ ਕਿਹਾ, ''ਮਹਾਰਾਜ ! ਅੰਮ੍ਰਿਤ ਲੈਣਾ ਹੈ, ਤਾਂ ਇਸ ਦਾ ਮੁੱਲ ਦੇਣਾ ਪਵੇਗਾ। ਅਸਾਂ ਸਿਰ ਦੇ ਕੇ ਲਿਆ ਹੈ। ਦੱਸੋ, ਆਪ ਇਸ ਬਦਲੇ ਕੀ ਦਿਉਗੇ ?''

ਹਜ਼ੂਰ ਨੇ ਸਿਰ ਝੁਕਾ ਕੇ ਕਿਹਾ, ''ਪਿਆਰੇ ਭਾਈ ਦਇਆ ਸਿੰਘ ਜੀ ! ਜੇ ਸਿੱਖਾਂ ਨੇ ਅੰਮ੍ਰਿਤ ਬਦਲੇ ਸਿਰ ਦਿੱਤਾ ਹੈ, ਤਾਂ ਸਿੱਖਾਂ ਦਾ ਗੁਰੂ ਇਸ ਬਦਲੇ ਸਰਬੰਸ ਦੇਵੇਗਾ।''

ਇਹ ਸੁਣ ਕੇ ਸਾਰੀ ਸੰਗਤ ਦੇ ਮੂੰਹੋਂ ਨਿਕਲ ਗਿਆ :

"ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰ ਚੇਲਾ ।"

ਓਸੇ ਮਰਯਾਦਾ ਅਨੁਸਾਰ ਪੰਜਾਂ ਪਿਆਰਿਆਂ ਨੇ ਅੰਮ੍ਰਿਤ ਤਿਆਰ ਕੀਤਾ ਤੇ ਗੁਰੂ ਮਹਾਰਾਜ ਜੀ ਨੂੰ ਛਕਾ ਕੇ 'ਗੁਰੂ ਗੋਬਿੰਦ ਸਿੰਘ' ਬਣਾਇਆ । ਓਸੇ ਤਰ੍ਹਾਂ ਹਜ਼ੂਰ ਨੂੰ ਰਹਿਤਾਂ ਕੁਰਹਿਤਾਂ ਸਮਝਾਈਆਂ ਗਈਆਂ ਤੇ ਸਿੱਖੀ ਮਰਯਾਦਾ ਵਿਚ ਪੱਕਿਆਂ ਰਹਿਣ ਦੀ ਚੇਤਾਵਨੀ ਕੀਤੀ ਗਈ ।

ਉਸ ਤੋਂ ਪਿਛੋਂ ਰਾਮ ਸਿੰਘ, ਦੇਵਾ ਸਿੰਘ ਆਦਿ ਪੰਜਾਂ ਸਿੰਘਾਂ ਨੇ ਅੰਮ੍ਰਿਤ ਛਕਿਆ । ਉਹਨਾਂ ਨੂੰ ਹਜ਼ੂਰ ਨੇ 'ਮੁਕਤਿਆਂ' ਦਾ ਖਿਤਾਬ ਦਿਤਾ । ਫ਼ਿਰ ਸੌ ਕੁ ਸਿੰਘਾਂ ਨੇ ਅੰਮ੍ਰਿਤ ਛਕਿਆ, ਤਾਂ ਮਹਾਰਾਜ ਨੇ ਉਹਨਾਂ ਨੂੰ 'ਦੀਦਾਰੀ' ਕਿਹਾ । ਫੇਰ ਬੇਅੰਤ ਸਿੰਘਾਂ-ਸਿੰਘਣੀਆਂ ਨੇ ਅੰਮ੍ਰਿਤ ਪਾਨ ਕੀਤਾ । ਇਹ ਸ਼ੁਭ ਕਾਰਜ ੧੭੫੬ ਇ. ਦੀ ਵਿਸਾਖੀ ਨੂੰ ਹੋਇਆ ।

ਸੰਗਤਾਂ ਨਿੱਤ ਦਰਸ਼ਨਾਂ ਨੂੰ ਆਉਂਦੀਆਂ, ਅੰਮ੍ਰਿਤ ਛਕ ਕੇ ਸਿੰਘ ਸਜਦੇ ਤੇ ਹਜ਼ੂਰ ਉਹਨਾਂ ਨੂੰ ਉਪਦੇਸ਼ ਦੇਂਦੇ, ਜਿਸ ਦਾ ਵਰਣਨ ਗੁਰਬਾਣੀ ਤੇ ਹਜ਼ੂਰੀ ਸਿੱਖਾਂ ਦੇ ਲਿਖੇ ਰਹਿਤ-ਨਾਮਿਆਂ ਵਿਚ ਹੈ । ਅਸੀਂ ਕੁਝ ਕੁ ਹਵਾਲੇ ਦੇ ਕੇ ਸਮਾਪਤ ਕਰਦੇ ਹਾਂ ।

"ਜਾਗਤ ਜੋਤਿ ਜਪੈ ਨਿਸ ਬਾਸੁਰ
ਏਕ ਬਿਨਾਂ ਮਨ ਨੈਕ ਨ ਆਨੇ ।
ਪੂਰਨ ਪ੍ਰੇਮ, ਪ੍ਰਤੀਤ ਸਜੈ
ਬ੍ਰਤ, ਗੋਰ, ਮੜੀ, ਮਟ, ਭੂਲ ਨ ਮਾਨੈ
ਤੀਰਥ, ਦਾਨ, ਦਯਾ, ਤਪ, ਸੰਜਮ,
ਏਕ ਬਿਨਾਂ ਨਹਿ ਏਕ ਪਛਾਨੈ ।
ਪੂਰਨ ਜੋਤਿ ਜਗੈ ਘਟ ਮੈ

---

ਮੰਤਰ ਪੜ੍ਹ ਕਰ ਅਮੀ ਤਿਆਰਾ । ਨਾਂਢ ਭਜੇ ਸੁ ਏਕ ਤਬ ਪਯਾਰਾ ।
ਕ੍ਰਿਪਾ ਸਿੰਧ ਆਗੇ ਤਬ ਆਯੋ । ਵੈਸੇ ਸੁਧਾ ਸਬੁੱਧ ਛਕਾਯੋ ।
(ਗੁਰ ਬਿਲਾਸ, ਭਾਈ ਸੁੱਖਾ ਸਿੰਘ ਜੀ)

ਤਬ ਖ਼ਾਲਸਾ ਤਹਿ ਨਖ਼ਾਲਸ ਜਾਨੈ ।''

(ਸ੍ਰੀ ਮੁਖ ਵਾਕ ਪਾਤਸ਼ਾਹੀ ੧੦)

ਖ਼ਾਲਸਾ ਮੇਰੋ ਰੂਪ ਹੈ ਖ਼ਾਸ । ਖ਼ਾਲਸੇ ਮਾਹਿ ਹਉਂ ਕਰਉਂ ਨਿਵਾਸਾ ...
ਖ਼ਾਲਸਾ ਮੇਰੀ ਜਾਤ ਅਰ ਪਤ । ਖ਼ਾਲਸਾ ਸੋ ਮੋ ਕਉ ਉਤਪਤ ।
ਖ਼ਾਲਸਾ ਮੇਰੋ ਭਵਨ ਭੰਡਾਰਾ । ਖ਼ਾਲਸਾ ਕਰ ਮੇਰੋ ਸਤਕਾਰਾ ।
ਖ਼ਾਲਸਾ ਮੇਰੋ ਸੁਜਨ ਪ੍ਰਵਾਰਾ । ਖ਼ਾਲਸਾ ਮੇਰੋ ਕਰਤ ਉਦਾਰਾ ।
ਖ਼ਾਲਸਾ ਮੇਰੋ ਪਿੰਡ ਪ੍ਰਾਨ । ਖ਼ਾਲਸਾ ਮੇਰੀ ਜਾਨ ਕੀ ਜਾਨ ।
ਮਾਨ ਮਹਤ ਮੇਰੀ ਖ਼ਾਲਸਾ ਸਹੀ । ਖ਼ਾਲਸਾ ਮੇਰੋ ਸੁਆਰਥ ਸਹੀ ।
ਖ਼ਾਲਸਾ ਮੇਰੋ ਕਰੇ ਨਿਰਬਾਹ । ਖ਼ਾਲਸਾ ਮੇਰੋ ਦੇਹ ਅਰ ਸਾਹ ।
ਖ਼ਾਲਸਾ ਮੇਰੋ ਧਰਮ ਅਰ ਕਰਮ । ਖ਼ਾਲਸਾ ਮੇਰੋ ਭੇਟ ਨਿਜ ਪਰਮ ।
ਖ਼ਾਲਸਾ ਮੇਰੋ ਸਤਿਗੁਰ ਪੂਰਾ । ਖ਼ਾਲਸਾ ਮੇਰੋ ਸਜਨ ਸੂਰਾ ।
ਉਪਮਾ ਖ਼ਾਲਸੇ ਜਾਤ ਨ ਕਹੀ । ਜੇਹਵਾ ਏਕ ਪਾਰ ਨਹਿੰ ਲਹੀ ।
ਸੇਸ ਰਸਨ, ਸਾਰਿਦ ਸੀ ਬੁਧਾ । ਤਦਿਪ ਨ ਉਪਮਾ ਬਰਨਤ ਸੁਧਾ ।
ਯਾ ਮਹਿ ਰੈਚ ਨਾ ਮਿਥਿਆ ਭਾਖੀ । ਪਾਰ ਬ੍ਰਹਮ ਗੁਰੂ ਨਾਨਕ ਸਾਖੀ ।
ਰੋਮ ਰੋਮ ਜੇ ਰਸਨਾ ਪਾਓ । ਤਦਿਪ ਖ਼ਾਲਸੇ ਜਸ ਤਿਹ ਗਾਓ ।
ਹਉ ਖ਼ਾਲਸੇ ਕਾ, ਖ਼ਾਲਸਾ ਮੇਰੋ । ਓਤ ਪੋਤ ਸਾਗਰ ਬੂੰਦੇਰੋ ।

(ਸਰਬ ਲੋਹ ਪ੍ਰਕਾਸ਼)

ਪੰਥ ਚਲਿਓ ਹੈ ਜਗਤ ਮੈਂ, ਗੁਰ ਨਾਨਕ ਪਰਸਾਦਿ ।
ਰਹਿਤ ਬਤਾਈਐ ਖ਼ਾਲਸੈ, ਸੁਣੋ ਸਿੰਘ ਪ੍ਰਹਿਲਾਦ ।੩।
ਹੋਇ ਸਿੱਖ ਸਿਰ ਟੋਪੀ ਧਰੈ । ਸਾਤ ਜਨਮ ਕੁਸ਼ਟੀ ਹੋਇ ਮਰੈ ।
ਜੋ ਸਿੱਖ ਗਲ ਮੰਹਿ ਤਾਗਾ ਮੇਲੈ ।* ਚੌਪੜ ਬਾਜੀ ਗਨਕਾ ਖੇਲੈ ।੪।
ਜਨਮ ਸੁਆਨ ਪਵੇਗਾ ਕੋਟ । ਬੀ ਜਯੋ ਹਾਥ ਬੁਰਾ ਉਸ ਖੋਟ ।
ਪਾਗ ਉਤਾਰ ਪ੍ਰਸਾਦਿ ਜੋ ਖਾਵੈ । ਸੋ ਸਿੱਖ ਕੁੰਭੀ ਨਰਕ ਸਿਧਾਵੈ ।੫।
ਮੀਣਾ ਔਰ ਮਸੰਦੀਆ, ਮੋਨਾ ਕੁੜੀ ਜੋ ਮਾਰ ।
ਹੋਇ ਸਿੱਖ ਵਰਤਨ ਕਰੈ, ਅੰਤ ਹੋਇਗਾ ਖੁਆਰ ।੬।

---

* ਜੰਞੂ ਪਾਵੇ ।

ਵਾਹਿਗੁਰੂ ਕੇ ਮੰਤਰ ਬਿਨ ਜਪੈ ਔਰ ਕੋਈ ਜਾਪ ।
ਸੋ ਸਾਕਤ, ਸਿੱਖ ਮੂਲ ਨਹਿ, ਬਚਨ ਹੈ ਸ੍ਰੀ ਮੁਖ ਵਾਕ ।੭।
ਸੂਹੇ ਅੰਬਰ ਪਹਿਨ ਕਰ, ਜੋ ਨਾਸੇ ਨਸਵਾਰ
ਲਗੇ ਤਾੜਨਾ ਸੀਸ ਪਰ, ਸੁਟੀਏ ਨਰਕ ਮੰਝਾਰ ।੧੨।
ਬਿਨ ਜਪੁ, ਜਾਪੁ ਜਪੇ ਬਿਨਾਂ, ਜੋ ਜੇਵੈ ਪ੍ਰਸਾਦਿ ।
ਸੋ ਬਿਸਟਾ ਕਾ ਕਿਰਮਿ ਹੋਏ, ਜਨਮ ਗਵਾਇਓ ਬਾਦ ।੧੩।
ਮੜ੍ਹੀ ਗੋਰ ਦੇਵਲ* ਜੋ ਮਾਨੈ । ਪਰ ਪੰਥਨ ਕੋ** ਊਚ ਬਖਾਨੈ ।
ਸੋ ਸਾਕਤ, ਗੁਰ ਕਾ ਸਿੱਖ ਨਾਹੀਂ । ਫਾਸ ਪਰਯੋ ਜੰਮ ਕੰਕਰੀ ਪਾਹੀਂ ।
ਗੁਰੂ ਖਾਲਸਾ ਮਾਨੀਐ, ਪਰਗਟ ਗੁਰੂ ਕੀ ਦੇਹ ।
ਜੋਇ ਸਿੱਖ ਮਿਲਯੋ ਚਹੈ ਖੋਜ ਇਨੋ ਮੈ ਲੇਹ ।੨੪।
ਕਾਨ ਕਟੇ ਅਰ ਤੁਰਕ ਕਾ, ਕਰੈ ਨਾ ਮੂਲ ਵਿਸਾਹ ।
ਜੋ ਸਿੱਖ ਗੁਰ ਹਿਤ ਨਾ ਕਰੈ, ਸੋ ਨਰਕੈ ਪਰ ਜਾਹ ।੨੫।...
ਅਕਾਲ ਪੁਰਖ ਕੀ ਮੂਰਤਿ ਏਹ । ਪ੍ਰਗਟਿਓ ਆਪ ਖ਼ਾਲਸਾ ਦੇਹ ।
ਮਮ ਰੰਚਕ ਮਿਥਿਆ ਨਹੀਂ ਭਾਖੀ । ਗੁਰੂ ਨਾਨਕ, ਗੁਰੂ ਅੰਗਦ ਸਾਖੀ ।
ਅਕਾਲ ਪੁਰਖ ਕੇ ਬਚਨ ਸਿਉ, ਪ੍ਰਗਟ ਚਲਾਇਓ ਪੰਥ ।
ਸਭ ਸਿਖਨ ਕੋ ਬਚਨ ਹੈ, ਗੁਰੂ ਮਾਨਿਓ ਗ੍ਰੰਥ ।੩੦।
ਰਹਿਣੀ ਰਹੈ ਸੋਈ ਸਿੱਖ ਮੇਰਾ । ਓਹ ਸਾਹਿਬ ਮੈਂ ਉਸਕਾ ਚੇਰਾ ।
ਕਰੈ ਅਕਾਲ ਪੁਰਖ ਕੀ ਆਸਾ । ਜਨਮ ਮਰਨ ਕੀ ਕਾਟੇ ਫਾਸਾ ।੩੭।
ਕੱਛ, ਕੇਸ, ਕੰਘਾ ਕਿਰਪਾਨੋ । ਕੜਾ ਔਰ ਜੋ ਕਰੋ ਬਖਾਂਨੋ ।
ਏਹ ਕੱਕੇ ਪੰਜ ਤੁਮ ਮਾਨੋ । ਗੁਰੂ ਗ੍ਰੰਥ ਕੋ ਤੁਮ ਸਭ ਜਾਨੋ ।੩੯।

ਰਹਿਤਨਾਮਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ
ਭਾਈ ਪ੍ਰਹਿਲਾਦ ਸਿੰਘ ਪ੍ਰਥਾਇ

ਪ੍ਰਾਤ ਕਾਲ ਸਤ ਸੰਗ ਨਾ ਜਾਵੈ । ਤਨਖਾਹ ਦਾਰ ਵਹੁ ਬਡਾ ਕਹਾਵੈ ।
ਸਤਸੰਗ ਜਾਇ ਕਰ ਚਿਤ ਡੁਲਾਵੈ । ਈਹਾਂ ਊਹਾਂ ਠਉਰ ਨਾ ਪਾਵੈ ।੩।
ਹਰਿ ਜਸ ਸੁਨਤੇ ਬਾਤ ਚਲਾਵੈ । ਗੋਬਿੰਦ ਸਿੰਘ ਵਹੁ ਜੰਮ ਪੁਰ ਜਾਵੇ ।

* ਦੇਵੀ ਦੁਆਰਾ । ** ਦੂਸਰੇ ਜਾਂ ਹੋਰ ਧਰਮਾਂ ਨੂੰ ।

ਨਿਰਧਨ ਦੇਖ ਨਾ ਕੋਲ ਬਹਾਵੈ । ਸੋ ਤਨਖਾਹੀ ਮੂਲ ਕਹਾਵੈ ।੪। ...
ਵਾਹਿਗੁਰੂ ਕਹੇ ਬਿਨਾਂ ਜੋ ਖਾਵੇ । ਵੇਸਵਾ ਦੁਆਰੇ ਸਿੱਖ ਜੋ ਜਾਵੈ ।
ਪਰ ਇਸਤਰੀ ਸਿਉ ਨੇਹੁ ਲਗਾਵੈ । ਕਹੈ ਗੋਬਿੰਦ ਸਿੰਘ ਵਹੁ ਨਾ ਭਾਵੈ ।
ਨਗਨ ਹੋਇ ਬਾਹਰ ਫਿਰੈ, ਨਗਨ ਸੀਸ ਜੋ ਖਾਇ ।
ਨਗਨ ਪ੍ਰਸਾਦਿ ਜੋ ਬਾਂਟਈ, ਤਨਖਾਹੀ ਬਡੋ ਕਹਾਇ ।੨੪।...
ਖ਼ਾਲਸਾ ਸੋਈ, ਨਾਮ ਸਿਉ ਜੋੜੇ । ਖ਼ਾਲਸਾ ਸੋਈ, ਬੰਧਨ ਕੋ ਤੋੜੇ ।
ਖ਼ਾਲਸਾ ਸੋਈ, ਜੋ ਚੜੇ ਤੁਰੰਗ । ਖ਼ਾਲਸਾ ਸੋਈ, ਜੋ ਕਰੈ ਨਿਤ ਜੰਗ ।
ਖ਼ਾਲਸਾ ਸੋਈ, ਸ਼ਸਤ੍ਰ ਕੋ ਧਾਰੇ । ਖ਼ਾਲਸਾ ਸੋਈ, ਦੁਸ਼ਟ ਕਉ ਮਾਰੇ ।੩੦।
ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨਾ ਕੋਇ ।
ਖਵਾਰ ਹੋਇ ਸਭ ਮਿਲੈਂਗੇ ਬਚੈ ਸਰਨ ਜੋ ਹੋਇ ।੩੪।

ਬਚਨ ਹੈ ਸ੍ਰੀ ਗੁਰੂ ਜੀ ਕਾ, ਕਿ ਕੋਈ ਸਿੱਖ ਦਾ ਬੇਟਾ ਹੋਇ ਕਰ ਮੋਨਾ ਹੋ ਜਾਵੇ, ਤਿਸ ਕੀ ਜੜ੍ਹ ਸੁਕੀ, ਔਰ ਜੋ ਮੋਨਾ ਸਿੱਖ ਹੋ ਜਾਵੇ, ਤਾਂ ਤਿਸ ਕੀ ਜੜ੍ਹ ਹਰੀ ।

ਤਨਖਾਹ ਨਾਮਾ, ਪ੍ਰਸ਼ਨ ਭਾਈ ਨੰਦ ਲਾਲ ਜੀ ਕੇ,
ਵਾਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੇ ।

ਪ੍ਰਥਮ ਰਹਿਤ ਯਹਿ ਜਾਨ, ਖੰਡੇ ਕੀ ਪਾਹੁਲ ਛਕੇ ।
ਸੋਈ ਸਿੰਘ ਪ੍ਰਧਾਨ, ਅਵਰ ਨਾ ਪਾਹੁਲ ਜੋ ਲਏ ।...
ਆਗੇ ਆਵਤ ਸਿੰਘ ਜੋ ਪਾਵੇ । ਵਾਹਿਗੁਰੂ ਕੀ ਫਤਹ ਬੁਲਾਵੇ ।
ਕੁੱਠਾ, ਹੁੱਕਾ, ਚਰਸ, ਤਮਾਕੂ । ਗਾਂਜਾ, ਟੋਪੀ, ਤਾੜੀ ਖਾਕੂ ।
ਇਨਕੀ ਓਰ ਨ ਕਬਹੂੰ ਦੇਖੈ । ਰਹਿਤ ਵੰਤ ਜੋ ਸਿੰਘ ਵਿਸੇਖੈ ।
ਸ਼ਸਤ੍ਰ ਹੀਨ ਇਹ ਕਬਹੂੰ ਨਾ ਹੋਈ । ਰਹਿਤ ਵੰਤ ਖ਼ਾਲਸਾ ਹੈ ਸੋਈ ।...
ਪਰ ਨਾਰੀ, ਜੂਆ, ਅਸੱਤ, ਚੋਰੀ, ਮਦਰਾ ਜਾਨ ।
ਪਾਂਚ ਐਬ ਯੇ ਜਗਤ ਮੇਂ, ਤਜੇ, ਸੁ ਸਿੰਘ ਸੁਜਾਨ ।
ਰਹਿਣੀ ਰਹੇ ਸੋਈ ਸਿੱਖ ਮੇਰਾ । ਓਹ ਠਾਕਰ ਮੈਂ ਉਸਕਾ ਚੇਰਾ ।
ਰਹਿਤ ਬਿਨਾਂ ਨਹਿ ਸਿਖ ਕਹਾਵੈ । ਰਹਿਤ ਬਿਨਾਂ ਦਰ ਚੋਟਾਂ ਖਾਵੈ ।
(ਰਹਿਤ ਨਾਮਾ ਭਾਈ ਦੇਸਾ ਸਿੰਘ ਜੀ)

"ਗੁਰੂ ਕਾ ਸਿੱਖ ਸ਼ਰਾਬ ਨਾ ਪੀਵੇ । ਗੁਰੂ ਕਾ ਸਿੱਖ ਕੰਨਿਆਂ ਨਾ ਮਾਰੇ, ਕੁੜੀ ਮਾਰ ਨਾਲ ਨਾ ਵਰਤੇ । ਕੰਨਿਆਂ ਕਾ ਪੈਸਾ ਨਾ ਖਾਏ । ਨਾਤਾ ਗੁਰੂ ਕੇ ਸਿੱਖ ਨਾਲ ਕਰੇ । ਗੁਰੂ ਕਾ ਸਿੱਖ ਜੰਞੂ ਟਿੱਕੇ ਦੀ ਕਾਣ ਨਾ ਕਰੇ । ਗੁਰੂ ਕਾ ਸਿੱਖ ਭਦਨ ਨਾ ਕਰਾਏ । ਰਸੋਈਆ ਸਿੱਖ ਰਖੇ । ਵਾਹਿਗੁਰੂ ਜੀ ਕੀ ਫਤਹਿ ਮਿਲਣੇ ਤੇ ਵਿਛੜਨੇ ਵਕਤ ਬੁਲਾਵੇ । ਗੁਰੂ ਕਾ ਸਿੱਖ ਮੜ੍ਹੀ ਸਤੀ, ਮਸੀਤ, ਮੁੱਲਾਂ, ਕਾਜ਼ੀ ਬ੍ਰਾਹਮਣ ਆਦਿਕ ਨੂੰ ਕਦੀ ਨਾ ਮੰਨੇ, ਪੂਜੇ । ਸ਼ਸਤ੍ਰ ਰਖੇ । ਖ਼ਾਲਸਾ ਹਿੰਦੂ ਮੁਸਲਮਾਨ ਸੇ ਨਿਆਰਾ ਰਹੇ । ਸਿੱਖ ਕਲਫ ਖਿਜ਼ਾਬ ਨ ਲਗਾਵੇ, ਜੋ ਲਗਾਵੇ ਸੋ ਤਨਖਾਹੀਆ । ਜੋ ਸਿੱਖ ਚਿੱਟੇ ਕੇਸ ਚੁਗੇ, ਸੋ ਤਨਖਾਹੀਆ ।"

(ਰਹਿਤ ਨਾਮਾ ਭਾਈ ਚੌਪਾ ਸਿੰਘ ਜੀ)

"ਗੁਰੂ ਕਾ ਸਿੱਖ ਮੱਟ, ਬੁਤ, ਤੀਰਥ, ਦੇਵੀ, ਦੇਵਤਾ, ਬਰਤ, ਪੂਜਾ, ਅਰਚਾ, ਮੰਤਰ, ਜੰਤਰ, ਪੀਰ, ਬਰਾਹਮਣ, ਪੁਛਨਾ, ਤਰਪਨ, ਗਾਯਤਰੀ, ਕਿਸੇ ਵੱਲ ਧਿਆਨ ਨਾ ਦੇਵੇ । ਜਨੇਊ, ਕਰਮ, ਮਿਰਤ, ਸਰਾਧ, ਪਿਤਰ, ਪਿੰਡ, ਵੇਦਕ ਵਿਵਾਹ ਨਾ ਕਰਾਵੇ, ਸਭ ਜੁਗਤਿ ਗੁਰੂ ਕੀ ਮਰਯਾਦਾ ਸੇ ਕਰੇ । ਕੰਨਿਯਾਂ ਕੋ ਮਾਰੇ, ਮੋਨੇ ਕੋ ਕੰਨਿਆਂ ਦੇਵੇ, ਸੋ ਤਨਖਾਹੀਆ ।"

ਸਿੱਖ ਕੋ ਸਿੱਖ ਪੁਤਰੀ ਦਈ, ਸੁਧਾ* ਸੁਧਾ ਮਿਲ ਜਾਯਾ ।
ਦਈ ਭਾਦਨੀ( ) ਕੋ ਸੁਤਾ{ }, ਅਹਿ}{ ਮੁਖ ਅਮੀ [] ਚੁਆਯਾ ।
ਨਾਕ ਕਾਨ ਨਾ ਛੇਦੇ, ਅਖੰਡ ਰਹੇ ।

ਗੋਡੇ ਵਾਲੀ (ਗੋਡੇ ਢਕਣੀ) ਕੱਛ ਨਾ ਪਹਿਰੇ, ਜੋ ਪਹਿਰੇ, ਸੋ ਤਨਖ਼ਾਹੀਆ । ਏਕਾਦਸੀ ਆਦਿਕ ਬਰਤ ਨਾ ਧਾਰੇ ।"

(ਰਹਿਤ ਨਾਮਾ ਭਾਈ ਦਯਾ ਸਿੰਘ ਜੀ)

"ਦੇਖਨ ਮੇਂ ਬਾਂਕੋ ਲਗੇ, ਕਾਂ ਕੋ ਚਿਤ ਨਾ ਦੁਖਾਇ ।
ਸਿੰਘ ਸੁਮੇਰ ਅਕਾਲ ਪ੍ਰਿਯ, ਸੋ ਖ਼ਾਲਸਾ ਕਹਾਇ ।੨੩।...
ਤੁਰਕਨ ਕੀ ਸੰਗਤ ਕਬੂੰ, ਕਰੇ ਨਾ ਬਲ ਕੋ ਧਾਰ ।

---

ਅੰਮ੍ਰਿਤ । ( ) ਮੋਨਾ । { } ਲੜਕੀ । }{ ਸੱਪ । [] ਅੰਮ੍ਰਿਤ ।

ਸਿੰਘ ਸੁਮੇਰ ਅਕਾਲ ਪ੍ਰਿਯ, ਸੋ ਖ਼ਾਲਸਾ ਅਪਾਰ ।੩੯।''

(ਰਹਿਤ ਨਾਮਾ ਬਾਬਾ ਸੁਮੇਰ ਸਿੰਘ ਜੀ)

''ਮੱਟ, ਮੜ੍ਹੀ ਤੱਟ, ਤੀਰਥ, ਦੇਵੀ, ਦੇਵਤੇ, ਬਰਤ, ਪੂਜਾ, ਅਰਚਾ, ਮੰਤਰ, ਜੰਤਰ, ਪੀਰ, ਪੁਰਖ, ਬਰਾਹਮਣ, ਪੁਛਣਾ, ਤਰਪਨ, ਗਾਇਤਰੀ, ਸਰਾਧ, ਹੋਰ ਕਿਤੇ ਵੱਲ ਦੇਖੇ ਨਾਹੀਂ ।''

(ਪ੍ਰੇਮ ਸੁਮਾਰਗ ਗ੍ਰੰਥ ਰਹਿਤ ਮਰਯਾਦਾ)

ਗੁਰਬਾਣੀ ਨੂੰ ਛੱਡ ਕੇ, ਰਹਿਤ ਨਾਮੇ ਬੜੀ ਪੁਰਾਣੀ ਲਿਖਤ ਹਨ । ਸਿੱਖ, ਗੁਰੂ ਮਹਾਰਾਜ ਪਾਸੋਂ ਰਹਿਤ ਮਰਯਾਦਾ ਬਾਰੇ ਸਵਾਲ ਪੁਛਿਆ ਕਰਦੇ ਸਨ । ਹਜ਼ੂਰ ਉਤਰ ਦਿਆ ਕਰਦੇ ਸਨ । ਹਜ਼ੂਰੀਏ ਸਿੱਖ ਓਹਾ ਬਚਨ ਵਾਰਤਕ ਜਾਂ ਕਵਿਤਾ ਵਿਚ ਲਿਖ ਲਿਆ ਕਰਦੇ ਸਨ । ਓਹਾ ਲਿਖਤਾਂ ਪਿਛੋਂ ਲਿਖਾਰੀਆਂ ਦੇ ਨਾਮ ਉਤੇ 'ਰਹਿਤ ਨਾਮੇ' ਅਖਵਾਈਆਂ । ਸਿੱਖ ਸਿਧਾਂਤ ਬਾਰੇ ਇਹ ਬੜੀਆਂ ਪੁਰਾਣੀਆਂ ਤੇ ਪ੍ਰਮਾਣੀਕ ਗਵਾਹੀਆਂ ਹਨ । ਹਰ ਸਿੱਖ ਨੂੰ ਰਹਿਤ ਵਿਚ ਪਕਿਆਂ ਹੋਣਾ ਚਾਹੀਦਾ ਹੈ । ਪੰਜਾਂ ਪਿਆਰਿਆਂ ਨੇ ਸੀਸ ਭੇਟਾ ਕਰ ਕੇ ਇਹ ਸਿੱਖੀ ਪਰਗਟਾਈ ਹੈ । ਸੋ ਸਭ ਸੰਗਤਾਂ ਪੰਜਾਂ ਪਿਆਰਿਆਂ ਦੀ ਕਮਾਈ ਦਾ ਧਿਆਨ ਧਰ ਕੇ ਗੱਜ ਕੇ ਬੋਲੋ :

ਸ੍ਰੀ ਵਾਹਗੁਰੂ ।

ਪ੍ਰਸੰਗ ਸਿਖਿਆ ੧੨-੧੨-੪੯ ਈ.



ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ

# ਸ਼ਹੀਦੀ
# ਭਾਈ ਤਾਰਾ ਸਿੰਘ
## ਪਿੰਡ 'ਵਾਂ'

ਮੁਗਲ ਰਾਜ ਵਿਚ ਪੰਜਾਬ ਅੰਦਰ ਵੀ ਜ਼ਿਮੀਦਾਰਾ ਢੰਗ ਹੁੰਦਾ ਸੀ। ਪਿੰਡ ਦੇ ਚੌਧਰੀਆਂ ਦੀ ਬੜੀ ਤਾਕਤ ਹੁੰਦੀ ਸੀ। ਉਹ ਇਲਾਕੇ ਵਿਚ ਮਨ-ਮੰਨੀਆਂ ਕਰ ਸਕਦੇ ਸਨ। ਉਤਲੇ ਹਾਕਮਾਂ ਨੂੰ ਖ਼ੁਸ਼ ਰਖ ਕੇ, ਚੌਧਰੀ ਪਿੰਡ ਦੀ ਪਰਜਾ ਉਤੇ ਜੀ-ਆਏ ਜ਼ੁਲਮ ਕਰ ਸਕਦੇ ਸਨ।

ਪਿੰਡ ਨੌਸ਼ਹਿਰੇ ਦਾ ਚੌਧਰੀ 'ਸਾਹਿਬ ਰਾਏ' ਬੜਾ ਹੰਕਾਰੀ ਤੇ ਅੱਤਿਆਚਾਰੀ ਸੀ। ਉਤਲੇ ਅਫਸਰਾਂ ਦੀ ਸ਼ਹਿ ਹੋਣ ਕਰ ਕੇ ਉਹ ਪਿੰਡ ਵਿਚ ਕਿਸੇ ਨੂੰ ਨਹੀਂ ਮਿਥਦਾ ਸੀ। ਉਸ ਦੀਆਂ ਘੋੜੀਆਂ ਸਦਾ ਲੋਕਾਂ ਦੇ ਖੇਤਾਂ ਵਿਚ ਖੁੱਲੀਆਂ ਫਿਰਦੀਆਂ ਰਹਿੰਦੀਆਂ ਸਨ। ਪਿੰਡ ਵਿਚ ਕੁਛ ਘਰ ਸਿੱਖਾਂ ਦੇ ਵੀ ਸਨ। ਇਕ ਦਿਨ ਉਹਨਾਂ ਬੜੀ ਨਮਰਤਾ ਨਾਲ ਚੌਧਰੀ ਕੋਲ ਬੇਨਤੀ ਕੀਤੀ, ਕਿ ਉਸ ਦੀਆਂ ਘੋੜੀਆਂ ਨਿੱਤ ਉਹਨਾਂ ਦੀਆਂ ਪੈਲੀਆਂ ਚਰਦੀਆਂ ਹਨ, ਉਹ ਘੋੜੀਆਂ ਨੂੰ ਬੰਨ੍ਹ ਕੇ ਰੱਖੇ। ਅਭਿਮਾਨੀ ਚੌਧਰੀ ਜਰ ਨਾ ਸਕਿਆ, ਕਿ ਕੋਈ ਉਹਨੂੰ ਉਲਾਹੰਮਾ ਦੇਵੇ। ਉਹਨੇ ਉਲਟਾ ਪੈਲੀ ਵਾਲੇ ਸਿੱਖਾਂ ਨੂੰ ਧਮਕਾਇਆ ਤੇ ਏਥੋਂ ਤਕ ਕਿਹਾ, ਕਿ ਤੁਹਾਡੇ ਕੇਸਾਂ ਦੇ ਰੱਸੇ ਵੱਟ ਕੇ ਘੋੜੀਆਂ ਬੱਧੀਆਂ ਜਾਣਗੀਆਂ, ਐਵੇਂ ਨਹੀਂ। ਇਹ ਬੋਲੀ ਸਿੱਖਾਂ ਦੇ ਸੀਨੇ ਚੀਰ ਗਈ। ਉਹ ਲਾਗੇ ਦੇ ਪਿੰਡ 'ਭੁਸੇ' ਵਿਚ ਸ. ਅਮਰ ਸਿੰਘ ਤੇ ਸ. ਬਘੇਲ ਸਿੰਘ ਕੋਲ ਜਾ ਫਰਯਾਦੀ ਹੋਏ। ਮਗਰਲਿਆਂ ਦੋਹਾਂ ਨੇ ਭਰਾਵਾਂ ਨੂੰ ਭਰੋਸਾ ਦੁਆਇਆ, ਕਿ ਚੌਧਰੀ ਦੀਆਂ ਘੋੜੀਆਂ ਬਹੁਤੇ ਦਿਨ ਉਹਨਾਂ ਦੇ ਖੇਤ ਨਹੀਂ ਚਰਦੀਆਂ।

ਸਮਾਂ ਪਾ ਕੇ ਸ. ਅਮਰ ਸਿੰਘ ਤੇ ਸ. ਬਘੇਲ ਸਿੰਘ ਨੇ ਚੌਧਰੀ 'ਸਾਹਿਬ ਰਾਏ' ਦੀਆਂ ਘੋੜੀਆਂ ਕੱਢ ਲਈਆਂ ਤੇ ਸ. ਲਖਮੀਰ ਸਿੰਘ ਘਰਿਆਲੇ ਵਾਲੇ ਕੋਲ ਪੁਚਾ ਦਿਤੀਆਂ। ਉਹਨੇ ਘੋੜੀਆਂ ਸ. ਆਲਾ ਸਿੰਘ ਪਟਿਆਲੇ ਕੋਲ ਜਾ ਵੇਚੀਆਂ ਤੇ ਵੱਟੀ ਰਕਮ ਭਾਈ ਤਾਰਾ ਸਿੰਘ ਪਿੰਡ 'ਵਾਂ' ਦੇ ਲੰਗਰ ਵਿਚ ਆ ਪਾਈ।

ਭਾਈ ਤਾਰਾ ਸਿੰਘ ਬੜਾ ਭਜਨੀਕ ਸਿੱਖ ਸੀ। ਪਿੰਡ 'ਵਾਂ' ਵਿਚ ਉਸ ਦੀ ਜੱਦੀ ਮਾਲਕੀ ਸੀ। ਪਿੰਡੋਂ ਬਾਹਰ ਉਸਨੇ ਆਪਣੀ ਜ਼ਮੀਨ ਵਿਚ ਗੁਰਦੁਆਰਾ ਬਣਾਇਆ ਹੋਇਆ ਸੀ, ਜਿੱਥੇ ਆਏ ਗਏ ਸਿੱਖ ਸੰਤ ਟਿਕਦੇ ਸਨ, ਤੇ ਅੱਠੇ ਪਹਿਰ ਗੁਰੂ ਕਾ ਲੰਗਰ ਵਰਤਦਾ ਰਹਿੰਦਾ ਸੀ। ਤਾਰਾ ਸਿੰਘ ਪੂਰਨ ਸੰਤ ਸੀ, ਪਰ ਨਿਰਾ ਮਾਲਾ ਫੇਰਨ ਵਾਲਾ ਹੀ ਨਹੀਂ, ਸਗੋਂ ਲੋੜ ਪਈ 'ਤੇ ਤਲਵਾਰ ਚਲਾਉਣ ਵਾਲਾ ਵੀ। ਬਾਬਾ ਬੰਦਾ ਸਿੰਘ ਜੀ ਦੀਆਂ ਫੌਜੀ ਮੁਹਿੰਮਾਂ ਵਿਚ ਉਹ ਅੱਗੇ ਹੋ ਕੇ ਲੜਦਾ ਰਿਹਾ ਸੀ। ਬਾਬਾ ਜੀ ਦੀ ਸ਼ਹੀਦੀ ਪਿਛੋਂ ਕੁਛ ਸਮੇਂ ਵਾਸਤੇ ਸਿੱਖ ਚੁਪ ਕਰ ਗਏ ਸਨ। ਸੋ ਭਾਈ ਤਾਰਾ ਸਿੰਘ ਜੀ ਵੀ ਆਪਣੇ ਪਿੰਡ ਆ ਟਿਕੇ। ਸਿੱਖ ਚੁੱਪ ਕੀਤੇ ਹੋਏ ਸਨ, ਪਰ 'ਸੰਤਾਂ ਮਾਨੋ ਦੂਤਾ ਡਾਨੋ' ਵਾਲੀ ਮਰਯਾਦਾ ਉਹਨਾਂ ਭੁਲਾਈ ਨਹੀਂ ਸੀ। ਜੇ ਕੋਈ ਜਰਵਾਣਾ ਕਿਤੇ ਕਿਰਤੀ ਸਿੱਖਾਂ ਨਾਲ ਧੱਕਾ ਕਰਦਾ, ਤਾਂ ਕੋਈ ਲਾਡਲੀਆਂ ਫੌਜਾਂ ਉਸ ਦੇ ਸੁਧਾਰ ਵਾਸਤੇ ਬਹੁੜ ਪੈਂਦੀਆਂ। ਏਸੇ ਅਸੂਲ ਦੀ ਪਾਲਣਾ ਕਰਦਿਆਂ ਹੋਇਆਂ ਚੌਧਰੀ ਸਾਹਿਬ ਰਾਏ ਦੀਆਂ ਘੋੜੀਆਂ ਚੁਰਾਈਆਂ ਗਈਆਂ ਸਨ।

ਸੂੰਧਕ ਕਢਦਿਆਂ ਕਢਦਿਆਂ ਚੌਧਰੀ ਨੇ ਪਤਾ ਕਰ ਲਿਆ, ਕਿ ਉਹਦੀਆਂ ਘੋੜੀਆਂ ਬਘੇਲ ਸਿੰਘ ਨੇ ਚੁਰਾਈਆਂ ਹਨ। ਉਸਨੂੰ ਇਹ ਵੀ ਪਤਾ ਲੱਗ ਗਿਆ, ਕਿ ਬਘੇਲ ਸਿੰਘ ਇਸ ਵੇਲੇ ਸੰਤ ਤਾਰਾ ਸਿੰਘ ਦੇ ਡੇਰੇ ਵਿਚ ਹੈ। ਉਹ ਆਪਣੇ ਦੋ ਚਾਰ ਟੁਕੜਬੋਚਾਂ ਨੂੰ ਨਾਲ ਲੈ ਕੇ ਸੰਤ ਤਾਰਾ ਸਿੰਘ ਦੇ ਡੇਰੇ ਆ ਧਮਕਿਆ। ਉਹ ਆਪਣੀ ਚੌਧਰ ਦੇ ਨਸ਼ੇ ਵਿਚ ਏਨਾ ਮਸਤ ਸੀ, ਕਿ ਜੋਸ਼ੀਲੇ ਸੰਤ ਤਾਰਾ ਸਿੰਘ ਦੇ ਸਾਮ੍ਹਣੇ ਜੋ ਮੂੰਹ ਆਇਆ, ਬਿਨਾਂ ਵਿਚਾਰੇ ਕਹੀ ਗਿਆ।

# ਕਬਿੱਤ

ਤਾਰਾ ਸਿੰਘ ਤਾਈਂ ਧਮਕਾਉਣ ਲੱਗਾ ਸਾਹਿਬ ਰਾਇ
ਬੋਲਦਾ ਕਬੋਲ ਬੋਲ ਮੱਤਾ ਹੰਕਾਰ ਦਾ
ਧਾੜਵੀ ਲੁਟੇਰੇ ਕੋਲ ਰਖਦੈਂ ਹਮੇਸ਼, ਸਿੰਘਾ !
ਮਾਰਦਾ ਏਂ ਡਾਕੇ ਡਰ ਲਾਹ ਕੇ ਸਰਕਾਰ ਦਾ
ਦੇ ਦੇ ਮੇਰੇ ਚੋਰ ਹੱਥੀਂ, ਹੋਵੇਂਗਾ ਖੁਆਰ ਨਹੀਂ ਤਾਂ
ਛੱਡੂ ਨਾ ਨਸ਼ਾਨ ਬਾਕੀ ਤੇਰੇ ਘਰ ਬਾਰ ਦਾ
ਓਨਾ ਚਿਰ ਪੈਂਦੀ ਨਹੀਂ ਕਲੇਜੇ ਠੰਢ ਤਾਰਾ ਸਿੰਘਾ !
ਜਿੰਨਾ ਚਿਰ ਸਿੱਖ ਫੜ ਹੱਥੀਂ ਨਹੀਂ ਮੈਂ ਮਾਰਦਾ ।

ਭਾਈ ਤਾਰਾ ਸਿੰਘ ਨੇ ਬੜੇ ਧੀਰਜ ਨਾਲ ਕਿਹਾ, "ਚੌਧਰੀ ਜੀ ! ਸੰਤਾਂ ਦੇ ਡੇਰੇ ਵਿਚ ਚੋਰਾਂ ਦਾ ਕੀ ਕੰਮ ? ਸ: ਬਘੇਲ ਸਿੰਘ ਚੋਰ ਨਹੀਂ । ਉਸ ਵਰਗੇ ਉਪਕਾਰੀ ਸੱਜਣ ਉਤੇ ਚੋਰੀ ਦਾ ਇਲਜ਼ਾਮ ਲਾਉਣਾ ਠੀਕ ਨਹੀਂ । ਲੁਟੇਰੇ ਸਿੱਖ ਨਹੀਂ, ਲੁਟੇਰਾ ਤੂੰ ਹੈਂ, ਜੋ ਉਹਨਾਂ ਦੀਆਂ ਪੈਲੀਆਂ ਚਾਰਦਾ ਏਂ । ਬਾਕੀ ਗੱਲ ਰਹੀ ਧਮਕੀਆਂ ਦੀ, ਇਹ ਸਿੱਖਾਂ ਨੂੰ ਨਹੀਂ ਡਰਾ ਸਕਦੀਆਂ । ਭਲਾ ਚਾਹੁੰਦਾ ਏਂ, ਤਾਂ ਡੇਰਿਓਂ ਬਾਹਰ ਨਿਕਲ ਜਾਹ ।"

ਚੌਧਰੀ ਦੀ ਕਿਸਮਤ ਮਾੜੀ । ਉਹ ਅਜੇ ਵੀ ਨਾ ਸਮਝਿਆ । ਸਗੋਂ ਉਹਨੇ ਗੁੱਸੇ ਵਿਚ ਆ ਕੇ ਭਾਈ ਤਾਰਾ ਸਿੰਘ ਤੇ ਸਿੱਖੀ ਦੀ ਸ਼ਾਨ ਵਿਰੁੱਧ ਅਜੇਹੇ ਮੰਦੇ ਬਚਨ ਕਹੇ, ਜਿਨ੍ਹਾਂ ਨੂੰ ਸੁਣ ਕੇ ਸਿੱਖ ਸਹਾਰ ਨਾ ਸਕੇ । ਕੁਛ ਗੱਭਰੂ ਉਠੇ ਤੇ ਲੱਗੇ ਚੌਧਰੀ ਨੂੰ ਚਾਹਟਾ ਛਕਾਉਣ ।

# ਸਾਕਾ

ਬੋਲੇ ਮੰਦੇ ਬੋਲ ਜਾਂ ਉਸ ਰੋਹ ਵਿਚ ਆ ਕੇ
ਉਠੇ ਸਿੰਘ ਦਲੇਰ ਤਾਂ ਕੁਛ ਗੁੱਸਾ ਖਾ ਕੇ
ਧੌਣੋਂ ਫੜ ਕੇ ਚੌਧਰੀ ਢਿਡ ਧਰਨੇ ਪਾ ਕੇ
ਸੇਵਾ ਕੀਤੀ ਸੂਰਿਆਂ ਚੰਗੀ ਦਿਲ ਲਾ ਕੇ

ਮੁੜਿਆ ਓਥੋਂ ਚੌਧਰੀ ਜਦ ਖੁੰਬ ਠੱਪਾ ਕੇ
ਰੋਂਦਾ ਪਿਟਦਾ ਪਹੁੰਚਿਆ ਪੱਟੀ ਵਿਚ ਜਾ ਕੇ

ਸਿੰਘਾਂ ਕੋਲੋਂ ਮਾਰ ਖਾ ਕੇ ਚੌਧਰੀ ਪੱਟੀ ਦੇ ਫੌਜਦਾਰ ਕੋਲ ਜਾ ਪਿਟਿਆ। ਸਰੀਰਕ ਦੁੱਖ ਨਾਲੋਂ ਉਸ ਨੂੰ ਮਾਨਸਕ ਪੀੜ ਵਧੇਰੇ ਹੋ ਰਹੀ ਸੀ। ਜਿੰਨੀਆਂ ਉਸ ਨੂੰ ਵੱਜੀਆਂ ਸਨ, ਉਸ ਨਾਲੋਂ ਵਧੇਰੇ ਉਸ ਦੀ ਚੌਧਰ ਨੇ ਅਨੁਭਵ ਕੀਤੀਆਂ ਸਨ। ਪਟੀ ਦਾ ਫੌਜਦਾਰ ਜਾਅਫਰ ਬੇਗ ਉਸ ਦਾ ਮਿੱਤਰ ਸੀ। ਉਹ ਆਪਣੇ ਇਲਾਕੇ ਵਿਚ ਚੌਧਰੀ ਦੀ ਬੇਇਜ਼ਤੀ ਹੋਈ ਸੁਣ ਕੇ ਅੱਗ ਵਾਂਗ ਭੜਕ ਉਠਿਆ। ਦੋ ਸੌ ਅਸਵਾਰ ਲੈ ਕੇ ਉਹਨੇ ਭਾਈ ਤਾਰਾ ਸਿੰਘ ਉਤੇ ਚੜ੍ਹਾਈ ਕਰ ਦਿਤੀ।

## ਸਾਕਾ

ਚੜ੍ਹਿਆ ਜਾਅਫਰ ਫੌਜ ਲੈ, ਲਾ ਚੋਟ ਨਗਾਰੇ
ਘੋੜੇ ਪੁਤਲੇ ਪੌਣ ਦੇ ਉਡ ਜਾਵਣ ਹਾਰੇ
ਵੱਜਣ ਸੁੰਬ ਜ਼ਮੀਨ 'ਤੇ ਜਿਉਂ ਪੱਥਰ ਭਾਰੇ
ਧਰਤੀ ਕੰਬੇ ਧਮਕ ਨਾਲ ਨਾ ਭਾਰ ਸਹਾਰੇ
ਨਾਲ ਚੜ੍ਹੇ ਕੁਛ ਸੂਰਮੇ ਰਾਕਸ਼ ਹੰਕਾਰੇ
ਮਾਰਨ ਤੇਗਾਂ ਪੌਣ ਨੂੰ ਉਗਲਣ ਅੰਗਿਆਰੇ
ਫਿਰੇ ਜੁਆਨੀ ਤੜਫਦੀ ਪਈ ਮੌਤ ਵੰਗਾਰੇ
'ਸੀਤਲ' ਵੇਖੇ ਜਾਣਗੇ ਰਣ ਅੰਦਰ ਸਾਰੇ

ਭਾਈ ਤਾਰਾ ਸਿੰਘ ਦੇ ਡੇਰੇ ਵਿਚ ਵੀ ਉਡੀਕਾਂ ਹੋ ਰਹੀਆਂ ਸਨ, ਕਿ ਵੇਖੀਏ ਹੁਣ ਚੌਧਰੀ ਕਿਹੜੇ ਮਦਦੀ ਨੂੰ ਨਾਲ ਲੈ ਕੇ ਆਉਂਦਾ ਹੈ। ਪਹਿਰ-ਕੁ ਦੇ ਤੜਕੇ ਸ: ਬਘੇਲ ਸਿੰਘ ਡੇਰਿਓਂ ਬਾਹਰ ਮੈਦਾਨ ਨਿਕਲਿਆ, ਤਾਂ ਘੋੜਿਆਂ ਦੇ ਸੁੰਬ ਖੜਕਣ ਦੀ ਵਾਜ ਆਈ। ਉਹ ਸਮਝ ਗਿਆ, ਕਿ ਵੈਰੀ ਆ ਰਿਹਾ ਹੈ। ਉਹ ਸੋਚਣ ਲੱਗਾ, ਜੇ ਡੇਰੇ ਵਿਚ ਭੌਂ ਕੇ ਖਬਰ ਕਰਨ ਗਿਆ, ਤਾਂ ਨਾਲ ਦੇ ਸਮਝਣਗੇ, ਕਿ ਡਰਦਾ ਮੁੜ ਆਇਆ ਹੈ। ਗੁਰੂ ਮਹਾਰਾਜ ਦਾ 'ਸਵਾ ਲਾਖ ਸੇ ਏਕ ਲੜਾਊਂ' ਵਾਲਾ ਵਾਕ ਚੇਤੇ ਕਰ ਕੇ ਸਿੰਘ ਇੱਕਲਾ ਹੀ ਪਿੜ ਮੱਲ ਖਲੋਤਾ।

# ਮਿਰਜ਼ਾ

ਉਠਿਆ ਤੜਕੇ ਪਹਿਰ ਦੇ, ਯੋਧਾ, ਬਲੀ, ਜੁਆਨ
ਜਲ ਦਾ ਗੜਵਾ ਭਰ ਲਿਆ, ਚੱਲਿਆ ਬਾਹਰ ਮੈਦਾਨ
ਸੱਤ ਫੁੱਟ ਨੇਜ਼ਾ ਸ਼ੇਰ ਦਾ, ਤੱਕੇ ਵੱਲ ਅਸਮਾਨ
ਮਾਤ ਪਈ ਲੋ ਤਾਰਿਆਂ, ਤਕ ਤਕ ਕੇ ਸ਼ਰਮਾਨ
ਮੋਢੇ ਲੱਗੀ ਜਤੀ ਦੇ, ਤੀਰਾਂ ਸਣੇ ਕਮਾਨ
ਲਿਪਟੇ ਜਿਵੇਂ ਸਪੋਲੀਏ, ਚੰਦਨ ਦੇ ਸੰਗ ਆਨ
ਢਾਕ ਚੜ੍ਹੀ ਸਰਦਾਰ ਦੀ, ਝੂਟੇ ਲੈ ਕਿਰਪਾਨ
ਇਉਂ ਨੀਲੀ ਦਸਤਾਰ 'ਤੇ, ਚੱਕਰ ਸੋਭਾ ਪਾਨ
ਉਪਮਾ ਸੁੱਤੀ ਕਵੀ ਨੂੰ, ਪੀਂਘ ਪਈ ਅਸਮਾਨ
ਦੂਰ ਹੋਇਆ ਜਦ ਡੇਰਿਓਂ, ਦੁਸ਼ਮਣ ਪਹੁੰਚੇ ਆਨ
ਘੋੜਿਆਂ ਦੇ ਸੁੰਬ ਖੜਕਦੇ, ਧਰਤੀ ਨੂੰ ਕੰਬਾਨ
ਵੈਰੀ ਵਧਦੇ ਆਵੰਦੇ, ਚੜ੍ਹਦੇ ਜਿਵੇਂ ਤੂਫਾਨ
ਡੱਕ ਖਲੋਤਾ ਦਲਾਂ ਨੂੰ, ਕੱਲ੍ਹਾ ਮਰਦ ਜੁਆਨ
ਜੂਝੇਗਾ ਸਿੰਘ 'ਸੀਤਲਾ', ਗੱਲਾਂ ਸਿੰਘ ਕਰੂ ਜਹਾਨ

ਏਨੇ ਨੂੰ ਵੈਰੀ ਫੌਜ ਨੇੜੇ ਆ ਢੁੱਕੀ। ਜਿਸ ਵੇਲੇ ਉਹ ਤੀਰ ਦੀ ਮਾਰ ਹੇਠ ਆ ਗਈ, ਤਾਂ ਸ. ਬਘੇਲ ਸਿੰਘ ਨੇ ਗੱਜ ਕੇ ਕਿਹਾ : "ਠਹਿਰੋ ਪਾਜੀਓ ! ਕਿਧਰ ਸੰਤਾਂ ਦੇ ਡੇਰੇ ਉਤੇ ਧਾਈ ਕਰੀ ਆਉਂਦੇ ਹੋ ? ਪਹਿਲਾਂ ਫੌਜਾਂ ਨਾਲ ਦੋ ਹੱਥ ਕਰਦੇ ਜਾਓ।"

ਸਿੰਘ ਨੇ ਉਚੀ ਸਾਰੀ 'ਸਤਿ ਸ੍ਰੀ ਅਕਾਲ' ਦਾ ਜੈਕਾਰਾ ਛੱਡਿਆ। ਚੌਧਰੀ ਨੇ ਵਾਜ ਪਛਾਣ ਕੇ ਫੌਜਦਾਰ ਨੂੰ ਕਿਹਾ, "ਏਹਾ ਸਾਰੀ ਕਲ੍ਹੇ ਦਾ ਮੁਢ ਹੈ। ਏਸੇ ਨੇ ਮੇਰੀਆਂ ਘੋੜੀਆਂ ਕੱਢੀਆਂ ਹਨ। ਫੜ ਲਓ, ਨਿਕਲ ਨਾ ਜਾਏ।"

## ਸਾਕਾ

ਦੁਸ਼ਮਣ ਤਕ ਕੇ ਸਿੰਘ ਨੇ ਛਡਿਆ ਜੈਕਾਰਾ
ਬੋਲ ਪਛਾਣੇ ਚੌਧਰੀ ਮਾਰੇ ਲਲਕਾਰਾ
ਕਹਿੰਦਾ, ਏਹਾ ਬਘੇਲ ਸਿੰਘ, ਜਿਸ ਕੀਤਾ ਕਾਰਾ
ਫੜ ਲੋ, ਨਿਕਲ ਜਾਏ ਨਾ, ਇਹ ਕਰ ਕੇ ਚਾਰਾ
ਘੇਰਾ ਪਾਇਆ ਵੈਰੀਆਂ ਬਲ ਲਾ ਕੇ ਸਾਰਾ
ਗੋਲੀ ਚੱਲਣ ਲੱਗ ਪਈ ਯੁੱਧ ਹੋਇਆ ਭਾਰਾ

ਪੈਂਦੀ ਸੱਟੇ ਬਘੇਲ ਸਿੰਘ ਨੇ ਬੰਦੂਕ ਚਲਾਉਣੀ ਆਰੰਭ ਕਰ ਦਿਤੀ। ਏਧਰੋਂ ਗੋਲੀ ਚੱਲੀ, ਤਾਂ ਅੱਗੋਂ ਵੈਰੀ ਨੇ ਵੀ ਗੋਲੀਆਂ ਦੀ ਵੱਾਲੀ ਝਾੜੀ। ਬੰਦੂਕਾਂ ਦੀ ਵਾਜ ਸੁਣ ਕੇ ਡੇਰੇ ਵਿਚਲੇ ਸਿੰਘ ਵੀ ਸ: ਬਘੇਲ ਸਿੰਘ ਦੀ ਮਦਦ ਵਾਸਤੇ ਪਹੁੰਚ ਪਏ। ਦੋ ਘੜੀਆਂ ਚੰਗਾ ਘਮਸਾਣ ਹੋਇਆ। ਸਿੰਘ ਨਾਲੋਂ ਵੈਰੀ ਦੀ ਗਿਣਤੀ ਵਧੇਰੇ ਸੀ, ਪਰ ਖ਼ਾਲਸਈ ਤਲਵਾਰ ਸਾਮ੍ਹਣੇ ਉਹ ਬਹੁਤਾ ਚਿਰ ਨਾ ਖਲੋ ਸਕੇ। ਕੇਈ ਤਾਂ ਹਨੇਰੇ ਅੰਦਰ ਆਪਸ ਵਿਚ ਹੀ ਲੜ ਮਰੇ। ਮੌਤ ਨੇ ਵਿਚੋਂ ਮਨ ਭਾਉਂਦੇ ਗਭਰੂ ਵੀਣ ਲਏ।

## ਸਾਕਾ

ਰੌਲਾ ਸੁਣ ਕੇ ਪਹੁੰਚ ਪਈ ਸਿੰਘਾਂ ਦੀ ਟੋਲੀ
ਵੱਸਣ ਲੱਗੀ ਗੜੇ ਵਾਂਗ ਦੋ ਪਾਸੀਂ ਗੋਲੀ
ਖਿਹਡਣ ਲੱਗੇ ਸੂਰਮੇ ਰੱਤ ਅੰਦਰ ਹੋਲੀ
ਤੀਰ ਵਿੰਨ੍ਹਣ ਇਉਂ ਛਾਤੀਆਂ ਦਿਲ ਚੀਰੇ ਬੋਲੀ
ਕਈਆਂ ਦੀ ਜਿੰਦ ਕਾਲ ਨੇ ਪੈਰਾਂ ਵਿਚ ਰੋਲੀ
ਪ੍ਰਾਣ ਪੰਖੇਰੂ ਉਡ ਗਏ ਛਡ ਖ਼ਾਕ ਮਤੋਲੀ
ਮੌਤ ਸਵੰਬਰ ਰਚ ਲਿਆ ਵਰ ਮਾਲ ਪਰੋਲੀ
ਬੰਨ੍ਹੀ ਹੱਥ ਕਲਿੱਝੜੇ ਪਾ ਸੂਹੀ ਚੋਲੀ
ਫਿਰਦੀ ਹਾਣੀ ਭਾਲਦੀ ਦਿਲ ਦਾ ਹਮਜੋਲੀ

ਚੜ੍ਹ ਗਈ ਵਰ ਕੇ 'ਸਿੰਘ' ਨੂੰ ਸਗਨਾਂ ਦੀ ਡੋਲੀ
ਖਿਹਡਣਗੇ ਵਿਚ ਸੁਰਗ ਦੇ ਕੰਙਣਾ ਤਰਚੌਲੀ
ਪਾਣੀ ਵਾਰੂ ਸਾਹਿਬ ਕੌਰ ਪੁੱਤਰਾਂ ਤੋਂ ਘੋਲੀ

ਏਸ ਮੁਠਭੇੜ ਵਿਚ ਸ: ਬਘੇਲ ਸਿੰਘ ਸ਼ਹੀਦ ਹੋ ਗਿਆ ਦੂਜੇ ਪਾਸੇ ਫੌਜਦਾਰ ਜਾਅਫਰ ਬੇਗ ਦੇ ਦੋ ਭਤੀਜੇ ਤੇ ਦਸ ਕੁ ਹੋਰ ਮੁਲਸਮਾਨ ਮਾਰੇ ਗਏ। ਕੇਈ ਹੋਰ ਫੱਟੜ ਹੋਏ। ਅੰਤ ਫੌਜਦਾਰ ਨੇ ਨੱਸ ਜਾਣ ਵਿਚ ਹੀ ਆਪਣੀ ਜਾਨ ਦੀ ਖੈਰ ਸਮਝੀ। ਉਹ ਉਥੋਂ ਨੱਸ ਕੇ ਮਾੜੀ ਕੰਬੋਕੀ ਆ ਬੈਠਾ, ਤੇ ਓਥੋਂ ਨੰਬਰਦਾਰਾਂ ਦੀ ਸਹਾਇਤਾ ਨਾਲ ਭਤੀਜਿਆਂ ਦੀਆਂ ਲੋਥਾਂ ਚੁਕ ਕੇ ਲਾਹੌਰ ਜਾ ਪੁੱਜਾ। ਲਾਹੌਰ ਦਾ ਸੂਬੇਦਾਰ ਉਸ ਵੇਲੇ ਖ਼ਾਨ ਬਹਾਦਰ ਜ਼ਕਰੀਆ ਖ਼ਾਨ ਸੀ। ਉਹਦੇ ਸਾਮ੍ਹਣੇ ਭਤੀਜਿਆਂ ਦੀਆਂ ਲੋਥਾਂ ਰਖ ਕੇ ਜਾਅਫਰ ਬੇਗ ਇਉਂ ਕੁਰਲਾਉਣ ਲੱਗਾ :

## ਮਿਰਜ਼ਾ

ਜਾ ਕੇ ਪਿੱਟਿਆ ਵਿਚ ਲਾਹੌਰ ਦੇ
ਜਾਅਫਰ ਬੇਗ ਪੱਟੀ ਦਾ ਫੌਜਦਾਰ
ਲੋਥਾਂ ਰਖ ਕੇ ਭਤੀਆਂ ਦੀਆਂ ਸਾਮ੍ਹਣੇ
ਕਹਿੰਦਾ ਸਿਰ ਤੋਂ ਪੱਗਾ ਉਤਾਰ
ਤੇਰੀ ਨੌਕਰੀ 'ਚੋਂ ਆਹ ਕੁਝ ਖੱਟਿਆ
ਅੱਖੀਂ ਵੇਖ ਲੈ ਸਿੰਘਾਂ ਦੀ ਕਾਰ
ਮੇਰੇ ਭਾਂ ਦੀ ਪਰਲੋ ਆ ਗਈ
ਵਸਦਾ ਉਜੜ ਗਿਆ ਸੰਸਾਰ
ਮੈਂ ਤਾਂ ਦਿਨ ਦੀਵੀਂ ਗਿਆ ਲੁੱਟਿਆ
ਤੇਰੀ ਭੱਠ ਪੈ ਗਈ ਸਰਕਾਰ
ਜੇ ਤੂੰ ਸੱਜਰਾ ਬਦਲਾ ਨਾ ਲਵੇਂ
ਤੇਰੇ ਸਾਮ੍ਹਣੇ ਮਰੂੰ ਕੁਛ ਮਾਰ
ਮੇਰੇ ਦਿਲ ਵਿਚ ਬਲਦੀ ਤਾਂ ਬੁਝੇ

ਤਾਰਾ ਸਿੰਘ ਦਾ ਜੇ ਸਿਰ ਦੇਂ ਉਤਾਰ
ਜੀਹਦੇ ਰਾਜ ਵਿਚ ਹੋਣ ਬਗਾਵਤਾਂ
ਚਲੂ ਕਦੋਂ ਤਕ ਉਹ ਸਰਕਾਰ ?

ਸੂਬੇਦਾਰ ਖ਼ਾਨ ਬਹਾਦਰ ਸਿੰਘਾਂ ਦੇ ਵੱਡੇ ਵੈਰੀਆਂ ਵਿਚੋਂ ਸੀ । ਉਹ ਉਜੇਹਿਆਂ ਹਾਕਮਾਂ ਵਿਚੋਂ ਇਕ ਸੀ, ਜੋ ਕਾਜ਼ੀਆਂ ਨੂੰ ਇਹ ਦੱਸਣ ਵਾਸਤੇ ਕਿ ਅਸੀਂ ਇਸਲਾਮ ਦੇ ਵੱਡੇ ਸੇਵਾਦਾਰ ਹਾਂ, ਸਿੰਘਾਂ ਉਤੇ ਬਹੁਤੇ ਜ਼ੁਲਮ ਕਰਦੇ ਸਨ । ਮੁਲਾਣਿਆਂ ਉਹਦੇ ਕੰਨ ਵਿਚ ਫੂਕ ਮਾਰੀ ਹੋਈ ਸੀ, ਕਿ ਕਾਫਰਾਂ ਨੂੰ ਮਾਰ ਕੇ ਸਵਾਬ (ਪੁੰਨ) ਖੱਟੇ । ਜਾਅਫਰ ਬੇਗ ਦਾ ਰੋਣਾ ਪਿੱਟਣਾ ਸੁਣ ਕੇ ਖ਼ਾਨ ਬਹਾਦਰ ਨੂੰ ਅੱਗ ਲੱਗ ਉਠੀ । ਉਸ ਨੇ ਕਿਹਾ :

## ਸਾਕਾ

ਸੁਣ ਕੇ ਸੂਬਾ ਭੜਕਿਆ ਜਿਉਂ ਭਾਂਬੜ ਭੜਕੇ
ਆਪੇ ਕੋਲਾ ਹੋ ਗਿਆ ਗੁੱਸੇ ਵਿਚ ਸੜ ਕੇ
ਇਉਂ ਬੋਲੇ ਉਹ ਕੜਕ ਕੇ ਜਿਉਂ ਬੱਦਲ ਗੜ੍ਹ ਕੇ
ਜਾਓ ਮੋਮਨ ਖ਼ਾਨ ਜੀ, ਲੈ ਫੌਜਾਂ ਚੜ੍ਹ ਕੇ
ਖਾ ਲਉ ਕਸਮ ਕੁਰਾਨ ਦੀ ਅਜ ਕਲਮਾਂ ਪੜ੍ਹ ਕੇ
ਜਾਂ ਸਿੰਘਾਂ ਨੂੰ ਮਾਰ ਲੋ ਜਾਂ ਮਰ ਜਾਉ ਲੜ ਕੇ
ਲਿਆਉ ਤਾਰਾ ਸਿੰਘ ਨੂੰ ਜਿਉਂਦੇ ਨੂੰ ਫੜ ਕੇ
ਘੱਤ ਕੜਾਹੇ ਤਲਾਂਗਾ ਮੈਂ ਲਾ ਲਾ ਤੜਕੇ

ਮੋਮਨ ਖਾਂ ਨੂੰ ਹੁਕਮ ਹੋਇਆ, ਕਿ ਉਹ ਫੌਜ ਲੈ ਕੇ ਚੜ੍ਹਾਈ ਕਰੇ ਤੇ ਤਾਰਾ ਸਿੰਘ ਨੂੰ ਪੇਸ਼ ਕਰੇ, ਜਾਂ ਉਸ ਦਾ ਸਿਰ ਉਤਾਰ ਕੇ ਲਿਆਵੇ ਮੋਮਨ ਖਾਂ ਨੇ ਦੋ ਹਜ਼ਾਰ ਫੌਜ ਲੈ ਕੇ ਓਸੇ ਵੇਲੇ ਚੜ੍ਹਾਈ ਕਰ ਦਿਤੀ ।

## ਸਾਕਾ

ਮੋਮਨ ਖਾਂ ਝੱਟ ਚੜ੍ਹ ਪਿਆ ਲੈ ਲਸ਼ਕਰ ਭਾਰੇ
ਭਰਿਆ ਕਹਿਰ ਗੁਮਾਨ ਦਾ ਅੱਖੀਂ ਅੰਗਿਆਰੇ

ਫੜਨਾ ਜਿਉਂਦੇ ਸਿੰਘ ਨੂੰ ਉਹ ਦਿਲ ਵਿਚ ਧਾਰੇ
ਨਾਲ ਚੜ੍ਹੇ ਕਈ ਸੂਰਮੇ ਗਾਜ਼ੀ ਹੰਕਾਰੇ
ਹੱਥੀਂ ਮਹਿੰਦੀ ਰੰਗਲੀ ਮੱਥੇ ਚੰਦ ਤਾਰੇ
ਗਾਨੇ ਬੱਧੇ ਸਗਨ ਦੇ ਨੀਂਗਰ ਸ਼ਿੰਗਾਰੇ
ਵਾਟਾਂ ਮੌਤ ਉਡੀਕਦੀ ਪਈ ਸਗਨ ਵਿਚਾਰੇ
ਚੁਣਵੇਂ ਚੁਣਵੇਂ ਵਰੇਗੀ ਜੋ ਲੱਗੇ ਪਿਆਰੇ

ਮੋਮਨ ਖ਼ਾਂ ਕਸਮ ਖਾ ਕੇ ਚੜ੍ਹਿਆ, ਕਿ ਸਿੰਘਾਂ ਦਾ ਨਸ਼ਾਨ ਮਿਟਾ ਕੇ ਮੁੜਾਂਗਾ । ਲਾਹੌਰ ਦੇ ਸਿੰਘਾਂ ਸੁਣਿਆਂ, ਤਾਂ ਬੜੇ ਘਬਰਾਏ । ਇਕ ਸਿੰਘ* ਧਾਈ ਕਰ ਕੇ ਭਾਈ ਤਾਰਾ ਸਿੰਘ ਕੋਲ ਪੁੱਜਾ, ਤੇ ਲਾਹੌਰੋਂ ਆ ਰਹੀ ਫੌਜ ਬਾਬਤ ਸਾਰਾ ਹਾਲ ਦੱਸਿਆ । ਕੁਝ ਸਿੰਘਾਂ ਨੇ ਸਲਾਹ ਦਿਤੀ, ਕਿ ਚਾਰ ਦਿਨ ਡੇਰੇ ਤੋਂ ਆਸੇ ਪਾਸੇ ਹੋ ਕੇ ਟੱਪਾ ਲਈਏ, ਵੈਰੀ ਭਾਲ ਕੇ ਚਲਾ ਜਾਵੇਗਾ, ਤਾਂ ਫਿਰ ਡੇਰਾ ਆ ਮੱਲਾਂਗੇ । ਭਾਈ ਤਾਰਾ ਸਿੰਘ ਨੂੰ ਇਹ ਸਲਾਹ ਚੰਗੀ ਨਾ ਲੱਗੀ । ਉਸ ਨੇ ਕਿਹਾ, "ਜਿਸ ਨੂੰ ਧਰਮ ਨਾਲੋਂ ਜਾਨ ਪਿਆਰੀ ਹੈ, ਉਹ ਹੁਣੇ ਖਿਸਕ ਜਾਏ । ਅਸਾਂ ਤਾਂ ਸ਼ਹੀਦੀ ਪੁਰਬ ਰਚ ਲਿਆ ਹੈ, ਤੇ ਸਿੰਘਾਂ ਵਾਂਗ ਸ਼ਹੀਦੀ ਪਾਵਾਂਗੇ । ਜੀਹਨੂੰ ਪਿਛੋਂ ਅੰਞਾਣੇ ਰੋਣ ਦਾ ਫਿਕਰ ਹੈ, ਉਹ ਬੜੀ ਖ਼ੁਸ਼ੀ ਨਾਲ ਚਲਾ ਜਾਏ । ਮੈਦਾਨ ਵਿਚ ਓਹਾ ਰਹੇ, ਜਿਸ ਨੇ ਮਰਦਾਂ ਵਾਂਗ ਲੜ ਕੇ ਮਰਨਾ ਹੋਵੇ । ਕੀ ਹੋਇਆ ਵੈਰੀ ਦੀ ਫੌਜ ਦੋ ਹਜ਼ਾਰ ਹੈ, ਤੇ ਅਸੀਂ ਮਸਾਂ ਪੰਜਾਹ ਕੁ । ਕੀ ਸਾਡੇ ਚਾਲੀ ਬਜ਼ੁਰਗਾਂ ਨੇ ਚਮਕੌਰ ਵਿਚ ਦਸ ਲੱਖ ਦਾ ਟਾਕਰਾ ਨਹੀਂ ਕੀਤਾ ਸੀ ? ਸਾਹਿਬਜ਼ਾਦਿਆਂ ਨੂੰ ਯਾਦ ਕਰੋ ਤੇ ਤਲੀ 'ਤੇ ਸੀਸ ਧਰ ਕੇ ਮੈਦਾਨ ਵਿਚ ਜੂਝਣ ਲਈ ਤਿਆਰ ਰਹੋ ।"

---

* ਯਿਹ ਸੁਨ ਕਰ ਇਕ ਸਿੰਘ ਲਾਹੌਰੀ ।
ਤਾਰਾ ਸਿੰਘ ਢਿਗ ਆਯੋ ਦੌਰੀ ।

(ਪੰਥ ਪ੍ਰਕਾਸ਼, ਗਿ. ਗਿਆਨ ਸਿੰਘ ਜੀ)

## ਕਬਿੱਤ

ਖਿਚ ਕੇ ਲਕੀਰ ਤਾਰਾ ਸਿੰਘ ਲਲਕਾਰ ਕਹਿੰਦਾ
ਓਹਾ ਅੱਗੇ ਆਵੇ ਜੀਹਨੂੰ ਮੌਤ ਪਰਵਾਨ ਹੈ
ਹੋਵਣਾ ਸ਼ਹੀਦ ਜੀਹਨੇ, ਓਹਾ ਰਹੇ ਮੈਦਾਨ ਵਿਚ
ਨੱਸ ਜਾਵੇ ਹੁਣੇ ਹੀ, ਪਿਆਰੀ ਜੀਹਨੂੰ ਜਾਨ ਹੈ
'ਖੰਡੇ ਨਾਲੋਂ ਤਿੱਖੀ ਸਿੱਖੀ' ਅੱਜ ਪਤਾ ਲਗਣਾ ਹੈ
ਵਾਂਗ ਚਮਕੌਰ ਅੱਜ ਸਾਡਾ ਇਮਤਿਹਾਨ ਹੈ
ਦਿਲ ਵਿਚ ਵੱਸਦਾ ਅਜੀਤ ਸਿੰਘ 'ਸੀਤਲ' ਜੀ
ਜੀਹਦੇ ਨਾਮ ਉਤੋਂ ਸਦਾ ਸਿੱਖ ਕੁਰਬਾਨ ਹੈ

ਭਾਈ ਤਾਰਾ ਸਿੰਘ ਦੇ ਇਹ ਵਾਕ ਸੁਣ ਕੇ ਸਾਰੇ ਸਿੰਘ ਮਰਨ ਮਾਰਨ ਲਈ ਤਿਆਰ ਹੋ ਗਏ। ਸਾਰਿਆਂ ਦੀ ਗਿਣਤੀ ਲਗਭਗ ਬਵੰਜਾ* ਸੀ। ਉਹਨਾਂ ਵਿਚੋਂ ਮੁਖੀ ਸਿੰਘ ਇਹ ਸਨ : ਲਖਮੀਰ ਸਿੰਘ ਘਰਿਆਲਾ, ਮਾਲੀ ਸਿੰਘ, ਗੁਰਬਖਸ਼ ਸਿੰਘ ਭੜਾਣੇ ਦੇ, ਭੀਮ ਸਿੰਘ, ਬਾਦਲ ਸਿੰਘ ਰੱਤੋਕੇ ਦੇ, ਮੇਘ ਸਿੰਘ ਮੱਦਰ, ਹਾਤਾ ਸਿੰਘ ਚੂੰਘ, ਬੁਲਾਕਾ ਸਿੰਘ ਸਾਂਘਣਾ, ਜੋਧ ਸਿੰਘ ਨਾਰੋਵਾਲ, ਮੇਹਰ ਸਿੰਘ ਤੁੰਗ, ਜੋਗਾ ਸਿੰਘ, ਸੁੰਦਰ ਸਿੰਘ, ਨਿਰੰਜਨ ਸਿੰਘ, ਗਜ ਸਿੰਘ ਚਾਹਲ, ਕੇਹਰ ਸਿੰਘ ਹੇਹਰ, ਸ਼ੇਰ ਸਿੰਘ, ਸੂਬਾ ਸਿੰਘ ਕੰਗਾਂ ਦੇ, ਸਰਨ ਸਿੰਘ ਆਦਿ। ਡੇਰਿਓਂ ਬਾਹਰ ਮੋਰਚੇ ਪੁੱਟ ਕੇ ਸਿੰਘ ਲੱਗੇ ਮੋਮਨ ਖਾਂ ਦੀ ਉਡੀਕ ਕਰਨ।

## ਸਾਕਾ

ਚੋਟਾਂ ਲਾ ਰਣਜੀਤ 'ਤੇ ਸਿੰਘ ਕਰਨ ਤਿਆਰੀ
ਤੇਗਾਂ ਕਢ ਲਿਸ਼ਕਾਵੰਦੇ ਸਭ ਵਾਰੋ ਵਾਰੀ
ਥਾਂ ਥਾਂ ਚਮਕਣ ਬਰਛੀਆਂ ਛਬ ਦੇਣ ਨਿਆਰੀ
ਸੀਸ ਮਹਿਲ ਜਿਉਂ ਫਿਰ ਰਿਹਾ ਲੈ ਜੋਤ ਪੁਜਾਰੀ

---

*ਪੰਥ ਪ੍ਰਕਾਸ਼, ਗਿਆਨੀ ਗਿਆਨ ਸਿੰਘ ਜੀ।

ਬਹਿ ਗਏ ਮੱਲ ਕੇ ਮੋਰਚੇ ਉਹ ਮੀਰ ਸ਼ਕਾਰੀ
ਜਿਉਂ ਮਿਰਗਾਂ ਦੀ ਤਾਕ ਵਿਚ ਬਹਿ ਸ਼ੇਰ ਸ਼ਕਾਰੀ
ਮਰਨਾ ਵੈਰੀ ਮਾਰ ਕੇ ਦਿਲ ਅੰਦਰ ਧਾਰੀ
ਚੱਾ ਜੂਝਣ ਦਾ 'ਸੀਤਲਾ' ਸਿੰਘਾਂ ਦਿਲ ਭਾਰੀ

ਮੋਮਨ ਖ਼ਾਂ ਦੋ ਹਜ਼ਾਰ ਫ਼ੌਜ ਲੈ ਕੇ ਲਾਹੌਰੋਂ ਚੜ੍ਹਿਆ ਸੀ। ਰਾਹ ਵਿਚੋਂ ਚੌਧਰੀਆਂ ਦੀਆਂ ਗਾਂਵਵੀਆਂ ਧਾੜਾਂ ਵੀ ਕੁਝ ਨਾਲ ਰਲ ਪਈਆਂ। ਪਿੰਡ 'ਵਾਂ' ਤੋਂ ਥੋੜੇ ਮੀਲ ਦੂਰ ਆ ਡੇਰੇ ਕੀਤੇ। ਸਲਾਹ ਇਹ ਸੀ, ਕਿ ਤੜਕੇ ਸੁੱਤਿਆਂ ਪਿਆਂ ਸਿੰਘਾਂ ਨੂੰ ਡੇਰੇ ਵਿਚ ਹੀ ਚੱਲ ਦਬਾਈਏ। ਲਾਹੌਰ ਦਾ ਇਕ ਪ੍ਰੇਮੀ ਸਿੰਘ, ਭਾਈ ਤਾਰਾ ਸਿੰਘ ਨੂੰ ਪਹਿਲਾਂ ਹੀ ਸਾਰੀ ਖ਼ਬਰ ਦੱਸ ਗਿਆ ਸੀ। ਸੋ, ਸਿੰਘ ਡੇਰੇ ਦੇ ਉਦਾਲੇ ਮੋਰਚੇ ਪੁੱਟ ਕੇ ਮੋਮਨ ਖ਼ਾਂ ਦੀ ਉਡੀਕ ਵਿਚ ਤਿਆਰ ਬੈਠੇ ਸਨ। ਅਜੇ ਤਿੰਨ ਕੁ ਘੜੀਆਂ ਰਾਤ ਰਹਿੰਦੀ ਸੀ, ਜਾਂ ਮੋਮਨ ਖ਼ਾਂ ਡੇਰੇ ਕੋਲ ਜਾ ਪੁੱਜਾ। ਅੱਗੇ ਸਿੰਘ ਚੁੱਪ ਚਾਪ ਸ਼ਕਾਰ ਦੀ ਤਾੜ ਵਿਚ ਬੈਠੇ ਸਨ। ਮੋਮਨ ਖ਼ਾਂ ਨੇ ਸਮਝਿਆ, ਕਿ ਸਿੰਘ ਅਜੇ ਸੁੱਤੇ ਪਏ ਹਨ, ਤੇ ਉਹਨਾਂ ਨੂੰ ਮੇਰੇ ਆਉਣ ਦਾ ਕੋਈ ਪਤਾ ਨਹੀਂ ਲੱਗਾ। ਉਹ ਆਪਣੀ ਸੋਚੀ ਹੋਈ ਵਿਉਂਤ ਅਨੁਸਾਰ ਫ਼ੌਜ ਲੈ ਕੇ ਚੁੱਪ ਚਾਪ ਅੱਗੇ ਵਧਿਆ। ਉਹਦਾ ਭੁਲੇਖਾ ਛੇਤੀ ਹੀ ਦੂਰ ਹੋ ਗਿਆ, ਜਦ ਬਵੰਜਾ ਸਿੰਘਾਂ ਨੇ ਮੋਰਚਿਆਂ ਵਿਚੋਂ ਗੋਲੀਆਂ ਚਲਾਈਆਂ, ਜਿਸ ਨਾਲ ਮੁਸਲਮ ਫ਼ੌਜ ਦੀਆਂ ਮੋਹਰਲੀਆਂ ਪਾਲਾਂ ਧਰਤੀ 'ਤੇ ਢਹਿ ਪਈਆਂ। ਮੋਮਨ ਖ਼ਾਂ ਨੇ ਛੇਤੀ ਛੇਤੀ ਆਪਣੀਆਂ ਫ਼ੌਜਾਂ ਪਿੱਛੇ ਹਟਾਈਆਂ, ਤੇ ਸੰਭਲ ਕੇ ਫੇਰ ਹੱਲਾ ਕੀਤਾ। ਅੱਗੋਂ ਖ਼ਾਲਸਾ ਫ਼ੌਜਾਂ ਪਹਿਲਾਂ ਹੀ ਤਿਆਰ ਬੈਠੀਆਂ ਸਨ। ਸੂਰਜ ਦੀ ਲੋਅ ਹੁੰਦਿਆਂ ਹੀ ਦੋਹਾਂ ਪਾਸਿਆਂ ਤੋਂ ਬਾਕਾਇਦਾ ਲੜਾਈ ਸ਼ੁਰੂ ਹੋ ਗਈ।

## ਵਾਰ

ਓਧਰ ਸੂਰਜ ਕਿਰਨਾਂ ਛੱਡੀਆਂ
ਰੇਧਰ ਧੌਂਸਿਆਂ ਨੇ ਪਾਈ ਘੁਮਕਾਰ

'ਅਲੀ, ਅਲੀ' ਦੀ ਦੁਹਾਈ ਮੱਚੀ ਇਕ ਦਾ
ਦੂਜੇ ਪਾਸੇ 'ਕਰਤਾਰ, ਕਰਤਾਰ'
ਨੇੜੇ ਢੁਕ ਪਏ ਦੋ ਪਾਸਿਓਂ ਸੂਰਮੇ
ਜੁੱਟ ਪਏ ਲਲਕਾਰੇ ਮਾਰ
ਪਹਿਲਾਂ ਛਹਿਬਰ ਲਾਈ ਗੋਲੀਆਂ
ਲੱਗੇ ਅੰਬਰੋਂ ਵਰ੍ਹਨ ਅੰਗਿਆਰ
ਫੇਰ ਕੱਸੀਆਂ ਕਮਾਨਾਂ ਯੋਧਿਆਂ
ਕੀਤੇ ਤੀਰ ਸੀਨਿਆਂ 'ਚੋਂ ਪਾਰ
ਸਿਰ ਕੱਢਵੇਂ ਦਲਾਂ ਦੇ ਸੂਰਮੇਂ
ਸ਼ੇਰ ਮਾਰੇ ਲਲਕਾਰ ਲਲਕਾਰ
ਹੋ ਗਈ ਰੱਤ ਨਾਲ ਧਰਤੀ ਰੰਗਲੀ
ਅਤੇ ਲੋਥਾਂ ਵਾਲੇ ਲੱਗ ਗਏ ਸਥਾਰ
ਜਿਵੇਂ ਹੋਲੀਆਂ ਦੇ ਦਿਨ ਪੀ ਕੇ ਰੱਜਵੀਂ
ਬਾਂਕੇ ਲੇਟੇ ਸੁਧ ਬੁਧ ਨੂੰ ਵਿਸਾਰ
ਦੋਵੇਂ ਧਿਰਾਂ ਜਦ ਹੋਰ ਨੇੜੇ ਹੋ ਗਈਆਂ
ਖੜਕਣ ਲੱਗ ਪਈ ਤਦੋਂ ਤਲਵਾਰ
ਜਿਵੇਂ ਹਾਣੀਆਂ ਨੂੰ ਹਾਣੀ ਗਲ ਮਿਲਦੇ
ਯੋਧੇ ਜੁੱਟੇ ਇਕ ਦੂਜੇ ਨੂੰ ਵੰਗਾਰ

ਅੰਧਾਧੁੰਧ ਲੜਾਈ ਹੋ ਰਹੀ ਸੀ। ਮਾਂਵਾਂ ਦੇ ਲਾਲ ਸ਼ਹੀਦ ਹੋ ਰਹੇ ਸਨ। ਚੁਫੇਰੇ ਅੱਗ ਵਰ੍ਹ ਰਹੀ ਸੀ। ਸਿੱਖਾਂ ਦੇ ਹੱਲੇ ਨੇ ਮੁਸਲਮਾਨੀ ਫੌਜ ਵਿਚ ਭਾਜੜ ਪਾ ਦਿਤੀ ਸੀ। ਇਹ ਹਾਲ ਵੇਖ ਕੇ ਮੋਮਨ ਖ਼ਾਂ ਵੀ ਘਬਰਾ ਗਿਆ। ਉਹ ਵੇਖ ਰਿਹਾ ਸੀ, ਕਿ ਤਾਰਾ ਸਿੰਘ ਜਿਸ ਪਾਸੇ ਵੀ ਹੱਲਾ ਕਰਕੇ ਪੈਂਦਾ ਹੈ, ਓਸੇ ਪਾਸੇ ਲੋਥਾਂ ਦੇ ਢੇਰ ਲਗ ਜਾਂਦੇ ਹਨ। ਉਸ ਦਾ ਲਲਕਾਰਾ ਸੁਣ ਕੇ ਮੁਸਲਮ ਸਿਪਾਹੀ ਭੇਡਾਂ ਵਾਂਗ ਭੱਜ ਉਠਦੇ। ਮੋਮਨ ਖ਼ਾਂ ਨੇ ਤਕੀ ਬੇਗ ਨੂੰ ਹੁਕਮ ਦਿਤਾ, ਕਿ ਉਹ ਅੱਗੇ ਵਧ ਕੇ ਤਾਰਾ ਸਿੰਘ ਦਾ ਟਾਕਰਾ ਕਰੇ। ਤਕੀ ਬੇਗ ਬੜਾ ਮੰਨਿਆਂ ਪ੍ਰਮੰਨਿਆਂ ਸੂਰਮਾ

ਸੀ। ਉਹ ਸਿਰ ਤੋਂ ਪੈਰਾਂ ਤੀਕ ਲੋਹੇ ਨਾਲ ਮੜ੍ਹਿਆ ਹੋਇਆ ਸੀ। ਹੰਕਾਰ ਵਿਚ ਮੱਤਾ ਹੋਇਆ ਉਹ ਤੀਰ ਕਮਾਨ ਸੰਭਾਲ ਕੇ ਅੱਗੇ ਵਧਿਆ।

## ਸਾਕਾ

ਤਕੀ ਬੇਗ ਲਲਕਾਰਿਆ ਹੱਥ ਧਨਖ ਉਠਾਇਆ
ਕਰਦਾ ਮਾਰੋ ਮਾਰ ਉਹ ਰਣ ਅੰਦਰ ਆਇਆ
ਤਾਰਾ ਸਿੰਘ ਦੇ ਸਾਮ੍ਹਣੇ ਆ ਨਾਅਰਾ ਲਾਇਆ
ਤਕੜਾ ਹੋ ਜਾ ਖਾਲਸਾ, ਜਮਰਾਜ ਬੁਲਾਇਆ
ਤੀਰ ਭਥੇ 'ਚੋਂ ਕਢ ਲਿਆ ਜੋ ਜ਼ਹਿਰ ਬੁਝਾਇਆ
ਕੰਨਾਂ ਤੀਕਰ ਖਿੱਚ ਕੇ ਲਾ ਤਾਣ ਚਲਾਇਆ
ਢਾਲ ਉਤੇ ਸਿੰਘ ਰੋਕਿਆ ਵਾਹ, ਵਾਰ ਬਚਾਇਆ
ਗਿਆ ਅਵਾਈਂ ਖ਼ਾਨ ਦਾ ਟਿੱਲ ਸਾਰਾ ਲਾਇਆ

ਤਕੀ ਬੇਗ ਤੀਰਾਂ ਦੀ ਵਰਖਾ ਕਰਦਾ ਹੋਇਆ ਭਾਈ ਤਾਰਾ ਸਿੰਘ ਵੱਲ ਵਧਿਆ। ਸਿੰਘ ਨੇ ਵੇਖਿਆ, ਤਾਂ ਘੋੜੇ ਦੀ ਵਾਗ ਉਹਦੇ ਵੱਲੇ ਮੋੜੀ। ਦੋਵੇਂ ਸੂਰਮੇ ਰਾਹ ਵਿਚ ਲੋਥਾਂ ਦੇ ਸਥਾਰ ਲਾਹੁੰਦੇ ਹੋਏ ਆਮ੍ਹੋ-ਸਾਮ੍ਹਣੇ ਆ ਡਟੇ। ਤਕੀ ਬੇਗ ਨੇ 'ਯਾ ਅਲੀ' ਦਾ ਨਾਅਰਾ ਲਾ ਕੇ ਤਾਰਾ ਸਿੰਘ ਉਤੇ ਤੀਰ ਚਲਾਉਣੇ ਆਰੰਭ ਕੀਤੇ। ਉਹਦਾ ਕੋਈ ਵੀ ਨਸ਼ਾਨਾ ਖ਼ਾਲੀ ਨਹੀਂ ਸੀ ਜਾਂਦਾ, ਪਰ ਤਾਰਾ ਸਿੰਘ ਅੱਗੋਂ ਢਾਲ 'ਤੇ ਰੋਕ ਕੇ ਆਂਪਣਾ ਆਪ ਬਚਾ ਰਿਹਾ ਸੀ। ਸਿੰਘ ਨੇ ਏਸ ਲੜਾਈ ਦਾ ਅੰਤ ਕਰਨ ਦੀ ਸੋਚੀ। ਉਹ ਢਾਲ ਉਤੇ ਵੈਰੀ ਦੇ ਤੀਰ ਰੋਕਦਾ ਹੋਇਆ ਘੋੜਾ ਛੇੜਕੇ ਅੱਗੇ ਵਧਿਆ।

## ਮਿਰਜ਼ਾ

ਵਾਰੀ ਆ ਗਈ ਸਿੰਘ ਦੀ, ਵਧਿਆ ਨਾਅਰੇ ਲਾ
ਖ਼ਾਲੀ ਭੱਥਾ ਵੇਖ ਕੇ, ਨੇਜ਼ਾ ਲਿਆ ਉਠਾ
ਪਾਣ ਚੜ੍ਹੀ ਸੀ ਜ਼ਹਿਰ ਦੀ, ਨਾਗਾਂ ਜਿਹਾ ਸੁਭਾ

ਗੁੜ੍ਹਤੀ ਉਹਦੀ ਰੱਤ ਦੀ, ਪਲਿਆ ਮਾਣਸ ਖਾ
ਗੱਭਰੂਆਂ ਦੀ ਹਿੱਕ ਵਿਚ, ਭਜ ਭਜ ਧਸਦਾ ਜਾ
ਸਦਾ ਤਿਹਾਇਆ ਰੱਤ ਦਾ, ਰੱਜ ਨਾ ਲੱਭੇ ਚਾ
ਉਚਾ ਹੋ ਹੋ ਮੋਢਿਓਂ, ਰਿਹਾ ਸ਼ਕਾਰ ਤਕਾ
ਫਰਕੇ ਡੌਲੇ ਸਿੰਘ ਦੇ, ਜੋਸ਼ ਗਿਆ ਦਿਲ ਆ
ਅੱਡੀ ਲਾ ਕੇ ਛੇੜਿਆ, ਘੋੜ ਨੂੰ ਚਮਕਾ
ਜਾ ਵੈਰੀ ਸਿਰ ਭਬਕਿਆ, ਉਡਦਾ ਵਾਂਗ ਹਵਾ
ਲੋਹੇ ਮੜ੍ਹਿਆ ਖ਼ਾਨ ਸੀ, ਕਿਤੇ ਨਾ ਲੱਗੇ ਦਾ
ਮੂੰਹ ਵਿਚ ਨੇਜ਼ਾ ਮਾਰਿਆ, 'ਸਤਿ ਕਰਤਾਰ' ਧਿਆ

ਤਕੀ ਬੇਗ ਲੋਹੇ ਦੀ ਸੰਜੋਅ ਵਿਚ ਮੜ੍ਹਿਆ ਹੋਇਆ ਸੀ। ਫੌਲਾਦੀ ਕੋਟ ਉਤੇ ਹਥਿਆਰ ਦਾ ਵਾਰ ਠੀਕ ਹੁੰਦਾ ਨਾ ਵੇਖ ਕੇ ਭਾਈ ਤਾਰਾ ਸਿੰਘ ਨੇ ਉਹਦੇ ਮੂੰਹ ਵਿਚ ਨੇਜ਼ਾ ਮਾਰਿਆ। ਜ਼ਖਮ ਕਾਰੀ ਆਇਆ ਤੇ ਤਕੀ ਬੇਗ ਦੇ ਮੂੰਹ ਵਿਚੋਂ ਫੁਹਾਰੇ ਵਾਂਗ ਲਹੂ ਵਹਿ ਤੁਰਿਆ। ਉਹ ਪੀੜ ਨਾਲ ਬਿਹਬਲ ਹੋ ਉਠਿਆ। ਉਹਦੇ ਸਰੀਰ ਵਿਚ ਸੱਤਿਆ ਨਾ ਰਹੀ, ਕਿ ਮੋੜਵਾਂ ਵਾਰ ਕਰ ਸਕੇ। ਉਹਨੇ ਛੇਤੀ ਨਾਲ ਹਾਥੀ ਪਿਛਾਂਹ ਮੋੜਿਆ ਤੇ ਜਾਨ ਬਚਾਉਣ ਦੀ ਕੀਤੀ। ਮੋਮਨ ਖਾਂ ਨੇ ਆਉਂਦੇ ਤਕੀ ਬੇਗ ਨੂੰ ਵੇਖ ਕੇ ਠੱਠੇ ਨਾਲ ਕਿਹਾ, "ਖ਼ਾਨ ਸਾਹਿਬ! ਸਗੋਂ ਪਾਨ ਚੂਪ ਰਹੇ ਹੋ?"

ਕ੍ਰੋਧ ਨਾਲ ਸੜੇ ਬਲੇ ਤਕੀ ਬੇਗ ਨੇ ਅੱਗੋਂ ਕਿਹਾ, "ਜੀ, ਸ: ਤਾਰਾ ਸਿੰਘ ਅੱਗੇ ਬੀੜੇ ਵੰਡ ਰਿਹਾ ਹੈ। ਅੰਦਰ ਗੈਰਤ ਜਾਂ ਮਰਦਾਨਗੀ ਹੈ, ਤਾਂ ਅੱਗੇ ਵਧਕੇ ਆਪ ਵੀ ਪਾਨਾਂ ਦਾ ਬੀੜਾ ਲਵੋ।" ਇਸ ਤੋਂ ਅਗਾਂਹ ਬੋਲਣ ਦੀ ਉਸ ਵਿਚ ਤਾਕਤ ਨਾ ਰਹੀ। ਮੂੰਹ ਵਿਚ ਫੱਟ ਚੋਖਾ ਡੂੰਘਾ ਸੀ। ਤਕੀ ਬੇਗ ਬੇਹੋਸ਼ ਹੋ ਕੇ ਡਿਗ ਪਿਆ, ਤੇ ਤੜਫ ਤੜਫ ਕੇ ਜਾਨ ਦੇ ਦਿਤੀ। ਵੇਖ ਕੇ ਮੋਮਨ ਖਾਂ ਨੂੰ ਬੜਾ ਗੁੱਸਾ ਆਇਆ। ਉਹਨੇ ਆਪਣੇ ਭਤੀਜੇ ਮੁਰੀਦ ਖਾਂ ਨੂੰ ਲਲਕਾਰਿਆ, ਕਿ ਤਾਰਾ ਸਿੰਘ ਤੋਂ ਤਕੀ ਬੇਗ ਦਾ ਬਦਲਾ ਲਵੋ। ਮੁਰੀਦ ਖਾਂ ਚੜ੍ਹਦੀ ਜਵਾਨੀ ਬੜਾ

ਖੱਬਾ ਕੰਨ ਹਾਥੀ ਦਾ ਵੱਢਿਆ
ਦਿਤਾ ਦੰਦ ਨਾਲੇ ਜੜ੍ਹਾਂ ਤੋਂ ਉਡਾ
ਹਾਥੀ ਚਾਂਗਰਾਂ ਮਾਰਦਾ ਨੱਸਿਆ
ਰਣ ਵਿਚ ਕੰਡ ਵੈਰੀ ਨੂੰ ਵਿਖਾ
ਮੌਕਾ ਤਾੜ ਸਿੰਘ ਸੂਰਮਾ ਪੈ ਗਿਆ
ਲੱਗ ਗਿਆ ਯੋਧੇ ਦਾ ਦੌਂ
ਘੋੜਾ ਛੱਡ ਹਾਥੀ 'ਤੇ ਚੜ੍ਹ ਗਿਆ
ਪਿਛੋਂ ਹੱਥ ਪੂਛਲ ਨੂੰ ਪਾ
ਸਿਰ ਤੇਗ ਨਾਂ ਮੁਰੀਦ ਖ਼ਾਂ ਦਾ ਵੱਢਿਆ
ਨਾਅਰਾ 'ਸਤਿ ਕਰਤਾਰ' ਦਾ ਲਾ
ਬੰਦਾ ਬੰਨ੍ਹਦਾ ਏ ਦਾਅਵੇ ਕਿੰਨੇ 'ਸੀਤਲਾ'
ਦੇਂਦਾ ਪਲਾਂ ਵਿਚ ਕਾਲ ਮਿਟਾ

ਭੀਮ ਸਿੰਘ ਨੇ ਪਹਿਲਾਂ ਵਾਰ ਕਰ ਕੇ, ਮੁਰੀਦ ਖ਼ਾਂ ਦਾ ਹਾਥੀਵਾਨ ਮਾਰਿਆ। ਮਹਾਵਤ ਨੂੰ ਚੀਰਦੀ ਹੋਈ ਤਲਵਾਰ ਹਾਥੀ ਦੇ ਕੰਨ ਨੂੰ ਵੱਢ ਕੇ ਵੱਡੇ ਦੰਦ ਉਤੇ ਆ ਖਲੀ। ਦੰਦ ਅਧਵਾਟਿਓਂ ਟੁੱਟ ਗਿਆ। ਪੀੜ ਦਾ ਮਾਰਿਆ ਹਾਥੀ ਪਿਛਾਂਹ ਨੂੰ ਉਠ ਨੱਠਾ। ਭੀਮ ਸਿੰਘ ਬੜਾ ਫੁਰਤੀਲਾ ਜੁਆਨ ਸੀ। ਉਹ ਹਾਥੀ ਦੀ ਪੂਛਲ ਫੜ ਕੇ ਉਤੇ ਚੜ੍ਹ ਗਿਆ ਤੇ ਤਲਵਾਰ ਨਾਲ ਮੁਰੀਦ ਖ਼ਾਂ ਦਾ ਸਿਰ ਜਾ ਵਢਿਆ।

ਭਤੀਜੇ ਦੀ ਮੌਤ ਵੇਖ ਕੇ ਮੋਮਨ ਖ਼ਾਂ ਨੂੰ ਅੱਗ ਲੱਗ ਉਠੀ। ਉਹ ਗੁੱਸੇ ਵਿਚ ਪਾਗਲ ਹੋ ਉਠਿਆ। ਉਹਨੇ ਸਾਰੀ ਫ਼ੌਜ ਨੂੰ ਇਕੇ ਵਾਰ ਸਿੰਘਾਂ ਉਤੇ ਹੱਲਾ ਕਰਨ ਦਾ ਹੁਕਮ ਦਿਤਾ। ਮੁੱਠੀ ਭਰ ਸਿੰਘਾਂ ਉਤੇ ਹਜ਼ਾਰਾਂ ਬਘਿਆੜਾਂ ਵਾਂਗ ਟੁੱਟ ਪਏ।

## ਸਾਕਾ

ਹੱਲਾ ਕੀਤਾ ਵੈਰੀਆਂ ਧੂਹ ਕੇ ਤਲਵਾਰਾਂ
ਆ ਆਪਸ ਵਿਚ ਖੜਕੀਆਂ ਲੋਹੇ ਦੀਆਂ ਧਾਰਾਂ

ਜਿਉਂ ਪਰਵਾਨੇ ਸ਼ਮਾਂ 'ਤੇ, ਲੜ ਮਰੀਆਂ ਵਾਰ੍ਹਾਂ
ਘਾਣੀ ਮੱਚੀ ਮਿੱਝ ਦੀ, ਲਹੂ ਵਗਣ ਝਲਾਰਾਂ
ਇਕ ਇਕ ਸਿੰਘ ਜੀ ਲੋਥ ਕੋਲ ਪਏ ਤੁਰਕ ਅਠਾਰਾਂ
ਸੈਂਕੜਿਆਂ ਨੂੰ ਮਾਰ ਕੇ ਸਿੰਘਾਂ ਸਰਦਾਰਾਂ
ਸੱਥਰ ਮੱਲੇ ਯਾਰ ਦੇ ਛੱਡ ਮੌਜ ਬਹਾਰਾਂ
ਗਾਵੇਗਾ ਜੱਗ 'ਸੀਤਲਾ' ਸਿੰਘਾਂ ਦੀਆਂ ਵਾਰਾਂ

ਹੁਣ ਇਕ ਦੂਜੇ ਨੂੰ ਵੰਗਾਰਨ ਜਾਂ ਸੰਭਾਲਨ ਦਾ ਸਮਾਂ ਨਹੀਂ ਸੀ ਰਿਹਾ। ਬੱਸ, ਅੰਧਾ ਧੁੰਧ ਤਲਵਾਰ ਚੱਲ ਰਹੀ ਸੀ। ਮੈਦਾਨ ਵਿਚ ਚੁਫੇਰੇ ਲੋਥਾਂ ਹੀ ਲੋਥਾਂ ਦਿਸਣ ਲੱਗੀਆਂ। ਮਹੀਨਾ ਫੱਗਣ ਦਾ ਸੀ, ਤੇ ਇਉਂ ਪ੍ਰਤੀਤ ਹੋ ਰਿਹਾ ਸੀ, ਜਿਵੇਂ ਬਾਂਕਿਆਂ ਨੇ ਹੋਲੀ ਖੇਡੀ ਹੋਵੇ। ਇਕ ਇਕ ਸਿੰਘ ਦੇ ਉਦਾਲੇ ਸੌ ਸੌ ਵੈਰੀ ਘੇਰਾ ਪਾ ਖਲੇ। ਜਿੰਨਿਆਂ ਕੁ ਨੂੰ ਹੋ ਸਕਿਆ ਝਟਕਾ ਕੇ, ਸੂਰਮਾ ਸ਼ਹੀਦੀ ਪਾ ਜਾਂਦਾ ਰਿਹਾ। ਸਿੰਘਾਂ ਦੀ ਗਿਣਤੀ ਸਭੋ ਬਵੰਜਾ ਹੀ ਸੀ। ਸੋ, ਭਾਈ ਤਾਰਾ ਸਿੰਘ ਤੇ ਉਹਦੇ ਸਾਰੇ ਸਾਥੀ ਮਰਦਾਂ ਵਾਂਗ ਲੜ ਕੇ ਸ਼ਹੀਦ ਹੋ ਗਏ। ਦੂਜੇ ਪਾਸਿਓਂ, ਮੋਮਨ ਖ਼ਾਂ ਦੀ ਫੌਜ ਦੇ ਤਕੀ ਬੇਗ, ਮੁਰੀਦ ਖ਼ਾਂ, ਦਇਆ ਰਾਮ ਤੇ ਮਨਸਾ ਰਾਮ ਆਦਿ ਚੋਣਵੇਂ ਅਫਸਰ ਸਣੇ ਤਿੰਨ ਕੁ ਸੌ ਸਿਪਾਹੀਆਂ ਦੇ ਮਾਰੇ ਗਏ। ਬਾਕੀ ਫੱਟੜ ਕਿੰਨੇ ਕੁ ਹੋਏ, ਇਸ ਗੱਲ ਦਾ ਅੰਦਾਜ਼ਾ ਨਹੀਂ। ਸੰਤ ਤਾਰਾ ਸਿੰਘ ਦੇ ਸ਼ਹੀਦ ਹੋਣ ਨਾਲ ਲੜਾਈ ਖ਼ਤਮ ਹੋ ਗਈ। ਕੁਛ ਸਿੰਘਾਂ ਦੇ ਸਿਰ ਤੇ ਆਪਣੇ ਅਫਸਰਾਂ ਦੀਆਂ ਲੋਥਾਂ ਚੁਕ ਕੇ ਮੋਮਨ ਖ਼ਾਂ ਰਾਤ ਮਾੜੀ ਕੰਬੋਕੀ ਆ ਰਿਹਾ ਤੇ ਅਗਲੇ ਦਿਨ ਲਾਹੌਰ ਜਾ ਪੁੱਜਾ।

ਇਹ ਲੜਾਈ ਫੱਗਣ, ੧੭੯੨ ਬਿ. ਨੂੰ ਹੋਈ। ਭਾਈ ਤਾਰਾ ਸਿੰਘ ਦੀ ਸ਼ਹੀਦੀ ਨੇ ਸਾਰੇ ਸਿੰਘਾਂ ਵਿਚ ਨਵਾਂ ਜੋਸ਼ ਪੈਦਾ ਕਰ ਦਿਤਾ ਤੇ ਉਹਨਾਂ ਥਾਂ-ਥਾਂ ਤਲਵਾਰਾਂ ਵਰਤਣੀਆਂ ਆਰੰਭ ਦਿਤੀਆਂ। ਮਾਨੋ ਇਸ ਸਾਲ ਤੋਂ ਸਿੱਖ ਇਤਿਹਾਸ ਦਾ ਨਵਾਂ ਦੌਰ ਸ਼ੁਰੂ ਹੋ ਗਿਆ।

ਸੰਤ ਤਾਰਾ ਸਿੰਘ ਦੀ ਸ਼ਹੀਦੀ ਦਾ ਧਿਆਨ ਧਰ ਕੇ ਗੱਜ ਕੇ ਬੋਲੋ :

ਸ੍ਰੀ ਵਾਹਗੁਰੂ। ਪ੍ਰਸੰਗ ਲਿਖਿਆ, ੧-੩-੪੯

ੴ ਵਾਹਿਗੁਰੂ ਜੀ ਕੀ ਫਤਹਿ ॥

# ਸ੍ਰੀ ਹਰਿਗੋਬਿੰਦ ਪੁਰਾ

## ਗੁਰੂ ਹਰਗੋਬਿੰਦ ਸਾਹਿਬ ਜੀ ਦਾ ਸੂਬੇਦਾਰ ਜਲੰਧਰ ਨਾਲ ਜੰਗ

ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸਾਰੀ ਸਿੱਖੀ ਨੂੰ ਚੰਗੀ ਤਰ੍ਹਾਂ ਜਥੇਬੰਦ ਕਰ ਦਿਤਾ ਸੀ । ਉਹ ਜਾਣਦੇ ਸਨ, ਕਿ ਪੰਥ ਨੂੰ ਕੋਈ ਔਕੜਾਂ ਦਾ ਟਾਕਰਾ ਕਰਨਾ ਪੈਣਾ ਹੈ । ਇਸ ਵਾਸਤੇ ਆਉਣ ਵਾਲੇ ਸਮੇਂ ਲਈ ਹਰ ਪਾਸਿਓਂ ਸਿੱਖਾਂ ਨੂੰ ਤਿਆਰ ਕਰਨ ਲੱਗ ਪਏ । ਉਹ 'ਤਨ ਮਨ ਥੀਵੈ ਹਰਿਆ' ਦੇ ਮੰਨਣ ਵਾਲੇ ਸਨ । ਸੋ ਮਨ ਦੇ ਨਾਲ ਤਨ ਨੂੰ ਬਲਵਾਨ ਕਰਨ ਦਾ ਵੀ ਉਪਦੇਸ਼ ਦੇਂਦੇ । ਸਿਮਰਨ ਦੇ ਨਾਲ ਸੂਰਮਤਾਈ ਦੀ ਲੋੜ ਅਨੁਭਵ ਕਰਦਿਆਂ ਹੋਇਆਂ, ਮਹਾਰਾਜ ਨੇ ਸੰਤਾਂ ਨੂੰ ਸਿਪਾਹੀ ਬਨਾਉਣ ਦਾ ਯਤਨ ਆਰੰਭ ਦਿਤਾ । ਸੰਤ ਸੂਰਮੇ ਬਾਬਾ ਬੁਢਾ ਜੀ ਨੂੰ ਹੁਕਮ ਹੋਇਆ, ਕਿ ਅੱਖਰੀ ਵਿੱਦਿਆ ਦੇ ਨਾਲ ਨਾਲ ਸਾਹਿਬਜ਼ਾਦੇ ਹਰਿਗੋਬਿੰਦ ਸਾਹਿਬ ਨੂੰ ਯੁੱਧ ਵਿੱਦਿਆ ਵੀ ਸਿਖਾਈ ਜਾਵੇ । ਇਹ ਵੇਖ ਕੇ ਬਹੁਤ ਸਾਰੇ ਸਿੱਖਾਂ ਵਿਚ ਸ਼ਸਤਰ ਵਿੱਦਿਆ ਦਾ ਉਤਸ਼ਾਹ ਆ ਗਿਆ । ਮਹਾਰਾਜ ਆਪਣੇ ਕੋਲ ਕੁਛ ਸ਼ਸਤਰਧਾਰੀ ਸਵਾਰ ਹਰ ਵੇਲੇ ਰਖਣ ਲੱਗੇ । ਅੰਤ ਵੇਲੇ ਆਪਨੇ ਸਾਹਿਬਜ਼ਾਦੇ ਨੂੰ ਮਾਲਾ ਦੇ ਨਾਲ ਤਲਵਾਰ ਪਹਿਨਣ ਦੀ ਆਗਿਆ ਕੀਤੀ ।

ਛੇਵੇਂ ਪਾਤਸ਼ਾਹ ਗੁਰੂ ਹਰਿ ਗੋਬਿੰਦ ਸਾਹਿਬ ਦੀ ਐਤਵਾਰ, ੨੯ ਜੇਠ ੧੬੬੩ ਬਿ. ਨੂੰ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਪਹਿਨ ਕੇ ਗੁਰ-ਗੱਦੀ 'ਤੇ ਬੈਠੇ । ਏਸ ਦਿਨ ਤੋਂ ਸਿੱਖ ਇਤਿਹਾਸ ਦਾ ਨਵਾਂ ਦੌਰ ਸ਼ੁਰੂ ਹੋ ਗਿਆ । ਮਹਾਰਾਜ ਨੇ ਫੌਜੀ ਤਿਆਰੀ ਆਰੰਭ ਕੀਤੀ । ਆਪ ਜੀ ਦੇ ਚਰਨਾਂ ਵਿਚ ਸਦਾ ਸੂਰਮਿਆਂ

ਦੀ ਚਹਿਲ ਪਹਿਲ ਰਹਿਣ ਲੱਗੀ। ਸੰਗਤਾਂ ਹਜ਼ੂਰ ਨੂੰ 'ਸੱਚਾ ਪਾਤਸ਼ਾਹ' ਕਹਿੰਦੀਆਂ ਸਨ। ਆਪ ਨੇ ਸਿੱਖਾਂ ਦੇ ਦਿਲਾਂ ਤੋਂ ਮੁਗਲਾਂ ਦਾ ਸ਼ਾਹੀ ਡਰ ਲਾਹ ਦਿੱਤਾ। ਜ਼ੁਲਮ ਦਾ ਟਾਕਰਾ ਕਰਨ ਵਾਸਤੇ ਹਜ਼ੂਰ ਨੇ ਸ਼ਾਹਜਹਾਨ ਦੀਆਂ ਸ਼ਾਹੀ ਫੌਜਾਂ ਨਾਲ ਚਾਰ ਲੜਾਈਆਂ ਲੜੀਆਂ ਤੇ ਚੌਹਾਂ ਵਿਚ ਹੀ ਅਕਾਲ ਪੁਰਖ ਨੇ ਆਪ ਜੀ ਨੂੰ ਜਿੱਤ ਬਖ਼ਸ਼ੀ। ਉਹਨਾਂ ਵਿਚੋਂ ਇਕ ਦਾ ਵਰਨਣ ਅਸੀਂ ਹੇਠਾਂ ਕਰਦੇ ਹਾਂ।

ਮਹਾਰਾਜ ਦੁਆਬੇ ਦੀ ਧਰਤੀ ਨੂੰ ਤਾਰਦੇ ਫਿਰਦੇ ਸਨ, ਜਾਂ ਇਕ ਸਿੱਖ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ ! ਇਹ ਬਰਖਾ ਦੀ ਸੁਹਾਵਣੀ ਰੁੱਤ ਕੱਟਣ ਵਾਸਤੇ ਆਪ ਬਿਆਸ ਦਰਿਆ ਦੇ ਸੱਜੇ ਕੰਢੇ ਸਾਡੇ ਪਿੰਡ 'ਬਾਘੇ' ਦਰਸ਼ਨ ਦਿਉ। ਥਾਂ ਬੜਾ ਸੁੰਦਰ ਹੈ। ਇਹ ਦਿਨ ਓਥੇ ਸੰਗਤਾਂ ਚਰਨ ਪਰਸ ਕੇ ਨਿਹਾਲ ਹੋ ਸਕਣਗੀਆਂ।"

ਇਕ ਹੋਰ ਸਿੱਖ ਨੇ ਕੋਲੋਂ ਬਿਨੇ ਕੀਤੀ, "ਹਜ਼ੂਰ ! ਰੁਹੇਲੇ ਪਿੰਡ ਦਾ ਥਾਂ ਸਭ ਨਾਲੋਂ ਸੁੰਦਰ ਹੈ। ਨਾਲ ਹੀ ਚੜ੍ਹਦੇ ਪਾਸੇ ਬਿਆਸ ਵਗਦਾ ਹੈ। ਉਸ ਪਾਸੇ ਦਾ ਕੰਢਾ ਉਚਾ ਹੋਣ ਕਰਕੇ ਚਿੱਕੜ ਜਾਂ ਖੋਭਾ ਕਿਤੇ ਨਹੀਂ ਹੁੰਦਾ। ਇਕ ਪਾਸੇ ਨੇੜੇ ਜੰਗਲ ਵੀ ਹੈ, ਜਿਥੇ ਸ਼ਕਾਰ ਆਮ ਮਿਲਦਾ ਹੈ। ਥੇਹ ਬੜਾ ਉਚਾ ਹੈ। ਕੇਵਲ ਇਕ ਪਾਸੇ ਥੋੜੇ ਜਿਹੇ ਘਰਾਂ ਦੀ ਵਸੋਂ ਹੈ, ਬਾਕੀ ਸਭ ਥਾਂ ਖ਼ਾਲੀ ਹੈ। ਉਦਾਲੇ ਦੀ ਧਰਤੀ ਬੜੀ ਰਮਣੀਕ ਹੈ। ਕ੍ਰਿਪਾ ਕਰੋ, ਤਾਂ ਆਪ ਓਥੇ ਚਰਨ ਪਾਓ।

ਸੱਚੇ ਪਾਤਸ਼ਾਹ ਨੇ ਇਹ ਬੇਨਤੀ ਮੰਨ ਲਈ। ਨਾਲ ਹੀ ਉਹਨਾਂ ਪੈਂਦੇ ਖ਼ਾਂ ਨੂੰ ਛੁੱਟੀ ਦੇ ਦਿੱਤੀ, ਕਿ ਉਹ ਘਰ ਜਾ ਰਹੇ। ਹਜ਼ੂਰ ਨੇ ਗੁਰਦਿੱਤਾ ਜੀ ਨੂੰ ਗੋਇੰਦਵਾਲ ਭੇਜ ਦਿੱਤਾ। ਬਾਕੀ ਫੌਜਾਂ ਸਣੇ ਸੱਚੇ ਪਾਤਸ਼ਾਹ ਦਰਿਆ ਲੰਘ ਕੇ ਰੁਹੇਲੇ ਪਿੰਡ ਦੇ ਥੇਹ ਉਤੇ ਆ ਉਤਰੇ। ਉਹ ਥਾਂ ਏਹੋ ਜਿਹਾ ਸੁੰਦਰ ਸੀ, ਜੇਹੋ ਜਿਹਾ ਸਿੱਖਾਂ ਨੇ ਦੱਸਿਆ ਸੀ। ਹਜ਼ੂਰ ਨੇ ਆਗਿਆ ਕੀਤੀ, ਕਿ ਏਥੇ ਇਕ ਸੁੰਦਰ ਪਿੰਡ ਵਸਾਇਆ ਜਾਵੇ। ਮਹਾਰਾਜ ਨੇ ਆਪਣੇ ਪਵਿੱਤਰ ਹੱਥਾਂ ਨਾਲ ਟੱਪਾ ਲਾਇਆ ਤੇ 'ਸ੍ਰੀ ਹਰਿਗੋਬਿੰਦ ਪੁਰਾ' ਨਾਮ ਰਖਿਆ।

ਇਸ ਇਲਾਕੇ ਦਾ ਚੌਧਰੀ ਭਗਵਾਨ ਦਾਸ ਘੇਰੜ ਖੱਤਰੀ, ਚੰਦੂ ਦਾ ਸੰਬੰਧੀ ਸੀ। ਉਹਨੇ ਸੁਣਿਆਂ, ਤਾਂ ਆਪਣੇ ਕੁਛ ਸਾਥੀਆਂ ਸਣੇ ਗੁਰੂ ਜੀ ਨੂੰ ਓਥੋਂ ਉਠਾਉਣ ਵਾਸਤੇ ਆਇਆ। ਉਹਨੇ ਆ ਕੇ ਸੱਚੇ ਪਾਤਸ਼ਾਹ ਨੂੰ ਨਮਸਕਾਰ ਕਰਨ ਦੀ ਥਾਂ, ਬੁਰੀ ਭਲੀ ਕਹਿਣੀ ਸ਼ੁਰੂ ਕਰ ਦਿਤੀ। ਬਹੁਤਾ ਕੀ ਕਹੀਏ, ਉਸਦੇ ਆਦਮੀ ਉਸਾਰੀਆਂ ਹੋਈਆਂ ਕੰਧਾਂ ਢਾਹੁਣ ਲੱਗ ਪਏ, ਤੇ ਉਹ ਆਪ ਗੁਰੂ ਜੀ ਨੂੰ ਬਾਦਸ਼ਾਹ ਦੀਆਂ ਧਮਕੀਆਂ ਦੇਣ ਲੱਗਾ। ਉਸ ਹੰਕਾਰੀ ਪੁਰਸ਼ ਨੇ ਕਾਹਲੀ ਵਿਚ ਅਜੇਹੇ ਸ਼ਬਦ ਗੁਰੂ ਜੀ ਦੀ ਸ਼ਾਨ ਵਿਚ ਵਰਤੇ, ਜਿੰਨ੍ਹਾਂ ਨੂੰ ਸਿਦਕੀ ਸਿੱਖ ਸੁਣ ਕੇ ਸਹਾਰ ਨਾ ਸਕੇ। ਅੰਤ ਜੋਸ਼ ਵਿਚ ਆ ਕੇ ਭਾਈ ਬਿਧੀ ਚੰਦ ਵਰਗੇ ਕੁਛ ਸਿੱਖ ਉਠੇ ਤੇ ਲੱਗੇ ਭਗਵਾਨ ਦਾਸ ਦੀ ਸੇਵਾ ਕਰਨ।

## ਬੈਂਤ

ਮੇਰੇ ਖੜਗਧਾਰੀ ਗੁਰੂ ਤਾਰ ਦੁਨੀਆਂ
ਪਹੁੰਚੇ ਵਿਚ ਰਿਆੜਕੀ ਆਨ ਭਾਈ
ਵੇਖ ਕੰਢੇ ਬਿਆਸ ਦੇ ਥਾਂ ਸੁੰਦਰ
'ਹਰਿਗੋਬੰਦ ਪੁਰ' ਲੱਗੇ ਵਸਾਨ ਭਾਈ
ਉਹਨਾਂ ਪਿੰਡਾਂ ਦਾ ਚੌਧਰੀ ਖੱਤਰੀ ਇਕ
ਮਿੱਤਰ ਚੰਦੂ ਦਾ, ਨਾਮ 'ਭਗਵਾਨ' ਭਾਈ
ਓਹਾ ਈਰਖਾ ਸੀ ਉਹਦੇ ਦਿਲ ਅੰਦਰ
ਜੀਹਨੇ ਚੰਦੂ ਦੇ ਲਏ ਸੀ ਪ੍ਰਾਨ ਭਾਈ
ਭਰੇ ਵਿਚ ਦੀਵਾਨ ਦੇ ਆਣਕੇ ਉਹ
ਲੱਗਾ ਸਤਿਗੁਰਾਂ ਤਾਈਂ ਧਮਕਾਨ ਭਾਈ
ਸੜੀ ਬਲੀ ਆਈ ਜਿਹੜੀ ਦਿਲ ਅੰਦਰ
ਆਖੀ ਗਿਆ ਉਹ ਵਿਚ ਅਭਿਮਾਨ ਭਾਈ

ਕਿਹਾ ਬਹੁਤ ਕੁਛ ਗੁਰਾਂ ਦੀ ਸ਼ਾਨ ਅੰਦਰ
ਸੁਣ ਕੇ ਭੜਕ ਪਏ ਸਿੱਖ ਬਲਵਾਨ ਭਾਈ
ਚਾਹਟਾ ਜੇਹਾ ਛਕਾਇਓ ਨੇ ਚੌਧਰੀ ਨੂੰ
ਛੱਡੀ ਕੱਢ ਕੇ ਓਸਦੀ ਜਾਨ ਭਾਈ
ਕੀਤਾ ਜਲ-ਪਰਵਾਹ ਫਿਰ ਲੋਥ ਤਾਈਂ
ਬਾਕੀ ਛਡਿਆ ਨਹੀਂ ਨਸ਼ਾਨ ਭਾਈ
'ਸੀਤਲ' ਖੱਟਿਆ ਕਿਸੇ ਕੀ ਜੰਗ ਅੰਦਰ
ਕਰਕੇ ਗੁਰਾਂ ਦੇ ਨਾਲ ਘਮਸਾਨ ਭਾਈ

ਜਿਸ ਵੇਲੇ ਚੌਧਰੀ ਦੀ ਸੇਵਾ ਹੋਣ ਲੱਗ ਪਈ, ਤਾਂ ਉਹਦੇ ਸਭ ਸਾਥੀ ਜਾਨ ਬਚਾ ਕੇ ਨੱਸ ਗਏ । ਚੌਧਰੀ ਦੀ ਜਾਨ ਕਿਤੇ ਉਤੇ ਹੀ ਅੜੀ ਹੋਈ ਸੀ, ਜੋ ਹੱਸੇ ਭਾਣੇ ਹੀ ਨਿਕਲ ਗਈ । ਉਸਦੀ ਲੋਥ ਸਿੱਖਾਂ ਨੇ ਦਰਿਆ ਵਿਚ ਰੋੜ੍ਹ ਦਿੱਤੀ ।

ਚੌਧਰੀ ਭਗਵਾਨ ਦਾਸ ਦੇ ਪੁੱਤਰ-ਰਤਨ ਚੰਦ ਨੇ ਸੁਣਿਆ, ਤਾਂ ਉਹ ਰੋਂਦਾ ਪਿੱਟਦਾ ਜਲੰਧਰ ਨੂੰ ਉਠ ਨੱਠਾ । ਜਲੰਧਰ ਦਾ ਸੂਬੇਦਾਰ ਉਸ ਵੇਲੇ ਅਬਦੁੱਲਾ ਖ਼ਾਂ ਸੀ । ਚੰਦੂ ਦਾ ਭਾਈ ਲਾਲ ਚੰਦ ਓਥੇ ਸੂਬੇ ਦਾ ਪੇਸ਼ਕਾਰ ਸੀ ਤੇ ਚੰਦੂ ਦਾ ਪੁੱਤਰ ਕਰਮ ਚੰਦ ਜਲੰਧਰ ਦਾ ਮੁਹਾਲਦਾਰ (ਤਸੀਲਦਾਰ) । ਅਸੀਂ ਉਤੇ ਲਿਖ ਆਏ ਹਾਂ, ਕਿ ਚੌਧਰੀ ਘਰੇੜ, ਚੰਦੂ ਦਾ ਸੰਬੰਧੀ ਸੀ । ਸੋ, ਰਤਨ ਚੰਦ ਜਲੰਧਰ ਵਿਚ ਲਾਲ ਚੰਦ ਤੇ ਕਰਮ ਚੰਦ ਕੋਲ ਜਾ ਰੋਇਆ । ਉਹ ਤਿੰਨੇ ਰਲ ਕੇ ਸੂਬੇਦਾਰ ਅਬਦੁੱਲਾ ਖ਼ਾਂ ਦੇ ਕੋਲ ਫਰਯਾਦੀ ਹੋਏ ।

## ਕਬਿੱਤ

ਪਹੁੰਚਿਆ ਰਤਨ ਚੰਦ ਪਿੱਟਦਾ ਜਲੰਧਰ 'ਚ
ਕਹਿੰਦਾ ਧਾਹੀਂ ਮਾਰ ਮੱਲ ਬੂਹਾ ਸੂਬੇਦਾਰ ਦਾ
ਬਾਪ ਮੇਰੇ ਤਾਈਂ ਜਾਨੋ ਮਾਰ ਹਰਿਗੋਬਿੰਦ ਗੁਰੂ
ਨਦੀ 'ਚ ਰੁੜ੍ਹਾਇਆ, ਡਰ ਲਾਹ ਕੇ ਸਰਕਾਰ ਦਾ
ਮੁਗਲਾਂ ਦਾ ਰਾਜ ਕਦੋਂ ਮੰਨਦਾ ਸਿੱਖਾਂ ਦਾ ਗੁਰੂ ?
ਆਪ 'ਸੱਚਾ ਪਾਤਸ਼ਾਹ' ਸਦਾਵੇ ਸੰਸਾਰ ਦਾ

ਬਾਗੀ ਗੁਰੂ ਤਾਈਂ ਜੇ ਸੰਭਾਲਿਆ ਨਾ ਵੇਲੇ ਸਿਰ
ਦਿੱਲੀ ਤਕ ਪਹੁੰਚੇਗਾ ਨਗਾਰੇ ਚੋਟਾਂ ਮਾਰਦਾ

ਆਪਣਾ ਦੁੱਖ ਰੋਣ ਦੇ ਨਾਲ ਉਹਨਾਂ ਸੂਬੇਦਾਰ ਨੂੰ ਇਹ ਵੀ ਕਿਹਾ, "ਗੁਰੂ ਜੀ ਦਾ ਬਾਦਸ਼ਾਹ ਨਾਲ ਵੈਰ ਹੈ। ਜੇ ਆਪ ਗੁਰੂ ਜੀ ਨੂੰ ਫੜ ਕੇ ਸ਼ਾਹਜਹਾਨ ਦੇ ਪੇਸ਼ ਕਰ ਸੱਕੋ, ਤਾਂ ਬੜਾ ਵੱਡਾ ਮਰਤਬਾ ਪਾਵੋਂਗੇ। ਅਸੀਂ ਸਾਰੇ ਆਪ ਜੀ ਦੇ ਨਾਲ ਹਾਂ। ਗੁਰੂ ਜੀ ਕੋਲ ਬਹੁਤੀ ਫੌਜ ਵੀ ਕੋਈ ਨਹੀਂ। ਉਸਦੇ ਸਭ ਨਾਮੀ ਯੋਧੇ ਅੰਮ੍ਰਿਤਸਰ ਦੀ ਲੜਾਈ ਵਿਚ ਮਾਰੇ ਗਏ ਸਨ। ਇਹ ਤਾਂ ਮੁਫਤ ਦੀ ਭੱਲ ਹੈ। ਆਪ ਚੜ੍ਹਾਈ ਕਰਨ ਦੀ ਕਰੋ।"

ਸੂਬੇਦਾਰ ਜਲੰਧਰ ਅਬਦੁੱਲਾ ਖਾਂ ਏਸ ਚਾਲ ਵਿਚ ਆ ਗਿਆ। ਉਹ ਬਿਨਾਂ ਸੋਚੇ ਸਮਝੇ ਹੀ ਪੰਦਰਾਂ ਹਜ਼ਾਰ* ਫੌਜ ਲੈ ਕੇ ਗੁਰੂ ਜੀ ਤੇ ਚੜ੍ਹ ਪਿਆ।

## ਸਾਕਾ

ਚੜ੍ਹਿਆ ਅਬਦੁੱਲ ਖ਼ਾਨ ਲੈ ਸੰਗ ਲਸ਼ਕਰ ਭਾਰੇ
ਛੇਵੇਂ ਗੁਰੁ ਨੂੰ ਫੜਨ ਲਈ ਕਰ ਲਏ ਤਿਆਰੇ
ਮਾਰੋ ਮਾਰ ਪੁਕਾਰਦੇ ਗਾਜ਼ੀ ਹੰਕਾਰੇ
ਹੱਥੀਂ ਬੱਧੀਆਂ ਮੌਲੀਆਂ ਕਈ ਸਗਨ ਵਿਚਾਰੇ
ਚਾਰ ਚੁਫੇਰੇ ਗੂੰਜਦੇ 'ਐਲੀ' ਦੇ ਨਾਅਰੇ
ਨੱਚਣ ਘੋੜੇ ਅੱਥਰੇ ਜਦ ਵੱਜਣ ਨਗਾਰੇ
ਨਜ਼ਰ ਨਾ ਆਵਣ ਧੂੜ ਦੇ ਵਿਚ ਹੱਥ ਪਸਾਰੇ
ਵਿਚ ਵਿਚ ਚਮਕਣ ਬਰਛੀਆਂ ਜਿਉਂ ਟੁੱਟਣ ਤਾਰੇ
ਪਹੁੰਚੇ ਵਾਟਾਂ ਮਾਰਦੇ ਜਾ ਨਦੀ ਕਨਾਰੇ
ਚਾਉ ਫਤਹਿ ਦਾ 'ਸੀਤਲਾ' ਦਿਲ ਰੱਖਣ ਸਾਰੇ

ਸੂਬੇ ਦੀ ਫੌਜ ਬੜੇ ਚਾਉ ਨਾਲ ਨਗਾਰੇਂ ਵਜਾਉਂਦੀ ਗੁਰੂ ਜੀ ਵੱਲ ਧਾਈ

---

*ਪੰਦਰਾਂ ਸਹਿਸ ਸੂਰ ਲੈ ਸੰਗਾ। ਸਸਤ੍ਰ ਅਸਤ੍ਰ ਬਾਧੇ ਸਭ ਅੰਗਾ।
(ਗੁਰ ਬਿਲਾਸ, ਪਾਤਸ਼ਾਹੀ ੬, ਪੰਨਾ ੪੬੬)

ਕੀਤੀ ਆ ਰਹੀ ਸੀ। ਉਸ ਦੀ ਫੌਜ ਦੇ ਚੋਣਵੇਂ ਜਰਨੈਲ ਇਹ ਸਨ : ਬੈਰਮ ਖਾਂ, ਮੁਹੰਮਦ ਖਾਂ, ਬਲਵੰਡ ਖਾਂ, ਅਲੀ ਬਖ਼ਸ਼, ਇਮਾਮ ਬਖ਼ਸ਼, (ਸੂਬੇ ਦੇ ਦੋਵੇਂ ਪੁੱਤਰ) ਨਬੀ ਬਖ਼ਸ਼ ਤੇ ਕਰੀਮ ਬਖ਼ਸ਼, ਰਤਨ ਚੰਦ, ਕਰਮ ਚੰਦ, ਆਦਿ।

ਗੁਰੂ ਜੀ ਨੂੰ ਪਤਾ ਲੱਗ ਗਿਆ, ਕਿ ਚੌਧਰੀ ਘੇਰੜ ਦਾ ਪੁੱਤਰ ਰਤਨ ਚੰਦ ਸੂਬਾ ਜਲੰਧਰ ਕੋਲ ਫਰਯਾਦ ਲੈ ਕੇ ਗਿਆ ਹੈ। ਹਜ਼ੂਰ ਪਲ ਪਲ ਸੂਬੇ ਦੀ ਫੌਜ ਦੀ ਉਡੀਕ ਕਰਨ ਲੱਗੇ। ਸ੍ਰੀ ਹਰਿਗੋਬਿੰਦ ਪੁਰੇ ਦੀ ਨੀਂਹ ਧਰੀ ਜਾ ਚੁਕੀ ਸੀ। ਹਜ਼ੂਰ ਨੇ ਦਿਲ ਵਿਚ ਠਾਣੀ, ਕਿ ਇਸ ਨੱਗਰ ਦੀ ਚੱਠ ਯੁੱਧ ਰਾਹੀਂ ਹੀ ਕੀਤੀ ਜਾਏ। ਭਾਈ ਬਿਧੀ ਚੰਦ ਨੂੰ ਕੋਲ ਬੁਲਾ ਕੇ ਮਹਾਰਾਜ ਨੇ ਕਿਹਾ, "ਗੁਰੂ ਕੇ ਪਿਆਰੇ ਭਾਈ ਸਾਹਿਬ ਜੀ! ਅਬਦੁੱਲਾ ਖਾਂ ਆ ਰਿਹਾ ਹੈ। ਉਸ ਦੇ ਸਵਾਗਤ ਵਾਸਤੇ ਸਭ ਤਿਆਰੀ ਪੂਰੀ ਹੋਵੇ। ਅਸੀਂ ਇਹ ਵੀ ਚਾਹੁੰਦੇ ਹਾਂ, ਕਿ ਉਸ ਦੇ ਆਉਣ ਤੋਂ ਪਹਿਲਾਂ ਨੱਗਰ ਦੇ ਉਦਾਲੇ ਦਾ ਕੋਟ ਮੁਕੰਮਲ ਹੋ ਜਾਵੇ। ਬਾਕੀ ਸਭ ਗੁਰੂ ਭਲੀ ਕਰੇਗਾ।"

ਭਾਈ ਬਿਧੀ ਚੰਧ ਨੇ ਸਿਰ ਝੁੱਕਾ ਕੇ ਕਿਹਾ, "ਜਿਵੇਂ ਆਗਿਆ ਹਜ਼ੂਰ ਦੀ।"

ਦਿਨਾਂ ਵਿਚ ਹੀ ਉਦਾਲੇ ਦਾ ਕੋਟ ਤਿਆਰ ਕਰ ਲਿਆ ਗਿਆ। ਵਿਚਾਲੇ ਕੁਛ ਮਕਾਨ ਵੀ ਸਾਮਾਨ ਰੱਖਣ ਵਾਸਤੇ ਬਣਾ ਲਏ ਗਏ। ਲੜਾਈ ਵਾਸਤੇ ਲੋੜੀਂਦਾ ਦਾਰੂ ਸਿੱਕਾ ਤੇ ਦਾਣਾ ਪੱਠਾ ਕੱਠਾ ਕਰ ਲਿਆ ਗਿਆ। ਯੋਧਿਆਂ ਨੂੰ ਵਿਆਹ ਨਾਲੋਂ ਵੀ ਵਧੇਰੇ ਲੜਾਈ ਦ ਚਾਂ ਸੀ। ਹਜ਼ੂਰ ਦੀ ਫੌਜ ਵਿਚ ਨਾਮਵਰ ਸੂਰਮੇ ਇਹ ਸਨ : ਭਾਈ ਬਿਧੀ ਚੰਦ, ਭਾਈ ਜੱਟੂ, ਭਾਈ ਕਲਿਆਣਾ, ਭਾਈ ਨਾਨੂੰ, ਭਾਈ ਪਿਰਾਗਾ, ਭਾਈ ਮਥਰਾ, ਭਾਈ ਜਗਨ ਨਾਥ, ਭਾਈ ਸ਼ਕਤੂ, ਭਾਈ ਪਰਸਰਾਮ, ਭਾਈ ਜਤੀ ਮੱਲ, ਭਾਈ ਮੋਲਕ ਆਦਿ।

ਅੰਤ ਦੋਵੇਂ ਦਲ ਨੇੜੇ ਆ ਢੁਕੇ। ਸਿੱਖ ਪਹਿਲਾਂ ਹੀ ਮੋਰਚੇ ਪੁਟ ਕੇ ਲੜਾਈ ਵਾਸਤੇ ਤਿਆਰ ਬੈਠੇ ਸਨ। ਸੂਬੇ ਦੀ ਫੌਜ ਸਾਮ੍ਹਣੇ ਆਈ, ਤਾਂ ਏਧਰੋਂ ਗੁਰੂ ਜੀ ਵੀ ਆਪਣੇ ਯੋਧਿਆਂ ਸਣੇ ਵੈਰੀ ਦੀ ਆਉ-ਭਗਤ ਲਈ ਅੱਗੇ ਵਧੇ।

# ਸਾਕਾ

ਮੀਰੀ ਪੀਰੀ ਵਾਲੀਆਂ ਚੜ੍ਹੀਆਂ ਸਰਕਾਰਾਂ
ਢੋਲ, ਧਰੱਗਾਂ, ਭਰੀਆਂ ਪਾਈਆਂ ਘੁਮਕਾਰਾਂ
ਪਰ ਫੜਕੇ ਤਕ ਬਾਜ਼ ਨੇ ਚਿੜੀਆਂ ਦੀਆਂ ਡਾਰਾਂ
ਬਿਧੀ ਚੰਦ ਜਹੇ ਸੂਰਮੇ ਸੰਗ ਚੜ੍ਹੇ ਹਜ਼ਾਰਾਂ
ਨਿਕਲ ਮਿਆਨੋ ਚਮਕੀਆਂ ਖ਼ੂਨੀ ਤਲਵਾਰਾਂ
ਲਿਸ਼ਕਣ ਕਾਲੀ ਘਟਾ ਵਿਚ ਬਿਜਲੀ ਦੀਆਂ ਤਾਰਾਂ
ਤੜਫਣ ਤੰਦੀ ਚੜ੍ਹਨ ਨੂੰ ਪਏ ਤੀਰ ਹਜ਼ਾਰਾਂ
ਉਡਣਾ ਚਾਹੁਣ ਸਪੋਲੀਏ ਉਡ ਮਾਰਨ ਮਾਰਾਂ
ਨ੍ਹਾਤਾ ਲੋੜਨ ਖ਼ੂਨ ਵਿਚ ਖੰਡੇ ਦੀਆਂ ਧਾਰਾਂ
ਯੋਧੇ ਗੁਰ ਦੀਆਂ 'ਸੀਤਲਾ' ਜੱਗ ਗਾਊ ਵਾਰਾਂ

ਗੁਰੂ ਜੀ ਨੇ ਸਿੱਖ ਫੌਜ ਨੂੰ ਕਈ ਜਥਿਆਂ ਵਿਚ ਵੰਡ ਕੇ ਅੱਡੋ ਅੱਡ ਮੋਰਚਿਆਂ 'ਤੇ ਪੱਕੇ ਕਰ ਦਿਤਾ। ਹਰ ਇਕ ਸਰਦਾਰ ਏਹਾ ਚਾਹੁੰਦਾ ਸੀ, ਕਿ ਉਸ ਦੇ ਜਥੇ ਨੂੰ ਲੜਾਈ ਵਿਚ ਸਭ ਤੋਂ ਪਹਿਲਾਂ ਹਿੱਸਾ ਲੈਣ ਦੀ ਆਗਿਆ ਮਿਲੇ।

ਸੂਬੇਦਾਰ ਅਬਦੁੱਲਾ ਖ਼ਾਂ ਨੇ ਵੀ ਆਪਣੀ ਫੌਜ ਨੂੰ ਵੱਖੋ ਵੱਖ ਸਰਦਾਰਾਂ ਦੀ ਕਮਾਨ ਵਿਚ ਵੰਡ ਕੇ ਅੱਗੇ ਵਧਣ ਦਾ ਹੁਕਮ ਦਿਤਾ, ਮੁਸਲਮਾਨੀ ਫੌਜ ਦੀ ਗਿਣਤੀ ਸਿੱਖਾਂ ਨਾਲੋਂ ਕਈ ਗੁਣਾ ਵਧੇਰੇ ਸੀ। ਇਸ ਵਾਸਤੇ ਉਹਦੇ ਜਰਨੈਲ ਬਹੁ-ਗਿਣਤੀ ਦੇ ਮਾਣ ਵਿਚ ਰੱਬ ਭੁਲਾਈ ਛਾਲਾਂ ਮਾਰਦੇ ਆ ਰਹੇ ਸਨ। ਮੁਹੰਮਦ ਖ਼ਾਂ ਦੇ ਮਾਤਹਿਤ ਇਕ ਹਜ਼ਾਰ ਅਸਵਾਰ ਸੀ। ਸੂਬੇ ਨੇ ਉਸ ਨੂੰ ਸਿੱਖ ਮੋਰਚਿਆਂ ਉਤੇ ਹੱਲਾ ਕਰਨ ਦਾ ਹੁਕਮ ਦਿਤਾ। ਜਿਸ ਹਿੱਸੇ 'ਚੋਂ ਮੁੰਹਮਦ ਖ਼ਾਂ ਅੱਗੇ ਵਧਿਆ, ਉਹਦੇ ਸਾਮ੍ਹਣੇ ਭਾਈ ਜੱਟੂ ਦਾ ਮੋਰਚਾ ਸੀ। ਉਸ ਦੀ ਕਮਾਨ ਥੱਲੇ ਦੋ ਸੌ ਸਿੱਖ ਸਵਾਰ ਸਨ। ਗੁਰੂ ਜੀ ਦੀ ਆਗਿਆ ਪਾ ਕੇ ਭਾਈ ਜੱਟੂ ਮੁੱਠੀ ਭਰ ਸਿੱਖ ਫੌਜ ਨਾਲ ਲੈ ਕੇ ਮੁਹੰਮਦ ਖ਼ਾਂ ਦੇ ਟਾਕਰੇ 'ਤੇ ਮੈਦਾਨ ਵਿਚ ਵਧਿਆ। ਲੜਾਈ ਆਰੰਭ ਹੋ ਗਈ।

# ਵਾਰ

ਹੱਲਾ ਬੋਲਿਆ ਮੁਹੰਮਦ ਖ਼ਾਨ ਨੇ
ਜੋਸ਼ ਵਿਚ ਲਲਕਾਰੇ ਮਾਰ
ਅੱਗੋਂ ਰੋਕਣ ਨੂੰ ਆਏ ਸਿੱਖ ਸੂਰਮੇ
ਕਹਿੰਦੇ 'ਸਤਿ ਕਰਤਾਰ, ਕਰਤਾਰ'
ਆਮ੍ਹੋ ਸਾਮ੍ਹਣੇ ਬੰਦੂਕਾਂ ਚੱਲੀਆਂ
ਸਾਰੇ ਪਿੜ ਵਿਚ ਹੋ ਗਈ ਧੂਆਂਧਾਰ
ਤੀਰ ਉਡਦੇ ਜਿਉਂ ਸ਼ੂਕਦੇ ਸਪੋਲੀਏ
ਸ਼ੂਕੇ ਹੋਣ ਛਾਤੀਆਂ 'ਚੋਂ ਪਾਰ
ਯੋਧੇ ਡਿਗਦੇ ਨੇ ਵਾਂਗ ਮੁਨਾਰਿਆਂ
ਵੱਡੇ ਕੀਤੇ ਜਿਹੜੇ ਮਾਂਵਾਂ ਨੇ ਉਸਾਰ
ਜਦੋਂ ਫੌਜ ਕਟ ਮੋਈ ਦੋਹਾਂ ਧਿਰਾਂ ਦੀ
ਪਿਛੇ ਰਹਿ ਗਏ ਬਸ ਦੋਵੇਂ ਸਰਦਾਰ
ਭਾਈ ਜੱਟੂ ਅਤੇ ਖ਼ਾਨ ਆਮ੍ਹੋ-ਸਾਮ੍ਹਣੇ
ਅੰਤ ਹੋ ਗਏ ਇਕ ਦੂਜੇ ਨੂੰ ਵੰਗਾਰ
ਚਾੜ੍ਹੇ ਤੀਰ ਤੰਦੀਆਂ 'ਤੇ ਯੋਧਿਆਂ
ਅਤੇ ਛੱਡ ਦਿਤੇ ਰੱਬ ਨੂੰ ਚਿਤਾਰ
ਗਈਆਂ ਦੋਹਾਂ ਦੀਆਂ ਛਾਤੀਆਂ ਵਿੱਧੀਆਂ
ਖ਼ਾਲੀ ਗਿਆ ਨਾ ਕਿਸੇ ਦਾ ਵਾਰ
ਬਾਜ਼ੀ ਖੇਡ ਗਏ ਸਾਂਵੀਂ ਦੋਵੇਂ 'ਸੀਤਲਾ'
ਹੋਈ ਦੋਹਾਂ 'ਚੋਂ ਨਾ ਕਿਸੇ ਦੀ ਵੀ ਹਾਰ

ਮੁਹੰਮਦ ਖ਼ਾਨ ਤੇ ਭਾਈ ਜੱਟੂ ਦੋਵੇਂ ਸਾਂਝੇ ਵਾਰ ਨਾਲ ਸ਼ਹੀਦ ਹੋ ਗਏ। ਦੋਹਾਂ ਸਰਦਾਰਾਂ ਦੀ ਸੈਨਾ ਲਗਭਗ ਸਾਰੀ ਹੀ ਕਟ ਮਰੀ। ਉਹਨਾਂ ਦੇ ਖ਼ਾਲੀ

ਮੋਰਚੇ ਉਹਨਾਂ ਦੇ ਸਾਥੀ ਸਰਦਾਰਾਂ ਨੇ ਆ ਮੱਲੇ। ਇਸ ਵੇਲੇ ਤਕ ਸਾਰੇ ਮੋਰਚਿਆਂ ਵਿਚ ਲੜਾਈ ਹੋਣ ਲੱਗ ਪਈ ਸੀ। ਸੂਰਮੇ ਆਪਣੇ ਆਪ ਦੀ ਸੁੱਧ ਬੁੱਧ ਭੁਲਾ ਕੇ ਕੇਵਲ ਮਰਨ ਮਾਰਨ 'ਤੇ ਉਤਰੇ ਹੋਏ ਸਨ। ਉਹ ਅੰਧਾ ਧੁੰਧ ਤਲਵਾਰ ਚੱਲੀ, ਕਿ ਦਿਨ ਛਿਪਦੇ ਤਕ ਸਾਰੇ ਲੋਥਾਂ ਹੀ ਲੋਥਾਂ ਦਿੱਸਣ ਲੱਗੀਆਂ। ਹਨ੍ਹੇਰਾ ਹੋਣ ਉਤੇ ਦੋਹਾਂ ਧਿਰਾਂ ਵੱਲੋਂ ਲੜਾਈ ਬੰਦ ਹੋ ਗਈ। ਰਾਤ ਬਹੁਤੀ ਫ਼ੌਜ ਮੋਰਚਿਆਂ ਵਿਚ ਹੀ ਰਹੀ। ਅਗਲਾ ਦਿਨ ਵੀ ਸਵੇਰ ਤੋਂ ਸ਼ਾਮ ਤਕ ਓਸੇ ਤਰ੍ਹਾਂ ਖ਼ੂੰਨ ਦੀ ਹੋਲੀ ਖੇਡੀਦੀ ਰਹੀ। ਦੋਹਾਂ ਪਾਸਿਆਂ ਤੋਂ ਕੋਈ ਨਾਮਵਰ ਸਰਦਾਰ ਤੇ ਹਜ਼ਾਰਾਂ ਸਿਪਾਹੀ ਸ਼ਹੀਦ ਹੋ ਗਏ। ਸਿੱਖਾਂ ਵੱਲੋਂ ਭਾਈ ਮਥਰਾ, ਭਾਈ ਕਲਿਆਣਾ, ਭਾਈ ਨਾਨੂ, ਭਾਈ ਜਗਨਾ, ਭਾਈ ਕ੍ਰਿਸ਼ਨਾ ਆਦਿ ਸਿਦਕੀ ਸਿੱਖ ਸ਼ਹੀਦ ਹੋ ਗਏ। ਵੈਰੀ ਦਲ ਵਿਚੋਂ ਵੀ ਬੈਰਮ ਖ਼ਾਂ, ਬਲਵੰਡ ਖ਼ਾਂ, ਅਲੀ ਬਖ਼ਸ਼, ਅਮਾਮ ਬਖ਼ਸ਼ ਆਦਿ, ਸਿੱਖਾਂ ਦੀ ਤਲਵਾਰ ਦੀ ਭੇਟਾ ਹੋ ਗਏ। ਸੂਬੇ ਦੀ ਅੱਧੀ ਨਾਲੋਂ ਵਧੇਰੇ ਸੈਨਾ ਮਾਰੀ ਗਈ। ਉਹ ਜਿਸ ਪਾਸੇ ਵੇਖਦਾ, ਲੋਥਾਂ ਹੀ ਲੋਥਾਂ ਦਿਸਦੀਆਂ।

ਤਿੱਜਾ ਦਿਨ ਚੜ੍ਹਿਆ। ਅੱਜ ਸੂਬਾ ਕਿਸ ਸਰਦਾਰ ਨੂੰ ਲੜਨ ਵਾਸਤੇ ਅੱਗੇ ਭੇਜਦਾ ? ਕੋਈ ਦਿਸਦਾ ਨਹੀਂ ਸੀ। ਅੰਤ ਉਸ ਦਾ ਪੁੱਤਰ ਨਬੀ ਬਖ਼ਸ਼ ਆਪ ਫੌਜ ਲੈ ਕੇ ਅੱਗੇ ਵਧਿਆ। ਉਹਨੇ ਸਿੱਧਾ ਓਸ ਮੋਰਚੇ ਉਤੇ ਹੱਲਾ ਕੀਤਾ, ਜਿਸ ਵਿਚ ਗੁਰੂ ਮਹਾਰਾਜ ਆਪ ਖਲੇ ਸਨ। ਨਬੀ ਬਖ਼ਸ਼ ਦਾ ਇਰਾਦਾ ਸੀ, ਕਿ ਛੇਤੀ ਤੋਂ ਛੇਤੀ ਗੁਰੂ ਜੀ ਨੂੰ ਗ੍ਰਿਫਤਾਰ ਕਰ ਕੇ ਇਸ ਲੜਾਈ ਨੂੰ ਖ਼ਤਮ ਕਰ ਦਿੱਤਾ ਜਾਵੇ। ਏਸ ਖਿਆਲ ਨਾਲ ਉਹ ਅੱਗੇ ਵਧਿਆ ਸੀ, ਜਾਂ ਅੱਗੋਂ ਭਾਈ ਪਰਸਰਾਮ ਨੇ ਆ ਰਾਹ ਰੋਕਿਆ।

## ਸਾਕਾ

ਗੁੱਸਾ ਖਾ ਕੇ ਨਬੀ ਬਖ਼ਸ਼ ਕਰ ਲਈ ਚੜ੍ਹਾਈ
ਗੁਰੂ ਸਿੱਖਾਂ ਦਾ ਫੜਨ ਨੂੰ ਉਸ ਫੌਜ ਵਧਾਈ
ਪਰਸਰਾਮ ਰਾਹ ਰੋਕਿਆ ਆ ਅੱਗੋਂ ਭਾਈ

ਦੋਹਾਂ ਦਲਾਂ ਵੰਗਾਰ ਕੇ ਛੋਹ ਲਈ ਲੜਾਈ
ਜ਼ਿਦ ਜ਼ਿਦ ਬਾਣ ਚਲਾਵੰਦੇ ਕਰ ਰਹੇ ਸਫਾਈ
ਫੌਜ ਦੋਹਾਂ ਦੀ ਕਟ ਮਰੀ ਜਦ ਇਕ ਤਿਹਾਈ
ਸਨਮੁਖ ਹੋ ਗਏ ਸੂਰਮੇ ਛੱਡ ਆਸ ਪਰਾਈ
ਦੋਵੇਂ ਇਕੋ ਜੋੜ ਦੇ ਸੀ ਫਰਕ ਨਾ ਕਾਈ
ਲੜਦੇ ਲੜਦੇ ਹੰਭ ਗਏ ਜਦ ਦੋਵੇਂ ਭਾਈ
ਪਰਸਰਾਮ ਦੀ ਤੇਗ ਨੇ ਤਦ ਖੇਡ ਮੁਕਾਈ
ਨਬੀ ਬਖ਼ਸ਼ ਨੂੰ ਚੀਰਿਆ ਦੋ ਕੀਤਾ ਸਾਈ
'ਸੀਤਲ' ਸਤਿਗੁਰ ਸਿੱਖ ਨੂੰ ਬਖ਼ਸ਼ੀ ਵਡਿਆਈ

ਨਬੀ ਬਖ਼ਸ਼ ਮਾਰਿਆ ਗਿਆ। ਉਸ ਦੀ ਫੌਜ ਚੁਣਵੇਂ ਸੂਰਮਿਆਂ ਦੀ ਸੀ। ਉਹ ਗੁੱਸੇ ਨਾਲ ਭਾਈ ਪਰਸਰਾਮ ਉਤੇ ਟੁੱਟ ਪਈ। ਅੰਤ ਗੁਰੂ ਦਾ ਸਿਦਕੀ ਸਿੱਖ ਸੈਂਕੜਿਆਂ ਨੂੰ ਮਾਰ ਕੇ ਸ਼ਹੀਦ ਹੋ ਗਿਆ।

ਭਰੱਾ ਦਾ ਵੈਰ ਲੈਣ ਵਾਸਤੇ ਸੂਬੇ ਦਾ ਦੂਜਾ ਪੁੱਤਰ ਕਰੀਮ ਬਖ਼ਸ਼ ਨਾਅਰੇ ਮਾਰਦਾ ਅੱਗੇ ਵਧਿਆ। ਉਹ ਕਰਮ ਚੰਦ ਨੂੰ ਨਾਲ ਲੈ ਕੇ ਕਸਮ ਖਾ ਕੇ ਚੜ੍ਹਿਆ, ਕਿ ਮੈਂ ਸਣੇ ਗੁਰੂ ਸਿੱਖਾਂ ਨੂੰ ਤਬਾਹ ਕਰ ਕੇ ਮੁੜਾਂਗਾ।

ਅੱਗੋਂ ਕਰੀਮ ਬਖ਼ਸ਼ ਤੇ ਕਰਮ ਚੰਦ ਨੂੰ ਸੰਭਾਲਣ ਵਾਸਤੇ ਗੁਰੂ ਕਾ ਸ਼ੇਰ ਬਿਧੀ ਚੰਦ, ਮਹਾਰਾਜ ਨੂੰ ਨਮਸਕਾਰ ਕਰ ਕੇ ਵਧਿਆ।

## ਮਿਰਜ਼ਾ

ਚੜ੍ਹਿਆ ਕਹਿਰ ਕਰੀਮ ਨੂੰ, ਮਰਿਆ ਵੇਖ ਭਰੱਾ
ਭੜਕੀ ਅੱਗ ਕਰੋਧ ਦੀ, ਅੱਖੀਂ ਛੱਡਣ ਤੱਾ
ਬਦਲਾ ਲੈਣਾ ਵੀਰ ਦਾ, ਤੁਰਿਆ ਕਸਮਾਂ ਖਾ
ਕਰਮ ਚੰਦ ਵੀ ਤੁਰ ਪਿਆ, ਨਾਲੇ ਤੇਗ ਉਠਾ
ਹੱਥੀਂ ਫੜੀਏ ਗੁਰੂ ਨੂੰ, ਚੜ੍ਹ ਪਏ ਮਤਾ ਪਕੱਾ
ਬਿਧੀ ਚੰਦ ਜਾਂ ਵੇਖਿਆ, ਗਿਆ ਸਾਮ੍ਹਣੇ

ਤਿੰਨੇ ਤੇਗੀਂ ਉਤਰੇ, ਦਿਲ ਦੇ ਲਾਹੁਣ ਚਾਂ
ਲੋਹੇ ਲੋਹਾ ਖੜਕਦਾ, ਮਾਰਨ ਕਢ ਕਢ ਦਾਂ
ਵਾਰ ਦੋਹਾਂ ਦੇ ਰੋਕ ਕੇ, ਆਪਣਾ ਆਪ ਬਚਾਂ
ਬਿਧੀ ਚੰਦ ਸੱਟ ਮਾਰਦਾ, 'ਸਤਿ ਕਰਤਾਰ' ਧਿਆ
ਵੱਢਿਆ ਸਿਰ ਕਰੀਮ ਦਾ, ਚਰਨੀਂ ਡਿੱਗਾ ਆ
ਕਰਮ ਚੰਦ ਬਿਨ ਖਾਧਿਆਂ, ਡਿੱਗਾ ਹੋਸ਼ ਭੁਲਾਂ
ਜਿਉਂਦਾ ਫੜ ਕੇ, ਬਿਧੀ ਚੰਦ, ਤੁਰਿਆ ਅੱਗੇ ਲਾ
ਕੀਤਾ ਪੇਸ਼ ਹਜ਼ੂਰ ਦੇ, ਕਰਮ ਚੰਦ ਨੂੰ ਜਾ

ਭਰਾਂ ਦੇ ਮਗਰੇ ਕਰੀਮ ਬਖ਼ਸ਼ ਵੀ ਅਗਲੀ ਦਰਗਾਹੇ ਜਾ ਵੱਸਿਆ। ਬਿਧੀ ਚੰਦ ਦੀ ਤਲਵਾਰ ਨੇ ਉਸਦਾ ਸਿਰ ਧੜੋਂ ਵਖਰਾ ਕਰ ਦਿਤਾ। ਜਿੰਨਾ ਚਿਰ ਕਰੀਮ ਬਖ਼ਸ਼ ਸਾਥੀ ਰਿਹਾ, ਓਨਾ ਚਿਰ ਤਾਂ ਕਰਮ ਚੰਦ ਵੀ ਬੜੇ ਹੌਸਲੇ ਨਾਲ ਵਾਰ ਕਰਦਾ ਰਿਹਾ, ਪਰ ਜਦੋਂ ਉਹ ਮਾਰਿਆ ਗਿਆ, ਤਾਂ ਕਰਮ ਚੰਦ ਦੇ ਹੋਸ਼ ਬਿਨਾਂ ਫੱਟ ਖਾਧੇ ਹੀ ਪਿੱਛਾ ਦੇ ਗਏ। ਉਹ ਬੇਸੁੱਧ ਹੋ ਕੇ ਡਿਗ ਪਿਆ। ਬਿਧੀ ਚੰਦ ਨੇ ਉਸ ਨੂੰ ਜਿਉਂਦੇ ਨੂੰ ਫੜ ਲਿਆ, ਤੇ ਗੁਰੂ ਮਹਾਰਾਜ ਦੇ ਸਾਮ੍ਹਣੇ ਲੈ ਗਿਆ। ਹਜ਼ੂਰ ਨੇ ਹੱਸ ਕੇ ਕਿਹਾ, "ਭਾਈ ਬਿਧੀ ਚੰਦ ਜੀ ! ਅਸਾਂ ਕਾਬੂ ਆਏ 'ਤੇ ਵਾਰ ਨਹੀਂ ਕਰਨਾ। ਇਸ ਦੇ ਪ੍ਰਾਣ ਬਖ਼ਸ਼ ਦਿਓ। ਜੇ ਇਹ ਮੈਦਾਨ ਵਿਚੋਂ ਚਲਾ ਜਾਏਗਾ, ਤਾਂ ਸਾਡਾ ਇਹਦਾ ਕੋਈ ਵੈਰ ਨਹੀਂ।"

ਗੁਰੂ ਜੀ ਦਾ ਹੁਕਮ ਪਾ ਕੇ ਬਿਧੀ ਚੰਦ ਨੇ ਕਰਮ ਚੰਦ ਨੂੰ ਛਡ ਦਿਤਾ। ਉਹ ਜਾਨ ਬਚਾਂ ਕੇ ਨੱਸਿਆ ਤੇ ਸੂਬਾ ਅਬਦੁੱਲਾ ਖ਼ਾਂ ਦੇ ਕੋਲ ਜਾ ਪੁੱਜਾ। ਓਥੇ ਉਸ ਨੇ ਇਕ ਹੋਰ ਹੀ ਸਾਖੀ ਘੜ ਸੁਣਾਈ। ਕਹਿਣ ਲੱਗਾ, "ਮੈਂ ਭੇਸ ਬਦਲ ਕੇ ਗੁਰੂ ਜੀ ਦੇ ਡੇਰੇ ਵਿਚ ਜਾ ਪੁੱਜਾ। ਉਹਨਾਂ ਕੋਲ ਇਸ ਵੇਲੇ ਮਸਾਂ ਗਿਣਤੀ ਦੇ ਸਿੱਖ ਹਨ। ਜੇ ਅਸੀਂ ਤਿੰਨੇ ਕੱਠਾ ਹੱਲਾ ਕਰੀਏ, ਤਾਂ ਜ਼ਰੂਰ ਗੁਰੂ ਨੂੰ ਮਾਰ ਲਵਾਂਗੇ। ਸਾਡਾ ਤਿੰਨਾਂ ਦਾ ਉਹ ਵੈਰੀ ਹੈ। ਮੇਰਾ ਤੇ ਰਤਨ ਚੰਦ ਦਾ ਪਿਤਾ ਉਸ ਨੇ ਮਾਰੇ ਹਨ ਤੇ ਤੁਹਾਡੇ ਦੋਵੇਂ ਪੁੱਤਰ। ਇਸ ਨਾਲੋਂ ਚੰਗਾ ਸਮਾਂ ਬਦਲਾ ਲੈਣ ਦਾ ਹੋਰ ਨਹੀਂ ਮਿਲਨਾ।"

ਇਹ ਧਾਰਨਾ ਧਾਰ ਕੇ ਉਹ ਤਿੰਨੇ (ਸੂਬਾ ਅਬਦੁੱਲਾ ਖ਼ਾਂ, ਕਰਮ ਚੰਦ

ਤੇ ਰਤਨ ਚੰਦ) ਗੁਰੂ ਜੀ ਵੱਲ ਵਧੇ ! ਹਜ਼ੂਰ ਨੇ ਵੇਖ ਕੇ ਬਿਧੀ ਚੰਦ ਨੂੰ ਕਿਹਾ, "ਭਾਈ ਸਾਹਿਬ ਜੀ ! ਹੁਣ ਅਸੀਂ ਆਪ ਹੀ ਇਹਨਾਂ ਨਾਲ ਨਜਿੱਠਾਂਗੇ । ਇਹ ਸਾਡੇ ਹੱਥੋਂ ਮੁਕਤ ਹੋਣ ਵਾਸਤੇ ਆਏ ਹਨ । ਆਪ ਗੁਰੂ ਨਾਨਕ ਦੇਵ ਜੀ ਮਹਾਰਾਜ ਅੱਗੇ ਸਿੱਖੀ ਦੀ ਚੜ੍ਹਦੀ ਕਲਾ ਵਾਸਤੇ ਅਰਦਾਸ ਕਰੋ ।"

ਇਹ ਆਖ ਕੇ ਗੁਰੂ ਮਹਾਰਾਜ ਅੱਗੇ ਵਧੇ ਤੇ ਇੱਕਲੇ ਹੀ ਉਹਨਾਂ ਤਿੰਨਾਂ ਦਾ ਟਾਕਰਾ ਕਰਨ ਲੱਗੇ ।

## ਵਾਰ

ਫੇਰ ਧੌਂਸਿਆਂ 'ਤੇ ਚੋਟਾਂ ਮਾਰ ਕੇ
ਆਪ ਚੜ੍ਹ ਪਈ ਸੱਚੀ ਸਰਕਾਰ
ਨੀਲਾ ਨੱਚਦਾ ਮੈਦਾਨ ਵਿਚ ਜਾਵੰਦਾ
ਪਿਆ ਝਾਂਜਰਾਂ ਦਾ ਪਵੇ ਛਣਕਾਰ
ਨਿਉਂ ਨਿਉਂ ਚੁੰਮਦੀ ਮਿਆਨ ਰਕਾਬ ਨੂੰ
ਪਵੇ ਉਛਲ ਉਛਲ ਤਲਵਾਰ
ਚਿੱਲਾ ਚਾੜ੍ਹਿਆ ਜਾ ਕੱਸ ਕੇ ਕਮਾਨ 'ਤੇ
ਜਾਗੇ ਤੀਰ ਜੀਭਾਂ ਰਹੇ ਨੇ ਸੁਆਰ
ਪਰਾਂ ਬਾਝ ਚਾਹੁਣ ਉਡਣਾ ਸਪੋਲੀਏ
ਤੰਦੀ ਉਤੇ ਹੋ ਹੋ ਅਸਵਾਰ
ਅੱਗੋਂ ਮੱਲ ਕੇ ਮੈਦਾਨ ਤਿੰਨੇ ਸੂਰਮੇ
ਬਲੀ ਦੇਣ ਨੂੰ ਉਹ ਖਲੇ ਹੋ ਤਿਆਰ
ਝੜੀ ਤਿੰਨਾਂ ਨੇ ਤੀਰਾਂ ਦੀ ਲਾ ਦਿੱਤੀ
ਢਾਲ ਉਤੇ ਰੋਕੀ ਜਾਏ ਸਰਕਾਰ
ਵਾਰੀ ਆ ਗਈ ਫੇਰ ਯੋਧੇ ਗੁਰੂ ਦੀ
ਵੈਰੀ ਹੰਭ ਗਏ ਜਾਂ ਕਰ ਕਰ ਵਾਰ

ਇਹ ਅਖ਼ਰੀ ਘਮਸਾਣ ਸੀ । ਹਾਰੇ ਹੋਏ ਜੁਆਰੀਏ ਵਾਂਗ ਸੂਬਾ ਅਬਦੁੱਲਾ

ਖ਼ਾਂ ਨੇ ਆਪਣਾ ਆਪ ਵੀ ਦਾਉ ਉਤੇ ਲਾ ਦਿਤਾ। ਉਹ, ਰਤਨ ਚੰਦ ਤੇ ਕਰਮ ਚੰਦ-ਤਿੰਨੇ-ਕੱਠੇ ਮਿਲ ਕੇ ਗੁਰੂ ਜੀ 'ਤੇ ਵਾਰ ਕਰਨ ਲੱਗੇ। ਨਿਰੰਕਾਰੀ ਜੋਤ, ਮੀਰੀ ਪੀਰੀ ਦੇ ਮਾਲਕ, ਤਿੰਨਾਂ ਦੇ ਵਾਰ ਬੜੀ ਹਿੰਮਤ ਤੇ ਚਾਤਰੀ ਨਾਲ ਬਚਾ ਰਹੇ ਸਨ। ਚੋਖਾ ਚਿਰ ਏਸੇ ਤਰ੍ਹਾਂ ਬਾਣਾਂ ਦੀ ਵਰਖਾ ਹੁੰਦੀ ਰਹੀ। ਅੰਤ ਗੁਰੂ ਜੀ ਨੇ ਏਸ ਲੜਾਈ ਦਾ ਨਿਬੇੜਾ ਕਰਨ ਵਾਸਤੇ ਤੀਰ ਤੰਦੀ 'ਤੇ ਚੜ੍ਹਾਇਆ, ਤੇ ਸੂਬੇ ਵੱਲੇ ਚਲਾ ਦਿਤਾ।

## ਸਾਕਾ

ਰੋਹ ਵਿਚ ਆ ਕੇ ਸਤਿਗੁਰਾਂ ਫਿਰ ਤੀਰ ਚੜ੍ਹਾਇਆ
ਤਕੜੇ ਹੋ ਜਾਉ ਖ਼ਾਨ ਜੀ ! ਇਉਂ ਆਖ ਚਲਾਇਆ
ਛਾਤੀ ਵਿੰਨ੍ਹ ਕੇ ਨਿਕਲਿਆ ਉਹ ਖ਼ੂਨ ਤਿਹਾਇਆ
ਤੀਰ ਦੂਸਰਾ ਸਤਿਗੁਰਾਂ ਜਦ ਫੇਰ ਚਲਾਇਆ
ਕਾਲ ਘੇਰ ਕੇ ਰਤਨ ਨੂੰ ਲੈ ਸਾਹਵੇਂ ਆਇਆ
ਡਿੱਗਾ ਉਹ ਵੀ ਘਾਇਲ ਹੋ ਜਮਲੋਕ ਸਿਧਾਇਆ
ਕਲੱਾ ਰਹਿ ਗਿਆ ਕਰਮ ਚੰਦ ਡਾਢਾ ਘਬਰਾਇਆ
ਤੀਰ ਤੀਸਰਾ ਓਸਦੇ ਹਿੱਸੇ ਦਾ ਆਇਆ
ਲੈ ਨਜ਼ਰਾਨਾ ਜਾਨ ਦਾ ਉਹ ਅਗ੍ਹਾਂ ਸਿਧਾਇਆ
ਬਖ਼ਸ਼ੀ ਫਤਹਿ ਅਕਾਲ ਨੇ ਗੁਰ.ਸ਼ੁਕਰ ਮਨਾਇਆ

ਗੁਰੂ ਜੀ ਦੇ ਪਹਿਲੇ ਵਾਰ ਨੇ ਹੀ ਸੂਬਾ ਅਬਦੁੱਲਾ ਖ਼ਾਂ ਦਾ ਖ਼ਾਤਮਾ ਕਰ ਦਿਤਾ। ਰਤਨ ਚੰਦ ਬਿਲਕੁਲ ਸੂਬੇ ਦੇ ਨਾਲ ਖਲੋਤਾ ਸੀ। ਉਸ ਨੂੰ ਸੰਭਾਲਨ ਦਾ ਸਮਾਂ ਵੀ ਨਾ ਮਿਲਿਆ, ਜਾਂ ਦੂਜਾ ਤੀਰ ਉਹਦੀ ਹਿੱਕ ਵਿਚ ਆ ਵੱਜਾ। ਸੂਬੇ ਦੀ ਲੋਥ ਦੇ ਲਾਗੇ ਹੀ ਡਿੱਗ ਕੇ ਰਤਨ ਚੰਦ ਦੀ ਲੋਥ ਤੜਫਣ ਲੱਗੀ। ਦੋਹਾਂ ਨੂੰ ਡਿਗਦੇ ਵੇਖ ਕੇ ਕਰਮ ਚੰਦ ਦੇ ਪ੍ਰਾਣ ਖ਼ੁਸ਼ਕ ਹੋ ਗਏ। ਉਹ ਜਾਨ ਬਚਾਉਣ ਲਈ ਨੱਸਣ ਦਾ ਚਾਰਾ ਕਰਨ ਲੱਗਾ, ਪਰ ਅੰਤ ਸਮਾਂ ਆ ਚੁਕਾ ਸੀ, ਉਸ ਦੀ ਪੇਸ਼ ਕੋਈ ਨਾ ਗਈ। ਗੁਰੂ ਜੀ ਦੇ ਤਿੱਜੇ ਤੀਰ ਨੇ ਕਰਮ ਚੰਦ ਵਾਲਾ ਵੀ ਨਿਬੇੜਾ ਕਰ ਦਿਤਾ।

ਇਹਨਾਂ ਤਿੰਨਾਂ ਦਾ ਮਰਨਾ ਸੀ, ਕਿ ਬਾਕੀ ਬਚੀ ਫੌਜ ਪਿੜ ਛੱਡ ਕੇ ਨੱਸ ਉਠੀ। ਸਿੱਖਾਂ ਨੇ ਫਤਹਿ ਦੇ ਜੈਕਾਰੇ ਛੱਡੇ ਤੇ ਨਸ਼ਾਨ ਲਹਿਰਾਏ।

ਗੁਰ ਬਿਲਾਸ ਦੇ ਕਰਤਾ ਨੇ ਲਿਖਿਆ ਹੈ, ਕਿ ਇਸ ਲੜਾਈ ਵਿਚ ਵੈਰੀ ਦੀ ਚੌਦਾਂ ਹਜ਼ਾਰ ਫੌਜ ਮਾਰੀ ਗਈ। ਗਿਆਨੀ ਗਿਆਨ ਸਿੰਘ ਜੀ ਨੇ ਇਸ ਜੰਗ ਦੇ ਆਰੰਭ ਹੋਣ ਦੀ ਤਾਰੀਖ਼ ੧੭ ਅਸੂ, ੧੬੯੭ ਬਿ. ਲਿਖੀ ਹੈ। ਗੁਰੂ ਜੀ ਨੇ ਹੁਕਮ ਦਿੱਤਾ, ਕਿ ਸਿੱਖਾਂ ਦੀਆਂ ਲੋਥਾਂ ਕੱਠੀਆਂ ਕਰਕੇ ਸਸਕਾਰ ਕਰ ਦਿਤਾ ਜਾਵੇ ਤੇ ਮੁਸਲਮਾਨਾਂ ਦੀਆਂ ਲੋਥਾਂ ਦਰਿਆ ਬਿਆਸ ਵਿਚ ਰੁੜ੍ਹਾ ਦਿਤੀਆਂ ਜਾਣ। ਦੋ ਚਾਰ ਦਿਨ ਵਿਚ ਇਹ ਕੰਮ ਸੰਪੂਰਨ ਹੋ ਗਿਆ। ਫਿਰ ਕੁਛ ਮਹੀਨੇ ਗੁਰੂ ਮਹਾਰਾਜ ਓਥੇ ਹੀ ਰਹੇ ਤੇ ਨਗਰ 'ਸ੍ਰੀ ਹਰਿਗੋਬਿੰਦ ਪੁਰਾ' ਵਸਾਇਆ ਗਿਆ।

ਸਤਿ ਸ੍ਰੀ ਅਕਾਲ।

ਪ੍ਰਸੰਗ ਲਿਖਿਆ, ੧੫-੩-੪੯ ਈ.



ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥

# ਭਾਈ ਡੱਲੇ ਦਾ ਸਿਦਕ
## ਬੰਦੂਕ ਪਰਖਣੀ

ਚਮਕੌਰ ਤੇ ਮੁਕਤਸਰ ਦੇ ਕੌਤਕ ਕਰਕੇ ਗੁਰੂ ਮਹਾਰਾਜ ਮਾਲਵੇ ਦੇਸ ਨੂੰ ਤਾਰਦੇ ਹੋਏ ਸਾਬੋਕੀ ਤਲਵੰਡੀ ਪਹੁੰਚੇ। ਗਿਆਨੀ ਗਿਆਨ ਸਿੰਘ ਜੀ ਆਪਣੀ ਪਰਸਿਧ ਪੁਸਤਕ 'ਤਵਾਰੀਖ਼ ਗੁਰੂ ਖ਼ਾਲਸਾ' ਵਿਚ ਲਿਖਦੇ ਹਨ, ਕਿ ਮਹਾਰਾਜ ਏਥੇ ੧੩ ਕਤਕ, ੧੭੬੨ ਬਿ. ਨੂੰ ਆਏ। ਅਨੰਦਪੁਰ ਸਾਹਿਬ ਦੇ ਯੁੱਧ ਤੋਂ ਪਿਛੋਂ ਏਥੇ ਆ ਕੇ ਕੁਛ ਦਿਨ ਦਮ ਲਿਆ। ਏਸੇ ਵਾਸਤੇ ਏਸ ਥਾਂ ਦਾ ਨਾਮ 'ਦਮਦਮਾ ਸਾਹਿਬ' ਪੈ ਗਿਆ। ਇਸ ਇਲਾਕੇ ਦਾ ਸਰਦਾਰ ਭਾਈ ਡੱਲਾ ਸੀ। ਉਹ ਹਰ ਵੇਲੇ ਮਹਾਰਾਜ ਦੀ ਸੇਵਾ ਵਿਚ ਰਹਿੰਦਾ ਤੇ ਤਨੋ ਮਨੋ ਆਦਰ ਕਰਦਾ। ਸੂਬੇਦਾਰ ਸਰਹਿੰਦ ਵੱਲੋਂ ਡੱਲੇ ਦੇ ਨਾਮ ਹੁਕਮ ਪੁੱਜਾ, ਕਿ ਉਹ ਗੁਰੂ ਜੀ ਨੂੰ ਫੜਕੇ ਸਰਹਿੰਦ ਪੁਚਾ ਦੇਵੇ। ਡੱਲੇ ਨੇ ਅੱਗੋਂ ਮਰਦਾਂ ਵਾਂਗ ਉਤਰ ਦਿਤਾ, 'ਆਪ ਹੱਥੀਂ ਫੜਾਉਣਾ ਤਾਂ ਇਕ ਪਾਸੇ ਰਿਹਾ, ਜਿੰਨਾਂ ਚਿਰ ਮੈਂ ਜੀਊਂਦਾ ਹਾਂ, ਸੂਬਾ ਸਰਹਿੰਦ ਦੀ ਕੀ, ਬਾਦਸ਼ਾਹ ਦੀ ਵੀ ਤਾਕਤ ਨਹੀਂ, ਕਿ ਗੁਰੂ ਜੀ ਦੀ ਵੱਾ ਵੱਲੇ ਵੇਖ ਸਕੇ।'

ਡੱਲਾ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਦੀਆਂ ਗੱਲਾਂ ਸੁਣ ਕੇ ਰੋਜ਼ ਝੁਰਿਆ ਕਰਦਾ, ਕਿ ਗੁਰੂ ਜੀ ਮੈਨੂੰ ਓਥੇ ਯਾਦ ਕਰ ਲੈਂਦੇ, ਤਾਂ ਇਹ ਔਖੇ ਦਿਨ ਨਾ ਵੇਖਣੇ ਪੈਂਦੇ। ਗੁਰੂ ਜੀ ਅੱਗੋਂ ਏਨਾ ਹੀ ਕਹਿ ਛਡਦੇ, 'ਡੱਲਿਆ ! ਜੋ ਵਾਹਿਗੁਰੂ ਦਾ ਭਾਣਾ ਸੀ, ਉਹ ਹੋ ਕੇ ਰਹਿਣਾ ਸੀ।'

ਸਰਸਾ ਦੇ ਕੰਢੇ ਉਤੇ ਗੁਰੂ ਮਹਾਰਾਜ ਦਾ ਪਰਵਾਰ ਨਿਖੜ ਗਿਆ ਸੀ। ਵੱਡੇ ਦੋਵੇਂ ਸਾਹਿਬਜ਼ਾਦੇ ਗੁਰੂ ਜੀ ਨਾਲ ਰਹੇ। ਛੋਟੇ ਦੋਵੇਂ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਜੀ ਗੰਗੂ ਰਸੋਈਏ ਨਾਲ ਉਸ ਦੇ ਪਿੰਡ ਨੂੰ ਚਲੇ ਗਏ। ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ ਭਾਈ ਮਨੀ ਸਿੰਘ ਜੀ ਦੇ ਨਾਲ ਦਿੱਲੀ ਚਲੇ ਗਏ।

ਮਹਾਰਾਜ ਤਲਵੰਡੀ ਆ ਟਿਕੇ, ਤਾਂ ਉਹਨਾਂ ਨੇ ਆਪਣੇ ਮਹਿਲਾਂ ਨੂੰ ਦਿੱਲੀ ਤੋਂ ਬੁਲੱਾ ਲਿਆ। ਦੋਵੇਂ ਮਹਿਲ (ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ) ਭਾਈ ਮਨੀ ਸਿੰਘ ਨਾਲ ਤਲਵੰਡੀ ਆ ਪਹੁੰਚੇ। ਮਾਤਾ ਜੀ ਹਜ਼ੂਰੀ ਵਿਚ ਪਹੁੰਚੇ, ਤਾਂ ਉਸ ਵੇਲੇ ਦੀਵਾਨ ਸਜਿਆ ਹੋਇਆ ਸੀ। ਅਨੰਦਪੁਰ ਵਾਂਗ ਸੰਗਤਾਂ ਸਜੀਆਂ ਹੋਈਆਂ ਸਨ ਤੇ ਗੁਰੂ ਮਹਾਰਾਜ ਸਿੰਘਾਸਣ 'ਤੇ ਸਸ਼ੋਭਤ ਸਨ। ਪਰ ਅੱਜ ਆਪ ਜੀ ਦੇ ਸੱਜੇ ਖੱਬੇ ਪਾਸੇ ਚਾਰੇ ਸਾਹਿਬਜ਼ਾਦੇ ਨਹੀਂ ਸਨ। ਮਾਂਵਾਂ, ਭਾਵੇਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਬਾਰੇ ਅੱਗੇ ਸਭ ਕੁਛ ਸੁਣ ਚੁਕੀਆਂ ਸਨ, ਪਰ ਉਹਨਾਂ ਦੀ ਮਮਤਾ ਸੰਗਤ ਵਿਚੋਂ ਆਪਣੇ ਬੱਚਿਆਂ ਦੀ ਭਾਲ ਕਰਨ ਲੱਗੀ। ਇਕ-ਇਕ ਸਿੱਖ ਵੱਲੇ ਬੜੇ ਧਿਆਨ ਨਾਲ ਵੇਖ ਕੇ ਮਾਤਾ ਸੁੰਦਰੀ ਜੀ ਮਹਾਰਾਜ ਨੂੰ ਇਉਂ ਕਹਿਣ ਲੱਗੇ।

## ਝੋਕ

ਮਾਤਾ ਜੀ : ਵੇਖ ਕੇ ਚਾਰ ਚੁਫੇਰੇ ਭਰੇ ਦਰਬਾਰ ਨੂੰ
ਮਾਤਾ ਜੀ ਪੁਛਣ ਲੱਗੇ, ਸੱਚੀ ਸਰਕਾਰ ਨੂੰ
ਕਿੱਥੇ ਛਡ ਆਏ ਸੁਆਮੀ ! ਮੇਰੇ ਪਰਵਾਰ ਨੂੰ
ਭਾਲਦੇ ਲਾਲਾਂ ਨੂੰ ਇਹ ਨੈਣ ਨੇ ਹਾਰੇ ਜੀ
ਆਉਂਦੇ ਨਹੀਂ ਨਜ਼ਰ ਕਿਤੇ ਵੀ, ਮੇਰੇ ਦੁਲਾਰੇ ਜੀ
ਦਿਸਦੇ ਨਹੀਂ ਲਾਲ ਕਿਤੇ ਵੀ

ਗੁਰੂ ਜੀ : ਬੋਲੇ ਦਸਮੇਸ਼ ਅੱਗੋਂ ਹੌਸਲੇ ਨਾਲ ਨੇ
(ਦੁੱਖਾਂ ਦੇ ਵਿਚ ਵੀ ਚੜ੍ਹਦੀ ਕਲਾ ਦੇ ਖਿਆਲ ਨੇ)
ਸੁੰਦਰੀ ਜੀ ! ਵੇਖੋ ਸਾਰੇ ਆਪਣੇ ਹੀ ਲਾਲ ਨੇ
ਜ਼ੋਰਾਵਰ, ਫਤਹਿ ਸਿੰਘ ਤੋਂ ਲਗਦੇ ਇਹ ਪਿਆਰੇ ਨੇ
ਤੇਰੇ ਦੁਲਾਰੇ ਚਾਰੇ, ਇਹਨਾਂ, ਤੋਂ ਵਾਰੇ ਨੇ
ਵਾਰੇ ਮੈਂ ਲਾਲ ਪੰਥ ਤੋਂ।

ਮਾਤਾ ਜੀ : ਖੋਲ੍ਹ ਕੇ ਦੱਸੋ ਮੈਨੂੰ ਮੇਰੇ 'ਜੁਝਾਰ' ਦੀ
ਯੋਧੇ ਅਜੀਤ ਸਿੰਘ ਉਸ ਸੋਹਣੇ ਸਰਦਾਰ ਦੀ
ਕੇਹੋ ਜਿਹੀ ਪਾਲੀ ਸਿੱਖੀ, ਖੰਡੇ ਦੀ ਧਾਰ ਦੀ
ਕਿੰਨੇ ਕੁ ਚਾਂ ਨਾਲ ਉਹਨਾ ਸੀਸ ਸਨ ਵਾਰੇ ਜੀ
ਆਉਂਦੇ ਨਹੀਂ ਨਜ਼ਰ ਕਿਤੇ ਵੀ, ਮੇਰੇ ਦੋਲਾਰੇ ਜੀ
ਦਿਸਦੇ ਨਹੀਂ ਲਾਲ ਕਿਤੇ ਵੀ।

ਗੁਰੂ ਜੀ : ਛਾਤੀ ਵਿਚ ਖਾ ਕੇ ਸੌ ਸੌ ਫੱਟ ਤਲਵਾਰਾਂ ਦੇ
ਹੋ ਗਏ ਸ਼ਹੀਦ ਉਹ, ਸਿਰ ਲਾਹ ਕੇ ਹਜ਼ਾਰਾਂ ਦੇ
ਵੇਖੇ ਤਨ ਘਾਇਲ ਤੜਫਦੇ ਦੋਹਾਂ ਸਰਦਾਰਾਂ ਦੇ
ਅੱਖੀਆਂ ਵਿਚ ਵਸਦੇ ਅੱਜ ਤਕ, ਅੱਖੀਆਂ ਦੇ ਤਾਰੇ ਨੇ
ਤੇਰੇ ਦੁਲਾਰੇ ਚਾਰੇ, ਸਿੱਖੀ ਤੋਂ ਵਾਰੇ ਨੇ
ਵਾਰੇ ਮੈਂ ਲਾਲ ਪੰਥ ਤੋਂ।

ਮਾਤਾ ਜੀ : ਵੱਡੇ ਸਨ ਗਭਰੂ, ਸਿੱਖੀ ਰਣ ਵਿਚ ਗਏ ਪਾਲ ਜੀ
ਛੋਟੇ ਸਨ ਬਾਲਕ, ਬੀਤੀ ਕੀ ਉਹਨਾਂ ਨਾਲ ਜੀ
ਰਹਿ ਰਹਿ ਤੜਫਾਵੇ ਮਾਤਾ ਗੁਜਰੀ ਦਾ ਖ਼ਿਆਲ ਜੀ
ਦੱਸੋ ਨਾ, ਕਸ਼ਟ ਉਹਨਾਂ ਨੇ ਕੀ ਕੀ ਸਹਾਰੇ ਜੀ
ਆਉਂਦੇ ਨਹੀਂ ਨਜ਼ਰ ਕਿਤੇ ਵੀ, ਮੇਰੇ ਦੋਲਾਰੇ ਜੀ
ਦਿਸਦੇ ਨਹੀਂ ਲਾਲ ਕਿਤੇ ਵੀ।

ਗੁਰੂ ਜੀ : ਜ਼ੁਲਮੀ ਸਰਹਿੰਦ ਸ਼ਹਿਰ ਵਿਚ, ਸੂਬੇ ਚੰਡਾਲ ਨੇ
ਨੀਆਂ ਵਿਚ ਚਿਣਕੇ ਦੋਵੇਂ ਕੀਤੇ ਹਲਾਲ ਨੇ
ਸਚਖੰਡ ਜਾ ਵੱਸੇ ਦਾਦੀ ਸਾਹਿਬ ਦੇ ਨਾਲ ਨੇ
ਹਸ ਹਸ ਸਿਰ ਦੇ ਗਏ ਸਾਰੇ, ਧਰਮੋਂ ਨਾ ਹਾਰੇ ਨੇ
ਤੇਰੇ ਦੋਲਾਰੇ ਚਾਰੇ, ਸਿੱਖੀ ਤੋਂ ਵਾਰੇ ਨੇ
ਵਾਰ ਮੈਂ ਲਾਲ ਪੰਥ ਤੋਂ।

ਇਹ ਵਾਰਤਾ ਸੁਣਕੇ ਸਾਰੀ ਸੰਗਤ ਦੇ ਨੇਤਰਾਂ ਵਿਚੋਂ ਜਲ ਜਾ ਰਿਹਾ ਸੀ। ਜੇ ਕਾਇਮ ਸਨ, ਤਾਂ ਇਕ ਕਲਗੀਧਰ ਜੀ। ਆਪ ਓਸੇ ਤਰ੍ਹਾਂ ਸ਼ਾਂਤ ਸਨ।

ਹਜ਼ੂਰ ਦੇ ਦਿਲ 'ਤੇ ਗ਼ਮ ਦਾ ਕੋਈ ਅਸਰ ਨਹੀਂ ਸੀ, ਤੇ ਨਾ ਹੀ ਚਿਹਰੇ 'ਤੇ ਕੋਈ ਚਿੰਤਾ ਦਾ ਨਸ਼ਾਨ। ਭਾਈ ਡੱਲੇ ਦੀ ਆਤਮਾ ਇਹ ਜ਼ੁਲਮ ਤੇ ਸਬਰ ਦੀ ਕਹਾਣੀ ਸੁਣ ਕੇ ਕੁਰਲਾ ਉਠੀ। ਉਹਦੇ ਨੇਤਰਾਂ ਵਿਚੋਂ ਹੰਝੂ ਵਹਿ ਰਹੇ ਸਨ, ਪਰ ਹੱਥ ਤਲਵਾਰ ਦੀ ਮੁੱਠ ਉਤੇ ਸੀ। ਜ਼ਰਾ ਕੁ ਆਪਣੇ ਆਪ ਨੂੰ ਸੰਭਾਲ ਕੇ, ਉਹ ਹਜ਼ੂਰ ਦੇ ਸਾਮ੍ਹਣੇ ਇਉਂ ਬੇਨਤੀ ਕਰਨ ਲੱਗਾ।

## ਬੈਂਤ

ਸੁਣ ਕੇ 'ਡੱਲੇ' ਦੇ ਨੇਤਰੀਂ ਨੀਰ ਆਇਆ
ਹੰਝੂ ਟੁੱਟ ਡਿੱਗੇ ਮੋਤੀ ਹਾਰ ਦੇ ਜੀ
ਕਹਿੰਦਾ, ਗੁਰੂ ਜੀ, ਕਿਉਂ ਸਾਕੇ ਵਰਤਦੇ ਇਹ
ਜੇਕਰ ਸਮੇਂ ਸਿਰ ਮੈਨੂੰ ਵੰਗਾਰਦੇ ਜੀ
ਮੇਰੇ ਪੰਜ ਸੌ ਸੂਰਮੇ ਨਾਲ ਹੁੰਦੇ
ਤੀਰੰਦਾਜ਼ ਤੇ ਧਨੀ ਤਲਵਾਰ ਦੇ ਜੀ
ਕਰਦੇ ਨਾਸ ਟਿੱਡੀ ਦਲ ਵੈਰੀਆਂ ਦੇ
ਮਾਰ ਲੋਥਾਂ ਦੇ ਕੋਟ ਉਸਾਰਦੇ ਸੀ
ਹਿੰਮਤ ਹਾਰ ਨੱਸਦੇ ਵੈਰੀ ਗਿੱਦੜਾਂ ਜਿਉਂ
ਸ਼ੇਰਾਂ ਵਾਂਗ ਇਹ ਜਿੱਥੇ ਭਬਕਾਰਦੇ ਜੀ
ਲੈਂਦੇ ਅਸੀਂ ਵੀ ਵੇਖ ਜਰਵਾਣਿਆਂ ਨੂੰ
ਵਿਹੰਦੇ ਹੱਥ ਉਹ ਵੀ ਖੰਡੇਧਾਰ ਦੇ ਜੀ
ਜਿੱਥੇ ਪਈ ਸੀ ਲੋੜ ਅਜੀਤ ਸਿੰਘ ਦੀ
ਹੋ ਕੇ ਆਪ ਅੱਗੇ ਸੀਸ ਵਾਰਦੇ ਜੀ
ਬਣ ਕੇ ਢਾਲ ਛਾਤੀ ਵਿਚ ਆਪ ਸਹਿੰਦੇ
ਹਿੱਸੇ ਆਏ ਜੋ ਫੱਟ 'ਜੁਝਾਰ' ਦੇ ਸੀ
ਨੀਆਂ ਤੀਕ, ਦਾਤਾ ! ਗੱਲ ਪਹੁੰਚਦੀ ਨਾ
ਹੁੰਦੇ ਨਾਲ ਜੇ ਅਸੀਂ ਪਰਵਾਰ ਦੇ ਜੀ

'ਸੀਤਲ' ਰਿਹਾ ਅਰਮਾਨ, ਕਿ ਬਲੀ ਮੇਰੇ
ਕੰਮ ਆਏ ਨਾ ਸੱਚੀ ਸਰਕਾਰ ਦੇ ਜੀ

ਗੁਰੂ ਜੀ ਨੇ ਮੁਸਕਰਾ ਕੇ ਕਿਹਾ : "ਭਾਈ ਡੱਲਾ ! ਮਰਦ ਸੂਰਮਾ ਹੋਣਾ ਚਾਹੀਦਾ ਹੈ । ਸੂਰਮਿਆਂ ਦਾ ਕੰਮ ਕਦੇ ਦੁਨੀਆਂ ਤੋਂ ਮੁਕਾ ਨਹੀਂ । ਬਹਾਦਰੀ ਦੀ ਹੱਦ ਕਿਤੇ ਨਹੀਂ । ਅਜੇ ਕਿਹੜੀ ਹੋ ਬੀਤੀ ਹੈ । ਨਾ ਇਹ ਰਾਗ ਮੁਕਣ ਵਾਲਾ ਹੈ, ਨਾ ਤਾਰ ਟੁਟਣ ਵਾਲੀ ।"

ਇਹ ਗੱਲਾਂ ਹੋ ਰਹੀਆਂ ਸਨ, ਜਾਂ ਇਕ ਲਾਹੌਰੀ ਸਿੱਖ ਗੁਰੂ ਜੀ ਦੇ ਹਜ਼ੂਰ ਆਇਆ । ਗੁਰੂ ਮਹਾਰਾਜ ਹਥਿਆਰਾਂ ਦੀ ਭੇਟਾ ਤੇ ਸਭ ਤੋਂ ਵਧੇਰੇ ਰੀਝਦੇ ਸਨ । ਉਹ ਸਿੱਖ ਆਪ ਕਾਰੀਗਰ ਸੀ । ਉਹਨੇ ਆਪਣੇ ਹੱਥੀਂ ਬਣਾਈ ਬੰਦੂਕ ਹਜ਼ੂਰ ਦੀ ਭੇਟਾ ਕੀਤੀ । ਦਾਤਾਰ ਜੀ ਨੇ ਬੰਦੂਕ ਉਠਾਈ, ਉਲਟਾ ਪੁਲਟਾ ਕੇ ਵੇਖੀ, ਬੜੇ ਪਰਸੰਨ ਹੋਏ ਤੇ ਫੁਰਮਾਇਆ, "ਸਿੱਖਾ ! ਤੇਰੀ ਭੇਟਾ ਪਰਵਾਨ । ਪਰ ਕੀ ਇਹ ਬੰਦੂਕ ਪਰਖ ਵਿਚ ਵੀ ਪੂਰੀ ਉਤਰੇਗੀ ?"

ਸਿੱਖ ਨੇ ਸਿਰ ਝੁਕਾ ਕੇ ਕਿਹਾ, "ਹਜ਼ੂਰ ! ਆਪ ਜੀ ਦੇ ਪਵਿੱਤਰ ਹੱਥ ਛੋਹ ਕੇ ਇਹ ਬੜੀ ਸਫਲ ਹੋ ਗਈ ਹੈ । ਦਾਸ ਨੇ ਵੀ ਦਿਲ ਲਾ ਕੇ ਮਿਹਨਤ ਕੀਤੀ ਹੈ । ਮਹਾਰਾਜ, ਅਸਲੀ ਫੌਲਾਦ ਦੀ ਹੈ । ਕੀ ਸਿਫਤ ਕਰਾਂ।"

## ਮਿਰਜ਼ਾ

ਫਿਰ ਏਨੇ ਨੂੰ ਦਰਬਾਰ ਵਿਚ, ਇਕ ਸਿਦਕੀ ਪਹੁੰਚਾ ਆ
ਉਸ ਭੇਟਾ ਸੱਚੇ ਸਾਹਿਬ ਦੀ, ਇਕ ਧਰੀ ਬੰਦੂਕ ਲਿਆ
ਫਿਰ ਸਿਫਤਾਂ ਕਰਦਾ ਉਹਦੀਆਂ, ਉਹ ਗੱਲ ਵਿਚ ਪੱਲਾ ਪਾ
"ਇਹ ਸਰਬਲੋਹ ਦੀ ਪੁੱਤਰੀ, ਤੇ ਪਲੀ ਅੰਗਾਰੇ ਖਾ
ਇਹ ਢਾਲੀ ਖਾਸ ਫੌਲਾਦ ਦੀ, ਮੈਂ ਵਿਚ ਕੁਠਾਲੀ ਪਾ
ਇਹ ਲਪ ਲਪ ਦਾਰੂ ਫੱਕਦੀ, ਨਾ ਰੱਜੇ ਸਿੱਕਾ ਖਾ
ਜਾਂ ਬੱਦਲ ਵਾਂਗੂੰ ਗੱਜਦੀ, ਤਾਂ ਦੇਵੇ ਧਰਤ ਕੰਬਾ

ਇਹ ਅੰਗ ਉਗਲੱਛੇ ਅਦਰੋਂ, ਘਰ ਦੁਸ਼ਮਣ ਦੇਵੇ ਲਾ
ਇਹ ਕੋਟ ਲੋਹੇ ਦੇ ਵਿੰਨ੍ਹ ਕੇ, ਵਿਚ ਹਿੱਕਾਂ ਧਸਦੀ ਜਾ
ਇਹ ਦੋਂਹ ਦੋਂਹ ਵਿਚਦੀ ਨਿਕਲਦੀ, ਝੱਟ ਨਿੱਘੇ ਲਹੂ ਵਿਚ ਨ੍ਹਾ
ਇਹ ਬੁਰਜਾਂ ਵਰਗੇ ਸੂਰਮੇ, ਫੜ ਦੇਵੇ ਧਰਤ ਲਿਟਾ
ਨਹੀਂ ਉਕੀ ਕਦੇ ਨਸ਼ਾਨਿਓਂ, ਨਹੀਂ ਆਲ੍ਹਾ ਵਾਰ ਗਿਆ
ਮੈਂ ਭਰ ਦੇਂਦਾ ਹਾਂ ਏਸਨੂੰ, ਤੇ ਆਪ ਲਵੋ ਅਜ਼ਮਾ
ਇਹ ਭੇਟਾ ਦਰ ਪਰਵਾਨ ਹੋ, ਦਿਲ ਮੇਰੇ ਏਹੋ ਚਾਂ"

ਗੁਰੂ ਜੀ ਬੜੇ ਪਰਸੰਨ-ਚਿੱਤ ਬੋਲੇ, "ਭਾਈ ਸਿੱਖਾ ! ਵੇਖਣ ਨੂੰ ਬੰਦੂਕ ਬੜੀ ਚੰਗੀ ਬਣੀ ਹੋਈ ਹੈ । ਸਾਡੀ ਇਛਿਆ ਹੈ, ਕਿ ਕਿਸੇ ਗਭਰੂ ਦੀ ਹਿੱਕ ਵਿਚ ਨਸ਼ਾਨਾ ਮਾਰ ਕੇ ਵੇਖ ਲਈਏ । ਭਲਾ ਇਸ ਦੀ ਗੋਲੀ ਪਾਰ ਨਿਕਲਦੀ ਹੈ, ਜਾਂ ਨਹੀਂ ।"

ਫਿਰ ਹਜ਼ੂਰ ਡੱਲੇ ਵੱਲ ਸਨਮੁਖ ਹੋ ਕੇ ਬੋਲੇ :

## ਸਾਕਾ

ਬੋਲੇ ਸੱਚੇ ਪਾਤਸ਼ਾਹ ਬੰਦੂਕ ਉਠਾ ਕੇ
ਵੇਖ ਲਈਏ ਫਿਰ ਡੱਲਿਆ ! ਇਸ ਨੂੰ ਅਜ਼ਮਾ ਕੇ
ਚੁਣਵਾਂ ਆਪਣੀ ਫੌਜ 'ਚੋਂ ਕੋਈ ਲਿਆ ਬੁਲਾ ਕੇ
ਬਣੇ ਨਸ਼ਾਨਾ ਖੁਸ਼ੀ ਨਾਲ ਜੋ ਸਾਹਵੇਂ ਆ ਕੇ
ਤੱਕੀਏ ਗੋਲੀ ਨਿਕਲਦੀ ਸੱਲ ਹਿੱਕ ਵਿਚ ਪਾ ਕੇ
ਜਾਂ ਅਧਵਾਟੇ ਅਟਕਦੀ ਇਹ ਤਾਣ ਗਵਾ ਕੇ
ਸ਼ਸਤਰ ਰਖਣਾ ਚਾਹੀਦਾ ਪਹਿਲਾਂ ਅਜ਼ਮਾ ਕੇ
ਦਗਾ ਨਾ ਦੇਵੇ 'ਸੀਤਲਾ' ਰਣ ਅੰਦਰ ਜਾ ਕੇ

ਇਹ ਹੁਕਮ ਸੁਣਦੇ ਸਾਰ ਡੱਲੇ ਦਾ ਰੰਗ ਉਡ ਗਿਆ । ਉਸਨੂੰ ਸੁੱਝੇ ਕੁਛ ਨਾ, ਕਿ ਕੀ ਉਤਰ ਦੇਵੇ । ਉਹ ਬੇਹੌਂਸਲਾ ਜਿਹਾ ਆਪਣੀ ਫੌਜ ਵੱਲੇ ਤੁਰ ਪਿਆ । ਉਹਨੇ ਇਕ ਇਕ ਸਿਪਾਹੀ ਨੂੰ ਪੁਛਿਆ, ਪਰ ਗੋਲੀ ਦਾ ਨਸ਼ਾਨਾ ਬਣਨ

ਵਾਸਤੇ ਕੋਈ ਤਿਆਰ ਨਾ ਹੋਇਆ। ਉਸਨੇ ਬਥੇਰਾ ਸਮਝਾਇਆ, "ਗੁਰੂ ਜੀ ਦੇ ਹੱਥੋਂ ਸ਼ਹੀਦ ਹੋਣ ਨਾਲ ਮੁਕਤੀ ਪਰਾਪਤ ਹੋਵੇਗੀ ਤੇ ਔਲਾਦ ਵਾਸਤੇ ਮੈਂ ਜਾਗੀਰ ਦੇਵਾਂਗਾ। ਮੈਂ ਗੁਰੂ ਜੀ ਨਾਲ ਬਚਨ ਕਰਕੇ ਆਇਆ ਹਾਂ। ਕੋਈ ਮੇਰੀ ਲਾਜ ਰੱਖ ਲਓ। ਜੇ ਕੋਈ ਵੀ ਮਰਨ ਵਾਸਤੇ ਤਿਆਰ ਨਾ ਹੋਇਆ, ਤਾਂ ਮੈਂ ਕਿਤੇ ਖਲੋਣ ਜੋਗਾ ਨਹੀਂ ਰਹਾਂਗਾ।"

ਅੱਗੋਂ ਸਿਪਾਹੀਆਂ ਨੇ ਉਤਰ ਦਿਤਾ, "ਚੌਧਰੀ ਸਾਹਿਬ ਜੀ ! ਜੰਗ ਵਿਚ ਲੜ ਕੇ ਮਰਨ ਨੂੰ ਸਾਰੇ ਤਿਆਰ ਹਾਂ, ਪਰ ਏਸ ਤਰ੍ਹਾਂ ਅਣਿਆਈ ਮੌਤ ਮਰਨ ਨੂੰ ਕੋਈ ਵੀ ਨਹੀਂ। ਸਾਨੂੰ ਇਹ ਮੁਕਤੀ ਜਾਂ ਜਾਗੀਰ ਵਾਲਾ ਸੌਦਾ ਨਹੀਂ ਜੇ ਪੁਜਦਾ।"

ਡੱਲਾ ਆਪ ਵੀ ਸੋਚਦਾ, 'ਠਕਿ ਏ, ਏਸ ਤਰ੍ਹਾਂ ਹਾਸੇ ਭਾਣੇ ਕੌਣ ਜਾਨ ਗੁਆਵੇ ? ਕੀ ਗੁਰੂ ਮਹਾਰਾਜ ਕਿਸੇ ਜਾਨਵਰ ਨੂੰ ਮਾਰ ਕੇ ਬੰਦੂਕ ਦੀ ਪਰਖ ਨਹੀਂ ਕਰ ਸਕਦੇ ? ਜ਼ਰੂਰ ਕੋਈ ਬੰਦਾ ਹੀ ਮਾਰਨਾ ਹੈ ?' ਅਜੇਹੀਆਂ ਸੋਚਾਂ ਵਿਚ ਡੁੱਬਾ ਹੋਇਆ ਡੱਲਾ ਵਾਪਸ ਮੁੜ ਆਇਆ। ਉਹਦਾ ਚਿਹਰਾ ਉਤਰਿਆ ਹੋਇਆ ਸੀ, ਤੇ ਅੱਖੀਂ ਸ਼ਰਮ ਨਾਲ ਝੁਕੀਆਂ ਹੋਈਆਂ। ਗੁਰੂ ਮਹਾਰਾਜ ਨੇ ਪੁਛਿਆ, "ਕਿਉਂ ਫਿਰ ਭਾਈ ਡੱਲਾ ! ਆਉਂਦਾ ਏ ਕੋਈ ਸੂਰਮਾ ?"

ਡੱਲੇ ਨੇ ਗਲ ਵਿਚ ਪੱਲਾ ਪਾ ਕੇ ਇਉਂ ਉਤਰ ਦਿਤਾ :

## ਬੈਂਤ

ਨੀਵੀ ਧੌਣ ਕਰ ਕੇ ਡੱਲਾ ਕਹਿਣ ਲੱਗਾ :
ਕੀਤਾ ਮੌਤ ਦਾ ਕਿਸੇ ਇਕਰਾਰ ਨਾਹੀਂ
ਟੋਹ ਲਿਅ ਮੈਂ ਇਕ ਇਕ ਸੂਰਮੇਂ ਨੂੰ
ਏਦਾਂ ਮਰਨ ਨੂੰ ਕੋਈ ਤਿਆਰ ਨਾਹੀਂ
ਸੱਚੀ ਪੁੱਛੋ, ਤਾਂ ਆਪਣੇ ਆਪ 'ਤੇ ਵੀ
ਮੈਨੂੰ, ਗੁਰੂ ਜੀ ! ਏਨਾ ਇਤਬਾਰ ਨਹੀਂ

ਹਾਸੇ ਭਾਣੇ ਜੋ ਜਾਨ 'ਤੇ ਖੇਡ ਜਾਵੇ
ਹਰ ਕੋਈ ਜੰਮਿਆਂ ਵਿਚ ਸੰਸਾਰ ਨਾਹੀਂ
ਹੋਊ ਤੁਸਾਂ ਦਾ ਹੀ ਕੋਈ ਸਿੱਖ ਸਿਦਕੀ
ਜੀਹਨੂੰ ਜਾਨ ਦੇ ਨਾਲ ਪਿਆਰ ਨਾਹੀਂ
'ਸੀਤਲ' ਤਲੀ 'ਤੇ ਜਿਸ ਧਰਿਆ ਸੀਸ ਹੋਵੇ
ਕਦੇ ਮਰਨ ਤੋਂ ਕਰੇ ਇਨਕਾਰ ਨਾਹੀਂ

ਗੁਰੂ ਜੀ ਨੇ ਕਿਹਾ, "ਡੱਲਿਆ ! ਕੋਈ ਵੀ ਨਹੀਂ ਨਿੱਤਰਿਆ ?"

ਡੱਲਾ :- "ਨਹੀਂ ਹਜ਼ੂਰ !"

ਗੁਰੂ ਜੀ :-"ਤਾਂ ਡੱਲਿਆ ! ਤੇਰਾ ਸਿਦਕ ਤਾਂ ਕਾਇਮ ਹੈ ਨਾਂ । ਤੂੰ ਆਪ ਹੀ ਸਾਮ੍ਹਣੇ ਖਲੋ ਜਾ ।"

ਡੱਲਾ ਸਿਰ ਤੋਂ ਪੈਰਾਂ ਤਕ ਕੰਬ ਉਠਿਆ । ਉਹ ਇਉਂ ਅਨਭਵ ਕਰਨ ਲੱਗਾ, ਜਿਵੇਂ ਸਚਮੁਚ ਉਸਦੀ ਹਿੱਕ ਵਿਚ ਗੋਲੀ ਆ ਲੱਗੀ ਹੋਵੇ । ਲੱਜਿਆ ਨਾਲ ਪਾਣੀਓਂ ਪਾਣੀ ਹੋਇਆ ਉਹ ਕਹਿਣ ਲੱਗਾ : "ਮਹਾਰਾਜ ! ਮੇਰਾ ਨਿਮਾਣਾ ਦਿਲ ਵੀ ਡੋਲ ਗਿਆ ਹੈ । ਏਸ ਤਰ੍ਹਾਂ ਮਰਨ ਦਾ ਹੌਂਸਲਾ ਨਹੀਂ ਜੇ ਪੈਂਦਾ । ਜੇ...ਜੇ ਆਪ ਮੰਨੋ, ਤਾਂ ਕਿਸੇ ਜਾਨਵਰ ਉਤੇ ਗੋਲੀ ਪਰਖ ਲਈ ਜਾਵੇ ।"

ਗੁਰੂ ਜੀ ਨੇ ਮੁਸਕਰਾ ਕੇ ਕਿਹਾ, "ਡੱਲਿਆ ! ਮਰਦਾਂ ਦੀ ਪਰਖ ਕਰਨ ਲੱਗਿਆਂ ਪਸ਼ੂ ਪੰਛੀ ਨਹੀਂ ਮਾਰੀ ਦੇ । ਤੇਰੇ ਸਿਪਾਹੀ ਡੋਲ ਗਏ ਹਨ, ਤਾਂ ਅਸੀਂ ਆਪਣੇ ਸਿੱਖਾਂ ਵਿਚੋਂ ਕਿਸੇ ਨੂੰ ਯਾਦ ਕਰ ਲੈਂਦੇ ਹਾਂ ।" ਫਿਰ ਹਜ਼ੂਰ ਨੇ ਕੋਲ ਖਲੇ ਟਹਿਲੀਏ ਨੂੰ ਕਿਹਾ, "ਜਾਓ, ਛਾਉਣੀ ਵਿਚੋਂ ਕਿਸੇ ਸਿੱਖ ਸਿਪਾਹੀ ਨੂੰ ਵਾਜ ਮਾਰ ਲਿਆਓ ।"

ਥੋੜੀ ਦੂਰ ਇਕ ਦਰਖ਼ਤ ਥੱਲੇ ਦੋ ਸਿੱਖ ਬੈਠੇ ਸਨ, ਜਿਨ੍ਹਾਂ ਵਿਚੋਂ ਇਕ ਦਸਤਾਰ ਸਜਾ ਚੁਕਾ ਸੀ ਤੇ ਇਕ ਸਜਾ ਰਿਹਾ ਸੀ । ਟਹਿਲੀਏ ਨੇ ਜਾ ਕੇ ਕਿਹਾ, "ਖ਼ਾਲਸਾ ਜੀ ! ਗੁਰੂ ਮਹਾਰਾਜ ਨੇ ਬੰਦੂਕ ਦਾ ਨਸ਼ਾਨਾ ਪਰਖਣਾ ਹੈ । ਕਿਸੇ ਇਕ ਸਿੱਖ ਦੀ ਲੋੜ ਹੈ, ਜੋ ਪ੍ਰਾਣ ਭੇਟਾ ਕਰ ਸਕਦਾ ਹੋਵੇ !"

ਇਹ ਸੁਣ ਕੇ ਦੋਵੇਂ ਸਿੱਖ ਉਠ ਭੱਜੇ ਗੁਰੂ ਮਹਾਰਾਜ ਵੱਲ ।

# ਸਾਕਾ

"ਹੁਕਮ ਸੁਣਾਇਆ ਟਹਿਲੀਏ ਜਾ ਇਉਂ ਜ਼ਬਾਨੀ
ਇਕ ਸਿੱਖ ਦੀ ਹਨ ਮੰਗਦੇ ਸਤਿਗੁਰ ਕੁਰਬਾਨੀ
ਚਾਹੀਦਾ ਹੈ ਸੂਰਮਾ ਕੋਈ ਸਿਰ ਦਾ ਦਾਨੀ
ਸੁਣਿਆਂ ਹੁਕਮ ਜਾਂ ਸਿਦਕੀਆਂ ਜਿੰਦ ਜਾਪੀ ਫ਼ਾਨੀ
ਭੱਜੇ ਆਏ ਸੂਰਮੇਂ ਪੜ੍ਹਦੇ ਗੁਰਬਾਨੀ
ਅੱਧ-ਬੱਧੀ ਦਸਤਾਰ ਸੀ ਹੱਥ, ਪ੍ਰੇਮ ਨਸ਼ਾਨੀ
ਆਣ ਗੁਰਾਂ ਦੇ ਸਾਮ੍ਹਣੇ ਝਟ ਛਾਤੀ ਤਾਨੀ
ਕਹਿੰਦੇ ਕਰ ਦਿਓ ਗੁਰੂ ਜੀ ਇਹ ਸਫਲ ਜੁਆਨੀ"

ਹਜ਼ੂਰ ਨੇ ਕਿਹਾ, "ਅਸਾਂ ਇਕੋ ਸਿੱਖ ਨੂੰ ਬੁਲਾਇਆ ਸੀ, ਤੇ ਇਕੋ ਚਾਹੀਦਾ ਹੈ। ਤੁਹਾਡੇ ਵਿਚੋਂ ਇਕ ਸਾਮ੍ਹਣੇ ਖਲੋ ਜਾਵੇ।"

ਇਹ ਹੁਕਮ ਸੁਣ ਕੇ ਦੋਹਾਂ ਸ਼ਰਧਾਲੂਆਂ ਵਿਚ ਝਗੜਾ ਪੈ ਗਿਆ। ਹਰ ਇਕ ਚਾਹੁੰਦਾ ਸੀ, ਕਿ ਉਹ ਨਸ਼ਾਨਾ ਬਣੇ। ਉਹ ਇਕ ਦੂਜੇ ਨੂੰ ਪਾਸੇ ਕਰ ਕੇ ਆਪ ਸਾਮ੍ਹਣੇ ਖਲੋਣ ਦਾ ਯਤਨ ਕਰਦੇ। ਹਜ਼ੂਰ ਨੇ ਕਿਹਾ, "ਭਾਈ ਸਿੱਖੋ ! ਤੁਸੀਂ ਝਗੜਦੇ ਕਿਉਂ ਹੋ ? ਜਿਸਦਾ ਹੱਕ ਹੈ, ਉਹ ਸਾਮ੍ਹਣੇ ਖਲੋ ਜਾਵੇ।"

ਇਕ ਨੇ ਬੇਨਤੀ ਕੀਤੀ, "ਮਹਾਰਾਜ ! ਹੱਕ ਮੇਰਾ ਹੈ, ਕਿਉਂਕਿ ਜਦ ਟਹਿਲੀਏ ਨੇ ਆਪ ਜੀ ਦਾ ਹੁਕਮ ਸੁਣਾਇਆ ਸੀ, ਤਾਂ ਮੈਂ ਹੀ ਉਸ ਵੇਲੇ ਸਭ ਤੋਂ ਨੇੜੇ ਸਾਂ।"

ਦੂਜੇ ਨੇ ਹੱਥ ਬੰਨ੍ਹ ਕੇ ਕਿਹਾ, "ਸੱਚੇ ਪਾਤਸ਼ਾਹ ! ਜੋ ਕੁਛ ਭਾਈ ਸਾਹਿਬ ਨੇ ਕਿਹਾ ਹੈ, ਸੱਚ ਹੈ। ਇਹ ਮੇਰੇ ਨਾਲੋਂ ਦੋ ਕਦਮ ਨੇੜੇ ਸਨ, ਪਰ ਹੁਕਮ ਤਾਂ ਅਸਾਂ ਦੋਹਾਂ ਕੱਠਾ ਸੁਣਿਆਂ ਸੀ ਨਾ। ਏਸ ਵਾਸਤੇ ਬਰਾਬਰ ਦਾ ਹੱਕ ਹੋ ਗਿਆ। ਆਪ ਜੀ ਦਾ ਫ਼ੁਰਮਾਨ ਹੈ : 'ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।', ਮਹਾਰਾਜ ! ਮੇਰੇ ਪ੍ਰੇਮ ਵੱਲੇ ਵੇਖੋ। ਅਜੇ ਤਕ ਅੱਧਾ ਦਸਤਾਰਾ ਮੇਰੇ ਹੱਥ ਵਿਚ ਹੈ। ਮੈਂ ਦਸਤਾਰ ਸਜਾਉਂਦਾ ਹੋਇਆ ਓਸੇ ਤਰ੍ਹਾਂ ਭੱਜਾ ਆਇਆ ਹਾਂ, ਕਿ ਸਭ

ਤੋਂ ਪਹਿਲਾਂ ਹਜ਼ੂਰ ਦੀ ਕਿਰਪਾ ਦਾ ਪਾਤਰ ਮੈਂ ਬਣਾਂ। ਏਸ ਵਾਸਤੇ ਮੈਂ ਕਹਿੰਦਾ ਹਾਂ, ਕਿ ਹੱਕ ਮੇਰਾ ਹੈ।"

ਉਤਰ ਦੋਹਾਂ ਦੇ ਠੀਕ ਸਨ। ਸੋ, ਹੱਕ ਵੀ ਦੋਹਾਂ ਦਾ ਬਰਾਬਰ। ਹਜ਼ੂਰ ਨੇ ਫੈਸਲਾ ਦਿਤਾ, "ਸਿੰਘ ! ਤੁਹਾਡੇ ਦੋਹਾਂ ਵਿਚੋਂ ਹੀ ਕਿਸੇ ਦੇ ਪ੍ਰੇਮ ਜਾਂ ਹੱਕ ਉਤੇ ਸ਼ੱਕ ਨਹੀਂ ਕੀਤਾ ਜਾ ਸਕਦਾ। ਸੋ, ਤੁਸੀਂ ਦੋਵੇਂ ਸਾਮ੍ਹਣੇ ਖਲੋ ਜਾਉ। ਵੇਖੀਏ, ਦੋਹਾਂ ਵਿਚ ਦੀ ਗੋਲੀ ਲੰਘਦੀ ਹੈ, ਜਾਂ ਨਹੀਂ।"

ਦੋਵੇਂ ਸਾਮ੍ਹਣੇ ਖਲੋ ਗਏ। ਮਗਰਲੇ ਨੇ ਸੋਚਿਆ, 'ਜੇ ਗੋਲੀ ਕੇਵਲ ਇਕ ਆਦਮੀ ਨੂੰ ਵਿੰਨ੍ਹ ਸੱਕੀ, ਤਾਂ ਮੈਂ ਨਿਕਰਮਣ ਪਿੱਛੇ ਰਹਿ ਗਿਆ।' ਇਹ ਸੋਚ ਕੇ ਉਹ ਪਿਛੋਂ ਭੱਜ ਕੇ ਅੱਗੇ ਆ ਖਲੋਤਾ। ਏਹਾ ਸੋਚ ਦੂਜੇ ਦੇ ਦਿਲ ਵਿਚ ਆਈ, ਤਾਂ ਉਹ ਉਸ ਤੋਂ ਅੱਗੇ ਆ ਖਲੋਤਾ। ਇਸ ਤਰ੍ਹਾਂ ਉਹ ਨੇੜੇ-ਨੇੜੇ ਆਉਂਦੇ ਗਏ। ਅੰਤ ਹਜ਼ੂਰ ਨੇ ਹੱਸ ਕੇ ਹੁਕਮ ਦਿਤਾ, "ਜਿੱਥੇ ਖਲੇ ਓ, ਏਸੇ ਹਾਲਤ ਵਿਚ ਖਲੇ ਰਹੋ। ਹੁਣ ਕੋਈ ਨਾ ਹਿੱਲੇ।"

ਦੋਵੇਂ ਸਿੰਘ ਛਾਤੀਆਂ ਤਾਣ ਕੇ ਖਲੋ ਗਏ। ਜੇ ਹਜ਼ੂਰ ਜ਼ਰਾ ਨੀਵੀਂ ਸਿਸਤ ਲੈਂਦੇ, ਤਾਂ ਦੋਵੇਂ ਨੀਂਵੇਂ ਹੋਣ ਦਾ ਯਤਨ ਕਰਦੇ ਤੇ ਜੇ ਮਹਾਰਾਜ ਨਾਲੀ ਉਚੀ ਕਰਦੇ, ਤਾਂ ਦੋਵੇਂ ਅੱਡੀਆਂ ਚੁਕ ਕੇ ਉਚੇ ਹੁੰਦੇ। ਉਹਨਾਂ ਦੀ ਚਾਹ ਏਹਾ ਸੀ, ਕਿ ਨਸ਼ਾਨਾ ਠੀਕ ਹਿੱਕਾਂ ਵਿਚ ਲੱਗੇ। ਇਹ ਕੌਤਕ ਵੇਖ ਕੇ ਸਾਰੀ ਸੰਗਤ ਹੈਰਾਨ ਹੋ ਰਹੀ ਸੀ। ਅੰਤ ਗੁਰੂ ਮਹਾਰਾਜ ਨੇ ਨਾਲੀ ਉਚੀ ਕਰਕੇ ਤੋੜਾ ਦਾਗ ਦਿਤਾ ਤੇ ਗੋਲੀ ਸਿਰਾਂ ਦੇ ਉਪਰਦੀ ਲੰਘ ਗਈ।

ਹਜ਼ੂਰ ਨੇ ਫੁਰਮਾਇਆ, "ਭਾਈ ਡੱਲਾ ! ਇਹ ਹੈ ਸਿੱਖੀ। ਏਹੋ ਜੇਹੇ ਸਿੱਖ ਸਾਡੇ ਨਾਲ ਅਨੰਦਪੁਰ ਵਿਚ ਸਨ। ਠੀਕ ਜਾਣ, ਜਿਹੜੇ ਤੇਰੇ ਸਿਪਾਹੀ ਏਥੇ ਨਾਂਹ ਕਰ ਗਏ ਹਨ, ਉਹ ਅਨੰਦਪੁਰ ਹੁੰਦੇ, ਤਾਂ ਓਥੋਂ ਵੀ ਸਾਥ ਛੱਡ ਜਾਂਦੇ। ਸਿੱਖੀ ਨਿਭਾਉਣੀ ਬੜੀ ਔਖੀ ਹੈ।"

## ਬੈਂਤ

ਕਿਹਾ ਸਤਿਗੁਰਾਂ : ਡੱਲਿਆ ! ਵੇਖ ਭਾਈ

ਪੂਰਾ ਪਰਖ ਵਿਚ ਆਵਣਾ ਬੜਾ ਔਖਾ
ਮੂੰਹੋਂ ਸਿੱਖ ਅਖਵਾਉਣ ਨਹੀਂ ਗੱਲ ਵੱਡੀ
ਸਿੱਖ ਬਣ ਕੇ ਵਿਖਾਵਣਾ ਬੜਾ ਔਖਾ
ਮੱਥਾ ਟੇਕਣਾ ਤਾਂ ਇਕ ਰਸਮ ਬਣ ਗਈ
ਭੇਟਾ ਸੀਸ ਚੜ੍ਹਾਵਣਾ ਬੜਾ ਔਖਾ
ਹਰ ਕੋਈ ਚਾਹੇ ਖ਼ਿਤਾਬ ਪਰਵਾਨਿਆਂ ਦਾ
ਜਿਉਂਦੀ ਜਾਨ ਸੜ ਜਾਵਣਾ ਬੜਾ ਔਖਾ
ਗੱਲਾਂ ਨਾਲ ਤਾਂ ਬਣਨ ਮਨਸੂਰ ਸਾਰੇ
ਸੂਲੀ ਸੇਜ ਹੰਢਾਵਣਾ ਬੜਾ ਔਖਾ
ਮਤੀ ਦਾਸ ਵਰਗਾ ਹਰ ਕੋਈ ਬਣੇ ਸਿਦਕੀ
ਆਰੇ ਨਾਲ ਚਿਰ ਜਾਵਣਾ ਬੜਾ ਔਖਾ
ਕਿਹੜਾ ਸਿੱਖ ਦਿਆਲੇ ਤੋਂ ਘੱਟ ਬਣਦਾ
ਸੜਦੀ ਦੇਗ ਵਿਚ ਨ੍ਹਾਵਣਾ ਬੜਾ ਔਖਾ
ਸੌਖਾ ਬਣਨ ਹੈ ਦੇਵਤਾ, ਵਲੀ, 'ਸੀਤਲ'
ਬਣ ਕੇ ਸਿੱਖ ਨਿਭਾਵਣਾ ਬੜਾ ਔਖਾ

ਇਹ ਮਹਾਂ ਵਾਕ ਸੁਣ ਕੇ ਡੱਲਾ ਹਜ਼ੂਰ ਦੇ ਚਰਨਾਂ 'ਤੇ ਢਹਿ ਪਿਆ। ਉਹ ਹੱਥ ਬੰਨ੍ਹ ਕੇ ਕਹਿਣ ਲੱਗਾ, "ਮਹਾਰਾਜ ਧੰਨ ਆਪ, ਤੇ ਧੰਨ ਆਪ ਦੇ ਸਿੱਖ। ਮੇਰੇ ਦਿਲ ਵਿਚੋਂ ਝੂਠਾ ਮਾਣ ਨਿਕਲ ਗਿਆ। ਕਿਰਪਾ ਕਰ ਕੇ ਮੈਨੂੰ ਵੀ ਆਪਣੇ ਸਿੱਖਾਂ ਵਰਗਾ ਬਣਾ ਲਵੋ। ਸ਼ਰਣ ਪਏ ਦੀ ਲਾਜ ਰਖੋ।"

ਸੱਚੇ ਪਾਤਸ਼ਾਹ ਬੜੇ ਪਰਸੰਨ ਹੋਏ। ਭਾਈ ਡੱਲੇ ਨੇ ਸਣੇ ਪਰਵਾਰ ਅੰਮ੍ਰਿਤ ਛਕਿਆ ਤੇ ਸਰਦਾਰ ਡੱਲਾ ਸਿੰਘ ਬਣ ਗਿਆ।

ਹਜ਼ੂਰ ਏਥੇ ਕਾਫ਼ੀ ਸਮਾਂ ਰਹੇ। ਏਥੇ ਹੀ ਮਹਾਰਾਜ ਨੇ ਨੌਵੇਂ ਪਾਤਸ਼ਾਹ ਦੀ ਬਾਣੀ ਚੜ੍ਹਾ ਕੇ ਆਦਿ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੱਧੀ। ਆਪ ਲਿਖਾਉਂਦੇ ਜਾਂਦੇ ਸਨ ਤੇ ਭਾਈ ਮਨੀ ਸਿੰਘ ਜੀ ਲਿਖਦੇ ਜਾਂਦੇ ਸਨ।

ਇਹ ਹਨ ਉਸ ਸੱਚੇ ਪਾਤਸ਼ਾਹ ਦੇ ਕੌਤਕ।

ਪ੍ਰਸੰਗ ਲਿਖਿਆ ੨੩-੩-੪੯ ਈ.

# ਸਿੰਘਾ ! ਸਿਰ ਭੇਟਾ ਕਰਦੇ ਖ਼ਾਤਰ ਨਨਕਾਣੇ ਦੀ

(ਸ਼ਹੀਦ ਸ. ਲਛਮਣ ਸਿੰਘ ਤੇ ਸ. ਦਲੀਪ ਸਿੰਘ ਦੀ ਯਾਦ ਵਿਚ ।)

ਜਿਥੇ ਗੁਰੂ ਨਾਨਕ ਆਇਆ, ਦੁਨੀਆ ਦੇ ਤਾਰਨ ਨੂੰ ।
ਕਲਜੁਗ ਵਿਚ ਪਰਗਟ ਹੋਇਆ, ਪਾਪ ਨਿਵਾਰਨ ਨੂੰ ।
ਕੌਡੇ ਦੇ ਤਪੇ ਕੜਾਹੇ, ਸੜਦੇ ਦਿਲ ਠਾਰਨ ਨੂੰ ।
ਓਥੇ ਅੱਜ ਬਣੀ ਹਕੂਮਤ ਜ਼ਾਲਮ ਜਰਵਾਣੇ ਦੀ
ਸਿੰਘਾ ! ਸਿਰ ਭੇਟਾ ਕਰਦੇ ਖ਼ਾਤਰ ਨਨਕਾਣੇ ਦੀ
ਸਿੰਘਾ ! ਸਰਬੰਸ ਵਾਰਦੇ ।
ਜਿਥੇ ਕੱਲ੍ਹ ਨਾਨਕ ਸ਼ਾਹੀ, ਝੰਡਾ ਲਹਿਰਾਉਂਦਾ ਸੀ
ਜਿਥੇ ਸੰਸਾਰ ਸਾਰਾ, ਸੀਸ ਝੁਕਾਉਂਦਾ ਸੀ
ਜਿੱਥੋਂ ਦੀ ਧੂੜੀ ਲੈ ਜੱਗ, ਮੱਥੇ 'ਤੇ ਲਾਉਂਦਾ ਸੀ
ਜਿਥੇ ਸੀ ਤਾਰ ਗੂੰਜਦੀ ਸਦਾ ਮਰਦਾਨੇ ਦੀ
ਸਿੰਘਾ ! ਸਿਰ ਭੇਟਾ ਕਰਦੇ ਖ਼ਾਤਰ ਨਨਕਾਣੇ ਦੀ, ਸਿੰਘਾ ...
ਸੁਰਗਾਂ ਤੋਂ ਦਿਉਤੇ ਜਿੱਥੇ ਫੁੱਲ ਬਰਸਾਉਂਦੇ ਸੀ
ਸੁਰ, ਨਰ, ਮੁਨਿ ਅੰਮ੍ਰਿਤ ਖ਼ਾਤਰ, ਜਿੱਥੇ ਚੱਲ ਆਉਂਦੇ ਸੀ
ਤੜਕੇ ਗੰਧਰਵ ਜਿੱਥੇ ਨਿਤ, ਹਰੀ ਜੱਸ ਗਾਉਂਦੇ ਸੀ
ਓਥੇ ਅੱਜ ਪਾਪ ਹੋਣ ਪਏ, ਤਕ ਲੈ ਗੱਲ ਭਾਣੇ ਦੀ
ਸਿੰਘਾ ! ਸਿਰ ਭੇਟਾ ਕਰਦੇ ਖ਼ਾਤਰ ਨਨਕਾਣੇ ਦੀ, ਸਿੰਘਾ...
ਸਿੱਖ ਹੈਂ ਦਸਮੇਸ਼ ਦਾ ਤੂੰ, ਰੂਪ ਕਰਤਾਰ ਦਾ
ਕਹਿੰਦੀ ਸਭ ਦੁਨੀਆਂ ਤੈਨੂੰ, ਪੁੱਤਰ ਤਲਵਾਰ ਦਾ
ਮੌਤ ਦੇ ਮਸਲੇ ਵਿਚ ਤੂੰ, ਮੁਰਸ਼ਦ ਸੰਸਾਰ ਦਾ
ਤੈਨੂੰ ਹੈ ਜਾਚ ਗੋਲੀਆਂ ਛਾਤੀ ਵਿਚ ਖਾਣੇ ਦੀ

ਸਿੰਘਾ ! ਸਿਰ ਭੇਟਾ ਕਰਦੇ ਖ਼ਾਤਰ ਨਨਕਾਣੇ ਦੀ, ਸਿੰਘਾ...

ਨਾਦਰ, ਅਬਦਾਲੀ ਦਾ ਜੇ, ਮਾਣ ਮਿਟਾ ਸਕਦਾ ਏਂ
ਕਾਬਲ ਨੂੰ ਠੱਲ੍ਹੇ ਤੇਗਾਂ ਨਾਲ ਜੇ ਪਾ ਸਕਦਾ ਏਂ
ਢਾਹਿਆ ਹਰਿਮੰਦਰ ਜੇ ਤੂੰ ਫੇਰ ਬਣਾ ਸਕਦਾ ਏਂ

ਤਾਂ ਕੀ ਨਹੀਂ ਤਾਕਤ ਆਪਣਾ ਆਪ ਬਚਾਣੇ ਦੀ ?
ਸਿੰਘਾ ! ਸਿਰ ਭੇਟਾ ਕਰਦੇ ਖ਼ਾਤਰ ਨਨਕਾਣੇ ਦੀ, ਸਿੰਘਾ ...

ਟਲਦਾ ਨਾ ਸ਼ੇਰ ਜਿਸ ਤਰ੍ਹਾਂ, ਰਣ ਵਿਚ ਵੰਗਾਰੇ ਤੋਂ
ਲੈ ਲਿਆ ਤੂੰ ਬਦਲਾ-ਮਾਰ ਕੇ-ਮੱਸੇ ਹਤਿਆਰੇ ਤੋਂ
ਅਜ ਕੀ ਤੂੰ ਡਰ ਗਿਉਂ, ਸਿੰਘਾ ! ਫੋਕੇ ਲਲਕਾਰੇ ਤੋਂ

ਭੁੱਲ ਗਿਉਂ ਕੀ ਜਾਚ, ਖਾਲਸਾ ! ਰੱਤ ਦੇ ਵਿਚ ਨ੍ਹਾਣੇ ਦੀ ?
ਸਿੰਘਾ ! ਸਿਰ ਭੇਟਾ ਕਰਦੇ ਖ਼ਾਤਰ ਨਨਕਾਣੇ ਦੀ, ਸਿੰਘਾ ...

ਧਰ ਕੇ ਸਿਰ ਤਲੀ, ਜਗਾਦੇ, ਸੁੱਤੀਆਂ ਤਕਦੀਰਾਂ ਨੂੰ
ਲਾਹਦੇ ਜੰਗਾਲ ਜੋ ਲਗਿਆ, ਸੁਰਨ-ਮੁਖੀ ਤੀਰਾਂ ਨੂੰ
ਭੁੱਲ ਗਏ ਅਪਰਾਧੀ, ਤੇਰੇ ਬੰਦੇ ਜੇਹੇ ਬੀਰਾਂ ਨੂੰ

'ਨਲੂਏ' ਦੇ ਵਾਂਗ ਭਬਕ, ਨਹੀਂ ਲੋੜ ਪਛਤਾਣੇ ਦੀ
ਸਿੰਘਾ ! ਸਿਰ ਭੇਟਾ ਕਰਦੇ ਖ਼ਾਤਰ ਨਨਕਾਣੇ ਦੀ, ਸਿੰਘਾ ...

ਜਿਉਂਦੇ ਨੇ ਓਹਾ, ਜੋ ਸਿਰ ਦੇਂਦੇ ਕੁਰਬਾਨੀ ਨੇ
ਦਿੱਤੀ ਸੀ ਸਿੱਖਿਆ ਏਹਾ, ਸਿੱਖੀ ਦੇ ਬਾਨੀ ਨੇ
'ਸੀਤਲ' ਜਦ ਸਦਾ ਨਾ ਰਹਿਣਾ, ਫਾਨੀ ਜ਼ਿੰਦਗਾਨੀ ਨੇ

ਕਿਉਂ ਨਾ ਫਿਰ ਲਾਜ ਪਾਲੀਏ ਪਹਿਨੇ ਸਿੱਖ ਬਾਣੇ ਦੀ
ਸਿੰਘਾ ! ਸਿਰ ਭੇਟਾ ਕਰਦੇ ਖ਼ਾਤਰ ਨਨਕਾਣੇ ਦੀ,
ਸਿੰਘਾ ! ਸਰਬੰਸ ਲਗਾਦੇ ।

# ਐਟਮ ਬੰਬ ਬਨਾਉਣ ਵਾਲੇ ਨੂੰ

ਐ ਇਸ ਯੁੱਗ ਦੇ ਵਗਿਆਨੀਆਂ ।
ਜ਼ਰਾ ਦਿਲ ਵਿਚ ਸੋਚ ਵਿਚਾਰ
ਤੈਨੂੰ ਛੋਟਾ ਕਾਦਰ ਆਖਦੇ
ਤੇਰੀ ਕੁਦਰਤ ਤਾਬਿਆਦਾਰ
ਕਦੇ ਪੌਣ ਪਾਣੀ ਸਨ ਦੇਵਤੇ
ਅੱਜ ਤੇਰੇ ਪਾਣੀਹਾਰ
ਤੂੰ ਸੱਤ ਸਮੁੰਦਰ ਛਾਣ ਲਏ
ਵਾਂਗ ਮੱਛੀਆਂ ਟੁੱਭੀਆਂ ਮਾਰ
ਤੂੰ ਗਾਹਿਆ ਮੰਡਲ ਤਾਰਿਆਂ
ਵਾਂਗ ਪੰਛੀਆਂ ਖੰਭ ਖਿਲਾਰ
ਓਧਰ ਚੰਦ 'ਤੇ ਪਹੁੰਚਣ ਵਾਸਤੇ
ਰਹੀ ਜ਼ਿੰਦਗੀ ਹੰਭਲੇ ਮਾਰ
ਅਤੇ ਏਧਰ ਭਲਿਆ-ਮਾਣਸਾ !
ਕਰੇਂ ਐਸੇ ਬੰਬ ਤਿਆਰ
ਜੋ ਇਕ ਛਿਨ ਦੇ ਵਿਚ ਵੱਸਦਾ
ਕਰ ਦੇਣ ਭਸਮ ਸੰਸਾਰ
ਤੈਨੂੰ ਨੀਤੀਵਾਨਾਂ ਠੱਗ ਲਿਆ
ਤੇਰੀ ਮੱਤ 'ਤੇ ਮੰਤਰ ਮਾਰ
ਜਾਂ ਕਰ ਗਈ ਕਤਲ ਜ਼ਮੀਰ ਨੂੰ
ਜ਼ਹਿਰੀ ਸੋਨੇ ਦੀ ਤਲਵਾਰ
ਢਾਹੁਣੇ ਵੱਸਦੇ ਕੰਮ ਸ਼ੈਤਾਨ ਦਾ
ਉ ਤੂੰ ਦੁਨੀਆਂ ਨਵੀਂ ਉਸਾਰ
ਤੂੰ ਪੂਜਾ ਛੱਡ ਕੇ ਮੌਤ ਦੀ
ਕਰ ਜ਼ਿੰਦਗੀ ਨਾਲ ਪਿਆਰ   ੨੩-੩-੬੫ ਈ.

# ਇਹ ਦੁਨੀਆਂ ਤੇ ਅਗਲੀ ਦੁਨੀਆਂ

ਆਹ ਲੈ ਸਾਧਾ ! ਅਪਣੀ ਅਗਲੀ ਦੁਨੀਆਂ ਸਾਂਭ ਲੈ
ਮੇਰੀ ਦੁਨੀਆਂ ਮੈਨੂੰ ਮਰਜ਼ੀ ਨਾਲ ਸਜਾਣ ਦੇ
ਤੇਰੇ ਕਲਪ ਬਿਰਛ ਦੀ ਛਾਂ ਵੱਲ ਮੈਂ ਨਹੀਂ ਝਾਕਦਾ
ਬੰਜਰ ਪੁੱਟ ਪੁੱਟ ਮੈਨੂੰ ਏਥੇ ਬਾਗ ਲਗਾਣ ਦੇ
ਤਪੀਆ ! ਹੋਵਣ ਤੈਨੂੰ ਤੇਰੇ ਸੁਰਗ ਸੁਹੰਢਣੇ
ਏਸੇ ਧਰਤੀ ਉਤੇ ਮੈਨੂੰ ਸੁਰਗ ਬਨਾਣ ਦੇ
ਧ੍ਰਿਗ ਉਸ ਬੰਦੇ ਨੂੰ ਜੋ ਖ਼ਾਹਸ਼ ਕਰੇ ਉਸ ਜੰਨਤ ਦੀ
ਜਿੱਥੋਂ ਕਢਿਆ ਬਾਬਾ ਆਦਮ ਨਾਲ ਅਪਮਾਨ ਦੇ
ਮਾਲਾ ਫੇਰੇਂ, ਉਚੀ ਕੂਕੇਂ, ਨਜ਼ਰਾਂ ਹੂਰਾਂ 'ਤੇ
ਤੈਨੂੰ ਆਉਂਦੇ ਨੇ ਢੰਗ ਅੱਲਾਹ ਨੂੰ ਭਰਮਾਣ ਦੇ
ਪਰੀਆਂ ਸੁਰਗ ਦੀਆਂ ਦੀ ਝਾਕ ਤੁਸਾਂ ਨੂੰ ਸੰਤ ਜੀ
ਮੇਰੀ ਇਕ ਸਲੋਨੀ, ਉਹਦੀਆਂ ਰੀਝਾਂ ਲਾਹਣ ਦੇ
ਤੇਰੇ ਠਾਕਰ ਨੂੰ ਵੀ ਭੋਗ ਲੁਆ ਲਊਂ ਮਿਸ਼ਰ ਜੀ
ਰੋਂਦੇ ਭੋਹਲੇ ਦਾ ਤਾਂ ਪਹਿਲਾਂ ਮੂੰਹ ਜੁਠਾਣ ਦੇ
ਵਿਹਲਾ ਹੋ ਕੇ ਬਾਬਾ, ਮਾਲਾ ਵੀ ਮੈਂ ਫੇਰ ਲਊਂ
ਸਭ ਨੇ ਖਾਣਾ ਜਿੱਥੋਂ, ਪੈਲੀ ਨੂੰ ਸੀਂ ਲਾਣ ਦੇ
ਕਰ ਲਊਂ ਪੂਜਾ ਤੇਰੇ ਅਰਸ਼ੀਂ ਵੱਸਣ ਵਾਲੇ ਦੀ
ਪਹਿਲਾਂ ਬੰਦੇ ਦੀ ਤਾਂ ਮੈਨੂੰ ਟਹਿਲ ਕਮਾਣ ਦੇ
'ਸੀਤਲ' ਚੰਗਾ ਬਣ ਇਨਸਾਨ, ਜੋ ਤੇਰਾ ਧਰਮ ਹੈ,
ਕਾਹਨੂੰ ਫਿਰਦੈਂ ਪਿੱਛੇ ਪੰਡਤ ਦੇ ਭਗਵਾਨ ਦੇ ।

# ਮੈਨੂੰ ਮਾਣ ਹੈ

ਮਾਣ ਕਿਸੇ ਨੂੰ ਕੀਤੀਆਂ ਨੇਕੀਆਂ 'ਤੇ
ਕੋਈ ਮਸਤ ਕੀਤੇ ਪੁੰਨ ਦਾਨ ਉਤੇ
ਫਖ਼ਰ ਕਿਸੇ ਨੂੰ ਕੀਤੀ ਤਪੱਸਿਆ ਦਾ
ਫੁੱਲਿਆ ਫਿਰੇ ਕੋਈ ਬ੍ਰਹਮ ਗਿਆਨ ਉਤੇ
ਐਪਰ ਮੇਰੇ ਭਗਵਾਨ ! ਹੈ ਮਾਣ ਮੈਨੂੰ
ਜੋ ਮੈਂ ਕੀਤੇ ਗੁਨਾਹ ਜਹਾਨ ਉਤੇ
ਕਰਕੇ ਪਾਪ ਮੈਂ, ਜੱਗ ਨਿਰਪਾਪ ਕੀਤਾ
ਇਹ ਅਹਿਸਾਨ ਹੈ ਤੇਰੇ ਇਨਸਾਨ ਉਤੇ
ਜੇ ਅਨੂਪ ਹੈਂ ਤੂੰ, ਬੇ-ਮਿਸਾਲ ਮੈਂ ਵੀ
ਮੇਰੇ ਜਿਹਾ ਵੀ ਵਿਚ ਸੰਸਾਰ ਕੋਈ ਨਹੀਂ
ਤੇਰੇ ਜਿਹਾ ਜੇਕਰ ਬਖ਼ਸ਼ਣਹਾਰ ਕੋਈ ਨਹੀਂ
ਮੇਰੇ ਜਿਹਾ ਵੀ ਫਿਰ ਗੁਨਹਗਾਰ ਕੋਈ ਨਹੀਂ

੧੮-੫-੫੭ ਈ.

ਸਮਾਪਤ

ੴ ਸਤਿਗੁਰ ਪ੍ਰਸਾਦਿ॥

# ਪ੍ਰਸੰਗ

# ਮੱਸੇ ਦੀ ਮੌਤ

## *ਸ: ਮਤਾਬ ਸਿੰਘ ਤੇ ਸ: ਸੁੱਖਾ ਸਿੰਘ ਦੀ ਬਹਾਦਰੀ*

ਨਾਦਰ ਸ਼ਾਹ ਦੁਰਾਨੀ ਦੇ ਹਮਲੇ ਨੇ ਮੁਗ਼ਲ ਰਾਜ ਨੂੰ ਜੜ੍ਹਾਂ ਤਕ ਹਿਲਾ ਦਿੱਤਾ ਸੀ। ਏਸ ਗੜਬੜ ਦੇ ਸਮੇਂ ਵਿਚ ਸਿੱਖ ਥਾਂ-ਥਾਂ ਆਪਣਾ ਆਪ ਵਿਖਾਉਣ ਲੱਗ ਪਏ ਸਨ। ਹੱਥ ਆਇਆ ਵੇਲਾ ਉਹਨਾਂ ਚੰਗਾ ਸੰਭਾਲਿਆ ਤੇ ਕਈਆਂ ਪੰਥ-ਵਿਰੋਧੀਆਂ ਤੋਂ ਬਦਲੇ ਲਏ। ਨਾਦਰ ਦੇ ਵਾਪਸ ਮੁੜ ਜਾਣ 'ਤੇ ਖ਼ਾਨ ਬਹਾਦਰ ਜ਼ਕਰੀਆ ਖ਼ਾਨ ਸੂਬੇਦਾਰ ਲਾਹੌਰ ਨੂੰ ਜ਼ਰਾ ਸੁਰਤ ਆਈ, ਤਾਂ ਉਹਨੇ ਸਿੱਖਾਂ ਵੱਲ ਧਿਆਨ ਕੀਤਾ। ਨਾਦਰ ਦਾ ਗ਼ੁੱਸਾ ਉਹ ਸਿੱਖਾਂ ਉੱਤੇ ਕੱਢਣ ਲੱਗਾ। ਉਹਨੇ ਫ਼ੁਰਮਾਨ ਸ਼ਾਹੀ ਜਾਰੀ ਕੀਤਾ, "ਮੇਰੇ ਇਲਾਕੇ ਵਿਚ ਸਿੱਖ ਨਾ ਰਹਿਣ ਦਿੱਤੇ ਜਾਣ। ਜੋ ਕੋਈ ਕਿਸੇ ਸਿੱਖ ਦੀ ਦੱਸ ਪਾਵੇ, ਜਾਂ ਫੜਾਵੇ ਜਾਂ ਮਾਰ ਕੇ ਸਿਰ ਪੇਸ਼ ਕਰੇ, ਉਹਨੂੰ ਇਨਾਮ* ਦਿੱਤਾ ਜਾਵੇਗਾ। ਪਰ ਜੋ ਸਿੱਖਾਂ ਦੀ ਮਦਦ ਕਰੇ, ਉਹਨਾਂ ਨੂੰ ਆਸਰਾ ਦੇਵੇ, ਜਾਂ ਉਹਨਾਂ ਨਾਲ ਸਾਕ ਸੰਬੰਧ ਕਰੇ, ਉਸਨੂੰ ਮੌਤ ਦੀ ਸਜ਼ਾ ਦਿੱਤੀ ਜਾਵੇਗੀ, ਜਾਂ ਮੁਸਲਮਾਨ ਬਣਾਇਆ ਜਾਵੇਗਾ+ ।"

---

*ਦੱਸਣ ਵਾਲੇ ਦਸ ਰੁਪੈ, ਮਾਰਨ ਵਾਲੇ ਪਚਾਸ਼।
ਯਹ ਲਾਲਚ ਤੁਰਕਨ ਦਯੋ, ਬਹੁਤ ਸਿੰਘਨ ਭਯੋ ਨਾਸ।
ਭਾਈ ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ ੨੧੯।

+ਜੋ ਸਿੰਘਨ ਕੋ ਕੋਊ ਲੁਕਾਵੈ। ਸੋ ਵਹਿ ਆਪਨੀ ਜਾਨ ਗੁਆਵੈ।
ਆਏ ਸਿੰਘ ਬਤਾਵੈ ਨਾਹੀਂ। ਵਹਿ ਭੀ ਅਪਨੀ ਜਿੰਦ ਗੁਆਹੀ।
ਜੋ ਸਿੰਘਨ ਕੋ ਸਾਕ ਕਰੇਵੈ। ਮੁਸਲਮਾਨ ਸੋ ਹੋਵਨ ਲੇਵੈ।
ਜੋ ਸਿੰਘਨ ਕੋ ਦੇਵੈ ਨਾਜ। ਮੁਸਲਮਾਨ ਕਰੋ ਤਿਨ ਕਾਜ।

ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ ੨੨੧।

ਏਸ ਫ਼ੁਰਮਾਨ ਨੇ ਪੱਤਾ ਪੱਤਾ ਸਿੰਘਾਂ ਦਾ ਵੈਰੀ ਬਣਾ ਦਿੱਤਾ। ਕਈ ਨਿਰਦੋਸ਼ ਸਿੰਘ ਮੌਤ ਦੇ ਘਾਟ ਉਤਾਰੇ ਗਏ। ਭਾਈ ਤਾਰੂ ਸਿੰਘ ਵਰਗੇ ਧਰਮ ਦੀ ਕਿਰਤ ਕਰਨ ਵਾਲੇ ਤਸੀਹੇ ਦੇ ਕੇ ਸ਼ਹੀਦ ਕੀਤੇ ਗਏ। ਸਿੰਘਾਂ ਦੀ ਭਾਲ ਵਿਚ ਗਸ਼ਤੀ ਫ਼ੌਜ ਚੜ੍ਹਾਈ ਗਈ। ਖ਼ਾਨ ਬਹਾਦਰ ਨੂੰ ਅਜੇ ਵੀ ਸੰਤੋਖ ਨਾ ਆਇਆ। ਉਹ ਸਮੂਲਚੋਂ ਸਿੰਘਾਂ ਦਾ ਖੁਰਾ ਖੋਜ ਮਿਟਾਉਣਾ ਚਾਹੁੰਦਾ ਸੀ। ਉਹਨੇ ਸਾਰੇ ਇਲਾਕਿਆਂ ਦੇ ਚੌਧਰੀਆਂ ਤੇ ਤਅੱਲਕੇਦਾਰਾਂ ਨੂੰ ਲਾਹੌਰ ਬੁਲਾ ਕੇ ਧਮਕਾਇਆ ਤੇ ਸਿੰਘਾਂ ਦੇ ਨਾਸ ਦਾ ਹੁਕਮ ਦਿੱਤਾ।

## ਸਾਕਾ

ਚੌਧਰੀਆਂ ਨੂੰ ਸੱਦ ਕੇ, ਸੂਬੇ ਧਮਕਾਇਆ
ਜਿਧੇ ਇਲਾਕੇ ਵਿਚ ਵੀ ਸਿੰਘ ਨਜ਼ਰੀਂ ਆਇਆ
ਖੁਰਾ ਖੋਜ ਫਿਰ ਓਸਦਾ ਸਭ ਜਾਊ ਮਿਟਾਇਆ
ਕਰਨਾ ਨਹੀਂ ਲਿਹਾਜ਼ ਮੈਂ, ਜੋ ਕਾਬੂ ਆਇਆ
ਚੌਧਰੀਆਂ ਇਹ ਹੁਕਮ ਪਾ ਬਹੁ ਜ਼ੁਲਮ ਕਮਾਇਆ
ਸਿੱਖਾਂ ਨੂੰ ਮਰਵਾਉਣ ਦਾ ਜਦ ਬੀੜਾ ਚਾਇਆ
ਦੇਸ਼ ਛੱਡ ਕੇ ਖ਼ਾਲਸਾ ਪਰਦੇਸ ਸਿਧਾਇਆ
'ਸੀਤਲ' ਪਈਆਂ ਔਕੜਾਂ ਕੁਛ ਅੰਤ ਨਾ ਆਇਆ

ਇਹ ਫ਼ੁਰਮਾਨ ਪਾ ਕੇ ਇਲਾਕੇ ਦੇ ਚੌਧਰੀਆਂ ਨੇ ਅੱਤ ਚੁਕ ਲਈ। ਕਰਮਾ ਛੀਨਾ, ਰਾਮਾ ਰੰਧਾਵਾ, ਧਰਮ ਦਾਸ ਜੋਧ ਪੁਰੀਆ, ਹਰਿ ਭਗਤ ਨਿਰੰਜਨੀਆਂ ਜੰਡਿਆਲੀਆ, ਮੱਸਾ ਰੰਘੜ ਮੰਡਿਆਲੀਆ ਤੇ ਸਾਹਿਬਰਾਏ ਨੁਸ਼ਹਿਰੀਆ ਹੱਥ ਧੋ ਕੇ ਸਿੰਘਾਂ ਦੇ ਵੈਰ ਪੈ ਗਏ। ਇਨਾਮ ਤੇ ਚੌਧਰ ਦੇ ਭੁੱਖਿਆਂ ਨੇ ਕੋਈ ਸੰਤ ਮਹਾਤਮਾ ਸਿੱਖ ਫੜਵਾਏ ਤੇ ਮਰਵਾਏ। ਉਹ ਸ਼ਿਕਾਰੀਆਂ ਵਾਂਗ ਸਿੱਖਾਂ ਨੂੰ ਹੰਢ ਹੰਢ ਕੇ ਕਤਲ ਕਰਦੇ। ਮੁਕਦੀ ਗੱਲ, ਲਾਹੌਰ ਦੇ ਸੂਬੇ ਵਿੱਚ ਸਿੱਖਾਂ ਦਾ ਰਹਿਣਾ ਔਖਾ ਹੋ ਗਿਆ।

## ਸਾਕਾ

ਚੌਧਰੀਆਂ ਪੰਜਾਬ ਵਿਚ ਜਦ ਜ਼ੁਲਮ ਕਮਾਏ
ਸਿੱਖ ਹੋਵਣ ਦੇ ਦੋਸ਼ ਵਿਚ ਕਈ ਧਰਮੀ ਘਾਏ

ਰਹਿੰਦੇ ਛੱਡ ਕੇ ਦੇਸ਼ ਨੂੰ ਪਰਦੇਸ ਸਿਧਾਏ
ਬਹੁਤਿਆਂ ਬੀਕਾਨੇਰ ਵਿਚ ਜਾ ਡੇਰੇ ਲਾਏ
ਭਾਣਾ ਮੰਨ ਅਕਾਲ ਦਾ ਰਹੇ ਸਮਾਂ ਬਿਤਾਏ
ਬਿਪਤਾ ਸਹਿੰਦੇ 'ਸੀਤਲਾ' ਮਰਦਾਂ ਦੇ ਜਾਏ

ਛਾਤੀ 'ਤੇ ਪੱਥਰ ਧਰ ਕੇ ਸਿੰਘਾਂ ਮਾਝੇ ਨੂੰ ਛੱਡਿਆ। ਕੁਝ ਤਾਂ ਪਹਾੜੀ ਇਲਾਕੇ ਵਿਚ ਜਾ ਵੜੇ ਤੇ ਬਹੁਤੇ ਦੁਆਬੇ ਵਿੱਚ। ਖ਼ਾਨ ਬਹਾਦਰ ਦਾ ਹੁਕਮ ਪਾ ਕੇ ਅਦੀਨਾ ਬੇਗ ਫ਼ੌਜਦਾਰ ਜਲੰਧਰ ਨੇ ਦੁਆਬੇ ਵਿਚੋਂ ਵੀ ਸਿੰਘਾਂ ਨੂੰ ਕੱਢ ਦਿੱਤਾ। ਹੁਣ ਬੀਕਾਨੇਰ ਬਿਨਾਂ ਸਿੰਘਾਂ ਵਾਸਤੇ ਕੋਈ ਟਿਕਾਣਾ ਨਾ ਰਿਹਾ। ਖ਼ਾਲਸਾ ਦਲ ਦੇ ਕੁਛ ਜਥੇ ਤਾਂ ਰਾਜਾ ਬੀਕਾਨੇਰ ਕੋਲ ਜਾ ਭਰਤੀ ਹੋਏ ਤੇ ਬਾਕੀ ਆਪਣੇ ਆਪ ਹੀ ਉਹਨਾਂ ਭਰਾਵਾਂ ਕੋਲ ਰਹਿਣ ਲੱਗੇ। ਚੌਧਰੀਆਂ ਨੇ ਸੂਬੇਦਾਰ ਲਾਹੌਰ ਨੂੰ ਖ਼ੁਸ਼ੀ ਦੀਆਂ ਖ਼ਬਰਾਂ ਪੁਚਾਈਆਂ ਕਿ ਪੰਜਾਬ ਵਿਚੋਂ ਸਿੱਖਾਂ ਦਾ ਖੁਰਾ ਖੋਜ ਮਿਟਾ ਦਿੱਤਾ ਗਿਆ ਹੈ। ਸਿੱਖ ਪਹੁੰਚ ਤੋਂ ਦੂਰ ਚਲੇ ਗਏ, ਤਾਂ ਚੌਧਰੀ, ਸਿੱਖਾਂ ਦੇ ਗੁਰਧਾਮਾਂ ਦੀ ਬੇਅਦਬੀ ਕਰਕੇ ਦਿਲ ਦਾ ਸਾੜ ਕੱਢਣ ਲੱਗੇ। ਮੰਡਿਆਲੇ ਦਾ ਚੌਧਰੀ ਮੱਸਾ ਰੰਘੜ ਏਸ ਕੰਮ ਵਿਚ ਸਭ ਨਾਲੋਂ ਅੱਗੇ ਵਧ ਗਿਆ। ਅਸਲ ਵਿਚ ਉਸ ਬੰਦੇ ਦੇ ਦਿਲ ਵਿਚ ਸ਼ੈਤਾਨ ਦੀ ਰੂਹ ਸੀ।

## ਕਬਿੱਤ

ਮੱਸਾ ਮੰਡਿਆਲੇ ਵਾਲਾ ਚੌਧਰੀ ਇਲਾਕੇ ਦਾ ਜੋ
ਖ਼ਾਲਸੇ ਦਾ ਵੈਰੀ ਵੱਡਾ, ਮੱਤਾ ਹੰਕਾਰ ਦਾ
ਪਾਪੀ, ਦੁਰਾਚਾਰੀ, ਤੇ ਜੁਆਰੀ, ਮਾਰੀ ਮੱਤ ਵਾਲਾ
ਪਰਜਾ-ਵਿਰੋਧੀ ਤੇ ਪੁਜਾਰੀ ਸਰਕਾਰ ਦਾ
ਧੱਕੇਸਾਜ਼, ਧਾੜਵੀ, ਲੁਟੇਰਾ, ਭੈੜਾ, ਦਗ਼ੇਬਾਜ਼
ਦੁਸ਼ਮਣ ਨੇਕ ਦਾ, ਮਿੱਤਰ ਬਦਕਾਰ ਦਾ
ਬਦੀਆਂ ਦਾ ਗਾਹਕ, ਪਰਹੇਜ਼ਗਾਰ ਨੇਕੀਆਂ ਤੋਂ
ਰੱਬ ਦੀ ਥਾਂ ਨਿੱਤ ਉਹ ਸ਼ੈਤਾਨ ਨੂੰ ਚਿਤਰਦਾ

ਅੰਮ੍ਰਿਤਸਰ ਤੋਂ ਚਾਰ ਮੀਲ ਦੂਰ ਮੰਡਿਆਲਾ ਹੈ। ਓਥੋਂ ਦਾ ਚੌਧਰੀ 'ਮੱਸਾ' ਰੰਘੜ ਬੜਾ ਨਾਮਵਰ ਸੀ। ਅੰਮ੍ਰਿਤਸਰ ਓਸੇ ਦੇ ਹਲਕੇ ਵਿੱਚ ਸੀ। ਜਦ ਸਾਰੇ

ਇਲਾਕੇ ਵਿਚੋਂ ਸਿੱਖ ਨਿਕਲ ਗਏ, ਤਾਂ ਉਹ ਸਰਕਾਰੀ ਫ਼ੌਜ ਦਾ ਸਰਦਾਰ ਨੀਯਤ ਹੋ ਕੇ ਅੰਮ੍ਰਿਤਸਰ ਆ ਬੈਠਾ। ਸਿੱਖਾਂ ਦੇ ਹਮਾਇਤੀ ਕਹਿ ਕੇ ਉਹਨੇ ਹਿੰਦੂਆਂ ਦੇ ਘਰ ਲੁਟਣੇ ਸ਼ੁਰੂ ਕਰ ਦਿੱਤੇ। ਸਾਰੇ ਇਲਾਕੇ ਤੇ ਸ਼ਹਿਰ ਵਿੱਚ ਜ਼ੁਲਮ ਵਾਲੀ ਹੱਦ ਕਰ ਦਿੱਤੀ। ਜਦ ਮੌਤ ਨੇੜੇ ਆ ਢੁਕਦੀ ਹੈ, ਤਾਂ ਆਦਮੀ ਦੀ ਮੱਤ ਮਾਰੀ ਜਾਂਦੀ ਹੈ। ਉਸ ਨੂੰ ਭਲੇ ਬੁਰੇ ਦੀ ਸੁੱਧ ਨਹੀਂ ਰਹਿੰਦੀ। ਏਹਾ ਹਾਲਤ ਮੱਸੇ ਦੀ ਹੋ ਗਈ। ਹੰਕਾਰ ਦਾ ਪੁਤਲਾ ਉਹ 'ਹਰਿਮੰਦਰ' ਸਾਹਿਬ ਦੀ ਬੇਅਦਬੀ ਕਰਨ ਲੱਗ ਪਿਆ।

## ਮਿਰਜ਼ਾ

ਜਿਥੇ ਚੌਥੇ ਪਾਤਸ਼ਾਹ, ਦਿੱਤਾ ਸੁਰਗ ਵਸਾ
ਜਿਸ ਧਰਤੀ ਨੂੰ ਪਰਸਦੇ, ਦਿਉਤੇ ਸੀਸ ਨੁਆ
ਗਾਉਣ ਸ਼ਬਦ ਅਪੱਛਰਾਂ, ਅਰਸ਼ਾਂ ਉਤੋਂ ਆ
ਅੰਮ੍ਰਿਤ ਵੇਲੇ ਬਰਸਦਾ, ਅੰਮ੍ਰਿਤ ਛਹਿਬਰ ਲਾ
'ਹਰਿਮੰਦਰ' ਹਰਿ ਵੱਸਦਾ, ਘਟ ਘਟ ਰਿਹਾ ਸਮਾ
ਭੂਤ ਛੂਤ ਦਾ ਨੱਸਦਾ, 'ਹਰ ਦੀ ਪਉੜੀ' ਜਾ
ਪਾਪੀ ਪੁੰਨੀ ਹੋਵੰਦੇ, ਅੰਮ੍ਰਿਤਸਰ ਵਿਚ ਨ੍ਹਾ
ਹੰਸ ਬਣਨ ਮੁੱਖ ਉੱਜਲੇ, ਕਾਲਖ ਕਾਂ ਗੁਆ
ਉਸ ਹਰਿਮੰਦਿਰ ਸਾਹਿਬ ਵਿਚ, ਕਲਿਜੁਗ ਲੱਥਾ ਆ
'ਮੱਸਾ' ਰੰਘੜ ਚੌਧਰੀ, ਬੈਠਾ ਪਲੰਘ ਵਿਛਾ
ਨੱਚਣ ਲੱਗੀ ਵੇਸਵਾ, ਲੱਥਾ ਸ਼ਰਮ ਹੱਯਾ
ਚੱਲੇ ਦੌਰ ਸ਼ਰਾਬ ਦਾ, ਹੁੱਕਾ ਗੜ੍ਹਕ ਰਿਹਾ
ਅਣਖ ਸਿੱਖਾਂ ਦੀ ਓਸਨੇ, ਦਿਤੀ ਖ਼ਾਕ ਮਿਲਾ
ਮਰਦ ਉਠੂ ਕੋਈ 'ਸੀਤਲਾ', ਬਦਲਾ ਲਊ ਚੁਕਾ

ਰੱਬ ਦਾ ਡਰ ਦਿਲੋਂ ਲਾਹ ਕੇ ਮੱਸਾ ਹਰਿਮੰਦਰ ਵਿਚ ਨਾਚ ਕਰਾਉਣ ਲੱਗਾ। ਜਿਥੇ ਵਾਹਿਗੁਰੂ ਨਾਮ ਦੀ ਵਰਖਾ ਹੁੰਦੀ ਸੀ, ਓਥੇ ਸ਼ਰਾਬ ਤੇ ਤਮਾਕੂ ਉਡਣ ਲੱਗਾ। ਪ੍ਰਕਾਸ਼ ਅਸਥਾਨ ਉਤੇ ਮੱਸਾ ਪਲੰਘ 'ਤੇ ਬਹਿ ਕੇ ਹੁੱਕਾ ਪੀਂਦਾ। ਤਿਆਰ ਬਰ ਤਿਆਰ ਸਿੰਘ ਸਾਰੇ ਪੰਜਾਬ ਵਿਚੋਂ ਬਾਹਰ ਜਾ ਚੁੱਕੇ ਸਨ। ਬਾਕੀ ਲੁਕੇ ਛਿਪੇ ਗੁਰੂ ਘਰ ਦੇ ਸ਼ਰਧਾਲੂ ਸੁਣ ਕੇ ਲਹੂ ਦੇ ਅੱਥਰੂ ਕੇਰਦੇ, ਪਰ ਪੇਸ਼

ਕੋਈ ਨਾ ਜਾਂਦੀ। ਪਿੰਡ 'ਕੰਗ' ਦੇ ਰਹਿਣ ਵਾਲਾ ਬੁਲਾਕਾ ਸਿੰਘ ਦਲ ਖ਼ਾਲਸੇ ਨੂੰ ਏਸ ਦੁਰਘਟਨਾ ਦੀ ਖ਼ਬਰ ਦੇਣ ਵਾਸਤੇ ਬੀਕਾਨੇਰ ਨੂੰ ਤੁਰ ਪਿਆ। ਰਾਹਾਂ ਦੇ ਦੁਖੜੇ ਝਾਗਦਾ ਉਹ ਬੀਕਾਨੇਰ ਵਿਚ ਸਿੰਘਾਂ ਦੇ ਡੇਰੇ ਜਾ ਪੁੱਜਾ। ਅੱਗੇ ਸ: ਬੁੱਢਾ ਸਿੰਘ ਤੇ ਸ. ਸ਼ਾਮ ਸਿੰਘ ਦੇ ਦੋਵੇਂ ਜਥੇ ਇਕ ਥਾਂ ਉਤਰੇ ਹੋਏ ਸਨ। ਸਿੰਘਾਂ ਨੇ ਬੁਲਾਕਾ ਸਿੰਘ ਤੋਂ ਪੰਜਾਬ ਦਾ ਹਾਲ ਪੁੱਛਿਆ, ਤਾਂ ਉਹ ਅੱਗੋਂ ਰੋਣ ਤੋਂ ਬਿਨਾਂ ਕੁਛ ਚਿਰ ਵਾਸਤੇ ਕੁਛ ਨਾ ਦੱਸ ਸਕਿਆ। ਅੰਤ ਉਹਨੇ ਬਿਨੇ ਕੀਤੀ, ਕਿ ਮੈਂ ਹਰ ਇਕ ਸਿੱਖ ਨੂੰ ਵੱਖੋ-ਵੱਖ ਨਹੀਂ ਦੱਸ ਸਕਦਾ, ਦੀਵਾਨ ਵਿਚ ਇਕੋ ਵੇਰਾਂ ਸਭ ਕੁਛ ਕਹਿ ਦਿਆਂਗਾ। ਇਹ ਉਤਰ ਸੁਣ ਕੇ ਸਿੰਘਾਂ ਦੇ ਦਿਲ ਵਿਚ ਕਈ ਤਰ੍ਹਾਂ ਦੀ ਚਿੰਤਾ ਪੈਦਾ ਹੋ ਗਈ। ਪਿਛਲੇ ਪਹਿਰ ਦਾ ਦੀਵਾਨ ਸਜਿਆ, ਤਾਂ ਬੁਲਾਕਾ ਸਿੰਘ ਭਰੇ ਦੀਵਾਨ ਵਿਚ ਖਲੋ ਕੇ, ਇਉਂ ਬੇਨਤੀ ਕਰਨ ਲੱਗਾ :

## ਬੈਂਤ

ਭਰੇ ਵਿਚ ਦੀਵਾਨ ਦੇ ਖਲਾ ਹੋ ਕੇ
ਸਿੰਘ ਦੁੱਖਾਂ ਦੀ ਕਥਾ ਸੁਣਾ ਰਿਹਾ ਏ
ਕਹਿੰਦਾ : ਦਸ਼ਾ ਪੰਜਾਬ ਦੀ ਕੀ ਦੱਸਾਂ
ਦਿਲ ਪਾਟ ਕੇ ਮੂੰਹ ਨੂੰ ਆ ਰਿਹਾ ਏ
ਅੰਮ੍ਰਿਤਸਰ 'ਹਰਿਮੰਦਰ' ਦੇ ਵਿਚ ਬੈਠਾ
ਮੱਸਾ ਵੇਸਵਾ ਅਜ ਨਚਾ ਰਿਹਾ ਏ
ਹੁੱਕਾ ਪੀ ਰਿਹਾ ਵਿਚ ਦਰਬਾਰ ਦੇ ਉਹ
ਤੇ ਸ਼ਰਾਬ ਦਾ ਦੌਰ ਚਲਾ ਰਿਹਾ ਏ
ਤੇਰੇ 'ਤਖ਼ਤ ਅਕਾਲ' ਦੀ ਸ਼ਾਨ ਸਿੰਘਾ
ਵੈਰੀ ਖ਼ਾਕ ਦੇ ਵਿਚ ਮਿਲਾ ਰਿਹਾ ਏ
ਝੰਡਾ ਕੇਸਰੀ ਰੁਲ ਰਿਹਾ ਵਿਚ ਪੈਰਾਂ
ਹਰਿਆ 'ਅਲੀ' ਦਾ ਓਥੇ ਲਹਿਰਾ ਰਿਹਾ ਏ
ਛਾਤੀ ਖ਼ਾਲਸੇ ਪੰਥ ਦੀ ਚੀਰ ਕੇ ਤੇ
ਮਾਰ ਨਸ਼ਤਰਾਂ ਅਣਖ ਅਜ਼ਮਾ ਰਿਹਾ ਏ
'ਸੀਤਲ' ਖ਼ੂਨ ਨਾਲ ਧੋਤਿਆਂ ਲਹਿਣਗੇ ਇਹ
ਜਿਹੜੇ ਦਾਗ਼ ਉਹ ਸਿੱਖੀ 'ਤੇ ਲਾ ਰਿਹਾ ਏ

ਇਹ ਹਾਲ ਸੁਣ ਕੇ ਸਿੰਘਾਂ ਦੇ ਅੰਦਰ ਅੱਗ ਲਗ ਉਠੀ। ਰਗ-ਰਗ ਵਿਚ ਲਹੂ ਉਬਲ ਆਇਆ। ਅੱਖਾਂ ਵਿਚੋਂ ਕ੍ਰੋਧ ਨਾਲ ਲੰਬਾਂ ਨਿਕਲਣ ਲੱਗੀਆਂ। ਯੋਧਿਆਂ ਦੇ ਹੱਥ ਆਪਣੇ ਆਪ ਤਲਵਾਰਾਂ ਦੀਆਂ ਮੁੱਠਾਂ 'ਤੇ ਚਲੇ ਗਏ। ਆਪਣੇ ਧਰਮ-ਅਸਥਾਨਾਂ ਦੀ ਬੇਅਦਬੀ ਹੁੰਦੀ ਸੁਣ ਕੇ ਕਿਸੇ ਵੀ ਜਿਉਂਦੀ ਕੌਮ ਦੀ ਏਹੋ ਹਾਲਤ ਹੋ ਜਾਂਦੀ ਹੈ, ਤਾਂ ਸਿੱਖਾਂ ਵਰਗੀ ਅਣਖੀਲੀ ਕੌਮ 'ਹਰਿਮੰਦਰ' ਸਾਹਿਬ ਦੀ ਇਹ ਬੇਅਦਬੀ ਸੁਣ ਕੇ ਕਿਵੇਂ ਸਹਿ ਸਕਦੀ ਸੀ ?

## ਸਾਕਾ

ਸੁਣ ਸਿੰਘਾਂ ਦੇ ਦਿਲਾਂ 'ਤੇ ਆ ਚੱਲੇ ਆਰੇ
ਲੂੰ ਕੰਡੇ ਬਣ ਰੜਕ ਪਏ ਡੰਗ ਠੂਹਿਆਂ ਮਾਰੇ
ਅੱਗ ਗੁਸੇ ਦੀ ਭੜਕ ਪਈ ਰਗ ਰਗ ਵਿਚ ਸਾਰੇ
ਜਿੰਨੇ ਕਤਰੇ ਖ਼ੂੰਨ ਦੇ ਬਣ ਗਏ ਅੰਗਿਆਰੇ
ਅੱਖਾਂ ਲੰਬਾਂ ਛੱਡੀਆਂ ਜਿਉਂ ਟੁੱਟਣ ਤਾਰੇ
ਚਿਰ ਦੇ ਸੁੱਤੇ ਜਾਗ ਪਏ ਖੰਡੇ ਦੋਧਾਰੇ
ਭੱਥਿਆਂ ਵਿਚੋਂ ਉਛਲ ਪਏ ਤੀਰ ਆਪ-ਮੁਹਾਰੇ
'ਸੀਤਲ' ਫੱਟੜ ਸ਼ੇਰ ਜਿਉਂ ਆ ਭਬਕੇ ਸਾਰੇ

ਸਿੱਖਾਂ ਵਿਚ ਐਨਾ ਜੋਸ਼ ਸੀ, ਕਿ ਸਾਰੇ ਦੇ ਸਾਰੇ ਏਸ ਜ਼ਿੰਦਗੀ ਨਾਲੋਂ 'ਹਰਿਮੰਦਰ' ਸਾਹਿਬ ਦੀ ਸ਼ਾਨ ਬਦਲੇ ਮਰ ਮਿਟਣਾ ਚੰਗਾ ਸਮਝਣ ਲੱਗੇ। ਜਿਨਾ ਕ੍ਰੋਧ ਉਹਨਾਂ ਦੇ ਦਿਲਾਂ ਵਿਚ 'ਮੱਸੇ' ਵਾਸਤੇ ਪੈਦਾ ਹੋ ਆਇਆ, ਉਸ ਦਾ ਵਰਣਨ ਕਰਨਾ ਔਖਾ ਹੈ। ਉਹਨਾਂ ਨੂੰ ਸੁਨੇਹਾ ਲਿਆਉਣ ਵਾਲੇ—ਬੁਲਾਕਾ ਸਿੰਘ—ਉੱਤੇ ਵੀ ਬੜਾ ਗ਼ੁਸਾ ਸੀ, ਕਿ ਉਹ ਐਨਾ ਪਾਪ ਹੁੰਦਾ ਵੇਖ ਕੇ ਮੱਸੇ ਦੇ ਗਲ ਪੈ ਕੇ ਮਰ ਕਿਉਂ ਨਾ ਗਿਆ। ਅੰਤ ਏਸ ਗ਼ੁਸੇ ਨੂੰ ਜਥੇਦਾਰ ਬੁੱਢਾ ਸਿੰਘ ਨੇ ਸ਼ਬਦਾਂ ਰਾਹੀਂ ਬਾਹਰ ਉਗਲ ਹੀ ਦਿੱਤਾ। ਉਹ ਬੁਲਾਕਾ ਸਿੰਘ ਨੂੰ ਰੋਹ ਨਾਲ ਕਹਿਣ ਲੱਗਾ :

## ਕਬਿੱਤ

ਬੁੱਢਾ ਸਿੰਘ ਆਖਦਾ : ਬੁਲਾਕਾ ਸਿੰਘਾ ! ਸਿੰਘ ਹੋ ਕੇ
ਵੇਖ ਕੇ ਇਹ ਕਹਿਰ ਤੂੰ ਜਿਉਂਦਾ ਕਿਵੇਂ ਰਹਿ ਗਿਆ ?
ਵੇਖ ਹੁੰਦਾ ਨਾਚ 'ਹਰਿਮੰਦਰ' 'ਚ ਵੇਸਵਾ ਦਾ
ਸਿੰਘ ਅਖਵਾ ਕੇ, ਕਾਇਰਾਂ ਵਾਂਗ ਕਿਵੇਂ ਸਹਿ ਗਿਆ ?

ਖੰਡੇ ਵਾਲੀ ਪਾਣ ਮੈਨੂੰ ਜਾਪਦੀ ਪੁਰਾਣੀ ਹੋ ਗਈ
ਅੰਮ੍ਰਿਤ ਪੀਤੇ ਦਾ ਅਸਰ ਦਿਲੋਂ ਲਹਿ ਗਿਆ
ਬਹੁਤਾ ਚਿਰ ਰਹਿੰਦੀ ਨਹੀਂ ਜਿਉਂਦੀ ਕੌਮ 'ਸੀਤਲ' ਜੀ
ਜੀਹਦਾ ਕੌਮੀ ਝੰਡਾ ਕਿਸੇ ਗ਼ੈਰ ਅੱਗੇ ਢਹਿ ਗਿਆ

ਇਹ ਤਾਹਨਾ ਸੁਣ ਕੇ ਬੁਲਾਕਾ ਸਿੰਘ ਦੀ ਆਤਮਾ ਕੁਰਲਾ ਉਠੀ ਤੇ ਸਿਰ ਸ਼ਰਮ ਨਾਲ ਨੀਂਵਾਂ ਹੋ ਗਿਆ। ਉਹ ਸੋਚਣ ਲੱਗਾ: 'ਠੀਕ ਹੀ ਮੈਂ ਕਾਇਰਾਂ ਵਾਲੀ ਕਰਤੂਤ ਕੀਤੀ ਹੈ। ਕੀ ਕੋਈ ਪੂਰਨ ਸਿੱਖ ਹੁੰਦਾ, ਤਾਂ ਹਰਿਮੰਦਰ ਸਾਹਿਬ ਦੀ ਬੇਅਦਬੀ ਹੁੰਦੀ ਵੇਖਕੇ ਏਸੇ ਤਰ੍ਹਾਂ ਮੂੰਹ ਫੇਰ ਕੇ ਨੱਸ ਆਉਂਦਾ ? ਜੇ ਮੈਂ ਗੁਰਧਾਮ ਦੀ ਸ਼ਾਨ ਬਦਲੇ ਜਾਨ ਦੇ ਦੇਂਦਾ, ਤਾਂ ਮੇਰੇ ਵਰਗੇ ਹਜ਼ਾਰਾਂ ਸਿੱਖ ਮਰਨ ਵਾਸਤੇ ਓਥੇ ਬਹੁੜ ਪੈਂਦੇ। ਪਰ ਮੈਂ ਜੋਤ ਜਗਦੀ ਵੇਖ ਕੇ ਬਾਕੀ ਪਰਵਾਨਿਆਂ ਨੂੰ ਦੱਸਣ ਵਾਸਤੇ ਭੱਜ ਆਇਆ। ਠੀਕ ਹੀ ਮੈਂ ਧਰਮ ਨਾਲੋਂ ਜਾਨ ਪਿਆਰੀ ਕਰ ਲਈ। ਪਰ ਕੀ ਮੈਥੋਂ ਪਹਿਲਾਂ, ਮੈਨੂੰ ਤਾਹਨੇ ਦੇਣ ਵਾਲੇ ਤੇ ਕੌਮ ਦੇ ਜਥੇਦਾਰ ਅਖਵਾਉਣ ਵਾਲੇ ਗੁਰਧਾਮਾਂ ਨੂੰ ਕੰਡ ਦੇ ਕੇ ਜਾਨ ਬਚਾਉਣ ਵਾਸਤੇ ਨੱਸ ਨਹੀਂ ਆਏ ? ਜਦ ਇਹ ਅੰਮ੍ਰਿਤਸਰ ਤੇ ਨਨਕਾਣੇ ਨੂੰ ਛੱਡ ਕੇ ਤੁਰ ਪਏ ਸਨ, ਤਾਂ ਕੀ ਸਮਝਦੇ ਸਨ, ਕਿ ਪਿਛੋਂ ਉਹਨਾਂ ਗੁਰਦੁਆਰਿਆਂ ਦੀ ਪੂਜਾ ਤੇ ਇੱਜ਼ਤ ਓਸੇ ਤਰ੍ਹਾਂ ਹੁੰਦੀ ਰਹੂ ? ਜਿਸ ਕੌਮ ਦੇ ਆਗੂਆਂ ਵਿਚ ਏਨੀ ਕੁ ਅਣਖ ਤੇ ਸ਼ਰਧਾ ਹੋਵੇ, ਉਹ ਬਾਕੀ ਦੀ ਕੌਮ ਕੇਹੋ ਜੇਹੀ ਹੋਵੇਗੀ ?' ਇਸ ਖ਼ਿਆਲ ਨੇ ਉਹਨੂੰ ਬੋਲਣ ਦਾ ਹੌਸਲਾ ਦਿੱਤਾ ਤੇ ਉਹ ਅੱਗੋਂ ਜਥੇਦਾਰ ਬੁੱਢਾ ਸਿੰਘ ਨੂੰ ਇਉਂ ਕਹਿਣ ਲੱਗਾ :

## ਬੈਂਤ

ਹੰਝੂ ਕੇਰਦੇ ਫੇਰ ਜਵਾਬ ਦਿੱਤਾ
ਨਾਲ ਨਮਰਤਾ ਸੀਸ ਝੁਕਾਇਕੇ ਜੀ
ਇਹ ਤਾਂ ਸੱਚ ਹੈ, ਕਿ ਗੁਨਾਹਗਾਰ ਹਾਂ ਮੈਂ
ਆਇਆ ਦਾਗ਼ ਸਿੱਖੀ ਤਾਈਂ ਲਾਇਕੇ ਜੀ
ਇਹ ਵੀ ਝੂਠ ਨਹੀਂ, ਆਪ ਵੀ ਉਸੇ ਥਾਂ ਤੋਂ
ਨੱਸੇ ਹੋਏ ਓ ਜਾਨ ਬਚਾਇਕੇ ਜੀ
ਅੰਮ੍ਰਿਤਸਰ, ਨਨਕਾਣੇ ਨੂੰ ਕੰਡ ਦੇ ਕੇ

ਬੀਕਾਨੇਰ ਬੈਠੇ ਡੇਰੇ ਲਾਇਕੇ ਜੀ
ਦੁਖੀਆਂ ਆਜਜ਼ਾਂ ਨੂੰ ਸ਼ਰਣ ਦੇਣ ਵਾਲੇ
ਢੱਠੇ ਓਪਰੇ ਦੀ ਸ਼ਰਣ ਆਇਕੇ ਜੀ
ਜਿਹੜੇ ਸਿੰਘ ਪੂਰੇ ਹੈਸਨ ਪੰਥ ਅੰਦਰ
ਹੋ ਸ਼ਹੀਦ ਗਏ, ਚੰਗੀ ਨਿਭਾਇਕੇ ਜੀ
ਰਹਿ ਗਏ ਕਿਸੇ ਦੇ ਆਸਰੇ ਪਲਨ ਵਾਲੇ
ਆਨ ਵੱਡਿਆਂ ਵਾਲੀ ਭੁਲਾਇਕੇ ਜੀ
ਕਦੋਂ ਤੀਕ ਇਹ ਰਹੇਗਾ ਪੰਥ ਜਿਉਂਦਾ
ਗ਼ੈਰ ਕੌਮ ਦੀ ਓਟ ਤਕਾਇਕੇ ਜੀ

ਹੁਣ ਬੁੱਢਾ ਸਿੰਘ ਦੇ ਸੋਚਣ ਦੀ ਵਾਰੀ ਸੀ। ਸਿੰਘਾਂ ਵਾਲੀ ਅਣਖ ਨੇ ਉਹਦਾ ਸਿਰ ਵੀ ਨੀਂਵਾਂ ਕਰ ਦਿੱਤਾ। ਦਿਲ ਵਿਚ ਕਹਿਣ ਲੱਗਾ : 'ਸ: ਬੁਲਾਕਾ ਸਿੰਘ ਠੀਕ ਤਾਂ ਕਹਿੰਦਾ ਹੈ। ਜਿਨ੍ਹਾਂ ਗੁਰਦੁਆਰਿਆਂ ਨੂੰ ਅਸੀਂ ਮੁਸਲਮਾਨਾਂ ਗੋਚਰੇ ਛੱਡ ਕੇ ਆ ਗਏ ਹਾਂ, ਉਹਨਾਂ ਦੀ ਇੱਜ਼ਤ ਦੀ ਰਾਖੀ ਕੌਣ ਕਰ ਸਕਦਾ ਹੈ ? ਧਰਮ ਮੰਦਰ ਓਸੇ ਦੀ ਸ਼ਾਨ ਰਹਿ ਸਕਦੀ ਹੈ, ਜਿਸ ਦੇ ਪੂਜਣ ਵਾਲੇ ਸਦਾ ਉਸ ਦੀਆਂ ਦਲ੍ਹੀਜਾਂ ਉੱਤੇ ਸਿਰ ਵਾਰਨ ਵਾਸਤੇ ਤਿਆਰ ਖਲੇ ਰਹਿਣ। ਪਰ ਹੁਣ ਬਹੁਤਾਂ ਸਮਾਂ ਸੋਚਾਂ ਵਿਚ ਨਹੀਂ ਗੁਆਉਣਾ ਚਾਹੀਦਾ, ਸਗੋਂ ਲੱਗੇ ਦਾਗ਼ਾਂ ਨੂੰ ਧੋਣ ਦਾ ਉੱਦਮ ਕਰਨਾ ਚਾਹੀਦਾ ਹੈ।' ਸੋ, ਜਥੇਦਾਰ ਬੁੱਢਾ ਸਿੰਘ ਦੋਧਾਰਾ ਖੰਡਾ ਮਿਆਨੋਂ ਕੱਢ ਕੇ ਆਪਣੀ ਫ਼ੌਜ ਦੇ ਸਿਪਾਹੀਆਂ ਨੂੰ ਇਉਂ ਕਹਿਣ ਲੱਗਾ :

## ਵਾਰ

ਲੱਗੀ ਅੱਗ ਬੁੱਢਾ ਸਿੰਘ ਜਰਨੈਲ ਨੂੰ
ਲਹੂ ਅੱਖੀਆਂ ਦੇ ਵਿਚ ਗਿਆ ਆ
ਫ਼ੌਜ ਖ਼ਾਲਸੇ ਦੀ ਤਾਈਂ ਲਲਕਾਰਦਾ
ਸੱਜੇ ਹੱਥ ਵਿਚ ਖੰਡਾ ਲਿਸ਼ਕਾ
ਹੈ ਕੋਈ ਸੂਰਮਾ ? ਵਿਆਹੇ ਜਿਹੜਾ ਗੱਲ ਨੂੰ
ਦੇਵੇ ਪਾਲ ਲੱਜ ਸਿੱਖੀ ਦੀ ਵਿਖਾ
ਜਿਹੜਾ ਜਾਨ ਕੁਰਬਾਨ ਕਰੇ ਪੰਥ ਤੋਂ
ਜੀਹਦੇ ਚਿੱਤ ਹੋ ਮਰਨ ਦਾ ਚਾਅ

ਐਸੇ ਵੇਲੇ ਧਾਈ ਕਰੇ 'ਗੁਰੂ-ਚੱਕ' ਨੂੰ
ਲਵੇ ਤੇਗ਼ ਉਹ ਦੀਵਾਨ 'ਚ ਉਠਾ
ਜਾਂ ਤਾਂ ਓਥੇ ਹੀ ਸ਼ਹੀਦ ਹੋ ਜੈ ਆਪ ਵੀ
ਤੇ ਜਾਂ ਪਾਪੀਆਂ ਦਾ ਨਾਮ ਦੇ ਮਿਟਾ
ਜਿਹੜਾ ਐਥੇ ਦਲ ਖ਼ਾਲਸੇ ਦੇ ਸਾਮ੍ਹਣੇ
ਭੇਟਾ ਧਰੇ ਸਿਰ 'ਮੱਸੇ' ਦਾ ਲਿਆ
ਗੁਰੂ ਘਰੋਂ ਵਡਿਆਈ ਪਾਵੇ 'ਸੀਤਲਾ'
ਜੱਸ ਮਾਣੇ ਸਚਖੰਡ ਵਿਚ ਜਾ

ਇਹ ਲਲਕਾਰਾ ਸੁਣ ਕੇ ਸੈਂਕੜੇ ਸਿੰਘਾਂ ਦੇ ਡੌਲੇ ਫਰਕ ਆਏ, ਪਰ ਸਭ ਤੋਂ ਪਹਿਲਾਂ ਸ: ਮਤਾਬ ਸਿੰਘ 'ਭੰਗੂ' ਮੀਰਾਂ ਕੋਟੀਆ ਤੇ ਸ. ਸੁੱਖਾ ਸਿੰਘ ਮਾੜੀ ਕੰਬੋਕੀ ਵਾਲਾ ਦੋਵੇਂ ਉਠ ਖਲੋਤੇ। ਉਹਨਾਂ 'ਸਤਿ ਸ੍ਰੀ ਅਕਾਲ' ਕਹਿ ਕੇ ਮਿਆਨਾਂ ਵਿਚੋਂ ਤਲਵਾਰਾਂ ਕੱਢ ਲਈਆਂ ਤੇ ਜਥੇਦਾਰ ਦੇ ਸਾਮ੍ਹਣੇ ਖਲੋ ਕੇ ਇਓਂ ਕਹਿਣ ਲੱਗੇ :

## ਸਾਕਾ

ਇਹ ਸੁਣ ਕੇ ਬਚਨ ਮਤਾਬ ਸਿੰਘ ਤਲਵਾਰ ਉਠਾਈ
ਧੂਹ ਕਢੀ ਬਲਦੀ ਲਾਟ ਜਿਉਂ ਬਿਜਲੀ ਚਮਕਾਈ
ਤੇ ਦੂੱਜੇ ਸੁੱਖਾ ਸਿੰਘ ਨੇ ਉਠ ਫ਼ਤਹਿ ਬੁਲਾਈ
ਫਿਰ ਜਥੇਦਾਰ ਦੇ ਸਾਮ੍ਹਣੇ ਹੋ ਦੋਵੇਂ ਭਾਈ
ਇਉਂ ਬੋਲੇ : ਸਾਨੂੰ ਪੰਥ ਜੋ ਬਖ਼ਸ਼ੇ ਵਡਿਆਈ
ਤਾਂ ਅੰਮ੍ਰਿਤਸਰ ਵਿਚ ਪਹੁੰਚੀਏ ਕਰ ਦੋਵੇਂ ਧਾਈ
ਜਾ ਸਿਰ ਮੱਸੇ ਦਾ ਵੱਢੀਏ ਅੱਗ ਜਿਸ ਨੇ ਲਾਈ
ਇਕ ਤੇਗ਼ ਮਿਟਾਵੇ 'ਸੀਤਲਾ' ਜਗ ਤੋਂ ਬੁਰਿਆਈ

ਪੰਥ ਨੇ ਖ਼ੁਸ਼ੀ ਵਿਚ ਜੈਕਾਰੇ ਛੱਡੇ ਤੇ ਸਿੰਘਾਂ ਦੀ ਕਾਰਜ ਸਿੱਧੀ ਵਾਸਤੇ ਗੁਰੂ ਮਹਾਰਾਜ ਅੱਗੇ ਅਰਦਾਸ ਕੀਤੀ। ਸ. ਮਤਾਬ ਸਿੰਘ ਤੇ ਸ. ਸੁੱਖਾ ਸਿੰਘ, ਜਥੇ ਨੂੰ ਫ਼ਤਹਿ ਬੁਲਾ ਕੇ ਅੰਮ੍ਰਿਤਸਰ ਨੂੰ ਤੁਰ ਪਏ। ਬੜੇ ਉਤਸ਼ਾਹ ਤੇ ਜੋਸ਼ ਵਿਚ ਮੱਤੇ ਦੋਵੇਂ ਭਰਾ ਇਉਂ ਗੱਲਾਂ ਬਾਤਾਂ ਕਰਦੇ ਜਾ ਰਹੇ ਸਨ :

# ਮਿਰਜ਼ਾ

ਤੁਰ ਪਏ ਦੋਵੇਂ ਸੂਰਮੇ, ਵਾਹਿਗੁਰੂ ਨਾਮ ਧਿਆ
ਮਜਲੀਂ ਮਜਲੀਂ ਪਹੁੰਚ ਪਏ, ਮਾਝੇ ਦੇ ਵਿਚ ਆ
'ਕਿਵੇਂ ਮੱਸੇ ਤਕ ਪਹੁੰਚੀਏ ?', ਸੋਚਣ ਲੱਗੇ ਦਾਅ
ਜੁਗਤ ਸੁਝੀ ਇਕ ਯੋਧਿਆਂ, ਲੈਂਦੇ ਭੇਸ ਵਟਾ
ਕੱਠੇ ਕਰ ਕੇ ਠੀਕਰੇ, ਬੋਰੀ ਦੇ ਵਿਚ ਪਾ
'ਹਰਿਮੰਦਰ' ਨੂੰ ਤੁਰ ਪਏ, ਮੋਢੇ 'ਤੇ ਲਟਕਾ
ਅੱਗੇ ਡਿਉਢੀ ਦਰਸ਼ਣੀ, ਯੋਧੇ ਉਤਰੇ ਜਾ
ਘੋੜੇ ਲਾਚੀ ਬੇਰ ਨਾਲ, ਦਿਤੇ ਨੇ ਅਟਕਾ
ਕਰ ਅਰਦਾਸਾ ਲੰਘ ਪਏ, ਆਪਣਾ ਗੁਰੂ ਮਨਾ
ਜੋ ਉਸ ਭਾਵੇ 'ਸੀਤਲਾ', ਹੋ ਜੈ ਸਹਿਜ ਸੁਭਾਅ

ਵੈਰੀ ਦੀ ਨਜ਼ਰੋਂ ਬਚਦੇ ਤੇ ਰਾਹ ਦੀਆਂ ਔਕੜਾਂ ਝਲਦੇ ਦੋਵੇਂ ਸਿੰਘ ਅੰਮ੍ਰਿਤਸਰ ਦੀ ਜੂਹ ਵਿਚ ਜਾ ਪੁੱਜੇ। ਬਿਰਛਾਂ ਦੀ ਛਾਵੇਂ ਬਹਿ ਕੇ ਉਹਨਾਂ ਆਪ ਕੁਛ ਛਕਿਆ ਤੇ ਘੋੜਿਆਂ ਨੂੰ ਦਾਣਾ ਪੱਠਾ ਚਾਰਿਆ। ਮੱਸੇ ਤਕ ਪਹੁੰਚਣ ਦਾ ਉਹਨਾਂ ਬੜਾ ਚੰਗਾ ਢੰਗ ਸੋਚਿਆ। ਇਕ ਪੁਰਾਣੇ ਥੇਹ ਤੋਂ ਠੀਕਰੀਆਂ ਚੁਣ ਕੇ ਬੋਰੀ ਭਰ ਲਈ। ਆਪਣੇ ਕੇਸ ਪਿਛਾਂਹ ਸੁੱਟ ਕੇ ਚੌਧਰੀ ਜੱਟਾਂ ਦਾ ਭੇਸ ਬਣਾ ਲਿਆ। ਤਲਵਾਰਾਂ ਚੋਗਿਆਂ ਦੇ ਅੰਦਰਵਾਰ ਲੁਕਾ ਲਈਆਂ ਤੇ 'ਹਰਿਮੰਦਰ' ਸਾਹਿਬ ਵੱਲ ਤੁਰ ਪਏ।

ਮਹੀਨਾ ਭਾਦਰੋਂ* ਸਿਖਰ ਦੋਪਹਿਰ ਨੂੰ ਦੋਵੇਂ ਸ਼ੇਰ ਦਰਸ਼ਣੀ ਡਿਉਢੀ ਅੱਗੇ ਜਾ ਪੁੱਜੇ। ਉਸ ਵੇਲੇ ਜ਼ੋਰ ਦੀ ਹਨੇਰੀ ਚੱਲ ਰਹੀ ਸੀ। ਧੁੱਪ ਤੇ ਲੋਅ ਤੋਂ ਡਰਦੀ ਮੱਸੇ ਦੀ ਫ਼ੌਜ ਅੰਦਰ ਵੜੀ ਬੈਠੀ ਸੀ। ਦਰਸ਼ਣੀ ਡਿਉਢੀ ਦੇ ਬੂਹੇ ਅੱਗੇ ਸੱਜੇ ਹੱਥ ਲਾਚੀ ਬੇਰ ਨਾਲ ਸਿੰਘਾਂ ਘੋੜੇ ਬੰਨ੍ਹ ਦਿੱਤੇ। ਸੁਖਾ ਸਿੰਘ ਨੇ ਠੀਕਰੀਆਂ ਵਾਲੀ ਬੋਰੀ ਮੋਢੇ ਉੱਤੇ ਚੁੱਕ ਲਈ। ਪਹਿਰੇਦਾਰ ਨੇ ਸੋਚਿਆ ਕਿ ਕਿਸੇ ਪਿੰਡ ਦੇ ਨੰਬਰਦਾਰ

---

* ਸਿਖਰ ਦੁਪਹਿਰੀਂ ਭਾਦਵ ਸੂਰਜ ਅਤਿ ਤਪਤਾਇ।
ਪ੍ਰਾਚੀਨ ਪੰਥ ਪ੍ਰਕਾਸ਼, ਭਾਈ ਰਤਨ ਸਿੰਘ ਭੰਗੂ, ਪੰਨਾ ੨੨੩।

ਮਾਮਲਾ ਤਾਰਨ ਆਏ ਹਨ । ਸੋ ਉਹਨੇ ਅੰਦਰ ਜਾਣੋਂ ਨਾ ਰੋਕਿਆ। ਸਿੰਘਾਂ ਨੇ ਬੂਹਿਓਂ ਲੰਘਦਿਆਂ ਆਪਣੇ ਗੁਰੂ ਨੂੰ ਸਿਰ ਝੁਕਾਇਆ ਤੇ ਮਨ ਹੀ ਮਨ ਵਿਚ ਅਰਦਾਸ ਕੀਤੀ। ਪੁਲ ਲੰਘ ਕੇ ਜਾਂ 'ਹਰਿਮੰਦਰ' ਸਾਹਿਬ ਪੁਹੰਚੇ, ਤਾਂ ਜੋ ਕੁਛ ਅੰਦਰ ਹੋ ਰਿਹਾ ਸੀ, ਵੇਖ ਕੇ ਸਿੰਘਾਂ ਦੇ ਦਿਲਾਂ ਵਿਚ ਭਾਂਬੜ ਭੜਕ ਉਠੇ।

## ਵਾਰ

ਮਾਹ ਭਾਦਰੋਂ ਤੇ ਵਕਤ ਦੁਪਹਿਰ ਦਾ
ਬਰਸਣ ਅੰਬਰੋਂ ਪਏ ਅੰਗਿਆਰ
ਜਿੱਥੇ ਤਾਬਿਆ ਗੁਰੂ ਗ੍ਰੰਥ ਸਾਹਿਬ ਦੀ
ਬਹਿੰਦੀ ਹੁੰਦੀ ਸੀ ਸੱਚੀ ਸਰਕਾਰ
ਬੈਠਾ ਓਸੇ ਥਾਂ ਪਲੰਘ 'ਤੇ ਚੌਧਰੀ
ਹੁੱਕਾ ਪੀ ਰਿਹਾ ਸੀ ਮੱਸਾ ਬਦਕਾਰ
ਨਾਲੇ ਦੌਰ ਚੱਲ ਰਿਹਾ ਸੀ ਸ਼ਰਾਬ ਦਾ
ਬੈਠੇ ਪੀਣ ਲਾਗੇ ਚੌਧਰੀ ਦੇ ਯਾਰ
ਨਾਚ ਸਾਮ੍ਹਣੇ ਕਰੇ ਪਈ ਵੇਸਵਾ
ਪਾਵੇ ਬੋਲੀਆਂ ਉਹ ਬਾਂਹ ਨੂੰ ਉਲਾਰ
ਜਦੋਂ ਵੇਖਿਆ ਸਿੰਘਾਂ ਨੇ ਹਾਲ ਇਹ
ਲੱਗੀ ਅੱਗ ਦਿਲ ਹੋ ਗਏ ਅੰਗਿਆਰ
ਥੈਲੀ ਸੁੱਟੀ ਉਹਨਾਂ ਹੇਠ ਜਾ ਪਲੰਘ ਦੇ
ਦੂਜੇ ਹੱਥ ਨਾਲ ਧੂਹ ਲਈ ਤਲਵਾਰ
ਥੈਲੀ ਵੱਲ ਜਾਂ ਉਲਰਿਆ ਚੌਧਰੀ
ਕੀਤਾ ਸੂਰਮੇ ਮਤਾਬ ਸਿੰਘ ਵਾਰ
ਸਿਰ ਲਾਹ ਲਿਆ ਮੱਸੇ ਬਦਮਾਸ਼ ਦਾ
ਦਿੱਤੇ ਹੋਰ ਲਾਗੇ ਪੰਜ ਸਤ ਮਾਰ
ਕੁਛ ਰਹਿੰਦੇ ਝਟਕਾਏ ਸੁੱਖਾ ਸਿੰਘ ਨੇ

ਨਾਲ ਮੱਸੇ ਵਾਲੇ ਗਹਿਣੇ* ਲਏ ਉਤਾਰ
ਝੱਟ ਸ਼ੇਰ ਵਾਲਾ ਕਰੇ ਦੋਵੇਂ ਸੂਰਮੇ
ਹੋ ਗਏ ਘੋੜਿਆਂ ਦੇ ਉਤੇ ਅਸਵਾਰ
ਚਾਲੇ ਪਾਏ ਬੀਕਾਨੇਰ ਵੱਲੇ 'ਸੀਤਲਾ'
ਗਾਉਂਦੇ ਜਾਣ 'ਕਰਤਾਰ ਕਰਤਾਰ'

ਹੰਕਾਰੀ ਮੱਸਾ ਪਲੰਘ 'ਤੇ ਬੈਠਾ ਹੁੱਕਾ ਪੀ ਰਿਹਾ ਸੀ। ਸਾਮ੍ਹਣੇ ਵੇਸਵਾ ਨੱਚ ਰਹੀ ਸੀ। ਸੁੱਖਾ ਸਿੰਘ ਨੇ ਅੰਦਰ ਲੰਘਦਿਆਂ ਹੀ ਠੀਕਰੀਆਂ ਵਾਲੀ ਬੋਰੀ ਮੱਸੇ ਦੇ ਪਲੰਘ ਹੇਠਾਂ ਜਾ ਸੁੱਟੀ। ਮੱਸਾ ਠੀਕਰੀਆਂ ਨੂੰ ਰੁਪੈ ਜਾਣ ਕੇ ਹੇਠਾਂ ਝੁਕਿਆ ਹੀ ਸੀ, ਜਾਂ ਮਤਾਬ ਸਿੰਘ ਨੇ ਤਲਵਾਰ ਨਾਲ ਉਸਦਾ ਸਿਰ ਲਾਹ ਲਿਆ। ਵੇਖਣ ਵਾਲਿਆ ਉੱਤੇ ਏਨਾ ਡਰ ਛਾ ਗਿਆ, ਕਿ ਇਸ ਕਾਰੇ ਬਾਰੇ ਉਹਨਾਂ ਨੂੰ ਕੁਛ ਸੋਚਣ ਦਾ ਸਮਾਂ ਵੀ ਨਾ ਮਿਲਿਆ। ਲਗਦੇ ਹੱਥ ਮਤਾਬ ਸਿੰਘ ਨੇ ਦੋ ਚਾਰ ਹੋਰ ਝਟਕਾ ਦਿੱਤੇ। ਦੋ ਚਾਰ ਸੁੱਖਾ ਸਿੰਘ ਦੀ ਤਲਵਾਰ ਦੀ ਭੇਟਾ ਹੋ ਗਏ। ਚੌਧਰੀ ਮੱਸਾ ਗਹਿਣਿਆਂ+ ਨਾਲ ਲੱਦਿਆ ਹੋਇਆ ਸੀ, ਜੋ ਹੀਲਾ ਕਰ ਕੇ ਸੁੱਖਾ ਸਿੰਘ ਨੇ ਲਾਹ ਲਏ। ਮੱਸੇ ਦਾ ਸਿਰ ਤੇ ਗਹਿਣੇ ਸੰਭਾਲ ਕੇ ਦੋਵੇਂ ਸਿੰਘ ਬਾਹਰ ਨਿਕਲ ਕੇ ਘੋੜਿਆਂ 'ਤੇ ਚੜ੍ਹ ਕੇ ਹਰਨ ਹੋ ਗਏ। ਮੱਸੇ ਦੇ ਮਿੱਤਰਾਂ ਵਿਚ ਹਾਹਾਕਾਰ ਮੱਚ ਗਈ। ਇਸ ਤੋਂ ਪਹਿਲਾਂ, ਕਿ ਉਸਦੀ ਫ਼ੌਜ ਸਿੰਘਾਂ ਦਾ ਪਿੱਛਾ ਕਰਦੀ, ਉਹ ਪਹੁੰਚ ਤੋਂ ਦੂਰ ਹੋ ਗਏ।

ਖ਼ੁਸ਼ੀਆਂ ਵਿਚ, ਪਹਿਲਾਂ ਨਾਲੋਂ ਅੱਧੇ ਸਮੇਂ ਵਿਚ ਪੰਧ ਮੁਕਾ ਕੇ ਸਿੰਘ ਗੁਰਬਾਣੀ ਗਾਉਂਦੇ ਬੀਕਾਨੇਰ ਜਥੇ ਵਿਚ ਜਾ ਪੁੱਜੇ।

---

*ਮੱਸੇ ਕੋ ਇਮ ਸੀਸ ਉਤਾਰਯੋ।
ਜਨ ਕਰ ਬੇਲੋਂ, ਕਦੂਆ ਟਾਰਯੋ।
ਹੁਤੋ ਜੋ ਜ਼ੇਵਰ 'ਤਾਂਕੋ' ਦੁਆਰੇ
ਦੂਜੇ ਸਿੰਘ ਸੋ ਲਯੋ ਉਤਾਰੇ। (ਰਤਨ ਸਿੰਘ ਭੰਗੂ, ਪੰਨਾ ੨੨੪।

ਤਿੱਜੀ ਪੰਗਤੀ ਵਿਚ 'ਤਾਂਕੇ' ਪੜਨਾਂਵ ਹੈ, ਜਿਸ ਦਾ ਅਰਥ ਹੈ, 'ਉਸਦੇ' ਭਾਵ 'ਮੱਸੇ ਦੇ'। ਮੱਸੇ ਉਦਾਲੇ ਜੋ ਜ਼ੇਵਰ ਸੀ, ਉਹ ਦੂੱਜੇ ਸਿੰਘ ਨੇ ਉਤਾਰ ਲਏ।

+ਉਸ ਸਮੇਂ ਇਲਾਕਿਆਂ ਦੇ ਚੌਧਰੀ, ਇਸਤਰੀਆਂ ਵਾਂਗ ਗਹਿਣੇ ਪਹਿਨਦੇ ਸਨ।

## ਸਾਕਾ

ਖ਼ੁਸ਼ੀਆਂ ਦੇ ਵਿਚ ਖ਼ਾਲਸੇ ਝਟ ਪੰਧ ਮੁਕਾ ਕੇ
ਪਹੁੰਚੇ ਬੀਕਾਨੇਰ ਵਿਚ ਉਹ ਛੇਤੀ ਜਾ ਕੇ
ਵੀਰਾਂ ਨੂੰ ਗਲ ਮਿਲੇ ਜਾ ਗੁਰ ਫ਼ਤਹਿ ਬੁਲਾ ਕੇ
ਮੱਸੇ ਦਾ ਸਿਰ ਰੱਖਿਆ ਦਲ ਵਿਚ ਲੈਜਾ ਕੇ
ਖ਼ੁਸ਼ੀ ਮਨਾਈ ਖ਼ਾਲਸੇ ਧੌਂਸਾ ਖੜਕਾ ਕੇ
ਜਿਤਿਆ ਕੋਈ ਨਾ ਪੰਥ ਦੇ ਨਾਲ ਵੈਰ ਵਧਾ ਕੇ

ਸ. ਮਤਾਬ ਸਿੰਘ ਤੇ ਸ. ਸੁਖਾ ਸਿੰਘ ਨੇ ਜਥੇਦਾਰ ਬੁੱਢਾ ਸਿੰਘ ਦੇ ਸਾਮ੍ਹਣੇ ਮੱਸੇ ਦਾ ਸਿਰ ਜਾ ਧਰਿਆ। ਦਲ ਖ਼ਾਲਸੇ ਵਿੱਚ ਖ਼ੁਸ਼ੀਆਂ ਦੇ ਜੈਕਾਰੇ ਗੂੰਜ ਉਠੇ। ਦੋਹਾਂ ਸਿੰਘਾਂ ਨੂੰ ਸਾਰੇ ਧੰਨ ਧੰਨ ਕਹਿਣ ਲੱਗੇ। ਅੰਤ ਗੁਰਮਤਾ ਕਰ ਕੇ ਮੱਸੇ ਦਾ ਸਿਰ ਓਥੇ ਸਾੜ ਦਿੱਤਾ ਗਿਆ।

ਇਸ ਘਟਨਾ ਤੋਂ ਸਾਰੇ ਪੰਜਾਬ ਵਿਚ ਦੁਸ਼ਟਾਂ ਦੇ ਦਿਲ ਦਹਿਲ ਗਏ।

ਧੰਨ ਸਨ ਉਹ ਸਿੱਖ, ਜੋ ਗੁਰਧਾਮਾਂ ਵਿਚ ਕੁਰੀਤੀ ਵੇਖ ਕੇ ਸਿਰ ਧੜ ਦੀ ਬਾਜ਼ੀ ਲਾ ਦੇਂਦੇ ਸਨ। ਸ. ਮਤਾਬ ਸਿੰਘ ਤੇ ਸ. ਸੁੱਖਾ ਸਿੰਘ ਜੀ ਦੀ ਕਮਾਈ ਦਾ ਧਿਆਨ ਧਰ ਕੇ ਗੱਜ ਕੇ ਬੋਲੋ :

'ਸ੍ਰੀ ਵਾਹਿਗੁਰੂ'। ਪ੍ਰਸੰਗ ਲਿਖਿਆ ੪-੫-੪੯ ਈ.



੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

ਬਾਹਿੰ ਜਿਨ੍ਹਾਂ ਦੀ ਪਕੜੀਏ

ਸਿਰ ਦੀਜੈ ਬਾਹਿੰ ਨਾ ਛੋਡੀਏ !

## ਪ੍ਰਸੰਗ

# ਚੌਧਰੀ ਨੱਥੇ ਦੀ ਬਹਾਦਰੀ

ਮੱਸੇ ਦੇ ਮਾਰੇ ਜਾਣ ਨਾਲ ਸਾਰੇ ਇਲਾਕੇ ਵਿਚ ਤਰਥੱਲੀ ਮੱਚ ਗਈ। ਫ਼ੌਜਾਂ ਦੇ ਹੁੰਦਿਆਂ ਪਹਿਰੇਦਾਰਾਂ ਦੇ ਘੇਰੇ ਵਿਚੋਂ, ਦੋ ਸਿੰਘਾਂ ਦਾ ਆਣਕੇ ਕਤਲ ਕਰ ਜਾਣਾ, ਹੈ ਵੀ ਅਨੋਖੀ ਕਾਰ ਸੀ। ਬਾਕੀ ਹਾਕਮ ਵੀ ਸੁਣ ਕੇ ਕੰਬ ਰਹੇ ਸਨ, ਕਿ ਕੀ ਪਤਾ ਕਿਸੇ ਵੇਲੇ ਸਾਡੇ ਸਿਰ ਵੀ ਮੱਸੇ ਵਾਲੀ ਬਿੱਜ ਆ ਪਵੇ। ਸਾਰੇ ਸੂਬੇ ਵਿਚ ਸਿੱਖਾਂ ਦੇ ਹੌਸਲੇ ਤੇ ਬਹਾਦਰੀ ਦਾ ਸਿੱਕਾ ਜੰਮ ਗਿਆ। ਘਰ ਘਰ ਏਹਾ ਚਰਚਾ ਹੋਣ ਲੱਗੀ। ਬਿਨਾਂ ਕਾਰਨ ਹੀ ਕੇਈ ਥਾਈਂ ਰੌਲਾ ਪੈ ਜਾਂਦਾ, ਕਿ ਸਿੱਖ ਆਣ ਪਏ।

ਓਧਰ ਮੱਸੇ ਦੇ ਭਰਾ ਭਾਈ ਤੇ ਇਸਤਰੀ ਲੋਥ ਚੁੱਕ ਕੇ ਲਾਹੌਰ ਜਾ ਪੁਹੰਚੇ। ਸੂਬਾ ਖ਼ਾਨ ਬਹਾਦਰ ਦੀ ਭਰੀ ਕਚਹਿਰੀ ਵਿਚ ਮੱਸੇ ਦੀ ਲੋਥ ਰਖ ਕੇ ਉਸਦੀ ਇਸਤਰੀ ਇਉਂ ਫ਼ਰਯਾਦ ਕਰਨ ਲੱਗੀ :

## ਪੂਰਨ

ਜਾ ਕੇ ਪਿੱਟਦੀ ਵਿਚ ਲਾਹੌਰ ਦੇ
ਸੂਬੇ ਸਾਮ੍ਹਣੇ ਮੱਸੇ ਦੀ ਨਾਰ
ਉਹਨੇ ਲਾਹ ਲਈ ਨੱਥ ਸੁਹਾਗ ਦੀ
ਚੂੜਾ ਭੰਨਿਆ ਦੂਹੱਥੜਾਂ ਮਾਰ
ਸਿਰੋਂ ਸਗਨਾਂ ਦਾ ਸਾਲੂ ਪਾੜਿਆ
ਖੋਹੀਆਂ ਮੀਢੀਆਂ ਲੈ ਵਾਲ ਖਿਲਾਰ
ਕਹਿੰਦੀ : ਚੌਧਰ ਤੇਰੀ ਪੁੱਟਿਆ
ਮੇਰਾ ਉਜੜ ਗਿਆ ਸੰਸਾਰ
ਵੇ ਮੈਂ ਲੁੱਟ ਲਈ ਨਿਹੰਗਾਂ ਅਕਾਲੀਆਂ

ਖਾਧੇ ਲੁੱਟ ਤੂੰ ਜਿਨ੍ਹਾਂ ਦੇ ਘਰ ਬਾਰ
ਮੇਰਾ ਦਿਨ ਦੀਵੀਂ ਗਿਆ ਮਾਰਿਆ
ਤੇਰੀ ਭੱਠ ਪੈ ਗਈ ਸਰਕਾਰ
ਅੱਗ ਲੱਗ ਗਈ ਵਸਦੇ ਧੌਲਰੀਂ
ਮੇਰੇ ਫੁੱਲ ਬਣ ਗਏ ਅੰਗਿਆਰ
ਮੇਰੇ ਦਿਲ ਵਿਚ ਬਲਦੀ ਤਾਂ ਬੁਝੇ
ਲਵਾਂ ਸੱਗਵਾਂ ਵੈਰ ਉਤਾਰ
ਮੈਨੂੰ ਬਦਲਾ ਲੈ ਦੇ ਹਾਕਮਾ
ਮੇਰਾ ਸੜਦਾ ਸੀਨਾ ਠਾਰ
ਨਹੀਂ ਤਾਂ ਭਰੀ ਕਚਹਿਰੀ ਵਿਚ ਮੈਂ
ਅੱਜ ਮਰ ਜੂੰ ਕਟਾਰੀ ਮਾਰ

ਏਸ ਢੰਗ ਨਾਲ ਮੱਸੇ ਦਾ ਮਾਰਿਆ ਜਾਣਾ ਸੁਣ ਕੇ ਖ਼ਾਨ ਬਹਾਦਰ ਵੀ ਅੰਦਰੋਂ ਡਰ ਗਿਆ ਸੀ, ਪਰ ਉਹ ਆਪਣੀ ਕਮਜ਼ੋਰੀ ਨੂੰ ਲੋਕਾਂ ਸਾਮ੍ਹਣੇ ਪਰਗਟ ਨਹੀਂ ਸੀ ਹੋਣ ਦੇਣਾ ਚਾਹੁੰਦਾ। ਸੋ, ਉਹ ਬੜਾ ਭਬਕਿਆ ਤੇ ਸਿੰਘਾਂ ਦੇ ਵਿਰੁੱਧ ਜੋ ਮੂੰਹ ਆਇਆ, ਕਹਿ ਗਿਆ। ਉਹਨੇ ਮੱਸੇ ਦੇ ਪਰਵਾਰ ਨੂੰ ਧੀਰਜ ਦਿੱਤਾ ਤੇ ਪ੍ਰਣ ਕੀਤਾ ਕਿ ਜੇ ਮੈਂ ਚੌਧਰੀ ਦਾ ਬਦਲਾ ਨਾ ਲੈ ਸਕਿਆ, ਤਾਂ ਲਾਹੌਰ ਦੀ ਸੂਬੇਦਾਰੀ ਛੱਡ ਦਿਆਂਗਾ। ਉਹਨੇ ਹਲਕਾਰੇ ਭੇਜੇ ਤੇ ਇਲਾਕੇ ਦੇ ਸਾਰੇ ਚੌਧਰੀ ਬੰਨ੍ਹ ਮੰਗਵਾਏ। ਸਿੰਘਾਂ ਦਾ ਗੁੱਸਾ ਸੂਬੇ ਨੇ ਚੌਧਰੀਆਂ ਉੱਤੇ ਕੱਢਿਆ। ਨਿਰੀਆਂ ਝਿੜਕਾਂ ਤੇ ਗਾਲ੍ਹਾਂ ਉੱਤੇ ਹੀ ਖ਼ਲਾਸੀ ਹੋ ਜਾਂਦੀ, ਤਾਂ ਮਾਮੂਲੀ ਗੱਲ ਸੀ। ਇਹਨਾਂ ਗੱਲਾਂ ਦੇ ਚੌਧਰੀ ਪੀਹੜੀਆਂ ਤੋਂ ਆਦੀ ਹੋ ਚੁੱਕੇ ਸਨ। ਉਹ ਹਾਕਮ ਦੀ ਝਿੜਕ ਨੂੰ ਮੀਂਹ ਦੇ ਤਿਲਕਣ ਨਾਲ ਉਪਮਾ ਦੇਂਦੇ ਸਨ। ਜਿਸਦਾ—ਉਹਨਾਂ ਦੇ ਖ਼ਿਆਲ ਅਨੁਸਾਰ—ਕੋਈ ਉਲ੍ਹਾਮਾ ਨਹੀਂ ਹੁੰਦਾ। ਪਰ ਐਤਕੀਂ ਸੂਬੇ ਦਾ ਗੁੱਸਾ ਫੋਕੀਆਂ ਗਾਲ੍ਹੀਂ ਦੇ ਕੇ ਹੀ ਠੰਢਾ ਨਾ ਹੋਇਆ। ਉਹਨੇ ਚੌਧਰੀਆਂ ਦੀ ਚੰਗੀ ਤਰ੍ਹਾਂ ਮਾਰ ਕੁਟਾਈ ਕਰਾਈ। ਏਸ ਸਾਰੀ ਬੇਇੱਜ਼ਤੀ ਨੂੰ ਚੌਧਰੀ ਘਿਉ ਦੀਆਂ ਘੁੱਟਾਂ ਵਾਂਗ ਪੀ ਗਏ।

## ਸਾਕਾ

ਸੂਬੇ ਨੇ ਫਿਰ ਚੌਧਰੀ ਸਭ ਫੜ ਮੰਗਵਾਏ
ਕੀਤੀ ਰੱਜ ਬੇਇੱਜ਼ਤੀ ਮਾਰ ਧਮਕਾਏ

ਪੁੱਛੇ : ਕਹਿੰਦੇ ਸੀ ਤੁਸੀਂ, ਸਿੱਖ ਮਾਰ ਮੁਕਾਏ
ਕਾਤਲ ਮੱਸੇ ਦੇ ਕਹੋ, ਹੁਣ ਕਿਥੋਂ ਆਏ
ਜਾਂ ਉਤਰੇ ਅਸਮਾਨ ਤੋਂ ਜਾਂ ਧਰਤੀ ਜਾਏ
ਜ਼ਿੰਦਾ ਹੋਏ ਸ਼ਹੀਦ ਜਾਂ ਜੋ ਪਹਿਲਾਂ ਘਾਏ
ਭਲਾ ਜੇ ਚਾਹੋ ਆਪਣਾ ਸਿੰਘ ਦਿਹੋ ਫੜਾਏ
ਬਦਲਾ ਲਵਾਂਗਾ ਤੁਸਾਂ ਤੋਂ ਜੇ ਨਾ ਹੱਥ ਆਏ

ਇਲਾਕੇ ਦੇ ਚੌਧਰੀ ਸੂਬੇ ਕੋਲ ਕਈ ਵਾਰ ਮੰਨ ਚੁੱਕੇ ਸਨ ਕਿ ਅਸਾਂ ਮਾਝੇ ਵਿਚ ਕੋਈ ਸਿੱਖ ਨਹੀਂ ਰਹਿਣ ਦਿੱਤਾ। ਏਸ ਬਹਾਦਰੀ ਬਦਲੇ ਉਨ੍ਹਾਂ ਸਰਕਾਰੋਂ ਇਨਾਮ ਵੀ ਲਏ ਸਨ, ਜੋ ਪਿਛੇ ਦੂਣੇ ਚੌਣੇ ਕਰ ਕੇ ਉਗਲੱਛਣੇ ਪਏ। ਏਨੇ 'ਤੇ ਹੀ ਬੱਸ ਨਹੀਂ, ਸੂਬੇ ਨੇ ਕਿਹਾ ਕਿ ਜਾਂ ਮੱਸੇ ਦੇ ਕਾਤਲ ਲਭ ਕੇ ਦਿਹੋ, ਨਹੀਂ ਤਾਂ ਉਸਦਾ ਬਦਲਾ ਤੁਹਾਥੋਂ ਲਿਆ ਜਾਵੇਗਾ। ਹੁਣ ਚੌਧਰੀਆਂ ਦੇ ਭੌਂ ਦੀ ਬੜੀ ਔਖੀ ਬਣੀ। ਕੁਛ ਤਾਂ ਮੱਸੇ ਦੇ ਕਤਲ ਤੋਂ ਏਨੇ ਡਰ ਗਏ ਸਨ ਕਿ ਉਹ ਸਿੱਖਾਂ ਵਿਰੁੱਧ ਕੁਛ ਕਹਿ ਕੇ ਜਾਨ ਗੁਆਉਣ ਨਾਲੋਂ ਸੂਬੇ ਦੀਆਂ ਕੁਛ ਹੋਰ ਝਿੜਕਾਂ ਗਾਲ੍ਹਾਂ ਸਹਿ ਲੈਣੀਆਂ ਚੰਗੀਆਂ ਸਮਝਦੇ ਸਨ, ਪਰ ਇਸ ਵਾਰ ਏਨੀ ਗੱਲ ਨਾਲ ਛੁਟਕਾਰਾ ਹੁੰਦਾ ਨਹੀਂ ਸੀ ਦਿਸਦਾ। ਅੰਤ ਜੰਡਿਆਲੀਆ ਚੌਧਰੀ ਹਰਿਭਗਤ ਨਿਰੰਜਨੀਆਂ—ਜਿਸ ਨੂੰ ਰੱਬ ਕਰਕੇ ਸਿੱਖਾਂ ਨਾਲ ਵੈਰ ਸੀ—ਕਹਿਣ ਲੱਗਾ :

## ਬੈਂਤ

ਹੱਥ ਬੰਨ੍ਹ ਜੰਡਿਆਲੀਏ ਕਿਹਾ ਅੱਗੋਂ
ਹੋਵੇ ਹੁਕਮ, ਤਾਂ ਕਰਾਂ ਬਿਆਨ ਸੂਬੇ
ਜਾਣੇ ਰਾਮ, ਨਾ ਸਿੱਖਾਂ ਦੀ ਸਮਝ ਆਵੇ
ਕਿਹੋ ਜਿਹੇ ਇਹ ਹੈਨ ਇਨਸਾਨ ਸੂਬੇ
ਅਸੀਂ ਮਾਰਦੇ ਮਾਰਦੇ ਥੱਕ ਲੱਥੇ
ਪਰ ਇਹ ਸਗੋਂ ਦੂਣੇ ਹੁੰਦੇ ਜਾਣ ਸੂਬੇ
ਜਿੱਥੇ ਬਾਹਰ ਦੀ ਚਿੜੀ ਨਾ ਫੜਕ ਸੱਕੇ
ਓਥੇ ਪਹੁੰਚ ਇਹ ਕਰਨ ਨੁਕਸਾਨ ਸੂਬੇ
ਮੱਸਾ ਇਕ ਨਾ ਮਾਰਿਆ ਸਮਝ ਛੱਡਣਾ

ਵਾਰੀ ਅਸਾਂ ਦੀ ਵੀ ਆਈ ਜਾਨ ਸੂਬੇ
ਮੀਰਾਂ ਕੋਟ ਦਾ ਭੰਗੂ ਮਤਾਬ ਸਿੰਘ ਹੈ
ਬੜਾ ਧਾੜਵੀ ਅਤੇ ਬਲਵਾਨ ਸੂਬੇ
ਪਿੰਡ ਵਿਚੋਂ ਮੈਂ ਓਸਨੂੰ ਕਢ ਛੱਡਿਐ
ਬੀਕਾਨੇਰ ਬੈਠਾ ਲੈ ਪਰਾਨ ਸੂਬੇ
ਇਕ ਉਹ, ਤੇ ਉਹੋ ਜਿਹਾ ਨਾਲ ਉਹਦੇ
ਸੁੱਖਾ ਸਿੰਘ ਮਾੜੀ ਦਾ ਤਖਾਨ ਸੂਬੇ
ਮੱਸੇ ਚੌਧਰੀ ਦੇ ਕਾਤਲ ਹੈਨ ਦੋਵੇਂ
ਨਾ ਉਹ ਖ਼ੌਫ਼ ਹਜ਼ੂਰ ਦਾ ਖਾਨ ਸੂਬੇ
ਹਿੰਮਤ ਹੈ, ਤਾਂ ਲਵੇ ਸਰਕਾਰ ਬਦਲਾ
ਐਵੇਂ ਸਾਡੀ ਕਿਉਂ ਮਾਰਦੇ ਜਾਨ ਸੂਬੇ ?

ਜੰਡਿਆਲੀਏ ਨੇ ਕਈ ਗੱਲਾਂ ਏਨੀਆਂ ਵਧਾ ਚੜਾ ਕੇ ਦੱਸੀਆਂ ਕਿ ਹਾਕਮਾਂ ਦੇ ਦਿਲ ਸਗੋਂ ਵਧੇਰੇ ਕੰਬ ਗਏ। ਡਰੀ ਹੋਈ ਸਰਕਾਰ ਸਗੋਂ ਕੜਕ ਕੇ ਬੋਲਦੀ ਹੈ ਤੇ ਵਧੇਰੇ ਸਖ਼ਤੀ ਦੇ ਹੁਕਮ ਦਿਆ ਕਰਦੀ ਹੈ। ਓਹਾ ਢੰਗ ਸੂਬੇ ਖ਼ਾਨ ਬਹਾਦਰ ਨੇ ਵਰਤਿਆ। ਉਹਨੇ ਸ. ਮਤਾਬ ਸਿੰਘ ਦੀ ਸ਼ਾਨ ਵਿਚ—ਜੋ ਜੀ ਆਇਆ—ਕਿਹਾ ਤੇ ਅੰਤ ਨੂਰਦੀਨ ਫ਼ੌਜਦਾਰ ਨੂੰ ਬੁਲਾ ਕੇ ਇਉਂ ਹੁਕਮ ਦਿੱਤਾ :

## ਵਾਰ

ਓਸੇ ਵਕਤ ਬੁਲਾ ਕੇ ਨੂਰਦੀਨ ਨੂੰ
ਸੂਬੇ ਆਖਿਆ ਜ਼ਰਾ ਧਮਕਾ
ਹੁਣੇ ਬਦਲਾ ਮੱਸੇ ਦਾ ਲੈਣ ਨੂੰ
ਲੈ ਜਾ ਫ਼ੌਜ ਮੀਰਾਂ ਕੋਟ 'ਤੇ ਚੜ੍ਹਾ
ਪਿੰਡ ਵਿਚ ਜੇ ਮਤਾਬ ਸਿੰਘ ਨਾ ਮਿਲੇ
ਬਾਲ ਬੱਚਾ ਉਹਦਾ ਬੰਨ੍ਹ ਕੇ ਲਿਆ
ਸਾਰਾ ਮਾਲ ਅਸਬਾਬ ਉਹਦਾ ਲੁੱਟ ਕੇ
ਘਰ ਸਾੜ ਦਿਹ ਖ਼ਾਕ ਉਡਾ
ਜਿਵੇਂ ਰੋਣ ਮੱਸੇ ਦੀਆਂ ਬੇਗਮਾਂ

ਤਿਵੇਂ ਉਹਦੇ ਘਰ ਵੈਣ ਪੁਆ
ਚੁਣ ਚੁਣ ਪਰਵਾਰ ਉਹਦਾ ਮਾਰਨਾ
ਦੇਣਾ ਦੂੱਜਿਆਂ ਨੂੰ ਸਬਕ ਸਿਖੱਾ
ਇਕ ਬਦਲੇ ਹਜ਼ਾਰ ਜੇ ਨਾ ਮਾਰੀਏ
ਦੇਵੇ ਦੋਜ਼ਖੀਂ ਵੀ ਢੋਈ ਨਾ ਖ਼ੁਦੱਾ
ਚੰਗਾ ਮੌਕਿਆ ਹੈ ਦਿੱਤਾ ਅੱਲਾ ਪਾਕ ਨੇ
ਲਵੋ ਉੱਮਤ ਰਸੂਲ ਦੀ ਵਧੱਾ

ਹੁਕਮ ਪਾ ਕੇ ਨੂਰ ਦੀਨ ਬੜੇ ਹੌਸਲੇ ਨਾਲ ਚੜ੍ਹਾਈ ਕਰਨ ਲੱਗਾ। ਉਹਨੂੰ ਪਤਾ ਸੀ ਕਿ ਮਤਾਬ ਸਿੰਘ ਮੀਰਾ ਕੋਟ ਵਿਚ ਹੈ ਨਹੀਂ, ਬਾਕੀ ਵੀ ਸਾਰੇ ਸਿੰਘ ਬੀਕੇਨਾਰ ਵੱਲ ਗਏ ਹੋਏ ਨੇ, ਪਿਛੇ ਕੇਵਲ ਬੱਚੇ ਹੀ ਹਨ। ਬੱਚਿਆਂ ਤੇ ਇਸਤਰੀਆਂ ਉੱਤੇ ਚੜ੍ਹਾਈ ਕਰਨ ਲੱਗਿਆਂ ਵੀ ਹੌਸਲਾ ਨਾ ਹੋਵੇ, ਤਾਂ ਕਦੋਂ ਹੋਵੇ ?

ਮੱਸੇ ਦੇ ਭਰਾ ਭਾਈ ਵੀ ਹਥਿਆਰ ਸਜਾ ਕੇ ਨੂਰਦੀਨ ਨਾਲ ਚੜ੍ਹੇ। ਉਹਨਾਂ ਦੇ ਅੰਦਰ ਸੱਚਾ ਦੁੱਖ ਸੀ। ਉਹ ਮਤਾਬ ਸਿੰਘ ਦੇ ਪਰਵਾਰ ਨੂੰ ਮਾਰ ਕੇ ਮੱਸੇ ਦਾ ਬਦਲਾ ਹੱਥੀਂ ਲੈਣਾ ਚਾਹੁੰਦੇ ਸਨ।

## ਸਾਕਾ

ਨੂਰ ਦੀਨ ਨੇ ਹੁਕਮ ਪਾ ਝਟ ਫ਼ੌਜ ਚੜ੍ਹਾਈ
ਨਾਲ ਚੜ੍ਹੇ ਮੰਡਿਆਲੀਏ ਮੱਸੇ ਦੇ ਭਾਈ
ਅੱਗ ਜਿਨ੍ਹਾਂ ਦੇ ਅੰਦਰੀਂ ਬਲ ਰਹੀ ਸਵਾਈ
ਵੈਰੀ ਦੀ ਰੱਤ ਨਾਲ ਉਹ ਅੱਜ ਚਾਹੁੰਣ ਬੁਝਾਈ
ਕਿਸੇ ਉਠਾਇਆ ਰਹਿਕਲਾ ਕਿਸੇ ਤੇਗ਼ ਉਠਾਈ
ਰਗੜ ਕਿਸੇ ਨੇ ਸਾਣ 'ਤੇ ਬਰਛੀ ਚਮਕਾਈ
ਤੰਦੀ ਕਿਸੇ ਕਮਾਨ 'ਤੇ ਲਾਹ ਨਵੀਂ ਚੜ੍ਹਾਈ
'ਸੀਤਲ' ਵੇਖੇ ਜਾਣਗੇ ਸਭ ਵਿਚ ਲੜਾਈ

ਚੋਖਾ ਢਿੰਮ-ਢਾਣਾ ਲੈ ਕੇ ਨੂਰ ਦੀਨ ਨੇ ਮੀਰਾਂ ਕੋਟ ਨੂੰ ਜਾ ਘੇਰਿਆ। ਅੱਗੋਂ ਟਾਕਰਾ ਕਰਨ ਵਾਲਾ ਤਾਂ ਹੈ ਹੀ ਨਹੀਂ ਸੀ। ਉਦਾਲੇ ਪਹਿਰੇ ਖਲ੍ਹਾਰ ਕੇ ਨੂਰ ਦੀਨ ਸੱਥ ਵਿਚ ਜਾ ਬੈਠਾ। ਪਿੰਡ ਦੇ ਚੌਧਰੀ ਨੱਥੇ ਖਹਿਰੇ ਨੂੰ ਬੁਲਾ ਲਿਆ।

ਨੂਰ ਦੀਨ ਨੇ ਕੜਕ ਕੇ ਕਿਹਾ ਕਿ ਏਸੇ ਵੇਲੇ ਮਤਾਬ ਸਿੰਘ ਜਾਂ ਉਸਦੇ ਬਾਲ ਬੱਚੇ ਨੂੰ ਪੇਸ਼ ਕੀਤਾ ਜਾਵੇ।

## ਕਬਿੱਤ

ਪਰ੍ਹੇ 'ਚ ਬੁਲਾ ਕੇ ਨੱਥੇ ਚੌਧਰੀ ਨੂੰ ਨੂਰਦੀਨ
ਵੇਖ ਲੈ ਆਹ, ਕਹਿੰਦਾ : ਆਇਆ ਹੁਕਮ ਨਵਾਬ ਦਾ
ਬਦਲਾ ਮੈਂ ਲੈਣਾ ਮੱਸੇ ਚੌਧਰੀ ਦਾ ਹੱਥੋ ਹੱਥ
ਏਸੇ ਵੇਲੇ ਪੇਸ਼ ਕਰ ਪੁੱਤਰ 'ਮਤਾਬ' ਦਾ
ਬੋਟੀ ਬੋਟੀ ਕਰ ਉਹਦੀ ਟੰਗਾਂ ਉੱਤੇ ਨੇਜ਼ਿਆਂ ਦੇ
ਰੁਅਬ ਬਿਨਾਂ ਰਹਿਣਾ ਹੱਥ ਰਾਜ ਨਾ ਪੰਜਾਬ ਦਾ
ਮੈਂ ਵੀ ਕੁਛ ਨੇਕੀ ਕਰ ਲਵਾਂ ਏਸ ਜ਼ਿੰਦਗੀ 'ਚ
ਕਾਫ਼ਰਾਂ ਦੀ ਜਾਨ ਲੈਣੀ ਕੰਮ ਹੈ ਸਵਾਬ ਦਾ

ਚੌਧਰੀ ਨੱਥੇ ਨੇ ਬੜੀ ਅਧੀਨਗੀ ਨਾਲ ਕਿਹਾ : "ਫ਼ੌਜਦਾਰ ਸਾਹਿਬ ! ਮਤਾਬ ਸਿੰਘ ਮੁਦਤ ਤੋਂ ਪਿੰਡੋਂ ਨਿਕਲਿਆ ਹੋਇਆ ਹੈ। ਜਦ ਤੋਂ ਨਵਾਬ ਸਾਹਿਬ ਦਾ ਕਰੜਾ ਫ਼ੁਰਮਾਨ ਮਿਲਿਆ ਹੈ, ਓਦੋਂ ਤੋਂ ਹੀ ਕੋਈ ਸਿੱਖ ਸਾਡੇ ਇਲਾਕੇ ਵਿਚ ਨਹੀਂ ਰਹਿ ਗਿਆ। ਬਹੁਤੇ ਸਿੱਖ ਤਾਂ ਆਪਣੇ ਬਾਲ ਬੱਚੇ ਵੀ ਨਾਲ ਹੀ ਲੈ ਗਏ ਹਨ। ਮੱਸੇ ਦੇ ਕਾਤਲਾਂ ਨੂੰ ਇਹ ਹੌਸਲਾ ਪੈ ਸਕਦਾ ਹੈ ਕਿ ਉਹ ਆਪ ਵਰਗੇ ਧਮੇ੍ ਵਾਲੇ ਹਾਕਮ ਦੇ ਇਲਾਕੇ ਵਿਚ ਰਹਿਣ ? ਉਹਨਾਂ ਦਾ ਜਦ ਕੋਈ ਪਿੰਡ ਵਿਚ ਆਇਆ, ਮੈਂ ਓਸੇ ਵੇਲੇ ਸਰਕਾਰ ਨੂੰ ਪਤਾ ਦਿਆਂਗਾ।"

ਏਸ ਗੋਲ ਮੋਲ ਉੱਤਰ ਤੋਂ ਨੱਥੇ ਦਾ ਇਹ ਭਾਵ ਸੀ ਕਿ ਨੂਰਦੀਨ ਇਹ ਸਮਝ ਲਵੇ ਕਿ ਮਤਾਬ ਸਿੰਘ ਦਾ ਬਾਲ ਬੱਚਾ ਵੀ ਪਿੰਡ ਵਿਚ ਹੈ ਨਹੀਂ, ਪਰ ਜੰਡਿਆਲੀਏ ਨੇ ਇਹ ਪਰਦਾ ਨਾ ਰਹਿਣ ਦਿੱਤਾ। ਉਹਨੇ ਕੋਲੋਂ ਕਹਿ ਦਿੱਤਾ, "ਖ਼ਾਨ ਸਾਹਿਬ ! ਇਹ ਮੈਂ ਪਹਿਲਾਂ ਵੀ ਬੇਨਤੀ ਕਰ ਚੁੱਕਾ ਹਾਂ ਕਿ ਮਤਾਬ ਸਿੰਘ ਬੀਕੇਨਾਰ ਨੂੰ ਨੱਸ ਗਿਆ ਹੋਇਆ ਹੈ, ਪਰ ਉਹਦਾ ਪੁੱਤਰ ਤਾਂ ਘਰ ਵਿਚ ਹੈ। ਨੱਥਾ ਚੌਧਰੀ ਜਾਣ ਬੁਝ ਕੇ ਏਸ ਗੱਲ ਨੂੰ ਪਰਦੇ ਵਿਚ ਰੱਖਣਾ ਚਾਹੁੰਦਾ ਹੈ। ਮੈਥੋਂ ਤਾਂ ਸਰਕਾਰ ਦੇ ਸਾਮ੍ਹਣੇ ਝੂਠ ਨਹੀਂ ਮਾਰਿਆ ਜਾਂਦਾ। ਨਵਾਬ ਸਾਹਿਬ ਦਾ ਹੁਕਮ ਆਪ ਨੂੰ ਯਾਦ ਹੀ ਹੈ। ਅਸਾਂ ਤਾਂ ਚੌਧਰੀ ਮੱਸੇ ਦਾ ਬਦਲਾ ਲੈਣਾ ਹੈ। ਮਤਾਬ ਸਿੰਘ ਨਹੀਂ, ਤਾਂ ਉਸ ਦਾ ਪੁੱਤਰ ਹੀ ਸਹੀ, ਸਗੋਂ ਪੁੱਤਰ ਦੇ ਮਰਨ ਨਾਲ

ਮਤਾਬ ਸਿੰਘ ਨੂੰ ਵੀ ਪਤਾ ਲਗ ਜਾਵੇਗਾ ਕਿ ਮਰਿਆਂ ਦਾ ਦੁੱਖ ਕਿੰਨਾ ਕੁ ਹੁੰਦਾ ਹੈ। ਕਿਉਂ ਨਾ ਚੌਧਰੀ ਨੱਥੇ ਨੂੰ ਹੁਕਮ ਦਿੱਤਾ ਜਾਵੇ ਕਿ ਇਹ ਮਤਾਬ ਸਿੰਘ ਦੇ ਪੁੱਤਰ ਨੂੰ ਪੇਸ਼ ਕਰੇ।"

ਨੂਰਦੀਨ ਨੇ ਏਹਾ ਸਲਾਹ ਮੰਨੀ ਤੇ ਕਿਹਾ, "ਚੌਧਰੀ ਨੱਥਾ ! ਇਸ ਵੇਲੇ ਕਾਤਲ ਦੇ ਪੁੱਤਰ ਨੂੰ ਪੇਸ ਕੀਤਾ ਜਾਵੇ।"

ਇਹ ਸੁਣ ਕੇ ਨੱਥਾ ਘਬਰਾ ਗਿਆ। ਉਹਦਾ ਮਤਾਬ ਸਿੰਘ ਨਾਲ ਭਾਈਚਾਰਾ ਸੀ। ਭਾਵੇਂ ਉਹ ਵੀ ਦੂੱਜਿਆਂ ਵਾਂਗ ਇਲਾਕੇ ਦਾ ਚੌਧਰੀ ਸੀ, ਪਰ ਉਹਦੇ ਖ਼ਿਆਲ ਦੂੱਜਿਆਂ ਨਾਲੋਂ ਵਖਰੇ ਸਨ। ਉਹ ਗ਼ਰੀਬ ਤੇ ਦੁਖੀ ਉੱਤੇ 'ਹਾਏ' ਕਰਨ ਵਾਲਾ ਸੀ। ਗੁਰੂ ਘਰ ਉੱਤੇ ਸ਼ਰਧਾ ਸੀ ਤੇ ਸਿੱਖਾਂ ਨਾਲ ਦਿਲੋਂ ਪਿਆਰ। ਮਤਾਬ ਸਿੰਘ ਬੀਕਾਨੇਰ ਨੂੰ ਜਾਂਦਾ ਹੋਇਆ, ਆਪਣੇ ਪੁੱਤਰ (ਰਾਏ ਸਿੰਘ) ਦੀ ਬਾਂਹ ਓਸੇ ਦੇ ਹੱਥ ਫੜਾ ਗਿਆ ਸੀ। ਉਹ ਮੁਸਲਮਾਨੀ ਹਾਕਮਾਂ ਦੇ ਕਹਿਰ ਤੋਂ ਡਰਦਾ ਸੀ ਤੇ ਰਾਏ ਸਿੰਘ ਦੀ ਮੌਤ ਵੇਖਣ ਵਾਸਤੇ ਵੀ ਤਿਆਰ ਨਹੀਂ ਸੀ। ਉਹਨੇ ਨਮਰਤਾ ਨਾਲ ਹੱਥ ਬੰਨ੍ਹ ਕੇ ਨੂਰਦੀਨ ਨੂੰ ਕਿਹਾ, "ਮੈਂ ਬੱਚੇ ਨੂੰ ਪੇਸ਼ ਕਰਨ ਵਾਸਤੇ ਤਿਆਰ ਹਾਂ, ਪਰ ਸਰਕਾਰ ਕੋਲੋਂ ਇਕ ਮੰਗ ਕਰਦਾ ਹਾਂ। ਮਤਾਬ ਸਿੰਘ ਮੱਸੇ ਦਾ ਕਾਤਲ ਹੈ, ਇਸ ਵਿਚ ਝੂਠ ਨਹੀਂ। ਮਤਾਬ ਸਿੰਘ ਸਾਮ੍ਹਣੇ ਹੋਵੇ, ਤਾਂ ਮੈਂ ਆਪ ਸਰਕਾਰ ਵਲੋਂ ਹੋਕੇ ਲੜਨ ਨੂੰ ਤਿਆਰ ਹਾਂ, ਕਿਉਂਕਿ ਉਹ ਕਾਨੂੰਨ ਦੀ ਨਜ਼ਰ ਵਿਚ ਦੋਸ਼ੀ ਹੈ, ਪਰ ਉਸ ਦਾ ਸਤ ਸਾਲ ਦਾ ਬੱਚਾ ਨਿਰਦੋਸ਼ ਹੈ। ਮੈਂ ਉਮਰ ਭਰ ਸਰਕਾਰ ਦਾ ਵਫ਼ਾਦਰ ਰਿਹਾ ਹਾਂ। ਸਾਰੀ ਉਮਰ ਕੀਤੀ ਸੇਵਾ ਬਦਲੇ ਕੇਵਲ ਏਨੀ ਮੰਗ ਮੰਗਦਾ ਹਾਂ ਕਿ ਉਸ ਬੇਗੁਨਾਹ ਬੱਚੇ ਦੀ ਜਾਨ ਬਖ਼ਸ਼ੀ ਜਾਵੇ। ਉਸ ਉੱਤੇ ਰਹਿਮ ਕੀਤਾ ਜਾਵੇ। ਆਪ ਇਹ ਬਚਨ ਦਿਉ, ਤਾਂ ਮੈਂ ਉਸ ਨੂੰ ਹਜ਼ੂਰ ਦੇ ਪੇਸ਼ ਕਰ ਦੇਂਦਾ ਹਾਂ।"

ਨੂਰਦੀਨ ਨੇ ਬੜੇ ਕ੍ਰੋਧ ਨਾਲ ਕਿਹਾ, "ਇਕ ਸਿੱਖ ਦੇ ਬੱਚੇ ਉੱਤੇ ਰਹਿਮ ? ਇਹ ਸੁਪਨੇ ਵਿਚ ਵੀ ਨਹੀਂ ਹੋ ਸਕਦਾ। ਏਸ ਵੇਲੇ ਪੇਸ਼ ਕਰੋ। ਮੈਂ ਉਸ ਦੇ ਟੁਕੜੇ-ਟੁਕੜੇ ਕਰ ਕੇ ਦਰੱਖ਼ਤਾਂ ਉੱਤੇ ਟੰਗ ਦਿਆਂਗਾ, ਤਾਂ ਕਿ ਲੋਕਾਂ ਨੂੰ ਪਤਾ ਲਗ ਜਾਵੇ ਕਿ ਸਰਕਾਰ ਦੇ ਵਿਰੁੱਧ ਹੱਥ ਉਠਾਉਣ ਵਾਲਿਆਂ ਦਾ ਕੀ ਹਾਲ ਹੁੰਦਾ ਹੈ? ਛੇਤੀ ਲਿਆ ਨਹੀਂ ਤਾਂ ਮੈਂ ਆਪਣੇ ਨੌਕਰ ਘਲ ਕੇ ਬੰਨ੍ਹ ਮੰਗਾਉਂਦਾ ਹਾਂ, ਫੇਰ ਆਪਣੀ ਚੌਧਰ ਬਾਰੇ ਸੋਚ ਲੈਣਾ। ਜਾਂ ਮਤਾਬ ਸਿੰਘ ਨਾਲ ਯਰਾਨਾ

ਰਹੇਗਾ, ਜਾਂ ਸਰਕਾਰ ਨਾਲ। ਸਿੱਖਾਂ ਦਾ ਕੋਈ ਮਿੱਤਰ ਸਰਕਾਰ ਦਾ ਓਨਾ ਹੀ ਵੈਰੀ ਹੈ, ਜਿੰਨੇ ਸਿੱਖ। ਛੇਤੀ ਜਾਓ।"

ਨੱਥਾ ਨੀਵੀਂ ਪਾਈ ਮਤਾਬ ਸਿੰਘ ਦੇ ਘਰ ਨੂੰ ਤੁਰ ਪਿਆ। ਉਹਦੇ ਦਿਲ ਵਿਚ ਤੂਫ਼ਾਨ ਉਠ ਰਿਹਾ ਸੀ। ਇਕ ਪਾਸੇ ਉਸ ਨੂੰ ਆਪਣੀ ਮੌਤ ਦਿਸ ਰਹੀ ਸੀ ਤੇ ਇਕ ਪਾਸੇ 'ਬਾਂਹ ਫੜੀ ਦੀ ਲਾਜ' ਆਦਰਸ਼ ਬਣ ਕੇ ਉਸ ਦੇ ਸਾਮ੍ਹਣੇ ਖੜੀ ਸੀ। ਉਹ ਗਿਣਤੀਆਂ ਗਿਣਦਾ ਮਤਾਬ ਸਿੰਘ ਦੇ ਘਰ ਪੁੱਜਾ। ਅੱਗੇ ਉਸਦਾ ਸੱਤ ਸਾਲ ਦਾ ਲੜਕਾ—ਰਾਏ ਸਿੰਘ—ਖੇਡ ਰਿਹਾ ਸੀ। ਉਸ ਵੱਲ ਵੇਖ ਕੇ ਨੱਥੇ ਦਾ ਦਿਲ ਭਰ ਆਇਆ। ਉਹਨੇ ਰਾਏ ਸਿੰਘ ਨੂੰ ਚੁੱਕ ਕੇ ਹਿੱਕ ਨਾਲ ਲਾ ਲਿਆ।

## ਮਿਰਜ਼ਾ

ਬਾਲਕ ਰਾਏ ਸਿੰਘ ਨੂੰ, ਨੱਥੇ ਲਿਆ ਉਠਾ
ਮੂੰਹ ਉਹਦੇ ਵੱਲ ਵੇਖਦਾ, ਮੁੜ ਮੁੜ ਨੀਝਾਂ ਲਾ
ਰੂਪ ਨਾ ਜਾਵੇ ਝੱਲਿਆ, ਨਿਗ੍ਹਾ ਗਈ ਲਲਚਾ
ਜੋਤ ਮੱਥੇ ਦੀ ਵੇਖ ਕੇ, ਚੰਦ ਜਾਵੇ ਸ਼ਰਮਾ
ਨੱਥਾ ਹੰਝੂ ਕੇਰਦਾ; ਘੁਟ ਛਾਤੀ ਨਾਲ ਲਾ
ਕਹਿੰਦਾ : ਦੇਵਾਂ ਬਾਲ ਜੇ, ਦੁਸ਼ਮਣ ਹੱਥ ਫੜਾ
ਸਿਰੋਂ ਨਾ ਉਤਰੇ ਹੱਤਿਆ, ਅੱਠ-ਸੱਠ ਤੀਰਥ ਨ੍ਹਾ
ਧ੍ਰਿਗ ਮਰਨਾ, ਭੱਠ ਜੀਵਣਾ, ਨਾਂ ਨੂੰ ਵੱਟਾ ਲਾ
ਬਾਂਹ ਫੜੀ ਦੀ ਲਾਜ ਜੇ, ਸਿਰ ਨਾਲ ਦਿਆਂ ਨਿਭਾ
'ਸੀਤਲ' ਹੋਵਾਂ ਸੁਰਖ਼ਰੂ, ਗੁਰੂ ਨਾਨਕ ਦਰ ਜਾ

ਚੌਧਰੀ ਨੱਥੇ ਨੇ ਬਾਲਕ ਰਾਏ ਸਿੰਘ ਨੂੰ ਉਸ ਦੇ ਘਰੋਂ ਚੁੱਕ ਲਿਆ ਤੇ ਆਪਣੇ ਘਰ ਲੈ ਗਿਆ। ਉਹਨੇ ਆਪਣੇ ਪੁੱਤਰ ਨੂੰ ਸੰਬੋਧਨ ਕਰ ਕੇ ਕਿਹਾ, 'ਬੇਟਾ ! ਇਹਦੀ (ਰਾਏ ਸਿੰਘ ਦੀ) ਬਾਂਹ, ਮਤਾਬ ਸਿੰਘ ਮੇਰੇ ਹੱਥ ਫੜਾ ਗਿਆ ਸੀ। ਜੇ ਇਹਨੂੰ ਤੁਰਕਾਂ ਦੇ ਹੱਥ ਦੇ ਦਿਆਂ, ਤਾਂ ਇਹਦੀ ਹੱਤਿਆ ਸਾਡੇ ਸਿਰ ਹੋਵੇਗੀ ਤੇ ਜੇ ਇਹਨੂੰ ਲੈ ਨੱਸੀਏ, ਤਾਂ ਹਾਕਮਾਂ ਦਾ ਸਾਰਾ ਕਹਿਰ ਸਾਡੇ ਉੱਤੇ ਪਵੇਗਾ। ਹੁਣ ਦੱਸ, ਜਾਂ ਆਪਣੀ ਜਾਨ ਬਚੇਗੀ ਤੇ ਜਾਂ 'ਬਾਂਹ ਫੜੇ ਦੀ ਲਾਜ' ਪਾਲੀ ਜਏਗੀ। ਜਾਂ ਤਾਂ ਵਿਸਾਹਘਾਤੀ ਬਣ ਕੇ ਨਰਕਾਂ ਦੇ ਭਾਗੀ ਬਣੀਏਂ ਤੇ ਜਾਂ ਮਰਦਾਂ ਵਾਂਗ ਬਚਨ ਪਾਲ ਕੇ ਸ਼ਹੀਦ ਹੋਣ ਲਈ ਤਿਆਰ ਹੋਈਏ।"

ਉਸਦੇ ਪੁੱਤਰ ਨੇ ਬੜੇ ਹੌਸਲੇ ਨਾਲ ਉੱਤਰ ਦਿੱਤਾ, "ਪਿਤਾ ਜੀ ! ਮਰਦਾਂ ਦੇ ਹੀ ਨਾਂ ਪਿੱਛੇ ਰਹਿ ਜਾਂਦੇ ਹਨ। ਜੇ ਗੁਰੂ ਤੇਗ਼ ਬਹਾਦਰ ਮਹਾਰਾਜ 'ਬਾਂਹ ਫੜੀ ਦੀ ਲਾਜ' ਪਾਲਦੇ ਹੋਏ ਸਾਡੇ ਬਦਲੇ ਸ਼ਹੀਦ ਹੋ ਗਏ ਸਨ, ਤਾਂ ਸਾਨੂੰ ਵੀ ਉਹਨਾਂ ਦੇ ਪੂਰਨਿਆਂ ਤੋਂ ਪਿੱਛੇ ਨਹੀਂ ਹਟਣਾ ਚਾਹੀਦਾ। ਅਸੀ ਸਰਬੰਸ ਲਾ ਕੇ ਵੀ ਰਾਏ ਸਿੰਘ ਦੀ ਜਾਨ ਬਚਾਵਾਂਗੇ।"

ਨੱਥਾ ਸੁਣ ਕੇ ਬੜਾ ਪ੍ਰਸੰਨ ਹੋਇਆ। ਨੱਥਾ, ਉਸਦਾ ਪੁੱਤਰ, ਭਣੇਵਾਂ, ਇਕ ਮਜ਼੍ਹਬੀ ਸਿੱਖ ਤੇ ਇਕ ਬਰਵਾਲਾ ਸਿੱਖ (ਜੋ ਦੋਵੇਂ ਘਰ ਵਿਚ ਨੌਕਰ ਸਨ)—ਪੰਜੇ—ਬਾਲਕ ਰਾਏ ਸਿੰਘ ਨੂੰ ਲੈ ਕੇ ਕੰਬੋਆਂ ਦੇ ਪਾਸੇ ਨੱਸ ਤੁਰੇ।

ਹਰ ਭਗਤ ਨਿਰੰਜਨੀ ਜੰਡਿਆਲੀਏ ਦੇ ਦਿਲ ਵਿਚ ਕੇਵਲ ਸ. ਮਤਾਬ ਸਿੰਘ ਵਾਸਤੇ ਹੀ ਨਹੀਂ, ਹਰ ਨੇਕ ਬੰਦੇ ਵਾਸਤੇ ਈਰਖਾ ਸੀ। ਨੱਥੇ ਦੀ ਖ਼ਬਰ ਪਾ ਕੇ ਜੰਡਿਆਲੀਏ ਨੇ ਫ਼ੌਜਦਾਰ ਨੂਰਦੀਨ ਕੋਲ ਫੇਰ ਚੁਗ਼ਲੀ ਜਾ ਲਾਈ :

## ਸਾਕਾ

ਆ ਕੇ ਫਿਰ ਜੰਡਿਆਲੀਏ ਇਉਂ ਅਰਜ਼ ਗੁਜ਼ਾਰੀ
ਕਹਿੰਦਾ : ਨੱਥਾ ਚੌਧਰੀ ਕਰ ਗਿਆ ਗ਼ਦਾਰੀ
ਉਹਦੀ ਨਾਲ ਮਤਾਬ ਸਿੰਘ ਹੈ ਗੂੜ੍ਹੀ ਯਾਰੀ
ਨੱਸ ਗਿਆ ਲੈ ਕੇ ਬਾਲ ਨੂੰ ਡਰ ਲਾਹ ਸਰਕਾਰੀ
ਆਕੀ ਸਮਝੇ ਆਪ ਨੂੰ ਡਾਢਾ ਹੰਕਾਰੀ
ਕਦੋਂ ਕਿਸੇ ਦੀ ਮੰਨਦਾ ਨੱਥਾ ਸਰਦਾਰੀ

ਲਾਗੇ ਬੈਠਿਆਂ ਹੋਰਨਾਂ ਵੀ ਬਲਦੀ 'ਤੇ ਤੇਲ ਪਾਇਆ ਤੇ ਫ਼ੌਜਦਾਰ ਨੂੰ ਖ਼ੁਸ਼ ਕਰਨ ਬਦਲੇ ਨੱਥੇ ਦੇ ਵਿਰੁੱਧ—ਜੀ ਆਇਆ—ਜ਼ਹਿਰ ਉਗਲਿਆ। ਸਾਰੀਆਂ ਗੱਲਾਂ ਸੁਣ ਕੇ ਨੂਰਦੀਨ ਨੂੰ ਅੱਗ ਲੱਗ ਉਠੀ। ਉਹਨੇ ਕੜਕ ਕੇ ਕਿਹਾ : "ਮੁਗ਼ਲਾਂ ਦੇ ਰਾਜ ਵਿਚ ਕਿਸੇ ਹਿੰਦੂ ਦੀ ਏਨੀ ਹਿੰਮਤ ? ਪਹਿਲਾਂ ਨੱਥੇ ਦੀ ਹੀ ਆਕੜ ਭੰਨੀ ਜਾਵੇਗੀ।" ਫਿਰ ਆਪਣੀ ਫ਼ੌਜ ਤੇ ਟੁਕੜ-ਬੋਚਾਂ ਨੂੰ ਕਹਿਣ ਲੱਗਾ : "ਛੇਤੀ ਕਰੋ ! ਨੱਥੇ ਬਦਮਾਸ਼ ਨੂੰ ਰਾਹੇ ਫੜ ਲਵੋ, ਕਿਤੇ ਲੁਕ ਨਾ ਜਾਵੇ।"

ਫ਼ੌਜਦਾਰ ਦਾ ਹੁਕਮ ਸੁਣ ਕੇ ਉਸਦੀ ਫ਼ੌਜ, ਮੰਡਿਆਲੀਏ, ਜੰਡਿਆਲੀਏ ਤੇ ਹੋਰ ਤਮਾਸ਼ਾ ਵੇਖੂ ਧਾੜਾਂ ਦੀਆਂ ਧਾੜਾਂ ਨੱਥੇ ਦੇ ਮਗਰ ਚੜ੍ਹ ਪਈਆਂ।

## ਵਾਰ

ਅੱਗ ਸੁਣ ਕੇ ਲੱਗੀ ਫ਼ੌਜਦਾਰ ਨੂੰ
ਗੁੱਸਾ ਖਾ ਕੇ ਉਸ ਕੀਤੀਆਂ ਚੜ੍ਹਾਈਆਂ
ਨਾਲੇ ਚੜ੍ਹ ਪਏ ਰੰਘੜ ਮੰਡਿਆਲੀਏ
ਜਿੰਨ੍ਹਾਂ ਲੱਗੀਆਂ ਮੱਸੇ ਦੀਆਂ ਲਾਈਆ
ਭੁੱਖੇ ਚੌਧਰਾਂ ਦੇ ਚੜ੍ਹੇ ਜੰਡਿਆਲੀਏ
ਲੇਖੀਂ ਲਿਖੀਆਂ ਜਿੰਨ੍ਹਾਂ ਦੇ ਬੁਰਿਆਈਆਂ
ਹੋਰ ਚੜ੍ਹ ਪਏ ਪੋਲੀਸ ਦੇ ਚਾਟੜੇ
ਵਾਰ੍ਹਾਂ ਚੜ੍ਹੀਆਂ ਕਈ ਬਿਨ ਬੁਲਾਈਆਂ
ਮਾਰੋ ਮਾਰ, ਮਾਰੋ ਮਾਰ, ਲਲਕਾਰਦੇ
ਚੱਲੇ ਮਗਰੇ ਨੱਥੇ ਦੇ ਕਰ ਧਾਈਆਂ
ਕੋਈ ਘਰੋਂ ਹੀ ਤੁਰੇ ਨੇ ਤੇਗ਼ਾਂ ਸੂਤ ਕੇ
'ਅਲੀ ਅਲੀ' ਦੀਆਂ ਪਾਉਂਦੇ ਦੁਹਾਈਆਂ
ਜਾਪਣ ਬਲਦੀਆਂ ਮਸਾਲਾਂ ਵਾਂਗ ਬਰਛੀਆਂ
ਸਿਰੋਂ ਉਚੀਆਂ ਜੋ ਕਢ ਚਮਕਾਈਆਂ
ਕੀਤੀ ਲੋ ਤਲਵਾਰਾਂ ਨੇ 'ਸੀਤਲਾ'
ਅੱਖੀਂ ਕਈਆਂ ਦੀਆਂ ਵੇਖ ਚੁੰਧਿਆਈਆਂ

ਮਗਰੋਂ ਧੂੜ ਉਡਦੀ ਵੇਖੀ, ਤਾਂ ਨੱਥੇ ਨੇ ਸਮਝ ਲਿਆ ਕਿ ਵੈਰੀ ਆ ਪੁਹੰਚੇ ਹਨ। ਉਹਨੇ ਆਪਣੇ ਪੁੱਤਰ ਨੂੰ ਸੰਬੋਧਨ ਕਰਕੇ ਕਿਹਾ, "ਬੇਟਾ ! ਵੈਰੀ ਆ ਪਹੁੰਚੇ ਹਨ। ਉਹਨਾਂ ਕੋਲੋਂ ਸਾਨੂੰ ਕਿਸੇ ਰਿਆਇਤ ਦੀ ਆਸ ਨਹੀਂ ਰੱਖਣੀ ਚਾਹੀਦੀ। ਮੈਂ ਤਾਂ ਖਾ ਹੱਡਾ ਲਿਆ ਹੈ, ਪਰ ਤੇਰੇ ਅਜੇ ਦੁਨੀਆਂ ਵੇਖਣ ਦੇ ਦਿਨ ਹਨ। ਤੇਰੀ ਚੜ੍ਹਦੀ ਜੁਆਨੀ ਵੱਲ ਵੇਖ ਕੇ ਮੇਰੇ ਜੀ ਵਿਚ ਬੜੀ ਆਉਂਦੀ ਹੈ। ਤੂੰ ਰਾਏ ਸਿੰਘ ਨੂੰ ਚੁੱਕ ਕੇ ਨੱਸ ਜਾ। ਮੇਰੇ ਸਿਰ ਜਿਹੜੀ ਬਣੇਗੀ, ਮੈਂ ਝੱਲ ਲਵਾਂਗਾ। ਚਿੰਤਾ ਨਾ ਕਰਿਓ, ਮੈਂ ਮਰਦਾਂ ਵਾਂਗ ਲੜ ਕੇ ਸ਼ਹੀਦ ਹੋਵਾਂਗਾ। ਏਸ ਆਈ ਧਾੜ ਲਈ ਮੈਂ ਇਕੱਲਾ ਹੀ ਬਥੇਰਾ ਹਾਂ, ਤੁਸੀਂ ਰਾਏ ਸਿੰਘ ਦੀ ਜਾਨ ਬਚਾਉ। ਇਹ ਕਿਸੇ ਮਰਦ ਦੀ ਅਮਾਨਤ ਹੈ।"

ਚੌਧਰੀ ਨੱਥੇ ਦਾ ਪੁੱਤਰ ਬੜਾ ਸੁੰਦਰ ਗੱਭਰੂ ਸੀ। ਅਜੇ ਜੁਆਨੀ ਆਈ ਹੀ ਸੀ। ਠੀਕ ਹੀ ਉਹਨੇ ਅਜੇ ਦੁਨੀਆਂ ਦਾ ਕੁਛ ਨਹੀਂ ਸੀ ਵੇਖਿਆ, ਪਰ ਦੁਨੀਆਂ ਵਿਚ ਲੰਮੀ ਉਮਰ ਭੋਗ ਕੇ ਨਹੀਂ, ਕੋਈ ਮਰਦਾਂ ਵਾਲਾ ਕਾਰਨਾਮਾ ਕਰਕੇ ਨਾਮ ਪੈਦਾ ਕੀਤਾ ਜਾ ਸਕਦਾ ਹੈ। ਉਹ ਗਭਰੂ ਵੀ ਆਪਣੇ ਪਿਤਾ ਵਾਂਗ ਬੜਾ ਦਲੇਰ ਸੀ। ਹੱਥ ਬੰਨ੍ਹ ਕੇ ਕਹਿਣ ਲੱਗਾ, "ਪਿਤਾ ਜੀ ! ਰਾਏ ਸਿੰਘ ਦਾ ਰਾਖਾ ਅਕਾਲ ਪੁਰਖ ਹੈ। ਮਾਰਨਾ ਤੇ ਰੱਖਣਾ ਉਹਦੇ ਹੱਥ ਹੈ। ਸਾਨੂੰ ਆਪਣੇ ਧਰਮ ਦੀ ਪਾਲਣਾ ਕਰਦੇ ਰਹਿਣਾ ਚਾਹੀਦਾ ਹੈ ਤੇ ਜਿਹੜੀ ਗੱਲ ਨੱਸ ਜਾਣ ਦੀ ਕਹਿੰਦੇ ਹੋ, ਇਹ ਔਖੀ ਹੈ। ਪਿਤਾ ਜੀ ! ਉਸ ਪੁੱਤਰ ਦੇ ਜੰਮਣ ਖੁਣੋਂ ਕੀ ਥੁੜਿਆ ਹੈ, ਜੋ ਔਖੀ ਬਣੀ 'ਤੇ ਪਿਤਾ ਨੂੰ ਛੱਡ ਜਾਵੇ। ਮੈਂ ਤੁਹਾਡੇ ਨਾਲ ਮਰਾਂਗਾ, ਪਰ ਜੱਦ-ਧਰੋਹੀ ਨਹੀਂ ਬਣਾਂਗਾ।"

## ਸਾਕਾ

ਭੀੜ ਬਣੀ 'ਤੇ ਪਿਤਾ ਨੂੰ ਜੇ ਅੱਜ ਛੱਡ ਜਾਵਾਂ  
ਮੱਥਿਓਂ ਲਹੇ ਕਲੰਕ ਨਾ ਲੱਖ ਤੀਰਥ ਨ੍ਹਾਵਾਂ  
ਲਿਖ ਲਾਂ ਵਿਚ ਕਪੁੱਤਰਾਂ ਜੇ ਹੱਥੀਂ ਨਾਂਵਾਂ  
ਨਰਕਾਂ ਵੀ ਨਹੀਂ ਝੱਲਣਾ ਕੀ ਮੂੰਹ ਲੈ ਜਾਵਾਂ ?  
ਜੱਦ-ਧਰੋਹੀ ਨਾ ਬਣਾਂ, ਨਾ ਕਾਇਰ ਸਦਾਵਾਂ  
ਚੰਗਾ ਏਸ ਜਿਉਣ ਤੋਂ ਫੱਟ ਖਾ ਮਰ ਜਾਵਾਂ  
ਤੀਰ ਜੋ ਆਵੇ ਪਿਤਾ ਲਈ ਛਾਤੀ ਵਿਚ ਖਾਵਾਂ  
ਕੋਲੇ ਬਹਾਂ 'ਅਜੀਤ' ਦੇ ਜਾ ਵਿਚ ਭਰਾਵਾਂ

ਨਥੇ ਨੇ ਪੁੱਤਰ ਨੂੰ ਘੁਟ ਕੇ ਛਾਤੀ ਨਾਲ ਲਾ ਲਿਆ। ਉਸਦੀ ਆਤਮਾ ਬੜੀ ਪ੍ਰਸੰਨ ਹੋਈ। ਖ਼ੁਸ਼ੀ ਨਾਲ ਕਹਿਣ ਲੱਗਾ : "ਅੱਜ ਮੈਂ ਸਪੁੱਤਾ ਹੋਇਆ ਹਾਂ। ਮੈਂ ਬੜਾ ਭਾਗਵਾਨ ਹਾਂ, ਜਿਸ ਨੂੰ ਵਾਹਿਗੁਰੂ ਨੇ ਏਹੋ ਜੇਹਾ ਪੁੱਤਰ ਬਖ਼ਸ਼ਿਆ ਹੈ ਤੇ ਇਸ ਤੋਂ ਵੀ ਚੰਗੇ ਭਾਗ ਏਸ ਵਾਸਤੇ ਹਨ ਕਿ ਗੁਰੂ ਤੇਗ਼ ਬਹਾਦਰ ਜੀ ਦੇ ਮਾਰਗ 'ਤੇ ਚੱਲ ਕੇ ਸਾਨੂੰ ਅੱਜ ਸ਼ਹੀਦ ਹੋਣ ਦਾ ਸਮਾਂ ਮਿਲਿਆ ਹੈ।

"(ਗੁਰ) ਤੇਗ਼ ਬਹਾਦਰ ਬੋਲਿਆ,  
ਧਰ ਪਈਏ ਧਰਮ ਨਾ ਛੋਡੀਏ।  
ਬਾਹਿ ਜਿਨ੍ਹਾਂ ਦੀ ਪਕੜੀਏ,  
ਸਿਰ ਦੀਜੈ ਬਾਹਿ ਨਾ ਛੋਡੀਏ।

"ਸੋ ਧਰਮ ਦੀ ਪਾਲਣਾ ਕਰਨ ਵਾਸਤੇ ਤਿਆਰ ਹੋ ਜਾਓ। ਵੈਰੀ ਨੇੜੇ ਆ ਪੁੱਜੇ ਹਨ।"

ਨੱਥਾ ਇਕ ਵੱਟ ਦੇ ਆਸਰੇ ਬੀਰ-ਆਸਣ ਹੋ ਕੇ ਬੈਠ ਗਿਆ ਤੇ ਆਪਣੇ ਹਥਿਆਰਾਂ ਨੂੰ ਵੇਖਣ ਲੱਗਾ। ਉਹਦੇ ਇਕ ਪਾਸੇ ਉਹਦਾ ਪੁੱਤਰ ਤੇ ਮਜ਼੍ਹਬੀ ਬਹਿ ਗਏ ਤੇ ਦੂਜੀ ਬਾਹੀ ਉਹਦਾ ਭਣੇਵਾਂ ਤੇ ਬਰਵਾਲਾ ਮੱਲ ਬੈਠੇ। ਵੈਰੀ ਨੇੜੇ ਆ ਗਏ, ਤਾਂ ਨੱਥੇ ਨੇ ਤੀਰ ਕਮਾਨ ਸੰਭਾਲ ਲਿਆ।

## ਮਿਰਜ਼ਾ

ਨੱਥੇ ਨੇ ਜਾਂ ਵੇਖਿਆ, ਵੈਰੀ ਪਹੁੰਚੇ ਆ
ਕੱਸ ਕੇ ਓਸ ਕਮਾਨ 'ਤੇ, ਤੰਦੀ ਲਈ ਚੜ੍ਹਾ
ਖਿੱਚ ਖਿੱਚ ਜੋਹੰਦਾ ਸੂਰਮਾ, ਬਾਂਹੀਂ ਦਾ ਬਲ ਲਾ
ਪੜ੍ਹਦਾ 'ਚੰਡੀ ਵਾਰ' ਉਹ, ਗੁਰ ਦਸਮੇਸ਼ ਮਨਾ
ਕੌਰਵ ਸੈਨਾ ਵੇਖ ਕੇ, ਹੱਥ 'ਗਾਂਡੀਵ' ਉਠਾ
'ਅਰਜਨ' ਜਿਵੇਂ 'ਕ੍ਰਿਸ਼ਨ' ਨੂੰ, ਦਿਲ ਵਿਚ ਰਿਹਾ ਧਿਆ
ਭੱਥੇ ਵੱਲੇ ਵੇਖ ਕੇ, ਨੱਥੇ ਕਿਹਾ ਸੁਣਾ
ਪਾਲੇ ਬਾਸ਼ਕ ਉੱਡਣੇ, ਲੱਪੀਂ ਜ਼ਹਿਰ ਪਿਆ
'ਮੰਤ' ਨਾ ਮੰਨਣ ਗੋਰਖਾਂ, 'ਤੰਤ' ਨਾ ਜਾਨਣ ਕਾ
ਕੀਲ ਨਾ ਸੱਕਣ ਮਾਂਦਰੀ, 'ਗੁੱਗੇ' ਲੱਖ ਮਨਾ
ਸਦਾ ਪਿਆਸੇ ਰੱਤ ਦੇ, ਰਹਿੰਦੇ ਸਹਿਜ ਸੁਭਾ
ਸੂਰਮਿਆਂ ਨਾਲ ਖੇਡਦੇ, ਖ਼ੂੰਨੀ ਛਿੱਝਾਂ ਪਾ
ਸੱਤ ਸੱਤ ਤਵੀਆਂ ਚੀਰ ਕੇ, ਹਿੱਕੀਂ ਧਸਦੇ ਜਾ
ਯੂਸਫ਼ ਜੇਹੀਆਂ ਸੂਰਤਾਂ, ਪਲ ਵਿਚ ਦੇਣ ਮਿਟਾ
ਡੋਰਾਂ ਛਡ ਕੇ ਖੁੱਲ੍ਹੀਆਂ, ਦੇਣੇ ਅੱਜ ਉਡਾ
'ਸੀਤਲ' ਅੱਜ ਮੈਂ ਪਰਖਣੇ, ਪੂਰੇ ਕਰਨੇ ਚਾ

ਨੂਰਦੀਨ ਨੇ ਮੱਸੇ ਦੇ ਭਰਾਵਾਂ ਨੂੰ ਕਿਹਾ, "ਤਕੜੇ ਹੋ ਕੇ ਅਗੇ ਵਧੋ ਤੇ ਭਰਾ ਦਾ ਬਦਲਾ ਲਵੋ। ਜੱਟ ਨਿਕਲ ਨਾ ਜਾਣ, ਚੁਫੇਰਿਓਂ ਘੇਰਾ ਪਾ ਲਵੋ। ਜੰਡਿਆਲੀਆਂ ਦੀ ਧਾੜ ਤੇ ਹੋਰ ਵਾਰ੍ਹਾਂ ਨਾਲ ਲੈ ਲਵੋ।"

ਨੱਥਾ ਤੇ ਉਹਦੇ ਸਾਥੀ ਸਭੋ ਪੰਜ ਸਨ, ਪਰ ਏਧਰ ਕਈ ਸੈਂਕੜੇ। ਏਸ

ਹੌਸਲੇ ਵਿਚ ਰੰਘੜਾਂ ਨੇ ਹੱਲਾ ਬੋਲ ਦਿੱਤਾ। ਅੱਗੋਂ ਨੱਥਾ ਵੀ ਸੂਰਮਿਆਂ ਵਾਂਗ ਟਕਰਿਆ। ਲੜਾਈ ਆਰੰਭ ਹੋ ਗਈ :

## ਸਾਕਾ

ਹੱਲਾ ਕੀਤਾ ਰੰਘੜਾਂ ਬਲ ਸਾਰਾ ਲਾ ਕੇ
ਟੁੱਟੇ ਗ਼ਾਜ਼ੀ ਸੈਂਕੜੇ ਹਥਿਆਰ ਉਠਾ ਕੇ
ਧਾਰੀ ਮਾਰਨ ਮਰਨ ਦੀ ਲੱਖ ਕਸਮਾਂ ਖਾ ਕੇ
ਹੋਏ ਆਹਮੋ-ਸਾਮ੍ਹਣੇ ਅੱਗ ਬਰਸੀ ਆ ਕੇ
ਨੱਥਾ ਤੀਰ ਚਲਾਂਵਦਾ ਕੰਨ ਤੀਕ ਚੜ੍ਹਾ ਕੇ
ਹਿੱਕਾਂ ਵਿਚੋਂ ਨਿਕਲਦੇ ਸੱਲ ਸੱਜਰੇ ਪਾ ਕੇ
ਡਿੱਗੇ ਚੁਣਵੇਂ ਸੂਰਮੇ ਕੁਛ ਪ੍ਰਾਣ ਗੁਆ ਕੇ
ਨੱਸੇ ਰੰਘੜ ਹਾਰ ਖਾ ਰਣ ਕੰਡ ਵਿਖਾ ਕੇ

ਅਸਲ ਵਿੱਚ ਇਹ ਟਾਕਰਾ ਨੱਥੇ ਕੱਲ੍ਹੇ ਵਲੋਂ ਹੀ ਸੀ, ਕਿਉਂਕਿ ਉਸ ਕੋਲ ਹੀ ਤੀਰ ਕਮਾਨ ਸੀ। ਉਸਦੇ ਪੁੱਤਰ ਤੇ ਭਣੇਵੇਂ ਕੋਲ ਨੇਜ਼ੇ, ਬਰਵਾਲੇ ਕੋਲ ਤਲਵਾਰ ਤੇ ਮਜ਼੍ਹਬੀ ਕੋਲ ਕੇਵਲ ਸੋਟਾ ਹੀ ਸੀ। ਇਹਨਾਂ ਹਥਿਆਰਾਂ ਨਾਲ ਉਹ ਬੰਦੂਕਾਂ ਦਾ ਟਾਕਰਾ ਕਰਨ ਲੱਗੇ, ਪਰ ਫ਼ਰਕ ਹੋਰ ਸੀ। ਨੱਥਾ ਜਾਣਦਾ ਸੀ ਕਿ ਅਸਾਂ ਹਰ ਹਾਲ ਮਾਰੇ ਜਾਣਾ ਹੈ, ਤਾਂ ਮਰਨ ਤੋਂ ਪਹਿਲਾਂ ਜਿੰਨੇ ਮਾਰ ਲਈਏ ਲਾਹੇ ਦੇ ਹਨ। ਉਹ ਮੌਤ ਦੀ ਚਿੰਤਾ ਲਾਹ ਕੇ ਟਾਕਰਾ ਕਰ ਰਿਹਾ ਸੀ ਪਰ ਉਸਦੇ ਵਿਰੋਧੀ ਜਾਨ ਬਚਾ ਕੇ ਲੜਦੇ ਸਨ। ਜਿਸ ਵੇਲੇ ਨੱਥੇ ਦੇ ਤੀਰਾਂ ਨਾਲ ਦੋ ਚਾਰ ਆਦਮੀ ਡਿੱਗੇ, ਤਾਂ ਬਾਕੀ ਮੈਦਾਨ ਛੱਡ ਕੇ ਭੱਜ ਉਠੇ। ਹਰ ਇਕ ਦੇ ਦਿਲ ਵਿਚ ਏਹਾ ਸੀ ਕਿ ਨੱਥੇ ਦਾ ਤੀਰ ਮੈਥੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਵੱਜਣਾ। ਉਹ ਇਕ ਦੂਜੇ ਉੱਤੇ ਡਿਗਦੇ ਢਹਿੰਦੇ ਫ਼ੌਜਦਾਰ ਕੋਲ ਆ ਖਲੇ। ਸਾਰੇ ਇਕੋ ਵੇਰਾਂ ਰੌਲਾ ਪਾ ਕੇ ਕਹਿਣ ਲੱਗੇ : "ਖ਼ਾਨ ਸਾਹਿਬ ! ਨੱਥੇ ਦੇ ਤੀਰਾਂ ਦੀ ਮਾਰ ਕੋਈ ਨਹੀਂ ਝੱਲ ਸਕਦਾ। ਆਪਣੀ ਫ਼ੌਜ ਨੂੰ ਹੁਕਮ ਦਿਹੋ ਕਿ ਉਹ ਦੂਰੋਂ ਗੋਲੀ ਨਾਲ ਨੱਥੇ ਨੂੰ ਮਾਰੇ।"

ਸੁਣ ਕੇ ਫ਼ੌਜਦਾਰ ਬੜਾ ਲਾਲ ਪੀਲਾ ਹੋਇਆ। ਉਹ ਨੱਸੇ ਹੋਏ ਰੰਘੜਾਂ ਨੂੰ ਸੌ-ਸੌ ਤਾਹਨੇ ਤੇ ਮਿਹਣੇ ਦੇਂਦਾ ਹੋਇਆ ਬੋਲਿਆ :

## ਸਾਕਾ

ਗੁੱਸਾ ਖਾ ਕੇ ਨੂਰਦੀਨ ਫਿਰ ਫ਼ੌਜ ਝੁਕਾਈ
ਦੇਂਦਾ ਤਾਹਨੇ ਬੋਲੀਆਂ ਲੱਖ ਲਾਹਨਤ ਪਾਈ

ਵੱਢੀ ਮਰਦਾਂ ਦੀ ਨੱਕ ਤੁਸਾਂ ਅੱਜ ਲੀਕ ਲੁਆਈ
ਕੱਲ੍ਹਾ ਨੱਥਾ ਸੂਰਮਾ ਕੰਡ ਜਿੰਨ੍ਹੂ ਵਿਖਾਈ
ਭੇਡਾਂ ਵਾਂਗੂੰ ਨਸਦਿਆਂ ਕੁਛ ਸ਼ਰਮ ਨਾ ਆਈ
ਗ਼ਾਜ਼ੀ ਪਾਜੀ ਬਣ ਗਏ ਗਈ ਉਲਟ ਖ਼ੁਦਾਈ

ਨੂਰਦੀਨ ਨੇ ਬੜੀਆਂ ਹਲਾ-ਸ਼ੇਰੀਆਂ ਦਿੱਤੀਆਂ, "ਤੁਸੀਂ ਰੰਘੜ ਰਾਜਪੂਤ! ਤੁਹਾਥੋਂ ਜੱਟ ਨਹੀਂ ਕਾਬੂ ਆਉਂਦੇ ? ਹੌਸਲਾ ਨਾ ਹਾਰੋ। ਤਕੜੇ ਹੋ ਕੇ ਹੱਲਾ ਕਰੋ ਤੇ ਨੱਥੇ ਤੋਂ ਭਰਾ ਦਾ ਬਦਲਾ ਲੈ ਲਵੋ। ਜੇ ਤੁਹਾਥੋਂ ਇਹ ਜੱਟ ਨਾ ਮਰੇ, ਤਾਂ ਸਿੰਘਾਂ ਕੋਲੋਂ ਤੁਸੀਂ ਕਿਵੇਂ ਬਦਲ ਲੈ ਸਕੋਗੇ ?" ਪਰ ਰੰਘੜਾਂ ਦਿਲ ਨਾ ਧਰਿਆ। ਜੰਡਿਆਲੀਏ ਨੂੰ ਕਿਹਾ ਗਿਆ ਕਿ ਉਹ ਆਪਣੀ ਧਾੜ ਨਾਲ ਨੱਥੇ ਦਾ ਟਾਕਰਾ ਕਰੇ, ਪਰ ਉਹਨੇ ਵੀ ਨਾਂਹ ਕਰ ਦਿੱਤੀ। ਅੰਤ ਫ਼ੌਜਦਾਰ ਨੇ ਆਪਣੀ ਫ਼ੌਜ ਤੇ ਬਾਕੀ ਸਾਰੀਆਂ ਧਾੜਾਂ ਨੂੰ ਮਿਲਾ ਕੇ ਹੱਲਾ ਕਰਨ ਦਾ ਹੁਕਮ ਦਿੱਤਾ।

## ਵਾਰ

ਵਾਰ ਆਖ਼ਰੀ ਜੁੱਟੇ ਨੇ ਸੂਰਮੇ
ਦਿਲ ਆਪਣੇ ਮਰਨ ਦੀ ਧਾਰ
ਆਣ ਘੇਰਿਆ ਹਜ਼ਾਰਾਂ ਕੱਲ੍ਹਾ ਸੂਰਮਾ
ਜਿਵੇਂ ਚੰਦ ਨੂੰ ਪਿਆ ਪਰਵਾਰ
ਵਰ੍ਹਨ ਲਗੀਆਂ ਚੁਫੇਰਿਓ ਗੋਲੀਆਂ
ਜਿਵੇਂ ਭੂਤ ਬਰਸਾਉਣ ਅੰਗਿਆਰ
ਓਧਰ ਗੋਡ-ਮਾਰ ਬੈਠਾ ਨੱਥਾ ਸੂਰਮਾ
ਵਾਰ ਕਰੇ ਲਲਕਾਰ ਲਲਕਾਰ
ਤੀਰ ਚੱਲੇ ਹੋਏ ਬਲੀ ਦੀ ਕਮਾਨ 'ਚੋਂ
ਸੁੱਕੇ ਹੋਣ ਸੀਨਿਆਂ 'ਚੋਂ ਪਾਰ
ਕਰ ਸੱਕੇ ਸੁਰਜੀਤ ਨਾ ਸੰਜੀਵਨੀ
ਜਿਹੜੇ ਡੰਗੇ ਉਹਦੇ ਨਾਗਾਂ ਇਕ ਵਾਰ
ਤੰਦੀ ਅੱਧ ਵਿਚੋਂ ਟੁੱਟ ਗਈ ਜੁਆਨ ਦੀ
ਦਿੱਤੀ ਲੇਖਾਂ ਨੇ ਕੁਵੇਲੇ ਆ ਕੇ ਹਾਰ
ਐਪਰ ਹੌਸਲਾ ਨਾ ਹਾਰਿਆ ਦਲੇਰ ਨੇ

ਧੂਹ ਲਈ ਤੇਗ਼ ਕਹਿ ਕੇ 'ਸਤਿ ਕਰਤਾਰ'
ਫੇਰ ਹੱਥੋ ਹੱਥ ਢਾਣੀਆਂ ਜੁੱਟੀਆਂ
ਖਾਧੇ ਸੀਨਿਆਂ 'ਚ ਆਹਮੋ-ਸਾਹਵੇਂ ਵਾਰ
ਅੰਤ ਪਾ ਗਿਆ ਸ਼ਹੀਦੀ ਸੂਰਮਾ
ਕੋਟ ਲੋਥਾਂ ਵਾਲੇ 'ਸੀਤਲਾ' ਉਸਾਰ

ਏਧਰ ਸੈਂਕੜੇ ਤੀਰ ਗੋਲੀਆਂ ਚੱਲ ਰਹੇ ਸਨ, ਤੇ ਓਧਰ ਕੱਲ੍ਹਾ ਨੱਥਾ ਤੀਰ ਚਲਾ ਰਿਹਾ ਸੀ। ਉਹ ਆਸਰੇ ਨਾਲ ਬੈਠਾ ਸੀ, ਇਸ ਵਾਸਤੇ ਵੈਰੀ ਦੇ ਤੀਰ ਤੇ ਗੋਲੀਆਂ ਉਹਨੂੰ ਨਹੀਂ ਸਨ ਛੋਹੰਦੇ, ਪਰ ਉਹਦਾ ਵਾਰ ਖ਼ਾਲੀ ਨਹੀਂ ਸੀ ਜਾਂਦਾ। ਆਪਣੇ ਆਦਮੀ ਡਿਗਦੇ ਵੇਖ ਕੇ ਨੂਰਦੀਨ ਨੇ ਹੁਕਮ ਦਿੱਤਾ ਕਿ ਜਾਨਾਂ ਦੀ ਪਰਵਾਹ ਨਾ ਕਰ ਕੇ ਨੱਥੇ ਦੇ ਗਲ ਜਾ ਪਓ। ਉਦਾਲਿਓਂ ਸਰਪੱਟ ਘੋੜੇ ਭਜਾ ਕੇ ਵੈਰੀ ਅੱਗੇ ਵਧੇ। ਐਨ ਓਸੇ ਵੇਲੇ ਨੱਥੇ ਦੀ ਕਮਾਨ ਦੀ ਤੰਦੀ ਟੁੱਟ ਗਈ। ਫੇਰ ਵੀ ਸੂਰਮੇ ਨੇ ਦਿਲ ਨਹੀਂ ਹਾਰਿਆ। ਉਹ ਤਲਵਾਰ ਧੂਹ ਕੇ ਵੈਰੀਆਂ ਦੇ ਗਲ ਪੈ ਗਿਆ। ਅਨੋਖਾ ਘਮਸਾਣ ਸੀ। ਇਕ ਪਾਸੇ ਪੰਜ ਤੇ ਇਕ ਪਾਸੇ ਕਈ ਸੈਂਕੜੇ। ਅੰਤ ਮਰਦਾਂ ਵਾਂਗ ਲੜ ਕੇ ਨੱਥਾ ਸ਼ਹੀਦ ਹੋ ਗਿਆ। ਉਹ ਛਾਤੀ ਵਿਚ ਗੋਲੀ ਖਾ ਕੇ ਡਿੱਗ ਪਿਆ। ਨੇੜੇ ਹੀ ਉਹਦਾ ਪੁੱਤਰ ਸੀ। ਲੜਦਿਆਂ ਲੜਦਿਆਂ ਉਹਦਾ ਨੇਜ਼ਾ ਟੁੱਟ ਗਿਆ। ਉਹਨੇ ਆਪਣੇ ਪਿਤਾ ਵਾਲੀ ਤਲਵਾਰ ਫੜ ਲਈ ਤੇ ਨਾਲਦਿਆਂ ਨੂੰ ਲਲਕਾਰ ਕੇ ਵੈਰੀਆਂ ਦੇ ਗਲ ਪੈ ਗਿਆ।

## ਸਾਕਾ

ਬਾਪ ਪਿਛੋਂ ਪੁੱਤ ਸੂਰਮੇ ਹੱਥ ਤੇਗ਼ ਉਠਾਈ
ਦੁਸ਼ਮਣ ਦਲ ਵਿਚ ਵੜ ਗਿਆ ਯੋਧਾ ਕਰ ਧਾਈ
ਜਿਉਂ ਅਭਿਮੰਨੂ ਕੌਰਵਾਂ ਦੀ ਫ਼ੌਜ ਖਪਾਈ
ਤਿਉਂ ਨੱਥੇ ਦਾ ਲਾਡਲਾ ਕਰ ਰਿਹਾ ਸਫਾਈ
ਮੌਤ ਜੁਆਨੀ ਓਸ ਦੀ ਤਕ ਕੇ ਲਲਚਾਈ
ਡਿੱਠਾ ਵਰ ਸਿਰ ਧਰ ਲਿਆ ਕਰ ਲਈ ਕੁੜਮਾਈ
ਨਾਲ ਉਹਦੇ ਜੋ ਸੂਰਮੇ ਸਨ ਬਾਲ ਸਖਾਈ
ਬਣ ਸਰਬਾਲ੍ਹੇ ਵੀਰ ਦੇ ਗਏ ਨਾਲੇ ਭਾਈ
ਬਾਂਹ ਫੜੀ ਦੀ ਯੋਧਿਆਂ ਲੱਜ ਪਾਲ ਵਿਖਾਈ
ਹੋਏ ਸੁਰਖ਼ਰੂ 'ਸੀਤਲਾ' ਜੱਸ ਗਾਊ ਲੁਕਾਈ

ਨੱਥੇ ਦਾ ਭਣੇਵਾਂ* ਤਾਂ ਕਿਵੇਂ ਨਾ ਕਿਵੇਂ ਵੈਰੀਆਂ ਤੋਂ ਅੱਖ ਬਚਾ ਕੇ ਨਿਕਲ ਗਿਆ ਤੇ ਬਾਕੀ ਚਾਰੇ ਸ਼ਹੀਦ ਹੋ ਗਏ। ਜਿੰਨਾ ਚਿਰ ਨੱਥਾ ਲੜਦਾ ਰਿਹਾ, ਰਾਏ ਸਿੰਘ ਭੱਜ ਭੱਜ ਕੇ ਉਹਦੀਆਂ ਲੱਤਾਂ ਵਿਚ ਲੁਕਦਾ ਰਿਹਾ। ਨੱਥਾ ਗੋਲੀ ਖਾ ਕੇ ਡਿਗ ਪਿਆ, ਤਾਂ ਰਾਏ ਸਿੰਘ ਓਸੇ ਦੀਆਂ ਲੱਤਾਂ ਨਾਲ ਚੰਬੜਿਆ ਰਿਹਾ। ਵੈਰੀ ਘੋੜੇ ਭਜਾ ਕੇ ਲੋਥਾਂ ਉੱਤੇ ਆ ਚੜ੍ਹੇ। ਬਾਲਕ ਰਾਏ ਸਿੰਘ ਡਰ ਕੇ ਨੱਸਣ ਲੱਗਾ, ਤਾਂ ਇਕ ਸਿਪਾਹੀ ਨੇ ਤਲਵਾਰ ਮਾਰ ਕੇ ਉਹਨੂੰ ਧਰਤੀ 'ਤੇ ਸੁੱਟ ਦਿੱਤਾ। ਪਿਛਲੇ ਪਾਸਿਓਂ ਉਹਦੀ ਧੌਣ ਵੱਢੀ ਗਈ, ਪਰ ਅੱਗੋਂ ਸ਼ਾਹ-ਰਗ ਬਚ ਗਈ। ਡਿੱਗੇ ਹੋਏ ਨੂੰ ਇਕ ਹੋਰ ਤਲਵਾਰ ਮਾਰੀ, ਜੋ ਮੋਢਾ ਚੀਰ ਗਈ। ਤਿੱਜਾ ਵਾਰ ਸਿਰ 'ਤੇ ਕੀਤਾ। ਵੈਰੀਆਂ ਸਮਝਿਆ, ਕਿ ਰਾਏ ਸਿੰਘ ਮਰ ਗਿਆ ਹੈ।+

ਵੈਰੀ ਆਪਣੇ ਵਲੋਂ ਰਾਏ ਸਿੰਘ ਨੂੰ ਮਾਰ ਕੇ ਸੁੱਟ ਗਏ। ਥੋੜ੍ਹੇ ਸਮੇਂ ਪਿਛੋਂ ਇਕ ਕੰਬੋਣੀ++ ਸਾਗ ਵੇਚ ਕੇ, ਮੁੜਦੀ ਹੋਈ ਉਸ ਰਾਹੇ ਲੰਘੀ, ਤਾਂ ਅੱਗੇ ਰਾਏ ਸਿੰਘ ਸਹਿਕ ਰਿਹਾ ਸੀ। ਕੰਬੋਣੀ ਨੇ ਰਾਏ ਸਿੰਘ ਨੂੰ ਚੁੱਕ ਲਿਆ ਤੇ ਪਿੰਡ ਰੂਟਾਲੇ ਵਿਚ ਉਸ ਦੀ ਤਾਈ□ ਨੂੰ ਲਿਜਾ ਦਿੱਤਾ। ਉਹਨੇ ਇਲਾਜ ਕੀਤਾ, ਤਾਂ ਰਾਏ ਸਿੰਘ ਬਚ ਗਿਆ। ਰਾਏ ਸਿੰਘ ਦਾ ਪੁੱਤਰ ਭਾਈ ਰਤਨ ਸਿੰਘ ਭੰਗੂ ਹੋਇਆ, ਜਿਸ ਨੇ ਸਿੱਖ ਇਤਿਹਾਸ ਦਾ ਪ੍ਰਸਿੱਧ ਗ੍ਰੰਥ 'ਪ੍ਰਾਚੀਨ ਪੰਥ ਪ੍ਰਕਾਸ਼' ਲਿਖਿਆ।

ਪ੍ਰਸੰਗ ਲਿਖਿਆ ੪-੭-੪੯

---

*ਨੱਥੇ ਭਾਣਜਾ ਇਕ ਬਚਿਓ ਔਰ ਬਚਿਓ ਸਿੰਘ ਰਾਏ।

ਰਤਨ ਸਿੰਘ ਭੰਗੂ, ਪੰਨਾ ੨੨੮।

+ਜਬ ਘੋੜਨ ਕੀ ਫੇਟਨ ਗੇਰਾ। ਗਰਦਨ ਪਰ ਮਾਰੀ ਸ਼ਮਸ਼ੇਰਾ।
ਗਰਦਨ ਕਟਕੇ ਘੰਡੀ ਰਹਾਈ। ਗਲ ਪਰ ਦੂਜੀ ਫੇਰ ਚਲਾਈ।
ਕਟ ਗਈ ਹੰਸਲੀ ਮੋਢੇ ਤਾਈਂ। ਤੀਜੀ ਸਿਰ ਪਰ ਫੇਰ ਲਗਾਈ।
ਕਾਟ ਮੋਢੇ ਤੇ ਜ਼ਿਮੀਂ ਧਸਾਈ। ਇਮ ਕਰ ਸ਼ਾਹ ਰਗ ਭਈ ਬਦਾਈ।

(ਭੰਗੂ, ਪੰਨਾ ੨੨੮।)

++ਨਵੀਂ ਖੋਜ ਤੋਂ ਪਤਾ ਲੱਗਾ ਹੈ ਕਿ ਇਹ ਪਿੰਡ ਕੰਬੋ ਦੇ ਰਹਿਣ ਵਾਲੀ ਮਾਈ 'ਮਾਲਣ' ਮੁਸਲਮਾਨੀ ਅਰਾਇਣ ਸੀ। ਵੇਖੋ 'ਸਿੱਖ ਰਾਜ ਕਿਵੇਂ ਬਣਿਆ'।

□ਪਿਤਾ ਹਮਾਰੇ ਕੀ ਥੀ ਤਾਈ। ਸੁਣ ਰੁਟਾਲੇ ਮੇਂ ਲੇ ਆਈ।

ਭਾਈ ਰਤਨ ਸਿੰਘ ਭੰਗੂ, ਪੰਨਾ ੨੨੯।

ਤਾਈ ਰਾਏ ਸਿੰਘ ਕੀ ਰੁਟਿਆਲੇ ਪਿੰਡ ਹੁਤੀ ਆਈ,
ਦੀਓ ਓਨ ਤਾਂਹਿ ਜਾਈ ਕਰਵਾਈ ਕਾਰੀ ਹੈ।

ਗਿਆਨੀ ਗਿਆਨ ਸਿੰਘ; ਪੰਥ ਪ੍ਰਕਾਸ਼, ਪੰਨਾ ੬੧੭।

੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

# ਵੱਡਾ ਘੱਲੂਘਾਰਾ

ਪਾਨੀਪਤ ਦੀ ਤਿੱਜੀ ਲੜਾਈ (੧੩-੧੪ ਜਨਵਰੀ, ੧੭੬੧ ਈ.) ਵਿਚ ਮਰਹੱਟਿਆਂ ਨੂੰ ਹਾਰ ਦੇ ਕੇ, ਅਹਿਮਦ ਸ਼ਾਹ ਅਬਦਾਲੀ ਨੂੰ ਬੜਾ ਹੰਕਾਰ ਹੋ ਗਿਆ। ਉਹ ਸਮਝ ਬੈਠਾ ਕਿ ਹੁਣ ਹਿੰਦੁਸਤਾਨ ਵਿਚ ਕੋਈ ਮਰਦ-ਕੌਮ ਨਹੀਂ ਰਹੀ, ਜੋ ਉਹਦੇ ਸਾਮ੍ਹਣੇ ਸਿਰ ਉਠਾ ਸਕੇ। ਉਹ ਸਾਰੇ ਪੰਜਾਬ ਵਿਚ ਆਪਣਾ ਸੂਬੇਦਾਰ ਨੀਯਤ ਕਰਕੇ (ਖ਼ਵਾਜਾ ਮਿਰਜ਼ਾ ਖਾਨ ਚਾਰ ਮੁਹਾਲ ਵਿਚ, ਖ਼ਵਾਜਾ ਅਬੇਦ ਖਾਨ ਲਾਹੌਰ ਵਿਚ, ਸਆਦਤ ਖ਼ਾਨ ਤੇ ਸਾਦਿਕ ਖ਼ਾਨ ਅਫ਼ਗਾਨ ਅਫ਼ਰੀਦੀ ਦੁਆਬਾ ਜਲੰਧਰ ਵਿਚ, ਸਰ ਬੁਲੰਦ ਖ਼ਾਨ ਮੁਲਤਾਨ ਵਿਚ ਤੇ ਜ਼ੈਨ ਖ਼ਾਨ ਸਰਹਿੰਦ ਵਿੱਚ) ਮਈ, ੧੭੬੧ ਵਿਚ ਪੰਜਾਬ ਵਿਚੋਂ ਵਾਪਸ ਮੁੜਿਆ।

ਜਦ ਵੀ ਅਬਦਾਲੀ ਪੰਜਾਬ 'ਤੇ ਚੜ੍ਹ ਕੇ ਆਇਆ ਤੇ ਲੁੱਟ ਮਾਰ ਕਰਕੇ ਵਾਪਸ ਮੁੜਿਆ, ਸਿੱਖਾਂ ਨੇ ਲੁੱਟ ਵਿਚੋਂ ਹਿੱਸਾ ਵੰਡਾਏ ਬਿਨਾਂ ਕਦੇ ਨਾ ਜਾਣ ਦਿੱਤਾ। ਮਰਹੱਟਿਆਂ ਨੂੰ ਜਿੱਤ ਕੇ ਅਬਦਾਲੀ ਪਿਛੇ ਮੁੜਿਆ, ਤਾਂ ਸਿੱਖਾਂ ਉਹਦੀ ਫ਼ੌਜ ਦੇ ਪਿਛਲੇ ਹਿੱਸੇ ਉੱਤੇ ਛਾਪੇ ਮਾਰਨੇ ਸ਼ੁਰੂ ਕਰ ਦਿੱਤੇ। ਇਹ ਸਿਲਸਿਲਾ ਤਦ ਤਕ ਚਲਦਾ ਰਿਹਾ, ਜਦ ਤਕ ਉਹ ਜਿਹਲਮੋਂ ਪਾਰ ਨਾ ਹੋ ਗਿਆ। ਪਿਛੋਂ ਵਾਰੀ ਆਈ ਉਹਦੇ ਥਾਪੇ ਹੋਏ ਹਾਕਮਾਂ ਦੀ। ਅਬਦਾਲੀ ਦਾ ਪਿੱਛਾ ਛੱਡ ਕੇ ਸਿੱਖ, ਨਵਾਬ ਖ਼ਵਾਜਾ ਮਿਰਜ਼ਾ ਖ਼ਾਨ (ਹਾਕਮ ਚਾਰ ਮੁਹਾਲ) ਵੱਲ ਹੋਏ, ਤੇ ਲੜਾਈ ਵਿੱਚ ਉਸ ਨੂੰ ਕਤਲ ਕਰਕੇ ਉਹਦਾ ਇਲਾਕਾ ਲੁੱਟ ਲਿਆ।

ਏਥੋਂ ਸਿੱਧੇ ਰਿਆੜਕੀ ਵਿਚ ਦੀ ਹੁੰਦੇ ਹੋਏ ਸਿੱਖ ਦੁਆਬਾ ਜਲੰਧਰ ਵਿਚ ਜਾ ਵੜੇ। ਓਥੋਂ ਦੇ ਅਫਰੀਦੀ ਹਾਕਮਾਂ—ਸਆਦਤ ਖ਼ਾਨ ਤੇ ਸਾਦਿਕ ਖਾਨ—ਨੂੰ ਮਾਰ ਕੇ ਭਜਾ ਦਿੱਤਾ ਤੇ ਇਲਾਕਾ ਲੁੱਟ ਲਿਆ। ਏਥੇ ਹੀ ਬੱਸ ਨਹੀਂ, ਸਿੱਖ ਸਤਲੁਜ ਟੱਪ ਕੇ ਸਰਹਿੰਦ 'ਤੇ ਜਾ ਪਏ। ਜ਼ੈਨ ਖ਼ਾਂ ਉਸ ਵੇਲੇ ਸ਼ਹਿਰ ਵਿਚ ਨਹੀਂ ਸੀ। ਸਿੱਖਾਂ ਨੇ ਨਾਇਬ ਫ਼ੌਜਦਾਰ ਨੂੰ ਹਾਰ ਦਿੱਤੀ ਤੇ ਸਰਹਿੰਦ ਦਾ ਬਹੁਤ ਸਾਰਾ ਹਿੱਸਾ ਲੁੱਟ ਲਿਆ। ਜ਼ੈਨ ਖ਼ਾਂ ਤੇ ਭੀਖਣ ਖ਼ਾਂ (ਹਾਕਮ ਮਲੇਰਕੋਟਲਾ) ਦੇ ਪਹੁੰਚਣ 'ਤੇ ਸਿੱਖ ਸਰਹਿੰਦੋਂ ਬਾਹਰ ਨਿਕਲ ਆਪਣੇ ਰਾਹੇ ਪੈ ਗਏ। ਉਹਨਾਂ ਭੀਖਣ ਖ਼ਾਂ ਤੋਂ ਬਦਲਾ ਲੈਣ ਦੀ ਠਾਣੀ। ਭੀਖਣ ਅਜੇ ਸਰਹਿੰਦ ਵਿਚ ਹੀ ਸੀ, ਜਾਂ ਸਿੱਖ ਮਲੇਰਕੋਟਲੇ 'ਤੇ ਜਾ ਪਏ ਤੇ ਸਾਰਾ ਸ਼ਹਿਰ ਲੁੱਟ ਲਿਆ

ਅਫ਼ਗ਼ਾਨਸਤਾਨ ਜਾ ਕੇ ਅਬਦਾਲੀ ਨੇ ਜਰਨੈਲ ਨੂਰੁੱਦੀਨ ਖ਼ਾ ਨੂੰ ਫ਼ੌਜ ਦੇ ਕੇ ਸਿੱਖਾਂ ਨੂੰ ਸੋਧਣ ਵਾਸਤੇ ਭੇਜਿਆ, ਜੋ ਝਨਾਂ ਦੇ ਕੰਢੇ (ਅਗਸਤ, ੧੭੬੧ ਵਿਚ) ਸ. ਚੜ੍ਹਤ ਸਿੰਘ ਸ਼ੁਕਰਚੱਕੀਏ ਤੋਂ ਹਾਰ ਕੇ ਵਾਪਸ ਮੁੜ ਗਿਆ। ਸ. ਚੜ੍ਹਤ ਸਿੰਘ ਏਧਰੋਂ ਮੁੜਿਆ ਹੀ ਸੀ ਕਿ ਲਾਹੌਰ ਦਾ ਸੂਬੇਦਾਰ ਖ਼ਵਾਜਾ ਅਬੇਦ ਖ਼ਾਂ ਗੁੱਜਰਾਂਵਾਲੇ 'ਤੇ ਚੜ੍ਹ ਆਇਆ। ਸ. ਚੜ੍ਹਤ ਸਿੰਘ ਨੇ ਬਾਕੀ ਸਰਦਾਰਾਂ ਦੀ ਮਦਦ ਨਾਲ ਅਬੇਦ ਖ਼ਾਂ ਦਾ ਟਾਕਰਾ ਕੀਤਾ। ਸੂਬੇਦਾਰ ਹਾਰ ਕੇ ਲਾਹੌਰ ਜਾ ਵੜਿਆ।

ਅਬਦਾਲੀ ਗਏ ਦੇ ਪਿੱਛੋਂ ਚਾਰ ਪੰਜ ਮਹੀਨੇ ਵਿਚ ਸਿੱਖ ਸਾਰੇ ਪੰਜਾਬ ਦੇ ਮਾਲਕ ਬਣ ਗਏ। ੨੨ ਅਕਤੂਬਰ, ੧੭੬੧ ਨੂੰ ਉਹਨਾਂ ਬੜੇ ਧੂਮ ਧਾਮ ਨਾਲ ਅੰਮ੍ਰਿਤਸਰ ਦੀਵਾਲੀ ਮਨਾਈ ਤੇ 'ਹਰਿਮੰਦਰ ਸਾਹਿਬ' ਦੀ ਸੇਵਾ ਕੀਤੀ।

ਨਵੰਬਰ, ੧੭੬੧ ਵਿਚ ਸਿੱਖਾਂ ਨੇ ਲਾਹੌਰ ਉੱਤੇ ਕਬਜ਼ਾ ਕਰ ਲਿਆ। ਸ. ਜੱਸਾ ਸਿੰਘ ਆਹਲੂਵਾਲੀਏ ਨੂੰ ਸਿੱਖਾਂ ਨੇ 'ਬਾਦਸ਼ਾਹ' ਦਾ ਖ਼ਿਤਾਬ ਦਿੱਤਾ ਤੇ ਆਪਣਾ ਸਿੱਕਾ ਚਲਾਇਆ। ਲਾਹੌਰ ਵਿਚ ਓਸ ਵੇਲੇ ਦੇ ਹਾਕਮ ਸਨ ਸ਼ਹਿਰ ਵਿਚ ਸ. ਜੱਸਾ ਸਿੰਘ ਤੇ ਕਿਲ੍ਹੇ ਵਿੱਚ ਖ਼ਵਾਜਾ ਅਬੇਦ ਖ਼ਾਂ। ਦੂਜੇ ਪਾਸੇ ਸਿੱਖਾਂ ਨੇ ਜੰਡਿਆਲੇ ਗੁਰੂ ਦੇ ਉਦਾਲੇ ਘੇਰਾ ਜਾ ਪਾਇਆ। ਓਥੋਂ ਦਾ ਮਹੰਤ ਆਕਲ ਦਾਸ ਅਬਦਾਲੀ ਦਾ ਮਿੱਤਰ ਤੇ ਸਿੱਖਾਂ ਦਾ ਵੈਰੀ ਸੀ। ਜੰਡਿਆਲੀਏ ਨੇ ਅਬਦਾਲੀ ਨੂੰ ਮਦਦ ਵਾਸਤੇ ਚਿੱਠੀ ਲਿਖ ਘਲੀ ਤੇ ਦੂਜੇ ਪਾਸੇ ਮੁਸਲਮਾਨ ਨੌਕਰਾਂ ਹੱਥੋਂ ਗਾਈਂ ਮਰਵਾ ਕੇ ਉਹਨਾਂ ਦੀਆਂ ਲੱਤਾਂ ਤੇ ਸਿਰ ਕਿਲ੍ਹੇ ਦੀਆਂ ਕੰਧਾਂ ਉਤੋਂ ਬਾਹਰ ਲਟਕਾ ਦਿੱਤੇ। ਇਹ ਵੇਖ ਕੇ ਸਿੱਖਾਂ ਨੇ ਜੰਡਿਆਲੇ ਦਾ ਘੇਰਾ ਉਠਾ ਲਿਆ ਤੇ ਸਰਹਿੰਦ ਵੱਲੇ ਹੋ ਤੁਰੇ। ਸਤਲੁਜ ਟੱਪ ਕੇ ਸਿੱਖਾਂ ਨੇ ਕੁੱਪ ਡੇਰੇ ਜਾ ਲਾਏ ਤੇ ਮਲੇਰਕੋਟਲੇ ਕੋਲ ਭੀਖਣ ਖ਼ਾਂ ਤੇ ਜ਼ੈਨ ਖਾਂ ਨਾਲ ਮਾਮੂਲੀ ਲੜਾਈਆਂ ਕਰਨ ਲੱਗੇ।

ਇਹ ਸਾਰੀਆਂ ਖ਼ਬਰਾਂ ਅਹਿਮਦ ਸ਼ਾਹ ਅਬਦਾਲੀ ਨੂੰ ਪਹੁੰਚੀਆਂ, ਤਾਂ ਉਹਨੂੰ ਅੱਗ ਲੱਗ ਉਠੀ। ਉਹਨੇ ਆਪਣੀ ਫ਼ੌਜ ਦੇ ਜਰਨੈਲ ਕੱਠੇ ਕੀਤੇ ਤੇ ਉਹਨਾਂ ਸਾਮ੍ਹਣੇ ਖੜਾ ਹੋ ਕੇ ਬੜੇ ਜੋਸ਼ ਨਾਲ ਕਹਿਣ ਲੱਗਾ :

## ਸਾਕਾ

ਗੁੱਸੇ ਵਿਚ ਸ਼ਾਹ ਕਾਬਲੀ ਕਰ ਖਲੀਆਂ ਬਾਹਵਾਂ
ਉਹ ਕਹਿੰਦਾ :-ਕਸਮ ਰਸੂਲ ਦੀ ਸੌ ਜੁੜੀ 'ਚ ਖਾਵਾਂ

ਮੈਂ ਲੁੱਟਾਂ ਦੇਸ਼ ਪੰਜਾਬ ਨੂੰ ਅੱਗ ਘਰ ਘਰ ਲਾਵਾਂ
ਮੈਂ ਰੰਗਤ ਦੇਵਾਂ ਖ਼ੂਨ ਦੀ ਪੰਜਾਂ ਦਰਿਆਵਾਂ
ਮੈਂ ਡੰਝ ਪਿਆਸੀ ਤੇਗ਼ ਦੀ ਰੱਤ ਨਾਲ ਬੁਝਾਵਾਂ
ਮੈਂ ਚੁਣ ਚੁਣ ਮਾਰਾਂ ਯੋਧਿਆਂ ਨੱਥ ਸ਼ੇਰਾਂ ਪਾਵਾਂ
ਮੈਂ ਜੋਹ ਲੈ ਹਿੰਦੀ ਸੂਰਮੇ ਬਲ ਕਿਸਦੀ ਬਾਹਵਾਂ
ਜੋ ਕੀਤੀ ਨਾਲ ਮਰਹੱਟਿਆਂ ਮੈਂ ਫੇਰ ਦੁਰ੍ਹਾਵਾਂ
ਮੈਂ ਸਾੜਾਂ ਨਗਰੀ ਗੁਰਾਂ ਦੀ ਤੇ ਖ਼ਾਕ ਉਡਾਵਾਂ
ਮੈਂ ਕੁੱਪੇ ਦੱਬ ਬਰੂਦ ਦੇ 'ਹਰਿਮੰਦਰ' ਢਾਹਵਾਂ
ਜੇ ਨਾਮ ਨਸ਼ਾਨ ਨਾ ਸਿੱਖ ਦਾ ਹਿੰਦ ਵਿਚੋਂ ਮਿਟਾਵਾਂ
ਤਾਂ ਕਾਫ਼ਰ ਹੋ ਕੇ ਮਰਾਂ ਮੈਂ ਦੋਜ਼ਖ਼ ਵਿਚ ਜਾਵਾਂ

ਇਸ ਤੋਂ ਪਹਿਲਾਂ ਅਬਦਾਲੀ ਨੇ ਪੰਜ ਹਮਲੇ ਕੀਤੇ ਸਨ। ਪਹਿਲੀ ਵਾਰ ਉਹ ਏਥੋਂ ਹਾਰ ਖਾ ਕੇ ਮੁੜਿਆ ਸੀ ਤੇ ਪੰਜਵੀਂ ਵਾਰ ਹਿੰਦੁਸਤਾਨ ਦੀ ਸਭ ਤੋਂ ਵੱਡੀ ਤਾਕਤ—ਮਰਹੱਟਿਆਂ—'ਤੇ ਜਿੱਤ ਪ੍ਰਾਪਤ ਕਰਕੇ। ਹੁਣ ਕੇਵਲ ਸਿੱਖ ਹੀ ਉਹਦੀਆਂ ਅੱਖਾਂ ਵਿਚ ਰੜਕਦੇ ਸਨ। ਇਸ ਵਾਰ ਉਹ ਸਿੱਖਾਂ ਨੂੰ ਸਦਾ ਵਾਸਤੇ ਖ਼ਤਮ ਕਰਨਾ ਚਾਹੁੰਦਾ ਸੀ। ਇਸ ਮਤਲਬ ਵਾਸਤੇ ਉਹ ਛੇਵੀਂ ਵਾਰ ਡੇਢ ਲੱਖ* ਫ਼ੌਜ ਲੈ ਕੇ ਪੰਜਾਬ ਉੱਤੇ ਚੜ੍ਹ ਆਇਆ।

## ਪਉੜੀ

ਚੜ੍ਹਿਆ ਸ਼ਾਹ ਦੁਰਾਨੀ, ਚੋਟਾਂ ਮਾਰ ਕੇ
ਲੈ ਯੋਧੇ ਸੰਗ ਅਫ਼ਗ਼ਾਨੀ, ਮੁਹਰੀ ਦਲਾਂ ਦੇ
ਕਈ ਯੂਸਫ਼ਜ਼ਈ, ਈਰਾਨੀ ਗ਼ਿਲਜ਼ੇ, ਮੁਗ਼ਲ ਕਈ
ਕਈ ਦੇਵ-ਕੱਦ ਨੁਸਰਾਨੀ, ਬੁਰਜ ਫ਼ੌਲਾਦ ਦੇ
ਕਈ ਆਦਮਖ਼ੋਰ ਇਬਰਾਨੀ ਖ਼ੂੰਨੀ ਜਨਮ ਦੇ
ਕਈ ਬਲੀ ਵਜ਼ੀਰਸਤਨੀ, ਰਲ ਪਏ ਰਾਹ ਚੌਂ
ਉਹ ਪੀਂਦੇ ਵਾਂਗਰ ਪਾਨੀ, ਰੱਤ ਬੇਦੋਸਿਆਂ
ਉਹ ਬੰਦਿਆਂ ਦੀ ਕੁਰਬਾਨੀ, ਦੇਂਦੇ ਤੇਗ਼ ਨੂੰ

* ਪੰਥ ਪ੍ਰਕਾਸ਼, ਗਿ. ਗਿਆਨ ਸਿੰਘ, ਪੰਨਾ ੬੧੫।

ਉਹ ਜਾਪਣ ਦੇਹ ਇਨਸਾਨੀ, ਤੇ ਰੂਹ ਅਜ਼ਲ ਦੀ
ਉਹ ਵਸਦੇ ਸ਼ਹਿਰਾਂ ਥਾਨੀ, ਜਿੱਥੇ ਲੰਘਦੇ
ਉਹ ਪਿੱਛੇ ਭੂਤ-ਨਸ਼ਾਨੀ, ਖੋਲੇ ਛੱਡਦੇ
ਉਹ ਕਰਦੇ ਨਿਤ ਮਹਿਮਾਨੀ, ਭੁੱਖੀ ਮੌਤ ਦੀ
ਨਾ ਬੱਚਾ, ਬਿਰਧ, ਜ਼ਨਾਨੀ, ਜਿਉਂਦੇ ਛੱਡਦੇ
ਉਨ੍ਹਾਂ ਕੀਤੀ ਪੁੱਜ ਵਿਰਾਨੀ, ਦੇਸ ਪੰਜਾਬ ਦੀ

ਅਬਦਾਲੀ ਰੁਹਤਾਸ ਪੁੱਜਾ, ਤਾਂ ਏਥੇ ਉਸ ਨੂੰ ਆਕਲ ਦਾਸ ਜੰਡਿਆਲੀਏ ਦੇ ਆਦਮੀ ਮਿਲੇ। ਉਹਨਾਂ ਸਿੱਖਾਂ ਦੀਆਂ ਵਧੀਕੀਆਂ ਤੇ ਲੁੱਟਾਂ ਮਾਰਾਂ ਦੇ ਹਾਲ ਬੜੇ ਵਧਾ ਚੜ੍ਹਾ ਕੇ ਦੱਸੇ। ਅਬਦਾਲੀ ਅੱਗੇ ਹੀ ਸਿੱਖਾਂ ਉੱਤੇ ਬੜਾ ਗੁੱਸੇ ਸੀ। ਅਸਲ ਵਿਚ ਇਹ ਹਮਲਾ ਉਹਨੇ ਕੀਤਾ ਹੀ ਸਿੱਖਾਂ ਨੂੰ ਤਬਾਹ ਕਰਨ ਵਾਸਤੇ ਸੀ। ਉਹ ਵਧੇਰੇ ਕਹਿਰ ਵਿਚ ਭਰ ਗਿਆ ਤੇ ਏਨਾ ਤੇਜ਼ ਚੱਲਿਆ ਕਿ ਚੌਥੇ ਦਿਨ ਲਾਹੌਰ ਆ ਪੁੱਜਾ। ਅਗਲੇ ਦਿਨ ਹੀ ਉਹ ਜੰਡਿਆਲੇ ਅਪੜਿਆ, ਪਰ ਉਹਦੇ ਪਹੁੰਚਣ ਤੋਂ ਪਹਿਲਾਂ ਹੀ ਸਿੱਖ ਜੰਡਿਆਲਾ (ਤੇ ਲਾਹੌਰ) ਛੱਡ ਕੇ ਮਲੇਰਕੋਟਲੇ ਵਲ ਚਲੇ ਗਏ ਸਨ। ਆਕਲ ਦਾਸ ਤੋਂ ਨਜ਼ਰਾਨਾ ਲੈ ਕੇ ਅਬਦਾਲੀ ਫੇਰ ਲਾਹੌਰ ਆ ਬੈਠਾ ਤੇ ਸਿੱਖਾਂ ਦੀ ਸੂੰਹ ਕੱਢਣ ਲੱਗਾ।

ਜ਼ੈਨ ਖ਼ਾਂ ਵਲੋਂ ਖ਼ਬਰ ਪਹੁੰਚੀ ਕਿ ਸਿੱਖ ਮਲੇਰਕੋਟਲੇ ਦੇ ਕੋਲ ਲੜ ਰਹੇ ਹਨ ਤੇ ਉਹਨਾਂ ਦਾ ਪਰਵਾਰ (ਵਹੀਰ) ਪਿੰਡ ਗੁਰਮੇ ਵਿਚ ਬੈਠਾ ਹੈ। ਇਸ ਵਾਰ ਸਿੱਖਾਂ ਨਾਲ ਉਹਨਾਂ ਦਾ 'ਵਹੀਰ' (ਬਾਲ-ਬੱਚੇ-ਪਰਵਾਰ-ਤੇ ਹਰ ਤਰ੍ਹਾਂ ਦਾ ਸਾਮਾਨ) ਸੀ, ਜੋ ਲੜਾਈ ਵਿਚ ਬੜੀ ਰੁਕਾਵਟ ਸੀ। ਅਬਦਾਲੀ ਨੇ ਜ਼ੈਨ ਖ਼ਾਂ ਨੂੰ ਹੁਕਮ ਭੇਜਿਆ, "ਮੈਂ ਆ ਰਿਹਾ ਹਾਂ, ਤੂੰ ਸਿੱਖਾਂ ਨਾਲ ਲੜਾਈ ਛੇੜੀ ਰੱਖ, ਤਾਂ ਜੋ ਉਹ ਨੱਸ ਨਾ ਜਾਣ।" ਇਹ ਖ਼ਬਰ ਜ਼ੈਨ ਖ਼ਾਂ ਨੂੰ ਮਲੇਰਕੋਟਲੇ ਚਾਰ ਪੰਜ ਫ਼ਰਵਰੀ ਦੀ ਵਿਚਲੀ ਰਾਤ ਪੁੱਜੀ। ਸੂਰਜ ਚੜ੍ਹਨ ਤੋਂ ਪਹਿਲਾਂ ਹੀ ਜ਼ੈਨ ਖ਼ਾਂ ਨੇ ਆਪਣੇ ਜਰਨੈਲ ਕਾਸਮ ਖ਼ਾਂ ਨੂੰ ਸਿੱਖਾਂ ਉੱਤੇ ਹਮਲਾ ਕਰਨ ਵਾਸਤੇ ਭੇਜਿਆ। ਸਿੱਖਾਂ ਦੀ ਫ਼ੌਜ ਪਿੰਡ 'ਕੁੱਪ' ਵਿਚ ਬੈਠੀ ਸੀ ਤੇ 'ਵਹੀਰ' ਪਿੰਡ ਗੁਰਮੇ ਵਿੱਚ। ਸਿੱਖਾਂ ਨੂੰ ਪਤਾ ਤਦ ਹੀ ਲੱਗਾ, ਜਾਂ ਉਹਨਾਂ ਉੱਤੇ ਕਾਸਮ ਖ਼ਾਂ ਨੇ ਹੱਲਾ ਬੋਲ ਦਿੱਤਾ।

## ਵਾਰ

ਹੱਲਾ ਬੋਲਿਆ ਕਾਸਮ ਜਰਨੈਲ ਨੇ
ਕੁੱਪ ਬੈਠਿਆਂ ਸਿੰਘਾਂ ਤੇ ਜਾ

ਤੋਪਾਂ, ਰਹਿਕਲੇ, ਤਮਾਚੇ ਤੇ ਜ਼ਬੂਰਕੇ
ਤੋੜੇ ਬਾਲ ਦਿੱਤੇ ਸਾਰਿਆਂ ਨੂੰ ਲਾ
ਉਹਨਾਂ ਦਾਣਿਆਂ ਦੇ ਵਾਂਗ ਭੁੰਨੇ ਗਭਰੂ
ਦਿੱਤੇ ਸੈਂਕੜੇ ਸਵਰਗ ਪੁਚਾ
ਕਾਨੀ ਲੱਗੀ ਜਿਵੇਂ ਸੁੱਤੇ ਹੋਏ ਸ਼ੇਰ ਨੂੰ
ਅੱਗੋਂ ਸਿੰਘ ਵੀ ਉਠੇ ਫੱਟ ਖਾ
ਉਹਨਾਂ ਟੁੰਬ ਕੇ ਜਗਾ ਲਏ ਕਰੂੰਡੀਏ
ਦਿੱਤੇ ਤੰਦੀਆਂ 'ਤੇ ਚਾੜ੍ਹ ਕੇ ਉਡਾ
ਉਹਨਾਂ ਭਰੀਆਂ ਖ਼ਾਲੀ ਕੀਤੀਆਂ
ਵੱਲ ਵੈਰੀਆਂ ਦੇ ਸ਼ਿਸਤ ਟਿਕਾ
ਅੱਗ ਖ਼ਾਲਸੇ ਨੇ ਲਾਈ ਜੋ ਬਰੂਦ ਨੂੰ
ਬੁਝੀ ਮੋਮਨਾਂ ਦੇ ਸੀਨਿਆਂ 'ਚ ਜਾ
ਰੋਕੇ ਰਹੇ ਨਾ ਚੱਕਰ ਭਗਵਾਨ ਦੇ
ਸਾਹਵੇਂ ਗਿਆ ਸਸਪਾਲ ਜਦੋਂ ਆ
ਸਿੰਘ ਬਾਵਲ ਸ਼ੀਹਾਂ ਦੇ ਵਾਂਗ ਟੁੱਟ ਪਏ
ਦਿੱਤੇ ਵੈਰੀਆਂ ਦੇ ਸੱਥਰ ਵਿਛਾ
ਗ਼ਾਜ਼ੀ ਨੱਸ ਪਏ ਮੈਦਾਨ ਵਿਚੋਂ 'ਸੀਤਲਾ'
ਵਾਰ ਝੱਲਿਆ ਨਾ ਸਿੰਘਾਂ ਦਾ ਗਿਆ

ਸਿੰਘ ਅਸਲੋਂ ਅਵੇਸਲੇ ਬੈਠੇ ਸਨ, ਜਾਂ ਕਾਸਮ ਖ਼ਾਂ ਨੇ ਉਹਨਾਂ ਉੱਤੇ ਹੱਲਾ ਕੀਤਾ। ਸੁੱਤੇ ਹੋਏ ਸ਼ੇਰ ਉੱਤੇ ਵਾਰ ਕੀਤਾ ਜਾਏ, ਤਾਂ ਉਹ ਫੱਟ ਖਾ ਕੇ ਵਧੇਰੇ ਭਿਆਨਕ ਰੂਪ ਧਾਰ ਲੈਂਦਾ ਹੈ। ਏਹਾ ਸੁਭਾਅ ਸਿੱਖਾਂ ਦਾ ਸੀ। ਉਹ ਅੱਗੋਂ ਏਨੇ ਜੋਸ਼ ਵਿਚ ਕਾਸਮ ਖ਼ਾਂ ਨਾਲ ਟਕਰੇ ਕਿ ਉਸ ਨੂੰ ਮੈਦਾਨ ਛੱਡ ਕੇ ਭਜ ਜਾਣ ਬਿਨਾਂ ਹੋਰ ਬਚਾਂ ਦਾ ਕੋਈ ਰਾਹ ਨਾ ਦਿੱਸਿਆ। ਕਾਫ਼ੀ ਨੁਕਸਾਨ ਉਠਾ ਕੇ ਉਹ ਮਲੇਰਕੋਟਲੇ ਵਾਪਸ ਮੁੜਿਆ

ਪੰਜ ਫ਼ਰਵਰੀ (੧੭੬੧ ਈ.) ਦਾ ਸੂਰਜ ਚੜ੍ਹਿਆ ਹੀ ਸੀ ਜਾਂ ਅਬਦਾਲੀ ਮਲੇਰਕੋਟਲੇ ਜਾ ਪੁੱਜਾ। ਐਨ ਉਸੇ ਵੇਲੇ ਕਾਸਮ ਖ਼ਾਂ ਸਿੱਖਾਂ ਤੋਂ ਹਾਰ ਖਾ ਕੇ ਮੁੜਿਆ ਸੀ। ਇਹ ਵੇਖ ਕੇ ਅਬਦਾਲੀ ਨੂੰ ਅੱਗ ਲੱਗ ਉੱਠੀ। ਉਹਨੇ ਉਸੇ ਵੇਲੇ

ਹਮਲਾ ਕਰਨ ਦੀ ਧਾਰ ਲਈ। ਉਹਨੇ ਆਪਣੀ ਫ਼ੌਜ ਦੋ ਹਿੱਸਿਆਂ ਵਿਚ ਵੰਡ ਲਈ : ਅੱਧੀ ਆਪ ਰੱਖੀ ਤੇ ਅੱਧੀ ਆਪਣੇ ਵਜ਼ੀਰ ਸ਼ਾਹ ਵਲੀ ਖ਼ਾਂ ਦੇ ਹਵਾਲੇ ਕੀਤੀ। ਉਸਦੀ ਤਜਵੀਜ਼ ਸੀ ਕਿ ਕੋਈ ਵੀ ਸਿੱਖ ਇਸ ਲੜਾਈ ਵਿਚੋਂ ਬਚ ਕੇ ਨਾ ਨਿਕਲੇ ; ਖਾਸ ਕਰ ਸਿੱਖਾਂ ਦਾ 'ਵਹੀਰ' (ਬਾਲ ਬੱਚਾ ਤੇ ਸਾਮਾਨ) ਸਮੂਲਚੋਂ ਤਬਾਹ ਕਰ ਦਿੱਤਾ ਜਾਵੇ। ਇਸ ਵਾਰ ਉਹ ਆਇਆ ਹੀ ਸਿੱਖਾਂ ਦਾ ਖੁਰਾ ਖੋਜ ਮਿਟਾਉਣ ਦੀ ਧਾਰ ਕੇ ਸੀ। ਉਸਨੇ ਵਜ਼ੀਰ ਸ਼ਾਹ ਵਲੀ ਖ਼ਾਂ, ਭੀਖਨ ਖ਼ਾਂ, ਜ਼ੈਨ ਖ਼ਾਂ ਤੇ ਉਸਦੇ ਦੀਵਾਨ ਲਛਮੀ ਨਾਰਾਇਣ ਨੂੰ ਸਿੱਖਾਂ ਦੇ 'ਵਹੀਰ' ਉੱਤੇ ਹਮਲਾ ਕਰਨ ਵਾਸਤੇ ਭੇਜਿਆ। ਉਹਨਾਂ ਨੂੰ ਸਖ਼ਤ ਹੁਕਮ ਸੀ ਕਿ ਇਕ ਤਾਂ ਸਿੱਖਾਂ ਨੂੰ ਅਗ੍ਹਾਂ ਨੱਸਣ ਤੋਂ ਰੋਕੀ ਰੱਖਣ ਤੇ ਦੂਜਾ 'ਵਹੀਰ' ਉੱਤੇ ਹਮਲਾ ਕਰਨ ਸਮੇਂ ਕਿਸੇ ਬਿਰਧ ਬਾਲ ਜਾਂ ਇਸਤਰੀ ਉੱਤੇ ਤਲਵਾਰ ਚਲਾਉਣ ਲੱਗਿਆਂ ਰਹਿਮ ਨਾ ਕਰਨ।

ਸਿੱਖਾਂ ਨੂੰ ਅਬਦਾਲੀ ਦੇ ਆਉਣ ਦਾ ਪਤਾ ਤਦ ਹੀ ਲੱਗਾ, ਜਦ ਉਹ ਮਲੇਰਕੋਟਲੇ ਆ ਪੁੱਜਾ। ਉਹ 'ਕੁੱਪ' ਦੇ ਮੈਦਾਨ ਵਿਚ ਕਾਸਮ ਖ਼ਾਂ ਨੂੰ ਹਾਰ ਦੇ ਕੇ ਛੇਤੀ-ਛੇਤੀ ਪਿੰਡ ਗੁਰਮੇ ਵੱਲ ਵਧੇ। ਉਹਨਾਂ ਦੀ ਵੱਡੀ ਖ਼ਾਹਸ਼ ਸੀ ਕਿ 'ਵਹੀਰ' ਵੈਰੀ ਦੀ ਮਾਰ ਤੋਂ ਬਚ ਕੇ ਨਿਕਲ ਜਾਏ। ਉਹ ਮਸਾਂ ਕੋਹ-ਕੁ ਦੂਰ ਹੀ ਗਏ ਸਨ ਕਿ ਪਿਛੋਂ ਅਬਦਾਲੀ ਦੀ ਫ਼ੌਜ ਆ ਪਈ। ਏਸ ਲੜਾਈ ਵਿਚ 'ਫੂਲਕੀਆਂ' ਤੋਂ ਬਿਨਾਂ ਬਾਕੀ ਸਾਰੀਆਂ ਮਿਸਲਾਂ ਦੇ ਸਰਦਾਰ ਸਨ। ਸਾਰੇ ਦਲਾ ਦਾ ਵੱਡਾ ਜਥੇਦਾਰ ਸ. ਜੱਸਾ ਸਿੰਘ ਆਹਲੂਵਾਲੀਆ ਸੀ। ਉਸਦੀ ਆਗਿਆ ਨਾਲ 'ਵਹੀਰ' ਮਲਵਈ ਸਰਦਾਰਾਂ ਦੀ ਰਾਖੀ ਵਿਚ ਬਰਨਾਲੇ ਨੂੰ ਤੋਰ ਦਿੱਤਾ ਗਿਆ ਤੇ ਦਲ ਖਾਲਸਾ ਅਬਦਾਲੀ ਸਾਮ੍ਹਣੇ ਛਾਤੀਆਂ ਡਾਹ ਖਲੋਤਾ।

ਪੈਂਦੀ ਸੱਟੇ ਆਪਣੀਆਂ ਫ਼ੌਜਾਂ ਨੂੰ ਲਲਕਾਰ ਕੇ ਅਬਦਾਲੀ ਨੇ ਕਹਿਰੀ ਹੱਲਾ ਬੋਲ ਦਿੱਤਾ।

## ਸਾਕਾ

ਆਪ ਦੁਰਾਨੀ ਚੜ੍ਹ ਪਿਆ ਲਾ ਚੋਟ ਨਗਾਰੇ
ਉਸ ਚੋਣਵੇਂ ਲੈ ਲੈ ਫ਼ੌਜ 'ਚੋਂ ਸੰਗ ਯੋਧੇ ਭਾਰੇ
ਪਏ ਘੋੜੇ ਧਰਤੀ ਪੱਟਦੇ ਉਡ ਜਾਵਣ ਹਾਰੇ
ਜਿਉਂ ਚੜ੍ਹੇ ਚੰਡਿਕਾ ਫੜਨ ਨੂੰ ਰਾਕਸ਼ ਹੰਕਾਰੇ

ਉਹ ਉਠੇ ਵਾਂਗ ਤੂਫ਼ਾਨ ਦੇ ਲਾ ਜੰਗੀ ਨਾਅਰੇ
ਉਹ ਭੁੱਖੇ ਬਾਘਾਂ ਵਾਂਗਰਾਂ ਟੁੱਟ ਪਏ ਸਕਾਰੇ
ਉਹ ਸਿੱਖਾਂ ਉੱਤੇ ਜਾ ਪਏ ਦੇਂਦੇ ਲਲਕਾਰੇ
ਜੋ ਆਏ ਹੇਠਾਂ ਮਾਰ ਦੇ ਸਭ ਪਾਰ ਉਤਾਰੇ

ਅਹਿਮਦ ਸ਼ਾਹ ਅਬਦਾਲੀ ਦੇ ਮਾਤਹਿਤ ਦੋ ਵੱਡੇ ਜਰਨੈਲ ਸਨ: ਜਹਾਨ ਖ਼ਾਨ ਤੇ ਸਰ ਬੁਲੰਦ ਖ਼ਾਂ। ਅਬਦਾਲੀ ਦੀ ਚਾਲ ਇਹ ਸੀ ਕਿ ਸਿੱਖਾਂ ਦੀ ਲੜਾਕੀ ਫ਼ੌਜ ਨੂੰ 'ਵਹੀਰ' ਨਾਲੋਂ ਵੱਖ ਕਰ ਦਿੱਤਾ ਜਾਵੇ। ਉਹਨੇ ਜਹਾਨ ਖ਼ਾਂ ਨੂੰ ਘੇਰਾ ਪਾਉਣ ਦਾ ਹੁਕਮ ਦਿੱਤਾ। ਸਰ ਬੁਲੰਦ ਖ਼ਾਂ ਨੇ ਸਿੱਧਾ ਹੱਲਾ ਕੀਤਾ। ਏਸੇ ਫ਼ੌਜ ਵਿਚ ਅਬਦਾਲੀ ਆਪ ਸੀ। ਅਚਨਚੇਤ ਹਮਲੇ ਨੇ ਸਿੱਖਾਂ ਦਾ ਕਾਫ਼ੀ ਨੁਕਸਾਨ ਕੀਤਾ।

ਕਾਸਮ ਖ਼ਾਂ ਨੂੰ ਹਾਰ ਦੇ ਕੇ ਸਿੱਖ ਆਪਣੇ 'ਵਹੀਰ' ਵੱਲ ਵਧੇ ਹੀ ਸਨ, ਜਾਂ ਪਿਛੋਂ ਅਹਿਮਦ ਸ਼ਾਹ ਤੇ ਸਰ ਬੁਲੰਦ ਖ਼ਾਂ ਆ ਪਏ। ਸ. ਜੱਸਾ ਸਿੰਘ ਆਹਲੂਵਾਲੀਆ ਤਾਂ ਜਹਾਨ ਖ਼ਾਂ ਵੱਲੇ ਵਧ ਰਿਹਾ ਸੀ ਤੇ ਸ. ਚੜ੍ਹਤ ਸਿੰਘ ਸ਼ੁਕਰਚੱਕੀਆ ਫ਼ੌਜ ਲੈ ਕੇ ਸਰ ਬੁਲੰਦ ਖ਼ਾਂ ਦੇ ਸਾਮ੍ਹਣੇ ਆ ਡਟਿਆ।

## ਮਿਰਜ਼ਾ

ਚੜ੍ਹ ਪਏ ਅੱਗੋਂ ਖ਼ਾਲਸੇ, ਚੋਟ ਨਗਾਰੇ ਮਾਰ
ਅੱਗੇ ਲੱਗਾ ਦਲਾਂ ਦੇ; ਸੋਹਣਾ ਦਲ-ਸ਼ਿੰਗਾਰ
ਬੁੱਢਾ ਸਿੰਘ ਦਾ ਪੋਤਰਾ, ਚੜ੍ਹਤ ਸਿੰਘ ਸਰਦਾਰ
ਭਰੀ ਜੁਆਨੀ ਸ਼ੇਰ ਦੀ, ਫਬ ਫਬ ਪਵੇ ਨੁਹਾਰ
ਫਰਕਣ ਡੌਲੇ ਬਲੀ ਦੇ, ਥਰਕ ਰਹੀ ਤਲਵਾਰ
ਵੱਡਾ ਉਹ ਬੰਦੂਕਚੀ, ਚੁਣਵਾਂ ਸ਼ਾਹ-ਅਸਵਾਰ
ਭਰ ਭਰ ਖ਼ਾਲੀ ਕਰੇ ਪਿਆ, ਬਰਸਾਵੇ ਅੰਗਿਆਰ
ਜਿਸ ਵੱਲ ਸਿਸਤ ਟਿਕਾਉਂਦਾ, ਖਾਲੀ ਜਾਏ ਨਾ ਵਾਰ
ਦਸਾਂ ਦਸਾਂ ਦੇ ਵਿਚਦੀ, ਇਕ ਇਕ ਹੋਵੇ ਪਾਰ
ਪੈ ਗਿਆ ਨਜ਼ਰ ਬੁਲੰਦ ਖ਼ਾਂ, ਸਿੰਘ ਕਿਹਾ ਲਲਕਾਰ
'ਤਕੜਾ ਹੋ ਜਾ ਗ਼ਾਜ਼ੀਆ! ਜਨਤ ਨੂੰ ਹੋ ਤਿਆਰ'
ਦਾਗੀ ਗੋਲੀ ਸਿੰਘ ਨੇ, 'ਸਤਿ ਕਰਤਾਰ' ਉਚਾਰ

ਛਾਤੀ ਤਵੀਆਂ ਬੀੜੀਆਂ, ਲੰਘੀ ਚੀਰ ਦੁਸਾਰ
ਡਿੱਗਾ ਧਰਤ ਬੁਲੰਦ ਖ਼ਾਂ, ਝੱਲਿਆ ਗਿਆ ਨਾ ਵਾਰ
ਨੱਸੇ ਗ਼ਾਜ਼ੀ ਕੰਡ ਦੇ, ਡਿੱਗਾ ਤਕ ਸਰਦਾਰ
ਅਹਿਮਦ ਸ਼ਾਹ ਦੇ ਪੈਰ ਵੀ; ਉਖੜ ਗਏ ਇਕ ਵਾਰ
ਸੋਹਣੀ ਕੀਤੀ 'ਸੀਤਲਾ', ਚੜ੍ਹਤ ਸਿੰਘ ਸਰਦਾਰ
ਰੱਖੂ ਯਾਦ ਬਹਾਦਰੀ, ਪਰਲੋ ਤਕ ਸੰਸਾਰ

ਸਿੱਖਾਂ ਦੇ ਮੋਰਚੇ ਤੋੜ ਕੇ ਅਬਦਾਲੀ ਦਾ ਜਰਨੈਲ ਅੰਦਰ ਧਸ ਆਇਆ ਸੀ। ਜੇ ਅੱਗੋਂ ਸ. ਚੜ੍ਹਤ ਸਿੰਘ ਨਾ ਰੋਕ ਲੈਂਦਾ, ਤਾਂ ਸਿੱਖ ਫ਼ੌਜ ਚੁਫ਼ੇਰੇ ਖਿੱਲਰ ਕੇ ਖੇਰੂੰ-ਖੇਰੂੰ ਹੋ ਜਾਂਦੀ। ਸ. ਬੁੱਢਾ ਸਿੰਘ ਦੇ ਪੋਤਰੇ ਤੇ ਸ. ਰਣਜੀਤ ਸਿੰਘ ਦੇ ਦਾਦੇ—ਸ. ਚੜ੍ਹਤ ਸਿੰਘ—ਨੇ ਏਨੇ ਜੋਸ਼ ਵਿਚ ਅੱਗੋਂ ਹੱਲਾ ਕੀਤਾ ਕਿ ਵੈਰੀ ਫ਼ੌਜ ਨੂੰ ਨਿਰਾ ਪਿੱਛੇ ਹੀ ਨਹੀਂ ਹਟਣਾ ਪਿਆ, ਸਗੋਂ ਲੈਣੇ ਦੇ ਦੇਣੇ ਪੈ ਗਏ। ਸ. ਚੜ੍ਹਤ ਸਿੰਘ ਸਿੱਖ ਫੌਜ ਵਿਚੋਂ ਮੰਨਿਆ ਹੋਇਆ ਬੰਦੂਕਚੀ ਸੀ। ਉਸਦੀ ਗੋਲੀ ਕਦੇ ਖ਼ਾਲੀ ਨਹੀਂ ਸੀ ਗਈ। ਉਸ ਨਾਲ ਪੰਜ ਸਿਪਾਹੀ ਸਨ, ਜੋ ਬੰਦੂਕਾਂ ਭਰ ਭਰ ਦੇਂਦੇ ਤੇ ਉਹ ਖ਼ਾਲੀ ਕਰ ਕਰ ਉਨ੍ਹਾਂ ਨੂੰ ਮੋੜੀ ਜਾਂਦਾ। (ਓਦੋਂ ਘੋੜੇ ਵਾਲੀਆਂ ਬੰਦੂਕਾਂ ਨਹੀਂ ਸਨ ਹੁੰਦੀਆਂ, ਸਗੋਂ ਤੋੜੇ ਵਾਲੀਆਂ ਹੁੰਦੀਆਂ ਸਨ, ਜਿੰਨ੍ਹਾਂ ਦੇ ਭਰਨ ਉੱਤੇ ਚੋਖਾ ਚਿਰ ਲੱਗਦਾ ਸੀ।) ਸਰਦਾਰ ਨੇ ਓਸ ਥਾਂ 'ਤੇ ਹੱਲਾ ਕੀਤਾ, ਜਿਥੇ ਸਰ ਬੁਲੰਦ ਖ਼ਾਂ ਆਪ ਖਲਾ ਸੀ। ਸਿੰਘ ਨੇ ਖ਼ਾਨ ਨੂੰ ਲਲਕਾਰਿਆ ਤੇ ਗੋਲੀ ਦਾਗ ਦਿੱਤੀ, ਜੋ ਵੈਰੀ ਦੀ ਛਾਤੀ ਵਿਚ ਜਾ ਲੱਗੀ। ਸਰ ਬੁਲੰਦ ਖ਼ਾਂ ਜ਼ਖ਼ਮੀ* ਹੋ ਕੇ ਡਿੱਗ ਪਿਆ। ਉਸਦੀ ਫ਼ੌਜ ਦਾ ਹੌਸਲਾ ਟੁੱਟ ਗਿਆ ਤੇ ਉਹ ਪਿੜ ਛੱਡ ਕੇ ਪਿਛਾਂਹ ਨੱਸ ਉਠੀ। ਹੁਣ ਸ. ਚੜ੍ਹਤ ਸਿੰਘ ਨੇ ਅਹਿਮਦ ਸ਼ਾਹ ਵੱਲ ਮੂੰਹ ਕੀਤਾ। ਉਸਨੇ ਬਾਦਸ਼ਾਹ ਨੂੰ ਲਲਕਾਰਿਆ ਕਿ ਫ਼ੌਜਾਂ ਲੜਾਉਣ ਦੀ ਥਾਂ ਆਪ ਹਥਿਆਰ ਲੈ ਕੇ ਸਾਮ੍ਹਣੇ ਆਵੇ। ਸਿੰਘ ਏਨੀ ਤੇਜ਼ੀ ਨਾਲ ਅੱਗੇ ਵਧੇ ਕਿ ਜੇ ਅਬਦਾਲੀ ਮੈਦਾਨ ਵਿਚੋਂ ਪਿਛਾਂਹ ਨਾ ਹਟ ਜਾਂਦਾ, ਤਾਂ ਸ਼ਾਇਦ ਏਸ ਲੜਾਈ ਦਾ ਸਦਾ ਵਾਸਤੇ ਫ਼ੈਸਲਾ ਹੋ ਜਾਂਦਾ। ਏਸ ਹੱਲੇ ਵਿਚ ਅਬਦਾਲੀ, ਸ. ਚੜ੍ਹਤ ਸਿੰਘ ਹੱਥੋਂ ਕਾਫ਼ੀ ਨੁਕਸਾਨ ਉਠਾ ਕੇ ਪਿਛੇ ਹਟਿਆ। ਸਿੱਖਾਂ ਨੇ ਹੋਈਆਂ ਪਾਲਾਂ ਫੇਰ ਠੀਕ ਕਰ ਲਈਆਂ।

---

*ਪੰਥ ਪ੍ਰਕਾਸ਼, ਗਿ. ਗਿਆਨ ਸਿੰਘ, ਪੰਨਾ ੮੨੩।

ਦੂਜੇ ਪਾਸੇ ਅਬਦਾਲੀ ਦੇ ਸਭ ਤੋਂ ਵੱਡੇ ਤੇ ਸਿਆਣੇ ਜਰਨੈਲ ਜਹਾਨ ਖ਼ਾਨ ਨੇ ਹਲਾ ਬੋਲ ਦਿੱਤਾ।

## ਵਾਰ

ਦੂਜੇ ਪਸਿਓਂ ਜਹਾਨ ਖ਼ਾਨ ਆ ਪਿਆ
ਲੈ ਕੇ ਚੋਣਵੇਂ ਨਾਲ ਜੁਆਨ
ਬਿਨਾਂ ਛੱਜਿਉਂ ਜਿਉਂ ਬੁਰਜ ਡਰਾਵਣੇ
ਦੇਵ-ਕੱਦ ਉਹ ਸੂਰਮੇ ਪਠਾਨ
ਉਹ ਭਰ ਭਰ ਦਾਰੂ ਫੂਕਦੇ
ਲਗੇ ਕਹਿਰ ਦੀ ਅੱਗ ਬਰਸਾਨ
ਤਕ ਤਕ ਉਹ ਨਸ਼ਾਨੇ ਮਾਰਦੇ
ਜਿਹੜੇ ਵਾਰ ਨਾ ਖ਼ਾਲੀ ਜਾਨ
ਉਹਨਾਂ ਢੇਰੀ ਕੀਤੇ ਸੂਰਮੇ
ਜਿਹੜੇ ਦਲਾਂ ਵਿਚ ਸ਼ੋਭਦੇ ਨਸ਼ਾਨ
ਸੁੱਤੇ ਸੈਂਕੜੇ ਲੰਮੀਆਂ ਤਾਣਕੇ
ਰਹਿ ਗਏ ਹੱਥਾਂ ਵਿਚ ਫੜੇ ਕਿਰਪਾਨ
ਅਧ-ਕੱਢੇ ਤੀਰ ਰਹਿ ਗਏ ਵਿਚ ਭੱਥਿਆਂ
ਚਿਲੇ ਚੜ੍ਹੀ ਰਹਿ ਗਈ ਕਈਆਂ ਦੀ ਕਮਾਨ
ਘਾਇਲ ਵਾਂਗ ਪਰਵਾਨਿਆਂ ਤੜਫਦੇ
ਤਾਂਘਣ ਜੋਤ ਵੱਲ ਅਜੇ ਅਰਮਾਨ

ਸ. ਚੜ੍ਹਤ ਸਿੰਘ ਅਬਦਾਲੀ ਨਾਲ ਲੜ ਰਿਹਾ ਸੀ। ਸੋ ਜਹਾਨ ਖ਼ਾਂ ਦਾ ਹੱਲਾ ਰੋਕਣ ਵਾਸਤੇ ਸ. ਜੱਸਾ ਸਿੰਘ ਆਹਲੂਵਾਲੀਆ ਵਧਿਆ। ਉਹ ਆਪਣੀ ਫ਼ੌਜ ਨੂੰ ਵੰਗਾਰ ਕੇ ਸ਼ੇਰ ਵਾਂਗ ਲਲਕਾਰਦਾ ਹੋਇਆ ਅੱਗੇ ਵਧਿਆ।

## ਸਾਕਾ

ਜੱਸਾ ਸਿੰਘ ਸਰਦਾਰ ਨੇ ਕਰ ਲਈ ਚੜ੍ਹਾਈ
ਤੇ ਪੜ੍ਹ ਕੇ 'ਚੰਡੀਵਾਰ' ਉਸ ਚੰਡੀ ਚਮਕਾਈ
ਫਿਰ ਦਲ ਵਿਚ ਪੱਲਾ ਫੇਰਿਆ ਇਉਂ ਆਖ ਸੁਣਾਈ

ਅਜ ਸਿੰਘੋ ! ਜੇਕਰ ਪੰਥ ਦੀ ਤੁਸਾਂ ਰੱਖ ਵਿਖਾਈ
ਤਾਂ ਯਾਦ ਰਹੂ ਇਤਿਹਾਸ ਵਿਚ ਇਹ ਨੇਕ ਕਮਾਈ
ਤੁਸੀਂ 'ਕਲਗ਼ੀਧਰ' ਦੇ ਲਾਡਲੇ 'ਅਜੀਤ' ਦੇ ਭਾਈ
ਜੋ ਪੰਥ ਮੁਕਾਵਣ ਕਾਬਲੋਂ ਕਰ ਆਏ ਧਾਈ
ਤੁਸੀਂ ਕਾਲ ਬਣੋ ਅਜ ਉਨ੍ਹਾਂ ਦਾ ਕਰ ਦਿਹੋ ਸਫ਼ਾਈ

ਇਹ ਲਲਕਾਰਾ ਸੁਣ ਕੇ ਸਿੰਘ ਭੁੱਖੇ ਸੀਹਾਂ ਵਾਂਗ ਵੈਰੀ ਦਲ ਉੱਤੇ ਟੁੱਟ ਪਏ। ਬੜਾ ਬਰਾਬਰ ਦਾ ਜੋੜ ਸੀ : ਇਕ ਪਾਸੇ ਜਰਨੈਲ ਜਹਾਨ ਖ਼ਾਂ ਤੇ ਦੂੱਜੇ ਪਾਸੇ ਸ. ਜੱਸਾ ਸਿੰਘ; ਇਕ ਪਾਸੇ ਗ਼ਾਜ਼ੀ ਪਠਾਣ ਤੇ ਦੂਜੇ ਪਾਸੇ ਕਲਗ਼ੀਧਰ ਦੇ ਸਿੰਘ ਆਪਸ ਵਿਚ ਲਹੂ ਦੀ ਹੋਲੀ ਖੇਡਣ ਲੱਗੇ।

**ਸਵੈਯਾ**

ਸਿੰਘ ਚੜ੍ਹੇ ਬਲਧਾਰ ਵੰਗਾਰ
ਸਥਾਰ ਦਲਾਂ ਦੇ ਪਲਾਂ ਵਿਚ ਲਾਏ
ਤੀਰ ਬੰਦੂਕ ਚਲੇ ਜਿਉਂ ਇੰਦਰ
ਕ੍ਰੋਧ 'ਚ ਆਣ ਗੜਾ ਬਰਸਾਏ
ਢਹਿਣ ਜੁਆਨ ਨਸ਼ਾਨ ਮੈਦਾਨ
ਪੁਰਾਨ ਤਜੇ ਪਰਲੋਕ ਸਿਧਾਏ
ਖ਼ੂੰਨ 'ਚ ਲੱਥ ਪਲੱਥ ਪਏ ਜਿਉਂ
ਹੋਲੀ 'ਚ ਬਾਂਕੇ ਗੁਲਾਲ ਨੁਹਾਏ
ਹਾਣ ਪਛਾਣ ਜੁਆਨ ਜੁਟੇ
ਤੇ ਪਿਆਰ ਵੰਡਾਣ ਲਗੇ ਤਲਵਾਰੀਂ
ਲੋਹੇ 'ਤੇ ਲੋਹਾ ਇਉਂ ਖੜਕੇ ਜਿਉਂ
ਘਾੜ ਘੜਨ ਠਠਿਆਰ ਬਜ਼ਾਰੀਂ
ਅੱਗ ਉਡੇ ਤੇ ਅਨਾਰ ਚਲਣ ਜਿਉਂ
ਖੇਡਣ ਭੂਤ ਉਜਾੜ ਅੰਗਿਆਰੀਂ
ਗੇਰੂ ਪਹਾੜ 'ਤੇ ਮੀਂਹ ਵਰ੍ਹੇ ਜਿਉਂ
ਵਹਿਣ ਲਗਾ ਤਿਉਂ ਖ਼ੂੰਨ ਝਲਾਰੀਂ

ਛਾਤੀਆਂ ਡਾਹ ਦਲੇਰ ਖਲੇ
ਫਟ ਖਾਣ ਭਲੇ ਪਰ ਪੈਰ ਹਲੇ ਨਾ
ਖਾਏ ਕਟਾਰ ਡਿਗੇ ਮੂੰਹ ਭਾਰ
ਅਟੱਲ ਖਲੇ, ਮੂੰਹ ਫੇਰ ਚਲੇ ਨਾ
ਮਾਰਨ ਸੱਟ ਵੰਗਾਰ ਬਲੀ
ਤਕਦੀਰ ਟਲੇ, ਪਰ ਵਾਰ ਟਲੇ ਨਾ
ਮੌਤ ਦਾ ਵਾਰ ਝੱਲੇ ਤਾਂ ਝੱਲੇ ਕੋਈ
ਸਿੰਘ ਦੀ ਪਰ ਤਲਵਾਰ ਝੱਲੇ ਨਾ
ਤੇਗ਼ ਪਵੇ ਜਿਸ 'ਤੇ ਸਿੰਘ ਦੀ
ਤਦਬੀਰ ਹਜ਼ਾਰ ਸੱਕੇ ਨਾ ਬਚਾਏ
ਮਾਨ ਮੱਤਾ ਜਰਨੈਲ ਦੁਰਾਨੀ ਦਾ
ਕੰਡ ਵਿਖਾਏ ਗਿਆ ਫਟ ਖਾਏ
ਖ਼ਾਨ ਜਹਾਨ ਜੁਆਨ ਪਠਾਨ
ਮਦਾਨ 'ਚੋਂ ਨੱਸ ਪਰਾਨ ਬਚਾਏ
'ਸੀਤਲ' ਸਿੰਘ ਬੁੱਕੇ ਰਣ ਵਿਚ
ਤਾਂ ਕਾਲ ਬਲੀ ਵੀ ਨਾ ਸਨਮੁਖ ਆਏ

ਜਹਾਨ ਖ਼ਾਂ ਦੀ ਫ਼ੌਜ ਦਾ ਇਸ ਘਮਸਾਣ ਵਿਚ ਬਹੁਤ ਬੁਰਾ ਹਾਲ ਹੋਇਆ। ਉਹ ਆਪ ਵੀ ਜ਼ਖ਼ਮੀ ਹੋ ਕੇ* ਪਿੱਛੇ ਮੁੜਿਆ। ਸਿੱਖਾਂ ਪਿੱਛੇ ਹਟਦੀ ਵੈਰੀ ਦੀ ਫ਼ੌਜ ਉੱਤੇ ਧਾਵਾ ਕਰਨ ਦੀ ਥਾਂ ਆਪਣੇ 'ਵਹੀਰ' ਵਲ ਪਰਤਣਾ ਚੰਗਾ ਸਮਝਿਆ। ਇਸ ਲੜਾਈ ਵਿਚ ਸਿੱਖਾਂ ਸਾਮ੍ਹਣੇ ਵੱਡੀ ਔਕੜ ਏਹਾ ਸੀ ਕਿ ਉਹਨਾਂ ਦਾ 'ਵਹੀਰ' ਉਹਨਾਂ ਦੇ ਨਾਲ ਸੀ। ਉਹਨਾਂ ਦੇ ਸਾਮ੍ਹਣੇ ਵੈਰੀ ਨੂੰ ਸ਼ਕੱਸਤ ਦੇਣ ਨਾਲੋਂ ਆਪਣੇ 'ਵਹੀਰ' ਨੂੰ ਬਚਾਉਣਾ ਬਹੁਤ ਜ਼ਰੂਰੀ ਸੀ।

ਦੂਜੇ ਪਾਸੇ 'ਵਹੀਰ' ਗੁਰਮੇ ਪਿੰਡ ਤੋਂ ਤੁਰ ਕੇ ਤਿੰਨ ਚਾਰ ਕੋਹ ਗਿਆ ਸੀ, ਜਾਂ ਸ਼ਾਹ ਵਲੀ ਵਜ਼ੀਰ, ਭੀਖਨ ਖ਼ਾਂ, ਜ਼ੈਨ ਖ਼ਾਂ ਤੇ ਉਸ ਦੇ ਦੀਵਾਨ ਲਛਮੀ ਨਾਰਾਇਣ ਨੇ ਹੱਲਾ ਬੋਲ ਦਿੱਤਾ। ਉਹਨਾਂ ਇਸ ਬੇਰਹਿਮੀ ਤੇ ਬੇਕਿਰਕੀ ਨਾਲ ਬੱਚਿਆਂ ਤੇ ਇਸਤਰੀਆਂ ਦੀ ਕਤਲਾਮ ਸ਼ੁਰੂ ਕੀਤੀ ਕਿ ਕਸਾਈਆਂ ਨੂੰ ਵੀ ਮਾਤ ਕਰ ਦਿੱਤਾ।

---

*ਪੰਥ ਪ੍ਰਕਾਸ਼, ਗਿ. ਗਿਆਨ ਸਿੰਘ, ਪੰਨਾ ੮੨੩। ਰਤਨ ਸਿੰਘ ਭੰਗੂ, ਪੰਨਾ ੩੫੬।

# ਸਾਕਾ

ਗਿਲਜ਼ੇ ਪਏ 'ਵਹੀਰ' 'ਤੇ ਲਾ ਚੋਟ ਨਗਾਰੇ
ਮਾਣਸਖਾਣੇ ਕਾਬਲੀ ਡਾਢੇ ਹਤਿਆਰੇ
ਜੋ ਰਖਵਾਲੇ ਸਿੰਘ ਸੀ ਗਿਣਤੀ ਦੇ ਸਾਰੇ
ਪਹਿਲੇ ਹੱਲੇ ਵੈਰੀਆਂ ਸਭ ਚੁਣ ਚੁਣ ਮਾਰੇ
ਟੁੱਟੇ ਫੇਰ 'ਵਹੀਰ' ਤੇ ਲਾ 'ਅਲੀ' ਦੇ ਨਾਅਰੇ
ਕੀ ਦੱਸਾਂ ਜੋ ਜ਼ਾਲਮਾਂ ਨੇ ਕਹਿਰ ਗੁਜ਼ਾਰੇ
ਬਾਲ, ਬਿਰਧ ਤੇ ਦੇਵੀਆਂ ਨਿਰਦੋਸ਼ੇ ਮਾਰੇ
ਦੁੱਧ ਚੁੰਘਦੇ ਤਲਵਾਰ ਦੇ ਫੜ ਘਾਟ ਉਤਾਰੇ
ਮਾਸੂਮਾਂ ਦੇ ਸਿਰਾਂ ਦੇ ਵਢ ਬੁਰਜ ਉਸਾਰੇ
ਤਰਸ ਨਾ ਕਰਨਾ ਜਾਣਦੇ ਉਹ ਖ਼ੂਨੀ ਭਾਰੇ
ਪੀਣ ਪਿਆਲੇ ਰੱਤ ਦੇ ਭਰ ਬਿਨਾਂ ਡਕਾਰੇ
ਮੌਤ ਭੁਲਾਈ ਗ਼ਾਜ਼ੀਆਂ ਉਹ ਗਏ ਹੰਕਾਰੇ
ਗਿਣ ਗਿਣ ਬਦਲੇ ਲੈਣਗੇ ਦਸਮੇਸ਼ ਦੁਲਾਰੇ
ਪਹੁੰਚੇ ਚਾਹੁੰਦੇ 'ਸੀਤਲਾ' ਛਡਦੇ ਜੈਕਾਰੇ

ਵਜ਼ੀਰ ਸ਼ਾਹ ਵਲੀ ਨੇ ਬੜਾ ਕਹਿਰੀ ਹੱਲਾ ਬੋਲਿਆ। ਸਾਮ੍ਹਣੇ ਆਏ ਰਖਵਾਲੇ ਸਿੰਘਾਂ ਨੂੰ ਮਾਰ ਕੇ ਉਹਨਾਂ 'ਵਹੀਰ' ਉੱਤੇ ਵਾਢੀ ਧਰ ਦਿੱਤੀ। ਕਿਸੇ ਬਿਰਧ, ਇਸਤਰੀ ਜਾਂ ਬੱਚੇ ਉੱਤੇ ਤਰਸ ਨਾ ਕੀਤਾ ਗਿਆ। ਮਾਂ ਮਮਤਾ ਦੀ ਮਾਰੀ ਬੱਚੇ ਨੂੰ ਘੁੱਟ ਕੇ ਛਾਤੀ ਨਾਲ ਲਾ ਲੈਂਦੀ, ਤੇ ਵੈਰੀ ਸਾਮ੍ਹਣਿਓਂ ਹਿੱਕ ਵਿਚ ਨੇਜ਼ਾ ਮਾਰ ਕੇ ਮਾਂ ਬੱਚੇ—ਦੋਹਾਂ—ਵਿਚਦੀ ਇਕੋ ਵੇਰਾ ਲੰਘਾ ਦੇਂਦੇ। ਬੱਚੇ ਉਤਾਂਹ ਉਛਾਲ ਕੇ ਹੇਠਾਂ ਨੇਜ਼ੇ ਕਰਕੇ ਪਰੋਏ ਜਾਂਦੇ। ਕਿਸੇ ਗਰਭਵਤੀ ਨੂੰ ਵੇਖ ਕੇ ਉਸਦੇ ਪੇਟ ਵਿਚ ਨੇਜ਼ਾ ਮਾਰਿਆ ਜਾਂਦਾ। ਥੋੜ੍ਹੇ ਸਮੇਂ ਅੰਦਰ ਹਜ਼ਾਰਾਂ ਦੀ ਗਿਣਤੀ ਵਿਚ ਬੱਚੇ ਤੇ ਇਸਤਰੀਆਂ ਤਲਵਾਰ ਦੇ ਘਾਟ ਉਤਾਰੇ ਗਏ। ਮੁਟਿਆਰ ਰੂਪਵੰਤੀਆਂ ਨੂੰ ਕੈਦਣਾਂ ਬਣਾ ਲਿਆ ਗਿਆ। ਚਾਰ ਚੁਫੇਰੇ ਲੋਥਾਂ ਹੀ ਲੋਥਾਂ ਦਿਸ ਰਹੀਆਂ ਸਨ। ਏਸ ਕਤਲਾਮ ਵਿਚੋਂ ਬਹੁਤ ਸਾਰੇ ਨੱਸ ਕੇ ਪਿੰਡ 'ਗਹਿਲ' ਵਿਚ ਜਾ ਵੜੇ। ਅੱਗੋਂ ਪਿੰਡ ਵਾਲਿਆਂ ਨੇ ਅਬਦਾਲੀ ਤੋਂ ਡਰਦਿਆਂ ਬੂਹੇ ਬੰਦ ਕਰ ਲਏ ਤੇ ਕਿਸੇ ਨੂੰ ਆਸਰਾ ਨਾ ਦਿੱਤਾ, ਸਗੋਂ ਉਹਨਾਂ ਉਲਟਾ

ਹੱਲਾ ਕਰਕੇ ਸਿੱਖਾਂ ਦਾ ਸਾਮਾਨ ਲੁੱਟ ਲਿਆ। ਕੁਛ ਸਿੰਘ ਸਿੰਘਣੀਆਂ ਬਾਜਰੇ ਦੇ ਸੁੱਕੇ ਮੁਨਾਰਿਆਂ ਵਿਚ ਲੁਕ ਗਏ, ਜਿੰਨ੍ਹਾਂ ਨੂੰ ਵੈਰੀਆਂ ਨੇ ਅੱਗ ਲਾ ਕੇ ਸਾੜ ਦਿੱਤਾ*। ਸਭ ਤੋਂ ਵਧੇਰੇ ਨੁਕਸਾਨ 'ਵਹੀਰ' ਦਾ ਏਥੇ ਹੋਇਆ।

ਇਹ ਖ਼ਬਬਾਂ ਸ. ਜੱਸਾ ਸਿੰਘ ਨੂੰ ਪੁੱਜੀਆਂ, ਤਾਂ ਉਹਨੇ ਸ. ਸ਼ਾਮ ਸਿੰਘ ਨੂੰ 'ਵਹੀਰ' ਦੀ ਰੱਖਿਆ ਵਾਸਤੇ ਭੇਜਿਆ। ਨਾਲ ਬਾਕੀ ਸਰਦਾਰਾਂ ਨੂੰ ਵੀ ਅਬਦਾਲੀ ਵਲੋਂ ਹਟ ਕੇ 'ਵਹੀਰ' ਵੱਲੇ ਰੁਖ਼ ਕਰਨ ਦੀ ਆਗਿਆ ਕੀਤੀ। ਏਹਾ ਕਾਰਨ ਸੀ ਕਿ ਸਰ ਬੁਲੰਦ ਖ਼ਾਂ ਤੇ ਜਹਾਨ ਖ਼ਾਂ ਦੀਆਂ ਫ਼ੌਜਾਂ ਦੇ ਹਾਰ ਖਾ ਜਾਣ ਉੱਤੇ ਵੀ ਅਬਦਾਲੀ ਸਿੰਘਾਂ ਦੀ ਮਾਰ ਤੋਂ ਬਚ ਗਿਆ।

ਸ. ਸ਼ਾਮ ਸਿੰਘ ਬਹੁਤ ਸਾਰੇ ਸਰਦਾਰਾਂ ਨੂੰ ਨਾਲ ਲੈ ਕੇ ਸ਼ੇਰ ਵਾਂਗ ਭਬਕ ਕੇ ਸ਼ਾਹ ਵਲੀ ਦੀ ਫ਼ੌਜ ਉੱਤੇ ਜਾ ਪਿਆ।

## ਵਾਰ

ਸ਼ਾਮ ਸਿੰਘ ਸਰਦਾਰ ਘੋੜਾ ਛੇੜ ਕੇ
ਗਲ ਪਿਆ ਵੈਰੀਆਂ ਦੇ ਜਾ
ਨਾਲ ਓਸਦੇ ਅਕਾਲੀਆਂ ਦੀ ਫ਼ੌਜ ਸੀ
ਜੀਹਦਾ ਨਾਮ ਸੁਣ ਕੰਬਦਾ ਖ਼ੁਦਾ
ਰੂਪ ਧਾਰ ਯਮਰਾਜ ਦਾ ਆਣ ਪਏ
ਦਿੱਤੀ ਪਲਾਂ ਵਿਚ ਪਰਲੋ ਲਿਆ
ਬਣੇ ਹੋਏ ਸੀ ਨਿਹੱਥਿਆਂ ਦੀ ਮੌਤ ਜੋ
ਬਣ ਮੌਤ ਗਏ ਉਹਨਾਂ ਦੀ ਸਿੰਘ ਆ
ਆਏ ਹਿੰਦ 'ਚੋਂ ਕੁਫ਼ਰ ਮਿਟਾਉਣ ਨੂੰ
ਦਿੱਤੇ ਤੇਗ਼ਾਂ ਨੇ ਜਨੇਊ ਗਲ ਪਾ
ਮਾਰ ਸੁੱਕੀਆਂ ਸਰੀਰ ਵਿਚੋਂ ਕੱਢਦੇ
ਦੇਵੇ ਬਿਜਲੀ ਜਿਉਂ ਬੁਰਜ ਗਿਰਾ
ਮੜ੍ਹੇ ਹੋਏ ਸੀ ਸੰਜੋਆਂ ਵਿਚ ਕਾਬਲੀ
ਨੇਜ਼ੇ ਦਿੱਤੇ ਸਿੰਘਾਂ ਦੂੱਸਰ ਲੰਘਾ

---

* ਪ੍ਰਾਚੀਨ ਪੰਥ ਪ੍ਰਕਾਸ਼, ਰਤਨ ਸਿੰਘ ਭੰਗੂ, ਪੰਨਾ ੩੫੬।

ਉਹਨਾਂ ਮਿਣ ਮਿਣ ਕੀਤੇ ਡੱਕਰੇ
ਲਈਆਂ ਵੈਰੀ ਦੀਆਂ ਵੰਡੀਆਂ ਪਾ
ਪੈ ਗਈ ਜਾਨ ਦੀ ਵਜ਼ੀਰ ਸ਼ਾਹ ਵਲੀ ਨੂੰ
ਦਿੱਤੀ ਵਾਗ ਉਸ ਪਿਛਾਂਹ ਨੂੰ ਭੂਆ
ਮਰਦ ਹੋਣ ਜੋ ਜਿਉਂਦੇ ਪਿੱਛੇ 'ਸੀਤਲਾ'
ਢੱਕਾਂ ਬੱਧੀਆਂ ਉਹ ਲੈਣ ਛੁਡਾ

ਸ. ਸ਼ਾਮ ਸਿੰਘ ਦੀ ਫ਼ੌਜ ਨੇ ਵੈਰੀਆਂ ਦਾ ਬੁਰਾ ਹਾਲ ਕੀਤਾ। ਜਿਸ ਪਾਸੇ ਸਿੰਘ ਭੁੱਖੇ ਬਾਜ਼ਾਂ ਵਾਂਗ ਪਏ, ਕੂੰਜਾਂ ਦੀਆਂ ਡਾਰਾਂ ਦੇ ਆਹੂ ਲਾਹ ਸੁੱਟੇ। ਪਲ ਦੇ ਪਲ ਵਿਚ ਸਿੰਘਾਂ ਨੇ ਵੈਰੀਆਂ ਤੋਂ ਗਿਣ-ਗਿਣ ਕੇ ਬਦਲੇ ਲਏ। ਉਹਨਾਂ ਆਪਣੀਆਂ ਬੱਧੀਆਂ ਹੋਈਆਂ ਢੱਕਾਂ ਛੁਡਾ ਲਈਆਂ। ਸ਼ਾਹ ਵਲੀ ਤੇ ਜ਼ੈਨ ਖ਼ਾਂ ਨੂੰ ਪਿੜ ਛੱਡ ਕੇ ਨੱਸ ਜਾਣ ਤੋਂ ਬਿਨਾਂ ਕੋਈ ਚਾਰਾ ਨਾ ਦਿੱਸਿਆ। ਉਹ ਜਾਨ ਬਚਾ ਕੇ ਨੱਸੇ ਤੇ ਅਹਿਮਦ ਸ਼ਾਹ ਵਾਲੀ ਫ਼ੌਜ ਵਿੱਚ ਜਾ ਮਿਲੇ। ਸਿੰਘ ਆਪਣੇ 'ਵਹੀਰ' ਨੂੰ ਅੱਗੇ ਲਾ ਕੇ ਫੇਰ ਕਾਹਲੀ-ਕਾਹਲੀ ਬਰਨਾਲੇ ਨੂੰ ਵਧੇ। 'ਵਹੀਰ' ਪਿੰਡ 'ਕੁਤਬੇ' ਕੋਲ ਪੁੱਜਾ, ਤਾਂ ਓਥੋਂ ਦੇ ਰੰਘੜ ਕੱਠੇ ਹੋ ਕੇ ਅੱਗੋਂ ਰਾਹ ਰੋਕ ਖਲੇ। ਉਹਨਾਂ ਨੇ 'ਵਹੀਰ' ਉੱਤੇ ਹਮਲਾ* ਕਰ ਦਿੱਤਾ ਤੇ ਬਹੁਤ ਸਾਰਾ ਸਾਮਾਨ ਖੋਹ ਲਿਆ। ਏਨੇ ਨੂੰ ਪਿਛੋਂ ਅਬਦਾਲੀ ਫੇਰ ਮਿਲ ਗਿਆ। ਉਹਨੇ ਦਲ-ਖ਼ਾਲਸਾ ਨਾਲ ਲੜਨ ਦੀ ਥਾਂ, ਸਾਰੀ ਫ਼ੌਜ ਕੱਠੀ ਕਰਕੇ 'ਵਹੀਰ' ਉੱਤੇ ਧਾਵਾ ਬੋਲਿਆ।

## ਸਾਕਾ

ਹੱਲਾ ਕੀਤਾ ਬਾਦਸ਼ਾਹ ਫਿਰ ਗੁੱਸਾ ਖਾ ਕੇ
ਬਿਜਲੀ ਵਾਂਗ 'ਵਹੀਰ' 'ਤੇ ਉਹ ਡਿੱਗਾ ਆ ਕੇ
ਲੈ ਲੈ ਨਾਮ ਰਸੂਲ ਦਾ ਲੱਖ ਕਸਮਾਂ ਖਾ ਕੇ
ਡੁੱਕਰੇ ਗਾਜ਼ੀ ਓਸਨੇ ਡਾਢੇ ਭੜਕਾ ਕੇ
ਸ਼ੁਰੂ ਕਰਾਈ ਕਤਲ-ਆਮ ਅੱਗ ਮਜ਼ਬੀ ਲਾ ਕੇ
ਮਾਰੇ ਕਈ ਦੁੱਧ ਚੁੰਘਦੇ ਨੇਜ਼ੀਂ ਟੰਗਵਾ ਕੇ

---

* ਪ੍ਰਾਚੀਨ ਪੰਥ ਪ੍ਰਕਾਸ਼, ਰਤਨ ਸਿੰਘ ਭੰਗੂ, ਪੰਨਾ

ਛੱਡਿਆ ਬਿਰਧ ਨਾ ਇਸਤਰੀ ਕੋਈ ਸਹੁੰ ਖਾ ਕੇ
ਕਹਿੰਦਾ ਮੁੜਨਾ ਹਿੰਦ 'ਚੋਂ ਮੈਂ 'ਮਰਦ' ਮੁਕਾ ਕੇ

ਸਿੰਘਾਂ ਦੇ ਭਾਅ ਦੀ ਬੜੀ ਮੁਸੀਬਤ ਬਣੀ। ਉਹ ਸਣੇ 'ਵਹੀਰ' ਚੁਫੇਰਿਓਂ ਦੁਸ਼ਮਣਾਂ ਵਿਚ ਘਿਰ ਗਏ ਪਰ ਉਹਨਾਂ ਹੌਸਲਾ ਨਾ ਹਾਰਿਆ ਤੇ ਤਲਵਾਰਾਂ ਧੂਹ ਕੇ ਚੁਫੇਰੇ ਵੈਰੀ ਦਲ ਦੇ ਝਲਾਂ ਨੂੰ ਅੱਗ ਵਾਂਗ ਸਾੜਨ ਲਗੇ।

## ਸਾਕਾ

ਸਗਵਾਂ ਹੱਲਾ ਬੋਲਿਆ ਸਿੰਘਾਂ ਸਰਦਾਰਾਂ
ਬੇਜਿਗਰੀ ਨਾਲ ਇਸ ਤਰ੍ਹਾਂ ਵਾਹੀਆਂ ਤਲਵਾਰਾਂ
ਮੋੜੇ ਮੂੰਹ ਦੁਸ਼ਮਣਾਂ ਦੇ ਲੋਹੇ ਦੀਆਂ ਧਾਰਾਂ
ਨੱਸੀਆਂ ਛੱਡ ਮੈਦਾਨ 'ਚੋਂ ਗਾਂਢਵੀਆਂ ਵਾਹਰਾਂ
ਦੋਹਾਂ ਦਲਾਂ ਦੇ ਸੂਰਮੇ ਮਰ ਮਿਟੇ ਹਜ਼ਾਰਾਂ
ਸਿੰਜੀ ਧਰਤੀ ਰੇਤਲੀ ਲਹੂ ਮਿੱਝ ਦੀਆਂ ਧਾਰਾਂ
ਡੌਲੇ ਭੈੜੇ ਪੈ ਗਏ ਹੰਭ ਗਈਆਂ ਕਟਾਰਾਂ
ਰੱਜ ਮਿਆਨੀਂ ਵੜ ਗਈਆਂ ਖ਼ੂੰਨੀ ਤਲਵਾਰਾਂ
ਸੂਰਜ ਵੀ ਜਦ ਛਿਪ ਗਿਆ ਤਕ ਖ਼ੂੰਨੀ ਕਾਰਾਂ
ਬੰਦ ਹੋਇਆ ਯੁਧ 'ਸੀਤਲਾ' ਜਗ ਤੁਰੀਆਂ ਵਾਰਾਂ।

ਸੂਰਜ ਚੜ੍ਹਦੇ ਨਾਲ ਪਿੰਡ ਕੁਪ ਕੋਲ ਲੜਾਈ ਆਰੰਭ ਹੋਈ ਸੀ। ਪਿਛਲੇ ਪਹਿਰ ਤਕ ਦੋਵੇਂ ਧਿਰਾਂ ਲੜਦੇ-ਲੜਦੇ ਪਿੰਡ ਕੁਤਬੇ ਕੋਲ ਆ ਪੁੱਜੇ। ਏਥੇ ਪਾਣੀ ਦਾ ਭਰਿਆ ਹੋਇਆ ਛਪੜ ਸੀ। ਦੋਵੇਂ ਧਿਰਾਂ ਪਾਣੀ ਵੱਲ ਹੋਈਆਂ। ਸਿੰਘਾਂ ਨੇ ਛੱਪੜ ਘੇਰੇ ਵਿਚ ਲੈ ਲਿਆ ਤੇ ਵੈਰੀ ਦਲ ਅੱਗੇ ਛਾਤੀਆਂ ਤਾਣ ਖਲੇ। 'ਵਹੀਰ' ਦੇ ਬੱਚਿਆਂ ਬਿਰਧਾਂ ਨੇ ਛਪੜ ਤੋਂ ਰੱਜ ਕੇ ਪਾਣੀ ਪੀਤਾ ਤੇ ਬਰਨਾਲੇ ਨੂੰ ਹੋ ਤੁਰੇ। ਜਦ 'ਵਹੀਰ' ਦੂਰ ਨਿਕਲ ਗਿਆ, ਤਾਂ ਸਿੱਖ ਸਿਪਾਹੀ ਵੀ ਪਾਣੀ ਪੀਣ ਲਗੇ। ਇਕ ਪਾਸੇ ਸਿੱਖ ਪਾਣੀ ਪੀ ਰਹੇ ਸਨ ਤੇ ਦੂਜੇ ਪਾਸੇ ਮੁਸਲਮਾਨ। ਦੋਹਾਂ ਧਿਰਾਂ ਨੇ ਰੱਜ ਕੇ ਪਾਣੀ ਪੀਤਾ। ਅਮਲੀ ਤੌਰ 'ਤੇ ਲੜਾਈ ਏਥੇ ਮੁੱਕ ਗਈ ਸੀ। ਫਿਰ ਦੋਵੇਂ ਧਿਰਾਂ ਹਥਿਆਰ ਸੰਭਾਲ ਕੇ ਤੁਰ ਪਈਆਂ : ਅੱਗੇ ਅੱਗੇ ਸਿੱਖ ਤੇ ਮਗਰ ਮਗਰ ਦੁਰਾਨੀ। ਹੁਣ ਕਿਸੇ ਧਿਰ ਦਾ ਵੀ ਇਹ ਹੌਸਲਾ ਨਹੀਂ ਸੀ ਪੈਂਦਾ ਕਿ ਅਗਾਂਹ ਵਧ ਕੇ ਦੂਜੇ ਦੇ ਗਲ ਪਵੇ। ਅਬਦਾਲੀ ਨੇ

ਬਰਨਾਲੇ ਤਕ ਸਿੱਖਾਂ ਦਾ ਪਿੱਛਾ ਕੀਤਾ। ਅੰਤ ਥੱਕ ਕੇ ਉਹਨੇ ਓਥੇ ਡੇਰੇ ਲਾ ਦਿੱਤੇ। ਏਨੇ ਚਿਰ ਨੂੰ ਚੋਖਾ ਹਨ੍ਹੇਰਾ ਹੋ ਗਿਆ ਸੀ। ਸਿੱਖ ਵੀ—ਬਲਾ ਮਗਰੋਂ ਲੱਥੀ ਸਮਝ ਕੇ—ਜੈਤੋ ਤੇ ਕੋਟਕਪੂਰੇ ਵੱਲ ਦੂਰ ਨਿਕਲ ਗਏ।

ਕੁੱਪ ਤੋਂ ਲੈ ਕੇ ਬਰਨਾਲੇ ਤਕ—੨੫ ਮੀਲ—ਸਿੱਖ ਅਬਦਾਲੀ ਦੀਆਂ ਫ਼ੌਜਾਂ ਨਾਲ ਲੜਦੇ ਆਏ। ਸਿੱਖ ਸਿਪਾਹੀ ਵੈਰੀ ਦਲ ਨਾਲੋਂ ਗਿਣਤੀ ਵਿਚ ਥੋੜ੍ਹੇ ਸਨ। ਗਿਆਨੀ ਗਿਆਨ ਸਿੰਘ ਜੀ ਅਬਦਾਲੀ ਦੀ ਫ਼ੌਜ ਡੇਢ ਲੱਖ ਲਿਖਦੇ ਹਨ (ਪੰਥ ਪ੍ਰਕਾਸ਼, ਪੰਨਾ ੮੧੫)। ਇਸ ਤੋਂ ਵੱਖਰੀ ਜ਼ੈਨ ਖ਼ਾਂ ਦੀ ਫ਼ੌਜ ੧੦-੧੫ ਹਜ਼ਾਰ ਸੀ (ਮਸਕੀਨ)। ਹੋਰ ਵੀ ਪੰਜਾਬ ਦੇ ਮੁਸਲਮਾਨ ਚੌਧਰੀ ਤੇ ਫ਼ੌਜਦਾਰ ਰਲੇ ਹੋਏ ਸਨ। ਭਾਈ ਰਤਨ ਸਿੰਘ ਜੀ ਅਬਦਾਲੀ ਦੀ ਫ਼ੌਜ ਬਾਰੇ ਇਉਂ ਲਿਖਦੇ ਹਨ : "ਤੁਰਕ ਆਟਾ, ਹਮ ਲੂਣ ਸਿਞਾਪੇਂ।" (ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ ੩੫੧)। "ਕਬ ਮੁਕੇ ਨਿਜ ਸ਼ਾਹਿ ਬਹੁ ਫ਼ੌਜ।" (ਪੰਨਾ ੩੫੩)। ਜ਼ੈਨ ਖ਼ਾਂ ਦੀ ਫ਼ੌਜ 'ਭੰਗੂ' ਜੀ ਵੀਹ ਹਜ਼ਾਰ ਲਿਖਦੇ ਹਨ (ਪੰਨਾ ੩੫੨)। ਦੂੱਜੇ ਪਾਸੇ ਸਿੱਖ ਫ਼ੌਜ ਦੀ ਗਿਣਤੀ ਗਿ.. ਗਿਆਨ ਸਿੰਘ ਜੀ ਤੀਹ ਹਜ਼ਾਰ ਲਿਖਦੇ ਹਨ। (ਪੰਨਾ ੮੧੪)। ਮਸਕੀਨ ਲਿਖਦਾ ਹੈ, ਸਿੱਖ ਫ਼ੌਜ ੫੦ ਹਜ਼ਾਰ ਸੀ (ਪੰਨਾ ੨-੧)। 'ਭੰਗੂ' ਜੀ ਸਣੇ ਵਹੀਰ ਸਿੱਖਾਂ ਦੀ ਗਿਣਤੀ ਇਕ ਲੱਖ ਲਿਖਦੇ ਹਨ। ਇਨ੍ਹਾਂ ਗੱਲਾਂ ਤੋਂ ਪਤਾ ਲੱਗਦਾ ਹੈ ਕਿ ਲੜਨ ਵਾਲੇ ਸਿੱਖਾਂ ਦੀ ਗਿਣਤੀ ੪੦-੫੦ ਹਜ਼ਾਰ ਸੀ ਤੇ ਬਾਕੀ ਪੰਜਾਹ ਹਜ਼ਾਰ ਬਾਲ ਬੱਚੇ ਤੇ ਇਸਤਰੀਆਂ ਸਨ। ਤੇ ਇਹਨਾਂ ਦੇ ਟਾਕਰੇ ਉੱਤੇ ਅਬਦਾਲੀ ਦੀ ਫ਼ੌਜ ਡੇਢ-ਦੋ ਲੱਖ ਦੇ ਲਗਪਗ ਸੀ।

ਏਸ ਲੜਾਈ ਵਿਚ ਸਿੱਖਾਂ ਦਾ ਬਹੁਤ ਨੁਕਸਾਨ ਹੋਇਆ। ਏਸੇ ਵਾਸਤੇ ਸਿੱਖ-ਇਤਿਹਾਸ ਵਿਚ ਇਸ ਨੂੰ 'ਵੱਡਾ ਘਲੂਘਾਰਾ' ਕਹਿੰਦੇ ਹਨ। ਪ੍ਰਾਚੀਨ ਪੰਥ ਪ੍ਰਕਾਸ਼ ਦੇ ਕਰਤਾ ਭਾਈ ਰਤਨ ਸਿੰਘ 'ਭੰਗੂ' ਦੇ ਪਿਤਾ—ਸ. ਰਾਏ ਸਿੰਘ—ਇਸ ਲੜਾਈ ਵਿਚ ਸ਼ਾਮਲ ਸਨ। ਉਹਨਾਂ ਤੋਂ ਤੇ ਹੋਰ ਲੋਕਾਂ ਤੋਂ ਸੁਣੀ ਗੱਲ ਦੇ ਆਧਾਰ ਤੇ 'ਭੰਗੂ' ਜੀ ਲਿਖਦੇ ਹਨ :

"ਲੋਕ ਕਹੈਂ ਸਿੰਘ ਇਕ ਲਖ ਸਾਰਾ।
ਪਚਾਸ ਬਚਯੋ ਔਰ ਸਭ ਗਯੋ ਮਾਰਾ।
ਪਿਤਾ ਹਮਾਰੇ ਤੀਸ ਬਤਾਏ।
ਰਹੇ ਸੁ ਮਰ, ਔਰ ਬਚ ਕਰ ਆਏ।"

ਸੋ, ਆਮ ਲੋਕਾਂ ਦਾ ਖ਼ਿਆਲ ਸੀ ਕਿ ਪੰਜਾਹ ਹਜ਼ਾਰ ਸਿੱਖ ਮਾਰ ਗਏ, ਪਰ ਰਾਏ ਸਿੰਘ ਸ਼ਹੀਦ ਹੋਣ ਵਾਲਿਆ ਦੀ ਗਿਣਤੀ ੩੦ ਹਜ਼ਾਰ ਮੰਨਦਾ ਹੈ। ਅੱਡੋ ਅੱਡ ਇਤਿਹਾਸਕਾਰਾਂ ਨੇ ਸ਼ਹੀਦ ਸਿੱਖਾਂ ਦੀ ਗਿਣਤੀ ਵਖੋ ਵੱਖ ਲਿਖੀ ਹੈ, ਜਿਵੇਂ ਮਸਕੀਨ ੨੫ ਹਜ਼ਾਰ, ਖਜ਼ਾਨਾ-ਇ-ਅਮੀਰਾ ੨੯ ਹਜ਼ਾਰ, ਤਾਰੀਖ਼ੇ ਮੁਜ਼ੱਫਰੀ ੨੨ ਹਜ਼ਾਰ, ਤ਼ਾਰੀਖ਼ੇ ਹੁਸੈਨ ਸ਼ਾਹੀ ੩੦ ਹਜ਼ਾਰ, ਤਾਰੀਖ਼ੇ ਅਹਿਮਦ ੩੦ ਹਜ਼ਾਰ, ਤਾਰੀਖ਼ੇ ਅਲੀ ੨੦ ਹਜ਼ਾਰ, ਤਾਰੀਖ਼ੇ ਸੁਲਤਾਨੀ ੨੦ ਹਜ਼ਾਰ, ਅਹਿਮਦ ਸ਼ਾਹ ੧੭ ਹਜ਼ਾਰ, ਗਨੇਸ਼ਦਾਸ ੩੦ ਹਜ਼ਾਰ, ਅਲੀਉੱਦੀਨ ੩੦ ਹਜ਼ਾਰ, ਗਿਆਨੀ ਗਿਆਨ ਸਿੰਘ 'ਤੀਸ ਸਹਿਸ ਸਭ ਜਨ ਮਰੇ ਸਿੰਘ ਥੇ ਤੇਰਾਂ ਹਜ਼ਾਰ।' ਕਰਮ ਸਿੰਘ ੧੩ ਹਜ਼ਾਰ, ਹਰੀ ਰਾਮ ਗੁਪਤਾ ੧੨ ਹਜ਼ਾਰ, ਸਰਕਾਰ ੧੦ ਹਜ਼ਾਰ, ਫ਼ਾਰਸਟਰ ੨੫ ਹਜ਼ਾਰ, ਮੈਲਕਮ ੨੦ ਹਜ਼ਾਰ ਤੋਂ ਵੱਧ, ਪ੍ਰਿੰਸਪ ੨੫ ਹਜ਼ਾਰ, ਮੈਕਗਰੇਗਰ ੧੭ ਹਜ਼ਾਰ, ਕਨਿੰਘਮ ੧੨ ਤੋਂ ੨੫ ਹਜ਼ਾਰ, ਹਯੂਗਲ ੨੦ ਤੋਂ ੩੦ ਹਜ਼ਾਰ। ਇਹਨਾਂ ਲਿਖਤਾਂ ਤੋਂ ਅੰਦਾਜ਼ਾ ਲੱਗਦਾ ਹੈ ਕਿ ਲੜਨ ਵਾਲੇ ਸਿੱਖ ਸਿਪਾਹੀ ੧੦-੧੨ ਹਜ਼ਾਰ ਸ਼ਹੀਦ ਹੋਏ ਤੇ 'ਵਹੀਰ' ਵਿਚੋਂ ਇਸਤਰੀਆਂ, ਬੱਚੇ ਤੇ ਬਿਰਧ ੧੯-੨੦ ਹਜ਼ਾਰ। ਰਲਾ ਮਿਲਾ ਕੇ ਸਿੱਖਾਂ ਦਾ ਸਾਰਾ ਜਾਨੀ ਨੁਕਸਾਨ ੩੦ ਹਜ਼ਾਰ ਦੇ ਲਗਪਗ ਹੋਇਆ। ਤੇ ਜੋ ਸਿੱਖਾਂ ਕੋਲ ਸਾਮਾਨ ਸੀ, ਉਹ ਅਟਸਟੇ ਸਾਰਾ ਹੀ ਲੁਟਿਆ ਗਿਆ। ਏਸੇ ਹੀ ਲੁੱਟ ਵਿਚ ਦਮਦਮੇ ਵਾਲੀ ਗੁਰੂ ਗ੍ਰੰਥ ਸਾਹਿਬ ਦੀ ਪ੍ਰਸਿੱਧ ਬੀੜ ਅਬਦਾਲੀ ਦੇ ਹੱਥ ਆਈ।

ਜਿਹੜੇ ਸਿੰਘ ਏਸ ਲੜਾਈ ਵਿਚੋਂ ਬਚੇ ਵੀ, ਉਹ ਸਾਰੇ ਹੀ ਥੋੜ੍ਹੇ ਬਹੁਤੇ ਫੱਟੜ ਹੋ ਚੁੱਕੇ ਸਨ। 'ਭੰਗੂ' ਜੀ ਇਸ ਬਾਰੇ ਇਉਂ ਲਿਖਦੇ ਹਨ :

"ਸਰਦਾਰ ਸਭੈ ਜ਼ਖ਼ਮੀ ਭਏ
ਸਾਬਤ ਰਹਿਓ ਨਾ ਕੋਇ। (ਪੰਨਾ ੩੫੯)
ਜੱਸਾ ਸਿੰਘ ਖਾਏ ਬਾਈ ਘਾਇ।
ਤੌ ਭੀ ਸਿੰਘ ਜੀ ਲੜਤੋ ਜਾਇ। (ਪੰਨਾ ੩੫੪)
ਸ਼ਸਤਰ ਚੜ੍ਹ ਸਿੰਘ ਬਹੁਤੇ ਖਾਇ।
ਦੇਖ ਨਾ ਓਦਰੇ ਫੇਰ ਲੜਾਇ। (ਪੰਨਾ ੩੫੫)"

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

"ਖੋੜਸ (੧੬) ਜ਼ਖ਼ਮ ਸਰਦਾਰ ਚੜ੍ਹਤ ਸਿੰਘ ਜੂ ਕੇ
ਭਏ ਸਜਾਮ ਸਿੰਘ ਸਰਦਾਰ ਕੇ ਅਨੇਕ ਹੈਂ।

ਦੁਵਾਦਸ (੧੨) ਜ਼ਖ਼ਮ ਜੱਸਾ ਸਿੰਘ ਕੇ ਸਖ਼ਤ ਥੀਏ
ਔਰ ਸਰਦਾਰਨ ਕਾ ਐਸੇ ਹੀ ਬਵੇਕ ਹੈ। (ਪੰਨਾ ੮੨੦)"

ਏਨੀ ਮਾਰ ਖਾ ਕੇ ਵੀ ਸਿੰਘਾਂ ਨੇ ਹੌਸਲੇ ਨਹੀਂ ਹਾਰੇ। ਨੇਜ਼ਾ ਉੱਚਾ ਕਰ ਕੇ ਇਕ ਨਿਹੰਗ ਸਿੰਘ ਕਹਿ ਰਿਹਾ ਸੀ : "ਖੋਟ ਨਿਕਲ ਗਿਆ ਹੈ, ਤੇ ਹੁਣ ਨਿਰੋਲ ਤੱਤ ਖ਼ਾਲਸਾ ਰਹਿ ਗਿਆ ਹੈ*।

ਰਾਤ ਅਬਦਾਲੀ ਨੇ ਏਥੇ ਹੀ ਕੱਟੀ। ਉਸ ਦੀ ਫ਼ੌਜ ਦਾ ਨੁਕਸਾਨ ਵੀ ੧੦-੧੨ ਹਜ਼ਾਰ ਤੋਂ ਘੱਟ ਨਹੀਂ ਸੀ। ਸ. ਆਲਾ ਸਿੰਘ ਪਟਿਆਲਾ ਨੇ ਏਸ ਲੜਾਈ ਵਿਚ ਸਿੱਖਾਂ ਦਾ ਸਾਥ ਨਹੀਂ ਦਿੱਤਾ ਸੀ ਤੇ ਨਾ ਹੀ ਉਹ ਅਬਦਾਲੀ ਦੇ ਪੇਸ਼ ਹੋਇਆ। ਅਬਦਾਲੀ ਨੇ ਏਸ ਗੱਲੋਂ ਗੁੱਸੇ ਹੋ ਕੇ ਅਗਲੇ ਦਿਨ ਬਰਨਾਲੇ ਦਾ ਕਿਲ੍ਹਾ ਸਾੜ ਦਿੱਤਾ ਤੇ ਇਲਾਕਾ ਲੁੱਟ ਲਿਆ। ਏਥੋਂ ਇਲਾਕਾ ਉਜਾੜਦਾ ਹੋਇਆ ਉਹ ਸਰਹਿੰਦ ਜਾ ਬੈਠਾ। ਅੰਤ ਸ. ਆਲਾ ਸਿੰਘ ਏਥੇ ਅਬਦਾਲੀ ਦੇ ਪੇਸ਼ ਹੋਇਆ। ਬਾਦਸ਼ਾਹ ਨੇ ਸਰਦਾਰ ਨੂੰ ਕੈਦ ਕਰ ਲਿਆ ਤੇ ਕੇਸ ਕਟਾਉਣ ਦਾ ਹੁਕਮ ਦਿੱਤਾ। ਸ. ਆਲਾ ਸਿੰਘ ਵਾਸਤੇ ਇਹ ਸਮਾਂ ਬੜਾ ਔਖਾ ਬਣਿਆ। ਉਹਨੇ ਬਾਦਸ਼ਾਹ ਅੱਗੇ ਬੇਨਤੀ ਕੀਤੀ ਕਿ ਜੇ ਉਸ ਨੂੰ ਉਹਦੇ ਕੇਸ ਮੁੱਲ ਦੇ ਦਿੱਤੇ ਜ਼ਾਣ, ਤਾਂ ਉਹ ਇਕ ਲੱਖ ਰੁਪਏ ਦੇਣ ਨੂੰ ਤਿਆਰ ਹੈ। ਬਾਦਸ਼ਾਹ ਨੇ ਲੱਖ ਦੀ ਥਾਂ ਸਵਾ ਲੱਖ ਮੰਗਿਆ, ਜੋ ਆਲਾ ਸਿੰਘ ਨੇ ਤਾਰ ਕੇ ਆਪਣੇ ਕੇਸ ਕਤਲ ਹੋਣੋਂ ਬਚਾ ਲਏ। ਇਸ ਤੋਂ ਵੱਖਰਾ ਪੰਜ ਲੱਖ ਖ਼ਰਾਜ ਤਾਰ ਕੇ ਸ. ਆਲਾ ਸਿੰਘ ਨੇ ਰਿਹਾਈ ਪਾਈ।

੧੫ ਫ਼ਰਵਰੀ ਨੂੰ ਅਬਦਾਲੀ ਸਰਹਿੰਦੋਂ ਤੁਰਿਆ। ਅੰਮ੍ਰਿਤਸਰ ਪੁੱਜਾ, ਤਾਂ ਹਿੰਦੀ ਮੁਸਲਮਾਨਾਂ ਦੇ ਆਖੇ ਲੱਗ ਕੇ ਹਰਿਮੰਦਰ ਸਾਹਿਬ ਦੀ ਬੇਅਦਬੀ ਕਰਨ ਲੱਗਾ। ਬਾਰੂਦ ਦੇ ਕੁੱਪੇ ਦੱਬ ਕੇ ਹਰਿਮੰਦਰ ਸਾਹਿਬ ਉਡਾ ਦਿੱਤਾ। ਇੱਟਾਂ ਉਡ ਕੇ ਚੁਫੇਰੇ ਪਈਆਂ, ਜਿਸ ਨਾਲ ਕਈ ਆਦਮੀ ਜ਼ਖ਼ਮੀ ਹੋਏ। ਇਕ ਇੱਟ ਅਹਿਮਦ

---

* ਇਕ ਨਿਹੰਗ ਬੁਕ ਤਹਿ ਕਹਯੋ ਊਚੋ ਬਚਨ ਸੁਨਾਏ
ਤੱਤ ਖ਼ਾਲਸੇ ਸੋ ਰਹਯੋ ਗਯੋ ਸੋ ਖੋਟ ਗਵਾਏ।
ਭਾਈ ਰਤਨ ਸਿੰਘ ਭੰਗੂ, ਪੰਨਾ ੩੫੮।

ਸ਼ਾਹ ਅਬਦਾਲੀ ਦੇ ਨੱਕ ਉਤੇ ਵੱਜੀ[*] ਜਿਸ ਨਾਲ ਚੋਖਾ ਜ਼ਖ਼ਮ ਹੋ ਗਿਆ। ਇਹ ਜ਼ਖ਼ਮ ਵਿਗੜ ਕੇ ਨਾਸੂਰ ਬਣ ਗਿਆ ਤੇ ਮੌਤ ਤੋਂ ਪਹਿਲਾਂ ਰਾਜ਼ੀ ਨਾ ਹੋਇਆ[+]। ਦਰਬਾਰ ਸਾਹਿਬ ਦੇ ਉਦਾਲੇ ਦੇ ਬਹੁਤ ਸਾਰੇ ਮਕਾਨ ਢਾਹ ਦਿੱਤੇ ਗਏ। ਢੱਠੇ ਹੋਏ ਮਕਾਨਾਂ ਦਾ ਮਲਬਾ, ਘੋੜਿਆਂ ਦੀ ਲਿੱਦ ਤੇ ਕੂੜਾ ਕਰਕਟ ਸੁੱਟਾ ਕੇ ਸਰੋਵਰ ਪੂਰ ਦਿੱਤਾ ਗਿਆ। ਗਾਂਈਂ ਕਤਲ ਕਰ ਕੇ, ਉਹਨਾਂ ਦਾ ਲਹੂ ਤੇ ਹੱਡੀਆਂ ਸਰੋਵਰ ਵਿਚ ਸੁੱਟੀਆਂ ਗਈਆਂ[++]। ਲਿੱਦ ਪਾ ਕੇ ਹਲ ਵਾਹ ਕੇ ਉਪਰ ਜੌਂ ਬੀਜ ਗਏ[□]।

ਏਥੋਂ ਚਲ ਕੇ ੩ ਮਾਰਚ, ੧੭੬੨ ਈ. ਨੂੰ ਅਬਦਾਲੀ ਲਾਹੌਰ ਪੁੱਜਾ। ਉਹ ਘਲੂਘਾਰੇ ਵਿਚੋਂ ਸਿੱਖਾਂ ਦੇ ਸਿਰਾਂ ਦੇ ਪੰਜਾਹ ਗੱਡੇ ਭਰ ਕੇ ਨਾਲ ਲੈ ਗਿਆ ਸੀ। ਲਾਹੌਰ ਦੇ ਦਰਵਾਜ਼ਿਆਂ ਉੱਤੇ ਉਹਨਾਂ ਸਿਰਾਂ ਦੇ ਮੁਨਾਰੇ ਬਣਾਏ ਗਏ ਤੇ ਥਾਂ-ਥਾਂ ਚੌਂਕਾਂ ਵਿਚ ਤੇ ਕੰਧਾਂ ਉੱਤੇ ਸਿਰ ਰੱਖੇ ਗਏ। ਸਿੱਖਾਂ ਦੇ ਲਹੂ ਨਾਲ ਲਾਹੌਰ ਦੀਆਂ ਖ਼ਾਸ-ਖ਼ਾਸ ਮਸੀਤਾਂ ਧੋਤੀਆਂ ਗਈਆਂ।

ਅਬਦਾਲੀ ਦਾ ਖ਼ਿਆਲ ਸੀ ਕਿ ਜਿਵੇਂ ਪਿਛਲੇ ਸਾਲ ਪਾਨੀਪਤ ਦੀ ਤੀਸਰੀ ਲੜਾਈ ਵਿਚ ਮਾਰ ਖਾ ਕੇ ਮਰਹੱਟੇ ਸਦਾ ਵਾਸਤੇ ਚੁੱਪ ਹੋ ਗਏ ਹਨ, ਏਸ ਤਰ੍ਹਾਂ ਘਲੂਘਾਰੇ ਦੀ ਕਤਲਾਮ ਪਿਛੋਂ ਸਿੱਖ ਵੀ ਕਦੇ ਸਿਰ ਨਹੀਂ ਉਠਾ ਸਕਣਗੇ। ਏਸ ਲੜਾਈ ਦਾ ਸਿੱਟਾ ਵੇਖਣ ਵਾਸਤੇ ਉਹ ਕੁਛ ਸਮੇਂ ਲਈ ਲਾਹੌਰ ਹੀ ਟਿਕ ਗਿਆ। ਅੱਗੇ ਵੇਖੀਏ, ਇਹ ਮਾਰੂ ਸੱਟ ਖਾ ਕੇ ਗੁਰੂ-ਪੰਥ ਕਿਵੇਂ ਉਠਦਾ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਹਿ।

ਪ੍ਰਸੰਗ ਲਿਖਿਆ, ੧੯-੭-੪੯ ਈ.

---

* ਮਧ ਹਰਿਮੰਦਰ ਢਾਹ ਤਿਨ ਦਯੋ।
ਤਿਹ ਦਾਰੂ ਕੁੱਪੇ ਚਿਣਾਵਤ ਭਯੋ।
ਦੀਨੀ ਤਿਨ ਕੋ ਅਗਨ ਲਗਾਇ।
ਉਡੀ ਇੱਟ ਉਹਾਂ ਪਹੁੰਚੀ ਜਾਇ।
ਲੱਗੀ ਨੱਕ ਕੇ ਊਪਰ ਜਾਇ।
ਹੋਇ ਨਾ ਚੰਗਾ ਰੋਗੀ ਕਹਾਇ। ਭਾਈ ਰਤਨ ਸਿੰਘ ਭੰਗੂ, ਪੰਨਾ ੩੪੦

\+ ਪੰਥ ਪ੍ਰਕਾਸ਼, ਗਿ. ਗਿਆਨ ਸਿੰਘ, ਪੰਨਾ ੯੨੯।

++ ਲੇਟਰ ਮੁਗ਼ਲ ਹਿਸਟਰੀ, ਹਰੀ ਰਾਮ ਗੁਪਤਾ, ਪੰਨਾ ੧੯੨, ਤਾਰੀਖ਼ਾਂ ਦੇ ਹਵਾਲੇ ਸਹਿਤ।

□ ਤਾਲਮਧ ਦਈ ਲਿੱਦ ਗਿਰਾਇ।
ਜੌਂ ਬੀਜੇ, ਜਾਊ ਖੋਦ ਚਰਾਇ। ਭਾਈ ਰਤਨ ਸਿੰਘ ਭੰਗੂ, ਪੰਨਾ ੩੪੭।

ੴ ਸਤਿਗੁਰ ਪ੍ਰਸਾਦਿ॥

# ਘਲੂਘਾਰੇ ਦੇ ਪਿੱਛੋਂ ਪੰਥ ਦੀ ਚੜ੍ਹਦੀ ਕਲਾ

# ਜੰਗ ਪਿਪਲੀ ਸਾਹਿਬ

## ਅੰਮ੍ਰਿਤਸਰ

ਹਿੰਦੁਸਤਾਨ ਦੀ ਸਭ ਤੋਂ ਵੱਡੀ ਤਾਕਤ—ਮਰਹੱਟੇ—ਇਕ ਵਾਰ ਅਬਦਾਲੀ ਤੋਂ ਹਾਰ ਖਾ ਕੇ ਸਦਾ ਵਾਸਤੇ ਸੌਂ ਗਈ ਸੀ। ਉਸ ਵਿਚ ਤਾਣ ਨਹੀਂ ਸੀ ਰਿਹਾ ਕਿ ਫਿਰ ਕਦੇ ਸਿਰ ਉਠਾ ਸਕੇ। ਜਦ ਇਕ ਸਾਲ ਪਿਛੋਂ ਅਬਦਾਲੀ ਸਿੱਖਾਂ ਦਾ ਖ਼ਾਤਮਾ ਕਰਨ ਦੀ ਧਾਰ ਕੇ ਫੇਰ ਪੰਜਾਬ ਵਿਚ ਆਇਆ, ਤਾਂ ਮਰਹੱਟਿਆਂ ਦੇ ਰਾਜਦੂਤ ਉਸਦੇ ਬੂਹੇ ਉੱਤੇ ਅਭੈਦਾਨ ਲੈਣ ਵਾਸਤੇ ਆ ਡਿੱਗੇ। ਇਸ ਗੱਲ ਨੇ ਅਬਦਾਲੀ ਨੂੰ ਬਹੁਤ ਹੰਕਾਰੀ ਬਣਾ ਦਿੱਤਾ ਸੀ।

ਵੱਡੇ ਘਲੂਘਾਰੇ ਵਿਚ ਤੀਹ ਹਜ਼ਾਰ ਸਿੱਖ—ਬੱਚੇ ਤੇ ਇਸਤਰੀਆਂ—ਤਲਵਾਰ ਦੀ ਭੇਟ ਕਰਕੇ ਅਬਦਾਲੀ ਸਮਝ ਬੈਠਾ ਸੀ ਕਿ ਹੁਣ ਸਿੱਖ ਕਦੇ ਵੀ ਨਹੀਂ ਉਠ ਸਕਣਗੇ। ਏਹਾ ਵੇਖਣ ਵਾਸਤੇ ਉਹ ਲਾਹੌਰ ਡੇਰੇ ਲਾ ਬੈਠਾ ਸੀ, ਪਰ ਵਾਹਿਗੁਰੂ ਜਾਣੇ—ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਿੱਖਾਂ ਨੂੰ ਕੀ ਪਾਣ ਲਾਈ ਹੈ, ਉਹ ਡਿੱਗ-ਡਿੱਗ ਕੇ ਉਠਣਾ, ਹਾਰ ਖਾ-ਖਾ ਕੇ ਜਿੱਤਣਾ ਤੇ ਮਰ-ਮਰ ਕੇ ਸੁਰਜੀਤ ਹੋਣਾ ਜਾਣਦੇ ਸਨ। ਇਸ ਕੌਮ ਦਾ ਨਸ਼ਾਨਾ ਹੈ :

**"ਹਾਰਨਾ ਪਾਪ ਨਹੀਂ,**

**"ਪਰ**

**"ਹਾਰ ਮੰਨ ਲੈਣਾ ਪਾਪ ਹੈ।"**

ਮਰਦਾਂ ਦੀ ਦੁਨੀਆਂ ਵਿਚ ਸਦਾ ਇਸ ਸਿਧਾਂਤ ਦੀ ਪੂਜਾ ਹੁੰਦੀ ਹੈ :

**"ਫੱਟ ਖਾ ਕੇ ਉਠੋ,**

**"ਤੇ**

## "ਹਾਰ ਨੂੰ ਜਿੱਤ ਵਿਚ ਬਦਲਣ ਵਾਸਤੇ "ਸਿਰ ਧੜ ਦੀ ਬਾਜ਼ੀ ਲਾ ਦਿਓ।"

ਕੋਈ ਵੀ ਹੋਰ ਕੌਮ—ਸ਼ਾਇਦ—ਏਨੀ ਸੱਟ ਖਾ ਕੇ ਦੁਬਾਰਾ ਸਿਰ ਨਾ ਉਠਾ ਸਕਦੀ, ਪਰ ਇਹ ਕਲਗੀਧਰ ਦੀ ਸਾਜੀ ਹੋਈ—ਖੰਡਾ-ਕੁਲ-ਛੱਤਰੀ—ਖ਼ਾਲਸਾ ਕੌਮ ਸੀ। ਪੰਜ ਫ਼ਰਵਰੀ, ੧੭੬੨ ਈ. ਵਾਲੇ ਦਿਨ ਘਲੂਘਾਰੇ ਵਿਚ ਤੀਹ ਹਜ਼ਾਰ ਸਿੱਖ ਕਤਲ ਹੁੰਦੇ ਹਨ। ਕੁੱਪ ਤੋਂ ਚੱਲ ਕੇ ਬਰਨਾਲੇ ਤਕ ਅਬਦਾਲੀ ਮਗਰ ਜਾਂਦਾ ਹੈ। ਸਾਮਾਨ ਸਾਰਾ ਸਿੱਖਾਂ ਕੋਲੋਂ ਲੁਟਿਆ ਗਿਆ ਹੈ। ਸਾਰੇ ਦੇ ਸਾਰੇ ਸਿਪਾਹੀ ਤੇ ਸਰਦਾਰ ਫੱਟੜ ਹੋ ਚੁੱਕੇ ਹਨ। ਬਰਨਾਲੇ ਤੋਂ ਨੱਸ ਕੇ ਸਿੰਘ ਬਰਾੜਾਂ ਦੇ ਪਿੰਡਾਂ ਵਿਚ ਸਿਰ ਲੁਕਾਉਣ ਵਾਸਤੇ ਜਾਂਦੇ ਹਨ। ਅਬਦਾਲੀ ਤੋਂ ਡਰਦਿਆਂ ਬਰਾੜ ਆਪਣੇ ਘਰਾਂ ਵਿਚ ਸਿੰਘਾਂ ਨੂੰ ਥਾਂ ਨਹੀਂ ਦੇਂਦੇ, ਸਗੋਂ ਬੁਰਾ ਸਲੂਕ ਕਰਦੇ ਹਨ। ਅੰਦਾਜ਼ਾ ਲਾਓ ਕਿ ਜੇ ਏਸ ਹਾਲਤ ਵਿਚ ਵੀ ਸਿੰਘ ਹੌਸਲਾ ਨਹੀਂ ਹਾਰਦੇ, ਤਾਂ ਉਹਨਾਂ ਦੇ ਅੰਦਰ ਕੋਈ ਅਗੰਮੀ ਤਾਕਤ ਤੇ ਚੜ੍ਹਦੀ ਕਲਾ ਦੀ ਲਗਨ ਸੀ।

ਬਰਨਾਲੇ ਤੋਂ ਨੱਸ ਕੇ ਸਿੰਘ ਜੈਤੋ, ਭਗਤੂ, ਬੱਲੂ, ਕਾਉਣੀ, ਚੜਿੱਕ, ਘੋਲੀਆ, ਚੁਬਾਰਾ, ਫਰੀਦਕੋਟ, ਕਾਂਗੜ ਆਦਿ ਪਿੰਡਾਂ ਵਿਚ ਆ ਟਿਕੇ। ਇਹਨਾਂ ਵਿਚੋਂ ਬਹੁਤੇ ਥਾਂਈਂ ਨਿਭਦੀ ਨਾ ਦਿੱਸੀ, ਤਾਂ ਸਿੰਘ ਬਠਿੰਡੇ ਦੇ ਉਦਾਲੇ ਜਾ ਕੱਠੇ ਹੋਏ। ਜ਼ਰਾ ਕੁ ਸਰੀਰ ਦੇ ਫੱਟ ਆਠਰੇ, ਤਾਂ ਸਿੰਘ ਇਕ ਥਾਂ ਇਕੱਤਰ ਹੋਏ। ਉਹ ਮਿਲ ਕੇ ਇਹ ਝੋਰੇ ਨਹੀਂ ਝੁਰਦੇ ਕਿ ਕਿਸੇ ਦਾ ਕਿਹੜਾ ਸੰਬੰਧੀ ਸ਼ਹੀਦ ਹੋ ਗਿਆ ਹੈ, ਜਾਂ ਉਸ ਦਾ ਕਿੰਨਾ ਕੁ ਨੁਕਸਾਨ ਹੋਇਆ ਹੈ, ਸਗੋਂ ਵਿਚਾਰਾਂ ਇਹ ਕਰਦੇ ਹਨ ਕਿ ਹੁਣ ਅਬਦਾਲੀ ਨਾਲ ਕਿਵੇਂ ਪੇਸ਼ ਆਉਣਾ ਹੈ? ਉਨ੍ਹਾਂ ਨੂੰ ਚਿੰਤਾ ਏਸ ਗੱਲ ਦੀ ਸੀ ਕਿ ਘਲੂਘਾਰੇ ਦੀ ਹਾਰ ਦਾ ਦਾਗ ਕਿਵੇਂ ਧੋਤਾ ਜਾਵੇ। ਉਹ ਖ਼ੁਸ਼ ਸਨ ਤੇ ਵਾਹਿਗੁਰੂ ਦੇ ਧੰਨਵਾਦੀ ਸਨ ਕਿ ਅਬਦਾਲੀ ਅਜੇ ਪੰਜਾਬ ਵਿਚ ਹੀ ਸੀ। ਘਲੂਘਾਰੇ ਵਿਚ ਸਿੱਖਾਂ ਦੇ ਹਾਰਨ ਦੇ ਤਿੰਨ ਵੱਡੇ ਕਾਰਨ ਸਨ : ਅਬਦਾਲੀ ਕੋਲ ਤੋਪਖ਼ਾਨਾ ਸੀ ਤੇ ਸਿੱਖਾਂ ਕੋਲ ਅਸਲੋਂ ਨਹੀਂ। ਅਬਦਾਲੀ ਦੀ ਫ਼ੌਜ ਨਾਲੋਂ ਸਿੱਖ ਸਿਪਾਹੀਆਂ ਦੀ ਗਿਣਤੀ ਬਹੁਤ ਘੱਟ ਸੀ। ਸਿੱਖਾਂ ਦੇ ਨਾਲ ਉਹਨਾਂ ਦਾ 'ਵਹੀਰ' ਸੀ। ਏਨੇ ਘਾਟੇ ਹੁੰਦਿਆਂ

ਅਸੀਂ ਸੱਕੇ ਵੀਰ 'ਅਜੀਤ' ਦੇ ਜੋ ਰਣੋਂ ਨਾ ਹਾਰੇ
ਸਾਡੇ ਅੰਦਰ ਰੂਹ 'ਜੁਝਾਰ' ਦੀ ਨਿਤ 'ਫ਼ਤਹਿ' ਪੁਕਾਰੇ
ਅਸੀਂ ਡਾਢੇ ਜ਼ੋਰਾਵਰਾਂ ਤੋਂ 'ਜ਼ੋਰਾਵਰ' ਸਾਰੇ
ਸਾਡੇ ਹੱਥੀਂ ਚਮਕਣ ਬਿਜਲੀਆਂ ਖੰਡੇ ਦੋ-ਧਾਰੇ
ਅਸੀਂ ਨਦੀਆਂ ਤਰੀਏ ਲਹੂ ਦੀਆਂ ਤੇਗ਼ਾਂ ਦੀ ਧਾਰੇ
ਅਸੀਂ ਫੁੱਲਾਂ ਵਾਂਗ ਲਤਾੜੀਏ ਭਖਦੇ ਅੰਗਿਆਰੇ
ਅਸੀਂ ਹੱਸ ਹੱਸ ਆਪਣੇ ਸਿਰਾਂ 'ਤੇ ਚਲਵਾਏ ਆਰੇ
ਤੇ ਸਖਣੇ ਧੜ ਦੀ ਤੇਗ਼ ਵਾਹ ਨਹੀਂ ਜੰਗੋਂ ਹਾਰੇ
ਅਸੀਂ ਹਿੱਕਾਂ ਅੰਦਰ ਮਾਰੀਏ, ਸੀਨੇ ਵਿਚ ਖਾਈਏ
ਅਸੀਂ ਪੂਜਾ ਕਰੀਏ ਤੇਗ਼ ਦੀ ਸਿਰ ਭੇਟ ਚੜ੍ਹਾਈਏ
ਤੇ ਸਿਰਾਂ ਦੀ ਮਾਲਾ ਫੇਰੀਏ, ਰੱਤ ਅੰਦਰ ਨ੍ਹਾਈਏ
ਅਸੀਂ ਆਕੜ ਭੰਨੀਏ ਆਕੀਆਂ, ਬਲਵਾਨ ਝੁਕਾਈਏ
ਅਸੀਂ ਹਾਰੀ ਹੋਈ ਤਕਦੀਰ ਨੂੰ ਜਿਤ ਵਿਚ ਪਲਟਾਈਏ
ਅਸੀਂ ਨਹੀਂ ਮਰਹੱਟੇ, ਹਾਰ ਖਾ ਜੋ ਦਿਲ ਛੱਡ ਜਾਈਏ
ਅਸੀਂ ਸੱਗਵਾਂ ਬਦਲਾ ਲੈ ਲਈਏ ਤਾਂ ਭੋਜਨ ਖਾਈਏ
ਅਸੀਂ ਮਿਣ ਮਿਣ ਵੱਢੀਏ ਪੋਰੀਆਂ ਵੱਢ ਵੰਡੀਆਂ ਪਾਈਏ
ਕੀ ਮਾਣਸ ਬੱਪੜੇ, ਦੈਂਤ ਵੀ ਮਿਧ ਮਾਰ ਮੁਕਾਈਏ
ਅਸੀਂ ਨਾਦਰ ਵਰਗੇ ਲੁੱਟ ਲਏ ਡਰ ਕੀਹਦਾ ਖਾਈਏ?
ਜੇ ਭਾਜੀ ਅਹਿਮਦ ਸ਼ਾਹ ਦੀ ਨਾ ਸੱਜਰੀ ਲਾਹੀਏ
ਸਾਨੂੰ ਸਿੰਘ ਕਿਸੇ ਨਹੀਂ ਆਖਣਾ, ਕਿਉਂ ਲਾਜ ਲੁਆਈਏ
ਸਾਨੂੰ ਕਲਗ਼ੀਧਰ ਨੇ ਸਾਜਿਆ ਘਤ ਸਿਦਕ ਕੁਠਾਲੀ
ਪੰਜ ਤੱਤ ਨਹੀਂ, ਧਾਤਾਂ ਢਾਲ ਕੇ ਇਹ ਦੇਹੀ ਢਾਲੀ
ਫਿਰ ਗੁੜ੍ਹਤੀ ਖੰਡੇ ਧਾਰ ਦੀ ਉਸ ਆਪ ਪਿਆਲੀ
ਇਹ ਡਲ੍ਹਕੇ ਖ਼ੂਨ 'ਜੁਝਾਰ' ਦਾ ਮੱਥੇ ਦੀ ਲਾਲੀ
ਅਸੀਂ ਲੋਹੇ ਵਿਚੋਂ ਬਾਲੀਏ ਜਦ ਲਾਟਾਂ ਵਾਲੀ
ਤਾਂ ਰੂਪ ਧਾਰ 'ਵੈਰਾਟ' ਦਾ ਪਿੜ ਕਰੀਏ ਖ਼ਾਲੀ

ਅਸੀਂ ਮੌਤ ਨਾ ਭੁੱਖੀ ਮੋੜੀਏ ਬਣ ਆਈ ਸਵਾਲੀ
ਇਉਂ ਕਹਿ ਕੇ ਚੋਟਾਂ ਮਾਰ ਕੇ ਚੜ੍ਹ ਪਏ ਅਕਾਲੀ
ਕਿਤੇ ਨਿਕਲ ਪੰਜਾਬੋਂ ਜਾਏ ਨਾ ਸੁੱਕਾ ਅਬਦਾਲੀ
ਉਹਨਾਂ ਰੱਖ ਵਿਖਾਈ 'ਸੀਤਲਾ' ਗੱਲ ਮਰਦਾਂ ਵਾਲੀ

ਸਰਬ ਸੰਮਤੀ ਨਾਲ ਇਹ ਫ਼ੈਸਲਾ ਹੋ ਗਿਆ ਕਿ ਅਬਦਾਲੀ ਨਾਲ ਦੋ-ਦੋ ਹੱਥ ਵੇਖੇ ਜਾਣ। ਪਰ, ਉਸ ਨਾਲ ਸਿੱਧੀ ਟੱਕਰ ਲੈਣ ਤੋਂ ਪਹਿਲਾਂ ਤਿਆਰੀ ਦੀ ਲੋੜ ਸੀ। ਘਲੂਘਾਰੇ ਵਿਚ ਸਿੰਘਾਂ ਦੇ ਘੋੜੇ ਮਾਰੇ ਗਏ ਤੇ ਹਥਿਆਰ ਟੁੱਟ ਗਏ ਸਨ। ਦਾਰੂ ਸਿੱਕੇ ਤੇ ਪੈਸੇ ਦੀ ਅਸਲੋਂ ਅਣਹੋਂਦ ਸੀ। ਇਹ ਸਾਰੀਆਂ ਲੋੜਾਂ ਪੂਰੀਆਂ ਕਰਨ ਵਾਸਤੇ ਸਿੰਘ ਤਿਆਰ ਹੋ ਗਏ।

ਜਿੱਥੇ ਬਰਾੜ ਇਸ ਵਾਰ ਬੇਮੁਖ ਹੋ ਗਏ ਸਨ, ਓਥੇ ਬਹੁਤ ਸਾਰੇ ਮਲਵਈ ਸਿਦਕੀ ਘਰਾਣੇ ਵੀ ਸਨ, ਜਿਨ੍ਹਾਂ ਨੇ ਸਿੱਖਾਂ ਦਾ ਭਰਾਵਾਂ ਵਾਂਗ ਆਦਰ ਕੀਤਾ ਤੇ ਹਰ ਤਰ੍ਹਾਂ ਦੀ ਸੇਵਾ ਕੀਤੀ। ਸੋ ਦਲ ਖ਼ਾਲਸਾ ਆਪਣੇ ਬਾਲ ਬੱਚੇ ਅਜੇਹੇ ਸਿਦਕੀ ਸਿੱਖਾਂ ਦੇ ਘਰੀਂ ਛੱਡ ਕੇ ਸਰਹਿੰਦ ਵੱਲ ਹੋ ਤੁਰਿਆ।

ਜ਼ੈਨ ਖ਼ਾਂ ਸਿੱਖਾਂ ਦਾ ਡਰ ਦਿਲੋਂ ਲਾਹੀ ਬੈਠਾ ਸੀ। ਉਸਦਾ ਖ਼ਿਆਲ ਸੀ ਕਿ ਜੇ ਸਿੱਖ ਕਦੇ ਸਿਰ ਉਠਾਉਣਗੇ ਵੀ, ਤਾਂ ਕਈ ਸਾਲਾਂ ਪਿੱਛੋਂ। ਪਰ ਸਿੱਖਾਂ ਨੇ ਚੁੱਪ ਬਹਿ ਕੇ ਮਸਾਂ ਤਿੰਨ ਮਹੀਨੇ ਕੱਟੇ। ਫ਼ਰਵਰੀ ਵਿਚ ਘਲੂਘਾਰਾ ਹੋਇਆ ਤੇ ਮਈ ਵਿਚ ਸਿੰਘ ਸਰਹਿੰਦ ਉੱਤੇ ਜਾ ਪਏ। ਅੱਗੋਂ ਜ਼ੈਨ ਖ਼ਾਂ ਟਾਕਰੇ ਵਾਸਤੇ ਆਇਆ, ਪਰ ਸਿੰਘਾਂ ਦੇ ਜੋਸ਼ ਦਾ ਟਾਕਰਾ ਨਾ ਕਰ ਸਕਿਆ।

## ਵਾਰ

ਫੱਟ ਆਠਰੇ ਜਾਂ ਜ਼ਰਾ ਕੁ ਸਰੀਰ ਦੇ
ਤੇਗ਼ਾਂ ਖ਼ਾਲਸੇ ਨੇ ਫੇਰ ਚਮਕਾਈਆਂ
ਘਲੂਘਾਰੇ ਦੀਆਂ ਭਾਜੀਆਂ ਲਾਹੁਣ ਨੂੰ
ਸਿੰਘਾਂ ਕੀਤੀਆਂ ਸਰਹਿੰਦ 'ਤੇ ਚੜ੍ਹਾਈਆਂ
ਸੋਆਂ ਸੁਣੀਆਂ ਜਾਂ ਜ਼ੈਨ ਖ਼ਾਂ ਨਵਾਬ ਨੇ
ਸ਼ਹਿਰੋਂ ਬਾਹਰ ਆ ਛਾਉਣੀਆਂ ਪਾਈਆਂ
ਸਿੰਘ ਬਾਜਾਂ ਵਾਂਗ ਝੱਟ ਕਰ ਆਣ ਪਏ

ਕੂੰਜਾਂ ਸੁੱਤੀਆਂ ਹੀ ਆਣ ਦਬਾਈਆਂ
ਹੱਲਾ ਬੋਲ ਸਰਹਿੰਦ ਸਿੰਘਾਂ ਲੁੱਟ ਲਈ
ਫ਼ੌਜਾਂ ਵੈਰੀ ਦੀਆਂ ਮਾਰ ਭਜਾਈਆਂ
ਜ਼ੈਨ ਖ਼ਾਨ ਦੀਆਂ ਕੀਤੀਆਂ ਤਿਆਰੀਆਂ
ਵਿਚੇ ਰਹਿ ਗਈਆਂ, ਕਿਸੇ ਨਾ ਕੰਮ ਆਈਆਂ
ਚਾਰਾ ਵੇਖਿਆ ਜਾਂ ਹੋਰ ਨਾ ਨਵਾਬ ਨੇ
ਭੇਟਾ ਪੰਥ ਅੱਗੇ ਆਣ ਟਿਕਾਈਆਂ
ਲੈ ਕੇ ਆਕੀਆਂ ਤੋਂ ਨਜ਼ਰਾਂ 'ਸੀਤਲਾ'
ਵਾਗਾਂ ਖ਼ਾਲਸੇ ਨੇ ਪਿਛਾਂ ਨੂੰ ਭੁਹਾਈਆਂ

ਜ਼ੈਨ ਖ਼ਾਂ ਨੂੰ ਤਦ ਪਤਾ ਲੱਗਾ, ਜਦ ਸਿੰਘ ਸਰਹਿੰਦ ਦੇ ਨੇੜੇ ਆ ਪਹੁੰਚੇ। ਜ਼ੈਨ ਖ਼ਾਂ ਫ਼ੌਜ ਲੈ ਕੇ ਸਹਿਰੋਂ ਬਾਹਰ ਟਾਕਰੇ ਵਾਸਤੇ ਆਇਆ। ਸਿੰਘਾਂ ਨੇ ਫ਼ੌਜ ਦੇ ਦੋ ਹਿੱਸੇ ਕਰ ਲਏ। ਇਕ ਜੱਥੇ ਨੇ ਤਾਂ ਜ਼ੈਨ ਖ਼ਾਂ ਦੀ ਫ਼ੌਜ ਉੱਤੇ ਹਮਲਾ ਕੀਤਾ ਤੇ ਦੂੱਜੇ ਨੇ ਸ਼ਹਿਰ ਵਿਚ ਲੁੱਟ ਮਾਰ ਮਚਾ ਦਿੱਤੀ। ਘੜੀਆਂ ਪਲਾਂ ਵਿਚ ਸ਼ਹਿਰ ਦਾ ਬਹੁਤ ਸਾਰਾ ਹਿੱਸਾ ਲੁੱਟ ਲਿਆ। ਓਧਰ ਜ਼ੈਨ ਖ਼ਾਂ ਦੀ ਫ਼ੌਜ ਸਿੰਘਾਂ ਦੀ ਤਲਵਾਰ ਦੀ ਝਾਲ ਨਾ ਝੱਲ ਸਕੀ ਤੇ ਥਾਂ-ਥਾਂ ਨੱਸ ਉਠੀ। ਜ਼ੈਨ ਖ਼ਾਂ ਨੂੰ ਸੁਲ੍ਹਾ ਬਿਨਾਂ ਬਚਾਅ ਦਾ ਹੋਰ ਚਾਰਾ ਨਾ ਦਿਸਿਆ। ਉਹ ਪੰਥ ਦੀ ਸ਼ਰਨ ਆ ਪਿਆ ਤੇ ਪੰਜਾਹ ਹਜ਼ਾਰ ਨਕਦ ਦੇ ਕੇ ਸੁਲ੍ਹਾ ਕਰ ਲਈ। ਦਲ ਖ਼ਾਲਸੇ ਨੂੰ ਇਸ ਵੇਲੇ ਪੈਸੇ ਤੇ ਹਥਿਆਰਾਂ ਦੀ ਬਹੁਤੀ ਲੋੜ ਸੀ। ਉਹ ਜਾਣਦੇ ਸਨ ਕਿ ਜ਼ੈਨ ਖ਼ਾਂ ਸਰਹਿੰਦ ਛੱਡ ਕੇ ਕਿਤੇ ਚਲਾ ਨਹੀਂ ਚੱਲਿਆ। ਇਸ ਨਾਲ ਫੇਰ ਵੀ ਵੇਖੀ ਜਾਏਗੀ, ਪਰ ਅਬਦਾਲੀ ਨੂੰ ਲਾਹੌਰੋਂ ਤੁਰਨ ਤੋਂ ਪਹਿਲਾਂ-ਪਹਿਲਾਂ ਜ਼ਰੂਰ ਮਿਲਣਾ ਹੈ। ਸੋ, ਸਿੱਖ ਨਜ਼ਰਾਨਾ ਲੈ ਕੇ ਪਟਿਆਲੇ ਵੱਲ ਤੁਰ ਪਏ। ਉਹ ਬਹਾਦਰਗੜ੍ਹ ਕੋਲ ਪੁਹੰਚੇ ਸਨ, ਜਾਂ ਪਿਛੋਂ ਜ਼ੈਨ ਖ਼ਾਂ ਤੇ ਲਛਮੀ ਨਾਰਾਇਣ ਨੇ ਹਮਲਾ ਕਰ ਦਿੱਤਾ। ਉਹਨਾਂ ਦਾ ਖ਼ਿਆਲ ਸੀ ਕਿ ਇਸ ਤਰ੍ਹਾਂ ਅਵੇਸਲੇ ਜਾਂਦੇ ਸਿੰਘਾਂ ਉੱਤੇ ਵਾਰ ਕਰਨ ਨਾਲ ਉਹ ਜ਼ਰੂਰ ਜਿੱਤ ਪ੍ਰਾਪਤ ਕਰ ਸਕਣਗੇ, ਪਰ ਉਹਨਾਂ ਨੂੰ ਏਸ ਵਿਸਾਹਘਾਤ ਦਾ ਫਲ ਵੀ ਕੌੜਾ ਹੀ ਚਖਣਾ ਪਿਆ। ਸਿੰਘ ਉਹਨਾਂ ਹੀ ਪੈਰਾਂ ਤੋਂ ਭੌਂ ਕੇ ਫੇਰ ਸ਼ੇਰਾਂ ਵਾਂਗ ਸ਼ਿਕਾਰ 'ਤੇ ਟੁੱਟ ਪਏ।

# ਸਾਕਾ

ਲੈ ਨਜ਼ਰਾਨੇ ਖ਼ਾਲਸੇ ਜਦ ਵਾਗ ਭੁਹਾਈ
ਵਾਹਦੇ ਭੁੱਲ ਨਵਾਬ ਨੇ ਛੋਹ ਦਿੱਤੀ ਲੜਾਈ
ਪਿਛੋਂ ਹੱਲਾ ਬੋਲਿਆ ਮੁੜ ਕਲ੍ਹੇ ਜਗਾਈ
ਓਥੋਂ ਮੁੜ ਪਏ ਖ਼ਾਲਸੇ ਚੰਡੀ ਚਮਕਾਈ
ਦੁਸ਼ਮਣ ਦਲ ਵਿਚ ਉਨ੍ਹਾਂ ਨੇ ਉਹ ਵਾਢੀ ਪਾਈ
ਮੜ੍ਹੇ ਸੰਜੋਈਂ ਵਿੰਨ੍ਹਦੇ ਕਰ ਰਹੇ ਸਫ਼ਾਈ
ਲਹੂ ਵਿਚ ਧੋ-ਧੋ ਕੱਢਦੇ ਉਹ ਤੇਗ਼ ਤਿਹਾਈ
ਪੱਛੋਂ ਜਿਵੇਂ ਖਿਲਾਰਦੀ ਕਾਲੀ ਘਟ ਆਈ
ਸਿੰਘਾਂ ਮਾਰ ਨਵਾਬ ਦੀ ਤਿਉਂ ਫ਼ੌਜ ਖਪਾਈ
ਹੋਸ਼ ਆਈ ਤਦ ਜ਼ੈਨ ਨੂੰ ਫਿਰ ਸ਼ਰਨ ਤਕਾਈ
ਸਿੰਘਾਂ ਭੁੱਲਾਂ ਬਖ਼ਸ਼ੀਆਂ ਗੱਲ ਦਿਲੋਂ ਭੁਲਾਈ
ਲੈ ਕੇ ਦੂਣੀ ਦੱਖਣਾ ਕਰ ਤੁਰੇ ਚੜ੍ਹਾਈ

ਇਸ ਲੜਾਈ ਵਿਚ ਵੀ ਜ਼ੈਨ ਖ਼ਾਂ ਹਾਰ ਗਿਆ। ਉਹ ਸਭ ਕੁਛ ਛੱਡ ਕੇ ਨੱਸ ਕੇ ਸਰਹਿੰਦ ਜਾ ਵੜਿਆ। ਸਿੰਘਾਂ ਨੇ ਨਖ਼ਸਮੀ ਫ਼ੌਜ ਦਾ ਬੁਰਾ ਹਾਲ ਕੀਤਾ। ਜ਼ੈਨ ਖ਼ਾਂ ਤੇ ਉਸਦੇ ਦੀਵਾਨ ਲਛਮੀ ਨਾਰਾਇਣ ਦਾ ਡੇਰਾ ਸਿੰਘਾਂ ਲੁੱਟ ਲਿਆ। ਇਸ ਘਮਸਾਣ ਵਿਚ ਸਿੰਘਾਂ ਦੇ ਹੱਥ ਏਨਾ ਸਾਮਾਨ ਆਇਆ ਕਿ ਸਾਰੀ ਕਸਰ ਪੂਰੀ ਹੋ ਗਈ। ਕਈ ਸਰਦਾਰਾਂ ਦਾ ਖ਼ਿਆਲ ਸੀ ਕਿ ਨਸਦੇ ਜ਼ੈਨ ਖ਼ਾਂ ਦਾ ਪਿੱਛਾ ਕੀਤਾ ਜਾਏ, ਪਰ ਅਬਦਾਲੀ ਨੂੰ ਮਿਲਣ ਦੀ ਬਹੁਤੀ ਤਾਂਘ ਕਰਕੇ ਇਹ ਕੰਮ ਕਿਸੇ ਹੋਰ ਸਮੇਂ ਉੱਤੇ ਟਾਲ ਦਿੱਤਾ ਗਿਆ।

ਹੁਣ ਸਿੰਘ ਹਜ਼ਾਰ-ਹਜ਼ਾਰ ਦੇ ਜੱਥੇ ਬਣਾ ਕੇ ਸਾਰੇ ਪੂਰਬੀ ਪੰਜਾਬ ਵਿਚ ਖਿਲਰ ਗਏ। ਸਾਰਾ ਦੁਆਬਾ ਪੈਰਾਂ ਥੱਲੇ ਲਤਾੜ ਦਿੱਤਾ ਗਿਆ। ਮਾਝੇ ਵਿਚ—ਖ਼ਾਸ ਲਾਹੌਰ ਤਕ—ਸਿੰਘ ਲੁੱਟ ਮਾਰ ਕਰਦੇ ਜਾ ਪਹੁੰਚੇ। ਇਸ ਵੇਲੇ ਅਬਦਾਲੀ ਸਣੇ ਫ਼ੌਜਾਂ ਕਲਾਨੌਰ (ਜ਼ਿਲਾ ਗੁਰਦਾਸ ਪੁਰ) ਵਿਚ ਬੈਠਾ ਸੀ। ਉਹ ਮਾਰਚ ਤੋਂ ਜੂਨ ਤਕ ਲਾਹੌਰ ਰਿਹਾ ਤੇ ਜੁਲਾਈ ਵਿਚ ਕਲਾਨੌਰ ਚਲਾ ਗਿਆ। ਏਥੇ ਉਹ ਅੱਧ ਸਤੰਬਰ ਤਕ ਰਿਹਾ ਤੇ ਫੇਰ ਲਾਹੌਰ ਆ ਗਿਆ। ਉਸਨੇ ਸਿੱਖਾਂ ਦੇ ਟਾਕਰੇ

ਵਾਸਤੇ ਗਸ਼ਤੀ ਫ਼ੌਜਾਂ ਘਲੀਆਂ, ਪਰ ਉਹ ਸਫਲ ਨਾ ਹੋ ਸਕੀਆਂ। ਸਿੱਖ ਸਾਰਾ ਮਾਝਾ ਤੇ ਰਿਆੜਕੀ ਲੁੱਟ ਕੇ ਬਿਨਾਂ ਕਿਸੇ ਵੱਡੀ ਲੜਾਈ ਦੇ ਪਾਨੀਪਤ-ਕਰਨਾਲ ਜਾ ਬੈਠੇ। ਏਥੇ ਉਹ ੨੫ ਅਗਸਤ ਤੋਂ ੨੪ ਸਤੰਬਰ ਤਕ ਰਹੇ।

ਸਾਰੇ ਪੰਥ ਨੇ ਇਹ ਇਹ ਫ਼ੈਸਲਾ ਕੀਤਾ ਕਿ ਹੁਣ ਅਬਦਾਲੀ ਨਾਲ ਡਟ ਕੇ ਟੱਕਰ ਲਈ ਜਾਵੇ, ਉਹ ਨਾ ਹੋਵੇ ਕਿ ਉਹ ਚੁੱਪ ਕੀਤਾ ਹੀ ਅਫ਼ਗ਼ਾਨਿਸਤਾਨ ਨੂੰ ਖਿਸਕ ਜਾਵੇ। ਸਲਾਹ ਹੋਈ ਕਿ ਦੀਵਾਲੀ ਉੱਤੇ ਸਾਰਾ ਪੰਥ ਅੰਮ੍ਰਿਤਸਰ ਕੱਠਾ ਹੋਵੇ ਤੇ ਓਦੋਂ ਹੀ ਅਬਦਾਲੀ ਨਾਲ ਦੋ ਹੱਥ ਵੇਖੇ ਜਾਣ।

ਘਲੂਘਾਰੇ ਦੀ ਹਾਰ ਸਿੰਘਾਂ ਵਾਸਤੇ ਜਿੱਤ ਨਾਲੋਂ ਵੀ ਮਾਣ ਵਾਲੀ ਸਾਬਤ ਹੋਈ। ਓਸ ਦਿਨ ਤੋਂ ਅਬਦਾਲੀ ਦਾ ਰੋਹਬ ਉੱਕਾ ਸਿੰਘਾਂ ਦੇ ਦਿਲ ਤੋਂ ਉਤਰ ਗਿਆ। ਹੁਣ ਉਹ ਚਾਅ ਨਾਲ ਅਬਦਾਲੀ ਦਾ ਟਾਕਰਾ ਕਰਨਾ ਚਾਹੁੰਦੇ ਸਨ। ਸੋ, ਇਹ ਗੁਰਮਤਾ ਕਰਕੇ ੨੪ ਸਤੰਬਰ ਨੂੰ ਦਲ ਖਾਲਸਾ ਨਗਾਰੇ ਵਜਾਉਂਦਾ ਕਰਨਾਲ ਤੋਂ ਅੰਮ੍ਰਿਤਸਰ ਨੂੰ ਤੁਰਿਆ

## ਮਿਰਜ਼ਾ

ਮਤਾ ਪਕਾਇਆ ਖ਼ਾਲਸੇ, ਨਾਨਕ ਨਾਮ ਧਿਆ
ਨਾਲ ਅਬਦਾਲੀ ਜੂਝੀਏ, ਦਿਲ ਦੇ ਲਾਹੀਏ ਚਾੱ
'ਕੋਈ ਨਹੀਂ ਮਿਲਿਆ ਸੂਰਮਾ', ਕਹੇ ਨਾ ਕਾਬਲ ਜਾ
ਭਾਜੀ ਸੱਜ-ਮ-ਸੱਜਰੀ, ਮਰਦ ਦੇਣ ਪਰਤਾੱ
ਆਏ ਸਾਵੇ ਪਹਿਨ ਜੋ, ਦਿਹੋ ਗੁਲਾਲ ਨੁਹਾੱ
ਯਾਦ ਰਖਣ ਕਈ ਪੀਹੜੀਆਂ, ਮੋੜੋ ਉਹ ਹੱਥ ਲਾ
ਚੁਣ ਚੁਣ ਪੰਥ-ਵਿਰੋਧੀਆਂ, ਦੇਵੋ ਪਕੜ ਸਜ਼ਾੱ
ਚੜ੍ਹ ਪਏ ਇਹ ਦਿਲ ਧਾਰ ਕੇ, ਚੋਟ ਨਗਾਰੇ ਲਾ

ਪੰਥ-ਵਿਰੋਧੀਆਂ ਨੂੰ ਸੋਧਣ ਵਿਚ ਅੱਗੇ ਜੇ ਕੋਈ ਕਸਰ ਬਾਕੀ ਰਹਿ ਗਈ ਸੀ, ਤਾਂ ਉਹ ਪੂਰੀ ਕਰਦੇ ਹੋਏ ਖ਼ਾਲਸੇ ੧੬ ਅਕਤੂਬਰ, ੧੭੬੨ ਈ: ਨੂੰ ਅੰਮ੍ਰਿਤਸਰ ਆ ਪੁੱਜੇ। ਅੱਗੇ ਅਬਦਾਲੀ ਨੂੰ ਇਹ ਸਾਰੀਆਂ ਖ਼ਬਰਾਂ ਪਹੁੰਚ ਗਈਆਂ ਸਨ। ਸਿੱਖਾਂ ਦੀ ਇਹ ਅਜਿੱਤ ਦਲੇਰੀ ਤੇ ਅਟੱਲ ਜੋਸ਼ ਵੇਖ ਕੇ ਅਬਦਾਲੀ ਘਬਰਾ ਗਿਆ। ਉਸ ਨੂੰ ਇਉਂ ਭਾਸ ਰਿਹਾ ਸੀ ਕਿ ਉਹ ਇਸ

ਵਾਗੀ ਸਿੱਖਾਂ ਨੂੰ ਜਿੱਤ ਨਹੀਂ ਸਕੇਗਾ। ਸੋ, ਉਸਨੇ ਨੀਤਕ ਚਾਲ ਨਾਲ ਕੰਮ ਕੱਢਣਾ ਚਾਹਿਆ। ਉਸਨੇ ਪੰਥ ਨਾਲ ਸੁਲ੍ਹਾ ਕਰਨ ਵਾਸਤੇ ਆਪਣੇ ਰਾਜਦੂਤ ਅੰਮ੍ਰਿਤਸਰ ਭੇਜੇ। ਉਹ ਸ਼ਾਹੀ ਸ਼ਾਨ ਨਾਲ ਦਲ ਖ਼ਾਲਸੇ ਦੇ ਆਗੂਆਂ ਕੋਲ ਗਏ। ਏਸੇ ਠਾਠ ਤੇ ਰਾਜਸੀ ਰੁਹਬ ਨਾਲ ਉਹਨਾਂ ਅੱਗੇ ਹਿੰਦੁਸਤਾਨ ਦੇ ਕਈ ਰਾਜਿਆਂ ਤੇ ਨਵਾਬਾਂ ਨੂੰ ਝੁਕਾ ਲਿਆ ਸੀ, ਪਰ ਏਥੇ ਕਲਗ਼ੀਧਰ ਦੇ ਮਤਵਾਲੇ ਦੇਸ਼-ਭਗਤ ਫ਼ਕੀਰਾਂ ਨਾਲ ਟਾਕਰਾ ਸੀ। ਸਿੱਖ ਸਰਦਾਰਾਂ ਦੀ ਸਭਾ ਵਿਚ ਅਬਦਾਲੀ ਦੇ ਦੂਤ ਪਹੁੰਚੇ ਤੇ ਹਾਕਮਾਨਾ ਢੰਗ ਨਾਲ ਕਹਿਣ ਲੱਗੇ, "ਖ਼ਾਲਸਾ ਬਹਾਦਰੋ ! ਬਾਦਸ਼ਾਹ ਸਲਾਮਤ ਨਾਲ ਲੜ ਕੇ ਤੁਸਾਂ ਚੰਗੀ ਤਰ੍ਹਾਂ ਵੇਖ ਲਿਆ ਹੈ। ਘਲੂਘਾਰੇ ਵਾਲਾ ਦਿਨ ਤੁਹਾਡੀ ਤਾਰੀਖ਼ ਵਿਚੋਂ ਕਦੇ ਨਹੀਂ ਭੁਲੇਗਾ। ਇਹ ਸੁੰਦਰ ਜੁਆਨੀਆਂ ਕਿਉਂ ਭੰਗ ਦੇ ਭਾੜੇ ਗੁਆਉਂਦੇ ਹੋ ? ਜਿਸਦੇ ਸਾਹਮਣੇ ਦਿੱਲੀ ਦਾ ਮੁਗ਼ਲ ਝੁਕ ਗਿਆ ਹੈ, ਜਿਸਦੇ ਅੱਗੇ ਮਰਹੱਟੇ ਨਿਉਂ ਗਏ ਹਨ, ਤੁਸੀਂ ਉਸਦਾ ਟਾਕਰਾ ਕਿੰਨਾ ਕੁ ਚਿਰ ਕਰਦੇ ਰਹੋਗੇ ? ਇਹ ਪੰਜਾਬ ਦੇ ਚੌਧਰੀ ਤੇ ਫ਼ੌਜਦਾਰ ਨਹੀਂ, ਜਿਨ੍ਹਾਂ ਤੋਂ ਤੁਸੀਂ ਆਕੀ ਰਹਿ ਸਕੋਗੇ, ਇਹ ਟਾਕਰਾ ਸ਼ਹਿਨਸ਼ਾਹ ਅਫ਼ਗ਼ਾਨਿਸਤਾਨ ਤੇ ਦੁਨੀਆਂ ਦੇ ਸਭ ਤੋਂ ਵੱਡੇ ਜਰਨੈਲ ਨਾਲ ਹੈ। ਸੋ, ਆਪ ਜ਼ਰਾ ਠੰਢੇ ਦਿਲ ਨਾਲ ਸਾਰੀਆਂ ਗੱਲਾਂ ਬਾਰੇ ਸੋਚ ਲਵੋ। ਬਾਦਸ਼ਾਹ ਸਲਾਮਤ ਤੁਹਾਡੀ ਬਹਾਦਰੀ ਉੱਤੇ ਮੋਹਿਤ ਹੈ। ਉਹ ਅਜੇਹੀ ਦਲੇਰ ਕੌਮ ਨੂੰ ਆਪਣਾ ਮਿੱਤਰ ਬਣਾਉਣਾ ਚਾਹੁੰਦਾ ਹੈ। ਆਓ, ਸੁਲ੍ਹਾ ਕਰ ਲਵੋ। ਬਾਦਸ਼ਾਹ ਸਲਾਮਤ ਅੱਗੇ ਨਜ਼ਰਾਨਾ ਧਰੋ ਤੇ ਪੰਜਾਬ ਦੀ ਹਕੂਮਤ ਸੰਭਾਲ ਲਵੋ। ਸ਼ਹਿਨਸ਼ਾਹ ਅਹਿਮਦ ਸ਼ਾਹ ਦੀ ਸ਼ਰਣ ਹੁੰਦਿਆਂ ਹੋਇਆਂ, ਤੁਹਾਨੂੰ ਦਿੱਲੀ ਸਰਕਾਰ ਦਾ ਵੀ ਕੋਈ ਡਰ ਨਹੀਂ ਰਹੇਗਾ। ਆਸ ਹੈ ਕਿ ਸਿੱਖ ਕੌਮ ਦੇ ਸਿਆਣੇ ਆਗੂ ਇਹ ਸਮਾਂ ਹੱਥੋਂ ਨਹੀਂ ਜਾਣ ਦੇਣਗੇ।"

ਇਹ ਗੱਲਾਂ ਸੁਣ ਕੇ ਸਿੱਖ ਸਰਦਾਰ ਜੋਸ਼ ਵਿਚ ਆ ਗਏ। ਉਹਨਾਂ ਨੂੰ ਏਸ ਸੁਲ੍ਹਾ ਵਿਚ ਪੰਥ ਦੀ ਮੌਤ ਲੁਕੀ ਹੋਈ ਦਿਸ ਪਈ। ਸਿੱਖੀ ਅਣਖ ਅੰਦਰੋਂ ਵੰਗਾਰ ਉਠੀ : "ਬਹਾਦਰੋ ! ਸੰਭਲ ਜਾਇਓ !"

"ਕੌਮਾਂ ਲੜਾਈ ਵਿਚ ਨਹੀਂ ਮਰਦੀਆਂ, ਸੁਲ੍ਹਾ ਵਿਚ ਖ਼ਤਮ ਹੁੰਦੀਆਂ ਹਨ।"

"ਸੋ, ਵੇਖਿਓ, ਕਿਸੇ ਫ਼ਰੇਬ ਵਿਚ ਨਾ ਆ ਜਾਇਓ।" ਕਲਗ਼ੀਧਰ ਦੇ ਸਾਜੇ ਸਿੰਘਾਂ ਨੇ ਅਬਦਾਲੀ ਦੇ ਦੂਤਾਂ ਨੂੰ ਅੱਗੋਂ ਇਉਂ ਉੱਤਰ ਦਿੱਤਾ :

## ਸਾਕਾ

ਬੋਲੇ ਅੱਗੋਂ ਖ਼ਾਲਸੇ, ਸੁਣ ਲਉ ਕੰਨ ਲਾ ਕੇ
ਤੁਸਾਂ ਸਾਡੇ ਵੱਲੋਂ ਸ਼ਾਹ ਨੂੰ ਕਹਿ ਦੇਣਾ ਜਾ ਕੇ
ਸੌਂਹ ਉਸ ਨੂੰ ਅੱਲਾ ਪਾਕ ਦੀ ਆਵੇ ਟਿੱਲ ਲਾ ਕੇ
ਅਸੀਂ ਰਣ ਵਿਚ ਉਸ ਨੂੰ ਮਿਲਾਂਗੇ ਹੱਥ ਤੇਗ਼ ਉਠਾ ਕੇ
ਅਸੀਂ ਸੁਲ੍ਹਾ ਕਰਾਂਗੇ ਓਸ ਨਾਲ ਖ਼ੈਬਰ ਵਿਚ ਜਾ ਕੇ
ਤੇ ਰੱਤ ਨਾਲ ਸ਼ਰਤਾਂ ਲਿਖਾਂਗੇ ਗੱਲ ਬੰਨੇ ਲਾ ਕੇ
ਉਹ ਨਜ਼ਰਾਂ ਚਾਹਵੇ ਪੰਥ ਤੋਂ ਇਉਂ ਈਨ ਮਨਾ ਕੇ
ਪਰ ਸ਼ੇਰ ਨਾ ਜਿਉਂਦੇ 'ਸੀਤਲਾ' ਨੱਕ ਨੱਥ ਪੁਆ ਕੇ

ਸਿੰਘਾਂ ਨੇ ਬੜੇ ਜੋਸ਼ ਵਿਚ ਕਿਹਾ, "ਅਬਦਾਲੀ ਨਾਲ ਸੁਲ੍ਹਾ ਨਹੀਂ ਹੋ ਸਕਦੀ। ਹਜ਼ਾਰਾਂ ਨਿਰਦੋਸ਼ ਬੱਚਿਆਂ ਤੇ ਧਰਮੀ ਦੇਵੀਆਂ ਦੀ ਹੱਤਿਆ ਉਸਦੇ ਸਿਰ ਹੈ। ਉਸ ਤੋਂ ਘਲੂਘਾਰੇ ਦਾ ਬਦਲਾ ਲਿਆ ਜਾਵੇਗਾ। ਉਹ ਕੌਣ ਹੁੰਦਾ ਹੈ ਪੰਜਾਬ ਦਾ ਰਾਜ ਦੇਣ ਵਾਲਾ ? ਪੰਜਾਬ ਸਾਡਾ ਹੈ, ਤੇ ਇਸਦੇ ਬਾਦਸ਼ਾਹ ਅਸੀਂ ਹਾਂ। ਕਿਸੇ ਤੋਂ ਭਿੱਛਿਆ ਵਜੋਂ ਰਾਜ ਲੈਣ ਨਾਲੋਂ, ਵੈਰੀ ਦੀ ਗੋਲੀ ਦਾ ਨਿਸ਼ਾਨਾ ਬਣਨਾ ਚੰਗਾ ਹੈ। ਉਹ ਬਾਦਸ਼ਾਹ ਨਹੀਂ, ਲੁਟੇਰਾ ਹੈ। ਉਹ ਨਿਰਦੋਸ਼ ਪੰਜਾਬੀਆਂ ਨੂੰ ਲੁੱਟਣ ਵਾਸਤੇ ਆਉਂਦਾ ਹੈ, ਪਰ ਹੁਣ ਪੰਜਾਬ ਦੇ ਰਾਖੇ ਜਾਗ ਪਏ ਹਨ। ਸੋ, ਅਬਦਾਲੀ ਨਾਲ ਓਹੋ ਸਲੂਕ ਕੀਤਾ ਜਾਵੇਗਾ, ਜੋ ਕਿਸੇ ਡਾਕੂ ਤੇ ਲੁਟੇਰੇ ਨਾਲ ਹੁੰਦਾ ਹੈ। ਜਾਓ, ਉਸ ਨੂੰ ਆਖ ਦੇਣਾ, ਕਿ ਗੁਰੂ-ਪੰਥ ਉਸਦੀ ਰਣ ਤੱਤੇ ਵਿਚ ਉਡੀਕ ਕਰ ਰਿਹਾ ਹੈ।"

ਅਹਿਮਦ ਸ਼ਾਹ ਆਪਣੇ ਦੂਤ ਭੇਜ ਕੇ ਚੁੱਪ ਨਹੀਂ ਸੀ ਹੋ ਬੈਠਾ। ਉਹ ਜਾਣਦਾ ਸੀ ਕਿ ਸਿੱਖ ਬੜੀ ਅਣਖੀਲੀ ਕੌਮ ਹੈ। ਉਹ ਸੁਲ੍ਹਾ ਮੰਨਣ ਨਹੀਂ ਲੱਗੇ। ਤੇ ਜੇ ਅਜੇਹੀ ਸੁਲ੍ਹਾ ਮੰਨ ਗਏ, ਤਾਂ ਉਹ ਬਿਨਾਂ ਮਾਰਿਆਂ ਹੀ ਮਰ

ਜਾਣਗੇ। ਫੇਰ ਤਲਵਾਰ ਦੀ ਲੋੜ ਹੀ ਨਹੀਂ। ਇਹ ਸੋਚ ਕੇ ਉਹਨੇ ਫ਼ੌਜਾਂ ਤਿਆਰ ਰੱਖੀਆਂ ਸਨ। ਰਾਜਦੂਤਾਂ ਨੇ ਵਾਪਸ ਜਾ ਕੇ ਸਾਰਾ ਹਾਲ ਦਸਿਆ, ਤਾਂ ਅਬਦਾਲੀ ਨੇ ਉਸੇ ਵੇਲੇ ਅੰਮ੍ਰਿਤਸਰ ਉੱਤੇ ਚੜ੍ਹਾਈ ਕਰ ਦਿੱਤੀ।

## ਵਾਰ

ਗੁੱਸਾ ਖਾਇਕੇ ਦੁਰਾਨੀ ਫ਼ੌਜਾਂ ਚਾੜ੍ਹੀਆਂ
ਆਈਆਂ ਸਿੱਖਾਂ ਨਾਲ ਜ਼ੋਰ ਅਜ਼ਮਾਨ
ਖਾ ਕੇ ਲੱਖ ਲੱਖ ਕਸਮ ਰਸੂਲ ਦੀ
ਚੜ੍ਹੇ ਕਾਲ ਰੂਪ ਧਾਰ ਕੇ ਪਠਾਨ
ਕਹਿਣ : ਇਕ ਨਹੀਂ ਜਿਉਂਦਾ ਅੱਜ ਛੱਡਣਾ
ਆਇਆ ਸਾਮ੍ਹਣੇ ਜੋ ਬੀਰ ਬਲਵਾਨ
ਹਿੱਕ ਡਾਹ ਕੇ ਜਿਹੜਾ ਰੋਕੂ ਸਾਡੇ ਵਾਰ ਨੂੰ
ਕੋਈ ਦਿੱਸਦਾ ਨਹੀਂ ਮਰਦ ਜੁਆਨ
ਰਾਜਪੂਤ, ਮਰਹੱਟੇ, ਸਭ ਵੇਖ ਲਏ
ਵੇਖੀ ਸਿੱਖਾਂ ਦੀ ਵੀ ਜਾਊ ਕਿਰਪਾਨ
'ਸਿੱਖੀ' ਨਾਮ ਹੈ ਮਿਟਾਉਣਾ ਹਿੰਦ ਦੇਸ਼ 'ਚੋਂ
ਮੇਟੇ ਬਾਲ ਜਿਉਂ ਸਲੇਟ 'ਤੋਂ ਨਸ਼ਾਨ
ਦਾਹਵੇ ਬੰਨ੍ਹ ਕੇ ਉਹ ਵਾਂਗ ਨਮਰੂਦ ਦੇ
ਲੱਗੇ ਰੱਬ ਵੱਲ ਤੀਰ ਚਲਾਨ
ਆਏ ਭਰੇ ਹੰਕਾਰ ਦੇ 'ਸੀਤਲਾ'
ਨਾਲ ਸਿੱਖਾਂ ਦੇ ਕਰਨ ਘਮਸਾਨ

੧੬ ਅਕਤੂਬਰ ਸ਼ਾਮ ਨੂੰ ਅਬਦਾਲੀ ਇਕ ਲੱਖ ਦੇ ਲਗਪਗ ਫ਼ੌਜ ਲੈ ਕੇ ਅੰਮ੍ਰਿਤਸਰ ਦੇ ਨੇੜੇ ਆ ਬੈਠਾ। ਓਧਰ ਖ਼ਾਲਸਾ ਫ਼ੌਜਾਂ ਵੀ ੬੦ ਹਜ਼ਾਰ ਦੇ ਕਰੀਬ 'ਅਕਾਲ ਬੁੰਗੇ' ਸਾਹਿਬ ਕੱਠੀਆਂ ਹੋਈਆਂ ਹੋਈਆਂ ਸਨ। ਅਗਲੇ ਦਿਨ ੧੭ ਅਕਤੂਬਰ, ੧੭੬੨ ਈ. ਨੂੰ ਦੀਵਾਲੀ ਦੇ ਦਿਨ ਗੁਰਦੁਆਰਾ ਪਿਪਲੀ ਸਾਹਿਬ ਕੋਲ ਜੰਗ ਸ਼ੁਰੂ ਹੋ ਗਿਆ। ਉਸ ਦਿਨ ਸੂਰਜ ਨੂੰ ਪੂਰਾ ਗ੍ਰਹਿਣ ਸੀ। ਪਹੁ-ਫੁਟਾਲਾ ਹੁੰਦਿਆਂ ਹੀ ਦੋਹਾਂ ਪਾਸਿਆਂ ਤੋਂ ਲੜਾਈ ਸ਼ੁਰੂ ਹੋ ਗਈ।

## ਸਾਕਾ

ਸਿੰਘਾਂ ਨੇ ਵੀ ਲਾ ਦਿੱਤੀ ਤਦ ਚੋਟ ਨਗਾਰੇ
ਨਿਕਲੇ ਵਿਚ ਮੈਦਾਨ ਦੇ ਛੱਡਦੇ ਜੈਕਾਰੇ
ਚੱਕਰ ਸੋਂਹਦੇ ਸਿਰਾਂ 'ਤੇ ਜਿਉਂ ਚੰਦ ਪਰਵਾਰੇ
ਬਿਜਲੀ ਨੂੰ ਸ਼ਰਮਾਂਵੰਦੇ ਖੰਡੇ ਦੋਧਾਰੇ
ਰੋਹ ਵਿਚ ਖਿਚਕੇ ਛੱਡਦੇ ਜਦ ਤੀਰ ਕਰਾਰੇ
ਮੜ੍ਹੇ ਸੰਜੋਈਂ ਵਿੰਨ੍ਹਦੇ ਵੈਰੀ ਹੰਕਾਰੇ
ਦੈਂਤਾਂ ਵਰਗੇ ਪਰਬਤੀ ਜਿਉਂ ਬੁਰਜ ਉਸਾਰੇ
ਡਿੱਗਣ ਨਾਲ ਭੁਚਾਲ ਦੇ ਜਿਉਂ ਢਹਿਣ ਮੁਨਾਰੇ
ਲੇਟੇ ਸੂਹੇ ਪਹਿਨ ਕੇ ਇਉਂ ਪੈਰ ਪਸਾਰੇ
ਧੋਬੀ ਨੇ ਹਲਵਾਨ ਦੇ ਜਿਉਂ ਥਾਨ ਖਿਲਾਰੇ
ਚਮਕਣ ਖ਼ੂੰਨੀ ਬੁਲਬੁਲੇ ਜਿਉਂ ਲਾਲ ਅੰਗਾਰੇ
ਜਿਉਂ ਕੇਸੂ ਦੇ ਬਾਗ਼ ਵਿਚ ਫੁੱਲ ਖਿਲਰੇ ਸਾਰੇ

ਬੜਾ ਕਹਿਰ ਦਾ ਘਮਸਾਨ ਸੀ। ਇਕ ਪਾਸੇ ਉਹ ਅਬਦਾਲੀ, ਜੋ ਆਪਣੇ ਆਪ ਨੂੰ ਸਾਰੇ ਹਿੰਦ ਦਾ ਜੇਤੂ ਸਮਝਦਾ ਸੀ ਤੇ ਇਕ ਪਾਸੇ ਉਹ ਖ਼ਾਲਸਾ ਪੰਥ, ਜੋ ਆਪਣੇ ਆਪ ਨੂੰ ਅਕਾਲੀ ਫ਼ੌਜ ਤੇ ਬਾਕੀ ਸਭ ਨੂੰ ਚੁਰਾਸੀ ਮੰਨਦਾ ਸੀ। ਸਿੱਖਾਂ ਨੇ ਇਹ ਲੜਾਈ ਆਪ ਜਾਣ ਬੁਝ ਕੇ ਤੇ ਸੁੱਖਾਂ ਸੁਖ ਕੇ ਛੇੜੀ ਸੀ। ਉਹ ਘਲੂਘਾਰੇ ਦਾ ਬਦਲਾ ਲੈਣਾ ਚਾਹੁੰਦੇ ਸਨ। ਅੱਜ ਉਹਨਾਂ ਨੂੰ ਆਪਣੇ 'ਵਹੀਰ' ਦੇ ਬਚਾਉਣ ਦੀ ਚਿੰਤਾ ਨਹੀਂ ਸੀ। ਅੱਜ ਉਹ ਕੇਵਲ ਮਰਨ ਮਾਰਨ ਵਾਸਤੇ ਪਿੜ ਵਿਚ ਆਏ ਹਨ। ਅੱਜ ਉਹਨਾਂ ਦੀ ਤਲਵਾਰ ਵਿਚ ਬਿਜਲੀ ਵਰਗੀ ਤੇਜ਼ੀ ਤੇ ਪਰਲੋ ਵਰਗਾ ਮਾਰੂਥਲ ਸੀ। ਉਹ ਜਿਸ ਪਾਸੇ ਮੂੰਹ ਕਰਕੇ ਪੈਂਦੇ, ਵੈਰੀ ਲੋਥਾਂ ਦੇ ਰੂਪ ਵਿਚ ਵਟਦੇ ਜਾਂਦੇ। ਘੜੀਆਂ ਪਲਾਂ ਵਿਚ ਚੁਫੇਰੇ ਮੁਰਦਿਆਂ ਦੇ ਢੇਰ ਲੱਗ ਗਏ। ਵੈਰੀ ਦਲ ਵਿਚ ਘਬਰਾਹਟ ਵਧਦੀ ਵੇਖੀ, ਤਾਂ ਸਰਦਾਰ ਸਗੋਂ ਜੋਸ਼ ਨਾਲ ਹੱਲੇ ਕਰਨ ਲਗੇ।

## ਪਉੜੀ

ਜਦ ਹੇਠ ਮਾਰਦੇ ਆਏ, ਵੈਰੀ ਪੰਥ ਦੇ
ਤਾਂ ਸਿੰਘ ਉਠੇ ਭਬਕਾਏ, ਭੁੱਖੇ ਸ਼ੇਰ ਜਿਉਂ

ਉਨ੍ਹਾਂ ਸੁੱਤੇ ਟੁੰਬ ਜਗਾਏ ਜ਼ਹਿਰੀ ਉੱਡਣੇ
ਉਨ੍ਹਾਂ ਤੰਦੀ ਚਾੜ੍ਹ ਉਡਾਏ, ਖੰਭਾਂ ਬਿਨਾਂ ਹੀ
ਉਹ ਮੂਲ ਨਾ ਕਰਦਾ 'ਹਾਏ' ਜਿਸਨੂੰ ਡੰਗਦੇ
ਉਹ ਪਾੜ ਹਿੱਕਾਂ ਵਿਚ ਪਾਏ, ਜਾਨ ਚੁਰਾਂਵਦੇ
ਉਹ ਰਹਿੰਦੇ ਨਿੱਤ ਤਿਹਾਏ ਡੁੱਬੇ ਖ਼ੂੰਨ ਵਿਚ
ਉਹ ਪਰਤ ਨਾ ਖ਼ਾਲੀ ਆਏ, ਨਿਕਲੇ ਭੱਥਿਓਂ
ਉਹ ਸਾਂਝਾਂ ਲੈਣ ਬਣਾਏ ਨਵੀਆਂ ਟਿਕਣ ਨੂੰ
ਉਹ ਸੀਨੇ ਵਿਚ ਸਮਾਏ ਕਿਸੇ ਜੁਆਨ ਦੇ
ਉਹ ਦੇਣ ਦਵੈਤ ਮਿਟਾਏ ਲਾਟ ਪਤੰਗ ਜਿਉਂ
ਦੇ ਲੋਰੀ ਦੇਣ ਸੁਆਏ, ਗੋਦੀ ਮੌਤ ਦੀ
ਜਿਉਂ ਭਰ ਭਰ ਜਾਮ ਪਿਆਏ, ਸਾਕੀਂ ਰੱਜਵੇਂ
ਇਉਂ 'ਸੀਤਲ' ਹੋਸ਼ ਭੁਲਾਏ, ਸੁੱਤੇ ਸੈਂਕੜੇ

ਟਾਕਰੇ ਉੱਤੇ ਵੀ ਅੱਗੇ ਜਗਤ ਪ੍ਰਸਿੱਧ ਲੜਾਕੀ ਕੌਮ ਸੀ ਤੇ ਅਹਿਮਦ ਸ਼ਾਹ ਆਪਣੇ ਸਮੇਂ ਦਾ ਸਭ ਤੋਂ ਵੱਡਾ ਜਰਨੈਲ। ਪਠਾਣ ਬੜੀ ਬਹਾਦਰੀ ਨਾਲ ਲੜੇ। ਜਿਸ ਪਾਸੇ ਸਿੱਖਾਂ ਦਾ ਜ਼ੋਰ ਵਧਦਾ ਵੇਖਦਾ, ਅਹਿਮਦ ਸ਼ਾਹ ਆਪ ਓਥੇ ਜਾਕੇ ਆਪਣੀ ਫ਼ੌਜ ਦਾ ਹੌਂਸਲਾ ਵਧਾਉਂਦਾ। ਦੋਹੀਂ ਪਾਸੀਂ ਸੂਰਮੇਂ ਜੀਵਨ ਆਸ ਤਿਆਗ ਕੇ ਲੜ ਰਹੇ ਸਨ। ਸੂਰਜ ਚੜ੍ਹਨ ਤੋਂ ਪਹਿਲਾਂ ਲੜਾਈ ਆਰੰਭ ਹੋਈ ਸੀ ਤੇ ਏਸ ਤਰ੍ਹਾਂ ਲਹੂ ਦੀ ਹੋਲੀ ਖੇਡਦਿਆਂ ਤਕਾਲਾਂ ਪੈ ਗਈਆਂ। ਸਿੰਘ ਹਰ ਕੀਮਤ ਉੱਤੇ ਘਲੂਘਾਰੇ ਵਾਲੀ ਭਾਜੀ ਲਾਹੁਣੀ ਚਾਹੁੰਦੇ ਸਨ। ਸੋ ਏਸ ਅਗਾਧ ਜੋਸ਼ ਅੱਗੇ ਪਠਾਣ ਖਲੋ ਨਾ ਸਕੇ। ਉਹ ਥਾਂ-ਥਾਂ ਪਿਛੇ ਹਟਣ ਲੱਗੇ। ਫ਼ਤਹਿ ਨੇੜੇ ਵੇਖ ਕੇ ਸਿੱਖ ਸਰਦਾਰਾਂ ਨੇ ਆਖ਼ਰੀ ਕਹਿਰੀ ਹੱਲਾ ਬੋਲ ਦਿੱਤਾ। ਉਹ ਲਹਿੰਦੇ ਸੂਰਜ ਨਾਲ ਵੈਰੀ ਕੌਮ ਨੂੰ ਵੀ ਲਹਿੰਦੇ ਵੱਲ ਤੋਰ ਦੇਣਾ ਚਾਹੁੰਦੇ ਸਨ।

## ਸਾਕਾ

ਹੱਲਾ ਕੀਤਾ ਖ਼ਾਲਸੇ ਰਣਜੀਤ ਵਜਾਏ
ਚੁਣ ਚੁਣ ਵੈਰੀ ਫ਼ੌਜ ਦੇ ਕਈ ਯੋਧੇ ਘਾਏ
ਫਲ ਤੋਂ ਖ਼ਾਲੀ ਕੇਲਿਆਂ ਜਿਉਂ ਕੱਟ ਗਿਰਾਏ
ਸੋਹਣੇ ਸਰੂ ਜੁਆਨ ਕਈ ਜਮਲੋਕ ਪੁਚਾਏ

ਉਖੜੇ ਪੈਰ ਮੈਦਾਨ 'ਚੋਂ ਗ਼ਿਲਜ਼ੇ ਘਬਰਾਏ
ਨੱਸੇ ਪਿੜ 'ਚੋਂ ਹਾਰ ਖਾ ਉਹ ਪ੍ਰਾਣ ਬਚਾਏ
ਆਖ਼ਰ ਅਹਿਮਦ ਸ਼ਾਹ ਵੀ ਗਿਆ ਕੰਡ ਵਿਖਾਏ
ਮਾਰਨ ਆਇਆ 'ਸੀਤਲਾ' ਗਿਆ ਮਾਣ ਗੁਆਏ

ਏਸ ਲੜਾਈ ਵਿਚ ਅਹਿਮਦ ਸ਼ਾਹ ਨੂੰ ਪੂਰੀ ਤਰ੍ਹਾਂ ਹਾਰ ਹੋਈ। ਉਹ ਪ੍ਰਾਣ ਲੈ ਕੇ ਨੱਸਿਆ ਤੇ ਲਾਹੌਰ ਜਾ ਵੜਿਆ। ਸਿੰਘਾਂ ਨੇ ਨੱਸਦੇ ਪਠਾਣਾਂ ਨੂੰ ਘੇਰੇ ਵਿਚ ਲੈ ਲਿਆ। ਅਬਦਾਲੀ ਦਾ ਸੁੰਵਾ ਡੇਰਾ ਸਿੰਘਾਂ ਦੇ ਹੱਥ ਆਇਆ। ਏਸ ਲੜਾਈ ਵਿਚ ਦੁਰਾਨੀ ਫ਼ੌਜ ਦਾ ਬੁਰਾ ਹਾਲ ਹੋਇਆ। ਠੀਕ ਹੀ ਸਿੰਘਾਂ ਨੇ ਘਲੂਘਾਰੇ ਦਾ ਬਦਲਾ ਲੈ ਲਿਆ। ਘੇਰੇ ਵਿਚ ਆਏ ਦੁਰਾਨੀਆਂ ਨੇ ਹਥਿਆਰ ਸੁੱਟ ਦਿੱਤੇ ਤੇ ਸਿੱਖਾਂ ਕੋਲੋਂ ਪ੍ਰਾਣਾਂ ਦੀ ਭਿੱਛਿਆ ਮੰਗੀ। ਸਿੰਘਾਂ ਨੇ ਕਿਸੇ ਨਿਹੱਥੇ ਨੂੰ ਕਤਲ ਨਹੀਂ ਕੀਤਾ, ਪਰ ਕੁਛ ਸਮੇਂ ਵਾਸਤੇ ਉਹਨਾਂ ਨੂੰ ਕੈਦੀ ਜ਼ਰੂਰ ਬਣਾ ਲਿਆ। ਉਹਨਾਂ ਦੇ ਸਿਰਾਂ ਉੱਤੇ ਅਬਦਾਲੀ ਦੇ ਡੇਰੇ 'ਚੋਂ ਲੁਟਿਆ ਹੋਇਆ ਮਾਲ ਚੁਕਾ ਲਿਆ ਤੇ ਆਪਣੇ ਡੇਰੇ ਅਕਾਲ ਬੁੰਗੇ ਆ ਪਹੁੰਚੇ।

ਅਗਲੇ ਦਿਨ ਫ਼ੈਸਲਾ ਹੋਇਆ ਕਿ ਸਰੋਵਰ ਦੀ ਸਫ਼ਾਈ ਕਰਕੇ ਨਵੇਂ ਸਿਰਿਓਂ 'ਹਰਿਮੰਦਰ' ਸਾਹਿਬ ਦੀ ਰਚਨਾ ਕੀਤੀ ਜਾਵੇ। ਪੰਥ ਦੇ ਜਥੇਦਾਰ—ਸ. ਜੱਸਾ ਸਿੰਘ ਆਹਲੂਵਾਲੀਏ—ਨੇ ਟੱਕ ਲਾਇਆ ਤੇ ਫ਼ੌਜਾਂ ਕਾਰ ਸੇਵਾ 'ਤੇ ਜੁਟ ਪਈਆ ਜਥੇਦਾਰ ਨੇ ਕੈਦੀ ਪਠਾਣਾਂ ਨੂੰ ਸਾਹਮਣੇ ਕਰਕੇ ਕਿਹਾ : "ਗ਼ਾਜ਼ੀਓ! ਜਿਨ੍ਹਾਂ ਹੱਥਾਂ ਨਾਲ ਇਹ ਅੰਮ੍ਰਿਤ ਸਰਵੋਰ ਪੂਰਿਆ ਸੀ, ਉਹਨਾਂ ਹੱਥਾਂ ਨਾਲ ਇਸਦੀ ਸਫ਼ਾਈ ਕਰੋ। ਸਮਾਂ ਪਾ ਕੇ ਫੇਰ ਅਬਦਾਲੀ ਨਾਲ ਤਲਵਾਰਾਂ ਫੜ ਕੇ ਆਉਣਾ।"

ਇਹ ਹੈ ਜਿਊਂਦੀ ਕੌਮ ਦੀ ਕਰਨੀ। ਸਾਰਾ ਦਿਨ ਪਠਾਣਾਂ ਕੋਲੋਂ ਸਰੋਵਰ ਵਿਚੋਂ ਮਲਬਾ ਕਢਾਉਂਦੇ ਤੇ ਸ਼ਾਮ ਨੂੰ ਗੁਰੂ ਕੇ ਲੰਗਰ ਵਿਚੋਂ ਸਾਂਝੀ ਪੰਗਤ ਵਿਚ ਬਹਾ ਕੇ ਪ੍ਰਸ਼ਾਦ ਛਕਾਉਂਦੇ। ਜਿਸ ਵੇਲੇ ਸਿੰਘ ਜੈਕਾਰੇ ਛੱਡਦੇ, ਡਰਦੇ ਪਠਾਣ ਵੀ ਸੁਰ ਨਾਲ ਸੁਰ ਮਿਲਾ ਕੇ 'ਅਕਾ.....ਲ' ਕਹਿ ਉਠਦੇ।

ਸਰੋਵਰ ਵਿਚੋਂ ਕਾਰ ਕੱਢ ਕੇ 'ਹਰਿਮੰਦਰ' ਸਾਹਿਬ ਦੀ ਨੀਂਹ ਧਰ ਦਿੱਤੀ ਗਈ। ਅਬਦਾਲੀ ਨੇ ਇਹ ਨਮੋਸ਼ੀ ਧੋਣ ਬਦਲੇ ਫੇਰ ਲਾਹੌਰ ਵਿਚ ਫ਼ੌਜ ਕੱਠੀ ਕੀਤੀ। ਸਿੰਘਾਂ ਨੇ ਖ਼ਬਰ ਪਾ ਕੇ ਗੁਰਮਤਾ ਕੀਤਾ ਤੇ ਅੰਮ੍ਰਿਤਸਰ ਛੱਡ ਕੇ ਸਾਰੇ ਲੱਖੀ ਜੰਗਲ ਵਿਚ ਜਾ ਵੜੇ। ਜਾਂਦੇ ਹੋਏ ਕੈਦੀ ਪਠਾਣਾਂ ਨੂੰ ਇਹ ਕਹਿ ਕੇ

ਰਿਹਾ ਕਰ ਗਏ, "ਜਾਓ, ਅਬਦਾਲੀ ਦੀ ਫ਼ੌਜ ਵਿਚ ਰਲ ਕੇ ਤਲਵਾਰਾਂ ਲੈ ਕੇ ਆਇਓ, ਅਸੀਂ ਤੁਹਾਨੂੰ ਜੰਗ ਵਿਚ ਮਿਲਾਂਗੇ।"

ਨਵੰਬਰ ਵਿਚ ਅਬਦਾਲੀ ਫ਼ੌਜ ਲੈ ਕੇ ਲੱਖੀ ਜੰਗਲ ਵਿਚ ਜਾ ਪਹੁੰਚਿਆ। ਏਥੇ ਸਿੱਖਾਂ ਨੇ ਲੜਾਈ ਦਾ ਆਪਣਾ ਪੁਰਾਣਾ ਢੰਗ ਵਰਤਿਆ। ਉਹ ਹਜ਼ਾਰ-ਹਜ਼ਾਰ ਦੇ ਜੱਥੇ ਬਣਾ ਕੇ ਜੰਗਲ ਵਿਚ ਖਿਲਰ ਗਏ। ਇਕ ਜੱਥਾ ਆ ਕੇ ਲੜਾਈ ਛੇੜ ਦੇਂਦਾ। ਅਬਦਾਲੀ ਦੀ ਫ਼ੌਜ ਉਸ ਉੱਤੇ ਹਮਲਾ ਕਰਦੀ, ਤਾਂ ਉਹ ਜੱਥਾ ਸਰਪੱਟ ਦੌੜ ਉਠਦਾ। ਦੁਰਾਨੀ ਉਹਦੇ ਪਿਛੇ ਵਧਦੇ, ਤਾਂ ਮਗਰੋਂ ਸਿੰਘਾਂ ਦਾ ਦੂਜਾ ਜੱਥਾ ਆ ਕਟਾ-ਵੱਢ ਸ਼ੁਰੂ ਕਰਦਾ। ਦੁਰਾਨੀ ਉਸ ਵੱਲੇ ਪਰਤਦੇ, ਤਾਂ ਸਿੰਘਾਂ ਦਾ ਹੋਰ ਜੱਥਾ ਆ ਪੈਂਦਾ। ਏਸ ਢੰਗ ਦੀ ਲੜਾਈ ਤੋਂ ਅਬਦਾਲੀ ਅਸਲੋਂ ਘਬਰਾ ਗਿਆ। ਉਹ ਤੰਗ ਆ ਕੇ ਪਿੱਛੇ ਪਰਤਣ ਹੀ ਲੱਗਾ ਸੀ, ਜਾਂ ਸਿੰਘਾਂ ਦੇ ਇਕ ਜੱਥੇ ਨੇ ਖ਼ਾਸ ਉਹਦੇ ਉੱਤੇ ਆ ਹੱਲਾ ਬੋਲਿਆ। ਅਬਦਾਲੀ ਓਥੋਂ ਘੋੜਾ ਭਜਾ ਕੇ ਬਚਿਆ।

ਏਸ ਮੁਹਿੰਮ ਵਿਚੋਂ ਬੁਰੀ ਤਰ੍ਹਾਂ ਦਿਲ ਹਾਰ ਕੇ ਅਬਦਾਲੀ ਲਾਹੌਰ ਪਰਤ ਗਿਆ। ਉਸ ਨੂੰ ਏਥੇ ਵੀ ਸਿੱਖਾਂ ਦਾ ਡਰ ਖਾ ਰਿਹਾ ਸੀ। ਸੋ ਉਹਨੇ ਛੇਤੀ ਹੀ ਕਾਬਲ ਨੂੰ ਤਿਆਰੀ ਕਰ ਦਿੱਤੀ। ਉਹ ਜ਼ੁਬਾਨੀ ਜ਼ੁਬਾਨੀ ਸਾਰੇ ਪੰਜਾਬ ਵਿਚ ਸੂਬੇਦਾਰ ਸਥਾਪਨ ਕਰਕੇ ੧੨ ਦਸੰਬਰ, ੧੭੬੨ ਈ. ਨੂੰ ਲਾਹੌਰੋਂ ਕਾਬਲ ਨੂੰ ਤੁਰਿਆ। ਜਦ ਉਹ ਰਾਵੀ ਦਰਿਆ ਟੱਪ ਰਿਹਾ ਸੀ, ਸਿੰਘਾਂ ਦਾ ਇਕ ਦਲ ਏਥੇ ਵੀ ਆ ਪਿਆ। ਉਹਨਾਂ ਦਰਿਆਓਂ ਟੱਪਦੇ ਸੈਂਕੜੇ ਦੁਰਾਨੀ ਕਤਲ ਕੀਤੇ ਤੇ ਉਹਨਾਂ ਦਾ ਸਾਮਾਨ ਲੁੱਟ ਲਿਆ। ਅਬਦਾਲੀ ਏਸ ਘਟਨਾ ਦੇ ਗੁੱਸੇ ਨੂੰ ਵਿਚੇ ਵਿਚ ਪੀ ਗਿਆ ਤੇ ਕਿਵੇਂ ਨਾ ਕਿਵੇਂ ਦਰਿਆਓਂ ਪਾਰ ਹੋ ਕੇ ਕਾਬਲ ਦੇ ਰਾਹ ਪੈ ਗਿਆ।

ਇਹ ਹੈ ਘਲੂਘਾਰੇ ਦੀ ਅਮਰ ਕਹਾਣੀ। ਸਿੱਖਾਂ ਨੂੰ ਸਦਾ ਵਾਸਤੇ ਮੁਕਾਉਣ ਆਇਆ ਅਹਿਮਦ ਸ਼ਾਹ ਸਿੱਖਾਂ ਤੋਂ ਬੁਰੀ ਤਰ੍ਹਾਂ ਹਾਰ ਖਾ ਕੇ ਵਾਪਸ ਗਿਆ।

ਏਸ ਸਮੇਂ ਤੋਂ ਸਿੱਖ ਪੰਜਾਬ ਵਿਚ ਸਭ ਤੋਂ ਵੱਡੀ ਤਾਕਤ ਬਣ ਗਏ।

ਬੋਲੇ ਸੋ ਨਿਹਾਲ
ਸਤਿ ਸ੍ਰੀ ਅਕਾਲ

ਪ੍ਰਸੰਗ ਲਿਖਿਆ ੯-੮-੪੯ ਈ:

# ਚੱਲ, ਸਿੰਘਾ ! ਨਨਕਾਣੇ ਚੱਲੀਏ

ਚੱਲ ਸਿੰਘਾ ! ਨਨਕਾਣੇ ਚੱਲੀਏ, ਅਣਖ ਪਈ ਲਲਕਾਰੇ
ਚੱਲ ਸਿੰਘਾ ! ਨਨਕਾਣੇ ਚੱਲੀਏ, ਗ਼ੈਰਤ ਵਾਜਾਂ ਮਾਰੇ

ਜਗਤ ਜਲੰਦਾ ਠਾਰਨ ਖ਼ਾਤਰ
ਜਿਥੇ ਸਤਿਗੁਰ ਆਇਆ
ਤ੍ਰਿਪਤਾ ਦੀ ਸ਼ੁਭ ਗੋਦੀ ਤਾਈਂ
ਭਾਗ ਹਰੀ ਨੇ ਲਾਇਆ
ਓਸ ਪਵਿੱਤਰ ਧਰਤੀ ਉੱਤੇ
ਕਹਿਰ ਮਲੇਸ਼ ਗੁਜ਼ਾਰੇ

ਚੱਲ, ਸਿੰਘਾ ਨਨਕਾਣੇ ਚੱਲੀਏ
ਅਣਖ ਪਈ ਲਲਕਾਰੇ

ਜਿੱਥੇ ਬਾਲਾਂ ਨੂੰ ਸੀ ਪਿਆਰਾ
'ਵਾਹਿਗੁਰੂ' ਨਾਮ ਜਪਾਂਦਾ
'ਅੱਲਾਹੂ ਅਕਬਰ' ਦੇ ਨਾਅਰੇ
ਓਥੇ 'ਸ਼ੌਕਤ' ਲਾਂਦਾ
ਝੰਡੇ ਲੀਗ ਝੁਲਾਏ ਆਪਣੇ
ਤੇਰੇ ਨਸ਼ਾਨ ਉਤਾਰੇ

ਚੱਲ, ਸਿੰਘਾ ! ਨਨਕਾਣੇ ਚੱਲੀਏ
ਅਣਖ ਪਈ ਲਲਕਾਰੇ

ਕੀਤੇ ਜ਼ੁਲਮ 'ਨਰੈਣੂ' ਨੇ ਜਦ
ਸੂਰੇ ਉਠ ਖਲੋਤੇ
ਪਾਪੀ ਦੇ ਪਾਪਾਂ ਦੇ ਲਾਏ
ਦਾਗ਼ ਲਹੂ ਨਾਲ ਧੋਤੇ
ਅੱਜ 'ਜਿਨਾਹ' ਦੇ ਕਾਰੇ ਕੀਤੇ
ਕਿਉਂ ਤੂੰ ਮਨੋ ਵਿਸਾਰੇ

ਚੱਲ, ਸਿੰਘਾ ! ਨਨਕਾਣੇ ਚੱਲੀਏ
ਅਣਖ ਪਈ ਲਲਕਾਰੇ

ਗੁਰਧਾਮਾਂ ਦੀ ਸੇਵਾ ਖ਼ਾਤਰ
ਜੋ ਸਿਰ ਭੇਟਾ ਕਰਦੇ

ਉਹਨਾਂ ਦੀ ਤੂੰ ਅੰਸ ਸਦਾਵੇਂ
ਭੰਬਟ ਜੋ ਸੜ ਮਰਦੇ
ਨਾਲ ਜੰਡਾਂ ਦੇ ਬੱਝ ਕੇ ਸੜ ਗਏ
ਬਲਦੇ ਭੱਠੇ ਠਾਰੇ

ਚੱਲ, ਸਿੰਘਾ ! ਨਨਕਾਣੇ ਚੱਲੀਏ
ਅਣਖ ਪਈ ਲਲਕਾਰੇ

ਕਿੱਥੇ ਸਿੱਖੀ ਰਹਿ ਗਈ ਤੇਰੀ
ਮਾਣ ਕਰੇਂ ਕਿਸ ਗੱਲ ਦਾ ?
ਅੱਜ ਤੇਰੇ ਨਨਕਾਣੇ ਉੱਤੇ
ਹੁਕਮ ਕਿਸੇ ਦਾ ਚੱਲਦਾ
ਫੁੱਲਾਂ ਦੀ ਵਰਖਾ ਦੀ ਥਾਂ 'ਤੇ
ਚੱਲਣ ਖ਼ੂੰਨ ਫੁਹਾਰੇ

ਚੱਲ, ਸਿੰਘਾ ! ਨਨਕਾਣੇ, ਚੱਲੀਏ
ਅਣਖ ਪਈ ਲਲਕਾਰੇ

ਗੁਰਪੁਰਬਾਂ ਥਾਂ ਈਦਾਂ ਹੋਸਣ
ਜ਼ਿਬਹਾ ਹੋਣ ਗੀਆਂ ਗਾਂਈਂ
ਭਾਈਆਂ ਥਾਂ ਮੁਲਵਾਣੇ ਬਣਸਨ
ਗੁਰਧਾਮਾਂ ਦੇ ਸਾਈਂ
ਕਿੱਥੇ ਸੀਸ ਝੁਕਾਵੇਂਗਾ ਫਿਰ ?
ਨਾਨਕ ਦੇ ਦੁਲਾਰੇ !

ਚੱਲ, ਸਿੰਘਾ ! ਨਨਕਾਣੇ ਚੱਲੀਏ
ਅਣਖ ਪਈ ਲਲਕਾਰੇ

ਲੋਹੇ 'ਤੇ ਲੋਹਾ ਖੜਕਾਉਣਾ
ਤੇਰੀ ਬਾਣ ਧੁਰਾਂ ਦੀ
ਸ਼ੇਰਾਂ ਦੀ ਸੰਤਾਨ—'ਖ਼ਾਲਸਾ' !
ਤੈਨੂੰ ਦੁਨੀਆਂ ਆਹੰਦੀ
ਅੱਜ ਪੁਰਾਣਾ ਦੁਸ਼ਮਣ ਤੇਰਾ
ਤੈਨੂੰ ਫੇਰ ਵੰਗਾਰੇ

ਚੱਲ, ਸਿੰਘਾ ! ਨਨਕਾਣੇ ਚੱਲੀਏ
ਅਣਖ ਪਈ ਲਲਕਾਰੇ
ਛੱਡ ਦੇ ਮੋਹ ਜੀਵਨ ਦਾ ਸਿੰਘਾ।
ਨਾ ਕਰ ਜਾਨ ਪਿਆਰੀ
ਸੀਸ ਤਲੀ 'ਤੇ ਧਰ ਕੇ ਸ਼ੇਰਾ
ਕਰ ਲੈ ਕੂਚ ਤਿਆਰੀ
ਜਾਂ ਨਨਕਾਣਾ ਲੈ ਲਿਆ ਆਪਣਾ
ਜਾਂ ਫਿਰ ਸੁਰਗ ਸਿਧਾਰੇ
ਚੱਲ, ਸਿੰਘਾ ! ਨਨਕਾਣੇ ਚੱਲੀਏ
ਅਣਖ ਪਈ ਲਲਕਾਰੇ

੨੩-੧੦-੪੭ ਈ.

# ਸ਼ਹੀਦ ਸ: ਦਰਸ਼ਨ ਸਿੰਘ ਫੇਰੂਮਾਨ

ਸਤਿਗੁਰੂ ਅਰਜਨ ਦੇਵ ਸੀ ਜੋ ਰੀਤ ਚਲਾਈ
ਪਿਛੋਂ ਉੱਮਤ ਓਸਦੀ ਅੱਜ ਤੀਕ ਨਿਭਾਈ
ਮਤੀ ਦਾਸ ਜੇਹੇ ਸਿਦਕੀਆਂ ਦੇਹੀ ਚਿਰਵਾਈ
ਕਈਆਂ ਬੰਦ ਕਟਵਾਉਂਦਿਆਂ ਨਹੀਂ 'ਹਾਏ' ਸੁਣਾਈ
ਤਾਰੂ ਸਿੰਘ ਨੇ ਖੋਪਰੀ ਹੱਸ ਹੱਸ ਲੁਹਾਈ
ਸੁੱਤੀ ਬੋਤਾ ਸਿੰਘ ਨੇ ਟੁੰਬ ਮੌਤ ਜਗਾਈ
ਪਿੱਛੋਂ ਜੇਹੇ ਕੁਛ ਢਿੱਲੜਾਂ ਜਾਂ ਢਿੱਲ ਵਿਖਾਈ
ਮਿਹਣੇ ਦੇਵਣ ਪੰਥ ਨੂੰ ਲਗ ਪਈ ਲੁਕਾਈ
ਸੋਚੇ ਦਰਸ਼ਨ ਸਿੰਘ ਹੁਣ ਮਰਦਾਂ ਸਿਰ ਆਈ
ਸੋਧ ਅਰਦਾਸਾ ਸੂਰਮੇਂ ਸਿਰ ਧੜ ਦੀ ਲਾਈ
ਫੂਲਾ ਸਿੰਘ ਨਿਹੰਗ ਜਿਉਂ ਗੱਲ ਤੋੜ ਨਿਭਾਈ
ਯੋਧੇ ਲਾਜ ਪੰਜਾਬ ਦੀ ਦੇ ਪ੍ਰਾਣ ਬਚਾਈ
ਇਸ ਨੂੰ ਮਰਨਾ ਆਖਦੇ, ਧੰਨ ਜਣਦੀ ਮਾਈ
ਜਿਸਨੇ ਪਾਈ 'ਸੀਤਲਾ' ਸਿਰ ਦੇ ਕੇ ਪਾਈ

੩੦-੧੨-੭੨ ਈ.

# ਮਾਤਾ ਸਾਹਿਬ ਦੇਵਾਂ ਜੀ ਦੀ ਬੇਨਤੀ

ਹੱਥ ਜੋੜ ਕੇ ਆਖਦੀ ਸਾਹਿਬ ਦੇਵਾਂ
ਖ਼ੁਸ਼ੀ ਚਾਹੀਦੀ ਸੋਢੀ ਸੁਲਤਾਨ ਦੀ ਏ
ਕਰਨੀ ਹੁਕਮ ਦੀ ਪਾਲਣਾ ਧਰਮ ਮੇਰਾ
ਹੱਥ ਪ੍ਰਭੂ ਦੇ ਕਿਸਮਤ ਇਨਸਾਨ ਦੀ ਏ
ਰਚਨਾ ਰੱਬ ਨੇ ਜਾਂ ਕੀਤੀ ਇਸਤਰੀ ਦੀ
ਰਖੀ ਲਾਲਸਾ ਦਿਲ 'ਚ ਸੰਤਾਨ ਦੀ ਏ
ਬਣਨਾ ਮਾਂ ਜੇ ਲੇਖਾਂ ਵਿਚ ਨਹੀਂ ਲਿਖਿਆ
ਲੋਕੀਂ ਕਹਿਣ, ਇਹ ਦਾਸੀ ਭਗਵਾਨ ਦੀ ਏ
ਇਕ ਸੇਵਾ ਦਾ ਹੱਕ ਮੈਂ ਮੰਗਦੀ ਹਾਂ
ਸ਼ਰਤਾਂ ਸਾਰੀਆਂ ਹਰ ਪਰਵਾਨ ਮੈਨੂੰ
ਹੋਇਆ ਕੀ, ਜੇ ਇਕ ਨਾ ਮਾਂ ਆਖੂ
ਮਾਤਾ ਕਹੇਗਾ ਸਾਰਾ ਜਹਾਨ ਮੈਨੂੰ

੧੪-੪-੮੩

ਸਮਾਪਤ



੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

# ਜੰਗ ਸੰਗਰਾਣਾ ਸਾਹਿਬ

## (ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਹਿਲੀ ਲੜਾਈ)

## ਮੁਖ਼ਲਸ ਖ਼ਾਂ ਦੀ ਮੌਤ

## ਬੀਬੀ ਵੀਰੋ ਜੀ ਦਾ ਵਿਆਹ

ਪੰਜਵੇਂ ਪਾਤਸ਼ਾਹ ਨੇ ਖਿੱਲਰੀ ਹੋਈ ਸਿੱਖੀ ਨੂੰ ਜਥੇਬੰਦ ਕਰ ਕੇ ਇਕ 'ਪੰਥ' ਬਣਾ ਦਿੱਤਾ ਸੀ। ਉਹ ਇਹ ਵੀ ਸਮਝਦੇ ਸਨ ਕਿ ਇਸ ਧਰਮ ਦੀ ਰੱਖਿਆ ਲਈ ਹੁਣ 'ਸ਼ਕਤੀ' ਦੀ ਲੋੜ ਪੂਰੀ ਕਰਨ ਵਾਸਤੇ ਤਿਆਰ ਹੋਣਾ ਜ਼ਰੂਰੀ ਹੈ। ਏਸੇ ਵਾਸਤੇ ਉਹਨਾਂ ਆਪਣੇ ਸਾਹਿਬਜ਼ਾਦੇ (ਗੁਰੂ ਹਰਿ ਗੋਬਿੰਦ ਸਾਹਿਬ ਜੀ) ਨੂੰ ਸ਼ਸਤਰ ਵਿੱਦਿਆ ਸਿਖਾਈ ਸੀ। ਆਪ ਜੀ ਦੇ ਉਪਦੇਸ਼ ਦਾ ਸਦਕਾ ਹੀ ਛੇਵੇਂ ਗੁਰੂ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨ ਕੇ ਗੁਰੂ-ਗੱਦੀ 'ਤੇ ਬੈਠੇ ਸਨ।

ਗੁਰਦੇਵ ਪਿਤਾ ਦੀ ਆਗਿਆ ਦਾ ਪਾਲਨ ਕਰਨ ਵਾਸਤੇ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਫ਼ੌਜੀ ਤਿਆਰੀ ਆਰੰਭ ਦਿੱਤੀ। 'ਅਕਾਲ ਤਖ਼ਤ' ਉੱਤੇ ਖਲੋ ਕੇ ਮੀਰੀ ਪੀਰੀ ਦੇ ਮਾਲਕ ਨੇ ਇਹ ਉੱਚਾ ਪ੍ਰਣ ਕੀਤਾ :

## ਸਾਕਾ

ਜੋ ਆਇਆ ਹੁਕਮ ਅਕਾਲ ਦਾ ਮੈਂ ਆਖ ਸੁਣਾਵਾਂ
ਮੈਂ ਮਾਲਾਂ ਵਾਲੇ ਗਲਾਂ ਵਿਚ ਹੁਣ ਤੇਗ਼ਾਂ ਪਾਵਾਂ
ਮੈਂ ਸੰਤ ਬਣਾਵਾਂ ਸੂਰਮੇ ਹੱਥ ਧਨਖ ਫੜਾਵਾਂ
ਮੈਂ ਸ਼ਕਤੀ ਬਖ਼ਸ਼ਾਂ ਧਰਮੀਆਂ ਤੇ ਪਾਪ ਮਿਟਾਵਾਂ

ਮੈਂ ਸਿੱਖੀ ਅੰਦਰ ਬੀਰ ਰਸ ਭਰ ਸ਼ੇਰ ਬਣਾਵਾਂ
ਇਉਂ ਆਗਿਆ ਪੰਜਵੇਂ ਗੁਰਾਂ ਦੀ ਮੈਂ ਤੋੜ ਚੜ੍ਹਾਵਾਂ

ਪਹਿਲੇ ਗੁਰਾਂ ਨੇ ਸਿੱਖੀ ਨੂੰ 'ਸਿਮਰਨ', 'ਸਿਦਕ','ਸੇਵਾ','ਆਗਿਆ ਪਾਲਨ' ਤੇ 'ਕੁਰਬਾਨੀ' ਦੀ ਦਾਤ ਬਖ਼ਸ਼ੀ ਸੀ। ਛੇਵੇਂ ਪਾਤਸ਼ਾਹ ਨੇ 'ਸ਼ਕਤੀ' ਬਖ਼ਸ਼ ਦਿੱਤੀ। ਅਕਾਲ ਤਖ਼ਤ, ਸ਼ਾਹੀ ਠਾਠ ਤੇ ਫ਼ੌਜੀ ਬਲ ਪੰਥ ਨੂੰ ਪਰਾਪਤ ਹੋ ਗਿਆ। ਕੋਈ ਵੀ ਕੌਮ 'ਬੀਰ ਰਸ' ਤੋਂ ਸੱਖਣੀ, ਅਧੂਰੀ ਹੁੰਦੀ ਹੈ। ਸੋ, ਖ਼ਾਲਸੇ ਨੂੰ ਬੀਰ ਰਸ ਦੇ ਕੇ 'ਪੂਰਨ' ਕਰ ਦਿੱਤਾ। ਸਿੱਖ ਸ਼ਸਤਰ ਚਲਾਉਣੇ ਸਿਖਦੇ ਤੇ ਜੰਗਲਾਂ ਵਿਚ ਸ਼ਕਾਰ ਖੇਡਦੇ।

ਏਸੇ ਸਮੇਂ ਬੀਬੀ ਵੀਰੋ ਜੀ (ਗੁਰੂ ਹਰਿਗੋਬਿੰਦ ਸਾਹਿਬ ਤੇ ਮਾਤਾ ਦਮੋਦਰੀ ਜੀ ਦੀ ਸਪੁੱਤਰੀ) ਦੇ ਵਿਆਹ ਦੀ ਤਿਆਰੀ ਹੋਣ ਲੱਗੀ। ਦਿਨ ਥੋੜ੍ਹੇ ਹੀ ਰਹਿ ਗਏ ਸਨ, ਸੋ, ਜੰਞ ਵਾਸਤੇਂ ਅਨੇਕਾਂ ਪਰਕਾਰ ਦੇ ਪਕਵਾਨ ਤਿਆਰ ਹੋਣ ਲੱਗੇ। ਮਾਤਾ ਦਮੋਦਰੀ ਜੀ ਖ਼ੁਸ਼ੀ ਵਿਚ ਫੁੱਲੇ ਨਾ ਸਮਾਉਂਦੇ। ਸੰਗਤਾਂ ਵੀ ਦੂਰੋਂ ਦੂਰੋਂ ਬੀਬੀ ਜੀ ਵਾਸਤੇ ਸੌਗਾਤਾਂ ਭੇਟਾ ਲੈ ਕੇ ਆਉਂਦੀਆਂ। ਇਕ ਦਿਨ ਕਾਬਲ ਦੀ ਸੰਗਤ ਵੀ ਭੇਟਾ ਲੈ ਕੇ ਆ ਪੁੱਜੀ।

## ਜੰਗਲਾ

ਕਾਬਲ ਦੀ ਸੰਗਤ ਰਲ ਮਿਲ ਕੇ, ਗੁਰ ਦਰਸ਼ਨ ਨੂੰ ਆਈ
ਬੀਬੀ ਵੀਰੋ ਦੇ ਵਿਆਹ ਬਦਲੇ ਭੇਟਾ ਬਹੁਤ ਲਿਆਈ
ਲੰਮਾ ਪੈਂਡਾ, ਥੱਕੀ ਸੰਗਤ ਭੁੱਖੀ ਅਤੇ ਤਿਹਾਈ
ਦਰਸ਼ਨ ਕਰ ਮਨ 'ਸੀਤਲ' ਹੋਇਆ, ਦਿਲ ਦੀ ਤਪਤ ਮਿਟਾਈ

ਇਹ ਸੰਗਤ ਦੁਪਹਿਰੇ ਅੰਮ੍ਰਿਤਸਰ ਪੁੱਜੀ। ਉਸ ਦੇ ਆਉਣ ਤੋਂ ਪਹਿਲਾਂ ਹੀ ਲੰਗਰ ਸਮਾਪਤ ਹੋ ਚੁੱਕਾ ਸੀ। ਸੰਗਤ ਪੈਂਡੇ ਦੀ ਥੱਕੀ ਹੋਈ ਸੀ। ਸਭ ਨੂੰ ਸਖ਼ਤ ਭੁੱਖ ਲੱਗੀ ਹੋਈ ਸੀ। ਗੁਰੂ ਮਹਾਰਾਜ ਸੰਗਤ ਨੂੰ ਬੱਚਿਆਂ ਨਾਲੋਂ ਵੀ ਵੱਧ ਪਿਆਰ ਕਰਦੇ ਸਨ। ਜਦ ਹਜ਼ੂਰ ਨੂੰ ਪਤਾ ਲੱਗਾ, ਕਿ ਲੰਗਰ ਸਭ ਵਰਤਿਆ ਜਾ ਚੁੱਕਾ ਹੈ ਤੇ ਨਵੇਂ ਸਿਰਿਓਂ ਐਡੀ ਛੇਤੀ ਤਿਆਰ ਨਹੀਂ ਹੋ ਸਕਦਾ ਤਾਂ, ਸੇਵਾਦਾਰ ਨੂੰ ਭੇਜਿਆ, ਕਿ ਜੰਞ ਵਾਸਤੇ ਤਿਆਰ ਕੀਤੀ ਮਿਠਿਆਈ ਵਿਚੋਂ ਲਿਆ ਕੇ ਸੰਗਤ

ਨੂੰ ਛਕਾਉ। ਸਿੱਖ ਗੁਰੂ ਕੇ ਮਹਿਲਾਂ ਵਿਚ ਗਿਆ। ਅੱਗੋਂ ਮਾਤਾ ਦਮੋਦਰੀ ਜੀ ਨੇ ਕਿਹਾ, ਕਿ ਇਹ ਸਗਨਾਂ ਦੀ ਮਿਠਿਆਈ ਪਹਿਲਾਂ ਜਾਂਞੀ ਮੂੰਹ ਲਾਉਣਗੇ, ਤਾਂ ਫੇਰ ਹੋਰ ਕਿਸੇ ਨੂੰ ਵਰਤਾਈ ਜਾ ਸਕੇਗੀ। ਸਿੱਖ ਨੇ ਇਹ ਉੱਤਰ ਗੁਰੂ ਜੀ ਨੂੰ ਆ ਦਿੱਤਾ। ਮਹਾਰਾਜ ਨੇ ਫੇਰ ਸਿੱਖ ਨੂੰ ਘੱਲਿਆ। ਪਰ ਮਾਤਾ ਜੀ ਨੇ ਫੇਰ ਮੋੜ ਦਿੱਤਾ। ਤਿੱਜੀ ਵਾਰ ਫੇਰ ਘੱਲਿਆ। ਜਦ ਤਿੱਜੀ ਵਾਰ ਵੀ ਸਿੱਖ ਖ਼ਾਲੀ ਮੁੜ ਆਇਆ*, ਤਾਂ ਹਜ਼ੂਰ ਨੇ ਕਿਹਾ, "ਦਮੋਦਰੀ ਜੀ ਭਰਮ ਵਿਚ ਪੈ ਗਏ ਹਨ। ਉਹਨਾਂ ਗੁਰੂ ਕੀ ਸੰਗਤ ਨਾਲੋਂ ਜੰਞ ਨੂੰ ਚੰਗਾ ਸਮਝਿਆ ਹੈ। ਜਿਹੜੀ ਮਿਠਿਆਈ ਗੁਰੂ ਕੀ ਸੰਗਤ ਵਾਸਤੇ ਨਹੀਂ ਦਿੱਤੀ, ਉਹ ਜੰਞ ਵੀ ਨਹੀਂ ਖਾਏਗੀ।"

ਇਹ ਬਚਨ ਸੁਣ ਕੇ ਸਗਤ ਕੰਬ ਉਠੀ, ਪਰ ਕੀ ਬਣ ਸਕਦਾ ਸੀ? ਤੀਰ ਚੱਲ ਚੁਕਾ ਸੀ।

ਏਨੇ ਚਿਰ ਨੂੰ ਇਕ ਹਲਵਾਈ ਸੁੱਖਣਾ ਪੂਰੀ ਕਰਨ ਵਾਸਤੇ ਪੰਜ ਮਣ ਮਿਠਿਆਈ ਲੈ ਕੇ ਹਾਜ਼ਰ ਹੋਇਆ। ਉਹ ਸਿੱਖ, ਮਿਠਿਆਈ ਬੀਬੀ ਜੀ ਦੇ ਵਿਆਹ ਵਾਸਤੇ ਲਿਆਇਆ ਸੀ। ਗੁਰੂ ਜੀ ਦੇ ਹੁਕਮ ਨਾਲ ਸਾਰੀ ਮਿਠਿਆਈ ਸੰਗਤ ਵਿਚ ਵਰਤਾਂ ਦਿੱਤੀ ਗਈ।

ਅਗਲੇ ਦਿਨ ਹਜ਼ੂਰ 'ਗੁਮਟਾਲੇ' ਦੀ ਜੂਹ ਵਿਚ ਸ਼ਕਾਰ ਖੇਡਣ ਗਏ।

## ਕਬਿੱਤ

ਮੀਰੀ ਪੀਰੀ ਵਾਲੇ ਗੁਰੂ ਚੜ੍ਹੇ ਸੰਗ ਫ਼ੌਜ ਲੈ ਕੇ
ਜੰਗਲ ਦੇ ਵੱਲ ਚੱਲੇ ਖੇਡਣ ਸ਼ਕਾਰ ਜੀ
ਹੱਥ ਉੱਤੇ ਬਾਜ਼ ਸੋਹੇ ਕਲਗ਼ੀ ਸੁਨਹਿਰੀ ਸਿਰ
ਮੋਢੇ 'ਤੇ ਕਮਾਨ ਸਜੀ ਗਲ ਤਲਵਾਰ ਜੀ
ਚਿੱਤਰੇ, ਬਘੇਲੇ, ਰਿੱਛ, ਮ੍ਰਿਗ ਮਤਵਾਲੇ ਹੋਏ
ਤਿੱਤਰ, ਬਟੇਰੇ ਵੇਖ ਜਾਣ ਬਲਿਹਾਰ ਜੀ
ਕਹਿਣ, ਭਾਗਵਾਨ ਅੱਜ ਹੋਇਆ ਪਰਵਾਨ ਜਿਹੜਾ
ਭਵਜਲ ਵਿਚੋਂ ਉਹਦਾ ਹੋ ਜੂ ਬੇੜਾ ਪਾਰ ਜੀ

ਸ਼ਕਾਰ ਖੇਡਦੇ-ਖੇਡਦੇ ਗੁਰੂ ਮਹਾਰਾਜ 'ਗੁਮਟਾਲੇ' ਕੋਲ ਪਿਪਲਾਂ ਦੀ ਛਾਂਵੇਂ ਜਾ ਬੈਠੇ। ਚਾਰ ਕੁ ਕੋਹ ਦੀ ਵਿਥ ਉੱਤੇ 'ਸ਼ਾਹ ਜਹਾਨ' ਵੀ ਸ਼ਕਾਰ ਖੇਡ

---

* ਗੁਰ ਬਿਲਾਸ, ਪਾਤਸ਼ਾਹੀ ੬, ਪੰਨਾ ੪੦੦

ਰਿਹਾ ਸੀ। ਉਸ ਕੋਲ ਬੜਾ ਸੁੰਦਰ ਚਿੱਟਾ ਬਾਜ਼ ਸੀ, ਜੋ ਈਰਾਨ ਦੇ ਬਾਦਸ਼ਾਹ ਨੇ ਭੇਟ ਕੀਤਾ ਸੀ। ਸ਼ਾਹ ਜਹਾਨ ਨੇ ਓਹਾ ਬਾਜ਼ ਗਰੜ ਮਗਰ ਛੱਡਿਆ। ਬਾਜ਼ ਰੱਜਿਆ ਹੋਇਆ ਸੀ। ਉਹ ਗਰੜ ਨੂੰ ਮਾਰਨ ਦੀ ਥਾਂ ਉਸ ਨਾਲ ਉਡਦਾ ਉਡਦਾ ਓਥੇ ਆ ਪੁੱਜਾ, ਜਿੱਥੇ ਗੁਰੂ ਜੀ ਬੈਠੇ ਸਨ। ਸਿੱਖਾਂ ਨੇ ਵੇਖ ਕੇ ਆਪਣਾ ਬਾਜ਼ ਛੱਡਿਆ। ਉਹਨੇ ਗਰੜ ਨੂੰ ਜਾ ਫੜਿਆ ਤੇ ਵਾਪਸ ਡੇਰੇ 'ਤੇ ਆ ਉਤਰਿਆ। ਉਸ ਨਾਲ ਬਾਦਸ਼ਾਹ ਦਾ ਬਾਜ਼ ਵੀ ਓਥੇ ਹੀ ਉੱਤਰ ਪਿਆ। ਸਿੱਖਾਂ ਨੇ ਦੋਵੇਂ ਬਾਜ਼ ਫੜ ਲਏ।

ਗਰਮੀ ਦਾ ਘਬਰਾਇਆ ਹੋਇਆ ਬਾਦਸ਼ਾਹ ਤਾਂ ਲਾਹੌਰ ਨੂੰ ਚਲਾ ਗਿਆ ਤੇ ਆਪਣੇ ਮੀਰ ਸ਼ਕਾਰੀ ਨੂੰ ਕੁਛ ਸਿਪਾਹੀ ਦੇ ਕੇ ਬਾਜ਼ ਮਗਰ ਭੇਜਿਆ। ਸ਼ਾਹੀ ਸ਼ਕਾਰੀ ਬਾਜ਼ ਭਾਲਦੇ ਭਾਲਦੇ ਸਿੱਖਾਂ ਦੇ ਡੇਰੇ ਵਿਚ ਆ ਪੁੱਜੇ। ਉਹਨਾਂ ਆਉਂਦਿਆਂ ਹੀ ਸਿੱਖਾਂ ਨੂੰ ਧਮਕਾਉਣਾ ਸ਼ੁਰੂ ਕਰ ਦਿੱਤਾ, ਕਿ ਤੁਸਾਂ ਬਾਜ਼ ਫੜਿਆ ਕਿਉਂ ਹੈ? ਜੇ ਉਹ ਧੀਰਜ ਨਾਲ ਗੱਲ ਕਰਦੇ, ਤਾਂ ਸ਼ਾਇਦ ਬਾਜ਼ ਦਾ ਝਗੜਾ ਨਾ ਹੀ ਵਧਦਾ। ਪਰ ਸਰਕਾਰੀ ਨੌਕਰ ਸੁਭਾਵਕ ਹੀ ਆਕੜਬਾਜ਼ ਹੁੰਦੇ ਹਨ ਤੇ ਉਹ ਤਾਂ ਮੁਗ਼ਲ ਬਾਦਸ਼ਾਹ ਦੇ ਨੌਕਰ ਸਨ। ਉਹਨਾਂ ਨਰਮੀ ਦੀ ਥਾਂ ਗੱਲ ਹੀ ਬੜੀ ਹੈਂਕੜ ਨਾਲ ਆਰੰਭ ਕੀਤੀ। ਅੱਗੋਂ ਸਿੱਖ ਕਿਸੇ ਦੀ ਧਮਕੀ ਮੰਨਣਾ ਨਹੀਂ ਜਾਣਦੇ ਸਨ। ਸੋ, ਉਹਨਾਂ ਬਾਜ਼ ਦੇਣੋ ਨਾਂਹ ਕਰ ਦਿੱਤੀ। ਉਹਨਾਂ ਕਿਹਾ, ਕਿ ਅਸਾਂ ਕਿਸੇ ਦਾ ਬਾਜ਼ ਚੋਰੀ ਨਹੀਂ ਕੀਤਾ, ਉਡਦਾ ਫੜਿਆ ਹੈ।

ਇਹ ਉੱਤਰ ਸੁਣ ਕੇ ਸ਼ਾਹੀ ਸ਼ਕਾਰੀ ਕਪੜਿਆਂ ਤੋਂ ਬਾਹਰ ਹੋ ਪਏ। ਉਹਨਾਂ ਬੜੇ ਰੁਅਬ ਨਾਲ ਕਹਿਣਾ ਸ਼ੁਰੂ ਕੀਤਾ :

## ਮਿਰਜ਼ਾ

ਮੀਰ ਸ਼ਕਾਰੀ ਸ਼ਾਹ ਦੇ, ਬੋਲੇ ਕਰ ਹੰਕਾਰ
ਸਿੱਖਾਂ ਨੂੰ ਧਮਕਾਂਵਦੇ, ਮੁੱਛਾਂ ਤਾਂਈਂ ਸਵਾਰ
ਸ਼ਾਹ ਜਹਾਨ ਦੇ ਬਾਜ਼ 'ਤੇ ਕਿਉਂ ਬੈਠੇ ਮੱਲ ਮਾਰ
ਝੁਕਦਾ ਜਿਸ ਦੇ ਸਾਮ੍ਹਣੇ, ਅੱਜ ਸਾਰਾ ਸੰਸਾਰ

ਸਿੱਕਾ ਜਿਸ ਦਾ ਮੰਨਦੇ, ਕਾਬਲ ਅਤੇ ਕੰਧਾਰ
ਰਹਿੰਦੇ ਜਿਸ ਦੀ ਤਾਬਿਆ, ਰਾਜੇ ਤੇ ਸਰਦਾਰ
ਕੋਈ ਨਾ ਜਿਸ ਦੇ ਸਾਮ੍ਹਣੇ, ਸਕਦਾ ਹੈ ਦਮ ਮਾਰ
ਤੁਸੀਂ ਕੀ ਸਮਝੋ ਆਪ ਨੂੰ, ਕਿਸ ਦੇ ਪਾਣੀ ਹਾਰ?
ਭਲਾ ਜੇ ਚਾਹੋ, ਦੇ ਦਿਓ, ਬਾਜ਼ ਨਾਲ ਸਤਕਾਰ
ਮਾਫ਼ੀ ਮੰਗੋ ਓਸ ਦੀ, ਕੀਤਾ ਜੋ ਤਕਰਾਰ
ਨਹੀਂ ਤਾਂ ਮਾਰੇ ਜਾਉਗੇ, ਕਰ ਕੇ ਬਹੁਤ ਖ਼ੁਆਰ
ਸਣੇ ਗੁਰੂ ਦੇ ਪੰਥ ਨੂੰ ਮੇਟ ਦੇਊ ਸਰਕਾਰ

ਇਹ ਧਮਕੀ ਤੇ ਹੰਕਾਰ ਭਰੇ ਬਚਨ ਸਿੱਖ ਕਦੋਂ ਸਹਾਰਨ ਲੱਗੇ ਸਨ। ਨਾਲੇ ਜਿਹੜੇ ਆਪਣੇ ਗੁਰੂ ਨੂੰ 'ਸੱਚਾ ਪਾਤਸ਼ਾਹ' ਮੰਨਦੇ ਸਨ, ਉਹ ਦੁਨਿਆਵੀ ਝੂਠੇ ਬਾਦਸ਼ਾਹ ਦਾ ਰੋਅਬ ਕਦੋਂ ਝੱਲਦੇ? ਸੋ, ਉਹਨਾਂ ਬੜਾ ਜੋਸ਼ ਭਰਿਆ ਉੱਤਰ ਦਿਤਾ :

## ਸਾਕਾ

ਜੋਸ਼ ਸਿੱਖਾਂ ਨੂੰ ਆ ਗਿਆ ਸੁਣ ਬਚਨ ਕਰਾਰੇ
ਕਹਿੰਦੇ : ਕਿਹੜਾ ਬਾਦਸ਼ਾਹ ? ਤੁਸੀਂ ਜਿਦ੍ਹੇ ਸਹਾਰੇ
ਉੱਡੋ ਵਿਚ ਅਸਮਾਨ ਦੇ ਵਾ-ਭਰੇ-ਗੁਬਾਰੇ
ਕੌਣ ਵਿਚਾਰਾ ਸ਼ਾਹ ਜਹਾਨ ਏਥੇ ਦਮ ਮਾਰੇ?
ਮੁੜ ਜੋ ਕੰਨ ਵਲ੍ਹੇਟ ਕੇ ਜੇ ਪ੍ਰਾਣ ਪਿਆਰੇ
ਲੈਂਦੇ ਬਾਜ਼, ਨਾ ਜਾਨ ਵੀ ਦੇ ਬਿਹੋ ਜੇ ਸਾਰੇ

ਫੇਰ ਕੀ ਸੀ? ਏਨੀ ਸੁਣ ਕੇ ਸ਼ਾਹੀ ਨੌਕਰਾਂ ਨੂੰ ਅੱਗ ਲੱਗ ਉਠੀ। ਜੋ ਉਹਨਾਂ ਦੇ ਮੂੰਹ ਆਇਆ, ਸਿੱਖਾਂ ਦੇ ਗੁਰੂ ਮਹਾਰਾਜ ਦੀ ਸ਼ਾਨ ਦੇ ਉਲਟ ਕਹਿਣ ਲੱਗ ਪਏ। ਸਿੱਖ ਵੀ ਅੱਗੋਂ ਜ਼ਰਾ ਤੱਤੇ ਹੋ ਪਏ। ਉਹ ਹੋਰ ਸਭ ਕੁਛ ਸਹਾਰ ਸਕਦੇ ਸਨ, ਪਰ ਗੁਰੂ ਮਹਾਰਾਜ ਦੀ ਨਿਰਾਦਰੀ ਨਹੀਂ ਸਨ ਸਹਾਰ ਸਕਦੇ। ਸਿੱਖਾਂ ਦੀ ਏਨੀ ਦਲੇਰੀ ਵੇਖ ਕੇ ਬਾਦਸ਼ਾਹ ਦੇ ਨੌਕਰ—ਸ਼ਾਹੀ ਰੁਅਬ ਵਿਚ ਹੰਕਾਰੇ ਹੋਏ—ਸਿੱਖਾਂ ਦੇ ਗਲ ਪੈ ਗਏ। ਅੱਗੋਂ ਸਿੱਖ ਵੀ ਤਕੜੇ ਹੋਏ।

ਮੁਕਦੀ ਗੱਲ, ਝਗੜਾ ਲੜਾਈ ਤਕ ਪੁੱਜ ਗਿਆ। ਸਿੱਖਾਂ ਨੇ ਮਾਰ ਕੇ ਸ਼ਾਹੀ ਨੌਕਰ ਭਜਾ ਦਿੱਤੇ+। ਮੀਰ ਸ਼ਕਾਰੀ ਨੱਸ ਗਏ, ਤਾਂ ਸਿੱਖਾਂ ਨੇ ਬਾਜ਼ ਗੁਰੂ ਜੀ ਦੀ ਭੇਟਾ ਆ ਕੀਤਾ। ਨਾਲ ਹੀ ਅਰਦਾਸ ਕੀਤੀ, ਕਿ ਮਹਾਰਾਜ! ਇਹ ਬਾਜ਼ ਮੋੜਨਾ ਨਹੀਂ, ਕਿਉਂਕਿ ਇਕ ਵਾਰ ਬਾਦਸ਼ਾਹ ਨੇ ਗੁਰੂ ਘਰ ਦੀ ਭੇਟਾ ਆਉਂਦਾ ਘੋੜਾ ਖੋਹ ਲਿਆ ਸੀ। ਮਹਾਰਾਜ ਨੇ ਸਿੱਖਾਂ ਦੀ ਇਹ ਅਰਦਾਸ ਮੰਨ ਲਈ।

ਓਧਰ ਮੀਰ ਸ਼ਕਾਰੀ ਸ਼ਾਹ ਜਹਾਨ ਕੋਲ ਜਾ ਰੋਏ। ਉਹਨਾਂ ਗੁਰੂ ਜੀ ਦੇ ਵਿਰੁੱਧ ਬਹੁਤ ਕੁਛ ਵਧਾ ਚੜ੍ਹਾ ਕੇ ਕਿਹਾ। ਗੁਰੂ ਘਰ ਦੇ ਹੋਰ ਵਿਰੋਧੀਆਂ ਵੀ ਮਹਾਰਾਜ ਦੀ ਵਿਰੋਧਤਾ ਕੀਤੀ ਤੇ ਸਿੱਖਾਂ ਦੀ ਫ਼ੌਜੀ ਤਿਆਰੀ ਨੂੰ ਮੁਗ਼ਲ ਰਾਜ ਦੇ ਵਿਰੁੱਧ ਬਗ਼ਾਵਤ ਦਾ ਮੂਲ ਕਾਰਨ ਦੱਸਿਆ। ਇਹ ਮਸਾਲੇਦਾਰ ਗੱਲਾਂ ਸੁਣ ਕੇ, ਬਾਦਸ਼ਾਹ ਸ਼ਾਹ ਜਹਾਨ ਭੜਕ ਉਠਿਆ। ਉਹਨੇ ਮੁਖ਼ਲਸ ਖ਼ਾਨ ਜਰਨੈਲ ਨੂੰ ਬੁਲਾ ਕੇ ਗੁਰੂ ਜੀ ਦੀ ਗ੍ਰਿਫ਼ਤਾਰੀ ਦਾ ਹੁਕਮ ਦੇ ਦਿੱਤਾ।

## ਵਾਰ

ਇਹ ਵਾਰਤਾ ਸੁਣੀ ਜਾਂ ਬਾਦਸ਼ਾਹ
ਲਹੂ ਅੱਖੀਆਂ ਦੇ ਵਿਚ ਗਿਆ ਆ
ਤਨ ਤਪ ਗਿਆ ਵਾਂਗ ਤੰਦੂਰ ਦੇ
ਦਿੱਤੇ ਕਾਲਜੇ ਕਰੋਧ ਲੰਬੂ ਲਾ
ਝੱਟ ਮੁਖ਼ਲਸ ਖ਼ਾਨ ਨੂੰ ਬੁਲਾਇਕੇ
ਮੂੰਹੋਂ ਆਖਦਾ ਮੱਥੇ ਵੱਟ ਪਾ
ਸਣੇ ਬਾਜ਼ ਹਿੰਦੂਆਂ ਦੇ ਪੀਰ ਨੂੰ
ਕੱਲ੍ਹ ਤਕ ਮੇਰੇ ਸਾਮ੍ਹਣੇ ਲਿਆ
ਜਿਹੜੇ ਨਵੇਂ ਨਵੇਂ ਸਾਜੇ ਓਸ ਸੂਰਮੇ
ਇਕ ਇਕ ਧਾਰ ਤੇਗ਼ ਦੀ ਲੰਘਾ
ਲਾਹ ਦੇ ਪਾਣ ਜਿਹੜੀ ਚੜ੍ਹੀ ਹੰਕਾਰ ਦੀ

---

+ ਮੈਕਾਲਫ਼ ਦੇ ਸਿੱਖ ਇਤਿਹਾਸ ਦਾ ਪੰਜਾਬੀ ਤਰਜਮਾ, ਫੁਲਵਾੜੀ ਏਜੰਸੀ ਵੱਲੋਂ ਛਪਿਆ ੧੯੩੨ ਈ. ਵਿਚ, ਹਿੱਸਾ ਤਿੱਜਾ, ਪੰਨਾ ੯੦।

ਸਾਰਾ ਮਾਣ ਵਿਚ ਖ਼ਾਕ ਦੇ ਮਿਲਾ
ਬਾਗ਼ੀ-ਪੁਣਾ ਉਹਦਾ ਸਾਰਾ ਅੱਜ ਕਢ ਦਿਹ
ਪਾ ਕੇ ਪੈਰਾਂ ਵਿਚ ਬੇੜੀਆਂ ਲਿਆ
ਮੈਂ ਵੀ ਕਰਾਂ ਜਿਹੜੀ ਕੀਤੀ ਮੇਰੇ ਬਾਪ ਨੇ
ਉਹਦੇ ਪਿਤਾ ਕੋਲ ਓਸ ਨੂੰ ਪੁਚਾ

ਇਹ ਕਰੜਾ ਹੁਕਮ ਸੁਣ ਕੇ ਮੁਖ਼ਲਸ ਖ਼ਾਂ ਨੇ ਓਸੇ ਵੇਲੇ ਲਾਹੌਰੋਂ ਤਿਆਰੀ ਕਰ ਲਈ। ਸੱਤ ਹਜ਼ਾਰ ਫ਼ੌਜ ਉਹਦੀ ਆਪਣੀ ਸੀ ਤੇ ਕੁਛ ਫ਼ੌਜ ਉਹਨੇ ਹੋਰ ਆਪਣੀ ਮਦਦ ਵਾਸਤੇ ਲੈ ਲਈ। ਏਸ ਮੁਹਿੰਮ ਨੂੰ ਉਹ ਮੁਫ਼ਤ ਦੀ ਭੱਲ ਸਮਝਦਾ ਸੀ। ਉਹਦਾ ਖ਼ਿਆਲ ਸੀ, ਕਿ ਗੁਰੂ ਕੋਲ ਕਿਹੜੀ ਬਾਕਾਇਦਾ ਫ਼ੌਜਾਂ ਹੈ? ਜਾਤ-ਜਾਤ ਦੇ ਕੱਠੇ ਕੀਤੇ ਹੋਏ ਸਿੱਖ ਪਹਿਲੀ ਗੋਲੀ ਦੀ ਵਾਜ ਸੁਣ ਕੇ ਹੀ ਨੱਸ ਜਾਣੇ ਹਨ। ਸੋ, ਉਹਨੇ ਬੜੀ ਖ਼ੁਸ਼ੀ ਨਾਲ ਤਿਆਰੀ ਕੀਤੀ।

## ਸਾਕਾ

ਮੁਖ਼ਲਸ ਧੌਂਸੇ ਮਾਰ ਕੇ ਕਰ ਲਈ ਚੜ੍ਹਾਈ
ਸੈਨਾ ਸੱਤ ਹਜ਼ਾਰ ਲੈ ਕਰ ਤੁਰਿਆ ਧਾਈ
ਫੜਨਾ ਹੱਥੀਂ ਗੁਰੂ ਨੂੰ ਉਸ ਕਸਮ ਉਠਾਈ
ਅੰਮ੍ਰਿਤਸਰ ਵੱਲ ਆਉਂਦਾ ਉਹ ਵਾਹੋ ਦਾਹੀ
ਧੂੜ ਚੜ੍ਹੀ ਅਸਮਾਨ, ਜਿਉਂ ਸਾਵਣ ਘਟ ਛਾਈ
ਮੌਤ ਘੇਰ ਕੇ ਓਸ ਨੂੰ ਜਮ-ਦੁਆਰ ਲਿਆਈ

ਲਾਹੌਰ ਦੀ ਸੰਗਤ ਨੂੰ ਤੁਰਕ ਫ਼ੌਜ ਦੀ ਚੜ੍ਹਾਈ ਦਾ ਪਤਾ ਲੱਗਾ, ਤਾਂ ਉਹਨੇ ਚਿੱਠੀ ਲਿਖ ਕੇ ਰਾਤੋ ਰਾਤ ਇਕ ਸਿੱਖ ਨੂੰ ਗੁਰੂ ਜੀ ਦੇ ਕੋਲ ਭੇਜ ਦਿੱਤਾ। ਹਜ਼ੂਰ ਪਹਿਲਾਂ ਤੋਂ ਹੀ ਵੈਰੀ ਦੀ ਫ਼ੌਜ ਦੀ ਉਡੀਕ ਕਰ ਰਹੇ ਸਨ। ਉਹਨਾਂ ਓਸੇ ਵੇਲੇ ਸਿੱਖਾਂ ਨੂੰ ਕੱਠੇ ਕੀਤਾ ਤੇ ਵੈਰੀ ਦੇ ਟਾਕਰੇ ਲਈ ਇਉਂ ਜੋਸ਼ ਦੇਣ ਲੱਗੇ :

## ਮਿਰਜ਼ਾ

ਬੋਲੇ ਤੇਗ਼ ਲਿਸ਼ਕਾ ਕੇ ਸੱਚੇ ਪਾਤਸ਼ਾਹ
ਸੁਣੋ ਖ਼ਾਲਸਾ ਜੀ ਨਾਲ ਧਿਆਨ

ਬਲ ਤੁਸਾਂ ਦਾ ਪਰਖਣੇ ਵਾਸਤੇ
ਚੜ੍ਹ ਆਏ ਬਲੀ ਮੁਗ਼ਲ, ਪਠਾਨ
ਓਟ ਰੱਖ ਕੇ 'ਅਕਾਲ' ਦੀ ਸੂਰਿਓ
ਐਸੀ ਜੰਗ ਵਿਚ ਵਾਹੋ ਕਿਰਪਾਨ
ਗਾਨੇ ਬੰਨ੍ਹ ਕੇ ਸ਼ਹੀਦੀਆਂ ਦੇ ਆਏ ਜੋ
ਪੂਰੇ ਉਹਨਾਂ ਦੇ ਕਰੋ ਅਰਮਾਨ
ਜਿਉਂਦਾ ਬਚ ਕੇ ਮੈਦਾਨ ਵਿਚੋਂ ਜਾਏ ਨਾ
ਆਇਆ ਸਾਮ੍ਹਣੇ ਕੋਈ ਬਲਵਾਨ
ਪਹਿਲੀ ਹੋਲੀ ਅੱਜ ਖ਼ਾਲਸੇ ਨੇ ਖੇਡਣੀ
ਗੂੜ੍ਹਾ ਰੰਗਣਾ ਜੇ ਕੌਮ ਦਾ ਨਸ਼ਾਨ
ਮਹਿਲ ਓਸੇ ਉੱਤੇ ਉਸਰੇਗਾ ਕੌਮ ਦਾ
ਅੱਜ ਨੀਂਅ ਜਿਹੜੀ ਧਰੋਗੇ ਜੁਆਨ
ਸਾਡੀ ਅੱਜ ਦੀ ਬਹਾਦਰੀ 'ਸੀਤਲਾ'
ਯਾਦ ਜੁੱਗਾਂ ਤੀਕ ਰਖੇਗਾ ਜਹਾਨ

ਹਜ਼ੂਰ ਦੀ ਇੱਛਿਆ ਸੀ, ਕਿ ਲੜਾਈ ਸ਼ਹਿਰੋਂ ਬਾਹਰ ਹੋਏ। ਸੋ ਉਹਨਾਂ ਨੇ ਪੰਝੀ ਸਿੱਖਾਂ ਨੂੰ ਤਾਂ ਕਿਲ੍ਹਾ ਲੋਹਗੜ੍ਹ ਵੱਲ ਭੇਜਿਆ, ਕਿ ਆਉਂਦੇ ਵੈਰੀ ਨੂੰ ਡੱਕਾ ਪਾਉਣ, ਤੇ ਕੁਛ ਸਿੱਖਾਂ ਨੂੰ ਪਰਵਾਰ ਬਾਹਰ ਭੇਜਣ ਦਾ ਪਰਬੰਧ ਕਰਨ ਦਾ ਹੁਕਮ ਦਿੱਤਾ। ਸ਼ਹਿਰ ਨਿਵਾਸੀਆਂ ਨੂੰ ਵੀ ਆੱਗਿਆ ਦੇ ਦਿੱਤੀ, ਕਿ ਜਿਹੜੇ ਚਾਹੁਣ, ਉਹ ਸ਼ਹਿਰੋਂ ਬਾਹਰ ਚਲੇ ਜਾਣ।

ਲੋਹਗੜ੍ਹ ਦੀ ਰਾਖੀ ਵਾਸਤੇ ਜਾਣ ਵਾਲੇ ਸਿੱਖਾਂ ਬੇਨਤੀ ਕੀਤੀ, "ਮਹਾਰਾਜ! ਕਿਲ੍ਹੇ ਦੀਆਂ ਕੰਧਾਂ ਕੱਚੀਆਂ ਤੇ ਛੋਟੀਆਂ ਹਨ ਤੇ ਸਾਡੇ ਕੋਲ ਤੋਪਾਂ ਵੀ ਕੋਈ ਨਹੀਂ।"

ਗੁਰੂ ਜੀ ਨੇ ਉੱਤਰ ਵਿਚ ਕਿਹਾ, "ਸਿੱਖੋ! ਕਿਲ੍ਹਿਆਂ ਦੀਆਂ ਕੰਧਾਂ ਦੀ ਪਕਿਆਈ ਸਿਪਾਹੀਆਂ ਦੇ ਹੌਸਲੇ ਉੱਤੇ ਨਿਰਭਰ ਹੁੰਦੀ ਹੈ। ਕੰਧਾਂ ਭਾਵੇਂ ਲੋਹੇ ਦੀਆਂ ਵੀ ਹੋਣ, ਜੇ ਉਹਦੇ ਰਖਵਾਲੇ ਹੌਸਲਾ ਹਾਰ ਦੇਣ, ਤਾਂ ਉਹ ਰੇਤ ਨਾਲੋਂ ਵੀ ਕਮਜ਼ੋਰ ਹੋ ਜਾਂਦੀਆਂ ਹਨ, ਪਰ ਜੇ ਸੂਰਮਿਆਂ ਦਾ ਹੌਸਲਾ ਕਾਇਮ ਰਹੇ,

ਤਾਂ ਕੱਚੀਆਂ ਕੰਧਾਂ ਵੀ ਫ਼ੌਲਾਦ ਦੀਆਂ ਬਣ ਜਾਂਦੀਆਂ ਹਨ। ਤੁਸੀਂ ਓਥੇ ਜਾਓ ਹੀ ਉਹ, ਜਿਨ੍ਹਾਂ ਨੂੰ ਸ਼ਹੀਦ ਹੋਣਾ ਪਰਵਾਨ ਹੋਵੇ। ਬਾਕੀ ਗੱਲ ਰਹੀ ਤੋਪਾਂ ਦੀ, ਲੱਕੜੀ ਦੀਆਂ ਤੋਪਾਂ ਵਿਚ ਪੱਥਰ ਦੇ ਗੋਲੇ ਪਾ ਕੇ ਚਲਾਓ। ਅਕਾਲ ਪੁਰਖ ਭਲੀ ਕਰੇਗਾ।"

ਇਹ ਦਲੇਰੀ ਭਰੇ ਸ਼ਬਦ ਸੁਣ ਕੇ ਪੰਝੀ ਸਿੱਖ ਲੋਹਗੜ੍ਹ ਦੀ ਰਾਖੀ ਵਾਸਤੇ ਚਲੇ ਗਏ।

ਉਸ ਵੇਲੇ ਗੁਰੂ ਜੀ ਕੋਲ ਚੋਣਵੇਂ ਸਿੱਖ ਇਹ ਸਨ : ਬਿਧੀ ਚੰਦ, ਮੋਹਨ, ਗੋਪਾਲ, ਨਵਲੂ (ਨਿਵਾਲਾ), ਨਿਹਾਲਾ, ਪਿਰਾਣਾ, ਜੈਤਾ, ਮਲਕ ਜਾਤੀ (ਜਾਤੀ ਮੱਲ), ਪੈਂਦੇ ਖ਼ਾਂ ਪਠਾਣ, ਸਿੰਘਾ ਪ੍ਰੋਹਤ, ਤੋਤਾ, ਕਿਸ਼ਨਾ, ਤਖ਼ਤੂ, ਦਿਆਲ, ਤਲੋਕਾ, ਦੇਵੀਦਾਸ, ਅਨੰਤਾ, ਹੀਰਾ, ਪੈੜਾ, ਜੇਠਾ, ਧੀਰਾ, ਸਾਈਂ ਦਾਸ, ਭਗਤੂ, ਬਾਬਕ ਰਬਾਬੀ, ਭਾਨੂੰ, ਪਿਰਾਗਾ, ਨੰਦਾ, ਅਮੀਆਂ, ਮੋਹਰੂ ਰੰਧਾਵਾ ਆਦਿ।

ਦੂਜੇ ਪਾਸੇ ਵੈਰੀ ਦੀ ਫ਼ੌਜ ਦੇ ਨਾਮਵਰ ਅਫ਼ਸਰ ਇਹ ਸਨ : ਸਾਰੀ ਫ਼ੌਜ ਦਾ ਜਰਨੈਲ ਮੁਖ਼ਲਸ ਖ਼ਾਂ। ਉਹਦੇ ਮਾਤਹਿਤ : ਸ਼ੰਮਸ ਖ਼ਾਂ, ਅਨਵਰ ਖ਼ਾਂ, ਸੱਯਦ ਮੁਹੰਮਦ ਅਲੀ, ਮਿਰਜ਼ਾ ਬੇਗ, ਲੁਤਫੁੱਲਾ ਖ਼ਾਂ, ਇਸਮਾਈਲ ਖ਼ਾਂ, ਦੁੰਦੇ ਖ਼ਾਂ, ਦਲ ਬੇਗ, ਬਲੀ ਬੇਗ, ਜ਼ੈਨ ਖ਼ਾਂ, ਖ਼ਾਨ ਬਹਾਦਰ (ਬਹਾਦਰ ਖ਼ਾਂ), ਕਰੀਮ ਬੇਗ, ਰਹੀਮ ਬੇਗ, ਅਲੀ ਬੇਗ, ਜੰਗ ਬੇਗ, ਖ਼ਵਾਜਾ ਬੇਗ, ਮੌਜ ਬੇਗ, ਹਯਾਤ ਬੇਗ, ਸੁਲਤਾਨ ਬੇਗ, ਕਾਇਮ ਖ਼ਾਂ, ਇਨਾਇਤ ਖ਼ਾਂ, ਕਲੰਦਰ ਖ਼ਾਂ, ਮੁਹੰਮਦ ਖ਼ਾਂ, ਸਲਾਮੱਤ ਖ਼ਾਂ, ਅਲਮਾਸ ਖ਼ਾਂ, ਜਹਾਨ ਖ਼ਾਂ, ਦੌਲਤ ਖ਼ਾਂ, ਮੁਜ਼ੱਫ਼ਰ ਖ਼ਾਂ, ਹੈਦਰ ਖ਼ਾਂ, ਦੀਦਾਰ ਅਲੀ ਆਦਿ।

ਭਾਈ ਮੋਹਨ ਆਦਿ ਪੰਝੀ ਸੂਰਮੇ ਕਿਲ੍ਹਾ ਲੋਹਗੜ੍ਹ ਵਿਚ ਬੈਠੇ ਵੈਰੀ ਦੀ ਉਡੀਕ ਕਰ ਰਹੇ ਸਨ। ਅੱਧੀ-ਕੁ ਰਾਤ ਗਈ ਸੀ, ਜਾਂ ਵੈਰੀ ਦੀ ਫ਼ੌਜ ਲੋਹਗੜ੍ਹ ਕੋਲ ਅਪੜੀ। ਅੱਗੋਂ ਸਿੱਖਾਂ ਨੇ ਲਲਕਾਰਿਆ, ਤਾਂ ਮੁਖ਼ਲਸ ਖ਼ਾਂ ਨੇ ਕਿਲ੍ਹੇ ਨੂੰ ਘੇਰਾ ਪਾ ਲਿਆ। ਲੱਗੀਆਂ ਦੋਹਾਂ ਪਾਸਿਆਂ ਤੋਂ ਤੋਪਾਂ ਤੇ ਗੋਲੀਆਂ ਚੱਲਣ।

## ਕਬਿਤ

ਲੋਹਗੜ੍ਹ ਤਾਈਂ ਘੇਰਾ ਆਣ ਪਾਇਆ ਵੈਰੀਆਂ ਨੇ
'ਅਲੀ-ਅਲੀ' ਕਰ ਚੁੱਕ ਲਿਆ ਅਸਮਾਨ ਜੀ
ਸਿੱਖ ਸਾਰੇ ਪੰਝੀ, ਵੈਰੀ ਸੱਤ-ਕੁ ਹਜ਼ਾਰ ਲੱਥੇ
ਤੀਰਾਂ ਗੋਲੀਆਂ ਦਾ ਲੱਗੇ ਮੀਂਹ ਬਰਸਾਨ ਜੀ
ਲੱਕੜ ਦੀ ਤੋਪ ਵਿਚ ਪੱਥਰ ਦੇ ਗੋਲੇ ਪਾ ਕੇ
ਬੋਲ ਕੇ 'ਅਕਾਲ' ਲੱਗੇ ਖ਼ਾਲਸੇ ਚਲਾਨ ਜੀ
'ਸੀਤਲ' ਅਨੋਖੀ ਲੀਲ੍ਹਾ ਵੇਖੋ 'ਸੱਚੇ ਪਾਤਸ਼ਾਹ' ਦੀ
ਲੱਕੜ ਦੀ ਤੋਪ ਲਾਹੇ ਵੈਰੀਆਂ ਦੇ ਘਾਨ ਜੀ

ਗੁਰੂ ਨਾਨਕ ਦੇ ਘਰ ਦੀ ਵਡਿਆਈ ਵੇਖੋ। ਲੱਕੜ ਦੀ ਤੋਪ ਵਿਚੋਂ ਚੱਲੇ ਹੋਏ ਪੱਥਰ ਦੇ ਗੋਲੇ ਵੈਰੀ ਦੀ ਫ਼ੌਜ ਦੇ ਆਹੂ ਲਾਹੁਣ ਲੱਗੇ। ਵੈਰੀ ਦੀ ਫ਼ੌਜ ਨੂੰ ਇਹ ਆਸ ਨਹੀਂ ਸੀ, ਕਿ ਸਿੱਖ ਅੱਗੋਂ ਟਾਕਰਾ ਕਰਨਗੇ। ਉਹ ਤਾਂ ਏਸ ਚੱਾ ਵਿਚ ਤੁਰੇ ਆਉਂਦੇ ਸਨ, ਕਿ ਜਾਂਦਿਆਂ ਹੀ ਗੁਰੂ ਨੂੰ ਹੱਥੀਂ ਫੜ ਲਵਾਂਗੇ, ਪਰ ਇਸ ਅਨੋਖੇ ਟਾਕਰੇ ਨੇ ਸਾਰਿਆਂ ਨੂੰ ਹੈਰਾਨ ਕਰ ਦਿੱਤਾ। ਮੁਸਲਮ ਫ਼ੌਜ ਘਬਰੱਾ ਕੇ ਭੱਜ ਉਠੀ। ਮੁਖ਼ਲਸ ਖ਼ਾਂ ਨੇ ਆਪਣਾ ਆਪ ਸੰਭਾਲ ਕੇ ਤੇ ਫ਼ੌਜ ਨੂੰ ਬੜੀ ਸਖ਼ਤ ਤਾੜਨਾ ਕਰ ਕੇ ਡਾਢਾ ਕਹਿਰੀ ਹੱਲਾ ਕਿਲ੍ਹੇ ਉੱਤੇ ਕੀਤਾ।

## ਵਾਰ

ਵੇਖੇ ਭੱਜਦੇ ਸਿਪਾਹੀ ਜਰਨੈਲ ਨੇ
ਫੇਰ ਜ਼ੋਰ ਦੀ ਹੱਲਾ ਕਰਵਾਇਆ
ਨੇੜੇ ਆਣ ਕੇ ਕਿਲ੍ਹੇ ਦੇ ਤੋਪਾਂ ਬੀੜੀਆਂ
ਨਾਲੇ ਫ਼ੌਜਾਂ ਨੂੰ ਵੰਗਾਰ ਕੇ ਵਧਾਇਆ
ਗੋਲੇ ਚੱਲਦੇ ਬੱਦਲ ਜਿਵੇਂ ਗੱਜਦੇ
ਉਤੋਂ ਗੋਲੀਆਂ ਗੜਾ ਬਰਸਾਇਆ
ਕੀਤਾ ਪੰਝੀਆਂ ਹਜ਼ਾਰਾਂ ਨਾਲ ਟਾਕਰਾ
ਸ਼ੇਰਾਂ ਨਾਲੋਂ ਵੱਧ ਹੌਸਲਾ ਵਿਖਾਇਆ

ਕੋਈ ਵਾਗੀ ਹੱਲਾ ਵੈਰੀਆਂ ਦਾ ਰੋਕਿਆ
ਕੋਈ ਵਾਰ ਮਾਰ ਪਿਛੇ ਪਰਤਾਇਆ
ਤੀਰ ਗੋਲੀਆਂ ਸਿੱਖਾਂ ਤੋਂ ਜਦ ਮੁਕ ਗਏ
ਹੱਥੀਂ ਨੇਜ਼ਿਆਂ ਨੂੰ ਫੇਰ ਚਮਕਾਇਆ
ਕੋਈ ਸੂਤ ਕੇ ਭਗਉਤੀਆਂ ਟੁੱਟ ਪਏ
ਭੇਡਾਂ ਵਾਂਗ ਅੱਗੇ ਵੈਰੀਆਂ ਨੂੰ ਲਾਇਆ
ਅੰਤ ਬਹੁਤਿਆਂ ਤੇ ਥੋੜ੍ਹਿਆਂ ਦਾ ਮੇਲ ਕੀ
ਹੁੰਦੇ ਸਾਸ ਹੱਥ ਚੰਗਾ ਦਿਖਲਾਇਆ
ਸਾਰੇ ਸਨਮੁਖ ਪਾ ਗਏ ਸ਼ਹੀਦੀਆਂ
ਮੌਤੋਂ ਡਰ ਕਿਸੇ ਮੁਖ ਨਾਂ ਭੁਆਇਆ
ਸੱਚਖੰਡ ਪਰਵਾਨ ਹੋਏ 'ਸੀਤਲਾ'
ਪਿੱਛੇ ਜੱਸ ਦੁਨੀਆਂ ਵਿਚ ਪਾਇਆ

ਓਧਰ ਲੋਹਗੜ੍ਹ ਲੜਾਈ ਸ਼ੁਰੂ ਹੋ ਗਈ ਤੇ ਇਧਰ ਗੁਰੂ ਜੀ ਨੇ ਭਾਈ ਨਿਵਲੇ ਨੂੰ ਸੌ ਸਵਾਰ ਦੇ ਕੇ ਹੁਕਮ ਦਿੱਤਾ, ਕਿ ਪਰਵਾਰ ਨੂੰ ਰਾਮਸਰ ਵੱਲ ਲੈ ਚੱਲੋ। ਹੁਕਮ ਦੀ ਪਾਲਣਾ ਕੀਤੀ ਗਈ। ਮਾਤਾ ਦਮੋਦਰੀ ਜੀ, ਮਾਤਾ ਮਰਵਾਹੀ ਜੀ, ਮਾਤਾ ਨਾਨਕੀ ਜੀ, ਤੇਗ਼ ਬਹਾਦਰ ਜੀ, ਕੌਲਾਂ ਆਦਿ ਸਭ ਰਾਮਸਰ ਜਾ ਕੱਠੇ ਹੋਏ। ਮਹਾਰਾਜ ਵੀ ਸ੍ਰੀ ਅਕਾਲ ਤਖ਼ਤ ਤੇ ਹਰਿਮੰਦਰ ਸਾਹਿਬ ਅਰਦਾਸ ਕਰ ਕੇ, ਪਰਦੱਖਣਾ ਲੈ ਕੇ ਰਾਮਸਰ ਜਾ ਪੁੱਜੇ। ਸਾਰੇ ਕੱਠੇ ਹੋਏ, ਤਾਂ ਪਤਾ ਲੱਗਾ, ਕਿ ਬੀਬੀ ਵੀਰੋ ਨਹੀਂ ਆਈ। ਉਹ ਘਰ ਹੀ ਚੁਬਾਰੇ ਵਿਚ ਬੈਠੀ ਰਹਿ ਗਈ ਸੀ। ਮਾਤਾ ਦਮੋਦਰੀ ਜੀ ਨੇ ਸੋਚਿਆ; ਕਿ ਬੀਬੀ ਵੀਰੋ ਮਰਵਾਹੀ ਜੀ ਨਾਲ ਜਾਂ ਨਾਨਕੀ ਜੀ ਨਾਲ ਚਲੀ ਗਈ ਹੋਵੇਗੀ, ਤੇ ਉਹਨਾਂ ਸੋਚਿਆ ਕਿ ਦਮੋਦਰੀ ਜੀ ਨਾਲ ਹੋਵੇਗੀ। ਏਸ ਤਰ੍ਹਾਂ ਭੁਲੇਖਾ ਲੱਗ ਗਿਆ। ਗੁਰੂ ਜੀ ਨੇ ਏਥੋਂ ਸਿੰਘੇ ਪ੍ਰੋਹਤ ਤੇ ਬਾਬਕ ਰਬਾਬੀ ਨੂੰ ਭੇਜਿਆ ਬੀਬੀ ਜੀ ਨੂੰ ਲਿਆਉਣ ਵਾਸਤੇ, ਨਾਲ ਨਸ਼ਾਨੀ ਵਜੋਂ ਹੱਥ ਦਾ ਸਿਮਰਨਾ ਦਿੱਤਾ। ਭਾਈ ਸਿੰਘੇ ਨੇ ਜਾ ਕੇ ਬੀਬੀ ਜੀ ਨੂੰ ਨਸ਼ਾਨੀ ਵਿਖਾਈ ਤੇ ਨਾਲ ਚੱਲਣ ਵਾਸਤੇ ਕਿਹਾ। ਬੀਬੀ ਵੀਰੋ ਗੁਰੂ ਜੀ

ਦਾ ਸਿਮਰਨਾ ਪਛਾਣ ਕੇ ਉਹਨਾਂ ਦੇ ਨਾਲ ਹੋ ਤੁਰੀ। ਸਿੰਘੇ ਨੇ ਬੀਬੀ ਨੂੰ ਆਪਣੇ ਮਗਰ ਘੋੜੇ ਤੇ ਬਹਾ ਲਿਆ ਤੇ ਰਾਮਸਰ ਨੂੰ ਹੋ ਤੁਰੇ। ਏਨੇ ਚਿਰ ਤਕ ਮੁਗ਼ਲ ਫ਼ੌਜ ਦਾ ਇਕ ਦਸਤਾ ਪਰਕਰਮਾ ਵਿਚ ਆ ਪੁੱਜਾ ਸੀ। ਸਿੰਘੇ ਤੇ ਬਾਬਕ ਨੂੰ ਜਾਂਦਿਆਂ ਵੇਖ ਕੇ ਇਕ ਮੁਗ਼ਲ ਸਿਪਾਹੀ ਨੇ ਪੁਛਿਆ, 'ਕੌਣ ਹੈ?' ਅੱਗੋਂ ਬਾਬਕ ਨੇ ਜਵਾਬ ਦਿੱਤਾ, 'ਆਪਣੇ ਹੀ ਹਾਂ।' ਇਹ ਅਗ੍ਹਾਂ ਲੰਘਣ ਲਗੇ, ਤਾਂ ਬੀਬੀ ਦੇ ਪੈਰ ਦੇ ਗਹਿਣੇ ਛਣਕੇ। ਮੁਗ਼ਲ ਨੂੰ ਸ਼ੱਕ ਪੈ ਗਿਆ। ਉਹਨੇ ਪ੍ਰਹਤ ਸਿੰਘੇ ਦੇ ਮਗਰ ਬੀਬੀ ਨੂੰ ਵੇਖਕੇ ਰੌਲਾ ਪਾ ਦਿੱਤਾ, ਕਿ ਗੁਰੂ ਜੀ ਦਾ ਪਰਵਾਰ ਜਾ ਰਿਹਾ ਹੈ। ਉਹ ਨੇਜ਼ਾ ਲੈ ਕੇ ਸਿੰਘੇ ਉੱਤੇ ਵਾਰ ਕਰਨ ਹੀ ਲੱਗਾ ਸੀ, ਜਾਂ ਬਾਬਕ ਨੇ ਗੋਲੀ ਮਾਰ ਕੇ ਉਸ ਮੁਗ਼ਲ ਨੂੰ ਮਾਰ ਦਿੱਤਾ।

ਏਸ ਪਾਸੇ ਬੰਦੂਕ ਦੀ ਵਾਜ ਸੁਣ ਕੇ ਗੁਰੂ ਜੀ ਨੇ ਭਾਈ ਬਿਧੀ ਚੰਦ ਨੂੰ ਹੁਕਮ ਦਿੱਤਾ, ਕਿ ਅੱਗੋਂ ਜਾ ਕੇ ਪਤਾ ਲਵੇ। ਪਰ ਏਨੇ ਨੂੰ ਸਿੰਘਾ ਤੇ ਬਾਬਕ, ਬੀਬੀ ਨੂੰ ਲੈ ਕੇ ਅਪੜ ਪਏ। ਸਾਰਾ ਪਰਵਾਰ ਕੱਠਾ ਹੋ ਗਿਆ। ਹਜ਼ੂਰ ਨੇ ਕੌਲਾਂ ਨੂੰ ਤਾਂ ਕਰਤਾਰਪੁਰ ਨੂੰ ਤੋਰ ਦਿੱਤਾ ਤੇ ਬਾਕੀ ਸਾਰੇ ਪਰਵਾਰ ਨੂੰ ਝਬਾਲ ਨੂੰ। ਦੋ ਸਿੱਖਾਂ ਨੂੰ ਜੰਞ ਵੱਲੇ ਅਗਲਵਾਂਢੀ ਤੋਰਿਆ, ਕਿ ਜੰਞ ਅੰਮ੍ਰਿਤਸਰ ਦੀ ਥਾਂ, ਸਿੱਧੀ ਝਬਾਲ ਆਵੇ, ਵਿਆਹ ਓਥੇ ਹੀ ਹੋਵੇਗਾ।

ਏਸ ਵੇਲੇ ਤਕ ਤੜਕਾ ਹੋ ਆਇਆ ਸੀ। ਕਿਲ੍ਹੇ ਦੇ ਸਾਰੇ ਸਿੱਖ ਸ਼ਹੀਦ ਹੋ ਗਏ, ਤਾਂ ਮੁਗ਼ਲ ਫ਼ੌਜ ਓਧਰੋਂ ਵਿਹਲੀ ਹੋ ਕੇ ਗੁਰੂ ਕੇ ਮਹਿਲਾਂ ਵੱਲ ਆਈ। ਅੱਗੋਂ ਮਹਿਲ ਖ਼ਾਲੀ ਪਏ ਸਨ। ਮੁਗ਼ਲ ਅੰਦਰ ਜਾ ਵੜੇ। ਮਨ ਭਾਉਂਦਾ ਸਾਮਾਨ ਲੁੱਟਿਆ ਤੇ ਮਿਠਿਆਈ ਖਾਧੀ।

ਪੰਝੀ ਜੇਠ ਦਾ ਸੂਰਜ ਚੜ੍ਹਿਆ। ਗੁਰੂ ਜੀ ਪਰਵਾਰ ਨੂੰ ਤੋਰ ਕੇ, ਜੰਗ ਵਾਸਤੇ ਤਿਆਰ ਹੋ ਖਲੇ। ਆਪ ਵਸੋਂ ਦੇ ਨੇੜੇ ਨਹੀਂ ਸਨ ਲੜਨਾ ਚਾਹੁੰਦੇ। ਸੋ. ਦੋ-ਕੁ ਕੋਹ ਦੂਰ ਹਟ ਕੇ ਮੋਰਚੇ ਬਣਾ ਲਏ। ਖ਼ਬਰ ਪਾ ਕੇ ਮੁਖ਼ਲਸ ਖ਼ਾਂ ਫ਼ੌਜ ਲੈ ਕੇ ਓਸੇ ਪਾਸੇ ਵਧਿਆ। ਦੁਸ਼ਮਣ ਫ਼ੌਜ ਨੂੰ ਅੱਗੇ ਵਧਦੀ ਵੇਖ ਕੇ ਸਿੱਖ ਫ਼ੌਜ ਦਾ ਸੈਨਾਪਤੀ ਭਾਈ ਭਾਨੂੰ ਆਪਣਾ ਜਥਾ ਲੈ ਕੇ ਮੈਦਾਨ ਵਿਚ ਆਇਆ। ਲੜਾਈ ਆਰੰਭ ਹੋ ਗਈ।

# ਸਾਕਾ

ਭਾਈ ਭਾਨੂੰ ਸੂਰਮਾ ਹਥਿਆਰ ਸਜਾ ਕੇ
ਕਰ ਪਰਦਖਣਾ ਗੁਰਾਂ ਦੀ ਹੱਥ ਝੰਡਾ ਚਾ ਕੇ
ਵਧਿਆ ਦੁਸ਼ਮਣ ਦਲਾਂ ਵੱਲ 'ਅਕਾਲ' ਗਜਾ ਕੇ
ਵੈਰੀ ਸਾਹਵੇਂ ਵੇਖ ਕੇ ਸਿੱਖ ਨਾਅਰੇ ਲਾ ਕੇ
ਭੁੱਖੇ ਸ਼ੇਰਾਂ ਵਾਂਗਰਾਂ ਗਲ ਪੈ ਗਏ ਜਾ ਕੇ
ਪਿੜ ਵਿਚ ਵਿਹਲਾਂ ਕੀਤੀਆਂ ਤਲਵਾਰ ਚਲਾ ਕੇ

ਭਾਈ ਭਾਨੂੰ ਦੀ ਜਥੇਦਾਰੀ ਥੱਲੇ ਸਿੱਖਾਂ 'ਅਕਾਲ, ਅਕਾਲ' ਦੇ ਜੈਕਾਰੇ ਛੱਡ ਕੇ ਸ਼ੰਮਸ ਖ਼ਾਂ ਦੇ ਦਸਤੇ ਉੱਤੇ ਹੱਲਾ ਬੋਲ ਦਿੱਤਾ। ਸਿੱਖਾਂ ਦੀ ਮਾਰ ਨਾ ਸਹਾਰਦੀ ਹੋਈ ਸ਼ੰਮਸ ਖ਼ਾਂ ਦੀ ਫ਼ੌਜ ਭੱਜ ਉਠੀ। ਮੁਖ਼ਲਸ ਖ਼ਾਂ ਨੇ ਅੱਗੋਂ ਰੋਕ ਕੇ ਭਾਹਨੇ ਮਿਹਣੇ ਦੇ ਕੇ ਸ਼ੰਮਸ ਖ਼ਾਂ ਨੂੰ ਫੇਰ ਅੱਗੇ ਵਧਣ ਦਾ ਹੁਕਮ ਦਿੱਤਾ। ਨਾਲ ਹੀ ਉਹਦੀ ਮਦਦ ਵਾਸਤੇ ਅਨਵਰ ਖ਼ਾਂ ਨੂੰ ਤੋਰ ਦਿੱਤਾ। ਸ਼ੰਮਸ ਖ਼ਾਂ ਆਪ ਬੜਾ ਦਲੇਰ ਬੰਦਾ ਸੀ। ਉਹ ਫ਼ੌਜ ਨੂੰ ਸਖ਼ਤ ਤਾੜਨਾ ਕਰਦਾ ਹੋਇਆ ਅੱਗੇ ਵਧਿਆ।

# ਮਿਰਜ਼ਾ

ਮੁਖ਼ਲਸ ਖ਼ਾਂ ਦੇ ਫ਼ੌਜ ਵਿਚ, ਸ਼ੰਮਸ ਖ਼ਾਂ ਸਰਦਾਰ
ਧਨੀ ਤੇਗ ਦਾ ਸੂਰਮਾ, ਚੁਣਵਾਂ ਸ਼ਾਹ ਅਸਵਾਰ
ਲੈ ਕੇ ਆਪਣੀ ਫ਼ੌਜ ਨੂੰ, ਵਧਿਆ ਨਾਅਰੇ ਮਾਰ
ਪਿੱਛੇ ਲੱਗਾ ਓਸ ਦੇ, 'ਅਨਵਰ' ਮੱਦਦਗਾਰ
ਅੱਗ ਬਰਸਾਉਂਦੇ ਵਧੇ ਉਹ, ਰੂਪ ਕਾਲ ਦਾ ਧਾਰ
ਲੜਦੇ ਲੜਦੇ ਸੂਰਮੇ, ਪਹੁੰਚੇ ਰਣ ਵਿਚਕਾਰ
ਹੋਏ ਆਮ੍ਹੋ-ਸਾਮ੍ਹਣੇ, ਜਦ ਦੋਵੇਂ ਸਰਦਾਰ
ਕਹਿੰਦਾ 'ਭਾਨੂੰ' ਬਲੀ ਨੂੰ, ਸ਼ੰਮਸ ਖ਼ਾਂ ਲਲਕਾਰ
ਤਕੜਾ ਹੋ ਜਾ ਯੋਧਿਆ, ਲੈ ਕਰਤਾਰ ਚਿਤਾਰ
ਕਰਾਂ ਨਿਬੇੜਾ ਜੰਗ ਦਾ, ਮੈਂ ਹੁਣ ਤੈਨੂੰ ਮਾਰ
ਜੇ ਚਾਹੁੰਦਾ ਏਂ ਜ਼ਿੰਦਗੀ, ਹੱਥੋਂ ਸੁੱਟ ਹਥਿਆਰ
ਮਾਫ਼ੀ ਮੰਗ ਲੈ ਸ਼ਾਹ ਤੋਂ, ਬਖ਼ਸ਼ ਦੇਊ ਸਰਕਾਰ

ਸ਼ੰਮਸ ਖ਼ਾਂ ਗ਼ੁੱਸਾ ਖਾ ਕੇ ਭਾਈ ਭਾਨੂੰ ਵੱਲ ਵਧਿਆ। ਲੜਦੇ ਲੜਦੇ ਉਹ ਦੋਵੇਂ ਨੇੜੇ ਆ ਢੁੱਕੇ। ਸ਼ੰਮਸ ਖ਼ਾਂ ਨੇ ਭਾਈ ਭਾਨੂੰ ਨੂੰ ਹਥਿਆਰ ਸੁੱਟ ਕੇ ਜਾਨ ਬਚਾਉਣ ਵਾਸਤੇ ਕਿਹਾ, ਪਰ ਉਹ ਕੀ ਜਾਣੇ, ਕਿ ਸਿੱਖ ਹਥਿਆਰ ਸੁੱਟਣਾ ਨਹੀਂ, ਮਾਰ ਕੇ ਮਰਨਾ ਜਾਣਦੇ ਹਨ। ਭਾਈ ਭਾਨੂੰ ਨੇ ਜੋਸ਼ ਨਾਲ 'ਅਕਾਲ ਅਕਾਲ' ਕਹਿ ਕੇ ਗੋਲੀ ਚਲਾਈ। ਸ਼ੰਮਸ ਖ਼ਾਂ ਦਾ ਘੋੜਾ ਮਰ ਗਿਆ। ਉਹ ਪੈਦਲ ਹੀ ਤਲਵਾਰ ਧੂਹ ਕੇ ਭਾਈ ਸਾਹਿਬ ਵੱਲ ਵਧਿਆ ਤੇ ਲਲਕਾਰ ਕੇ ਕਿਹਾ; ਕਿ ਜੇ ਸੂਰਮਾ ਹੈਂ ਤਾਂ ਪੈਦਲ ਉਤਰ ਕੇ ਤਲਵਾਰ ਨਾਲ ਦੋ ਹੱਥ ਕਰ। ਭਾਈ ਭਾਨੂੰ ਘੋੜੇ ਤੋਂ ਉਤਰ ਕੇ ਤਲਵਾਰ ਧੂਹ ਕੇ ਸ਼ੰਮਸ ਖ਼ਾਂ ਦੇ ਸਿਰ 'ਤੇ ਆ ਕੜਕਿਆ।

## ਸਾਕਾ

ਭਾਨੂੰ ਨੇ ਲਲਕਾਰਿਆ ਸ਼ੰਮਸ ਖ਼ਾਂ ਤਾਈਂ<br>
ਕਹਿੰਦਾ : ਮੇਰੀ ਤੇਗ਼ ਤੋਂ ਨਾ ਬਚ ਕੇ ਜਾਈਂ<br>
ਆ ਗਈ ਤੇਰੀ ਹੀਰਿਆ, ਅਜ ਮੌਤ ਅਵਾਈਂ.<br>
ਜੇ ਹੈਂ ਜਣਿਆਂ ਮਰਦ ਦਾ ਨਾਂ ਕੰਡ ਵਿਖਾਈਂ<br>
ਸੂਰਮਿਆਂ ਦੇ ਵਾਂਗਰਾਂ ਫੱਟ ਛਾਤੀ ਖਾਈਂ<br>
ਤੇਰੇ ਵਾਰ ਮੈਂ ਰੋਕ ਲਏ ਹੁਣ ਮੇਰਾ ਬਚਾਈਂ<br>
ਤੇਗ਼ ਉਲਾਰੀ ਸਿੱਖ ਨੇ ਕਹਿ : ਸੱਚਾ ਸਾਈਂ<br>
ਅਧ ਵਿਚਕਾਰੋਂ ਕੱਟਿਆ ਕੇਲੇ ਦੇ ਨਿਆਈਂ

ਸ਼ੰਮਸ ਖ਼ਾਂ, ਭਾਈ ਭਾਨੂੰ ਦੀ ਤੇਗ਼ ਦੀ ਭੇਟਾ ਹੋ ਗਿਆ। ਕ੍ਰੋਧ ਨਾਲ ਅਨਵਰ ਖ਼ਾਂ ਨੇ ਆਪਣੀ ਫ਼ੌਜ ਨੂੰ ਲਲਕਾਰਿਆ ਤੇ ਚੁਫੇਰਿਓਂ ਭਾਈ ਭਾਨੂੰ ਉੱਤੇ ਧਾਵਾ ਬੋਲ ਦਿੱਤਾ। ਅੰਤ ਸੂਰਮਿਆਂ ਵਾਂਗ ਲੜ ਕੇ ਤੇ ਸੈਂਕੜਿਆਂ ਨੂੰ ਮਾਰ ਕੇ ਉਹ ਸ਼ਹੀਦ ਹੋ ਗਿਆ।

ਭਾਈ ਭਾਨੂੰ ਸ਼ਹੀਦ ਹੋਇਆ ਵੇਖ ਕੇ, ਸਿੱਖਾਂ ਨੂੰ ਅਥਾਹ ਜੋਸ਼ ਆ ਗਿਆ । ਉਹ ਹਥਿਆਰ ਸੰਭਾਲ ਕੇ ਭੁੱਖੇ ਸ਼ੇਰਾਂ ਵਾਂਗ ਵੈਰੀਆਂ ਉੱਤੇ ਟੁੱਟ ਪਏ। ਜੋ ਸਾਮ੍ਹਣੇ ਆਇਆ, ਜਮਲੋਕ ਪੁਚਾ ਦਿੱਤਾ। ਚਾਰ ਚੁਫੇਰੇ ਲੋਥਾਂ ਹੀ ਲੋਥਾਂ ਦਿਸਣ ਲੱਗੀਆਂ।

# ਕੋਰੜਾ

ਜਦੋਂ ਭਾਨੂੰ ਸੂਰਮਾ ਸ਼ਹੀਦੀ ਪਾ ਗਿਆ
ਵੇਖ ਕੇ ਤੇ ਖ਼ਾਲਸੇ ਨੂੰ ਜੋਸ਼ ਆ ਗਿਆ
ਜੁਟ ਪਏ ਜੈਕਾਰੇ ਛੱਡ ਕੇ 'ਅਕਾਲ' ਜੀ
ਖੇਡਦੇ ਨੇ ਸੂਰੇ ਜੰਗ 'ਚ ਗੁਲਾਲ ਜੀ

ਸ਼ੇਰਾਂ ਵਾਂਗ ਟੁੱਟੇ ਵੈਰੀ 'ਤੇ ਜੁਆਨ ਜੀ
ਮਾਰ ਮਾਰ ਤੇਗ਼ਾਂ ਲੱਗੇ ਲਾਹੁਣ ਘਾਣ ਜੀ
ਰੱਤ ਨਾਲ ਪਿੜ ਹੋਇਆ ਲਾਲੋ ਲਾਲ ਜੀ
ਖੇਡਦੇ ਨੇ ਸੂਰੇ ਜੰਗ 'ਚ ਗੁਲਾਲ ਜੀ

'ਸਿੰਘੇ' ਨੇ ਮੁਹੰਮਦ ਅਲੀ ਨੂੰ ਮਾਰਿਆ
ਸਾਮ੍ਹਣੇ ਜੋ ਆਇਆ ਪਾਰ ਹੈ ਉਤਾਰਿਆ
ਕਿਹੜਾ ਝੱਲ ਸਕੇ ਖ਼ਾਲਸੇ ਦੀ ਝਾਲ ਜੀ
ਖੇਡਦੇ ਨੇ ਸੂਰੇ ਜੰਗ 'ਚ ਗੁਲਾਲ ਜੀ

ਮੋਇਆ ਸੁਲਤਾਨ ਬੇਗ ਬਿਧੀ ਚੰਦ ਤੋਂ
ਹਾਰ ਗਿਆ 'ਮਿਰਜ਼ਾ' ਵੀ ਬਲੀ 'ਨੰਦ' ਤੋਂ
ਜ਼ੈਨ ਖ਼ਾਂ ਦਾ ਹੋਇਆ 'ਤੋਤੇ' ਹੱਥੋਂ ਕਾਲ ਜੀ
ਖੇਡਦੇ ਨੇ ਸੂਰੇ ਜੰਗ 'ਚ ਗੁਲਾਲ ਜੀ

'ਬਲੀ ਬੇਗ' ਮਾਰਿਆ 'ਤਲੋਕੇ' ਬੀਰ ਨੇਂ
ਕੀਤੇ ਸੂਹੇ, ਸਾਵੇ ਗ਼ਾਜ਼ੀਆਂ ਦੇ ਚੀਰ ਨੇ
ਖ਼ੂਨ ਵਿਚ ਦਿੱਤੇ ਸੈਂਕੜੇ ਨੁਹਾਲ ਜੀ
ਖੇਡਦੇ ਨੇ ਸੂਰੇ ਜੰਗ 'ਚ ਗੁਲਾਲ ਜੀ

ਮਾਰਿਆ ਦੀਦਾਰ ਅਲੀ ਪੈਂਧੇ ਖ਼ਾਨ ਨੇ
ਹੋਰ ਕਈ ਘਾਏ ਗੁਰੂ ਦੇ ਜੁਆਨ ਨੇ
ਸੂਰਮੇ ਖਪਾਵੇ ਪਿਆ ਭਾਲ ਭਾਲ ਜੀ
ਖੇਡਦੇ ਨੇ ਸੂਰੇ ਜੰਗ 'ਚ ਗੁਲਾਲ ਜੀ

ਲੋਥ ਉੱਤੇ ਲੋਥ ਚੜ੍ਹੀ ਵਿਚ ਜੰਗ ਦੇ
ਥਾਨ ਜ਼ਿਉਂ ਵਲ੍ਹੇਟ ਰਖੇ ਲਾਲ ਰੰਗ ਦੇ
ਵਗ ਪਏ ਚੁਫੇਰੇ ਹੀ ਲਹੂ ਦੇ ਖਾਲ ਜੀ
ਖੇਡਦੇ ਨੇ ਸੂਰੇ ਜੰਗ 'ਚ ਗੁਲਾਲ ਜੀ
ਹੋਇਆ ਘੋਰ ਯੁੱਧ ਕੀ ਕਰਾਂ ਬਿਆਨ ਜੀ
ਕਾਇਮ ਰਹੇ ਕੋਈ ਮਰਦ-ਮੈਦਾਨ ਜੀ
ਬਹੁਤੇ ਨੱਸੇ ਜਾਂਦੇ ਮਾਰ ਖਾਧੇ ਕਾਲ ਜੀ
ਖੇਡਦੇ ਨੇ ਸੂਰੇ ਜੰਗ 'ਚ ਗੁਲਾਲ ਜੀ

ਏਸ ਘਮਸਾਣ ਵਿਚ ਦੋਹਾਂ ਧਿਰਾਂ ਦੇ ਕੋਈ ਸੂਰਮੇ ਮਾਰੇ ਗਏ। ਸੱਯਦ ਮੁਹੰਮਦ ਅਲੀ ਨੇ ਗੋਲੀ ਮਾਰ ਕੇ ਸਿੰਘੇ ਦਾ ਘੋੜਾ ਮਾਰ ਦਿੱਤਾ। ਫਿਰ ਭਾਈ ਸਿੰਘੇ ਨੇ ਤੀਰ ਚਲਾਇਆ, ਜੋ ਮੁਹੰਮਦ ਅਲੀ ਦੀ ਛਾਤੀ ਵਿਚ ਦੀ ਪਾਰ ਹੋ ਗਿਆ। ਦੂੱਜੇ ਪਾਸੇ ਬਿਧੀਚੰਦ ਦੇ ਤੀਰ ਨਾਲ ਸੁਲਤਾਨ ਬੇਗ ਮਾਰਿਆ ਗਿਆ। ਮਿਰਜ਼ਾ ਬੇਗ ਤੇ ਭਾਈ ਨੰਦਾ ਆਪਸ ਵਿਚ ਲੜ ਕੇ ਸਾਂਝੇ ਵਾਰ ਨਾਲ ਸ਼ਹੀਦ ਹੋ ਗਏ। ਭਾਈ ਤਲੋਕੇ ਹੱਥੋਂ ਬਲੀਬੇਗ ਮਾਰਿਆ ਗਿਆ । ਜ਼ੈਨ ਖ਼ਾਂ ਭਾਈ ਤੋਤੇ ਦੀ ਗੋਲੀ ਦਾ ਨਸ਼ਾਨਾ ਬਣ ਗਿਆ । ਅਨੰਤੇ ਦੇ ਟਾਕਰੇ 'ਤੇ ਖ਼ਾਨ ਬਹਾਦਰ ਆਇਆ, ਪਰ ਉਹ ਸਿੱਖ ਦੀ ਤਲਵਾਰ ਦੀ ਤਾਬ ਨਾ ਲਿਆ ਸਕਿਆ, ਤੇ ਅੰਤ ਮਾਰਿਆ ਗਿਆ। ਪੈਂਧੇ ਖ਼ਾਂ ਵੀ ਗੁਰੂ ਜੀ ਦੇ ਸੂਰਮਿਆਂ ਵਿਚੋਂ ਇਕ ਸੀ। ਉਹਨੇ ਮੁਗਲ ਫ਼ੌਜ ਦੇ ਦੀਦਾਰ ਅਲੀ ਨੂੰ ਕਤਲ ਕਰ ਦਿੱਤਾ। ਏਸ ਤਰ੍ਹਾਂ ਫ਼ੌਜ ਦੇ ਸਾਰੇ ਹੀ ਚੋਣਵੇਂ ਯੋਧੇ ਮਾਰੇ ਗਏ। ਦੋਹਾਂ ਪਾਸਿਆਂ ਦੇ ਸੈਂਕੜੇ ਬੀਰ ਸ਼ਹੀਦ ਹੋ ਗਏ।

ਮੁਖ਼ਲਸ ਖ਼ਾਂ ਨੇ ਆਪਣਾ ਪਾਸ਼ਾ ਹਾਰਦਾ ਵੇਖਿਆ, ਤਾਂ ਇਕ ਹੋਰ ਸ਼ਾਤਰਾਨਾ ਚਾਲ ਚੱਲੀ। ਉਹਨੇ ਆਪਣੇ ਵੱਲੋਂ ਗੁਰੂ ਜੀ ਕੋਲ ਦੂਤ ਭੇਜਿਆ, ਜਿਸ ਨੇ ਉਸਦੀ ਇੱਛਿਆ ਗੁਰੂ ਮਹਾਰਾਜ ਕੋਲ ਇਉਂ ਪਰਗਟ ਕੀਤੀ, "ਆਓ, ਅਜੇ ਵੀ ਲੜਾਈ ਬੰਦ ਕਰ ਦਿਓ। ਐਵੇਂ ਕਿਸੇ ਭੁਲੇਖੇ ਵਿਚ ਆਪਣਾ ਨਾਸ ਨਾ ਕਰਾਉ। ਇਹ ਲੜਾਈ ਇਕ ਜਰਨੈਲ ਜਾਂ ਕਿਸੇ ਰਜਵਾੜੇ ਨਾਲ ਨਹੀਂ, ਸਗੋਂ ਬਾਦਸ਼ਾਹ ਦਿੱਲੀ 'ਸ਼ਾਹ ਜਹਾਨ' ਨਾਲ ਹੈ। ਅੱਜ ਤੁਸੀਂ ਜਿੱਤ ਵੀ ਗਏ, ਤਾਂ ਕੱਲ੍ਹ ਨੂੰ ਹੋਰ ਫ਼ੌਜ ਆ ਕੇ ਤੁਹਾਡਾ ਖ਼ਾਤਮਾ ਕਰ ਦੇਵੇਗੀ। ਸੋ, ਚੰਗਾ ਰਸਤਾ ਏਹਾ ਹੈ, ਕਿ ਅਜੇ ਵੀ ਹਥਿਆਰ ਸੁੱਟ ਦਿਉ ਤੇ ਸੁਲ੍ਹਾ ਕਰ ਲਵੋ।

ਬਾਦਸ਼ਾਹ ਵੱਲੋਂ ਪਿਛਲੀਆਂ ਭੁੱਲਾਂ ਦੀ ਮਾਫ਼ੀ ਮੁਖ਼ਲਸ ਖ਼ਾਂ ਲੈ ਦੇਵੇਗਾ। ਸੋ ਸਣੇ ਬਾਜ਼ ਆਪਣੇ ਆਪ ਨੂੰ ਸਾਡੇ ਹਵਾਲੇ ਕਰ ਦਿਉ।"

ਗੁਰੂ ਜੀ ਨੇ ਅੱਗੋਂ ਉੱਤਰ ਦਿੱਤਾ: "ਅਸੀਂ ਕਿਸੇ ਦੇ ਘਰ ਲੜਨ ਵਾਸਤੇ ਨਹੀਂ ਗਏ। ਲੜਾਈ ਉਹਨਾਂ ਛੇੜੀ ਹੈ, ਜੋ ਮੱਲੋ ਮੱਲੀ ਏਸ ਸਾਡੇ ਦੇਸ ਉੱਤੇ ਕਬਜ਼ਾ ਕਰੀ ਬੈਠੇ ਹਨ। ਅਸਾਂ ਹਿੰਦੁਸਤਾਨ ਦੀ ਆਜ਼ਾਦੀ ਖ਼ਾਤਰ ਤਲਵਾਰ ਉਠਾਈ ਹੈ। ਸੋ, ਇਹ ਕਿਸੇ ਦੇ ਸਾਮ੍ਹਣੇ ਰੱਖੀ ਨਹੀਂ ਜਾ ਸਕਦੀ। ਜਾਓ ਮੁਖ਼ਲਸ ਖ਼ਾਂ ਨੂੰ ਕਹੋ, ਕਿ ਹਥਿਆਰ ਚੁੱਕ ਲਏ, ਤਾਂ ਫੇਰ ਲਿਹਾਜ਼ ਕੇਹਾ? ਆਪ ਮੈਦਾਨ ਵਿਚ ਆਵੇ ਤੇ ਲੜਾਈ ਦਾ ਫ਼ੈਸਲਾ ਕਰੇ।"

ਇਹ ਉੱਤਰ ਸੁਣ ਕੇ ਅੰਤ ਮੁਖ਼ਲਸ ਖ਼ਾਂ ਨੂੰ ਆਪ ਗੁਰੂ ਜੀ ਦੇ ਟਾਕਰੇ 'ਤੇ ਆਉਣਾ ਪਿਆ । ਸਾਮ੍ਹਣੇ ਆ ਕੇ ਉਹ ਇਉਂ ਕਹਿਣ ਲੱਗਾ :

## ਵਾਰ

ਲੱਗੀ ਅੱਗ ਡਾਢੀ ਮੁਖ਼ਲਸ ਖ਼ਾਨ ਨੂੰ
ਕਹਿੰਦਾ ਗੁਰੂ ਜੀ ਦੇ ਤਾਈਂ ਲਲਕਾਰ
ਕਿੱਥੇ ਜਾਉਗੇ ਬਚਾ ਕੇ ਹੁਣ ਜਾਨ ਨੂੰ
ਮੇਰੇ ਸੂਰਮੇ ਹਜ਼ਾਰਾਂ ਤੁਸੀਂ ਮਾਰ
ਐਵੇਂ ਪੁੱਤ ਮਰਵਾਉ ਕਾਹਨੂੰ ਓਪਰੇ
ਆਓ ਸਾਮ੍ਹਣੇ ਤੇ ਸਾਂਭੋ ਹਥਿਆਰ
ਅੱਗੋਂ ਗੁਰੂ ਜੀ ਵੀ ਧਨਖ ਸੰਭਾਲ ਕੇ
ਗੱਜੇ ਬੋਲੇ 'ਕਰਤਾਰ, ਕਰਤਾਰ'
ਹੋ ਗਏ ਦੋਵੇਂ ਰਣਬੀਰ ਆਮ੍ਹੋ-ਸਾਮ੍ਹਣੇ
ਇਕ ਦੂਜੇ 'ਤੇ ਕਰਨ ਲੱਗੇ ਵਾਰ
ਕੇਈ ਵਾਰ ਕੀਤੇ ਮੁਖ਼ਲਸ ਖ਼ਾਨ ਨੇ
ਰਹੇ ਰੋਕਦੇ ਛੇਵੇਂ ਅਵਤਾਰ
ਤੱਕ ਤੀਰ ਇਕ ਗੁਰੂ ਜੀ ਨੇ ਛੱਡਿਆ
ਗਿਆ ਲੰਘ ਘੋੜੇ ਵਿਚਦੀ ਪਾਰ

ਫੇਰ ਆਖ਼ਰੀ ਹੁਨਰ ਅਜ਼ਮਾਉਣ ਨੂੰ
ਹੋ ਗਏ ਪੈਦਲ, ਦੋਵੇਂ ਅਸਵਾਰ

ਮੁਖ਼ਲਸ ਖ਼ਾਨ ਤੀਰ ਚਲਾਉਂਦਾ ਰਿਹਾ। ਗੁਰੂ ਜੀ ਰੋਕਦੇ ਰਹੇ। ਅੰਤ ਗੁਰੂ ਜੀ ਨੇ ਤੀਰ ਚਲਾਇਆ, ਜੋ ਮੁਖ਼ਲਸ ਖ਼ਾਂ ਦੇ ਘੋੜੇ ਦੀ ਛਾਤੀ ਵਿਚ ਲੱਗਾ। ਘੋੜਾ ਮਰ ਗਿਆ। ਮੁਖ਼ਲਸ ਖ਼ਾਂ ਪੈਦਲ ਹੋ ਗਿਆ। ਉਹਨੇ ਗੁਰੂ ਜੀ ਨੂੰ ਤਲਵਾਰ ਨਾਲ ਲੜਨ ਵਾਸਤੇ ਵੰਗਾਰਿਆ। ਹਜ਼ੂਰ ਉਸ ਦੀ ਰੀਝ ਪੂਰੀ ਕਰਨ ਵਾਸਤੇ ਘੋੜਿਓਂ ਉਤਰ ਕੇ ਤਲਵਾਰ ਲੈ ਕੇ ਅੱਗੇ ਵਧੇ। ਹਜ਼ੂਰ ਨੇ ਕਿਹਾ: "ਮੁਖ਼ਲਸ ਖ਼ਾਂ! ਤੂੰ ਹੁਣ ਸਾਰੇ ਚਾਅ ਪੂਰੇ ਕਰ ਲੈ। ਅਸੀਂ ਤੈਨੂੰ ਸਮਾਂ ਦੇਂਦੇ ਹਾਂ, ਕਿ ਪਹਿਲਾਂ ਵਾਰ ਕਰ ਲੈ। ਮੁੜ ਕੇ ਕੋਈ ਸੱਧਰ ਨਾ ਅਧੂਰੀ ਰਹਿ ਜਾਏ।"

ਇਹ ਸੁਣ ਕੇ ਮੁਖ਼ਲਸ ਖ਼ਾਂ ਨੂੰ ਬੜਾ ਕ੍ਰੋਧ ਆਇਆ। ਉਹ ਤਲਵਾਰ ਧੂਹ ਕੇ ਅੰਨ੍ਹੇਵਾਹ ਵਾਰ ਕਰਨ ਲੱਗਾ।

## ਸਾਕਾ

ਤੇਗ਼ ਕੰਧਾਰੀ ਸੂਤ ਕੇ ਫਿਰ ਮੁਖ਼ਲਸ ਆਇਆ
'ਐਲੀ, ਐਲੀ' ਬੋਲ ਕੇ ਉਸ ਵਾਰ ਚਲਾਇਆ
ਅੱਗ ਕਰ ਕੇ ਢਾਲ ਝੱਟ ਸਤਿਗੁਰਾਂ ਬਚਾਇਆ
ਖ਼ਾਲੀ ਕੋਈ ਵਾਰ ਗਏ ਤਦ ਖ਼ਾਂ ਘਬਰਾਇਆ
ਪਿੜ 'ਚੋਂ ਨੱਸਣ ਵਾਸਤੇ ਉਸ ਮੁੱਖ ਭੁਆਇਆ
'ਵਾਰੀ ਦਿੱਤੇ ਬਿਨਾਂ ਹੀ ?' ਸਤਿਗੁਰ ਫ਼ੁਰਮਾਇਆ
ਖੰਡਾ ਧੂਹ ਹਜ਼ੂਰ ਨੇ ਇਉਂ ਵਾਰ ਚਲਾਇਆ
ਮੋਢਿਓਂ ਧਰ ਕੇ ਚੀਰਿਆ ਜਿਉਂ ਜੰਞੂ ਪਾਇਆ
ਮੁਖ਼ਲਸ ਖ਼ਾਂ ਨੂੰ ਮਾਰ ਕੇ ਉਹ ਜੰਗ ਮੁਕਾਇਆ
'ਇਹ ਪਹਿਲੀ ਜਿੱਤ ਪੰਥ ਦੀ' ਗੁਰ ਸ਼ੁਕਰ ਮਨਾਇਆ

ਮੁਖ਼ਲਸ ਖ਼ਾਂ ਦੇ ਮਰਨ ਨਾਲ ਲੜਾਈ ਮੁਕ ਗਈ। ਅਮਲੀ ਤੌਰ ਉੱਤੇ ਬਾਦਸ਼ਾਹੀ ਫ਼ੌਜ ਸਾਰੀ ਹੀ (ਸੱਤ ਹਜ਼ਾਰ) ਮਾਰੀ ਗਈ। ਕੋਈ ਟਾਵਾਂ-ਟਾਵਾਂ ਸਿਪਾਹੀ ਬਚਿਆ ਵੀ, ਤਾਂ ਉਹ ਜਾਨ ਲੁਕਾ ਕੇ ਨੱਸ ਗਿਆ। ਮਗਰ ਸ਼ਾਹੀ

ਅਫ਼ਸਰਾਂ ਵਿਚੋਂ ਕੋਈ ਵੀ ਬਚ ਕੇ ਨਾ ਜਾ ਸਕਿਆ। ਸਿੱਖਾਂ ਵਿਚੋਂ ਵੀ ਕਈ ਨਾਮਵਰ ਸਰਦਾਰ (ਨੰਦਾ, ਜੈਤਾ, ਪਿਰਾਣਾ, ਤੋਤਾ, ਤਲੋਕਾ, ਪੈੜਾ, ਭਗਤੂ, ਅਨੰਤਾ, ਨਿਹਾਲਾ, ਤਖ਼ਤੂ, ਮੋਹਨ, ਗੁਪਾਲ, ਸਿੰਘਾ, ਭਾਨੂੰ, ਆਦਿ) ਸ਼ਹੀਦ ਹੋ ਗਏ। ਲੋਹਗੜ੍ਹ ਦੇ ਸ਼ਹੀਦਾਂ ਨੂੰ ਵੇਖਣ ਵਾਸਤੇ ਗੁਰੂ ਜੀ ਆਪ ਗਏ। ਅੱਗੇ ਭਾਈ ਮੋਹਨ ਤੇ ਗੁਪਾਲਾ ਸਹਿਕਦੇ ਪਏ ਸਨ। ਹਜ਼ੂਰ ਨੇ ਦੋਹਾਂ ਦੇ ਸਿਰ ਗੋਦ ਵਿਚ ਲੈ ਲਏ, ਮੂੰਹ ਸਾਫ਼ ਕੀਤੇ ਤੇ ਛਾਤੀ ਨਾਲ ਲਾ ਕੇ ਪਿਆਰ ਕੀਤਾ। ਮੋਹਨ ਜੀ ਨੂੰ ਜ਼ਰਾ ਹੋਸ਼ ਆਈ, ਤਾਂ ਹਜ਼ੂਰ ਨੇ ਕਿਹਾ, "ਪਿਆਰੇ ਮੋਹਨ ਜੀ! ਮਨ ਭਾਉਂਦਾ ਵਰ ਮੰਗੋ।"

ਮੋਹਨ :- "ਦਾਤਾਰ! ਜਿਹੜਾ ਵਰ ਮੰਗਣ ਦੀ ਇੱਛਿਆ ਸੀ, ਉਹ ਪਰਾਪਤ ਹੋ ਚੁੱਕਾ ਹੈ। ਹੁਣ ਹੋਰ ਕੀ ਮੰਗਾਂ? ਏਹਾ ਚਾਹ ਸੀ, ਕਿ ਅੰਤ ਸਮੇਂ ਆਪ ਜੀ ਦੇ ਦਰਸ਼ਨ ਹੋ ਜਾਣ। ਅਸੀਂ ਅੰਤ ਸਮੇਂ ਆਪ ਜੀ ਦੀ ਗੋਦੀ ਦਾ ਅਨੰਦ ਮਾਣ ਰਹੇ ਹਾਂ। ਸੋ, ਹੋਰ ਇੱਛਿਆ ਨਹੀਂ। ਜੀਵਨ ਦੀ ਚਾਹ ਪੂਰੀ ਹੋ ਚੁਕੀ ਹੈ।"

ਗੁਰੂ ਜੀ :-"ਤਾਂ ਮੁਕਤੀ ਬਖ਼ਸ਼ ਦੇਈਏ?"

ਮੋਹਨ:-"ਨਹੀਂ ਮਹਾਰਾਜ! ਮੁਕਤੀ ਦੀ ਵੀ ਲੋੜ ਨਹੀਂ। ਤ੍ਰੁੱਠੇ ਹੋ, ਤਾਂ ਇਹ ਵਰ ਦਿਓ, ਕਿ ਜਦ-ਜਦ ਆਪ ਜੀ ਦਾ ਅਵਤਾਰ ਹੋਵੇ, ਤਦ-ਤਦ ਅਸੀਂ ਵੀ ਆਪ ਜੀ ਦੀ ਹਜ਼ੂਰੀ ਵਿਚ ਹੋਈਏ*। ਅਸੀਂ ਕਈ ਵਾਰ ਜਨਮੀਏਂ ਤੇ ਹਰ ਵਾਰ ਆਪ ਜੀ ਦੇ ਸਾਮ੍ਹਣੇ ਸੂਰਮਿਆਂ ਵਾਂਗ ਮੈਦਾਨ ਵਿਚ ਲੜ ਕੇ ਸ਼ਹੀਦ ਹੋਈਏ।"

---

* ਜਹਿ ਜਹਿ ਹੋਇ ਅਵਤਾਰ ਤੁਮਾਰਾ।
ਤਹਿ ਤਹਿ ਰਾਖਹੁ ਸੰਗ ਉਦਾਰਾ।

(ਸੂਰਜ ਪ੍ਰਕਾਸ਼, ਰਾਸ ੬, ਅੰਸੂ ੧੭)

ਜਹਾਂ ਅਵਤਾਰ ਪ੍ਰਭੂ ਤੁਮ ਧਰੋ।
ਨਿਜ ਸੇਵਕ ਹਮ ਕੋ ਤਮ ਕਰੋ।
ਚਰਨਨ ਰਹੇ ਤਿਹਾਰੋ ਚਿੱਤਾ।
ਮਨ ਮਹਿ ਹੋਇ ਸੁ ਭਗਤ ਅਮਿੱਤਾ।

(ਗੁਰ ਬਿਲਾਸ, ਪਾਤਸ਼ਾਹੀ ੬, ਪੰਨਾ ੪੧੮)

ਇਹ ਵਾਕ ਸੁਣ ਕੇ ਹਜ਼ੂਰ ਅਤਿ ਪਰਸੰਨ ਹੋਏ। ਦੋਹਾਂ ਯੋਧਿਆਂ ਨੂੰ ਘੁੱਟ ਕੇ ਛਾਤੀ ਨਾ ਲਾ ਲਿਆ। ਏਸ ਪਿਤਰੀ-ਪ੍ਰੇਮ ਦਾ ਰਸ ਮਾਣਦੇ ਹੋਏ ਦੋਵੇਂ ਬੀਰ ਜੋਤ ਵਿਚ ਜੋਤ ਸਮਾੱ ਗਏ।

ਹਜ਼ੂਰ ਦੇ ਹੁਕਮ ਨਾਲ ਬਿਧੀ ਚੰਦ ਨੇ ਸਭ ਸਿੱਖਾਂ ਦੀਆਂ ਅਰਥੀਆਂ ਕੱਠੀਆਂ ਕੀਤੀਆਂ। ਗੁਰੂ ਕੇ ਮਹਿਲਾਂ ਕੋਲ ਵੱਡੀ ਸਾਰੀ ਚਿਖਾ ਤਿਆਰ ਕੀਤੀ ਗਈ। ਸਾਰੇ ਸ਼ਹੀਦਾਂ ਦੀਆਂ ਅਰਥੀਆਂ ਉਪਰ ਰਖ ਕੇ ਗੁਰੂ ਮਹਾਰਾਜ ਨੇ ਹੱਥੀਂ ਲੰਬੂ ਲਾਇਆ ਤੇ ਅੰਤਮ ਸੰਸਕਾਰ ਕੀਤਾ।

ਇਹ ਯੁੱਧ ੨੫ ਜੇਠ ਵਾਲੇ ਦਿਨ ਹੋਇਆ। ਜਿੱਥੋਂ ਬਾਹਰ ਘੋਰ ਯੁੱਧ ਹੋਇਆ ਸੀ, ਉਸ ਦਾ ਨਾਮ 'ਸੰਗਰਾਣਾ ਸਾਹਿਬ' ਰਖਿਆ। ਏਸੇ ਦਿਨ ਬੀਬੀ ਵੀਰੋ ਦੀ ਜੰਞ ਢੁਕਣੀ ਸੀ। ਸੋ, ਮਹਾਰਾਜ ਰਾਤ ਨੂੰ ਝੁਬਾਲ ਚਲੇ ਗਏ।

ਜੰਞ ਮਾਲਵੇ ਦੇ ਪਿੰਡ 'ਡੱਲੇ' ਤੋਂ ਆਉਣੀ ਸੀ। ਉਸ ਵੱਲ ਪਹਿਲਾਂ ਹੀ ਆਦਮੀ ਭੇਜ ਦਿੱਤਾ ਗਿਆ ਸੀ। ਸੋ, ਜੰਞ ਸਿੱਧੀ ਝੁਬਾਲ ਜਾ ਪੁੱਜੀ। ਸਿੱਖਾਂ ਨੇ ਜੰਞ ਦੀ ਬੜੀ ਆਉ ਭਗਤ ਕੀਤੀ। ਗੁਰੂ ਮਹਾਰਾਜ ਗਏ, ਤਾਂ ਉਹਨਾਂ ਦਾ ਕੁੜਮ (ਬੀਬੀ ਵੀਰੋ ਦਾ ਸਹੁਰਾ) ਭਾਈ ਧਰਮਾ—ਸਮਾਜਕ ਮਰਯਾਦਾ ਦੇ ਉਲਟ—ਹਜ਼ੂਰ ਦੇ ਚਰਨਾਂ 'ਤੇ ਢਹਿ ਪਿਆ। ਇਹ ਉਹਦੀ ਸ਼ਰਧਾ ਸੀ। ਬੀਬੀ ਵੀਰੋ ਦੇ ਪਤੀ—ਭਾਈ ਸਾਧੂ—ਨੇ ਵੀ ਹਜ਼ੂਰ ਦੇ ਚਰਨ ਪਰਸੇ। ਮਹਾਰਾਜ ਨੇ ਦੋਹਾਂ ਦਾ ਬੜਾ ਸਤਕਾਰ ਕੀਤਾ। ਅਗਲੇ ਦਿਨ (੨੬ ਜੇਠ) ਅੰਮ੍ਰਿਤ ਵੇਲੇ ਬੀਬੀ ਵੀਰੋ (ਗੁਰੂ ਹਰਿਗੋਬਿੰਦ ਸਾਹਿਬ ਤੇ ਮਾਤਾ ਦਮੋਦਰੀ ਜੀ ਦੀ ਸਪੁੱਤਰੀ) ਦੇ ਅਨੰਦ ਕਾਰਜ ਦੀ ਤਿਆਰੀ ਹੋਈ।

## ਸਾਕਾ

ਆਇਆ ਵਕਤ ਅਨੰਦ ਦਾ ਸ਼ੁਭ ਸਮਾਂ ਸੁਹਾਇਆ
ਕਰ ਪਰਕਾਸ਼ 'ਗਰੰਥ' ਦਾ ਸਭ ਸੀਸ ਨਿਵਾਇਆ
ਧਨ ਲੜ ਲਾਗੀ ਪਤੀ ਦੇ ਪਰਮੇਸ਼ਰ ਪਾਇਆ
ਲਾਂਵਾਂ ਪੜ੍ਹ 'ਅਨੰਦ' ਦਾ ਫਿਰ ਪਾਠ ਸੁਣਾਇਆ

ਗੁਰ ਰੀਤੀ ਅਨੁਸਾਰ ਸਭ ਵਿਹਾਰ ਕਰਾਇਆ

ਉੱਤਮ ਧਰਮ ਗ੍ਰਿਸਤ ਹੈ 'ਭਾਈ'* ਫ਼ੁਰਮਾਇਆ

ਗੁਰ ਰੀਤੀ ਅਨੁਸਾਰ ਬੀਬੀ ਵੀਰੋ ਜੀ ਦਾ ਅਨੰਦ ਕਾਰਜ ਭਾਈ ਧਰਮੇ ਦੇ ਪੁੱਤਰ ਭਾਈ ਸਾਧੂ ਨਾਲ ਕੀਤਾ ਗਿਆ। ਏਸ ਵੇਲੇ ਇਕ ਹੋਰ ਘਟਨਾ ਹੋਈ। ਝਬਾਲ ਵਿਚ ਲਾਗੇ ਹੀ ਇਕ ਮੁਸਲਮਾਨ ਚੌਧਰੀ ਦਾ ਘਰ ਸੀ। ਉਹਨੇ ਸਾਰੀ ਕਹਾਣੀ ਗੁਰੂ ਜੀ ਦੇ ਜੰਗ ਦੀ ਸੁਣੀ, ਤਾਂ ਉਹਲੇ ਖਲੋ ਕੇ ਗੁਰੂ ਜੀ ਨੂੰ ਗੋਲੀ ਮਾਰਨ ਲੱਗਾ। ਮਗਰ ਵਾਹਿਗੁਰੂ ਦੀ ਲੀਲ੍ਹਾ ਅਪਾਰ ਹੈ। ਉਸ ਮਲੇਛ ਦੀ ਬੰਦੂਕ ਦੀ ਨਾਲੀ ਫਟ ਗਈ, ਜਿਸ ਨਾਲ ਉਹ ਆਪ ਹੀ ਮਰ ਗਿਆ।

ਸਮੇਂ ਨੂੰ ਵਿਚਾਰ ਕੇ ਗੁਰੂ ਜੀ ਨੇ ਅਨੰਦ ਕਾਰਜ ਤੋਂ ਪਿਛੋਂ ਓਸੇ ਦਿਨ (੨੬ ਜੇਠ ਨੂੰ) ਹੀ ਪਰਸ਼ਾਦ ਛਕੱਾ ਕੇ ਜੰਞ ਨੂੰ ਵਿਦਿਆ ਕਰ ਦਿੱਤਾ। ਗੁਰੂ ਮਹਾਰਾਜ ਵੀ ਝਬਾਲ ਤੋਂ ਤਰਨ ਤਾਰਨ ਤੇ ਓਥੋਂ ਖਡੂਰ ਸਾਹਿਬ ਰਾਹੀਂ ਹੁੰਦੇ ਹੋਏ ਗੋਇੰਦਵਾਲ ਆ ਗਏ।

ਸਿੱਖੀ ਦੇ ਇਤਿਹਾਸ ਵਿਚ ਇਹ ਪਹਿਲੀ ਲੜਾਈ ਸੀ।+

ਪ੍ਰਸੰਗ ਲਿਖਿਆ ੨੯-੩-੫੦ ਈ.

---

* ਸਕਲ ਧਰਮ ਮੋਂ ਗ੍ਰਿਸਥ ਪਰਧਾਨ ਹੈ।

ਭਾਈ ਗੁਰਦਾਸ ਜੀ

\+ ਸੂਰਜ ਪ੍ਰਕਾਸ਼, ਰਾਸ ਛੇਵੀਂ, ਅੰਸੂ ੧ ਤੋਂ ੧੮। ਗੁਰ ਬਿਲਾਸ, ਪਾਤਸ਼ਾਹੀ ਛੇਵੀਂ, ਪੰਨੇ ੩੯੯ ਤੋਂ ੪੨੮, ਧਿਆਇ ੧੦ ਤੇ ੧੧ । ਪੰਥ ਪ੍ਰਕਾਸ਼, ਗਿ. ਗਿਆਨ ਸਿੰਘ, ਪੰਨੇ ੧੨੫ ਤੋਂ ੧੨੭। ਤਵਾਰੀਖ਼ ਗੁਰੂ ਖ਼ਾਲਸਾ, ਗਿ: ਗਿਆਨ ਸਿੰਘ, ਪੰਨੇ ੨੩੧ ਤੋਂ ੨੩੪ । ਮੈਕਾਲ.ਫ (ਪੰਜਾਬੀ ਤਰਜਮਾ, ਹਿੱਸਾ ਤਿੱਜਾ) ਪੰਨੇ ੯੫ ਤੋਂ ੧੦੪।




ੴ ਸਤਿਗੁਰ ਪ੍ਰਸਾਦਿ॥

## ਪ੍ਰਸੰਗ

# ਭਾਈ ਬਿਧੀ ਚੰਦ

## ਘੋੜੇ ਲਿਆਂਦੇ

ਗੁਰੂ ਹਰਿਗੋਬਿੰਦ ਸਾਹਿਬ ਸ਼ਸਤਰਾਂ ਤੇ ਘੋੜਿਆਂ ਨੂੰ ਬਹੁਤ ਪਸੰਦ ਕਰਦੇ ਸਨ। ਸੰਗਤਾਂ ਨੂੰ ਹੁਕਮ ਵੀ ਸੀ, ਕਿ ਜੰਗ ਵਿਚ ਕੰਮ ਆਉਣ ਵਾਲੀਆਂ ਚੀਜ਼ਾਂ ਲਿਆਇਆ ਕਰਨ। ਸਿਖਾਂ ਦੀ ਖ਼ੁਸ਼ੀ ਗੁਰੂ ਮਹਾਰਾਜ ਦੀ ਪਰਸੰਨਤਾ ਨਾਲ ਹੀ ਹੁੰਦੀ ਸੀ। ਸੋ, ਸੰਗਤਾਂ ਅਜੇਹੀਆਂ ਚੁਣਵੀਆਂ ਭੇਟਾ ਲੈ ਕੇ ਹਾਜ਼ਰ ਹੁੰਦੀਆਂ।

ਕਾਬਲ ਦੀ ਸੰਗਤ ਵਿਚੋਂ ਕਾਰ-ਭੇਟ ਕੱਠੀ ਕਰਨ ਵਾਸਤੇ ਭਾਈ ਬਖ਼ਤ ਮੱਲ ਤੇ ਭਾਈ ਤਾਰਾਚੰਦ ਮਸੰਦ ਲੱਗੇ ਹੋਏ ਸਨ। ਇਕੇਰਾਂ ਮਾਇਆ ਚੋਖੀ ਕੱਠੀ ਹੋ ਗਈ, ਤਾਂ ਸੰਗਤ ਨੇ ਮਤਾ ਕੀਤਾ, ਕਿ ਹਜ਼ੂਰ ਵਾਸਤੇ ਕੋਈ ਅਨੋਖੀ ਭੇਟਾ ਲੈਕੇ ਜਾਈਏ। ਉਹਨਾਂ ਬੇਅੰਤ ਧਨ ਖ਼ਰਚ ਕੇ ਦੋ ਦਰਿਆਈ ਘੋੜੇ—ਦਿਲਬਾਗ਼ ਤੇ ਗੁਲਬਾਗ਼— ਖ਼ਰੀਦੇ। ਘੋੜੇ ਆਪਣੀ ਮਿਸਾਲ ਆਪ ਹੀ ਸਨ। ਇਹ ਵਸਤੂ ਪਰਾਪਤ ਹੋ ਜਾਣ 'ਤੇ ਸੰਗਤ ਬਹੁਤ ਪਰਸੰਨ ਹੋਈ। ਕਿਉਂਕਿ ਸਭ ਨੂੰ ਪਤਾ ਸੀ, ਕਿ ਇਹ ਅਨੋਖੀ ਤੇ ਵਡਮੁੱਲੀ ਭੇਟਾ ਹਜ਼ੂਰ ਦੇ ਦਰ 'ਤੇ ਪਰਵਾਨ ਹੋਵੇਗੀ ਤੇ ਹਜ਼ੂਰ ਅਤਯੰਤ ਖ਼ੁਸ਼ ਹੋਣਗੇ। ਇਹ ਭੇਟਾ ਹਜ਼ੂਰ ਦੇ ਦਰ ਚਾੜ੍ਹਣ ਵਾਸਤੇ ਭਾਈ ਤਾਰਾ ਚੰਦ ਤੇ ਬਖ਼ਤ ਮੱਲ ਦੇ ਨਾਲ ਕੁਛ ਸੰਗਤ ਵੀ ਕਾਬਲ ਤੋਂ ਗੁਰ ਦਰਸ਼ਨ ਵਾਸਤੇ ਰਵਾਨਾ ਹੋਈ।

ਸੰਗਤ ਲਾਹੌਰ ਪਹੁੰਚੀ, ਤਾਂ ਉਹ ਅਨੋਖੇ ਘੋੜੇ ਬਾਦਸ਼ਾਹ ਸ਼ਾਹਜਹਾਨ ਦੇ ਕਰਮਚਾਰੀਆਂ ਦੀ ਨਿਗ੍ਹਾ ਪਏ। ਉਹ ਘੋੜਿਆਂ ਦੀ ਅਸਚਰਜ ਸੁੰਦਰਤਾ ਵੇਖ

ਕੇ ਮੋਹੇ ਗਏ। ਜਦ ਉਹਨਾਂ ਨੂੰ ਇਹ ਪਤਾ ਲੱਗਾ, ਕਿ ਇਹ ਘੋੜੇ ਗੁਰੂ ਹਰਿਗੋਬਿੰਦ ਸਾਹਿਬ ਦੀ ਭੇਟਾ ਵਾਸਤੇ ਜਾ ਰਹੇ ਹਨ, ਤਾਂ ਉਹ ਅਸਲੋਂ ਈਰਖਾ ਵਿਚ ਸੜ ਉਠੇ। ਉਹ ਸੋਚਣ ਲੱਗੇ, ਕਿ ਅਜੇਹੇ ਸੁੰਦਰ ਘੋੜੇ ਤਾਂ ਬਾਦਸ਼ਾਹ ਦੇ ਤਬੇਲੇ ਵਿਚ ਵੀ ਨਹੀਂ ਹਨ, ਤਾਂ ਬਾਦਸ਼ਾਹ ਦੇ ਵੈਰੀ ਇਕ ਫ਼ਕੀਰ ਕੋਲ ਕਿਉਂ ਹੋਣ। ਉਹਨਾਂ ਚਾਹਿਆ, ਕਿ ਮੁੱਲ ਚੁਕੱਾ ਕੇ ਘੋੜੇ ਲੈ ਲਈਏ, ਫਿਰ ਵਿਹਰ ਜਾਵਾਂਗੇ। ਉਹਨਾਂ ਸਿੱਖਾਂ ਨੂੰ ਘੋੜੇ ਵੇਚਣ ਵਾਸਤੇ ਕਿਹਾ, ਤੇ ਮੁੱਲ ਪੁੱਛਿਆ। ਸਿੱਖਾਂ ਉੱਤਰ ਦਿੱਤਾ, ਇਹ ਘੋੜੇ ਵਿਕਾਊ ਨਹੀਂ ਹਨ, ਸਗੋਂ 'ਸੱਚੇ ਪਾਤਸ਼ਾਹ' ਦੀ ਭੇਟਾ ਵਾਸਤੇ ਜਾ ਰਹੇ ਹਨ। ਮੁਗਲ ਅਫ਼ਸਰ ਕ੍ਰੋਧ ਨਾਲ ਭੜਕ ਉਠੇ। ਉਹ ਕਹਿਣ ਲੱਗੇ, "ਵੇਖੋ ਇਹਨਾਂ ਸਿੱਖਾਂ ਦੀ ਆਕੜ, ਉਹ ਫ਼ਕੀਰ 'ਸੱਚਾ ਪਾਤਸ਼ਾਹ' ਤੇ ਸ਼ਾਹ ਜਹਾਨ ਝੂਠਾ ਬਾਦਸ਼ਾਹ। ਇਹਨਾਂ ਸ਼ਹਿਨਸ਼ਾਹ ਦੀ ਤੌਹੀਨ (ਨਿਰਾਦਰੀ) ਕੀਤੀ ਹੈ, ਸੋ ਸਜ਼ਾੱ ਵਜੋਂ ਬਿਨਾਂ ਮੁੱਲ ਦਿਤੇ ਘੋੜੇ ਖੋਹ ਲਵੋ।"

ਮੁਕਦੀ ਗੱਲ, ਉਹਨਾਂ ਘੋੜੇ ਖੋਹ ਕੇ ਬਾਦਸ਼ਾਹ ਦੀ ਭੇਟਾ ਜਾ ਕੀਤੇ। ਵੇਖ ਕੇ ਬਾਦਸ਼ਾਹ ਬੜਾ ਖ਼ੁਸ਼ ਹੋਇਆ। ਉਹਨੇ ਆਪਣੇ ਨੌਕਰਾਂ ਦੇ ਏਸ ਬੁਰੇ ਕੰਮ ਨੂੰ ਠੀਕ ਕਿਹਾ ਤੇ ਸਿੱਖਾਂ ਨੂੰ ਸ਼ਹਿਰੋਂ ਕਢਵਾੱ ਦਿੱਤਾ। ਸੰਗਤ ਇਹ ਕਹਿੰਦੀ ਹੋਈ ਅੱਗੇ ਤੁਰ ਪਈ, ਕਿ ਗੁਰੂ ਆਪੇ ਹੰਕਾਰੀਆਂ ਦਾ ਹੰਕਾਰ ਤੋੜੇਗਾ ਤੇ ਆਪਣੀ ਵਸਤੂ ਲੈ ਲਵੇਗਾ।

ਸੰਗਤ ਅੰਮ੍ਰਿਤਸਰ ਗਈ, ਤਾਂ ਪਤਾ ਲੱਗਾ, ਕਿ ਗੁਰੂ ਜੀ ਮਾਲਵੇ ਵਿਚ ਪਿੰਡ 'ਭਾਈ ਰੂਪੇ' ਹਨ। ਰਾਹ ਦੇ ਗੁਰਧਾਮਾਂ ਦੇ ਦਰਸ਼ਨ ਕਰਦੀ ਹੋਈ ਸੰਗਤ ਉਥੇ ਜਾ ਪਹੁੰਚੀ। ਅੱਗੇ ਦੀਵਾਨ ਸਜਿਆ ਹੋਇਆ ਸੀ ਤੇ ਮੀਰੀ ਪੀਰੀ ਦੇ ਮਾਲਕ ਗੁਰਗੱਦੀ 'ਤੇ ਸ਼ੋਭਨੀਕ ਸਨ।

## ਕਬਿੱਤ

ਭਾਈ ਰੂਪੇ ਪਿੰਡ ਵਿਚ ਸਜਿਆ ਦੀਵਾਨ ਹੈਸੀ
ਗੱਦੀ 'ਤੇ ਬਿਰਾਜਮਾਨ ਛੇਵਾਂ ਅਵਤਾਰ ਸੀ
ਰਾਜਿਆਂ 'ਚੋਂ ਮਹਾਰਾਜਾ, ਵਲੀਆਂ 'ਚੋਂ ਮਹਾਂ ਵਲੀ
ਬਲੀਆਂ 'ਚੋਂ ਮਹਾਂ ਬਲੀ, ਬੀਰ ਕਲਾਧਾਰ ਸੀ

ਸੰਤ-ਸਿਪਾਹੀ, ਤੇਗ਼ਧਾਰੀ, ਉਪਕਾਰੀ ਵੱਡਾ
ਹਠੀ, ਤਪੀ, ਮੀਰੀ ਪੀਰੀ ਵਾਲੀ ਸਰਕਾਰ ਸੀ
'ਸੀਤਲ' ਸੁਨੱਖਾ, ਸੋਹਣਾ, ਸ਼ੁੰਦਰ ਸਰੂਪ, ਸੰਤ
ਨਮੋ, ਨਮੋ, ਨਮੋ, ਨੇਤ ਨੇਤ ਨਰ ਨਾਰ ਸੀ

ਗੁਰੂ ਮਹਾਰਾਜ ਦੇ ਦਰਸ਼ਨ ਕਰ ਕੇ ਸੰਗਤਾਂ ਨਿਹਾਲ ਹੋ ਰਹੀਆਂ ਸਨ। ਏਨੇ ਨੂੰ ਕਾਬਲ ਦੀ ਸੰਗਤ ਵੀ ਅਪੜ ਪਈ। ਉਹਨਾਂ ਦੇ ਚਿਹਰੇ ਉਤਰੇ ਹੋਏ ਤੇ ਦਿਲ ਉਦਾਸ ਸਨ। ਜਿਹੜੀ ਕੋਈ ਤੁੱਛ ਭੇਟਾ ਬਾਕੀ ਬਚੀ ਸੀ, ਉਹਨਾਂ ਹਜ਼ੂਰ ਦੇ ਸਾਮ੍ਹਣੇ ਆਣ ਰਖੀ। ਹਜ਼ੂਰ ਘਟ ਘਟ ਦੀ ਜਾਨਣਹਾਰੇ ਮੁਸਕਰਾ ਕੇ ਬੋਲੇ : "ਸਿੱਖੋ! ਤੁਹਾਡੀ ਸਭ ਘਾਲਣਾ ਪਰਵਾਨ। ਜਦ ਤੋਂ ਤੁਸੀਂ ਘਰੋਂ ਤੁਰੇ ਸੀ, ਤੁਹਾਡੀ ਬਹੁਮੁੱਲੀ ਭੇਟਾ ਓਸੇ ਸਮੇਂ ਤੋਂ ਗੁਰੂ ਨਾਨਕ ਜੀ ਦੇ ਦਰ ਪਰਵਾਨ ਹੋ ਗਈ ਸੀ। ਚਿੰਤਾ ਨਾ ਕਰੋ ਤੇ ਰਾਹ ਦੀ ਵਾਰਤਾ ਸੁਣਾਓ।"

ਇਹ ਬਚਨ ਸੁਣ ਕੇ ਕਾਬਲ ਦੀ ਸੰਗਤ ਦੇ ਨੇਤਰ ਭਰ ਆਏ। ਉਹਦੇ ਮੁਖੀ ਹੱਥ ਬੰਨ੍ਹ ਕੇ ਬੋਲੇ :

## ਮਿਰਜ਼ਾ

ਚੱਲ ਆਈਆਂ ਸੰਗਤਾਂ ਕਾਬਲੋਂ, ਸੱਚੇ ਸਤਿਗੁਰ ਦੇ ਦਰਬਾਰ
ਕੁਛ ਭੇਟਾ ਧਰੀਆਂ ਆਣਕੇ, ਫਿਰ ਕੀਤੀ ਹਾਲ ਪੁਕਾਰ
ਕੀ ਰਾਹ ਵਿਚ ਬੀਤੀ ਦੱਸੀਏ, ਜਾਣੀ ਜਾਣ ਸੱਚੀ ਸਰਕਾਰ
ਦੋ ਘੋੜੇ ਭੇਟਾ ਵਾਸਤੇ, ਭੇਜੇ ਸੰਗਤਾਂ ਨਾਲ ਪਿਆਰ
ਕੀ ਉਸਤਤ ਕਰੀਏ ਉਹਨਾਂ ਦੀ, ਨਹੀਂ ਸਾਨੀ ਵਿਚ ਸੰਸਾਰ
ਉਹ ਧਰਤੀ ਸੁੰਬ ਨਾ ਲਾਉਂਦੇ, ਉਡ ਜਾਣ ਸਣੇ ਅਸਵਾਰ
ਉਹ ਭਿੱਜਣ ਦੇਂਦੇ ਪੈਰ ਨਾ, ਹੋ ਜਾਣ ਸਮੁੰਦਰੋਂ ਪਾਰ
ਸਾਥੋਂ ਰਾਹ ਵਿਚ ਖੋਹ ਲਏ ਬਾਦਸ਼ਾਹ, ਉਸ ਮੁਗ਼ਲ ਭਰੇ ਹੰਕਾਰ
ਫਿਰ ਕਿੱਥੇ ਗੱਲ ਇਨਸਾਫ਼ ਦੀ, ਜਦ ਜ਼ੁਲਮ ਕਰੇ ਸਰਕਾਰ
ਸਾਡੇ ਦਿਲ ਦੀਆਂ ਜਾਨਣ ਆਪ ਹੀ, ਮੀਰੀ ਪੀਰੀ ਦੇ ਅਵਤਾਰ

ਇਹ ਵਾਰਤਾ ਸੁਣ ਕੇ ਸਾਰੀ ਸੰਗਤ ਦੇ ਦਿਲ ਵਿਚ ਗ਼ੁੱਸਾ ਆ

ਗਿਆ। ਉਸ ਵੇਲੇ ਸਿੱਖ, ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਹੀ ਦੀਨ ਦੁਨੀਆਂ ਦਾ 'ਸੱਚਾ ਪਾਤਸ਼ਾਹ' ਮੰਨਦੇ ਸਨ। ਹੋਰ ਸਭ ਦੁਨਿਆਵੀ ਬਾਦਸ਼ਾਹਾਂ ਨੂੰ ਗੁਰੂ ਤੋਂ ਨੀਂਵਾਂ ਸਮਝਦੇ ਸਨ। ਵਿਚੋਂ ਬਹੁਤ ਸਾਰੇ ਸਿੱਖਾਂ ਨੇ ਜੋਸ਼ ਵਿਚ ਕਿਹਾ,"ਇਹ ਤਾਂ ਉਸ ਚੁਰਾਸੀ ਦੇ ਜੀਵ (ਬਾਦਸ਼ਾਹ) ਨੇ ਗੁਰੂ ਘਰ ਦੀ ਨਿਰਾਦਰੀ ਕੀਤੀ ਹੈ। ਇਹ ਕਦੇ ਬਰਦਾਸ਼ਤ ਨਹੀਂ ਕੀਤੀ ਜਾਵੇਗੀ।"

ਹਜ਼ੂਰ ਨੇ ਹੱਥ ਦੇ ਇਸ਼ਾਰੇ ਨਾਲ ਸੰਗਤਾਂ ਨੂੰ ਸ਼ਾਂਤ ਰਹਿਣ ਵਾਸਤੇ ਕਿਹਾ ਤੇ ਬਚਨ ਕੀਤਾ, "ਗੁਰੂ ਨਾਨਕ ਦੇਵ ਜੀ ਮਹਾਰਾਜ ਆਪਣੀ ਵਸਤੂ ਆਪੇ ਲੈ ਲੈਣਗੇ। ਤੁਸੀਂ ਚਿੰਤਾ ਨਾ ਕਰੋ। ਲਿਆਉਣ ਵਾਲੇ ਸਿੱਖਾਂ ਦੀ ਭੇਟਾ ਦਰ ਪਰਵਾਨ ਹੋ ਗਈ ਹੈ। ਤੁਸੀਂ ਗੁਰੂ ਮਹਾਰਾਜ ਦੇ ਘਰੋਂ ਵਰ ਮੰਗੋ।"

ਕਾਬਲ ਦੀ ਸੰਗਤ ਨੇ ਹੱਥ ਜੋੜ ਕੇ ਬੇਨਤੀ ਕੀਤੀ,"ਮਹਾਰਾਜ! ਸਾਡੀ ਏਹਾ ਪ੍ਰਾਰਥਨਾ ਹੈ, ਕਿ ਉਹ ਘੋੜੇ ਜਿਸ ਘਰ ਵਾਸਤੇ ਸੰਗਤ ਨੇ ਅਰਦਾਸ ਕਰਾਏ ਹਨ, ਉਹ ਓਸੇ ਘਰ ਵਿਚ ਆ ਜਾਣ। ਬੱਸ ਦਾਤਾ ! ਅਸੀਂ ਏਹਾ ਵਰ ਮੰਗਦੇ ਹਾਂ। ਕਿਰਪਾ ਕਰੋ ਤੇ ਸੰਗਤ ਦੀ ਆਸ ਪੂਰਨ ਕਰੋ। ਮਹਾਰਾਜ ! ਇਸ ਤੋਂ ਬਿਨਾਂ ਸਾਡੇ ਦਿਲਾਂ ਨੂੰ ਸ਼ਾਂਤੀ ਨਹੀਂ ਆ ਸਕਦੀ।"

ਹਜ਼ੂਰ ਨੇ ਸੰਗਤ ਦੇ ਦਿਲੀ ਦੁੱਖ ਨੂੰ ਅਨੁਭਵ ਕੀਤਾ ਤੇ ਸੂਰਮਿਆਂ ਵੱਲ ਸਨਮੁਖ ਹੋ ਕੇ ਬੋਲੇ :

## ਸਾਕਾ

ਰੋਹ ਵਿਚ ਸੱਚਾ ਪਾਤਸ਼ਾਹ ਇਉਂ ਬਚਨ ਸੁਣਾਵੇ
ਹੈ ਕੋਈ ਐਸਾ ਸੂਰਮਾ ਜੋ ਘੋੜੇ ਲਿਆਵੇ
ਸੰਗਤ ਦੀ—ਬਲਵਾਨ ਜੋ—ਇਹ ਰੀਝ ਪੁਜਾਵੇ
ਫਲ ਪਾਵੇ ਮਨ ਭਾਉਂਦੇ ਸੱਤ ਕੁੱਲਾਂ ਤਰਾਵੇ
ਸਤਿਗੁਰ ਦੇ ਦਰਬਾਰ ਵਿਚ ਉਚ-ਪਦਵੀ ਪਾਵੇ
ਦੁਨੀਆਂ ਤੋਂ ਹੋ ਸੁਰਖ਼ਰੂ ਸੱਚਖੰਡ ਵਿਚ ਜਾਵੇ

ਹਜ਼ੂਰ ਦੇ ਇਹ ਬਚਨ ਸੁਣ ਕੇ ਸਾਰੀ ਸੰਗਤ 'ਤੇ ਇਕ ਵਾਰ ਚੁੱਪ ਛਾ ਗਈ। ਇਹ ਸਾਰਿਆਂ ਨੂੰ ਪਤਾ ਸੀ, ਕਿ ਘੋੜੇ ਲਾਹੌਰ ਦੇ ਸ਼ਾਹੀ ਕਿਲ੍ਹੇ ਵਿਚ

ਹਨ ਤੇ ਬਾਦਸ਼ਾਹ ਸ਼ਾਹਜਹਾਨ ਵੀ ਓਥੇ ਹੀ ਹੈ। ਸੋ, ਕਿਸੇ ਇਕ ਆਦਮੀ ਦਾ ਜਾ ਕੇ ਕਿਲ੍ਹੇ ਵਿਚੋਂ ਘੋੜੇ ਲੈ ਆਉਣੇ ਅਣਹੋਣੀ ਗੱਲ ਹੈ, ਪਰ ਬਿਧੀ ਚੰਦ ਕੁਛ ਹੋਰ ਹੀ ਸੋਚ ਰਿਹਾ ਸੀ। ਜਦ ਤੋਂ ਘੋੜਿਆਂ ਦੀ ਵਾਰਤਾ ਚੱਲੀ ਸੀ, ਉਹ ਦਿਲ ਵਿਚ ਸੋਚ ਰਿਹਾ ਸੀ, ਕਿ ਇਹ ਸੇਵਾ ਸਤਿਗੁਰੂ ਮੈਨੂੰ ਬਖ਼ਸ਼ਣ, ਤਾਂ ਠੀਕ ਹੈ। ਕਿਉਂਕਿ ਇਹ ਕੰਮ ਉਹਦੇ ਪਹਿਲੇ ਬਣੇ ਹੋਏ ਸੁਭਾਉ ਨਾਲ ਮਿਲਦਾ ਸੀ। ਸਿੱਖ ਬਣਨ ਤੋਂ ਪਹਿਲਾਂ ਉਹ ਬੜਾ ਪਰਸਿੱਧ ਧਾੜਵੀ ਰਿਹਾ ਸੀ। ਇਹ ਤਾਂ ਗੁਰੂ ਘਰ ਦੀ ਕਰਾਮਾਤ ਸੀ, ਕਿ ਜਨਮ ਦੇ ਧਾੜਵੀ ਨੂੰ ਸੰਗਤ ਦੇ ਜੂਠੇ ਭਾਂਡੇ ਮਾਂਜਣ 'ਤੇ ਲਾ ਦਿੱਤਾ ਸੀ। ਪੱਖਾ ਝਲਣਾ, ਪਾਣੀ ਢੋਣਾ, ਲੰਗਰ ਪਕਾਉਣਾ, ਭਾਂਡੇ ਮਾਂਜਣੇ, ਭਾਵੇਂ ਸੇਵਾ ਉਹ ਇਹ ਵੀ ਪ੍ਰੇਮ ਨਾਲ ਕਰਦਾ ਸੀ, ਪਰ ਇਹ ਉਹਦੇ ਸੁਭਾਉ ਨਾਲ ਨਹੀਂ ਸੀ ਢੁਕਦੀ । ਸੋ, ਮਨ ਭਾਉਂਦਾ ਸਮਾਂ ਸਾਮ੍ਹਣੇ ਵੇਖ ਕੇ ਉਹ ਗਲ ਵਿਚ ਪੱਲਾ ਪਾ ਕੇ ਇਉਂ ਅਰਦਾਸ ਕਰਨ ਲੱਗਾ:-

## ਜੰਗਲਾ

ਬਿਧੀ ਚੰਦ ਹੱਥ ਜੋੜ ਸੁਣਾਇਆ, ਹੁਕਮ ਤੁਹਾਡਾ ਚਾਹਵਾਂ
ਸ਼ਾਹੀ ਕਿਲ੍ਹੇ ਲਾਹੌਰ ਵਿਚੋਂ ਮੈਂ, ਘੋੜੇ ਕਢ ਲਿਆਵਾਂ
ਮਾਣ ਮੁਗ਼ਲ ਦਾ ਤੋੜਾਂ ਸਾਰਾ, ਤਖ਼ਤ ਸ਼ਾਹੀ ਉਲਟਾਵਾਂ
ਸਿਰ 'ਤੇ ਹੱਥ ਗੁਰਾਂ ਦਾ ਹੋਵੇ, ਅਣਹੋਣੀ ਕਰ ਆਵਾਂ

ਹਜ਼ੂਰ ਇਹ ਬਚਨ ਸੁਣ ਕੇ ਬੜੇ ਪਰਸੰਨ ਹੋਏ। ਆਪਨੇ ਖ਼ੁਸ਼ੀ ਨਾਲ ਕਿਹਾ," ਭਾਈ ਬਿਧੀ ਚੰਦ ਜੀ, ਗੁਰੂ ਨਾਨਕ ਦੇਵ ਜੀ ਆਪ ਦੇ ਸਦਾ ਅੰਗ ਸੰਗ ਹੋਣਗੇ।"

ਸਾਰੀ ਸੰਗਤ ਨੇ ਵੀ ਖ਼ੁਸ਼ੀ ਦੇ ਜੈਕਾਰੇ ਛੱਡੇ ਤੇ ਬਿਧੀ ਚੰਦ ਦੀ ਸਫਲਤਾ ਵਾਸਤੇ ਅਰਦਾਸ ਕੀਤੀ। ਗੁਰੂ ਜੀ ਤੋਂ ਥਾਪੜਾ ਲੈ ਕੇ ਬਿਧੀ ਚੰਦ ਤੁਰਿਆ ਤੇ ਤਿੰਨ ਰਾਤਾਂ ਰਾਹ ਵਿਚ ਰਹਿ ਕੇ ਚੌਥੇ ਦਿਨ ਲਾਹੌਰ ਆ ਪੁੱਜਾ। ਉਹ ਸਾਰੇ ਰਾਹ ਇਹ ਵਿਉਂਤਾਂ ਸੋਚਦਾ ਆਇਆ, ਕਿ ਕਿਲ੍ਹੇ ਵਿਚੋਂ ਘੋੜੇ ਕਿਵੇਂ ਕਢੇ ਜਾਣ।

## ਬੈਂਤ

ਬਿਧੀ ਚੰਦ ਲਾਹੌਰ ਦੇ ਵੱਲ ਤੁਰਿਆ
ਸੱਚੇ ਗੁਰਾਂ ਦੀ ਓਟ ਤਕਾਇਕੇ ਜੀ
ਸੋਚੇ : ਕਿਸ ਤਰ੍ਹਾਂ ਮੈਂ ਕਾਮਯਾਬ ਹੋਵਾਂ
ਕਿਲ੍ਹੇ ਬਾਦਸ਼ਾਹੀ ਅੰਦਰ ਜਾਇਕੇ ਜੀ
ਕਦੇ ਸੋਚਦਾ : ਕੰਧ ਨੂੰ ਪਾੜ ਮਾਰਾਂ
ਸੁੱਤੇ ਪਾਹਰੂਆਂ ਲੈ ਜਾਂ ਚੁਰਾਇਕੇ ਜੀ
ਸੋਚੇ ਫੇਰ, ਕਿ ਕਿਲ੍ਹੇ ਦੀ ਕੰਧ ਚੌੜੀ
ਪਾੜੀ ਜਾਊ ਉਹ ਤਾਂ ਸਮਾਂ ਪਾਇਕੇ ਜੀ
ਤਾਂ ਫਿਰ ਕੰਧ ਉਤਦੀ ਚੜ੍ਹ ਕੇ ਜਾਂ ਅੰਦਰ
ਬਾਹਰੋਂ ਵਾਂਸ ਦੀਆਂ ਪੌੜੀਆਂ ਲਾਇਕੇ ਜੀ
ਸੋਚੇ ਫੇਰ, ਥਾਂ ਥਾਂ ਪਹਿਰੇਦਾਰ ਹੋਸਨ
ਔਖਾ ਲੰਘਣਾ ਅੱਖ ਬਚਾਇਕੇ ਜੀ
ਤਾਂ ਫਿਰ ਬਣਾਂ ਸੌਦਾਗਰ ਤੇ ਜਾਂ ਅੰਦਰ
ਮਾਰਵਾੜੀ ਦਾ ਭੇਸ ਵਟਾਇਕੇ ਜੀ
ਐਪਰ ਬਾਦਸ਼ਾਹ ਵੇਚਣੇ ਮੰਨਣੇ ਨਹੀਂ
ਜਾਈਏ ਹੋਰ ਕੋਈ ਵਿਉਂਤ ਬਣਾਇਕੇ ਜੀ
ਘਾਹੀ ਬਣ, ਨੌਕਰ ਹੋਵਾਂ ਘੋੜਿਆਂ ਦਾ
ਫੇਰ ਰਾਖੇ ਹੱਥਾਂ ਉੱਤੇ ਪਾਇਕੇ ਜੀ
ਕਰੇ ਗੁਰੂ ਸਹਾਇਤਾ, ਤਾਂ ਕੰਧ ਉਤਦੀ
ਲੈ ਜਾਂ ਘੋੜਿਆਂ ਤਾਈਂ ਉਡਾਇਕੇ ਜੀ

ਲਾਹੌਰ ਦਾ ਇਕ ਤਖਾਣ ਸਿੱਖ 'ਜੀਵਣ' ਪਹਿਲਾਂ ਤੋਂ ਹੀ ਬਿਧੀ ਚੰਦ ਦਾ ਜਾਣੂ ਸੀ। ਬਿਧੀ ਚੰਦ ਉਹਦੇ ਘਰ ਜਾ ਪੁੱਜਾ। ਦੋਵੇਂ ਬੜੇ ਪ੍ਰੇਮ ਨਾਲ ਮਿਲੇ। ਬਿਧੀ ਚੰਦ ਨੇ ਆਉਣ ਦਾ ਕਾਰਨ ਦੱਸਿਆ, ਤਾਂ ਜੀਵਣ ਸੁਣ ਕੇ ਹੈਰਾਨ ਰਹਿ ਗਿਆ। ਉਹ ਏਸ ਕੰਮ ਨੂੰ ਅਸੰਭਵ ਸਮਝਣ ਲੱਗਾ। ਉਹਨੇ ਦੱਸਿਆ,

"ਬਾਦਸ਼ਾਹ ਸੰਮਣ ਬੁਰਜ ਵਿਚ ਰਹਿੰਦਾ ਹੈ, ਤੇ ਘੋੜੇ ਉਸ ਦੇ ਨੇੜੇ ਹੀ ਬੜੀ ਕਰੜੀ ਰਾਖੀ ਵਿਚ ਰਹਿੰਦੇ ਹਨ। ਬਾਦਸ਼ਾਹ ਨੂੰ ਉਹ ਏਨੇ ਪਿਆਰੇ ਹਨ, ਕਿ ਉਹ ਇਕ ਦਿਨ ਵੀ ਉਹਨਾਂ ਨੂੰ ਵੇਖੇ ਬਿਨਾਂ ਨਹੀਂ ਰਹਿੰਦਾ। ਸੋ, ਭਾਈ ਸਾਹਿਬ ਜੀ ! ਓਥੋਂ ਘੋੜੇ ਕੱਢਣੇ ਔਖੇ ਹੀ ਨਹੀਂ, ਅਣਹੋਣੀ ਗੱਲ ਹੈ।"

ਬਿਧੀ ਚੰਦ ਨੇ ਦ੍ਰਿੜ੍ਹ ਭਰੋਸੇ ਨਾਲ ਕਿਹਾ,"ਭਾਈ ਜੀਵਨ ਜੀ! ਆਪ ਕਰਤਾਰ ਦੇ ਰੰਗ ਵੇਖੋ। ਮਰਦਾਂ ਦੀ ਦੁਨੀਆਂ ਵਿਚ ਕੋਈ ਵੀ ਗੱਲ ਅਨੋਖੀ ਨਹੀਂ। ਤੁਸੀਂ ਇਕ ਰੰਬਾ ਤੇ ਇਕ ਕੰਬਲੀ ਮੈਨੂੰ ਦੇ ਦਿਓ ਤੇ ਮੈਂ ਸਵੇਰ ਤੋਂ ਆਪਣਾ ਕੰਮ ਆਰੰਭ ਦੇਂਦਾ ਹਾਂ।"

ਰਾਤ ਨੂੰ ਪਰਸ਼ਾਦ ਛਕਿਆ, ਗੁਰੂ ਘਰ ਦੀ ਵਾਰਤਾ ਚਲਦੀ ਰਹੀ ਤੇ ਆਰਾਮ ਕੀਤਾ। ਅਗਲੇ ਦਿਨ ਤੜਕੇ ਹੀ ਉਠ ਕੇ ਬਿਧੀ ਚੰਦ ਘਾਹ ਖੋਤਣ ਚਲਾ ਗਿਆ। ਰਾਵੀ ਦੇ ਕੰਢੇ ਤੋਂ ਬੜਾ ਸਾਫ਼ ਸੁਥਰਾ ਘਾਹ ਖੋਤ ਕੇ, ਪੰਡ ਬੰਨ੍ਹ ਕੇ ਬਿਧੀ ਚੰਦ—ਬਾਕੀ ਘਾਹੀਆਂ ਵਿਚ—ਕਿਲ੍ਹੇ ਦੇ ਬੂਹੇ ਅੱਗੇ ਆ ਬੈਠਾ।

## ਸਾਕਾ

ਉਠ ਪਰਭਾਤੇ ਬਿਧੀ ਚੰਦ ਘਾਹ ਖੋਤ ਲਿਆਵੇ
ਆਣ ਕਿਲ੍ਹੇ ਦੇ ਸਾਮ੍ਹਣੇ ਛੰਡ ਢੇਰੀ ਲਾਵੇ
ਹਰਿਆ ਸਾਵਾ ਸਾਫ਼ ਘਾਹ ਪਿਆ ਦਿਲ ਭਰਮਾਵੇ
ਵੇਖਣ ਵਾਲੇ ਗਾਹਕ ਦਾ ਮਨ ਖਿਚਿਆ ਜਾਵੇ
'ਇਕ ਰੁਪਇਆ ਲਵਾਂਗਾ' ਜਦ ਮੁੱਲ ਸੁਣਾਵੇ
ਗਾਹਕ ਖਿਸਕਦੇ ਜਾਣ ਸਭ ਕੋਈ ਹੱਥ ਨਾ ਪਾਵੇ

ਘਾਹ ਏਨਾ ਸਾਫ਼ ਸੁਥਰਾ ਤੇ ਸੁਚੱਜਤਾ ਨਾਲ ਰਖਿਆ ਹੋਇਆ ਸੀ, ਕਿ ਵੇਖਦੇ ਸਾਰ ਗਾਹਕ ਦੂਰੋਂ ਹੀ ਖਿਚਿਆ ਆਉਂਦਾ। ਪਰ ਵੇਚਣ ਵਾਲੇ ਨੂੰ ਇਹਨਾਂ ਗਾਹਕਾਂ ਦੀ ਲੋੜ ਨਹੀਂ ਸੀ। ਉਹ ਤਾਂ ਕਿਸੇ ਇਕ ਗਾਹਕ ਦੀ ਉਡੀਕ ਵਿਚ ਸੀ। ਕੁਦਰਤ ਨੇ ਉਹ ਵੀ ਭੇਜ ਦਿੱਤਾ। ਜੀਵਨ ਨੇ ਸਭ ਕੁਛ ਦੱਸ ਦਿੱਤਾ ਸੀ, ਕਿ ਸੌਂਧੇ ਖ਼ਾਂ ਦਰੋਗ਼ੇ ਦੀ ਨਿਗਰਾਨੀ ਵਿਚ ਘੋੜੇ ਰਹਿੰਦੇ ਹਨ। ਕਿਲ੍ਹੇ ਵਿਚੋਂ ਦਰੋਗ਼ਾ ਸੌਂਧੇ ਖ਼ਾਂ ਨਿਕਲਿਆ, ਤਾਂ ਸਾਰੇ ਘਸਿਆਰੇ ਉਠ ਕੇ ਖਲੋ

ਗਏ ਤੇ ਹਰ ਇਕ ਆਪੋ ਆਪਣੇ ਘਾਹ ਬਾਰੇ ਕਹਿਣ ਲੱਗਾ। ਸਾਰੀਆਂ ਢੇਰੀਆਂ ਨੂੰ ਵੇਖਦਿਆਂ-ਵੇਖਦਿਆਂ ਦਰੋਗ਼ੇ ਦੀ ਨਿਗ੍ਹਾ ਬਿਧੀ ਚੰਦ ਦੇ ਘਾਹ 'ਤੇ ਪਈ, ਤਾਂ ਦਰੋਗ਼ੇ ਦਾ ਧਿਆਨ ਓਸ ਪਾਸੇ ਖਿਚਿਆ ਗਿਆ। ਉਸ ਨੇ ਭਾਈ ਸਾਹਿਬ ਤੋਂ ਮੁੱਲ ਪੁੱਛਿਆ, ਤਾਂ ਉਹਨੇ ਬੜੀ ਨਮਰਤਾ ਨਾਲ ਅੱਗੋਂ ਕਿਹਾ, 'ਸਰਕਾਰ, ਮੁੱਲ ਤੁਹਾਡੇ ਨਾਲ ਕਰਾਂ? ਸੱਚੇ ਪੱਤਸ਼ਾਹ ਦੇ ਘੋੜਿਆਂ ਵਾਸਤੇ ਘਾਹ ਜਾਣਾ ਹੈ, ਜੋ ਆਪ ਦਿਉਗੇ, ਮੈਂ ਲੈ ਲਵਾਂਗਾ। ਜੇ ਇਹ ਘਾਹ ਸੱਚੇ ਪਾਤਸ਼ਾਹ ਦੇ ਘੋੜਿਆਂ ਯੋਗ ਹੋ ਜਾਵੇ, ਤਾਂ ਮੇਰੇ ਧੰਨ ਭਾਗ।"

ਬਿਧੀ ਚੰਦ 'ਸੱਚਾ ਪਾਤਸ਼ਾਹ' ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਕਹਿੰਦਾ ਸੀ, ਤੇ ਘੋੜੇ ਹੈ ਗੇ ਵੀ ਗੁਰੂ ਸਾਹਿਬ ਜੀ ਦੇ ਹੀ ਸਨ। ਬਾਦਸ਼ਾਹ ਨੇ ਤਾਂ ਹਿੱਕ ਦੇ ਧੱਕੇ ਨਾਲ ਸੰਗਤਾਂ ਤੋਂ ਖੋਹ ਲਏ ਸਨ। ਪਰ ਦਰੋਗ਼ੇ ਨੇ ਸਮਝਿਆ, ਕਿ ਉਹ 'ਸੱਚਾ ਪਾਤਸ਼ਾਹ' ਬਾਦਸ਼ਾਹ ਨੂੰ ਕਹਿੰਦਾ ਹੈ। ਬਿਧੀ ਚੰਦ ਦੀ ਮਿੱਠੀ ਬੋਲੀ ਨੇ ਦਰੋਗ਼ੇ ਦੇ ਮਨ 'ਤੇ ਬੜਾ ਚੰਗਾ ਅਸਰ ਕੀਤਾ। ਉਹਨੇ ਘਾਹ ਬਿਧੀ ਚੰਦ ਨੂੰ ਚੁਕਾੱ ਲਿਆ ਤੇ ਕਿਲ੍ਹੇ ਵਿਚ ਘੋੜਿਆਂ ਕੋਲ ਲੈ ਗਿਆ। ਭਾਈ ਸਾਹਿਬ ਨੇ ਘੋੜੇ ਵੇਖੇ, ਤਾਂ ਉਹਨਾਂ ਦੀ ਸੁੰਦਰਤਾ ਉੱਤੇ ਦਿਲ ਮੋਹਿਆ ਗਿਆ। ਉਸ ਦੇ ਸਿੱਖ-ਹਿਰਦੇ ਨੇ ਸੀਸ ਝੁਕਾਇਆ ਤੇ ਕਿਹਾ: ਇਹ ਘੋੜੇ ਠੀਕ ਹੀ ਗੁਰੂ ਮਹਾਰਾਜ ਦੇ ਯੋਗ ਹਨ। ਉਹ ਨਾਲੇ ਤਾਂ ਝਾੜ-ਝਾੜ ਕੇ ਘਾਹ ਘੋੜਿਆਂ ਅੱਗੇ ਪਾਉਣ ਲੱਗਾ ਤੇ ਨਾਲੇ ਦੀਵਾਨਿਆਂ ਵਾਂਗ. ਇਉਂ ਕਹਿਣ ਲੱਗਾ :

## ਮਿਰਜ਼ਾ

ਜਦ ਘੋੜੇ ਵੇਖੇ ਬਿਧੀ ਚੰਦ, ਤਾਂ ਦਿੱਤਾ ਸੀਸ ਝੁਕਾੱ
'ਵਾਹ ਘੋੜੇ ਸੱਚੇ ਸਾਹਿਬ ਦੇ' ਉਸ ਉੱਚੀ ਕਿਹਾ ਸੁਣਾੱ
ਹੈ ਜੀਵਨ ਸਫਲਾ ਹੋ ਗਿਆ, ਅਜ ਦਰਸ਼ ਇਨ੍ਹਾਂ ਦੇ ਪਾ
ਜੇ ਸੇਵਾ ਬਖ਼ਸ਼ੇ ਇਨ੍ਹਾਂ ਦੀ, ਇਸ ਸੇਵਕ ਤਾਈਂ ਖ਼ੁਦਾ
ਧੰਨ ਭਾਗ ਮੈਂ ਸਮਝਾਂ ਆਪਣੇ, ਦਿਆਂ ਤਨ ਮਨ ਲੇਖੇ ਲਾ
ਮੈਂ ਅਜ ਤਕ ਏਹੋ ਜਿਹਾ ਨਾ, ਵਿਚ ਦੁਨੀਆਂ ਡਿਠਾ ਕਾ

ਇਹ ਆਪ ਰਚੇ ਭਗਵਾਨ ਨੇ, ਕਿਤੇ ਬਹੁਤ ਪਰੀਤਾਂ ਲਾ
ਇਹ ਹੋਣ ਸੁਹੰਢਣੇ 'ਸਾਹਿਬ' ਨੂੰ, ਮੈਂ ਲੱਖ ਲੱਖ ਕਰਾਂ ਦੁਆ

ਬਿਧੀ ਚੰਦ ਨੇ ਘਾਹ ਘੋੜਿਆਂ ਅੱਗੇ ਪਾ ਦਿੱਤਾ। ਪੱਲੇ ਨਾਲ ਘੋੜਿਆਂ ਦੇ ਪਿੰਡੇ ਪੂੰਝੇ ਤੇ ਪਿੱਛੇ ਪਈ ਲਿੱਦ ਹੱਥ ਨਾਲ ਦੂਰ ਹਟਾਈ। ਇਹ ਅਨੋਖਾ ਘਾਹੀ ਵੇਖ ਕੇ ਦਰੋਗ਼ਾ ਬੜਾ ਖ਼ੁਸ਼ ਹੋਇਆ। ਉਸਨੇ ਪੁਛਿਆ "ਘਾਹੀ ਤੇਰਾ ਕੀ ਨਾਂ ਹੈ।"

ਅੱਗੋਂ ਬਿਧੀ ਚੰਦ ਨੇ ਹੱਥ ਜੋੜ ਕੇ ਕਿਹਾ, "ਸਰਕਾਰ! ਇਸ ਸੇਵਾਦਾਰ ਦਾ ਨਾਂ 'ਕਸੇਰਾ' ਹੈ।"

ਦਰੋਗ਼ੇ ਨੇ ਪਰਸੰਨ ਹੋ ਕੇ ਕਿਹਾ, "ਤੂੰ ਬੜਾ ਚੰਗਾ ਬੰਦਾ ਹੈਂ। ਲੈ ਤੈਨੂੰ ਇਨਾਮ ਦੇਈਏ। ਭਲਕੇ ਫੇਰ ਏਸੇਤਰ੍ਹਾਂ ਦਾ ਚੰਗਾ ਘਾਹ ਲਿਆਵੀਂ।"

ਇਹ ਕਹਿ ਕੇ ਦਰੋਗ਼ੇ ਨੇ ਇਕ ਰੁਪਿਆ ਬਿਧੀ ਚੰਦ ਨੂੰ ਦਿੱਤਾ। ਉਹਨੇ ਰੁਪਇਆ ਲੈ ਲਿਆ ਤੇ ਸੱਚੇ ਸਾਹਿਬ ਦੇ ਗੁਣ ਗਾਉਂਦਾ ਬਾਹਰ ਚਲਾ ਗਿਆ। ਉਹਨੇ ਸੋਚਿਆ, ਕਿ ਮੁਗ਼ਲਾਂ ਦੇ ਘਰ ਦੀ ਕੋਈ ਵਸਤੂ ਗ੍ਰਹਿਣ ਨਹੀਂ ਕਰਨੀ। ਸੋ, ਉਸ ਨੇ ਹਟਵਾਣੀਏ ਤੋਂ ਰੁਪੈ ਦਾ ਭਾਨ ਲੈ ਕੇ ਗ਼ਰੀਬਾਂ ਦੇ ਬਾਲਾਂ ਨੂੰ ਵੰਡ ਦਿੱਤਾ। ਉਹਨੇ ਰਾਤ ਭਾਈ ਜੀਵਣ ਦੇ ਘਰ ਕੱਟੀ ਤੇ ਸਵੇਰੇ ਫੇਰ ਆਪਣੇ ਕੰਮ 'ਤੇ ਚਲਾ ਗਿਆ।

ਦਸ ਪੰਦਰਾਂ ਦਿਨ ਏਸੇ ਤਰ੍ਹਾਂ ਲੰਘ ਗਏ। ਉਹ ਰੋਜ਼ ਘਾਹ ਲਿਆਉਂਦਾ ਤੇ ਦਰੋਗ਼ਾ ਘੋੜਿਆਂ ਨੂੰ ਪਾਉਣ ਵਾਸਤੇ ਨਾਲ ਲੈ ਜਾਂਦਾ। ਜਦ ਉਹ ਘੋੜਿਆਂ ਕੋਲ ਜਾਂਦਾ, ਤਾਂ ਬੜੇ ਪ੍ਰੇਮ ਨਾਲ ਉਹਨਾਂ ਦੀ ਸੇਵਾ ਕਰਨ ਲੱਗ ਜਾਂਦਾ। ਲਿੱਦ ਹਟਾਉਂਦਾ, ਖੁਰਲੀ ਸਾਫ਼ ਕਰਦਾ, ਪਿੰਡੇ 'ਤੇ ਕੱਪੜਾ ਫੇਰਦਾ ਤੇ ਕਦੇ ਉਹ ਖਰਖਰਾ ਵੀ ਕਰਨ ਲੱਗ ਜਾਂਦਾ। ਨਾਲ ਉਹ ਕਈ ਕਿਸਮ ਦੇ ਸਵਾਲ ਕਰਨ ਲੱਗ ਪੈਂਦਾ : "ਸਰਕਾਰ ! ਇਹਨਾਂ ਘੋੜਿਆਂ ਨੂੰ ਦਿਨ ਵਿਚ ਕਿੰਨੀ ਵਾਰ ਨਿਹਾਰੀ ਮਿਲਦੀ ਏ? ਕਿੰਨੀ ਵਾਰ ਨੁਹਾਉਂਦੇ ਹਨ? ਕਿਸ ਵੇਲੇ ਖਰਖਰਾ ਕਰਦੇ ਹਨ? ਰਾਤ ਇਹਨਾਂ ਦੀ ਸੇਵਾ ਵਾਸਤੇ ਕੌਣ ਰਹਿੰਦਾ ਹੈ? ਮੈਂ ਤਾਂ ਹੋਵਾਂ, ਤਾਂ ਸਾਰਾ ਦਿਨ ਤੇ ਰਾਤ ਸੇਵਾ ਕਰਦਾ ਹੀ ਨਾ ਰੱਜਾਂ। ਇਹਨਾਂ ਦੀ ਸੇਵਾ ਕਰਨ ਨੂੰ ਤਾਂ ਮੱਲੋ ਮੱਲੀ ਦਿਲ ਕਰਦਾ ਏ।.......।"

ਦਰੋਗਾ ਸੌਂਧੇ ਖ਼ਾਂ ਬਿਧੀ ਚੰਦ ਦੀਆਂ ਮਿੱਠੀਆਂ ਮਿੱਠੀਆਂ ਗੱਲਾਂ 'ਤੇ ਭੁੱਲ ਗਿਆ। ਇਕ ਦਿਨ ਉਹਨੇ ਪੁੱਛਿਆ, "ਭਾਈ ਕਸੇਰਿਆ ! ਤੂੰ ਇਹਨਾਂ ਘੋੜਿਆਂ ਦੀ ਸੇਵਾ ਵਾਸਤੇ ਨੌਕਰ ਰਹਿਣਾ ਚਾਹੁੰਦਾ ਏਂ?"

ਬਿਧੀ ਚੰਦ ਨੇ ਬੜੀ ਖ਼ੁਸ਼ੀ ਨਾਲ 'ਹਾਂ' ਕਰ ਦਿੱਤੀ। ਇਕ ਰੁਪਇਆ ਰੋਜ਼ 'ਤੇ ਉਹਨੂੰ ਨੌਕਰ ਰੱਖ ਲਿਆ ਗਿਆ। ਹੁਣ ਉਹਨੇ ਪੂਰਾ ਦਿਲ ਲਾ ਕੇ ਘੋੜਿਆਂ ਦੀ ਸੇਵਾ ਕਰਨੀ ਸ਼ੁਰੂ ਕਰ ਦਿੱਤੀ। ਅਸਲ ਵਿਚ ਉਹ ਘੋੜਿਆਂ ਦੀ ਨਹੀਂ, ਘੋੜਿਆਂ ਵਾਲੇ ਦੀ ਸੇਵਾ ਕਰਦਾ ਸੀ।

## ਬੈਂਤ

ਨੌਕਰ ਹੋ ਗਿਆ ਬਿਧੀ ਚੰਦ ਘੋੜਿਆਂ ਦਾ
ਦਿਨੇ ਰਾਤ ਉਹ ਸੇਵਾ ਕਮਾਵੰਦਾ ਏ
ਅੱਗੇ ਨਾਲੋਂ ਵੀ ਬਹੁਤਾ ਪਰੇਮ ਕਰ ਕੇ
ਵਧੀਆ ਖੇਤ ਕੇ ਘਾਹ ਲਿਆਵੰਦਾ ਏ
ਫੇਰ ਖਰਖਰਾ ਤੇ ਮਾਲਸ਼ ਕਰੇ ਹੱਥੀਂ
ਝੋਲੀ ਵਿਚ ਨਿਹਾਰੀ ਖੁਆਵੰਦਾ ਏ
ਹੇਠਾਂ ਰੇਤ ਪਾ ਪਾ ਜਗ੍ਹਾ ਸਾਫ਼ ਰਖੇ
ਕੂੜਾ ਲਿੱਦ ਸਭ ਹੱਥੀਂ ਹਟਾਵੰਦਾ ਏ
ਸਾਬਣ ਖ਼ੂਬ ਮਲ ਕੇ ਰੀਝਾਂ ਲਾ ਲਾ ਕੇ
ਕਰ ਕੇ ਗਰਮ ਜਲ ਨਿਤ ਨੁਹਾਵੰਦਾ ਏ
ਇਕ ਮਿੰਟ ਨਾ ਕਰਨ ਵਿਸਾਹ ਘੋੜੇ
ਹਿਣਕਣ ਵੇਖ ਕੇ ਜਦ ਨੇੜੇ ਆਵੰਦਾ ਏ
ਬਾਕੀ ਸਮਾਂ ਜਿਹੜਾ ਬਚੇ ਏਸ ਕੰਮੋਂ
ਸੌਂਧੇ ਖ਼ਾਨ ਦੀ ਸੇਵਾ 'ਚ ਲਾਵੰਦਾ ਏ
'ਜੀ ਜੀ' ਆਖ ਕੇ 'ਸੀਤਲਾ' ਸਾਰਿਆਂ ਨੂੰ
ਬਿਧੀ ਨਾਲ ਉਹ ਹੱਥਾਂ 'ਤੇ ਪਾਵੰਦਾ ਏ

ਬਿਧੀ ਚੰਦ ਹਰ ਵੇਲੇ ਆਪਣੇ ਕੰਮ ਵਿਚ ਲੱਗਾ ਰਹਿੰਦਾ। ਉਹ ਨਿਰਾ ਘੋੜਿਆਂ ਦਾ ਕੰਮ ਹੀ ਨਹੀਂ, ਦਰੋਗੇ ਦੇ ਬਾਕੀ ਨੌਕਰਾਂ ਦਾ ਕੰਮ ਵੀ ਉਹ ਬੜੇ

ਪ੍ਰੇਮ ਨਾਲ ਕਰਦਾ। ਉਸ ਉੱਤੇ ਸਾਰੇ ਖ਼ੁਸ਼ ਸਨ ਤੇ ਸੋਚਦੇ ਸਨ, ਕਿ ਇਹ ਤਾਂ ਖ਼ੁਦਾ ਨੇ ਹਰ ਵੇਲੇ ਦਾ ਸੇਵਾਦਾਰ ਸਾਨੂੰ ਬਖ਼ਸ਼ਿਆ ਹੈ। ਉਹਦੀ ਸੇਵਾ ਦੀ ਤੇ ਚੰਗੇ ਸੁਭਾੱ ਦੀ ਚਰਚਾ ਸਾਰੇ ਕਿਲ੍ਹੇ ਵਿਚ ਹੋਣ ਲੱਗ ਪਈ। ਹੁੰਦੀ ਕਿਉਂ ਨਾ ! ਐਡਾ ਨਿਸ਼ਕਾਮ ਸੇਵਕ ਘੱਟ ਹੀ ਮਿਲਦਾ ਹੈ।

ਥੋੜ੍ਹੇ ਜੇਹੇ ਸਮੇਂ ਵਿਚ ਹੀ ਉਹ ਸਾਰਿਆਂ ਨਾਲ ਏਨਾ ਰਚ ਮਿਚ ਗਿਆ ਸੀ, ਜਿਵੇਂ ਮੁੱਦਤ ਤੋਂ ਉਹਨਾਂ ਦਾ ਮਿੱਤਰ ਹੁੰਦਾ ਹੈ। ਏਥੋਂ ਤਕ ਉਹਨੂੰ ਖੁੱਲ੍ਹ ਪਰਾਪਤ ਹੋ ਗਈ ਸੀ, ਕਿ ਉਹ ਹਰ ਵੇਲੇ ਕਿਲ੍ਹੇ ਤੋਂ ਅੰਦਰ ਬਾਹਰ ਆ ਜਾ ਸਕਦਾ ਸੀ ਤੇ ਹਰ ਥਾਂ ਅੰਦਰ ਫਿਰ ਸਕਦਾ ਸੀ। ਏਨੇ ਸਮੇਂ ਵਿਚ ਉਹਨੇ ਕਿਲ੍ਹੇ ਦਾ ਚੁਫੇਰਾ ਤਾੜ ਲਿਆ, ਤੇ ਜਾਚ ਲਿਆ ਸੀ, ਕਿ ਦਾੱ ਲੱਗੇ 'ਤੇ ਕਿਥੋਂ ਕੁ ਕੰਧ ਉਤਦੀ ਘੋੜਾ ਟਪਾਇਆ ਜਾ ਸਕਦਾ ਹੈ! ਦਰਿਆ ਰਾਵੀ ਓਦੋਂ ਕਿਲ੍ਹੇ ਦੀ ਕੰਧ ਨਾਲ ਵਗਦਾ ਸੀ। ਪਾਣੀ ਵਿਚ ਛਾਲ ਮਾਰਨ ਦਾ ਹੀ ਉਸ ਦਾ ਇਰਾਦਾ ਸੀ। ਇਹ ਸੋਚਕੇ, ਕਿ ਅਚਨਚੇਤ ਪਾਣੀ ਵਿਚ ਘੋੜੇ ਦੇ ਡਿੱਗਣ ਨਾਲ ਖੜਾਕ ਹੋਵੇਗਾ, ਤਾਂ ਲੋਕ ਜਾਗ ਪੈਣਗੇ, ਉਹਨੇ ਇਕ ਹੋਰ ਵਿਉਂਤ ਕੀਤੀ। ਬਾਹਰੋਂ ਘਾਹ ਲੈਣ ਗਿਆ, ਉਹ ਪੰਡ ਵਿਚ ਵੱਡਾ ਸਾਰਾ ਖਿੰਘਰ ਬੰਨ੍ਹ ਲਿਆਇਆ। ਜਦ ਤੋਂ ਨੌਕਰ ਹੋਇਆ ਸੀ, ਉਹ ਰਾਤ ਘੋੜਿਆਂ ਦੇ ਕੋਲ ਹੀ ਰਹਿੰਦਾ। ਕੇਵਲ ਜੀਵਣ ਦੇ ਘਰੋਂ ਰੋਟੀ ਖਾਣ ਜਾਣ ਦਾ ਸਮਾਂ ਹੀ, ਉਹ ਬਾਹਰ ਰਹਿੰਦਾ। ਅੱਧੀ ਰਾਤ ਵੇਲੇ ਉਹਨੇ ਖੰਘਰ ਪਾਣੀ ਵਿਚ ਸੁੱਟਿਆ। ਖੜਾਕ ਨਾਲ ਲੋਕ ਜਾਗੇ, ਪਹਿਰੇਦਾਰਾਂ ਕਿਲ੍ਹੇ ਦੇ ਅੰਦਰੋਂ ਬਾਹਰੋਂ ਵੇਖ ਭਾਲ ਕੀਤੀ, ਪਰ ਓਥੋਂ ਕੁਛ ਵੀ ਪਤਾ ਨਾ ਲੱਗਾ। ਅਗਲੇ ਦਿਨ ਫੇਰ, ਅਗਲੇਰੇ ਦਿਨ ਫੇਰ ਓਸੇ ਤਰ੍ਹਾਂ ਖੜਾਕ ਹੋਇਆ। ਹੌਲੀ-ਹੌਲੀ ਲੋਕ ਏਸ ਖੜਾਕ ਨੂੰ ਸੁਨਣ ਗਿੱਝ ਗਏ ਤੇ ਸੁਭਾਵਕ ਸਮਝਣ ਲਗ ਪਏ।

ਇਕ ਦਿਨ ਬਾਦਸ਼ਾਹ ਘੋੜੇ ਵੇਖਣ ਆਇਆ। ਘੋੜਿਆਂ ਦੀ ਹੈਰਾਨ ਕਰਨ ਵਾਲੀ ਚੰਗੀ ਹਾਲਤ ਵੇਖ ਕੇ ਸ਼ਾਹ ਜਹਾਨ ਬੜਾ ਖ਼ੁਸ਼ ਹੋਇਆ। ਦਰੋਗੇ ਸੌਂਧੇ ਖ਼ਾਂ ਤੇ ਬਾਕੀ ਨੌਕਰਾਂ ਨੇ ਵੀ—ਘੋੜਿਆਂ ਦੇ ਸੇਵਾਦਾਰ—ਕਸੇਰੇ ਦੀ ਸੋਭਾ ਕੀਤੀ। ਬਾਦਸ਼ਾਹ ਨੇ ਖ਼ੁਸ਼ ਹੋ ਕੇ ਉਸ ਨੂੰ ਇਕ ਹਜ਼ਾਰ ਰੁਪਿਆ ਇਨਾਮ ਦਿੱਤਾ ਤੇ ਤਨਖ਼ਾਹ ਵਿਚ ਵਾਧਾ ਕਰ ਦਿੱਤਾ। ਬਿਧੀ ਚੰਦ ਨੂੰ ਜਿਹੜੀ ਤਨਖ਼ਾਹ

ਮਿਲਦੀ ਸੀ, ਉਹ ਸਾਰੀ ਸੌਂਧੇ ਖ਼ਾਂ ਕੋਲ ਅਮਾਨਤ ਰੱਖ ਛੱਡਦਾ ਸੀ। ਉਸ ਨੇ ਇਨਾਮ ਵਾਲਾ ਹਜ਼ਾਰ ਰੁਪਿਆ ਵੀ ਦਰੋਗ਼ੇ ਕੋਲ ਅਮਾਨਤ ਰੱਖ ਦਿੱਤਾ।

ਇਨਾਮ ਮਿਲਣ ਉੱਤੇ ਉਸ ਦੇ ਸਾਰੇ ਸਾਥੀ ਨੌਕਰਾਂ ਨੇ ਉਸ ਨੂੰ ਵਧਾਈ ਦਿੱਤੀ ਤੇ ਨਾਲੇ ਕੁਛ ਖੁਆਉਣ ਪਿਆਉਣ ਵਾਸਤੇ ਕਿਹਾ।

## ਕਬਿੱਤ

ਸਾਥੀਆਂ ਨੇ ਰਲ ਮਿਲ ਆਖਿਆ ਕਸੇਰੇ ਤਾਈਂ
ਹੋਵੇ ਭਈ, ਮੁਬਾਰਕ ਇਨਾਮ ਚੰਗਾ ਪਾਇਆ ਹੈ
ਥੋੜੇ ਦਿਨ ਹੋਏ ਅਜੇ ਨੌਕਰੀ ਮਿਲੀ ਨੂੰ ਤੈਨੂੰ
ਅੱਜ ਤੇਰਾ ਸਾਰਿਆਂ ਤੋਂ ਰੁਤਬਾ ਸਵਾਇਆ ਹੈ
ਕਾਹਦੀ ਤੇਰੀ ਦੋਸਤੀ ਅਸਾਡੇ ਨਾਲ ਦੱਸ ਭਾਈ?
ਐਨਾ ਕੁਛ ਲੈ ਕੇ ਭਲਾ ਸਾਨੂੰ ਕੀ ਖੁਆਇਆ ਹੈ?
ਪੈਸੇ ਦਾ ਏਂ ਪੀਰ, ਬੱਸ ਜੋੜਨਾ ਈ ਜਾਣਦਾ ਏਂ
ਜਿਹੜਾ ਪੈਸਾ ਹੱਥ ਵਿਚ ਆਇਆ, ਸੋ ਦਬਾਇਆ ਹੈ

ਏਸ ਗੱਲ ਉੱਤੇ ਸਾਰਿਆਂ ਨੇ ਜ਼ੋਰ ਦਿੱਤਾ, ਕਿ ਕਸੇਰਾ ਜ਼ਰੂਰ ਕੁਛ ਖੁਆਏ ਪਿਆਏ। ਦਰੋਗ਼ੇ ਸੌਂਧੇ ਖਾਂ ਨੇ ਵੀ ਕਿਹਾ, "ਭਈ ਕਸੇਰਿਆ, ਤੈਨੂੰ ਐਨਾ ਕੰਜੂਸ ਨਹੀਂ ਬਣਨਾ ਚਾਹੀਦਾ। ਆਪਣੇ ਮਿੱਤਰਾਂ ਦੀ ਜ਼ਰੂਰ ਕੁਛ ਸੇਵਾ ਕਰਨੀ ਚਾਹੀਦੀ ਹੈ।"

ਭਾਈ ਬਿਧੀ ਚੰਦ (ਕਸੇਰਾ) ਨੇ ਅੱਗੋਂ ਬੜੀ ਮਿੱਠੀ ਬੋਲੀ ਵਿਚ ਉੱਤਰ ਦਿਤਾ :

## ਬੈਂਤ

ਬਿਧੀ ਚੰਦ ਨੇ ਕਿਹਾ : ਜੋ ਕਹੋ ਮੂੰਹੋਂ
ਹਾਜ਼ਰ ਜਾਨ ਨਾ ਕਰਾਂ ਇਨਕਾਰ ਭਾਈ
ਜੇਕਰ ਕਹੋ, ਤਾਂ ਮਿੱਠੇ ਪਕਵਾਨ ਆਵਣ
ਰੰਗਾ ਰੰਗ ਦੇ ਕਈ ਪਰਕਾਰ ਭਾਈ
ਜੇਕਰ ਕਹੋ ਤਾਂ ਫਲਾਂ ਦੇ ਢੇਰ ਲਾਵਾਂ

ਮਿੱਠੇ, ਮਾਲਟੇ, ਸੇਉ, ਅਨਾਰ ਭਾਈ
ਜੇਕਰ ਚਾਹੋ, ਤਾਂ ਤਿੱਤਰ, ਬਟੇਰੇ, ਤਿਲੀਅਰ
ਕਰ ਲਓ ਆਪਣੇ ਹੱਥੀਂ ਤਿਆਰ ਭਾਈ
ਤੇ ਜੇ ਕਹੋ, ਤਾਂ ਐਸੀ ਸ਼ਰਾਬ ਆਵੇ
ਜੇਹੀ ਮਿਲੇ ਨਾ ਵਿਚ ਬਾਜ਼ਾਰ ਭਾਈ
ਬੋੱਲੀ ਸਿਰ ਨਹੀਂ ਰਖਣੀ ਸੱਜਣਾਂ ਦੀ
ਜੇਕਰ ਕਹੋ, ਸਭ ਕੁਛ ਦੇਵਾਂ ਵਾਰ ਭਾਈ
ਕਿਹੜੀ ਨਿੱਤ ਨਿੱਤ ਨੌਕਰੀ ਅਸਾਂ ਕਰਨੀ
ਕਿਹੜਾ ਜੰਮਣਾ ਏਂ ਵਾਰ ਵਾਰ ਭਾਈ
ਕਰਿਆ ਕਰੋਗੇ ਯਾਦ ਇਸ ਦਾਸ ਤਾਈਂ
ਪਿਛੋਂ ਬੈਠ ਕੇ ਵਿਚ ਪਰਵਾਰ ਭਾਈ

ਮਗਰਲੀ ਗੱਲ ਸਾਰਿਆਂ ਨੂੰ ਪਸੰਦ ਆਈ। ਉਹਨਾਂ ਕਿਹਾ,"ਭਾਈ ਕਸੇਰਾ! ਮਿਠਿਆਈ ਜਾਂ ਫਲ, ਇਹ ਤਾਂ ਪੰਡਤਾਂ ਦੇ ਮੰਦਰ ਤੇ ਪੁਜਾਰੀਆਂ ਦਾ ਖਾਣਾ ਹੈ। ਅਸੀਂ ਤਾਂ ਸ਼ਰਾਬ ਪੀਣੀ ਹੈ, ਪਰ ਪਹਿਲੇ ਤੋੜ ਦੀ ਹੋਵੇ। ਨਾਲੇ ਵੇਖੀਂ ਭਾਈ! ਜ਼ਰਾ ਖੁੱਲ੍ਹੇ ਜੇਰੇ ਨਾਲ ਲਿਆਵੀਂ। ਉਹ ਗੱਲ ਨਾ ਹੋਵੇ, ਪਈ ਨਾ ਨਕਾਲ ਅਗ੍ਹਾਂ ਨਾ ਪਿਛਾਂਹ।"

ਕੋਲੋਂ ਦਰੋਗ਼ੇ ਸੌਂਧੇ ਖ਼ਾਂ ਨੇ ਕਿਹਾ,'ਭਾਈ, ਗੋਸ਼ਤ ਤੋਂ ਬਿਨਾਂ ਸ਼ਰਾਬ ਰੰਡੀ ਹੁੰਦੀ ਹੈ। ਹੋਣ, ਤਾਂ ਦੋਵੇਂ ਚੀਜ਼ਾਂ। ਕਸੇਰਾ ਕਿਹੜਾ ਭੁੱਖਾ ਨੰਗਾ ਹੈ?"

ਬਿਧੀ ਚੰਦ ਨੇ ਕਿਹਾ, "ਸਰਕਾਰ! ਇਹ ਸਭ ਕੁਛ ਹੈ ਕੀਹਦਾ? ਜਿੰਨੀ ਮੰਗੋ, ਸ਼ਰਾਬ ਹਾਜ਼ਰ ਹੋ ਜਾਵੇਗੀ। ਪਰ ਮਾਸ ਦੀ ਗੱਲ ਜ਼ਰਾ ਔਖੀ ਹੈ। ਕਿਉਂਕਿ ਮੇਰੇ ਹੱਥਾਂ ਦਾ ਬਣਿਆਂ ਤੁਸਾਂ ਖਾਣਾ ਨਹੀਂ। ਜਾਂ ਤੁਸਾਂ ਵਿਚੋਂ ਕੋਈ ਸੱਜਣ ਆਪ ਖੇਚਲ ਕਰ ਲਵੋ। ਮੈਂ ਤਾਂ ਸ਼ਰਾਬ ਮਾਸ ਦੋਵੇਂ ਨਹੀਂ ਵਰਤਦਾ।"

ਮੁਕਦੀ ਗੱਲ : ਫ਼ੈਸਲਾ ਹੋ ਗਿਆ, ਕਿ ਖ਼ਰਚ ਕਸੇਰੇ ਦਾ ਹੋਵੇ, ਤੇ ਮਾਸ ਦਰੋਗ਼ੇ ਸੌਂਧੇ ਖਾਂ ਦੇ ਘਰ ਤਿਆਰ ਹੋਵੇ। ਪਰ ਸ਼ਰਾਬ ਕਸੇਰਾ ਆਪ ਹੀ ਲਿਆਵੇ, ਕੋਈ ਵਧੀਆ ਕਿਸਮ ਦੀ ਭਾਲ ਕੇ। ਰਾਤ ਨੂੰ ਕੋਈ ਘਰੋਂ ਰੋਟੀ ਨਾ ਖਾਵੇ, ਸਗੋਂ ਕਸੇਰੇ ਦਾ ਪ੍ਰੀਤੀ ਭੋਜਨ ਹੀ ਪਰਵਾਨ ਹੋਵੇ।

ਹਾਸੇ ਠੱਠੇ ਵਿਚ ਗੱਲਾਂ ਦਾ ਰੁਖ਼ ਹੋਰ ਪਾਸੇ ਬਦਲ ਗਿਆ।

ਬਿਧੀ ਚੰਦ ਨੇ ਪੁੱਛਿਆ,"ਇਹਨਾਂ ਘੋੜਿਆਂ ਉੱਤੇ ਬਾਦਸ਼ਾਹ ਕਦੇ ਚੜ੍ਹਦਾ ਵੀ ਹੈ, ਜਾਂ ਨਿਰੇ ਵੇਖਣ ਵਾਸਤੇ ਹੀ ਰਖੇ ਹੋਏ ਹਨ। ਤੇ ਕੀ ਇਹਨਾਂ ਦੀਆਂ ਕਾਠੀਆਂ ਵੀ ਹਨ?"

ਸਾਰੇ ਸੁਣ ਕੇ ਹੱਸ ਪਏ। ਇਕ ਨੇ ਕਿਹਾ,"ਕਸੇਰਿਆ! ਘੋੜੇ ਚੜ੍ਹਨ ਵਾਸਤੇ ਹੁੰਦੇ ਹਨ, ਨਿਰੇ ਵੇਖਣ ਵਾਸਤੇ ਨਹੀਂ। ਇਹਨਾਂ ਦੀਆਂ ਕਾਠੀਆਂ ਬੜੀਆਂ ਕੀਮਤੀ ਹਨ।"

ਬਿਧੀ ਚੰਦ ਨੇ ਭੋਲਾ ਜਿਹਾ ਮੂੰਹ ਬਣਾ ਕੇ ਕਿਹਾ,"ਕਾਠੀਆਂ ਹੋਣਗੀਆਂ ਸੌ ਸੌ ਰੁਪਈਏ ਦੀਆਂ?"

ਸਾਰੀ ਮੰਡਲੀ ਵਿਚ ਫੇਰ ਹਾਸਾ ਪੈ ਗਿਆ। ਇਕ ਨੇ ਕਿਹਾ, "ਭਲਿਆ ਮਾਣਸਾ! ਕਿਸੇ ਘਾਹ ਖੋਤਣ ਵਾਲੇ ਦੇ ਘੋੜਿਆਂ ਦੀਆਂ ਕਾਠੀਆਂ ਨਹੀਂ, ਬਾਦਸ਼ਾਹ ਸਲਾਮਤ ਦੇ ਘੋੜਿਆਂ ਦੀਆਂ ਹਨ। ਇਕ ਕਾਠੀ ਸਵਾ-ਸਵਾ ਲੱਖ ਰੁਪੈ ਦੀ ਹੈ।"

ਬਿਧੀ ਚੰਦ ਨੇ ਹੈਰਾਨੀ ਨਾਲ ਕਿਹਾ, "ਸਵਾ ਲੱਖ ਦੀ ਇਕ ? ਮੈਂ ਨਹੀਂ ਮੰਨਦਾ। ਇਕ ਕਾਠੀ ਉੱਤੇ ਸਵਾ ਲੱਖ ਦਾ ਚਮੜਾ; ਲੱਕੜ ਤੇ ਲੋਹਾ ਕਿਵੇਂ ਲੱਗ ਸਕਦਾ ਏ?"

ਸਾਰਿਆਂ ਦੀਆਂ ਹੱਸ ਹੱਸ ਕੇ ਵੱਖੀਆਂ ਟੁੱਟ ਗਈਆਂ। ਇਕ ਨੇ ਕਿਹਾ, "ਤੂੰ ਵੀ ਨਿਰਾ ਬੁੱਧੂ ਏਂ। ਲੱਕੜ ਚਮੜੇ ਦੀ ਕੀਮਤ ਸਵਾ ਲੱਖ ਨਹੀਂ, ਕਾਠੀਆਂ ਉੱਤੇ ਹੀਰੇ, ਲਾਲ, ਜਵਾਹਰ ਤੇ ਮੋਤੀ ਲਗੇ ਹੋਏ ਨੇ। ਤੂੰ ਤਾਂ ਕਦੇ ਜੰਮ ਸਿਰ ਨਹੀਂ ਵੇਖੇ ਹੋਣੇ।"

ਬਿਧੀ ਚੰਦ : "ਸਾਡੇ ਪਿੰਡ ਅਜੇਹੀ ਕਾਠੀ ਕਿਸੇ ਕੋਲ ਨਹੀਂ ਸੀ। ਤੇ ਨਾ ਹੀ ਮੈਂ ਅੱਜ ਤਕ ਕਦੇ ਅੱਗੇ ਹੀਰੇ, ਜਵਾਹਰ ਵੇਖੇ ਨੇ। ਜੇ ਮਿੱਤਰ ਹੋ, ਤਾਂ ਮੈਨੂੰ ਜ਼ਰੂਰ ਵਿਖਾਓ।"

ਘੋੜਿਆਂ ਦੇ ਸਾਮਾਨ ਦੇ ਰਾਖੇ ਨੇ ਕਿਹਾ, "ਅੱਛਾ, ਈਦ ਦੇ ਦਿਨ ਤੈਨੂੰ ਵਿਖਾਵਾਂਗੇ। ਓਸ ਦਿਨ ਬਾਦਸ਼ਾਹ ਇਹਨਾਂ 'ਤੇ ਚੜ੍ਹੇਗਾ।"

ਬਿਧੀ ਚੰਦ : "ਕੀ ਪਤਾ, ਓਸ ਦਿਨ ਤਕ ਕੌਣ ਜੀਵੇ, ਕੌਣ ਮਰੇ। ਏਥੇ

ਘੜੀ ਦਾ ਭਰਵਾਸਾ ਨਹੀਂ। ਸੱਜਣ ਜੇ, ਤਾਂ ਹੁਣੇ ਵਿਖਾਓ। ਨਹੀਂ ਤਾਂ ਮੈਨੂੰ ਰਾਤ ਨੂੰ ਨੀਂਦ ਨਹੀਂ ਜੇ ਆਉਣੀ। ਸਾਡੇ ਵਿਚੋਂ ਇਕ ਵੀ ਉਦਾਸ ਹੋਇਆ, ਤਾਂ ਰਾਤ ਦੀ ਮਹਿਫ਼ਲ ਦਾ ਸੁਆਦ ਨਹੀਂ ਆਉਣਾ।"

ਸਾਰਿਆਂ ਨੇ ਦਰੋਗੇ ਦੀ ਮਿੰਨਤ ਕੀਤੀ, ਤਾਂ ਉਹਨੇ ਸਾਮਾਨ ਦੇ ਰਾਖੇ ਨੂੰ ਕਹਿ ਕੇ ਕਾਠੀਆਂ ਵਿਖਾਈਆਂ। ਵੇਖ ਕੇ ਬਿਧੀ ਚੰਦ ਅਜੇਹੀਆਂ ਊਟ ਪਟਾਂਗ ਗੱਲਾਂ ਕਰਦਾ ਰਿਹਾ, ਜਿਸ ਕਰ ਕੇ ਸਾਰੇ ਉਸਨੂੰ ਅਸਲੋਂ ਸਾਧਾਰਨ ਆਦਮੀ ਸਮਝਦੇ ਰਹੇ। ਬਿਧੀ ਚੰਦ ਸਾਰੀ ਗੱਲ ਨੂੰ ਚੰਗੀ ਤਰ੍ਹਾਂ ਤਾੜਦਾ ਰਿਹਾ, ਕਿ ਕਾਠੀਆਂ ਕਿੱਥੇ ਰਖੀਆਂ ਨੇ ਤੇ ਕਮਰੇ ਦੀਆਂ ਚਾਬੀਆਂ ਕਿੱਥੇ ਨੇ।

ਉਡੀਕਦਿਆਂ ਉਡੀਕਦਿਆਂ ਰਾਤ ਪਈ। ਬਿਧੀ ਚੰਦ ਦੇ ਉਦਾਲੇ ਮਹਿਫ਼ਲ ਲੱਗ ਗਈ। ਸਾਰੇ ਦੇ ਸਾਰੇ ਨੀਯਤ ਥਾਂ 'ਤੇ ਕੱਠੇ ਹੋ ਗਏ। ਸੌਂਧੇ ਖ਼ਾਂ ਦੇ ਘਰੋਂ ਕਈ ਕਿਸਮ ਦਾ ਬਣਿਆ ਹੋਇਆ ਮਾਸ ਆ ਗਿਆ। ਬਿਧੀ ਚੰਦ ਨੇ ਵੀ ਬੋਤਲਾਂ ਦੀ ਪਾਲ ਲਾ ਦਿੱਤੀ। ਉਹ ਜੀਵਣ ਕੋਲੋਂ ਵੀਹ ਰੁਪੈ* ਲੈ ਕੇ ਬੜੀ ਤੇਜ਼ ਸ਼ਰਾਬ ਲਿਆਇਆ ਸੀ, ਜਿਸ ਵਿਚ ਸਾਧਾਰਨ ਸ਼ਰਾਬ ਨਾਲੋਂ ਦਸ ਗੁਣਾਂ ਨਸ਼ਾ ਹੈ ਸੀ। ਹੁਣ ਖਾਣਾ ਪੀਣਾ ਆਰੰਭ ਹੋ ਗਿਆ।

## ਮਿਰਜ਼ਾ

ਹੋਈ ਸ਼ਾਮ ਤਾਂ ਤਬੇਲੇ ਦਿਆਂ ਨੌਕਰਾਂ
ਘੇਰਾ ਲਿਆ ਬਿਧੀ ਚੰਦ ਤਾਈਂ ਪਾ
ਰੰਗਾ ਰੰਗ ਦੀਆਂ ਕਢ ਕੇ ਬੋਤਲਾਂ
ਓਸ ਮਹਿਫ਼ਲ 'ਚ ਦਿਤੀਆਂ ਟਿਕਾ
ਓਧਰ ਤਿੱਤਰ, ਕਬਾਬ, ਕੀਮਾ, ਕੋਫ਼ਤੇ
ਕਈਆਂ ਵੰਨੀਆਂ ਦਾ ਮਾਸ ਗਿਆ ਆ

---

*ਉਸ ਵੇਲੇ ਰੁਪੈ ਦੀ ਕੀਮਤ ਅੱਜ ਦੇ ਰੁਪੈ ਨਾਲੋਂ ਕਈ ਗੁਣਾਂ ਵੱਧ ਸੀ। ਜਿਵੇਂ: ਓਦੋਂ ਇਕ ਰੁਪੈ ਦਾ ਅੱਠ ਸੇਰ ਘਿਓ ਮਿਲਦਾ ਸੀ ਤੇ ਅਜ ਇਕ ਸੇਰ ਦਾ ਮੁੱਲ ਘੱਟ ਤੋਂ ਘੱਟ ਵੀਹ ਰੁਪੈ ।( ਹੁਣ ਸਵਾ ਸੌ ਰੁਪੈ)

ਆਪੋ ਆਪ ਭਾਂਡਿਆਂ 'ਚ ਹੱਥੀਂ ਆਪਣੀ
ਮਨ ਆਇਆ ਲਿਆ ਸਾਰਿਆਂ ਨੇ ਪਾ
ਡੱਟ ਖੋਲ੍ਹ ਫੇਰ ਕਿਹੋ ਨੇ ਕਸੇਰਿਆ
'ਇਹ ਭਈ, ਆਪਣੇ ਹੱਥੀਂ ਵਰਤਾਂ'
ਪਹਿਲਾ ਜਾਮ* ਓਸ ਦਿਤਾ ਸੌਂਧੇ ਖ਼ਾਨ ਨੂੰ
ਚਾੜ੍ਹ ਲਿਆ ਓਸ ਕਹਿ ਕੇ 'ਯਾ ਖ਼ੁਦਾ'
ਥੋੜੀ ਥੋੜੀ ਵਰਤਾਈ ਫੇਰ ਕੁੱਲ ਨੂੰ
ਨਸ਼ਾ ਗਿਆ ਜਦ ਸਾਰਿਆਂ ਨੂੰ ਆ
ਫੇਰ ਲੱਗਾ ਵਰਤਾਉਣ ਭਰ ਭਰ ਕੇ
ਦਿਤਾ ਸਾਰਿਆਂ ਨੂੰ ਜੰਨਤ** ਪੁਚਾਂ
ਬੱਸ 'ਹੂਰਾਂ' ਤੇ 'ਤਹੂਰਾ'+ ਯਾਦ ਰਹਿ ਗਈਆਂ
ਰਹੀ ਹੋਸ਼ ਨਾ ਜਹਾਨ ਦੀ ਕਾ
ਪੁੱਜੀ ਮਨ ਦੀ ਮੁਰਾਦ ਜਦ 'ਸੀਤਲਾ'
ਉਠੇ ਬਿਧੀ ਚੰਦ ਵਾਹਿਗੁਰੂ ਧਿਆ

ਸਾਰੀ ਢਾਣੀ ਸ਼ਰਾਬ ਨਾਲ ਬੇਹੋਸ਼ ਹੋ ਗਈ। ਉਹਨਾਂ ਨੂੰ ਦੀਨ ਦੁਨੀਆਂ ਦੀ ਸੋਝੀਂ ਤਕ ਨਾ ਰਹੀ। ਬਿਧੀ ਚੰਦ ਜੇਹੋ ਜੇਹਾ ਸਮਾਂ ਚਾਹੁੰਦਾ ਸੀ, ਕੁਦਰਤ ਨੇ ਬਣਾਂ ਦਿੱਤਾ। ਇਸ ਵੇਲੇ ਤਕ ਅੱਧੀ ਰਾਤ ਚਲੀ ਗਈ ਸੀ। ਉਹਨੇ ਸਾਰੇ ਨੌਕਰਾਂ ਚਾਕਰਾਂ ਨੂੰ—ਸਣੇ ਸੌਂਧੇ ਖ਼ਾਂ ਦਰੋਗ਼ੇ ਦੇ—ਇਕ ਅੰਦਰ ਦੇ ਕੇ ਬਾਹਰੋਂ ਜੰਦਰਾ ਮਾਰ ਦਿੱਤਾ। ਬਾਕੀ ਵੀ ਜਿੰਨ੍ਹਾਂ ਜਿੰਨ੍ਹਾਂ ਬਾਰਕਾਂ ਦਾ—ਚਾਰਾ ਲੱਗਾ—ਜੰਦਰੇ ਮਾਰ ਕੇ ਕੁੰਜੀਆਂ ਲੈ ਲਈਆਂ। ਸਭ ਪਹਿਰੇਦਾਰ ਸ਼ਰਾਬੀ ਹੋਏ ਪਏ ਸਨ। ਫਿਰ ਕਾਠੀਆਂ ਦੇ ਰਾਖੇ ਦੀ ਜੇਬ ਵਿਚੋਂ ਕੁੰਜੀ ਕੱਢੀ, ਬੂਹਾ ਲਾਹਿਆ

---

* ਪਿਆਲਾ, ਪੈੱਗ।

** ਬਹਿਸ਼ਤ, ਸੁਰਗ।

\+ ਜਿਹੜੀ ਸ਼ਰਾਬ ਮੁਸਲਮਾਨਾਂ ਨੂੰ ਬਹਿਸ਼ਤ ਵਿਚ ਮਿਲੇਗੀ, ਉਸ ਨੂੰ 'ਤਹੂਰਾ' ਆਖਦੇ ਹਨ। ਮੁਸਲਮਾਨਾਂ ਦਾ ਭਰੋਸਾ ਹੈ, ਬਹਿਸ਼ਤ ਵਿਚ ਜਾਣ ਵਾਲਿਆਂ ਨੂੰ ਸੱਤਰ ਸੱਤਰ ਹੂਰਾਂ ਤੇ ਤਹੂਰਾ ਸ਼ਰਾਬ ਮਿਲੇਗੀ।

ਤੇ ਇਕ ਸਵਾ-ਲੱਖੀ ਕਾਠੀ ਕੱਢੀ। ਉਹ ਦਿਲਬਾਗ਼ ਉੱਤੇ ਕੱਸੀ ਤੇ ਉਪਰ ਚੜ੍ਹਨ ਤੋਂ ਪਹਿਲਾਂ ਅਰਦਾਸ ਕੀਤੀ: 'ਹੇ ਸੱਚੇ ਪਾਤਸ਼ਾਹ! ਆਪ ਜੀ ਦੇ ਘੋੜੇ ਉੱਤੇ ਇਹ ਦਾਸ ਚੜ੍ਹਨ ਲੱਗਾ ਹੈ, ਅਵੱਗਿਆ ਮਾਫ਼ ਕਰਨੀ। ਇਸ ਤੋਂ ਬਿਨਾਂ ਹੋਰ ਚਾਰਾ ਕੋਈ ਨਹੀਂ।' ਉਹ ਸਤਿਗੁਰੂ ਦੀ ਓਟ ਰੱਖ ਕੇ ਘੋੜੇ 'ਤੇ ਚੜ੍ਹਿਆ ਤੇ ਕੰਧ ਉਤਦੀ ਟਪਾ ਕੇ ਲੈ ਗਿਆ।

## ਸਾਕਾ

ਸਵਾ ਲੱਖ ਦਾ ਜ਼ੀਨ ਕਢ ਘੋੜੇ 'ਤੇ ਪਾਵੇ
ਕਰ ਅਰਦਾਸਾ ਬਿਧੀ ਚੰਦ ਫਿਰ ਸੀਸ ਝੁਕਾਵੇ
ਘੋੜੇ 'ਤੇ ਚੜ੍ਹ ਫੇਰ ਕੇ ਫਿਰ ਚਾਬਕ ਲਾਵੇ
ਘੋੜਾ ਉਡਿਆ ਪੌਣ ਵਾਂਗ ਟੱਪ ਕੰਧਾਂ ਜਾਵੇ
ਲੰਘ ਦਰਿਆਓਂ ਬਿਧੀ ਚੰਦ ਫਿਰ ਵਾਗ ਭੁਹਾਵੇ
ਕੋਲ ਗੁਰਾਂ ਜਾ ਪਹੁੰਚਿਆ ਹੱਥ ਚਰਨੀ ਲਾਵੇ

ਕਿਲ੍ਹੇ ਦੀ ਕੰਧ ਬਿਧੀ ਚੰਦ ਦੀ ਪਹਿਲਾਂ ਹੀ ਤਕਾਈ ਹੋਈ ਸੀ, ਕਿ ਕਿੱਥੋਂ-ਕੁ ਘੋੜਾ ਟੱਪ ਸਕਦਾ ਹੈ। ਸੋ ਮੈਦਾਨ ਵਿਚ ਘੋੜੇ ਨੂੰ ਫੇਰ ਕੇ ਜ਼ੋਰ ਦੀ ਚਾਬਕ ਮਾਰਿਆ। ਜਿਸ ਨੂੰ ਕਦੇ ਫੁੱਲ ਦੀ ਨਹੀਂ ਲੱਗੀ ਸੀ, ਚਾਬਕ ਖਾ ਕੇ ਉਹ ਪੌਣ ਵਾਂਗ ਉਡਿਆ। ਬਿਧੀ ਚੰਦ ਨੇ ਵਾਗ ਚੁਕੀ ਤੇ ਘੋੜਾ ਕਿਲ੍ਹੇ ਦੀ ਕੰਧੋਂ ਦਰਿਆ ਰਾਵੀ ਵਿਚ । ਬਿਧੀ ਚੰਦ ਨੇ ਕੁੰਜੀਆਂ ਦਰਿਆ ਵਿਚ ਸੁੱਟ ਦਿਤੀਆਂ ਤੇ ਆਪ ਵਾਗ ਸੰਭਾਲ ਕੇ ਦਰਿਆਓਂ ਪਾਰ ਹੋ ਗਿਆ। ਓਥੋਂ ਚੜ੍ਹਦੇ ਪਾਸੇ ਨੂੰ ਕੁਛ ਦੂਰ ਜਾ ਕੇ ਉਹ ਦੂਜੀ ਵਾਰ ਰਾਵੀ ਟੱਪਿਆ। ਮਾਝੇ ਵਿਚ ਦੀ ਲੰਘ ਕੇ ਉਹ ਹਰੀਕੇ ਪੱਤਣ ਤੋਂ ਸਤਲੁਜ ਲੰਘਿਆ ਤੇ ਸਿੱਧਾ ਭਾਈ ਰੂਪੇ ਨੂੰ ਹੋ ਪਿਆ। ਦੋ ਕੋਹ ਦੂਰ ਹੀ ਉਹ ਘੋੜੇ ਤੋਂ ਉਤਰ ਬੈਠਾ ਤੇ ਗੁਰੂ ਮਹਾਰਾਜ ਦਾ ਜੱਸ ਗਾਉਂਦਾ ਹਜ਼ੂਰ ਦੇ ਚਰਨਾਂ 'ਤੇ ਜਾ ਢੱਠਾ। ਗੁਰੂ ਮਹਾਰਾਜ ਨੇ ਚੁਕਕੇ ਛਾਤੀ ਨਾਲ ਲਾ ਲਿਆ। ਘੋੜਾ ਵੇਖ ਕੇ ਹਜ਼ੂਰ ਬਹੁਤ ਪਰਸੰਨ ਹੋਏ। ਉਸ ਦਾ ਨਾਮ ਆਪ ਨੇ ਦਿਲਬਾਗ਼ ਦੀ ਥਾਂ 'ਜਾਨ ਭਾਈ' ਰਖਿਆ। ਘੋੜੇ ਦੀ ਸੇਵਾ ਮਹਾਰਾਜ ਨੇ ਭਾਈ ਜੇਠੇ ਨੂੰ ਬਖ਼ਸ਼ੀ।

ਦੋਵੇਂ ਘੋੜੇ ਹਰ ਵੇਲੇ ਕੱਠੇ ਰਹਿੰਦੇ ਸਨ। ਉਹ ਅੱਡੋ ਅੱਡ ਹੋਏ, ਤਾਂ ਦੋਵੇਂ ਓਦਰ ਗਏ। 'ਜਾਨ ਭਾਈ' ਨੇ ਨਿਹਾਰੀ ਖਾਣੀ ਛੱਡ ਦਿਤੀ। ਹਰ ਵੇਲੇ ਉਹਦੇ ਨੇਤਰਾਂ 'ਚੋਂ ਪਾਣੀ ਜਾਂਦਾ ਰਹਿੰਦਾ। ਸਿੱਖਾਂ ਨੇ ਬੇਨਤੀ ਕੀਤੀ, "ਮਹਾਰਾਜ! ਘੋੜੇ ਇਕ ਦੂਜੇ ਦਾ ਵਿਛੋੜਾ ਸਹਾਰਨ ਤੋਂ ਅਸਮਰਥ ਹਨ। ਭਾਈ ਬਿਧੀ ਚੰਦ ਨੂੰ ਹੁਕਮ ਦਿਹੋ, ਕਿ ਇਹ ਦੋਹਾਂ ਦਾ ਮਿਲਾਪ ਕਰਾ ਦੇਣ। ਇਹਨਾਂ ਤੋਂ ਬਿਨਾਂ ਹੋਰ ਕੋਈ ਇਹ ਕੰਮ ਨਹੀਂ ਕਰ ਸਕਦਾ।"

ਗੁਰੂ ਜੀ ਨੇ ਕਿਰਪਾ ਦ੍ਰਿਸ਼ਟੀ ਨਾਲ ਭਾਈ ਬਿੰਧੀ ਚੰਦ ਵੱਲ ਵੇਖਿਆ। ਬਿਧੀ ਚੰਦ ਹਜ਼ੂਰ ਦਾ ਭਾਵ ਸਮਝ ਗਿਆ। ਉਹਨੇ ਗਲ ਵਿੱਚ ਪੱਲਾ ਪਾ ਕੇ ਇਉਂ ਬੇਨਤੀ ਕੀਤੀ :

## ਬੈਂਤ

ਹੱਥ ਬੰਨ੍ਹ ਕੇ ਬਿਧੀ ਚੰਦ ਅਰਜ਼ ਕੀਤੀ
ਹੋਵੇ ਹੁਕਮ, ਲਾਹੌਰ ਨੂੰ ਜਾਵਾਂਗਾ ਮੈਂ
ਸਿਰ 'ਤੇ ਚਾਹੀਦਾ ਹੱਥ ਹਜ਼ੂਰ ਦਾ ਏ
ਘੋੜਾ ਦੂੱਜਾ ਵੀ ਕਢ ਲਿਆਵਾਂਗਾ ਮੈਂ
ਦੋਵੇਂ ਵਿਛੜੇ ਵੀਰ ਮਿਲਾ ਦਿਆਂਗਾ
ਬਹੁਤਾ ਐਦਕੀਂ ਚਿਰ ਨਾ ਲਾਵਾਂਗਾ ਮੈਂ
ਬਣ ਕੇ ਘਾਹੀ ਪਹਿਲਾ ਤਾਂ ਮੈਂ ਲੈ ਆਇਆਂ
ਹੁਣ ਕੋਈ ਨਵੀਂ ਹੀ ਜੁਗਤ ਬਣਾਵਾਂਗਾ ਮੈਂ
ਬਦਲਾਂ ਰੂਪ, ਜੋ ਕੋਈ ਨਾ ਪਛਾਣ ਸੱਕੇ
ਘੱਟਾ ਵੈਰੀਆਂ ਦੀ ਅੱਖੀਂ ਪਾਵਾਂਗਾ ਮੈਂ
ਅੰਗ ਸੰਗ ਹੋ ਗੁਰੂ ਜੀ! ਪੈਜ ਰੱਖਣੀ
ਦਿਨੇ ਰਾਤ ਜੱਸ ਆਪਦਾ ਗਾਵਾਂਗਾ ਮੈਂ

ਬਿਧੀ ਚੰਦ ਦੀ ਦਲੇਰੀ ਉੱਤੇ ਸਾਰੀ ਸੰਗਤ ਵਾਹ ਵਾਹ ਕਰ ਉਠੀ। ਇਹ ਥੋੜ੍ਹਾ ਹੌਸਲਾ ਨਹੀਂ ਸੀ, ਕਿ ਫੇਰ ਓਸੇ ਕਿਲ੍ਹੇ ਵੱਲ ਹੋ ਤੁਰਨਾ, ਜਿੱਥੇ ਉਸ ਦੀ (ਘਾਹੀ ਕਸੇਰ ਦੀ) ਸਰਕਾਰੀ ਕਰਮਚਾਰੀਆਂ ਵੱਲੋਂ ਭਾਲ ਹੋ ਰਹੀ ਹੋਵੇਗੀ।

ਹਜ਼ੂਰ ਵੀ ਬੜੇ ਪਰਸੰਨ ਹੋਏ। ਆਪ ਨੇ ਬਿਧੀ ਚੰਦ ਨੂੰ ਥਾਪੜਾ ਦਿੱਤੀ ਤੇ ਕਿਹਾ, "ਸਿੱਖਾ ! ਗੁਰੂ ਸਦਾ ਤੇਰੇ ਅੰਗ ਸੰਗ ਹੋਵੇਗਾ।"

ਨਵੀਆਂ ਵਿਉਂਤਾਂ ਸੋਚਦਾ ਬਿਧੀ ਚੰਦ ਚੌਥੇ ਦਿਨ ਲਾਹੌਰ ਆ ਪੁੱਜਾ। ਐਦਕੀਂ ਉਹ ਇਕ ਹੋਰ ਸਿੱਖ ਦੇ ਘਰ ਆਕੇ ਉਤਰਿਆ। ਇਹ 'ਬਹੋੜਾ'* ਨਾਮ ਦਾ ਖੱਤਰੀ ਸਿੱਖ ਸੀ, ਜੋ ਬਜਾਜ਼ੀ ਦਾ ਕੰਮ ਕਰਦਾ ਸੀ। ਬਿਧੀ ਚੰਦ ਨੇ ਭਾਈ ਬਹੋੜੇ ਨੂੰ ਆਪਣੇ ਆਉਣ ਦਾ ਕਾਰਨ ਦੱਸਿਆ। ਉਹ ਸੁਣ ਕੇ ਕੰਬ ਉਠਿਆ, ਪਰ ਉਹਨੂੰ ਗੁਰੂ 'ਤੇ ਭਰੋਸਾ ਸੀ। ਸੋ ਦੋਹਾਂ ਨੇ ਮਿਲ ਕੇ ਮਹਾਰਾਜ ਅੱਗੇ ਅਰਦਾਸ ਕੀਤੀ। ਬਿਧੀ ਚੰਦ ਨੇ ਕਿਹਾ, "ਭਾਈ ਬਹੋੜਾ ਜੀ ! ਮੈਨੂੰ ਕੁਝ ਲੋੜੀਂਦਾ ਸਾਮਾਨ ਚਾਹੀਦਾ ਏ: ਵਧੀਆ ਕੱਪੜੇ ਤੇ ਤਿੰਨ ਚੋਗੇ—ਇਕ ਗਿੱਟਿਆਂ ਤੀਕ, ਇਕ ਗੋਡਿਆਂ ਤੀਕ, ਇਕ ਉਸ ਤੋਂ ਵੀ ਛੋਟਾ—ਇਕ ਨਜੂਮੀਆਂ ਵਾਲੀ ਸੰਗਲੀ, ਪੱਤਰੀ, ਸੁੱਟਣ ਵਾਲੇ ਡਲ+, ਤੀਹ ਗਜ਼ ਦੀ ਵਧੀਆ ਮਲਮਲ ਦੀ ਪੱਗ, ਤਿੰਨ ਗਜ਼ ਦਾ ਦੁਪੱਟਾ ਤੇ ਇਕ ਵਧੀਆ ਜੁੱਤੀ। ਦਿਨ ਚੜ੍ਹਦੇ ਨੂੰ ਇਹ ਸਾਰੀਆਂ ਚੀਜ਼ਾਂ ਤਿਆਰ ਹੋਣ।"

ਰਾਹ ਦਾ ਥੱਕਿਆ ਹੋਇਆ ਬਿਧੀ ਚੰਦ ਸੌਂ ਗਿਆ। ਉਹ ਸਵੇਰੇ ਉਠਿਆ, ਤਾਂ ਸਭ ਸਾਮਾਨ ਤਿਆਰ ਸੀ। ਉਹਨੇ ਸਭ ਤੋਂ ਲੰਬਾ ਚੋਗਾ ਥੱਲੇ, ਉਸ ਤੋਂ ਉਪਰ ਦਰਮਿਆਨਾ ਤੇ ਸਾਰਿਆਂ ਤੋਂ ਉੱਤੇ ਸਭ ਨਾਲੋਂ ਛੋਟਾ ਪਹਿਨਿਆ। ਤੀਹ ਗਜ਼ ਦੀ ਪੱਗ ਟੋਕਰੇ ਵਾਂਗ ਖਿਲਾਰ ਕੇ ਬੰਨ੍ਹ ਲਈ, ਦਾੜ੍ਹੀ ਅੱਧੀ ਓਧਰ ਤੇ ਅੱਧੀ ਓਧਰ ਕਰ ਕੇ ਮਾਰਵਾੜੀਆਂ ਵਾਂਗ ਉਤਾਂਹ ਚੜ੍ਹਾ ਕੇ ਬੱਧੀ ਤੇ ਮੋਢਿਆਂ ਉੱਤੇ ਏਸ ਢੰਗ ਨਾਲ ਸਾਫ਼ਾ ਸੁਟਿਆ, ਜੋ ਦੋਹੀਂ ਪਾਸੀਂ ਗਿਟਿਆਂ ਤਕ ਅਪੜ ਪਿਆ। ਖੱਬੇ ਹੱਥ ਪੱਤਰੀ ਤੇ 'ਡਲ' ਫੜ ਲਏ ਤੇ ਸੱਜੇ ਹੱਥ ਲੰਮੀ ਸੰਗਲੀ। ਏਸ ਰੂਪ ਵਿਚ ਬਿਧੀ ਚੰਦ ਨੂੰ ਵੇਖ ਕੇ ਭਾਈ ਬਹੋੜਾ ਹੈਰਾਨ ਰਹਿ ਗਿਆ। ਉਹ ਆਪ ਵੀ ਛੇਤੀ ਪਛਾਣ ਨਾ ਸਕਿਆ। ਇਹ ਨਵਾਂ ਸਾਂਗ ਧਾਰ ਕੇ ਬਿਧੀ ਚੰਦ ਬਜ਼ਾਰ ਵਿਚ ਨਿਕਲਿਆ ਤੇ ਇਉਂ ਹੋਕਾ ਦੇਣ ਲੱਗਾ :

* ਗੁਰ ਬਿਲਾਸ, ਪਾਤਸ਼ਾਹੀ ੬, ਪੰਨਾ ੬੩੩

\+ ਨਜੂਮੀਆਂ ਕੋਲ–ਤਾਂਬੇ ਦੇ, ਪਿੱਤਲ ਦੇ, ਜਾਂ ਪੱਥਰ ਦੇ ਬਣੇ ਲੰਮੇ ਰੁਖ ਦੇ ਚੌਰਸ 'ਡਲ' ਹੁੰਦੇ ਹਨ, ਜਿਨ੍ਹਾਂ ਉੱਤੇ ਵੱਖੋ ਵੱਖ ਨਸ਼ਾਨ ਲੱਗੇ ਹੁੰਦੇ ਹਨ। ਉਹਨਾਂ ਨੂੰ ਥੱਲੇ ਸੁੱਟ ਕੇ ਉਪਰ ਆਏ ਨਸ਼ਾਨਾਂ ਦਾ ਹਿਸਾਬ ਕੀਤਾ ਜਾਂਦਾ ਹੈ।

# ਕਲੀ

ਹੋਕਾ ਦੇਂਦਾ ਫਿਰਦਾ ਅੰਦਰ ਗਲੀ ਬਜ਼ਾਰ ਦੇ
ਜੇ ਕੋਈ ਪੁੱਛੇ, ਗੱਲਾਂ ਦਿਲ ਦੀਆਂ ਖੋਹਲ ਸੁਣਾਵਾਂ
ਸੁੱਟਾਂ ਸੰਗਲੀ, ਸਗਨ ਮਨਾਵਾਂ, ਪੱਤਰੀ ਵਾਚ ਕੇ
ਤਿੰਨਾਂ ਜੁੱਗਾਂ ਦੀ ਪਲ ਅੰਦਰ ਖ਼ਬਰ ਲਿਆਵਾਂ
ਬੁੱਝਾਂ ਘਟ ਘਟ ਦੀ ਮੈਂ ਜਾਣਾ ਅਕਾਸ਼ ਪਤਾਲ ਦੀ
ਜੋ ਕੁਛ ਪਰਸੋਂ ਹੋਣਾ ਹੋਵੇ, ਅੱਜ ਬਤਲਾਵਾਂ
ਜਿਸ ਨੂੰ ਲੱਗਾ ਰੋਗ ਨਾ ਲੱਥਾ ਵੈਦ ਹਕੀਮਾਂ ਤੋਂ
ਮੰਤਰ ਪੜ੍ਹ ਕੇ ਫੂਕਾਂ ਮਾਰਾਂ, ਰੋਗ ਉਡਾਵਾਂ
ਕਿਸੇ ਦੁਖੀ ਨੂੰ ਹੋਵਣ ਭੂਤ ਚੜੇਲਾਂ ਚੰਬੜੀਆਂ
ਧੂਣੀ ਦੇਵਾਂ, ਧਾਗਾ ਕਰ ਕੇ ਗਲ ਵਿਚ ਪਾਵਾਂ
ਜਿਸ ਘਰ ਨਿੱਤ ਲੜਾਈ ਝਗੜਾ ਰਹਿੰਦਾ ਹੋਵੇ ਭਈ
ਤੱਕਲਾ ਸੇਹ ਦਾ ਗੱਡਿਆ ਹੋਇਆ ਕੱਢ ਵਿਖਾਵਾਂ
ਹੋਵਣ ਪਏ ਤਵੀਤ, ਮਸਾਣ ਜੇ ਕਿਸੇ ਨਿਕਰਮਣ ਨੂੰ
ਸੱਤਾਂ ਖੂਹਾਂ ਦਾ ਜਲ ਮੰਤਰ ਉਨੂੰ ਨੁਹਾਵਾਂ
ਜਿਸ ਦਾ ਗਿਆ ਕੋਈ ਪਰਦੇਸ, ਨਾ ਹੋਵੇ ਬਹੁੜਦਾ
ਬੰਨ੍ਹ ਤਵੀਤ ਮੈਂ ਪੁੱਠਾ ਚਰਖਾ ਰੋਜ਼ ਘੁਮਾਵਾਂ
ਉਘ ਸੁਘ ਨਿਕਲੇ ਨਾ ਕੋਈ ਜੇਹੜੀ ਚੀਜ਼ ਗੁਆਚੀ ਦੀ
ਭੈਰੋਂ, ਕਾਲੀ ਨੂੰ ਘਲ, ਅਰਸ਼ੋਂ ਲਭ ਲਿਆਵਾਂ
ਭਾਗਾਂ ਨਾਲ ਨਜੂਮੀ ਸ਼ਹਿਰ ਤੁਹਾਡੇ ਆ ਗਿਆ
ਪੁਛਣਾ ਦੇਵਾਂ 'ਸੀਤਲ' ਹੱਥੀਂ ਸਰ੍ਹੋਂ ਜਮਾਵਾਂ

ਇਹ ਹੋਕਾ ਦੇਂਦਾ ਦੇਂਦਾ ਬਿਧੀ ਚੰਦ ਕਿਲ੍ਹੇ ਦੇ ਬੂਹੇ ਅੱਗੇ ਜਾ ਪੁੱਜਾ। ਇਕ ਨੌਕਰ ਨੇ ਹੋਕਾ ਸੁਣ ਕੇ ਦਰੋਗ਼ਾ ਸੌਂਧਾ ਖ਼ਾਂ ਨੂੰ ਜਾ ਦੱਸਿਆ, ਕਿ ਪੁਛਣਾ ਦੇਣ ਵਾਲਾ ਇਕ ਨਜੂਮੀ ਆਇਆ ਹੈ। ਜਿਸ ਦਿਨ ਦਾ ਘੋੜਾ ਗਿਆ ਸੀ, ਬਾਦਸ਼ਾਹ ਨੇ ਸਾਰੇ ਨੌਕਰਾਂ ਦੇ ਭਾੱ ਦੀ ਸ਼ਾਮਤ ਲਿਆ ਛੱਡੀ ਸੀ। ਨਜੂਮੀ ਦੀ ਖ਼ਬਰ ਸੁਣ ਕੇ ਸੌਂਧੇ ਖ਼ਾਂ ਬਾਹਰ ਆਇਆ। ਬਿਧੀ ਚੰਦ ਨੂੰ ਵੇਖ ਕੇ ਉਹ ਪਛਾਣ

ਨਾ ਸਕਿਆ। ਉਹਨੇ ਪੁੱਛਿਆ, "ਨਜੂਮੀ ! ਕੀ ਤੂੰ ਕਿਸੇ ਗੁਆਚੀ ਚੀਜ਼ ਦਾ ਪਤਾ ਦੱਸ ਸਕਦਾ ਏਂ ?"

ਨਜੂਮੀ :- "ਕਿਉਂ ਨਹੀਂ। ਜੇ ਦੱਛਣਾ ਪੂਰੀ ਮਿਲ ਜਾਏ, ਤਾਂ ਪੂਰਾ ਪੂਰਾ ਪਤਾ ਦੱਸ ਸਕਦੇ ਆਂ। ਭਗਵਾਨ ਦੀ ਕਿਰਪਾ ਨਾਲ 'ਬੀਰ' ਸਿੱਧ ਕੀਤੇ ਹੋਏ ਨੇ।"

ਸੌਂਧੇ ਖ਼ਾਂ :-"ਤੈਨੂੰ ਪਤਾ ਹੈ, ਕਿ ਬਾਦਸ਼ਾਹ ਸਲਾਮਤ ਦਾ ਘੋੜਾ ਚੋਰੀ ਹੋ ਗਿਆ ਹੈ?"

ਨਜੂਮੀ :- "ਹਾਂ, ਢੰਡੋਰਾ ਸੁਣਿਆ ਹੈ।"

ਸੌਂਧੇ ਖ਼ਾਂ :-"ਜੇ ਤੂੰ ਪਤਾ ਲਾ ਸਕੇਂ, ਤਾਂ ਚਾਰ ਲੱਖ ਰੁਪੈ ਇਨਾਮ ਮਿਲੇਗਾ।"

ਨਜੂਮੀ :-"ਬਾਦਸ਼ਾਹ ਸਲਾਮਤ ਦਾ ਹੁਕਮ ਹੋਵੇ, ਤਾਂ ਵਿੱਦਿਆ ਦਾ ਗੁਣ ਪਰਗਟ ਕੀਤਾ ਜਾ ਸਕਦਾ ਹੈ।"

ਇਹ ਗੱਲਾਂ ਸੁਣ ਕੇ ਸੌਂਧੇ ਖ਼ਾਂ, ਬਾਦਸ਼ਾਹ ਕੋਲ ਗਿਆ ਤੇ ਫਿਰ ਉਸ ਦੀ ਆਗਿਆ ਨਾਲ ਨਜੂਮੀ ਨੂੰ ਬਾਦਸ਼ਾਹ ਦੇ ਪੇਸ਼ ਜਾ ਕੀਤਾ । ਬਾਦਸ਼ਾਹ ਨੇ ਸਿਰ ਤੋਂ ਪੈਰਾਂ ਤਕ ਬਿਧੀ ਚੰਦ ਨੂੰ ਵੇਖਿਆ, ਤੇ ਪੁੱਛਿਆ,"ਨਜੂਮੀ ! ਤੂੰ ਘੋੜੇ ਦਾ ਪਤਾ ਲਾ ਸਕਦਾ ਏਂ?"

ਬਿਧੀ ਚੰਦ ਨੇ ਬੜੇ ਅਦਬ ਨਾਲ ਬਾਦਸ਼ਾਹ ਨੂੰ ਨਮਸ਼ਕਾਰ ਕੀਤੀ।

## ਜੰਗਲਾ

ਕਹੇ ਨਜੂਮੀ :- ਸ਼ਾਹਿ ਸਲਾਮਤ, ਝੂਠ ਨਾ ਕਦੇ ਸੁਣਾਵਾਂ
ਜੋ ਕੁਛ ਦੱਸਿਆ ਮੁਰਸ਼ਦ ਮੇਰੇ, ਪੱਤਰੀ ਵਾਚ ਬਤਾਵਾਂ
ਕਿੱਥੇ ਘੋੜਾ ? ਕੌਣ ਲੈ ਗਿਆ? ਪੂਰੇ ਟੇਵੇ ਲਾਵਾਂ
ਨਾਮ ਟਿਕਾਣਾ ਦੱਸ ਚੋਰ ਦਾ, ਮੂੰਹ ਮੰਗਿਆ ਫਲ ਪਾਵਾਂ

ਬਾਦਸ਼ਾਹ ਨੇ ਕਿਹਾ,"ਤੂੰ ਪੂਰਾ-ਪੂਰਾ ਪਤਾ ਦੇ ਸੱਕੇਂ, ਤਾਂ ਚਾਰ ਲੱਖ ਇਨਾਮ ਮਿਲੇਗਾ, ਪਰ ਜੇ ਤੂੰ ਨਿਰਾ ਗੱਪੀ ਹੀ ਨਿਕਲਿਓਂ, ਤਾਂ ਕੌਡੀ ਨਹੀਂ ਮਿਲੇਗੀ, ਸਗੋਂ ਸਰਕਾਰ ਦੇ ਗ਼ੁੱਸੇ ਦਾ ਭਾਗੀ ਬਣੇਂਗਾ।"

ਬਿਧੀ ਚੰਦ ਨੇ ਬੜੀ ਅਦੱਾ ਨਾਲ ਸਿਰ ਝੁਕਾਇਆ, ਤੇ ਕਿਹਾ, "ਸ਼ਹਿਨਸ਼ਾਹ ਸਲਾਮਤ! ਮੈ ਇਨਾਮ ਪਿੱਛੋਂ ਲਵਾਂਗਾ। ਮੇਰੇ ਦੱਸੇ ਟੇਵਿਆਂ 'ਤੇ ਪਤਾ ਕਰ ਲੈਣਾ। ਜਿੰਨਾ ਚਿਰ ਬਾਦਸ਼ਾਹ ਸਲਾਮਤ ਦੀ ਤਸੱਲੀ ਨਾ ਹੋ ਜਾਵੇ, ਓਨਾ ਚਿਰ ਇਸ ਬੰਦੇ ਨੂੰ ਨਜ਼ਰਬੰਦ ਰਖਿਆ ਜਾਵੇ। ਆਪ ਸਾਰੇ ਅੱਲਾਹ ਪਾਕ ਅੱਗੇ ਦੁਆ ਕਰੋ, ਕਿ ਮੈਂ ਆਪਣੇ ਕੰਮ ਵਿਚ ਸਫਲ ਹੋਵਾਂ।"

ਬਿਧੀ ਚੰਦ ਨੇ ਪੱਤਰੀ ਕੱਢੀ, ਉਸ ਉੱਤੇ ਬਾਦਸ਼ਾਹ ਦੀ ਉਂਗਲ ਰਖਾਈ, ਫਲ ਸੁਟਵਾਏ, ਤੇ ਕਿੰਨਾ ਚਿਰ ਉਂਗਲੀਆਂ 'ਤੇ ਹਿਸਾਬ ਕਰਕੇ ਸਿਰ ਫੇਰਿਆ। ਬਾਦਸ਼ਾਹ ਨੇ ਕਾਹਲੀ ਨਾਲ ਪੁੱਛਿਆ, "ਕਿਉਂ ਪਤਾ ਲੱਗਾ?"

ਬਿਧੀ ਚੰਦ ਨੇ ਕਿਹਾ,"ਬਾਦਸ਼ਾਹ ਸਲਾਮਤ ਦੀ ਕਿਰਪਾ ਨਾਲ ਕੁਛ ਪਤਾ ਤਾਂ ਲੱਗਦਾ ਹੈ, ਪਰ ?.......ਪਰ........।"

ਉਸਨੇ ਏਸ ਢੰਗ ਨਾਲ ਚੁਫੇਰੇ ਖਲੋ ਨੌਕਰਾਂ ਵੱਲ ਵੇਖਿਆ, ਜਿਵੇਂ ਉਹਨਾਂ ਵਿਚੋਂ ਹੀ ਕਿਸੇ ਚੋਰ ਨੂੰ ਪਛਾਣਦਾ ਹੋਵੇ। ਸੌਂਧੇ ਖ਼ਾਂ ਤੇ ਉਸ ਦੇ ਸਾਥੀ ਕੰਬ ਉਠੇ। ਬਾਦਸ਼ਾਹ ਨੂੰ ਵੀ ਕੁਝ ਸ਼ੱਕ ਪਿਆ। ਉਹਨੇ ਬੜੇ ਰੁਅਬ ਨਾਲ ਕਿਹਾ,"ਪਰਵਾਹ ਨਹੀਂ, ਨਜੂਮੀ। ਭਾਵੇਂ ਕੋਈ ਹੋਵੇ, ਤੂੰ ਸਭ ਕੁਝ ਖੋਲ੍ਹ ਕੇ ਦੱਸ।"

ਬਿਧੀ ਚੰਦ ਨੇ ਕਹਿਣਾ ਸ਼ੁਰੂ ਕੀਤਾ :

## ਮਿਰਜ਼ਾ

ਕਹਿੰਦਾ ਬਿਧੀਆ ਪੱਤਰੀ ਵਾਚ ਕੇ
ਦੇਵਾਂ ਸੱਚ ਦੀ ਬਾਤ ਸੁਣਾ
ਮੈਨੂੰ ਇਲਮ ਮੇਰਾ ਪਿਆ ਦੱਸਦਾ
ਇਹ ਕੋਈ ਘਰ 'ਚੋਂ ਚੋਰ ਪਿਆ
ਦਿਲ ਕੰਬਦਾ ਏ ਸੱਚਿਆ ਪਾਤਸ਼ਾਹ
ਗੱਲ ਰੁਕਦੀ ਮੂੰਹ 'ਤੇ ਆ
ਕਿਤੋਂ ਪਾੜੀ ਕੰਧ ਨਹੀਂ ਦਿੱਸਦੀ
ਟੁੱਟਾ ਜੰਦਰਾ ਵੀ ਨਹੀਂ ਕੋਂ
ਫਿਰ ਲੈ ਗਿਆ ਬਾਹਰੋਂ ਆਣ ਕੇ

ਕੋਈ ਘੋੜਾ ਕਿਵੇਂ ਉਡੱਾ
ਮੈਨੂੰ ਰਾਖਿਆਂ ਵਿਚੋਂ ਜਾਪਦਾ
ਦਿਲ ਇਕ ਦਾ ਡੋਲ ਗਿਆ
ਜਾਂ ਤਾਂ ਭੇਤ ਦਿਤਾ ਉਸ ਗ਼ੈਰ ਨੂੰ
ਤੇ ਜਾਂ ਆਪੇ ਕਢ ਲਿਆ
ਮੈਨੂੰ ਘੋੜੇ ਉੱਤੇ ਦਿੱਸਦਾ
ਬੜਾ ਕੀਮਤੀ ਸਾਜ਼ ਪਿਆ
ਉਹ ਪੂਰਬ ਵੱਲ ਨੂੰ ਜਾਪਦਾ
ਅੱਧੀ ਰਾਤੀਂ ਪੰਧ ਪਿਆ
ਹੁਣ ਇਸ ਤੋਂ ਅੱਗੇ ਨਾ ਪੁੱਛੋ
ਮੇਰਾ ਦਿਲ ਰਿਹਾ ਗੋਤੇ ਖਾ

ਇਹ ਇਸ਼ਾਰੇ ਸੁਣ ਕੇ ਇਕ ਪਾਸੇ ਸੌਂਧਾ ਖ਼ਾਂ ਦਾ ਰੰਗ ਉਡ ਰਿਹਾ ਸੀ। ਉਹ ਸੋਚਦਾ : 'ਨਜੂਮੀ ਨੇ ਮੇਰੇ ਵੱਲ ਇਸ਼ਾਰਾ ਕਰ ਦਿੱਤਾ, ਤਾਂ ਬਿਨਾਂ ਪੜਤਾਲ ਕੀਤੇ ਹੀ ਬਾਦਸ਼ਾਹ ਕਤਲ ਕਰਾ ਦੇਵੇਗਾ। ਦੂਜੇ ਪਾਸੇ ਬਾਦਸ਼ਾਹ ਦਾ ਸ਼ੱਕ ਵੀ ਪੱਕਾ ਹੋ ਰਿਹਾ ਸੀ, ਤੇ ਉਹਦਾ ਕ੍ਰੋਧ ਵੀ ਵਧ ਰਿਹਾ ਸੀ। ਉਹਨੇ ਬੜੇ ਗ਼ੁਸੇ ਨਾਲ ਗਰਜਕੇ ਕਿਹਾ,"ਛੇਤੀ ਦੱਸ ਨਜੂਮੀ ! ਭਾਵੇਂ ਮੇਰਾ ਕਿੰਨਾ ਵੀ ਇਤਬਾਰੀ ਨੌਕਰ ਹੋਵੇ, ਤੂੰ ਨਿ-ਝਕ ਨਾਮ ਲੈ ਉਸਦਾ। ਮੈਂ ਤੈਨੂੰ ਅਭੈ-ਦਾਨ ਦੇਂਦਾ ਹਾਂ।"

ਬਿਧੀ ਚੰਦ ਨੇ ਫੇਰ ਉਂਗਲਾਂ ਉੱਤੇ ਹਿਸਾਬ ਕੀਤਾ, ਡਲ ਸੁਟੇ, ਸੰਘਲੀ ਸੁੰਘੀ ਤੇ ਕਿੰਨਾ ਚਿਰ ਸੋਚ-ਸੋਚ ਕੇ ਕਿਹਾ, "ਸਰਕਾਰ! ਮੈਨੂੰ ਇਕ ਰਾਤ ਦੀ ਮੁਹਲਤ ਬਖ਼ਸ਼ੀ ਜਾਵੇ। ਰਾਤ ਜੰਗਰਾਤਾ ਕਰ ਕੇ ਤਾਰਿਆਂ ਦਾ ਹਿਸਾਬ ਕਰਾਂਗਾ ਤੇ ਦਿਨ ਨੂੰ ਸਭ ਕੁਛ ਅਰਜ਼ ਕਰ ਦਿਆਂਗਾ।"

ਬਾਦਸ਼ਾਹ ਏਨਾ ਚਿਰ ਉਡੀਕਣਾ ਨਹੀਂ ਸੀ ਚਾਹੁੰਦਾ। ਉਹਨੇ ਬੜੀ ਬੇਸਬਰੀ ਨਾਲ ਕਿਹਾ,"ਸਵੇਰੇ ਨਹੀਂ, ਹੁਣੇ ਦੱਸੋ। ਛੇਤੀ ਦੱਸਣ ਵਾਸਤੇ ਸਵਾ ਲੱਖ ਇਨਾਮ ਹੋਰ ਦਿੱਤਾ ਜਾਵੇਗਾ।"

ਬਿਧੀ ਚੰਦ ਨੇ ਫੇਰ ਬੇਨਤੀ ਕੀਤੀ, "ਸਰਕਾਰ! ਹਿਸਾਬ ਵਿਚ ਥੋੜ੍ਹੀ ਜਿਹੀ ਗ਼ਲਤੀ ਵੀ ਕਿਸੇ ਬੇਗੁਨਾਹ ਦਾ ਕਾਲ ਬਣ ਸਕਦੀ ਹੈ। ਇਸ ਵਾਸਤੇ ਮੈਂ ਕਾਹਲੀ ਨਹੀਂ ਕਰਨਾ ਚਾਹੁੰਦਾ। ਸਰਕਾਰ ਆਗਿਆ ਦੇਵੇ, ਤਾਂ ਮੈਂ ਉਹ ਥਾਂ ਵੇਖਣਾ ਚਾਹੁੰਦਾ ਹਾਂ, ਜਿੱਥੋਂ ਘੋੜਾ ਗਿਆ ਹੈ।"

ਬਾਦਸ਼ਾਹ ਨੇ ਇਹ ਮੰਗ ਪੂਰੀ ਕਰ ਦਿੱਤੀ। ਏਨੇ ਨੂੰ ਸ਼ਾਮ ਹੋ ਗਈ ਸੀ। ਬਿਧੀ ਚੰਦ ਨੇ ਉਹ ਥਾਂ ਵੇਖ ਕੇ, ਧਰਤੀ ਸੁੰਘ ਕੇ, ਸੰਘਲੀ ਸੁਟ ਕੇ, ਏਨਾ ਹੋਰ ਦੱਸਿਆ, "ਘਾਹੀ ਘੋੜੇ ਦਾ ਚੋਰ ਹੈ, ਪਰ ਮੈਂ ਅਜੇ ਇਹ ਨਹੀਂ ਦੱਸ ਸਕਦਾ, ਕਿ ਉਹਦੇ ਨਾਲ ਕਿਸੇ ਹੋਰ ਦੀ ਵੀ ਸਲਾਹ ਸੀ, ਜਾਂ ਨਹੀਂ, ਤੇ ਇਸ ਵੇਲੇ ਘੋੜਾ ਕਿਥੇ ਹੈ। ਬਾਦਸ਼ਾਹ ਸਲਾਮਤ ਮੇਰੀਆਂ ਲੋੜੀਂਦੀਆਂ ਮੰਗਾਂ ਮੰਨਦੇ ਜਾਣ, ਤਾਂ ਸਭ ਕੁਛ ਦੱਸ ਸਕਾਂਗਾ।"

ਹੁਣ ਤਕ ਦੇ ਟੇਵਿਆਂ ਤੋਂ ਬਾਦਸ਼ਾਹ ਦਾ ਮਨ ਪਤਿਆਇਆ ਗਿਆ ਸੀ। ਉਹ ਸਭ ਕੁਛ ਮੰਨਣ ਵਾਸਤੇ ਤਿਆਰ ਹੋ ਗਿਆ। ਬਿਧੀ ਚੰਦ ਨੇ ਫੇਰ ਦੱਸਿਆ, "ਉਸ ਵੇਲੇ ਸਾਰੇ ਨੌਕਰਾਂ ਨੇ ਸ਼ਰਾਬ ਪੀਤੀ ਹੋਈ ਸੀ। ਘਾਹੀ ਨੇ ਆਪਣੇ ਹੱਥੀਂ ਸਭ ਨੂੰ ਸ਼ਰਾਬ ਪਿਆਈ ਸੀ। ਉਹਨੇ ਕੁੰਜੀ ਨਾਲ ਜੰਦਰਾ ਖੋਲ੍ਹ ਕੇ ਅੰਦਰੋਂ ਕਾਠੀ ਕੱਢੀ ਸੀ। ਬਾਕੀ ਪਹਿਰੇਦਾਰਾਂ ਨੂੰ ਉਹਨੇ ਜੰਦਰੇ ਅੰਦਰ ਦੇ ਕੇ ਕੁੰਜੀਆਂ ਆਪਣੇ ਕਬਜ਼ੇ ਵਿਚ ਲੈ ਲਈਆਂ ਸਨ। ਇਸ ਵਿਹੜੇ ਵਿਚ ਇਕ ਵੀ ਆਦਮੀ ਉਸ ਵੇਲੇ ਨਹੀਂ ਸੀ। ਅੱਧੀ ਰਾਤ ਵੇਲੇ ਉਹ ਘੋੜਾ ਲੈ ਗਿਆ ਹੈ। ਬਾਕੀ ਗੱਲ ਰਹੀ, ਕਿ ਉਹ ਘੋੜਾ ਲੈ ਗਿਆ ਕਿਹੜੇ ਰਾਹ, ਤੇ ਹੁਣ ਘੋੜਾ ਕਿਥੇ ਹੈ। ਇਹ ਤਾਂ ਠੀਕ ਦੱਸਿਆ ਜਾ ਸਕਦਾ ਹੈ, ਜੇ ਓਹਾ ਸਮਾਂ ਹੋਵੇ ਤੇ ਓਸੇ ਤਰ੍ਹਾਂ ਦੇ ਸਭ ਕਾਰਨ ਪੈਦਾ ਕਰ ਦਿਤੇ ਜਾਣ। ਸੋ, ਹਜ਼ੂਰ ਕਿਲ੍ਹੇ ਦੇ ਬਾਹਰ ਸਖ਼ਤ ਪਹਿਰਾ ਕਰਕੇ, ਚਾਬੀਆਂ ਮੇਰੇ ਹੱਥ ਦੇ ਕੇ, ਘੋੜੇ 'ਤੇ ਕਾਠੀ ਪਾ ਕੇ, ਵਿਹੜੇ ਵਿਚ ਫਿਰ ਕੇ ਹਿਸਾਬ ਲਾਉਣ ਦੀ ਆੱਗਿਆ ਦੇਵੇ, ਤਾਂ ਮੈਂ ਐਨ ਓਸੇ ਵੇਲੇ 'ਤੇ ਸਭ ਕੁਝ ਦੱਸ ਸਕਾਂਗਾ। ਫਿਰ ਮੈਂ ਸਵਾ ਪੰਜ ਲੱਖ ਰੁਪੈ ਇਨਾਮ ਦਾ ਹੱਕਦਾਰ ਹੋਵਾਂਗਾ।"

ਬਾਦਸ਼ਾਹ ਏਸ ਝਾਸੇ ਵਿਚ ਆ ਗਿਆ। ਕਿਲ੍ਹੇ ਦਿਆਂ ਬੂਹਿਆਂ ਉੱਤੇ ਪਹਿਰਾ ਤਕੜਾ ਕਰਕੇ, ਅੰਦਰ ਸਭ ਨੌਕਰਾਂ ਨੂੰ ਕਮਰਿਆਂ 'ਚ ਬੰਦ ਕਰਕੇ

ਕੁੰਜੀਆਂ ਬਿਧੀ ਚੰਦ ਦੇ ਹੱਥ ਦੇ ਦਿੱਤੀਆਂ। ਦੂਜੇ ਘੋੜੇ 'ਗੁਲਬਾਗ਼' 'ਤੇ ਕਾਠੀ ਪਾ ਕੇ ਬਿਧੀ ਚੰਦ ਦੇ ਹੱਥ ਫੜਾ ਦਿੱਤਾ। ਬਾਦਸ਼ਾਹ ਆਪ ਵੀ ਸੰਮਣ ਬੁਰਜ ਵਿਚ ਚਲਾ ਗਿਆ। ਹੁਣ ਮੈਦਾਨ ਸਾਫ਼ ਸੀ ਤੇ ਘੋੜਾ ਬਿਧੀ ਚੰਦ ਦੇ ਹੱਥ। ਉਹ ਘੋੜੇ ਨੂੰ ਫੜ ਕੇ ਕਿਲ੍ਹੇ ਵਿਚ ਫਿਰ ਰਿਹਾ ਸੀ। ਜਦ ਅੱਧੀ ਰਾਤ ਹੋ ਗਈ, ਬਿਧੀ ਚੰਦ ਘੋੜੇ ਉੱਤੇ ਅਸਵਾਰ ਹੋਇਆ, ਤੇ ਬਾਦਸ਼ਾਹ ਨੂੰ ਵਾਜ ਦੇ ਕੇ ਕਹਿਣ ਲੱਗਾ :

## ਸਾਕਾ

ਘੋੜੇ 'ਤੇ ਚੜ੍ਹ ਬਿਧੀ ਚੰਦ ਮਾਰੇ ਲਲਕਾਰਾ
ਸੁਣ ਮੁਗ਼ਲਾਂ ਦੇ ਬਾਦਸ਼ਾਹ ਸੱਚ ਬਚਨ ਹਮਾਰਾ
ਪਹਿਲਾ ਘੋੜਾ ਲੈ ਗਿਆ ਮੈਂ ਬਣ ਘਸਿਆਰਾ
ਦੂਜਾ ਹੁਣ ਲਈ ਜਾ ਰਿਹਾ ਕੋਈ ਕਰ ਲੈ ਚਾਰਾ
ਮੇਰਾ ਨਾਮ ਹੈ ਬਿਧੀ ਚੰਦ ਜਾਣੇ ਜੱਗ ਸਾਰਾ
ਸਤਿਗੁਰ ਮੇਰੇ ਹਰਿਗੋਬਿੰਦ ਛੇਵੇਂ ਅਵਤਾਰਾ
'ਭਾਈ ਰੂਪੇ' ਵਿਚ ਹੈ ਇਸ ਵਕਤ ਉਤਾਰਾ
(ਅਸਾਂ) ਘੋੜੇ ਮੋੜੇ ਆਪਣੇ ਕੀ ਲਿਆ ਤੁਮਾਰਾ
ਮੇਰੀ ਤਲਬ, ਇਨਾਮ ਸਭ ਤੇਰੇ ਵੱਲ ਸਾਰਾ
ਉਲਟਾ ਤੇਰੇ ਸਿਰ ਰਿਹਾ ਇਹ ਕਰਜ਼ ਹਮਾਰਾ

ਉੱਚੀ ਵਾਜ ਨਾਲ ਬਿਧੀ ਚੰਦ ਨੇ ਕਿਹਾ,"ਐ ਬਾਦਸ਼ਾਹ! ਕਿਸੇ ਹੋਰ ਨੌਕਰ ਨੂੰ ਕੁਛ ਨਾ ਕਹੀਂ। ਜਿਸ ਦੀ ਤੈਨੂੰ ਭਾਲ ਸੀ, ਉਹ ਮੈਂ ਹਾਂ, ਬਿਧੀ ਚੰਦ। ਪਹਿਲਾ ਘੋੜਾ ਮੈਂ ਘਾਹੀ ਬਣ ਕੇ ਲੈ ਗਿਆ ਹਾਂ, ਜੋ ਇਸ ਵੇਲੇ 'ਭਾਈ ਰੂਪੇ' ਗੁਰੂ ਹਰਿਗੋਬਿੰਦ ਸਾਹਿਬ ਜੀ ਕੋਲ ਹੈ। ਤੇ ਦੂਜਾ ਹੁਣ ਨਜੂਮੀ ਬਣ ਕੇ ਲਈ ਜਾ ਰਿਹਾ ਹਾਂ। ਅਸਲ ਵਿਚ ਤੇਰਾ ਮੈਂ ਕੁਛ ਨਹੀਂ ਲੈ ਚੱਲਿਆ। ਇਹ ਘੋੜੇ ਸੰਗਤਾਂ ਗੁਰੂ ਸਾਹਿਬ ਵਾਸਤੇ ਲਿਆਈਆਂ ਸਨ, ਜੋ ਤੂੰ ਧੱਕੇ ਨਾਲ ਖੋਹ ਲਏ ਸਨ। ਸੋ, ਅਸੀਂ ਆਪਣੀ ਵਸਤੂ ਲੈ ਜਾ ਰਹੇ ਹਾਂ। ਜਿੰਨਾ ਚਿਰ ਤੇਰੀ ਨੌਕਰੀ ਕੀਤੀ ਹੈ, ਉਸ ਦਾ ਮੈਂ ਇਕ ਪੈਸਾ ਵੀ ਨਹੀਂ ਲੈ ਗਿਆ। ਮੇਰੀ ਤਨਖ਼ਾਹ ਤੇ ਮਿਲਿਆ

ਇਨਾਮ ਸਭ ਸੌਂਧੇ ਖ਼ਾਂ ਕੋਲ ਅਮਾਨਤ ਪਿਆ ਹੈ। ਤੇ ਹੁਣ ਵਾਲਾ ਸਵਾ ਪੰਜ ਲੱਖ ਇਨਾਮ ਤੇਰੇ ਸਿਰ ਕਰਜ਼ ਵਜੋਂ ਹੈ। ਮੇਰਾ ਕੰਮ ਘੋੜਿਆਂ ਦਾ ਪਤਾ ਕੱਢਣਾ ਸੀ, ਲਿਆ ਕੇ ਦੇਣੇ ਨਹੀਂ। ਤੇ ਦੂਜੀ ਗੱਲ ਕਿ ਘੋੜਾ ਗਿਆ ਕਿਵੇਂ ਸੀ? ਇਹ ਹੁਣ ਅੱਖੀਂ ਵੇਖਦਾ ਰਹੀਂ। ਮੈਂ ਹੁਣ ਜਾਂਦਾ ਹਾਂ।"

ਇਹ ਕੁਛ ਕਹਿ ਕੇ ਬਿਧੀ ਚੰਦ ਨੇ ਘੋੜੇ ਨੂੰ ਚਾਬਕ ਲਾਇਆ। ਘੋੜਾ ਇਕੋ ਵਾਰ ਟੱਪਿਆ ਤੇ ਕੰਧੋਂ ਪਾਰ ਜਾ ਪਿਆ। ਬਾਦਸ਼ਾਹ ਨੇ ਰੌਲਾ ਪਾਇਆ, ਪਰ ਉਹਦੇ ਨੌਕਰ ਸਭ ਕਮਰਿਆਂ ਵਿਚ ਬੰਦ ਸਨ ਤੇ ਕੁੰਜੀਆਂ ਬਿਧੀ ਚੰਦ ਦਰਿਆ ਵਿਚ ਸੁੱਟ ਗਿਆ ਸੀ। ਜਿੰਨੇ ਚਿਰ ਨੂੰ ਉਹਦਾ ਪਿੱਛਾ ਕਰਨ ਵਾਲੇ ਤਿਆਰ ਹੋਏ, ਓਨੇ ਚਿਰ ਤਕ ਬਿਧੀ ਚੰਦ ਕੋਹਾਂ ਦੂਰ ਨਿਕਲ ਗਿਆ।

ਪਹਿਲਾ ਘੋੜਾ ਬਿਧੀ ਚੰਦ 'ਭਾਈ ਰੂਪੇ' ਲੈ ਗਿਆ ਸੀ, ਪਰ ਦੂਜਾ ਘੋੜਾ ਲੈ ਕੇ ਜਾਣ ਤੋਂ ਪਹਿਲਾਂ ਗੁਰੂ ਮਹਾਰਾਜ ਰਾਏ ਜੋਧ ਦੇ ਪਿੰਡ 'ਕਾਂਗੜ' ਚਲੇ ਗਏ ਸਨ। ਬਿਧੀ ਚੰਦ ਦੂਜਾ ਘੋੜਾ ਲੈ ਕੇ (ਪਿੰਡ ਕਾਂਗੜ ਵਿਚ) ਹਾਜ਼ਰ ਹੋਇਆ, ਤਾਂ ਗੁਰੂ ਜੀ ਨੇ ਪਰਸੰਨ ਹੋ ਕੇ ਬਿਧੀ ਚੰਦ ਨੂੰ ਛਾਤੀ ਨਾਲ ਲਾ ਲਿਆ। ਦੂੱਜੇ ਘੋੜੇ ਗੁਲਬਾਗ਼ ਦਾ ਨਾਮ 'ਸੁਹੇਲਾ' ਰਖਿਆ ਗਿਆ*।

ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ।

ਪ੍ਰਸੰਗ ਲਿਖਿਆ ੨-੪-੫੦ ਈ.

---

* ਮੈਕਾਲਫ਼ (ਪੰਜਾਬੀ ਤਰਜਮਾ, ਹਿੱਸਾ ਤਿੱਜਾ, ਪੰਨੇ ੧੭੧ ਤੋਂ ੧੯੬)। ਗੁਰਬਿਲਾਸ, ਪਾਤਸ਼ਾਹੀ ਛੇਵੀਂ, ਪੰਨੇ ੬੨੧ ਤੋਂ ੬੪੦।




ੴ ਸਤਿਗੁਰ ਪ੍ਰਸਾਦਿ॥

# ਸ਼ਹੀਦੀ

# ਭਾਈ ਮਨੀ ਸਿੰਘ ਜੀ

ਸਿੱਖਾਂ ਨੂੰ ਮੁਕਾਉਣ ਦਾ ਚੰਗਾ ਢੰਗ ਖ਼ਾਨ ਬਹਾਦਰ ਜ਼ਕਰੀਆ ਖ਼ਾਨ ਨੇ ਏਹਾ ਸਮਝਿਆ, ਕਿ ਉਹਨਾਂ ਨੂੰ ਅੰਮ੍ਰਿਤਸਰ ਇਸ਼ਨਾਨ ਕਰਨ ਨਾ ਆਉਣ ਦਿੱਤਾ ਜਾਵੇ। ਕਿਉਂਕਿ ਕਾਜ਼ੀਆਂ ਵੱਲੋਂ ਉਹਨੂੰ ਦੱਸਿਆ ਗਿਆ ਸੀ, ਕਿ ਅੰਮ੍ਰਿਤਸਰ ਸਰੋਵਰ ਵਿਚ ਇਸ਼ਨਾਨ ਕਰਕੇ ਸਿੰਘ ਅਮਰ ਹੋ ਜਾਂਦੇ ਹਨ। ਏਸ ਕੰਮ ਵਾਸਤੇ ਸੂਬੇਦਾਰ ਨੇ ਕਾਜ਼ੀ ਅਬਦੁੱਰਹਿਮਾਨ ਨੂੰ ਅੰਮ੍ਰਿਤਸਰ ਦਾ ਹਾਕਮ ਬਣਾ ਕੇ ਘੱਲਿਆ। ਥੋੜ੍ਹੇ ਚਿਰ ਪਿਛੋਂ ਹੀ ਸ. ਸੁੱਖਾ ਸਿੰਘ ਮਾੜੀ ਕੰਬੋਕੀ ਤੇ ਥਰਾਜ ਸਿੰਘ ਦੇ ਹੱਥੋਂ ਕਾਜ਼ੀ ਅਬਦੁੱਰਹਿਮਾਨ ਮਾਰਿਆ ਗਿਆ*। ਫਿਰ ਸੂਬੇਦਾਰ ਨੇ ਬੜਾ ਸਖ਼ਤ ਹੁਕਮ ਦੇ ਕੇ ਦੀਵਾਨ ਲਖਪਤ ਰਾਏ ਨੂੰ ਅੰਮ੍ਰਿਤਸਰ ਭੇਜਿਆ। ਉਹਨੇ ਮਿੱਟੀ ਪੁਆ ਕੇ ਸਰੋਵਰ ਦਾ ਬਹੁਤ ਸਾਰਾ ਹਿੱਸਾ ਪੂਰ ਦਿੱਤਾ ਤੇ ਉਦਾਲੇ ਪਹਿਰਾ ਸਖ਼ਤ ਕਰ ਦਿੱਤਾ । ਆਪਣੇ ਵੱਲੋਂ ਉਹਨੇ ਅੰਮ੍ਰਿਤਸਰ ਦੇ ਪਰਬੰਧ ਵਾਸਤੇ ਕਾਜ਼ੀ ਅਬਦੁੱਰਜ਼ਾਕ ਨੂੰ ਨੀਯਤ ਕੀਤਾ।

ਏਥੇ ਹੀ ਬੱਸ ਨਹੀਂ, ਸੂਬੇਦਾਰ ਨੇ ਸਾਰੇ ਪੰਜਾਬ ਵਿਚ ਗਸ਼ਤੀ ਫ਼ੌਜ ਵਧਾ ਦਿੱਤੀ ਤੇ ਉਸ ਦੇ ਹਾਕਮਾਂ ਨੂੰ ਸਿੱਖਾਂ ਦੀ ਤਬਾਹੀ ਦਾ ਬੜਾ ਸਖ਼ਤ ਹੁਕਮ ਦਿੱਤਾ। ਤੰਗ ਆ ਕੇ ਸਿੱਖ ਘਰ ਘਾਟ ਛੱਡ ਕੇ ਜੰਗਲਾਂ, ਪਹਾੜਾਂ ਜਾਂ ਬੀਕਾਨੇਰ ਦੇ ਰੇਤਥਲਿਆਂ ਵੱਲ ਨੱਸ ਗਏ। ਮਾਝੇ ਵਿਚ ਸਿੱਖ ਦੇ ਦਰਸ਼ਨ ਵੀ ਦੁਰਲਭ ਹੋ ਗਏ।

---

* ਵੇਖੋ 'ਸਿੱਖਰਾਜ ਕਿਵੇਂ ਬਣਿਆਂ?'

ਭਾਈ ਸਾਹਿਬ ਭਾਈ ਮਨੀ ਸਿੰਘ ਜੀ[+] ੧੭੨੧ ਈ. ਤੋਂ 'ਹਰਿਮੰਦਰ' ਸਾਹਿਬ ਜੀ ਦੇ ਗ੍ਰੰਥੀ ਚਲੇ ਆ ਰਹੇ ਸਨ। ਉਹ ਨਿਰਮਲੇ ਸੰਤਾਂ ਦੇ ਲਿਬਾਸ (ਸਫ਼ੈਦ ਕੱਪੜਿਆਂ) ਵਿਚ ਰਹਿੰਦੇ ਸਨ। ਉਹ ਸੰਗਤਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਸਮਝਾਉਂਦੇ ਰਹਿੰਦੇ । ਨਿਰਮਲੇ ਸੰਤਾਂ ਦੀ ਪਰਣਾਲੀ ਤੇ ਗੁਰਬਾਣੀ ਦੇ ਟਕਸਾਲੀ ਅਰਥ ਉਹਨਾਂ ਤੋਂ ਹੀ ਚੱਲੇ ਹਨ। ਉਹਨਾਂ ਕੋਲ ਹਰ ਵੇਲੇ ਪੰਦਰਾਂ ਵੀਹ ਸੰਤ, ਫ਼ਕੀਰ (ਮੁਸਲਮਾਨ) ਟਿਕੇ ਰਹਿੰਦੇ ਤੇ ਗੁਰੂ ਕਾ ਲੰਗਰ ਵਰਤਦਾ ਰਹਿੰਦਾ। ਹਾਕਮਾਂ ਵੱਲੋਂ ਵੀ ਭਾਈ ਸਾਹਿਬ ਜੀ ਨੂੰ ਸਭ ਦਾ ਸਾਂਝਾ (ਫ਼ਕੀਰ) ਸਮਝਿਆ ਜਾਂਦਾ।

ਦੀਵਾਨ ਲਖਪਤ ਰਾਏ ਤੇ ਕਾਜ਼ੀ ਅਬਦੁੱਰਜ਼ਾਕ ਦੇ ਕਰੜੇ ਪਰਬੰਧ ਦੇ ਕਾਰਨ ਸਿੱਖਾਂ ਦਾ ਅੰਮ੍ਰਿਤਸਰ ਆਉਣਾ ਅਸਲੋਂ ਬੰਦ ਹੋ ਗਿਆ। ਭਾਈ ਮਨੀ ਸਿੰਘ ਜੀ ਦੀ ਆਤਮਾ ਵਾਸਤੇ ਇਹ ਵਿਛੋੜਾ ਅਸਹਿ ਸੀ। ਉਹ ਸੰਗਤਾਂ ਦੇ ਖੁੱਲ੍ਹੇ ਦਰਸ਼ਨ ਕਰਨ ਲਈ ਕੋਈ ਵਿਉਂਤ ਸੋਚਣ ਲਗੇ।

## ਕਬਿੱਤ

ਚਿਰ ਹੋਇਆ ਦਰਸ਼ਨ ਕੀਤੇ ਗੁਰ ਸੰਗਤਾਂ ਦੇ
ਏਸ ਦਿਲੀ ਭੁੱਖ ਤਾਈਂ ਕਿਸ ਤਰ੍ਹਾਂ ਮਿਟਾਇਆ ਜਾਵੇ?
ਵਿਛੜੇ ਚਿਰਾਂ ਦੇ ਵੀਰ ਵੀਰ ਪਰਦੇਸ ਵਿਚ
ਸੋਚੀਏ ਕੋਈ ਢੰਗ, ਜਿਵੇਂ ਉਹਨਾਂ ਨੂੰ ਮਿਲਾਇਆ ਜਾਵੇ
ਸਮੇਂ ਦਿਆਂ ਹਾਕਮਾਂ ਨੂੰ ਦੇਣਾ ਕਰ ਠੇਕਾ ਕੁਛ
ਅੰਮ੍ਰਿਤਸਰ ਮੇੱਲਾ ਦੀਪਮਾਲਾ ਲਾਇਆ ਜਾਵੇ
ਏਸ ਬਿਨਾਂ ਦਿੱਸਦਾ ਨਾ ਚਾਰਾ ਹੋਰ 'ਸੀਤਲ' ਜੀ
ਵਿਛੜੇ ਸਿੰਘਾਂ ਦਾ ਮੇਲ ਜਿਸ ਤਰ੍ਹਾਂ ਕਰਾਇਆ ਜਾਵੇ

ਏਸ ਮਤਲਿਬ ਵਾਸਤੇ ਭਾਈ ਸਾਹਿਬ ਜੀ ਨੇ ਅੰਮ੍ਰਿਤਸਰ ਵਿਚ ਨੀਯਤ ਹਾਕਮ ਅਬਦੁੱਰਜ਼ਾਕ ਨਾਲ ਮੇਲ ਮਿਲਾਪ ਪੈਦਾ ਕੀਤਾ। ਭਾਈ ਸਾਹਿਬ ਜੀ

+ ਪਹਿਲੇ ਹਾਲ ਪੜ੍ਹਨ ਵਾਸਤੇ ਵੇਖੋ 'ਸਿੱਖ ਰਾਜ ਕਿਵੇਂ ਬਣਿਆਂ?'

ਨੇ ਕਾਜ਼ੀ ਨੂੰ ਕੁਛ ਤਮ੍ਹਾਂ ਦੇਣਾ ਮੰਨਿਆ, ਤਾਂ ਕਾਜ਼ੀ ਏਸ ਗੱਲ ਉੱਤੇ ਰਜ਼ਾਮੰਦ ਹੋ ਗਿਆ, ਕਿ ਭਾਈ ਸਾਹਿਬ ਜੀ ਦੇ ਪਰਬੰਧ ਥੱਲੇ ਦੀਪਮਾਲਾ ਦਾ ਮੇੱਲਾ ਲੱਗੇ।

## ਬੈਂਤ

ਅੰਮ੍ਰਿਤਸਰ ਦੇ ਹਾਕਮਾਂ ਨਾਲ ਰਲ ਕੇ
ਭਾਈ ਮਨੀ ਸਿੰਘ ਮਤਾ ਪਕਾਇਆ ਜੀ
ਦੇਣਾ ਮੰਨਿਆ ਪੰਜ ਹਜ਼ਾਰ ਠੇਕਾ
ਦੋ ਹਜ਼ਾਰ ਵੱਢੀ ਦਾ ਚੁਕਾਇਆ ਜੀ
ਅੰਮ੍ਰਿਤਸਰ ਲੱਗੇ ਮੇੱਲਾ ਦੀਪਮਾਲਾ
ਦਸਾਂ ਦਿਨਾਂ ਤਕ, ਅਹਿਦ ਠਹਿਰਾਇਆ ਜੀ
ਐਪਰ ਦਖ਼ਲ ਨਾ ਦੇਵੇ ਸਰਕਾਰ ਏਥੇ
ਸ਼ਰਤਾਂ ਵਿਚ ਇਹ ਸਾਫ਼ ਲਿਖਵਾਇਆ ਜੀ
ਜਾਂਦੇ ਆਂਵਦੇ ਕਿਸੇ ਵੀ ਸਿੱਖ ਤਾਈਂ
ਏਥੇ ਮੂਲ ਨਾ ਜਾਵੇ ਅਟਕਾਇਆ ਜੀ
ਮੇੱਲੇ ਬਾਦ ਸਭ ਦਿਆਂਗੇ ਤਾਰ ਠੇਕਾ
ਗਿਆ ਅਹਿਦ ਇਹ ਲਿਖਿਆ ਲਿਖਾਇਆ ਜੀ

ਦੋ ਹਜ਼ਾਰ ਰੁਪੈ ਤਾਂ ਕਾਜ਼ੀ ਅਬਦੁਰਜ਼ਾਕ ਨੂੰ ਵੱਢੀ ਦੇਣੇ ਮੰਨੇ* ਤੇ ਪੰਜ ਹਜ਼ਾਰ ਠੇਕੇ ਵਜੋਂ ਲਾਹੌਰ ਸਰਕਾਰ ਨੂੰ। ਦੀਪਮਾਲਾ ਦਾ ਮੇੱਲਾ ਦਸ ਦਿਨ ਲਗਣਾ ਮੰਨਿਆ। ਇਹ ਸ਼ਰਤ ਸਾਫ਼ ਤੌਰ 'ਤੇ ਪੱਕੀ ਕੀਤੀ ਗਈ, ਕਿ ਓਨੇ ਦਿਨ ਸਰਕਾਰੀ ਫ਼ੌਜ ਜਾਂ ਹੋਰ ਕੋਈ ਸਰਕਾਰੀ ਕਰਮਚਾਰੀ ਅੰਮ੍ਰਿਤਸਰ ਨਹੀਂ ਆਵੇਗਾ। ਏਥੇ ਰਹਿਣ ਵਾਲੇ ਹਾਕਮ ਵੀ ਮੇੱਲੇ ਵਿਚ ਦਖ਼ਲ ਨਹੀਂ ਦੇਣਗੇ। ਮੇੱਲੇ ਆਉਂਦੀਆਂ ਸੰਗਤਾਂ ਜਾਂ ਸਿੰਘਾਂ ਦੇ ਜਥਿਆਂ ਨੂੰ ਸਰਕਾਰ ਵੱਲੋਂ ਕੋਈ

---

* ਪੰਥ ਪ੍ਰਕਾਸ਼, ਪੰਨਾ ੫੯੩।

ਰੁਕਾਵਟ ਨਹੀਂ ਹੋਵੇਗੀ। ਸੰਗਤਾਂ ਦੇ ਚਲੇ ਜਾਣ ਪਿਛੋਂ ਠੇਕੇ ਦੀ ਰਕਮ ਸਰਕਾਰੀ ਖ਼ਜ਼ਾਨੇ ਵਿਚ ਜਮ੍ਹਾ ਕਰਾ ਦਿੱਤੀ ਜਾਵੇਗੀ।

ਕਾਜ਼ੀ ਨੂੰ ਏਸ ਵਿਚੋਂ ਦੋ ਹਜ਼ਾਰ ਗੁਪਤ ਤੌਰ 'ਤੇ ਮਿਲ ਜਾਣਾ ਸੀ। ਸੋ, ਉਹਨੇ ਭਾਈ ਸਾਹਿਬ ਜੀ ਦੇ ਹੱਕ ਵਿਚ ਲਿਖ ਕੇ ਇਹ ਸ਼ਰਤਾਂ ਲਾਹੌਰ ਭੇਜ ਦਿੱਤੀਆਂ। ਕਾਜ਼ੀ ਦੇ ਜ਼ੋਰ ਦੇਣ 'ਤੇ ਸੂਬੇਦਾਰ ਲਾਹੌਰ ਨੇ ਵੀ ਇਹ ਸ਼ਰਤਾਂ ਪਰਵਾਨ ਕਰ ਲਈਆਂ।

ਮੇੱਲਾ ਲੱਗਣ ਦਾ ਫ਼ੈਸਲਾ ਹੋ ਗਿਆ। ਤਿਆਰੀ ਹੋਣ ਲੱਗੀ। ਅੰਮ੍ਰਿਤਸਰ ਦੇ ਉਦਾਲੇ ਦੀਆਂ ਸੰਗਤਾਂ ਨੇ ਬੜੇ ਉਤਸ਼ਾਹ ਨਾਲ ਪੂਰੇ ਹੋਏ ਸਰੋਵਰ ਦੀ ਸਫ਼ਾਈ ਕੀਤੀ ਤੇ ਖੂਹਾਂ ਦਾ ਪਾਣੀ ਪਾ ਕੇ ਸਰੋਵਰ ਭਰ ਦਿੱਤਾ। ਭਾਈ ਸਾਹਿਬ ਦਾ ਅਸਲੀ ਨਸ਼ਾਨਾ ਸੀ, ਕਿ ਥਾਂ ਥਾਂ ਖਿਲਰੇ ਹੋਏ ਜਥੇ ਕੱਠੇ ਹੋਣ, ਤਾਂ ਪੰਥ ਦੀ ਬਿਹਤਰੀ ਵਾਸਤੇ ਕੋਈ ਨਿੱਗਰ ਪ੍ਰੋਗਰਾਮ ਬਣਾਇਆ ਜਾਵੇ। ਉਹਨੇ ਚਿੱਠੀਆਂ ਲਿਖ ਕੇ ਸ਼ਰਧਾਲੂ ਸਿੱਖਾਂ ਹੱਥ ਥਾਂ ਥਾਂ ਸਿੰਘਾਂ ਨੂੰ ਭੇਜ ਦਿੱਤੀਆਂ।

## ਮਿਰਜ਼ਾ

ਖ਼ਾਨ ਬਹਾਦਰ ਨਾਲ ਜਾਂ, ਲਿਆ ਇਕਰਾਰ ਲਿਖੱਾ
ਲੱਗੀਆਂ ਹੋਣ ਤਿਆਰੀਆਂ, ਦਿਲ ਵਿਚ ਬਹੁਤੇ ਚੱਾ
ਪਿਆ 'ਸਰੋਵਰ' ਪੂਰਿਆ, ਕੀਤਾ ਸਾਫ਼ ਬਣੱਾ
ਭਰਿਆ ਕੰਢਿਆਂ ਤੀਕ ਫਿਰ, ਖੂਹਾਂ ਦਾ ਜਲ ਪਾ
ਚਿਠੀਆਂ ਲਿਖੀਆਂ ਮਨੀ ਸਿੰਘ, ਸਭ ਨੂੰ ਫ਼ਤਹਿ ਬੁਲੱਾ
ਸਿੰਘਾਂ ਦੇ ਹਰ ਜਥੇ ਨੂੰ, ਥਾਂ ਥਾਂ ਪੁੱਜੀਆਂ ਜਾ
ਗੁਰ ਦਰਸ਼ਨ ਨੂੰ ਆਉਣ ਸਭ, ਸੰਗਤਾਂ ਹੁਮ-ਹੁਮੱਾ
ਦੀਵਾਲੀ ਦਾ ਪੁਰਬ ਇਹ, ਰਲ ਮਿਲ ਲਵੋ ਮਨੱਾ
ਦਸ ਦਿਨ ਮੇੱਲਾ ਲੱਗਸੀ, ਫ਼ਿਕਰ ਨਾ ਕਰਨਾ ਕਾ
ਸੂਬੇਦਾਰ ਲਾਹੌਰ ਤੋਂ ਲਿਆ ਏ ਅਹਿਦ ਲਿਖੱਾ

ਇਹ ਚਿੱਠੀਆਂ ਭੇਜ ਕੇ ਸੰਤ ਬਾਬਾ ਮਨੀ ਸਿੰਘ ਜੀ ਲੋੜੀਂਦੀ ਤਿਆਰੀ ਕਰਨ ਲੱਗੇ। ਸਥਾਨਕ ਸੰਗਤਾਂ ਦੇ ਦਿਲ ਵਿਚ ਮੇਲੇ ਦਾ ਚਾਅ ਸੀ। ਭਾਈ ਸਾਹਿਬ ਦਾ ਖ਼ਿਆਲ ਸੀ, ਕਿ ਮੇਲਾ ਬੜਾ ਲੱਗੇਗਾ ਤੇ ਚੜ੍ਹਾਵਾ ਬੇਅੰਤ ਹੋ ਜਾਵੇਗਾ। ਉਸ ਵਿਚੋਂ ਸੱਤ ਹਜ਼ਾਰ ਹਾਕਮਾਂ ਨੂੰ ਦੇ ਕੇ ਬਾਕੀ ਬੱਚਤ ਨਾਲ ਹਰਿਮੰਦਰ ਸਾਹਿਬ ਦੀ ਸੇਵਾ ਕੀਤੀ ਜਾਵੇਗੀ।

ਦੂਜੇ ਪਾਸੇ ਮੁਸਲਮਾਨ ਹਾਕਮ ਕੁਛ ਹੋਰ ਹੀ ਸੋਚ ਰਹੇ ਸਨ। ਉਹਨਾਂ ਵਿਚ ਧਰਮ ਈਮਾਨ ਤਾਂ ਕੋਈ ਹੈ ਨਹੀਂ ਸੀ। ਉਹਨਾਂ ਸੋਚਿਆ: ਅੱਗੇ ਥਾਂ ਥਾਂ ਜੰਗਲਾਂ ਵਿਚ ਸਿੰਘਾਂ ਨੂੰ ਲੱਭਦੇ ਫਿਰਦੇ ਸਾਂ, ਪਰ ਉਹ ਹੱਥ ਨਹੀਂ ਸਨ ਆਉਂਦੇ। ਹੁਣ ਚੰਗਾ ਢੋਅ ਲੱਗੇਗਾ। ਸਾਰੇ ਸਿੰਘ ਸਰਦਾਰ ਮੇਲੇ ਉਤੇ ਕੱਠੇ ਹੋਣਗੇ। ਏਥੇ ਹੀ ਘੇਰਾ ਪਾ ਕੇ ਸਭ ਨੂੰ ਪਕੜ ਲਵੋ ਤੇ ਦਿੱਲੀ ਪੁਚਾ ਕੇ ਬਾਦਸ਼ਾਹ ਕੋਲੋਂ ਇਨਾਮ ਲਵੋ। ਏਸ ਤਰ੍ਹਾਂ ਬਾਦਸ਼ਾਹ ਖ਼ੁਸ਼ ਹੋ ਜਾਵੇਗਾ, ਨਾਲੇ ਸਾਡੇ ਰਾਹ ਵਿਚੋਂ ਸਦਾ ਵਾਸਤੇ ਕੰਡਾ ਨਿਕਲ ਜਾਵੇਗਾ।

## ਸਾਕਾ

ਫਿਰ ਗਏ ਹਾਕਮ ਬਚਨ ਤੋਂ ਲੱਖ ਕਸਮਾਂ ਖਾ ਕੇ
ਫ਼ੌਜਾਂ ਕਰਨ ਤਿਆਰ ਉਹ, ਇਹ ਮਤਾ ਪਕਾ ਕੇ
ਸਿੰਘ ਸਭ ਕੱਠੇ ਹੋਣਗੇ ਅੰਮ੍ਰਿਤਸਰ ਆ ਕੇ
ਘੇਰਾ ਪਾ ਕੇ ਪਕੜ ਲੌ ਧੋਖੇ ਨਾਲ ਜਾ ਕੇ
ਦਿੱਲੀ ਅੰਦਰ ਲੈ ਚਲੋ ਹਥਕੜੀਆਂ ਲਾ ਕੇ
ਖ਼ੁਸ਼ੀਆਂ ਲੌ ਬਾਦਸ਼ਾਹ ਦੀਆਂ ਕਾਫ਼ਰ ਪਕੜਾ ਕੇ

ਦਿਲ ਵਿਚ ਇਹ ਧਾਰ ਕੇ ਸੂਬੇਦਾਰ ਨੇ ਬਹੁਤ ਸਾਰੀ ਫ਼ੌਜ—ਮੇਲੇ ਦੇ ਪਰਬੰਧ ਕਰਨ ਦੇ ਬਹਾਨੇ—ਅੰਮ੍ਰਿਤਸਰ ਭੇਜ ਦਿੱਤੀ। ਨਵੇਂ ਆਏ ਫ਼ੌਜੀ ਅਫ਼ਸਰਾਂ ਨੇ ਅੰਮ੍ਰਿਤਸਰ ਦੇ ਉਦਾਲੇ ਚਾਰ ਚੁਫੇਰੇ ਡੇਰੇ ਲਾ ਲਏ, ਜਿੱਥੋਂ ਲੋੜ ਸਮੇਂ ਝੱਟ ਪੱਟ ਘੇਰਾ ਪਾਇਆ ਜਾ ਸਕੇ। ਇਹ ਹਾਲਤ ਵੇਖ ਕੇ ਭਾਈ ਮਨੀ ਸਿੰਘ ਜੀ ਸਭ ਕੁਛ ਤਾੜ ਗਏ। ਉਹ ਸੋਚਣ ਲੱਗੇ: 'ਹਾਕਮਾਂ ਦੀ ਨੀਅਤ

ਬਦਲ ਗਈ ਹੈ। ਸੰਗਤਾਂ ਕੱਠੀਆਂ ਹੋ ਗਈਆਂ, ਤਾਂ ਇਹ ਭਲੇ ਦੀ ਥਾਂ, ਸਗੋਂ ਪੰਥ ਦਾ ਨੁਕਸਾਨ ਹੋਵੇਗਾ। ਬਿਹਤਰੀ ਏਸੇ ਵਿਚ ਹੈ, ਕਿ ਸੰਗਤਾਂ ਨੂੰ ਆਉਣ ਤੋਂ ਰੋਕ ਦੇਈਏ ਤੇ ਨਿਰਦਈ ਹਾਕਮਾਂ ਦਾ ਗ਼ੁੱਸਾ ਆਪਣੇ ਸਿਰ 'ਤੇ ਝੱਲੀਏ।' ਸੋ, ਭਾਈ ਸਾਹਿਬ ਜੀ ਨੇ ਸੰਗਤਾਂ ਤੇ ਜੱਥਿਆਂ ਨੂੰ ਵਾਪਸੀ ਚਿੱਠੀਆਂ ਭੇਜੀਆਂ।

## ਜੰਗਲਾ

ਮਨੀ ਸਿੰਘ ਜਾਂ ਅੰਮ੍ਰਿਤਸਰ ਵਿਚ, ਤਕੀਆਂ ਫ਼ੌਜਾਂ ਆਈਆਂ
ਲਿਖ ਕੇ ਚਿਠੀਆਂ ਫੇਰ ਪੰਥ ਨੂੰ ਥਾਂ ਥਾਂ ਉਸ ਨੇ ਪਾਈਆਂ
'ਨੀਅਤ ਬਦਲ ਹਾਕਮਾਂ ਦੀ ਗਈ' ਸਭ ਗੱਲਾਂ ਸਮਝਾਈਆਂ
'ਸੰਗਤਾਂ ਨਾ ਆਉਣ ਅੰਮ੍ਰਿਤਸਰ' ਖ਼ਬਰਾ ਝੱਟ ਪੁਚਾਈਆਂ

ਸਮੇਂ ਸਿਰ ਖ਼ਬਰਾਂ ਪੁੱਜ ਜਾਣ ਕਰ ਕੇ ਸੰਗਤਾਂ ਨਾ ਆਈਆਂ। ਸੋ ਨਾ ਮੇੱਲਾ ਲੱਗਾ, ਤੇ ਨਾ ਚੜ੍ਹਾਵਾ ਆਇਆ। ਕੁਝ ਗਿਣਤੀ ਦੇ ਉਦਾਸੀ ਸੰਤ, ਨਿਰਮਲੇ ਸਿੱਖ ਤੇ ਸੂਫ਼ੀ ਫ਼ਕੀਰ ਹੀ ਕੱਠੇ ਹੋਏ।

ਮੇੱਲੇ ਦੇ ਦਿਨ ਬੀਤ ਜਾਣ ਪਿਛੋਂ ਸੂਬੇਦਾਰ ਦੇ ਹੁਕਮ ਨਾਲ ਦੀਵਾਨ ਲਖਪਤ ਰਾਏ ਨੇ ਭਾਈ ਮਨੀ ਸਿੰਘ ਜੀ ਤੋਂ ਠੇਕੇ ਦੀ ਰਕਮ ਆ ਮੰਗੀ।

## ਕਬਿੱਤ

ਮੇੱਲੇ ਦੇ ਜਾਂ ਬੀਤੇ ਦਸ ਦਿਨ ਇਕਰਾਰ ਵਾਲੇ
ਲਖਪਤ ਆਣ ਮਨੀ ਸਿੰਘ ਨੂੰ ਬੁਲਾਇਆ ਜੀ
'ਤਾਰੋ ਝਟ ਠੇਕਾ, ਲਿਖ ਦਿਤਾ ਜੋ ਹਜ਼ਾਰ ਪੰਜ
ਕਿਉਂ ਨਹੀਂ ਤੁਸਾਂ ਆਪ ਹੱਥੀਂ ਆਪਣੀ ਪੁਚਾਇਆ ਜੀ?'
'ਫ਼ੌਜ ਆਈ ਸੁਣ, ਡਰ ਸੰਗਤਾਂ ਨਾ ਆਈਆਂ ਕੋਈ
ਲੱਗਿਆ ਨਾ ਮੇੱਲਾ', ਮਨੀ ਸਿੰਘ ਨੇ ਸੁਣਾਇਆ ਜੀ
ਸੁਣਿਆ ਬਹਾਨਾ ਨਾ ਕੋਈ ਲਖਪਤ 'ਸੀਤਲ' ਜੀ
ਮਾਰ ਕੇ ਜ਼ੰਜੀਰਾਂ ਅੱਗੇ ਭਾਈ ਜੀ ਨੂੰ ਲਾਇਆ ਜੀ

ਭਾਈ ਮਨੀ ਸਿੰਘ ਜੀ ਦਾ ਇਹ ਉਜ਼ਰ ਨਾ ਸੁਣਿਆ ਗਿਆ, ਕਿ ਅਹਿਦਨਾਮੇ ਦੀ ਸ਼ਰਤ ਦੇ ਉਲਟ, ਅੰਮ੍ਰਿਤਸਰ ਵਿਚ ਸ਼ਾਹੀ ਫ਼ੌਜਾਂ ਦੇ ਆ ਜਾਣ ਕਰ ਕੇ ਮੇੱਲਾ ਨਹੀਂ ਲਗਾ ਤੇ ਚੜ੍ਹਾਵਾ ਨਹੀਂ ਆਇਆ। ਕਾਜ਼ੀ ਅਬਦੁੱਰਜ਼ਾਕ ਨੂੰ ਵੀ ਵੱਢੀ ਦਾ ਦੋ ਹਜ਼ਾਰ ਨਹੀਂ ਸੀ ਮਿਲਿਆ। ਏਸ ਵਾਸਤੇ ਉਹ ਆਪਣੀ ਥਾਂ ਬੜਾ ਔਖਾ ਸੀ। ਉਹਨੇ ਵੀ ਕੋਲੋਂ ਲਖਪਤਰਾਏ ਨੂੰ ਬੜਾ ਭੜਕਾਇਆਂ। ਮੁਕਦੀ ਗੱਲ, ਲਖਪਤ ਨੇ ਭਾਈ ਮਨੀ ਸਿੰਘ ਜੀ ਨੂੰ ਗ੍ਰਿਫ਼ਤਾਰ ਕਰ ਕੇ ਲਾਹੌਰ ਖ਼ਾਨ ਬਹਾਦਰ ਦੀ ਕਚਹਿਰੀ ਵਿਚ ਜਾ ਪੇਸ਼ ਕੀਤਾ। ਸਿੱਖਾਂ ਦਾ ਸਭ ਤੋਂ ਵੱਡਾ ਗ੍ਰੰਥੀ ਹੋਣ ਕਰ ਕੇ, ਮੁਤਅੱਸਬ ਕਾਜ਼ੀ ਤੇ ਮੁੱਲਾਂ ਭਾਈ ਸਾਹਿਬ ਨਾਲ ਬੜੀ ਈਰਖਾ ਰੱਖਦੇ ਸਨ। ਉਹਨਾਂ ਸੂਬੇਦਾਰ ਨੂੰ ਪਹਿਲਾਂ ਹੀ ਬੜਾ ਭੜਕਾੱ ਛਡਿਆ ਸੀ। ਸੋ, ਕਚਹਿਰੀ ਵਿਚ ਪੇਸ਼ ਹੁੰਦਿਆਂ ਹੀ ਸੂਬੇਦਾਰ ਨੇ ਭਾਈ ਸਾਹਿਬ ਜੀ ਨੂੰ ਧਮਕਾਉਣਾ ਸ਼ੁਰੂ ਕੀਤਾ।

## ਸਾਕਾ

ਭਰੀ ਕਚਹਿਰੀ ਵਿਚ ਜਾਂ ਸਿੰਘ ਸਾਹਿਬ ਆਇਆ
ਖ਼ਾਨ ਬਹਾਦਰ ਵੇਖ ਕੇ ਮੱਥੇ ਵੱਟ ਪਾਇਆ
ਕਿਉਂ ਨਹੀਂ ਠੇਕਾ ਤਾਰਿਆ ? ਰੋਹ ਵਿਚ ਫ਼ੁਰਮਾਇਆ
ਕੀ ਜਾਤਾ ਸਰਕਾਰ ਨੂੰ? ਕਿਉਂ ਖ਼ੌਫ਼ ਭੁਲਾਇਆ?
ਇਸ ਆਕੜ ਦਾ ਹੁਣ ਹੀ ਰੰਗ ਜਾਊ ਵਿਖਾਇਆ
ਦੂਣਾ ਠੇਕਾ ਭਰੂੰ ਹੁਣ, ਇਹ ਹੁਕਮ ਸੁਣਾਇਆ

ਮੁਗ਼ਲ ਹਾਕਮਾਂ ਦਾ ਇਹ ਸੁਭਾੱ ਸੀ, ਕਿ ਜੇ ਆਪ ਝੂਠੇ ਹੋਣ, ਤਾਂ ਦੂਜੇ ਨੂੰ ਸਗੋਂ ਵਧੇਰੇ ਧਮਕਾਉਣਾ। ਖ਼ਾਨ ਬਹਾਦਰ ਜਾਣਦਾ ਹੋਇਆ ਵੀ ਕਿ ਸਾਡੀ ਫ਼ੌਜ ਦੇ ਜਾਣ ਕਰ ਕੇ ਹੀ ਮੇੱਲਾ ਨਹੀਂ ਲੱਗਾ, ਉਲਟਾ ਭਾਈ ਮਨੀ ਸਿੰਘ ਜੀ 'ਤੇ ਰੁਅਬ ਪਾਉਣ ਲੱਗਾ, ਕਿ ਤੂੰ ਹੁਣ ਤਕ ਆਪਣੇ ਆਪ ਆਣ ਕੇ ਠੇਕੇ ਦੀ ਰਕਮ ਕਿਉਂ ਨਹੀਂ ਤਾਰੀ। ਅੱਗੋਂ ਭਾਈ ਸਾਹਿਬ ਜੀ ਨੇ ਖਰੀ-ਖਰੀ ਕਹਿ ਸੁਣਾਈ।

## ਬੈਂਤ

ਮਨੀ ਸਿੰਘ ਨੇ ਮੋੜ ਜਵਾਬ ਦਿੱਤਾ
ਮੇਰੀ ਏਸ ਵਿਚ ਨਹੀਂ ਖ਼ਤਾ ਸੂਬੇ
ਪਹਿਲਾਂ ਆਪ ਨੇ ਹੀ ਫ਼ੌਜ ਭੇਜ ਕੇ ਤੇ
ਮੇਲਾ ਲੱਗਣੋ ਦਿਤਾ ਹਟਾ ਸੂਬੇ
ਲੱਗਾ ਨਹੀਂ ਮੇਲਾ, ਨਹੀਂ ਕੋਈ ਚੜ੍ਹਤ ਆਈ
ਕਿੱਥੋਂ ਦਿਆਂ ਮੈਂ ਰਕਮ ਲਿਆ ਸੂਬੇ?
ਡਰਦੀ ਨਹੀਂ ਆਈ ਸੰਗਤ ਦਰਸ਼ਨਾਂ ਨੂੰ
ਖ਼ੌਫ਼ ਸਾਰਿਆਂ 'ਤੇ ਗਿਆ ਛਾ ਸੂਬੇ
ਜਿੱਥੇ ਹਾਕਮ ਇਨਸਾਫ਼ ਤੋਂ ਡੋਲ ਜਾਵੇ
ਕਿਉਂ ਨਾ ਪਰਜਾ ਦਾ ਬਦਲੇ ਸੁਭਾ ਸੂਬੇ?
ਜੇਕਰ ਆਪ ਇਕਰਾਰ 'ਤੇ ਕਾਇਮ ਰਹਿੰਦੇ
ਦੇਂਦਾ ਮੈਂ ਹਿਸਾਬ ਚੁਕਾ ਸੂਬੇ
ਹੁਣ ਤਾਂ ਜਾਨ ਹੀ ਹੈ ਹਾਜ਼ਰ, ਜਿਵੇਂ ਚਾਹੋ
ਲਵੋ ਏਸ ਤਾਈਂ ਆਜ਼ਮਾ ਸੂਬੇ
ਧਨ ਕਿੱਥੇ ਫ਼ਕੀਰਾਂ ਦੇ ਕੋਲ? ਬਾਵਾ!
ਪੂੰਜੀ ਸੰਤ ਦੀ ਇਕੋ ਖ਼ੁਦਾ ਸੂਬੇ

ਇਹ ਸੱਚੀ ਗੱਲ ਸੁਣਕੇ ਸੂਬੇਦਾਰ ਨੂੰ ਅੱਗ ਲੱਗ ਉਠੀ। ਉਸ ਸ਼ਖ਼ਸੀ ਹਕੂਮਤ ਦੇ ਹਾਕਮਾਂ ਨੂੰ ਸੱਚ ਸੁਣ ਕੇ ਸਹਾਰਨ ਦੀ ਆਦਤ ਨਹੀਂ ਸੀ। ਓਦੋਂ ਲੋਕ-ਰਾਜ ਨਹੀਂ, ਇਕ ਬੰਦੇ ਦਾ ਰਾਜ ਸੀ, ਤੇ ਜੋ ਉਹ ਕਰੇ, ਉਹ ਇਨਸਾਫ਼। ਇਕਰਾਰਨਾਮੇ ਦੀ ਸ਼ਰਤ ਦੇ ਉਲਟ ਅੰਮ੍ਰਿਤਸਰ ਫ਼ੌਜ ਕਿਉਂ ਭੇਜੀ ਗਈ? ਏਸ ਗੱਲ ਦਾ ਜਵਾਬ ਸੂਬੇਦਾਰ ਕੋਲ ਕੋਈ ਨਹੀਂ ਸੀ। ਪਰ ਭਾਈ ਸਾਹਿਬ ਦਾ ਜੁਰਮ ਤਾਂ ਇਹ ਸੀ, ਕਿ ਉਹ ਅੱਗੋਂ ਬੋਲੇ ਹੀ ਕਿਉਂ ਹਨ। ਸੋ, ਖ਼ਾਨ ਬਹਾਦਰ ਬੜੇ ਕ੍ਰੋਧ ਨਾਲ ਕੜਕ ਕੇ ਬੋਲਿਆ:

## ਵਾਰ

ਸੱਚ ਸੁਣ ਕੇ ਲੱਗੀ ਅੱਗ ਖ਼ਾਨ ਨੂੰ
ਕੋਲੋਂ ਕਾਜ਼ੀਆਂ ਦਿੱਤਾ ਭੜਕਾ
ਉਹਦੀ ਅੱਖੀਆਂ 'ਚੋਂ ਖ਼ੂਨ ਆਣ ਸਿੰਮਿਆਂ
ਲਈਆਂ ਮੱਥੇ 'ਤੇ ਤਿਉੜੀਆਂ ਪਾ
ਵਾਂਗ ਬਿਜਲੀ ਕੜਕ ਕੇ ਬੋਲਿਆ
ਦਿੱਤਾ ਸਾਰੀ ਹੀ ਕਚਹਿਰੀ ਨੂੰ ਕੰਬਾ
ਐਨੀ ਹਿੰਮਤ ਇਕ ਅਦਨਾ ਫ਼ਕੀਰ ਦੀ
ਮੇਰੇ ਅੱਗੇ ਰਿਹਾ ਆਕੜ ਵਿਖਾ
ਠੇਕੇ ਵਾਲੀ ਵੇਖੋ ਰਕਮ ਪਚਾਉਣ ਨੂੰ
ਸਾਡੇ ਉਤੇ ਇਲਜ਼ਾਮ ਰਿਹਾ ਲਾ
ਬੱਸ, ਏਹੋ ਜੇਹੇ ਸਾਧ ਗੁਸਤਾਖ਼ ਦੀ
ਜਾਊ ਬਖ਼ਸ਼ੀ ਨਾ ਕਦੇ ਇਹ ਖ਼ਤਾ
ਇਹਨੂੰ ਸ਼ਰ੍ਹਾ ਵਾਲੀ ਸੂਲੀ ਉਤੇ ਚਾੜ੍ਹ ਕੇ
ਦੇਊਂ ਦੂਜਾ ਮਨਸੂਰ ਬਣਾ
ਕਢੂੰ ਵੇਲਣੇ ਦੇ ਵਿਚ ਦੀ ਪੀੜ ਕੇ
ਇਹਦੀ ਜਾਨ ਤਰਸਾ ਤਰਸਾ
ਇਕੋ ਰਾਹ ਹੈ ਬਚਣ ਦਾ ਮੌਤ ਤੋਂ
ਦੇਵੇ ਕਲਮਾਂ ਰਸੂਲ ਦਾ ਸੁਣਾ
ਨਾਮ ਅੱਲਾ ਦੇ ਬਖ਼ਸ਼ ਦੇਊਂ ਏਸ ਨੂੰ
ਮੰਨ ਲਵੇ ਇਸਲਾਮ ਨਾਲ ਚਾ

ਜੋ ਮੂੰਹ ਆਇਆ, ਖ਼ਾਨ ਬਹਾਦਰ ਕਹੀ ਗਿਆ। ਗੁਨਾਹ ਆਪਣਾ ਤੇ ਸਜ਼ਾ ਦੂਸਰੇ ਨੂੰ, ਏਸ ਕੰਮ ਵਿਚ ਮੁਗ਼ਲ ਹਾਕਮ ਤਾਕ ਸਨ। ਨਾਲੇ ਸਿੱਖ ਨੂੰ ਸਜ਼ਾ ਦੇਣ ਵਾਸਤੇ ਤਾਂ ਏਨਾ ਹੀ ਕਾਫ਼ੀ ਸੀ, ਕਿ ਉਹ ਸਿੱਖ ਹੈ। ਸ਼ਰ੍ਹਾ ਤਾਂ ਕਿਸੇ ਗ਼ੈਰ-ਮੁਸਲਮ ਨੂੰ ਜਿਉਂਦਾ ਵੇਖ ਕੇ ਸੁਖਾਂਦੀ ਹੀ ਨਹੀਂ। ਤੇ ਓਦੋਂ ਸ਼ਰ੍ਹਾ ਸੀ, ਜੋ

ਮੁਫ਼ਤੀ ਦੇ ਮੂੰਹੋਂ ਨਿਕਲੇ। ਬਚਣ ਦਾ ਰਾਹ ਇਕੋ ਸੀ: ਇਸਲਾਮ ਧਾਰਨ ਕਰਨਾ। ਭਾਈ ਮਨੀ ਸਿੰਘ ਜੀ ਦੇ ਸਾਮ੍ਹਣੇ ਵੀ ਏਹਾ ਸਵਾਲ ਰਖਿਆ ਗਿਆ। ਕਾਜ਼ੀ ਤੇ ਬਾਕੀ ਸਲਾਹਕਾਰਾਂ ਵੀ ਭਾਈ ਸਾਹਿਬ ਜੀ ਨੂੰ ਏਹਾ ਸਲਾਹ ਦਿੱਤੀ, ਕਿ ਮੁਸਲਮਾਨ ਹੋ ਕੇ ਜਾਨ ਬਚੱਾ ਲੈਣ। ਉਹਨਾਂ ਨੂੰ ਇੱਜ਼ਤ ਤੇ ਧਨ ਬਖ਼ਸ਼ਿਆ ਜਾਊ, ਜਿਸ ਤਰ੍ਹਾਂ ਉਹ ਚੰਗਾ ਜੀਵਨ ਬਸਰ ਕਰ ਸਕਣਗੇ। ਨਹੀਂ ਤਾਂ ਮੌਤ ਜਿਸ ਢੰਗ ਦੀ ਆਵੇਗੀ, ਉਸ ਬਾਰੇ ਉਹਨਾਂ ਨੂੰ ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ।

ਇਹ ਸਾਰੀਆਂ ਧਮਕੀਆਂ ਤੇ ਵਿਚਾਰਾਂ ਸੁਣ ਕੇ ਭਾਈ ਸਾਹਿਬ ਜੀ ਨੇ ਅੱਗੋਂ ਉੱਤਰ ਦਿੱਤਾ :

## ਸਾਕਾ

ਇਹ ਗੱਲ ਸੁਣ ਕੇ ਮਨੀ ਸਿੰਘ ਇਉਂ ਵਚਨ ਉਚਾਰੇ
ਸੱਚ ਕਹਿਣੋਂ ਨਹੀਂ ਝਿਜਕਦੇ ਸਤਿਗੁਰ ਦੇ ਪਿਆਰੇ
ਸੂਲੀ 'ਤੇ ਮਨਸੂਰ ਨੇ ਹੱਸ ਲਏ ਹੁਲਾਰੇ
ਸਰਮਦ ਸਿਰ ਕਟਵਾ ਗਿਆ ਪਰ ਬਚਨ ਨਾ ਹਾਰੇ
ਤੱਤੀ ਲੋਹ 'ਤੇ ਬੈਠ ਕੇ ਗੁਰ ਸ਼ੁਕਰ ਗੁਜ਼ਾਰੇ
ਬਲਦਾ ਰੇਤਾ ਪਾਉਣ ਪਏ ਸਿਰ 'ਤੇ ਭਠਿਆਰੇ
ਮਤੀ ਦਾਸ ਗਿਆ ਚੀਰਿਆ ਨਾਲ ਤਿੱਖੇ ਆਰੇ
ਦੇਗ ਦਿਆਲਾ ਉਬਲਿਆ ਨਾ 'ਸੀ' ਉਚਾਰੇ
ਨੀਂਆਂ ਅੰਦਰ ਚਿਣੇ ਗਏ ਦਸਮੇਸ਼ ਦੁਲਾਰੇ
ਦੁਨੀਆਂ ਪੂਜੇ ਧਰਮੀਆਂ ਜੱਸ ਛਾਇਆ ਸਾਰੇ
ਮੈਂ ਵੀ ਓਸੇ ਪੰਥ 'ਚੋਂ ਜੋ ਹੱਸ ਸਿਰ ਵਾਰੇ
ਮੌਤ ਕਬੂਲੇ 'ਸੀਤਲਾ' ਸਿੱਖ ਸਿਦਕ ਨਾ ਹਾਰੇ

ਹਾਂ, ਭਾਈ ਸਾਹਿਬ ਜੀ ਕਹਿੰਦੇ ਗਏ, "ਖ਼ਾਨ ਬਹਾਦਰ! ਜੇ ਅੱਗੇ ਕਦੇ ਕਿਸੇ ਸਿੱਖ ਨੇ ਧਰਮ ਤਿਆਗ ਕੇ ਜਾਨ ਬਚਾਈ ਹੈ, ਤਾਂ ਮੈਥੋਂ ਵੀ ਤੁਸੀਂ ਕੋਈ

ਆਸ ਰਖੋ, ਜੇ ਨਹੀਂ ਤਾਂ ਐਵੇਂ ਵਕਤ ਕਿਉਂ ਗੁਆਉਂਦੇ ਹੋ। ਜੋ ਕਰਨਾ ਹੈ, ਛੇਤੀ ਕਰੋ। ਮੈਂ ਸੱਚਖੰਡ ਆਪਣੇ ਗੁਰੂ ਕੋਲ ਪਹੁੰਚਾਂ ਤੇ ਤੁਸੀਂ ਕਿਸੇ ਹੋਰ 'ਤੇ ਜ਼ੁਲਮ ਕਰਨ ਵਾਲੇ ਬਣੋ। ਖ਼ਾਲਸੇ ਨੂੰ ਮੌਤ ਦਾ ਕੀ ਭੈ? ਤੇ ਮੌਤ ਭਾਵੇਂ ਕਿਸੇ ਢੰਗ ਨਾਲ ਆ ਜਾਵੇ, ਇਸ ਗੱਲ ਦੀ ਕੀ ਚਿੰਤਾ? ਖ਼ਾਲਸਾ ਤਿਆਰ-ਬਰ ਤਿਆਰ ਹੈ।"

ਇਹ ਦਲੇਰੀ ਦੇ ਬਚਨ ਸੁਣ ਕੇ ਤਾਂ ਸਾਰੀ ਕਚਹਿਰੀ ਨੂੰ ਹੀ ਅੱਗ ਲੱਗ ਉਠੀ। ਮੁਫ਼ਤੀ ਨੇ ਕੋਲੋਂ ਫ਼ਤਵਾ ਦੇ ਦਿੱਤਾ, ਕਿ ਭਾਈ ਸਾਹਿਬ ਜੀ ਦੇ ਬੰਦ-ਬੰਦ ਕੱਟੇ ਜਾਣ। ਇਸ ਉੱਤੇ ਸ਼ਾਹੀ ਪਰਵਾਨਗੀ ਦੀ ਮੋਹਰ ਲਾ ਕੇ ਸੂਬੇਦਾਰ ਨੇ ਕਹਿਰ ਵਿਚ ਜੱਲਾਦ ਨੂੰ ਇਉਂ ਹੁਕਮ ਦਿੱਤਾ :

## ਵਾਰ

ਗ਼ੁੱਸੇ ਵਿਚ ਆ ਜ਼ਕਰੀਆ ਖ਼ਾਨ ਨੇ
ਦਿੱਤਾ ਹੁਕਮ ਜੱਲਾਦ ਨੂੰ ਬੁਲਾ
ਜਿਹੜਾ ਫ਼ਤਵਾ ਸ਼ਰ੍ਹਾ ਨੇ ਲਾਇਆ ਏਸ 'ਤੇ
ਚੌਣਾ ਕਰ ਕੇ ਦਿਹੋ ਭੁਗਤਾ
ਰਾਜ ਕੇਹੋ ਜੇਹਾ ਹੁੰਦਾ ਇਸਲਾਮ ਦਾ
ਦੇਹੋ ਕਾਫ਼ਰਾਂ ਨੂੰ ਜ਼ਰਾ ਸਮਝਾ
ਜੀਹਨੇ ਮੋਮਨਾਂ ਦੇ ਰਾਜ ਵਿਚ ਵੱਸਣਾ
ਓਟ ਲਵੇ ਉਹ ਰਸੂਲ ਦੀ ਤਕਾ
ਨਹੀਂਗਾ ਬਿਨਾਂ ਇਸਲਾਮ ਕਬੂਲਿਆਂ
ਹੋਣਾ ਕਿਸੇ ਦਾ ਪੰਜਾਬ 'ਚ ਬਚਾ
ਇਹਦੇ ਵਾਸਤੇ ਏਹਾ ਫ਼ੁਰਮਾਨ ਹੈ
ਬੰਦ ਬੰਦ ਇਹਦਾ ਕੱਟਣਾ ਬਣਾ
ਪੋਟੇ ਪੋਟੇ ਤਕ ਇਕ ਇਕ ਜੋੜ ਨੂੰ
ਵੱਖੋ ਵੱਖ ਵਢ ਵੰਡੀਆਂ ਪਾ

ਰਖੂ ਯਾਦ ਕੀ ਮੇਰੇ ਇਨਸਾਫ਼ ਨੂੰ
ਇਹਦਾ ਲਵਾਂ ਮੈਂ ਸਿਦਕ ਅਜ਼ਮਾ

ਭਾਈ ਮਨੀ ਸਿੰਘ ਜੀ ਨੂੰ ਇਸ ਅਨੋਖੀ ਸਜ਼ਾ ਦਾ ਹੁਕਮ ਸੁਣਾ ਦਿੱਤਾ ਗਿਆ। ਇਹ ਖ਼ਬਰ ਲਾਹੌਰ ਨਿਵਾਸੀ ਸਿੱਖਾਂ ਤਕ ਪੁੱਜੀ, ਤਾਂ ਸਾਰੇ ਹਾਹਾਕਾਰ ਮੱਚ ਗਈ। ਅੱਜ ਤਕ ਕਦੇ ਵੀ ਕਿਸੇ ਵੱਡੇ ਤੋਂ ਵੱਡੇ ਗੁਨਾਹੀ ਨੂੰ ਬੰਦ-ਬੰਦ ਕੱਟੇ ਜਾਣ ਦੀ ਸਜ਼ਾ ਨਹੀਂ ਸੀ ਦਿੱਤੀ ਗਈ। ਤੇ ਸੰਤ ਸਰੂਪ ਭਾਈ ਮਨੀ ਸਿੰਘ ਜੀ ਦਾ ਤਾਂ ਕਸੂਰ ਹੀ ਕੋਈ ਨਹੀਂ ਸੀ। ਹਰਿਮੰਦਰ ਸਾਹਿਬ ਦੇ ਗ੍ਰੰਥੀ ਹੋਣ ਕਰ ਕੇ ਭਾਈ ਸਾਹਿਬ ਜੀ ਦਾ ਸਾਰੇ ਪੰਥ ਵਿਚ ਬੜਾ ਸਤਕਾਰ ਸੀ। ਲਾਹੌਰੀ ਸਿੱਖਾਂ ਨੇ ਸੋਚਿਆ, ਕਿ ਸਰਕਾਰ ਠੇਕੇ ਦੀ ਰਕਮ ਹੀ ਲੈਣਾ ਚਾਹੁੰਦੀ ਹੈ ਨਾਂ। ਸੋ ਉਗਰਾਹੀ ਕਰ ਕੇ ਪੂਰਾ ਕਰ ਦਿਆਂਗੇ। ਕੁਛ ਪਤਵੰਤੇ ਸਿੱਖ ਭਾਈ ਸਾਹਿਬ ਜੀ ਤੋਂ ਏਸ ਕੰਮ ਦੀ ਆਗਿਆ ਲੈਣ ਵਾਸਤੇ ਆ ਪੁੱਜੇ। ਉਹ ਇਉਂ ਬੇਨਤੀ ਕਰਨ ਲੱਗੇ :

## ਬੈਂਤ

ਸੁਣ ਕੇ ਸਿੱਖ ਲਾਹੌਰ ਦੇ ਕੰਬ ਉਠੇ
ਡਿੱਗੇ ਮਨੀ ਸਿੰਘ ਦੇ ਚਰਨੀ ਆਇਕੇ ਜੀ
ਕਹਿੰਦੇ : ਦਿਹੋ ਵਿਛੋੜਾ ਨਾ ਪੰਥ ਤਾਈਂ
ਅਜੇ ਹੁਣੇ ਇਹ ਭਾਣਾ ਵਰਤਾਇਕੇ ਜੀ
ਰਕਮ ਠੇਕੇ ਦੀ ਸਣੇ ਜੁਰਮਾਨਿਆਂ ਦੇ
ਤਾਰ ਦੇਂਦੇ ਹਾਂ ਅਸੀਂ ਲਿਆਇਕੇ ਜੀ
ਭਲਾ ਇਸ ਤਰ੍ਹਾਂ ਹੀ ਕਹਿਰ ਟਲੇ ਸਿਰ ਤੋਂ
ਦਿਹੋ ਆਗਿਆ ਰਹਿਮ ਕਮਾਇਕੇ ਜੀ

ਸਿੱਖਾਂ ਦੀ ਇਹ ਬੇਨਤੀ ਸੁਣ ਕੇ ਭਾਈ ਮਨੀ ਸਿੰਘ ਜੀ ਨੇ ਕਿਹਾ, "ਗੁਰੂ ਪਿਆਰੇ ਸਿੱਖੋ! ਕੀ ਤੁਸੀਂ ਸਮਝਦੇ ਹੋ, ਕਿ ਏਸ ਤਰ੍ਹਾਂ ਸਮਾਂ ਟਲ ਜਾਵੇਗਾ? ਯਾਦ ਰਖੋ, ਜ਼ਾਲਮ ਪੈਸੇ ਨਹੀਂ, ਸਾਡੀ ਜਾਨ ਲੈਣਾ ਚਾਹੁੰਦਾ ਹੈ।

ਨਾਲੇ ਮੌਤ ਤੋਂ ਘਬਰਾਉਣਾ ਵੀ ਕਿਸ ਗੱਲੇ? ਸਿੱਖ ਤਾਂ ਮੌਤ ਦੇ ਬਾਅਦ ਅਮਰ ਜੀਵਨ ਪਰਾਪਤ ਕਰ ਲੈਂਦਾ ਏ। ਪੰਥ ਦੇ ਹਿਤ ਇਹ ਸਰੀਰ ਲੱਗ ਜਾਵੇ, ਤਾਂ ਹੋਰ ਕੀ ਚਾਹੀਦਾ ਹੈ? ਕੀ ਉਸ ਮੌਤ ਨੂੰ ਤੁਸੀਂ ਸਤਿਗੁਰ ਦੀ ਕਿਰਪਾ ਨਹੀਂ ਸਮਝਦੇ, ਜਿਸ ਦੀ ਯਾਦ ਪਿਛੋਂ ਜੁੱਗਾਂ ਤੀਕ ਕਾਇਮ ਰਹੇਗੀ? ਆਪ ਮੇਰੀ ਚਿੰਤਾ ਨਾ ਕਰੋ। ਨਾਲੇ ਸਿੱਖਾਂ ਦੀ ਦਸਾਂ ਨੌਹਾਂ ਦੀ ਕਮਾਈ, ਜ਼ਾਲਮ ਦੇ ਘਰ ਪਾ ਕੇ ਮੈਂ ਇਹ ਨਾਸਵੰਦ ਠੀਕਰਾ ਨਹੀਂ ਬਚਾਉਣਾ ਚਾਹੁੰਦਾ। ਸਿੱਖ ਆਤਮ-ਸਰੂਪ ਹੈ, ਆਤਮਾ ਅਮਰ ਹੈ, ਇਸ ਵਾਸਤੇ ਸਿੱਖ ਤਾਂ ਕਦੇ ਮਰਦਾ ਨਹੀਂ। ਤੁਸੀਂ ਕਿਸ ਗੱਲ ਦਾ ਫ਼ਿਕਰ ਕਰਦੇ ਓ? ਮੈਂ ਜ਼ਾਲਮ ਨੂੰ ਧਨ ਦੇ ਕੇ ਜਾਨ ਨਹੀਂ ਬਚਾਉਣੀ, ਤੇ ਨਾ ਉਹਨੇ ਧਨ ਲੈ ਕੇ ਹੀ ਆਪਣੀ ਆਈ ਤੋਂ ਟਲਨਾ ਹੈ।.........।"

## ਜੰਗਲਾ

ਮੋੜ ਜਵਾਬ ਦਿੱਤਾ ਸਿੰਘ ਸਾਹਿਬ, ਵਾਹਿਗੁਰੂ ਫ਼ਤਹਿ ਬੁਲਾ ਕੇ
ਜ਼ਾਲਮ ਟਲਨ ਲੱਗਾ ਨਹੀਂ ਜ਼ੁਲਮੋਂ, ਚਾਰ ਗੁਣਾ ਧਨ ਪਾ ਕੇ
ਕਿਉਂ ਨਾ ਫਿਰ ਜਗ ਹੋਈਏ ਸੁਰਖ਼ਰੂ, ਸੀਸ ਧਰਮ ਹਿਤ ਲਾ ਕੇ
ਨਾਲੇ ਸਿੱਖ ਡਰੇ ਕਿਉਂ ਮੌਤੋਂ, ਅੰਮ੍ਰਿਤ ਗੁਰ 'ਤੇ ਪਾ ਕੇ

ਭਾਈ ਸਾਹਿਬ ਜੀ ਨੂੰ ਨਖ਼ਾਸ ਚੌਂਕ (ਲਾਹੌਰ) ਦੀ ਕਤਲਗਾਹ ਵਿਚ ਲਿਆਂਦਾ ਗਿਆ। ਸਾਦਿਕ ਦਾ ਇਮਤਿਹਾਨ ਹੁੰਦਾ ਵੇਖਣ ਵਾਸਤੇ ਖ਼ਲਕਤ ਕੱਠੀ ਹੋਈ-ਹੋਈ ਸੀ। ਭਾਈ ਸਾਹਿਬ ਜੀ ਚੌਂਕੜੀ ਮਾਰ ਕੇ ਬੈਠ ਗਏ। ਜੱਲਾਦ ਨੇ ਛੁਰੀ ਉਠਾਈ ਤੇ ਪਹਿਲਾ ਵਾਰ ਗੁੱਟ 'ਤੇ ਕਰਨ ਲੱਗਾ। ਭਾਈ ਸਾਹਿਬ ਜੀ ਨੇ ਹੱਥ ਪਿਛੇ ਕਰ ਲਿਆ। ਜੱਲਾਦ ਨੇ ਕਿਹਾ,"ਬੱਸ ? ਏਨਾ ਈ ਮਾਣ ਸੀ ਆਪਣੇ ਸਿਦਕ ਉੱਤੇ? ਅਜੇ ਤਾਂ ਮੈਂ ਪਹਿਲਾ ਵਾਰ ਹੀ ਕਰਨ ਲੱਗਾ ਸਾਂ, ਤੇ ਹੁਣੇ ਘਬਰੱਾ ਗਏ? ਮਰਨ ਨੂੰ ਚਿੱਤ ਨਹੀਂ ਕਰਦਾ, ਤਾਂ ਇਸਲਾਮ ਧਾਰਨ ਕਰ ਕੇ ਜਾਨ ਬਚੱਾ ਲਵੋ।"

ਭਾਈ ਸਾਹਿਬ ਜੀ ਨੇ ਓਸੇ ਤਰ੍ਹਾਂ ਗੰਭੀਰ ਭਾਵ ਨਾਲ ਕਿਹਾ,"ਭਾਈ ! ਅਸੀਂ ਮੌਤ ਤੋਂ ਨਹੀਂ ਡਰੇ। ਮੌਤ ਤਾਂ ਸਾਡੀ ਖਿਡਾਵੀ ਹੈ, ਜੋ ਪੁਰਾਣਾ ਚੋਲਾ

(ਸਰੀਰ) ਲਾਹ ਕੇ ਨਵਾਂ ਪਹਿਨਾੱ ਦੇਂਦੀ ਹੈ। ਨਾ ਤੇਰੇ ਤੇਜ਼ ਹਥਿਆਰਾਂ ਦੇ ਦੁੱਖ ਤੋਂ ਘਬਰਾਏ ਹਾਂ, ਕਿਉਂਕਿ ਦੁੱਖ ਸਰੀਰ ਨੂੰ ਹੈ, ਤੇ ਸਿੱਖ 'ਜੋਤਿ ਸਰੂਪ' ਹੈ। ਅਸੀਂ ਤਾਂ ਇਸ ਵਾਸਤੇ ਹੱਥ ਪਿਛੇ ਕੀਤਾ ਹੈ, ਕਿ ਤੂੰ ਆਪਣੇ ਮਾਲੂਕ ਦੀ ਹੁਕਮ ਅਦੂਲੀ ਕਰਨ ਲੱਗਾ ਸੈਂ। ਤੂੰ ਪਹਿਲਾ ਵਾਰ ਹੀ ਗੁੱਟ 'ਤੇ ਕਰਨ ਲੱਗਾ ਸੈਂ, ਪਰ ਤੇਰੇ ਮਾਲਕਾਂ ਦਾ ਹੁਕਮ ਹੈ, ਕਿ ਬੰਦ-ਬੰਦ ਕਟਣੇ ਹਨ। ਵੇਖ, ਗੁੱਟ ਤੋਂ ਪਹਿਲਾਂ ਇਕ-ਇਕ ਉਂਗਲ ਵਿਚ ਕਿੰਨੇ-ਕਿੰਨੇ ਜੋੜ ਹਨ ? ਸੋ, ਹੁਕਮ ਦੀ ਪਾਲਣਾ ਕਰ, ਭਈ!"

## ਮਿਰਜ਼ਾ

ਮਨੀ ਸਿੰਘ ਜੀ ਨੇ ਆਖਿਆ ਜੱਲਾਦ ਨੂੰ
ਜ਼ਰਾ ਸੰਭਲ ਕੇ ਵਾਰ ਚਲਾੱ
ਦਿੱਤਾ ਹੁਕਮ, ਜੋ ਤੇਰਿਆਂ ਮਾਲਕਾਂ
ਨੇਕ ਨੀਅਤ ਨਾਂ ਓਸਨੂੰ ਨਿਭਾੱ
ਤੈਨੂੰ ਬੰਦ ਬੰਦ ਕੱਟਣੇ ਦੀ ਆੱਗਿਆ
ਅੱਖਰ ਅੱਖਰ ਉਹ ਪੂਰਾ ਭੁਗਤਾੱ
ਪੋਟੇ ਤਿੰਨ ਤਿੰਨ ਉਂਗਲਾਂ ਦੇ ਛੱਡ ਕੇ
ਵਾਰ ਪਹਿਲਾ ਹੀ ਨਾ ਗੁੱਟ 'ਤੇ ਚਲਾੱ
ਮੇਰਾ ਜਿਥੇ ਜਿਥੇ ਜੋੜ ਹੈ ਸਰੀਰ ਦਾ
ਵੱਢ ਵੱਢ ਵੱਖੋ ਵੱਖਰਾ ਟਿਕਾੱ
ਤੇਗ ਆਪਣੀ ਦੀ ਧਾਰ ਤੂੰ ਪਰਖ ਲੈ
ਸਿੱਖੀ ਆਪਣੀ ਲਵਾਂ ਮੈਂ ਅਜ਼ਮਾੱ

ਏਨੀ ਸੁਣ ਕੇ ਵੇਖਣ ਵਾਲੇ ਦੰਗ ਰਹਿ ਗਏ। ਪਰ ਜੱਲਾਦ ਨੂੰ ਸਗੋਂ ਗ਼ੁੱਸਾ ਆ ਗਿਆ। ਜੱਲਾਦ ਦੇ ਦਿਲ ਵਿਚ ਦਇਆ ਨਹੀਂ ਹੁੰਦੀ। ਦਇਆ ਹੋਵੇ, ਤਾਂ ਉਹ ਅਜੇਹਾ ਪੇਸ਼ਾ ਹੀ ਕਿਉਂ ਅਖ਼ਤਿਆਰ ਕਰੇ ? ਸ਼ਕਾਰ ਸ਼ਕਾਰੀ ਨੂੰ ਵੰਗਾਰੇ, ਤਾਂ ਉਹਦੇ ਤਰਕਸ਼ ਦੇ ਤੀਰ ਸਗੋਂ ਜ਼ਹਿਰੀਲੇ ਹੋ ਜਾਇਆ ਕਰਦੇ ਹਨ।

ਹੁਣ ਦੋਵੇਂ ਧਿਰਾਂ ਤਿਆਰ ਹੋ ਗਈਆਂ। ਭਾਈ ਸਾਹਿਬ ਜੀ ਸਮਾਧੀ ਲਾ ਕੇ 'ਜਪੁਜੀ' ਸਾਹਿਬ ਦਾ ਪਾਠ ਕਰਨ ਲੱਗ ਪਏ ਤੇ ਜੱਲਾਦ ਨੇ ਆਪਣਾ ਕੰਮ ਆਰੰਭ ਕਰ ਦਿੱਤਾ।

## ਗੱਡੀ

ਏਨੀ ਸੁਣ ਕੇ ਕ੍ਰੋਧ ਨਾਂ ਜੱਲਾਦ ਨੇ
ਤੇਜ਼ ਕਰ ਲਈਆਂ ਛੁਰੀਆਂ
ਕਹਿੰਦਾ : 'ਸਾਵਧਾਨ ਹੋ ਜੌ ਸਿੰਘ ਸਾਹਿਬ ਜੀ
ਸਿੱਖੀ ਦੀ ਪਰੀਖਿਆ ਲਈ'
ਸਿੰਘ 'ਸਤਿ ਕਰਤਾਰ' ਮੁਖੋਂ ਬੋਲ ਕੇ
ਸੱਜਾ ਹੱਥ ਅੱਗੇ ਕਢਿਆ
ਪਾਠ 'ਜਪੁਜੀ' ਦਾ ਸੁਰਤ ਟਿਕਾ ਕੇ
ਲੱਗ ਪਏ ਕਰਨ ਸਿੰਘ ਜੀ
ਆ ਕੇ ਕਹਿਰ ਵਿਚ ਓਧਰੋਂ ਜੱਲਾਦ ਨੇ
ਸ਼ੁਰੂ ਕੀਤਾ ਕੰਮ ਆਪਣਾ
ਪਹਿਲਾਂ ਇਕ ਇਕ ਪੋਟਾ ਉਂਗਲੀ ਦਾ
ਤੇਜ਼ ਛੁਰੀ ਨਾਲ ਕੱਟਿਆ
ਚੌਦਾਂ ਟੁਕੜੇ ਪੰਜੇ ਦੇ ਹੋ ਗਏ
ਵਾਰੀ ਆਈ ਫੇਰ ਗੁੱਟ ਦੀ
ਵਾਰ ਸੋਲ੍ਹਵਾਂ ਅਰਕ 'ਤੇ ਕੀਤਾ
ਫੇਰ ਲਾਹੀ ਬਾਂਹ ਮੋਢਿਓਂ
ਏਸ ਤਰ੍ਹਾਂ ਫੇਰ ਬਾਂਹ ਦੂਸਰੀ ਦੇ
ਕਰਦਾ ਸਤਾਰਾਂ ਟੁਕੜੇ
ਫੇਰ ਪੈਰਾਂ ਵੱਲੋਂ ਵਾਰੀ ਵਾਰੀ ਲੱਗ ਕੇ
ਧੜ ਤਕ ਆਣ ਪੁਜਿਆ
ਪਰ 'ਸੀ' ਨਾ ਸੂਰਮੇ ਬੋਲੀ

ਮੱਥੇ ਉੱਤੇ ਪਿਆ ਵੱਟ ਨਾ
ਟਿਕੀ ਸੁਰਤ ਰਹੀ ਗੁਰ ਚਰਨੀਂ
ਟੁੱਟੀ ਨਾ ਸਮਾਧੀ ਸੰਤ ਦੀ
ਹੋਇਆ ਪਾਠ 'ਜਪੁਜੀ' ਦਾ ਪੂਰਾ
'ਕੇਤੀ ਛੁਟੀ ਨਾਲਿ' ਜਾਂ ਕਹੀ
ਤੇਗ ਜ਼ੋਰ ਦੀ ਜੱਲਾਦ ਚਲਾਈ
ਧੜੋਂ ਸੀਸ ਵੱਖ ਹੋ ਗਿਆ
ਇਉਂ ਸੂਰਮਾਂ ਅਨੋਖੀ ਘਾਲ ਘਾਲਦਾ
ਸੱਚਖੰਡ ਜਾ ਵੱਸਿਆ
ਪਿਆਰਿਆ ! ਪਿਆਰਿਆ !
ਪੰਥ ਦੀ ਅਮਾਨ ਜਾਣ ਕੇ ਸੀਸ ਵਾਰਿਆ

ਬੰਦ-ਬੰਦ ਕੱਟੇ ਗਏ, ਪਰ ਸਿਦਕੀ ਨੇ 'ਸੀ' ਨਾ ਉਚਾਰੀ। ਸ਼ਹੀਦਾਂ ਦੇ ਇਤਿਹਾਸ ਵਿਚ ਇਹ ਅਨੋਖੀ ਕੁਰਬਾਨੀ ਸੀ। ਇਹ ਘਟਨਾ ਨਖ਼ਾਸ ਚੌਂਕ (ਲਾਹੌਰ) ਵਿਚ ਮੱਘਰ ਸੁਦੀ ਪੰਜ, ੧੭੦੫ ਬਿ. (੧੭੩੯ ਈ.) ਨੂੰ ਹੋਈ। ਲਾਹੌਰ ਦੇ ਸਿੱਖਾਂ ਵੱਲੋਂ ਭਾਈ ਸਾਹਿਬ ਜੀ ਦੇ ਟੁਕੜੇ ਹੋ ਚੁਕੇ ਸਰੀਰ ਦਾ ਸਸਕਾਰ ਸ਼ਾਹੀ ਕਿਲ੍ਹੇ ਦੇ ਚੜ੍ਹਦੇ ਬੂਹੇ ਦੇ ਸਾਹਮਣੇ ਕੀਤਾ ਗਿਆ। ਓਸੇ ਥਾਂ 'ਤੇ ਅਜੇ ਤਕ ਭਾਈ ਸਾਹਿਬ ਜੀ ਦੀ ਸਮਾਧ (ਬਣੀ ਹੋਈ) ਖਲੀ ਹੈ।

ਏਸ ਸ਼ਹੀਦੀ ਨੇ ਸਿੱਖਾਂ ਅੰਦਰ ਨਵੇਂ ਸਿਰਿਓਂ ਜੋਸ਼ ਪੈਦਾ ਕਰ ਦਿੱਤਾ। ਕਿਸੇ ਵੀ ਕੌਮ ਉੱਤੇ ਨਵਾਂ ਜੀਵਨ ਆਉਂਦਾ ਹੈ, ਤਾਂ ਸ਼ਹੀਦਾਂ ਦੇ ਪਵਿੱਤਰ ਲਹੂ ਨਾਲ ਸਿੰਜੀ ਜਾ ਕੇ ਹੀ। ਭਾਈ ਮਨੀ ਸਿੰਘ ਜੀ ਸਾਰੇ ਪੰਥ ਵਿਚ ਪੂਰਨ ਸੰਤ ਕਰਕੇ ਮੰਨੇ ਜਾਂਦੇ ਸਨ। ਹਰ ਇਕ ਸਿੱਖ ਦੇ ਦਿਲ ਵਿਚ ਉਹਨਾਂ ਲਈ ਅਥਾਹ ਸ਼ਰਧਾ ਸੀ। ਭਾਈ ਸਾਹਿਬ ਜੀ ਨੂੰ ਦਿੱਤੇ ਗਏ ਅਕਹਿ ਤਸੀਹਾਂ ਦੀ ਖ਼ਬਰ ਅੱਗ ਵਾਂਗ ਸਾਰੇ ਪੰਥ ਵਿਚ ਖਿਲਰ ਗਈ। ਜੁਆਨਾਂ ਨੇ ਤਲਵਾਰਾਂ ਸੰਭਾਲੀਆਂ ਤੇ ਥਾਂ-ਥਾਂ ਮਾਰ ਧਾੜ ਸ਼ੁਰੂ ਕਰ ਦਿੱਤੀ। ਕਾਜ਼ੀ ਅਬਦੁੱਰਜ਼ਾਕ ਨੂੰ ਸ. ਅਘੜ ਸਿੰਘ ਨੇ ਕਤਲ ਕੀਤਾ। ਸਿੰਘਾਂ ਨੇ ਕਾਜ਼ੀ ਦਾ ਪਿੰਡ ਅਲੀਗੜ੍ਹ (ਜ਼ਿਲ੍ਹਾ ਗੁਜਰਾਂਵਾਲਾ) ਉਜਾੜ ਕੇ ਉਸ ਦਾ ਨਾਂ 'ਅਕਾਲ ਗੜ੍ਹ' ਰਖ

ਦਿੱਤਾ। ਫ਼ਤਵਾ ਦੇਣ ਵਾਲੇ ਕਾਜ਼ੀ ਨੂੰ ਸ. ਥਰਾਜ ਸਿੰਘ ਨੇ ਕਤਲ ਕਰ ਦਿੱਤਾ । ਸਿੰਘਾਂ ਨੇ ਸੂਬੇਦਾਰ ਖ਼ਾਨ ਬਹਾਦਰ ਨੂੰ ਵੀ ਕਤਲ ਕਰਨ ਦੀ ਗੋਂਦ ਗੁੰਦੀ, ਪਰ ਉਹ ਨੇਪਰੇ ਨਾ ਚੜ੍ਹੀ । ਥੋੜ੍ਹੇ ਸ਼ਬਦਾਂ ਵਿਚ ਏਨਾ ਕਹਿਣਾ ਹੀ ਕਾਫ਼ੀ ਹੈ, ਕਿ ਏਸ ਸ਼ਹੀਦੀ ਪਿਛੋਂ ਸਿੰਘ ਅਜੇਹੇ ਭੜਕੇ, ਕਿ ਹਕੂਮਤ ਤੋਂ ਫੇਰ ਕਾਬੂ ਨਾ ਆਏ।

ਸੋ, ਇਸ ਸ਼ਹੀਦੀ ਨੇ ਸਿੱਖੀ ਨੂੰ ਨਵਾਂ ਉਤਸ਼ਾਹ ਬਖ਼ਸ਼ਿਆ।

ਪ੍ਰਸੰਗ ਲਿਖਿਆ ੪-੪-੫੦ ਈ:

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

## ਸ਼ਹੀਦੀ

# ਬਾਬਾ ਗੁਰਬਖ਼ਸ਼ ਸਿੰਘ ਜੀ

ਨਜੀਬੁੱਦੌਲਾ, ਮੁਰਾਦ ਬੇਗਮ (ਮੀਰ ਮੰਨੂੰ ਦੀ ਬੇਗਮ) ਤੇ ਬਾਦਸ਼ਾਹ ਆਲਮਗੀਰ (ਦੂੱਜਾ) ਦਾ ਬੁਲਾਇਆ, ਅਹਿਮਦ ਸ਼ਾਹ ਚੌਥੀ ਵਾਰ ਹਿੰਦੁਸਤਾਨ ਉੱਤੇ ਚੜ੍ਹ ਆਇਆ।

## ਸਾਕਾ

ਚੜ੍ਹਿਆ ਅਹਿਮਦ ਕਾਬਲੀ ਲੈ ਫ਼ੌਜ ਸਵਾਈ
ਵਸਦੇ ਦੇਸ ਪੰਜਾਬ ਦੀ ਉਸ ਖ਼ਾਕ ਉਡਾਈ
ਜਾ ਕੇ ਦਿੱਲੀ ਸ਼ਹਿਰ ਵਿਚ ਉਸ ਲੁੱਟ ਮਚਾਈ
ਓਥੋਂ ਬੱਧੀ ਚਾਰ ਸੌ ਮੁਗ਼ਲਾਂ ਦੀ ਜਾਈ*
ਸ਼ਾਨ ਅਕਬਰੀ ਓਸ ਨੇ ਵਿਚ ਖ਼ਾਕ ਮਿਲਾਈ
ਲੁੱਟੇ ਮਥਰਾ, ਆਗਰਾ ਕਰ ਖ਼ੂਬ ਸਫ਼ਾਈ
ਮਨ ਆਈਆਂ ਕਰ, ਦੇਸ ਨੂੰ ਜਦ ਵਾਗ ਭੁਆਈ
ਸਿੰਘਾਂ ਨੇ ਵੀ ਆਣ ਕੇ ਤਦ ਸ਼ਕਲ ਵਿਖਾਈ
ਫ਼ੌਜ ਦੁਰਾਨੀ ਲੁੱਟ ਲਈ ਚੰਡੀ ਚਮਕਾਈ
ਟੱਕਰੇ ਚੰਗੇ ਮਰਦ ਬਣ, ਵਾਹ ! ਰੱਖ ਵਿਖਾਈ

ਦਿੱਲੀ, ਮਥਰਾ, ਆਗਰਾ ਆਦਿ ਸ਼ਹਿਰ ਲੁੱਟ ਕੇ ਅਹਿਮਦ ਸ਼ਾਹ ਅਬਦਾਲੀ ਵਾਪਸ ਮੁੜਿਆ, ਤਾਂ ਸਿੰਘਾਂ ਨੇ ਰਾਤ ਛਾਪੇ ਮਾਰ-ਮਾਰ ਕੇ ਉਹਦੀ ਬਹੁਤ

* ਵੇਖੋ 'ਸਿੱਖ ਰਾਜ ਕਿਵੇਂ ਬਣਿਆਂ ?'

ਸਾਰੀ ਫ਼ੌਜ ਲੁੱਟ ਲਈ। ਲਾਹੌਰ ਪਹੁੰਚ ਕੇ ਅਬਦਾਲੀ ਨੂੰ ਸਾਰੀਆਂ ਖ਼ਬਰਾਂ ਮਿਲੀਆਂ, ਤਾਂ ਉਹਨੂੰ ਗ਼ੁੱਸੇ ਨਾਲ ਅੱਗ ਲੱਗ ਉਠੀ। ਉਸ ਨੇ ਲਾਹੌਰ ਦਾ ਸੂਬੇਦਾਰ ਆਪਣਾ ਪੁੱਤਰ ਸ਼ਾਹਜ਼ਾਦਾ ਤੈਮੂਰ ਨੂੰ ਬਣਾਇਆ ਤੇ ਜਹਾਨ ਖ਼ਾਂ ਨੂੰ ਉਸਦਾ ਨਾਇਬ ਤੇ ਸੈਨਾਪਤੀ। ਉਹਨੇ ਦਸ ਹਜ਼ਾਰ ਦੁਰਾਨੀ ਫ਼ੌਜ ਦੇ ਕੇ ਦੋਹਾਂ ਨੂੰ ਇਉਂ ਹੁਕਮ ਦਿਤਾ :

## ਮਿਰਜ਼ਾ

ਹਾਲ ਸੁਣ ਕੇ ਸਿੰਘਾਂ ਦੀ ਲੁੱਟ-ਮਾਰ ਦਾ
ਗ਼ੁੱਸਾ ਗਿਆ ਅਬਦਾਲੀ ਤਾਈਂ ਆ
ਉਹਨੇ ਆਪਣੇ ਸ਼ਾਹਜ਼ਾਦੇ ਤੈਮੂਰ ਨੂੰ
ਦਿੱਤਾ ਨਾਜ਼ਮ ਲਾਹੌਰ ਦਾ ਬਣਾ
ਸੈਨਾਪਤੀ ਉਹਦਾ ਥਾਪਿਆ ਜਹਾਨ ਖ਼ਾਨ
ਦਿੱਤਾ ਦੋਹਾਂ ਤਾਈਂ ਹੁਕਮ ਸੁਣਾ
ਫ਼ੌਜ ਗਸ਼ਤੀ ਪਿੰਡਾਂ ਦੇ ਵਿਚ ਭੇਜ ਕੇ
ਦਿਹੋ ਸਿੱਖਾਂ ਦਾ ਨਸ਼ਾਨ ਮਿਟਾ
ਛਾਪੇ ਮਾਰ ਇਹਨਾਂ ਫ਼ੌਜ ਮੇਰੀ ਲੁੱਟ ਲਈ
ਖ਼ੌਫ਼ ਦਿੱਤਾ ਮੇਰਾ ਜਿਉਂਦੇ ਦਾ ਭੁਲਾ
ਆਕੀ ਛਡਿਆ ਮੈਂ ਕੋਈ ਨਾ ਵਿਚ ਦੇਸ ਦੇ
ਕਿੱਥੋਂ ਗਏ ਇਹ ਸ਼ਰੀਕ ਮੇਰੇ ਆ
ਘਰ ਘਾਟ ਇਹਨਾਂ ਕਾਫ਼ਰਾਂ ਦੇ ਸਾੜ ਕੇ
ਦਿਹੋ ਪੌਣ ਵਿਚ ਖ਼ਾਕ ਉਡਾ
ਨਾਮ ਲੈਣ ਜੋਗਾ ਕੋਈ ਨਾ ਪਿਛੇ ਛਡਣਾ
ਦਿਹੋ ਕੌਮ ਹੀ ਸਮੂਲ 'ਚੋਂ ਮੁਕਾ

ਇਹ ਹੁਕਮ ਦੇ ਕੇ ਅਹਿਮਦ ਸ਼ਾਹ ਅਬਦਾਲੀ ਅਫ਼ਗਾਨਸਤਾਨ ਨੂੰ ਚਲਾ ਗਿਆ। ਪਿਛੋਂ ਜਹਾਨ ਖ਼ਾਂ ਨੇ ਲਾਹੌਰ ਵਿਚ ਹਕੂਮਤ ਪੱਕੀ ਕਰ ਕੇ, ਸਿੱਖਾਂ ਦੀ ਤਬਾਹੀ ਦੇ ਢੰਗ ਸੋਚਣੇ ਸ਼ੁਰੂ ਕੀਤੇ। ਸ਼ਹਿਰ ਦੇ ਨਾਮਵਾਰ ਮੁਸਲਮਾਨ

ਤੇ ਇਲਾਕੇ ਦੇ ਚੌਧਰੀ ਸੱਦ ਕੇ ਉਹਨੇ ਸਿੱਖਾਂ ਦੇ ਮੁਕਾਉਣ ਦੀ ਇਉਂ ਕਸਮ ਖਾਧੀ :

## ਵਾਰ

ਹਰਿਆ ਚੋਗਾ ਪਹਿਨ ਕੇ ਹੱਥ ਮਹਿੰਦੀ ਲਾ ਕੇ
ਖਾਧੀ ਕਸਮ ਜਹਾਨ ਖ਼ਾਂ ਫਿਰ ਤੇਗ਼ ਉਠਾ ਕੇ
ਕਹਿੰਦਾ : ਸ਼ਸਤਰ ਧਰਾਂਗਾ ਸਿੱਖ-ਪੰਥ ਮੁਕਾ ਕੇ
ਸਾੜਾਂ ਝੰਡਾ ਕੇਸਰੀ ਮੈਂ ਅੱਗ ਵਿਚ ਪਾ ਕੇ
ਕੇਸਾਧਾਰੀ ਸਿਰਾਂ ਦੇ ਮੈਂ ਧੜੇ ਬਣਾ ਕੇ
ਪੜ੍ਹਾਂ ਨਮਾਜ਼ ਰਸੂਲ ਦੀ ਰੱਤ ਵਿਚ ਨਹਾ ਕੇ

ਜਹਾਨ ਖ਼ਾਨ ਦੀਆਂ ਇਹ ਜੋਸ਼ੀਲੀਆਂ ਗੱਲਾਂ ਸੁਣ ਕੇ ਮੁਸਲਮਾਨ ਚੌਧਰੀ ਭੜਕ ਉਠੇ। ਮੌਲਵੀਆਂ ਨੇ 'ਕੁਫਰ ਤੇ ਇਸਲਾਮ' ਦਾ ਝਗੜਾ ਛੇੜ ਕੇ ਸਗੋਂ ਬਲਦੀ 'ਤੇ ਤੇਲ ਪਾ ਦਿੱਤਾ। ਸਾਰੇ ਇਲਾਕੇ ਦੇ ਮੁਸਲਮਾਨਾਂ ਨੇ ਸਿੱਖਾਂ ਦੇ ਖ਼ਤਮ ਕਰਨ ਲਈ ਕਸਮਾਂ ਖਾਧੀਆਂ। ਏਸ ਮਦਦ ਨਾਲ ਜਹਾਨ ਖ਼ਾਂ ਨੂੰ ਬੜਾ ਹੌਸਲਾ ਹੋਇਆ। ਦਸ ਹਜ਼ਾਰ ਫ਼ੌਜ ਉਸ ਕੋਲ ਦੁਰਾਨੀਆਂ ਦੀ ਸੀ, ਲੋੜ ਅਨੁਸਾਰ ਹੋਰ ਪੰਜਾਬੀ ਮੁਸਲਮਾਨ ਭਰਤੀ ਕਰ ਲਏ। ਸਿੱਖਾਂ ਦੇ ਨਾਸ ਲਈ ਗਸ਼ਤੀ ਫ਼ੌਜ ਤਿਆਰ ਕਰ ਕੇ ਉਹਨੇ ਇਉਂ ਹੁਕਮ ਦਿਤਾ :

## ਕਬਿੱਤ

ਚਾੜ੍ਹੀ ਫ਼ੌਜ ਗਸ਼ਤੀ ਜਹਾਨ ਖ਼ਾਂ ਹੁਕਮ ਦੇ ਕੇ
ਕਾਫ਼ਰਾਂ 'ਤੇ (ਕਹਿੰਦਾ) ਕਹਿਰ ਰੱਜ ਕੇ ਕਮਾਇਆ ਜਾਵੇ
ਬਿਰਧ, ਜੁਆਨ, ਬਾਲ, ਆਵੇ ਜੋ ਨਜ਼ਰ ਸਿੱਖ
ਬਿਨਾਂ ਕਿਸੇ ਦੇਰ ਧਾਰ ਤੇਗ਼ ਦੀ ਲੰਘਾਇਆ ਜਾਵੇ
ਘਰ ਬਾਰ ਸਿੱਖਾਂ ਦਾ ਜਾਂ ਸਿੱਖਾਂ ਦੇ ਸੰਬੰਧੀਆਂ ਦਾ
ਲੁੱਟ ਪੁਟ ਅੱਗ ਲਾ ਕੇ ਖ਼ਾਕ 'ਚ ਮਿਲਾਇਆ ਜਾਵੇ

ਬਹੁਤੀ ਕਾਹਦੀ ਗੱਲ, ਏਸ ਮੋਮਨਾਂ ਦੇ ਰਾਜ ਵਿਚੋਂ
ਨਾਮ ਤੇ ਨਸ਼ਾਨ ਸਿੱਖ ਕੌਮ ਦਾ ਮਿਟਾਇਆ ਜਾਵੇ

ਮਜ਼੍ਹਬ ਦੇ ਨਾਂ ਉੱਤੇ ਜਿੰਨਾ ਇਸਲਾਮ ਭੜਕਦਾ ਹੈ, ਹੋਰ ਕੋਈ ਫ਼ਿਰਕਾ ਨਹੀਂ। ਸੋ, ਹਜ਼ਾਰਾਂ ਮੁਸਲਮਾਨ ਸਰਕਾਰੀ ਫ਼ੌਜਾਂ ਨਾਲ ਮਿਲ ਗਏ ਤੇ ਪਿੰਡਾਂ ਵਿਚ ਸਿੱਖਾਂ ਦੀ ਤਬਾਹੀ ਕਰਨ ਲੱਗੇ। ਸਭ ਤੋਂ ਸੌਖਾ ਕੰਮ ਸਰਕਾਰ ਦਾ ਸਾਥ ਦੇਣਾ ਹੁੰਦਾ ਹੈ। ਏਸੇ ਕਾਰਨ ਬਹੁਤੇ ਲੋਕ ਬਿਨਾਂ ਸੋਚੇ ਸਮਝੇ ਹੀ ਸਿੱਖਾਂ ਦੇ ਵੈਰੀ ਬਣ ਗਏ। ਗਸ਼ਤੀ ਫ਼ੌਜ ਨੇ ਸਿੱਖਾਂ ਉੱਤੇ ਮਨ ਭਾਉਂਦੇ ਜ਼ੁਲਮ ਕਰਨੇ ਆਰੰਭ ਦਿੱਤੇ।

## ਬੈਂਤ

ਗਸ਼ਤੀ ਫ਼ੌਜ ਪਿੰਡਾਂ ਵਿਚ ਫਿਰਨ ਲਗੀ
ਸਮਾਂ ਸਿੰਘਾਂ ਲਈ ਕਸ਼ਟ ਦਾ ਆਇਆ ਜੀ
ਵਿਚ ਘਰਾਂ ਦੇ ਵੱਸਣਾ ਕਠਨ ਹੋਇਆ
ਵੈਰੀ ਕਈਆਂ ਨੂੰ ਮਾਰ ਮੁਕਾਇਆ ਜੀ
ਕੋਈ ਫੜੇ ਗਏ, ਕਈਆਂ ਦੇ ਘਰ ਸੜ ਗਏ
ਥੋੜ੍ਹਾ ਬਹੁਤ ਦੁਖ ਸਾਰਿਆਂ ਪਾਇਆ ਜੀ
ਔਖਾ ਹੋ ਗਿਆ ਜਾਂ ਰਹਿਣਾ ਘਰਾਂ ਅੰਦਰ
ਸਿੰਘਾਂ ਜੰਗਲੀਂ ਜਾ ਡੇਰਾ ਲਾਇਆ ਜੀ
ਕੁਛ ਲੁਕੇ ਪਹਾੜਾਂ ਦੇ ਵਿਚ ਜਾ ਕੇ
ਕਈਆਂ ਮਾਲਵੇ ਝੱਟ ਟਪਾਇਆ ਜੀ
ਪਿਛੇ ਗਿਣਤੀ ਦੇ ਕੁਛ ਅੰਮ੍ਰਿਤਸਰ ਰਹਿ ਗਏ
ਸਮਾਂ ਉਹਨਾਂ ਲਈ ਪਰਖ ਦਾ ਆਇਆ ਜੀ

ਗਸ਼ਤੀ ਫ਼ੌਜ ਨੇ ਸਿੱਖਾਂ ਦਾ ਪਿੰਡਾਂ ਵਿਚ ਰਹਿਣਾ ਔਖਾ ਕਰ ਦਿੱਤਾ। ਕੇਈਆਂ ਥਾਂਵਾਂ 'ਤੇ ਮੁਠਭੇੜ ਵੀ ਹੋਈ। ਸੈਂਕੜੇ ਸਿੱਖ ਸ਼ਹੀਦ ਹੋ ਗਏ। ਕੇਈਆਂ ਦੇ ਘਰ ਬਾਰ ਲੁੱਟੇ ਤੇ ਸਾੜੇ ਗਏ। ਅੰਤ ਪਿੰਡਾਂ ਨੂੰ ਛੱਡਕੇ ਸਿੰਘਾਂ ਨੇ

ਜੰਗਲਾਂ ਦਾ ਆਸਰਾ ਲਿਆ। ਘੱਟ ਸੰਘਣੇ ਜੰਗਲਾਂ ਵਿਚ ਫ਼ੌਜਾਂ ਛਾਪੇ ਮਾਰਨ ਲੱਗ ਪਈਆਂ, ਤਾਂ ਸਿੰਘ ਕੁਛ ਪਹਾੜਾਂ ਨੂੰ ਚੜ੍ਹ ਗਏ ਤੇ ਕੁਛ ਮਾਲਵੇ ਜਾ ਪੁੱਜੇ। ਕੁਛ ਸੈਂਕੜੇ ਸਿੰਘ ਅੰਮ੍ਰਿਤਸਰ ਰਹਿੰਦੇ ਸਨ। ਉਹਨਾਂ ਦੀ ਖ਼ਬਰ ਜਹਾਨ ਖ਼ਾਂ ਨੂੰ ਪੁੱਜੀ, ਤਾਂ ਉਹ ਆਪ ਫ਼ੌਜ ਲੈ ਕੇ ਅੰਮ੍ਰਿਤਸਰ ਵੱਲ ਚੜ੍ਹ ਪਿਆ।

## ਮਿਰਜ਼ਾ

ਗਿਣਤੀ ਦੇ ਹੀ ਸਿੰਘ ਸਨ, ਅੰਮ੍ਰਿਤਸਰ ਦਰਬਾਰ
ਸੁਣੀ ਦੁਰਾਨੀ ਫ਼ੌਜ ਜਾਂ, ਆਉਂਦੀ ਕਈ ਹਜ਼ਾਰ
ਉਹਨਾਂ 'ਚੋਂ ਵੀ ਜਾਣ ਨੂੰ, ਹੋ ਪਏ ਕਈ ਤਿਆਰ
ਇਕ ਬਾਬਾ ਗੁਰਬਖ਼ਸ਼ ਸਿੰਘ, ਸੰਤ ਰੂਪ ਸਰਦਾਰ
ਸਾਮ੍ਹਣੇ ਤਖ਼ਤ ਅਕਾਲ ਦੇ, ਲੈ ਕੇ ਹੱਥ ਤਲਵਾਰ
ਕਰਨ ਲੱਗਾ ਅਰਦਾਸ ਉਹ, ਵਾਹਿਗੁਰੂ ਫ਼ਤਹਿ ਉਚਾਰ
ਇਹ ਵਰ ਬਖ਼ਸ਼ੋ ਸਤਿਗੁਰੂ ! ਆਪਣੀ ਕਿਰਪਾ ਧਾਰ
'ਮੋਹਿ ਮਰਨੇ ਕਾ ਚਾਉ ਹੈ, ਮਰਉ ਤ ਹਰਿ ਕੇ ਦੁਆਰ'
ਸੀਸ ਹੋਵੇ ਪਰਵਾਨ ਜੇ, ਭੇਟ ਕਰਾਂ ਸੌ ਵਾਰ
ਨਿਭ ਜੈ ਮੇਰੀ 'ਸੀਤਲਾ', ਤੋੜ ਆਖ਼ਰੀ ਵਾਰ

ਜਹਾਨ ਖ਼ਾਂ ਦੀ ਚੜ੍ਹਾਈ ਦੀ ਖ਼ਬਰ ਅੰਮ੍ਰਿਤਸਰ ਪੁੱਜੀ, ਤਾਂ ਸਿੰਘਾਂ ਨੇ ਸਲਾਹ ਕੀਤੀ, ਕਿ ਛੱਡ ਕੇ ਜੰਗਲਾਂ ਨੂੰ ਧਾਈ ਕਰ ਚੱਲੀਏ, ਕਿਉਂਕਿ ਸਿੰਘਾਂ ਦੀ ਗਿਣਤੀ ਕੁਝ ਸੈਂਕੜੇ ਹੀ ਹੈ। ਪਰ ਵੈਰੀ ਕਈ ਹਜ਼ਾਰ ਆ ਰਿਹਾ ਹੈ। ਕੇਵਲ ਬਾਬਾ ਗੁਰਬਖ਼ਸ਼ ਸਿੰਘ ਜੀ ਨੇ ਇਹ ਸਲਾਹ ਨਾ ਮੰਨੀ। ਉਹਨੇ ਸੰਗਤ ਵਿਚ ਸਾਫ਼ ਕਹਿ ਦਿੱਤਾ, ਕਿ ਅਸੀਂ ਤਾਂ ਅੱਜ ਸ਼ਹੀਦੀ ਪਰਾਪਤ ਕਰਨ ਦਾ ਫ਼ੈਸਲਾ ਕਰ ਲਿਆ ਹੈ। ਸਾਡੇ ਨਾਲ ਓਹੋ ਸਿੰਘ ਰਹਿਣ, ਜਿਨ੍ਹਾਂ ਸ਼ਹੀਦੀ ਪਾਉਣੀ ਹੋਵੇ। ਬਾਕੀ ਸਿੰਘ ਏਸੇ ਵੇਲੇ ਜੰਗਲਾਂ ਵਿਚ ਚਲੇ ਜਾਵੋ। ਤੇ ਜਿੱਥੇ ਤੇ ਜਿਸ ਹਾਲ ਵਿਚ ਵੀ ਰਹੋ; ਸਦਾ ਪੰਥ ਦੀ ਚੜ੍ਹਦੀ ਕਲਾ ਬਾਰੇ ਸੋਚੋ ਤੇ ਉੱਦਮ ਕਰੋ।

ਇਹ ਗੱਲ ਸੁਣ ਕੇ ਬਾਬਾ ਜੀ ਦੇ ਨਾਲ ਗਿਣਤੀ ਦੇ (ਵੀਹ ਪੰਝੀ) ਸਿੰਘ ਹੀ ਰਹਿ ਗਏ। ਬਾਕੀ ਸਭ ਜੰਗਲਾਂ ਵਿਚ ਜਾ ਵੜੇ। ਬਾਬਾ ਗੁਰਬਖ਼ਸ਼ ਸਿੰਘ ਜੀ ਨੇ ਇਸ਼ਨਾਨ ਕੀਤਾ, ਹਰਿਮੰਦਰ ਸਾਹਿਬ ਮੱਥਾ ਟੇਕਿਆ ਤੇ ਫਿਰ ਅਕਾਲ ਤਖ਼ਤ ਦੇ ਸਾਹਮਣੇ ਸ਼ਹੀਦੀ ਪਰਾਪਤ ਕਰਨ ਵਾਸਤੇ ਅਰਦਾਸ ਕੀਤੀ। ਬਾਬਾ ਜੀ ਪਿੰਡ ਲੀਲ (ਤਹਿਸੀਲ ਕਸੂਰ, ਜ਼ਿਲ੍ਹਾ ਲਾਹੌਰ) ਦੇ ਰਹਿਣ ਵਾਲੇ ਸਨ। ਆਪ ਸਦਾ ਨੀਲਾ ਬਾਣਾ ਰਖਦੇ ਤੇ ਹਰ ਵੇਲੇ ਸਿਮਰਨ ਵਿਚ ਲੀਨ ਰਹਿੰਦੇ । ਆਪ ਦਾ ਜੀਵਨ ਪੂਰਨ ਸਿੱਖ-ਸੰਤਾਂ ਵਾਲਾ ਸੀ। ਪੰਥ ਵਿਚ ਆਪ ਜੀ ਦੀ ਬੜੀ ਮਾਨਤਾ ਸੀ। ਆਪ ਆਪਣੇ ਗਿਣਤੀ ਦੇ ਸਾਥੀਆਂ ਸਣੇ ਹਰਿਮੰਦਰ ਸਾਹਿਬ ਦੀ ਰਾਖੀ ਵਾਸਤੇ ਵੈਰੀ ਦਾ ਟਾਕਰਾ ਕਰਨ ਲਈ ਤਿਆਰ ਹੋ ਖਲੇ।

## ਵਾਰ

ਇਉਂ ਸੋਧ ਅਰਦਾਸਾ ਖ਼ਾਲਸੇ
ਰਾਹ ਵੈਰੀਆਂ ਦਾ ਰਹੇ ਨੇ ਤਕੱਾ
ਗਾਨੇ ਬੱਧੇ ਨੇ ਸ਼ਹੀਦੀਆਂ ਦੇ ਯੋਧਿਆਂ
ਲਾੜੀ ਮੌਤ ਦੇ ਵਰਨ ਦਾ ਚਾੱ
ਚੋਲੇ ਕੇਸਰੀ ਸਜਾਏ ਪਰਵਾਨਿਆਂ
ਰਹੇ ਜੋਤ ਕੁਰਬਾਨੀ ਦੀ ਜਗਾੱ
ਪਾਠ ਕਰੇ ਕੋਈ 'ਚੰਡੀ ਦੀ ਵਾਰ' ਦਾ
ਸਾਕਾ ਰਿਹਾ ਕੋਈ 'ਸਰਹਿੰਦ' ਦਾ ਸੁਣਾੱ
ਲੈ ਲੈ ਨਾਮ ਕੋਈ 'ਅਜੀਤ' ਤੇ 'ਜੁਝਾਰ' ਦਾ
ਸਾਖੀ ਰਿਹਾ 'ਚਮਕੌਰ' ਦੀ ਦੁਹਰਾੱ
ਕੋਈ ਮੱਥੇ ਨਾਲ ਲਾ ਲਾ 'ਸ੍ਰੀ ਸਾਹਿਬ' ਨੂੰ
ਮੁਖੋਂ ਰਿਹਾ 'ਜੈ, ਜੈ ਤੇਗੰ' ਗਾੱ
ਦੇਵੇ ਧੂਪ ਕੋਈ ਖੰਡੇ ਨੂੰ ਸੂਰਮਾ
ਰਿਹਾ ਸਗਨ 'ਮਹਾ ਕਾਲ' ਦੇ ਮਨਾੱ

ਅਗੰਮੀ ਖ਼ੁਸ਼ੀ ਝਲਕ ਰਹੀ ਸੀ। ਸਾਥੀਆਂ ਦਾ ਹੌਸਲਾ ਵਧਾਉਣ ਵਾਸਤੇ ਬਾਬਾ ਗੁਰਬਖ਼ਸ਼ ਸਿੰਘ ਜੀ ਤੇਗ਼ ਲਿਸ਼ਕਾਉਂਦੇ ਹੋਏ ਇਉਂ ਬੋਲੇ :

## ਬੈਂਤ

ਕਿਹਾ ਤੇਗ਼ ਲਿਸ਼ਕਾਇ ਗੁਰਬਖ਼ਸ਼ ਸਿੰਘ ਨੇ
ਹੋ ਜੋ ਮਰਨ ਦੇ ਲਈ ਤਿਆਰ ਸਿੰਘੋ
ਅੱਜ ਸਿੰਘ ਅਖਵਾਉਣਾ ਸਫਲ ਕਰਨਾ
ਦਿਉ ਧਰਮ ਉਤੋਂ ਸੀਸ ਵਾਰ, ਸਿੰਘੋ
ਹੋਇਆ ਕੀ, ਜੇ ਅਸੀਂ ਹਾਂ ਬਹੁਤ ਥੋੜ੍ਹੇ
ਵੈਰੀ ਚੜ੍ਹ ਆਏ ਕਈ ਹਜ਼ਾਰ, ਸਿੰਘੋ
ਲੱਖਾਂ ਨਾਲ ਚਮਕੌਰ ਵਿਚ ਲੜਨ ਵਾਲੇ
ਅਸੀਂ ਓਹਾ ਅਜੀਤ, ਜੁਝਾਰ, ਸਿੰਘੋ
ਸਾਡੇ ਸਾਮ੍ਹਣੇ ਅੜੇ ਮਜ਼ਾਲ ਕਿਸ ਦੀ?
ਝੱਲੇ ਕਾਲ ਵੀ ਨਾ ਸਾਡੇ ਵਾਰ, ਸਿੰਘੋ
ਬਿਜਲੀ ਬੱਦਲੀਂ ਜਾ ਲੁਕੇ ਸ਼ਰਮ ਖਾ ਕੇ
ਸਾਡੀ ਚਮਕਦੀ ਵੇਖ ਕਲਵਾਰ, ਸਿੰਘੋ
ਲਾਹੋ ਚੱਾ ਅਜ ਜੰਗ ਦੇ ਦੁਸ਼ਮਣਾਂ ਦੇ
ਵੈਰੀ ਮਾਰੋ ਲਲਕਾਰ ਲਲਕਾਰ, ਸਿੰਘੋ
'ਸੀਤਲ' ਗਾਉਣਗੇ ਕੌਮੀ ਪਰਵਾਨਿਆਂ ਦੀ
ਜੁੱਗਾਂ ਤੀਕ ਪਿਛੋਂ ਢਾਡੀ ਵਾਰ, ਸਿੰਘੋ

ਕਿੰਨਾ ਮਰਨ ਚੱਾ ਸੀ ਏਸ ਕੌਮ ਦੀ ਉਸਾਰੀ ਕਰਨ ਵਾਲਿਆਂ ਵਿਚ। ਬੜੇ ਦ੍ਰਿੜ੍ਹ ਭਰੋਸੇ ਨਾਲ ਮੌਤ ਦੇ ਸਾਮ੍ਹਣੇ ਛਾਤੀਆਂ ਡਾਹ ਖਲੇ। ਜਥੇਦਾਰ ਦੇ ਥੋੜ੍ਹੇ ਜੇਹੇ ਸ਼ਬਦਾਂ ਨੇ ਸਿੰਘਾਂ ਵਿਚ ਦੂਣਾ ਜੋਸ਼ ਭਰ ਦਿੱਤਾ। ਉਹਨਾਂ 'ਸਤਿ ਸ੍ਰੀ ਅਕਾਲ' ਤੇ 'ਰਾਜ ਕਰੇਗਾ ਖ਼ਾਲਸਾ' ਦੇ ਜੈਕਾਰਿਆਂ ਨਾਲ ਅਸਮਾਨ ਗੁੰਜਾ ਦਿੱਤਾ। ਦੂਜੇ ਪਾਸੇ ਜਦ ਸਿੰਘਾਂ ਦੀ ਏਨੀ ਥੋੜ੍ਹੀ ਗਿਣਤੀ ਦਾ ਪਤਾ ਲੱਗਾ,

ਤਾਂ ਵੈਰੀਆਂ ਦੇ ਹੌਸਲੇ ਢੇਰ ਵਧ ਗਏ। ਅੱਗੇ ਵਧ ਕੇ ਜਹਾਨ ਖ਼ਾਂ ਦੇ ਏਲਚੀਆਂ ਨੇ ਬਾਬਾ ਗੁਰਬਖ਼ਸ਼ ਸਿੰਘ ਨੂੰ ਕਿਹਾ, "ਲੜਾਈ ਵਿਚ ਤੁਸੀਂ ਜਿੱਤ ਨਹੀਂ ਸਕੋਗੇ, ਸੋ ਲੜ ਕੇ ਜਾਨਾਂ ਗੁਆਉਣ ਨਾਲੋਂ ਹਥਿਆਰ ਸੁੱਟ ਦਿਓ ਤੇ ਮਾਫ਼ੀ ਮੰਗ ਲਵੋ।"

ਅੱਗੋਂ ਸ਼ੇਰ-ਦਿਲ ਸੰਤ-ਸਿਪਾਹੀ ਬਾਬਾ ਗੁਰਬਖ਼ਸ਼ ਸਿੰਘ ਨੇ ਕਿਹਾ,"ਅਸੀਂ ਜਾਨ ਬਚਾਉਣ ਵਾਸਤੇ ਨਹੀਂ, ਸ਼ਹੀਦ ਹੋਣ ਵਾਸਤੇ ਜਨਮੇ ਹਾਂ। ਅਸਾਂ ਹਥਿਆਰ ਵੈਰੀ ਦੇ ਪੈਰਾਂ ਵਿਚ ਰੱਖਣ ਵਾਸਤੇ ਨਹੀਂ, ਮਰਦਾਂ ਵਾਂਗ ਮੈਦਾਨ ਵਿਚ ਪਰਖਣ ਵਾਸਤੇ ਪਹਿਨੇ ਹਨ। ਅੱਜ ਅਸੀਂ ਆਪਣੇ ਗੁਰੂ ਮਹਾਰਾਜ ਦਾ 'ਸਵਾ ਲਾਖ ਸੇ ਏਕ ਲੜਾਊਂ' ਵਾਲਾ ਮਹਾਂ ਵਾਕ ਸੱਚਾ ਸਾਬਤ ਕਰਨ ਵਾਸਤੇ ਪਿੜ ਮੱਲਿਆ ਹੈ। ਤੁਹਾਡੀ ਕਈ ਹਜ਼ਾਰ ਸੈਨਾ ਨਾਲ ਅੱਜ ਕਲਗ਼ੀਧਰ ਦਾ ਇਕ-ਇਕ ਸਿੰਘ ਲੜੇਗਾ। ਦਿਲ ਵਿਚ ਕੋਈ ਅਰਮਾਨ ਨਾ ਰਹਿ ਜਾਵੇ। ਜਹਾਨ ਖ਼ਾਂ ਨੂੰ ਕਹੋ, ਪਹਿਲ ਕਰ ਲਵੇ। ਖ਼ਾਲਸਾ ਤਿਆਰ-ਬਰ-ਤਿਆਰ ਹੈ।"

ਇਹ ਦਲੇਰਾਨਾ ਉੱਤਰ ਸੁਣ ਕੇ ਦੁਰਾਨੀਆਂ ਦੇ ਪੱਛਾਂ 'ਤੇ ਲੂਣ ਛਿਣਕਿਆ ਗਿਆ। ਕਹਿਰ ਵਿਚ ਜਹਾਨ ਖ਼ਾਂ ਨੇ ਹੱਲਾ ਬੋਲ ਦਿਤਾ।

## ਵਾਰ

ਥੋੜ੍ਹੇ ਸਿੰਘ ਟਾਕਰੇ 'ਤੇ ਵੇਖ ਕੇ
ਹੱਲਾ ਬੋਲਿਆ ਦੁਰਾਨੀਆਂ ਵੰਗਾਰ
ਵੀਹ-ਪੰਝੀ ਸਭੋ ਸ਼ੇਰ ਦਸਮੇਸ਼ ਦੇ
ਗ਼ਾਜ਼ੀ ਦੀਨ ਦੇ ਆ ਲੱਥੇ ਕਈ ਹਜ਼ਾਰ
ਨਾਅਰੇ ਲਾਏ ਦੋਹਾਂ ਪਾਸਿਆਂ ਤੋਂ ਯੋਧਿਆਂ
'ਅਲੀ, ਅਲੀ' 'ਕਰਤਾਰ, ਕਰਤਾਰ'
ਅੰਤ ਹੋਏ ਰਣਬੀਰ ਆਮ੍ਹੋ-ਸਾਮ੍ਹਣੇ
ਮਨ-ਭਾਉਂਦੇ ਪਕੜ ਹਥਿਆਰ

ਲੱਥੇ ਝੁੰਡ ਪਰਵਾਨਿਆਂ ਦੇ ਆਣ ਕੇ
ਜਦੋਂ ਜੋਤ ਬਣ ਜਗੀ ਤਲਵਾਰ
ਘੁੰਡ ਮੁੱਖ ਉੱਤੋਂ ਚੁਕਿਆ ਜਾਂ ਮੌਤ ਨੇ
ਮੋਹੇ ਗਏ ਕੇਈ ਬਲੀ ਸਰਦਾਰ
ਕੇਈਆਂ ਹੱਸ ਹੱਸ ਵਾਰੀਆਂ ਜਵਾਨੀਆਂ
ਹੋਏ ਦਿਲਾਂ ਦੇ ਨਹੀਂ, ਸਿਰਾਂ ਦੇ ਬਪਾਰ
ਰੰਗੀ ਗਈ ਰਣਭੂਮੀ ਨਾਲ ਰੱਤ ਦੇ
ਝਿੰਮੀ ਪਹਿਨੀ ਜਿਉਂ ਸੁਹਾਗਣ ਨਾਰ
ਜਿੱਥੇ ਇਕ ਕੇਸਾਧਾਰੀ ਪਿਆ ਲੁਛਦਾ
ਗ਼ਾਜ਼ੀ ਦਸ ਓਥੇ ਡਿੱਗੇ ਸਿਰ ਵਾਰ
ਯਾਦ ਆਇਆ ਚਮਕੌਰ ਫੇਰ 'ਸੀਤਲਾ'
ਇਕ ਇਕ ਸਿੰਘ ਜਾਪਦਾ 'ਜੁਝਾਰ'

ਵੈਰੀਆਂ ਦਾ ਖ਼ਿਆਲ ਸੀ, ਕਿ ਸਿੱਖ ਬੜੇ ਥੋੜ੍ਹੇ ਹਨ ਤੇ ਉਹ—ਬਿਨਾਂ ਲਹੂ ਡੋਲ੍ਹੇ ਹੀ—ਸਾਡੀ ਵਧੇਰੇ ਗਿਣਤੀ ਵੇਖ ਕੇ ਹਥਿਆਰ ਸੁੱਟ ਦੇਣਗੇ। ਬਹੁ-ਗਿਣਤੀ ਦਾ ਘੁਮੰਡ ਆਦਮੀ ਦੇ ਦਿਲ ਵਿਚ ਸਦਾ ਰਿਹਾ ਹੈ। ਘਟ ਗਿਣਤੀ ਦੇ ਬਲ 'ਤੇ ਗੁਣਾਂ ਨੂੰ ਸਮਝਣ ਵਿਚ ਸੰਸਾਰ ਸਦਾ ਭੁਲੇਖਾ ਖਾਂਦਾ ਆਇਆ ਹੈ। ਪਰ ਵਾਹ ਪੈਣ ਉੱਤੇ ਇਤਿਹਾਸ ਏਸ ਭੁਲੇਖੇ ਨੂੰ ਦੂਰ ਕਰਨ ਦਾ ਸਮੇਂ-ਸਮੇਂ ਸਿਰ ਯਤਨ ਕਰਦਾ ਰਿਹਾ ਹੈ। ਜਹਾਨ ਖ਼ਾਂ ਦਾ ਭੁਲੇਖਾ ਵੀ ਦੂਰ ਹੋ ਗਿਆ, ਜਦ ਉਹਨਾਂ ਵੀਹਾਂ-ਪੰਝੀਆਂ ਸ਼ੇਰਾਂ ਨੇ ਵੈਰੀ ਦਲ ਦੇ ਹਜ਼ਾਰਾਂ ਸੂਰਮੇਂ ਧਰਤੀ 'ਤੇ ਲਿਟਾ ਦਿੱਤੇ। ਹਰ ਥਾਂ ਅੰਧਾਧੁੰਧ ਤਲਵਾਰ ਖੜਕਣ ਲੱਗ ਪਈ। ਚੁਫੇਰੇ ਖ਼ੂਨ ਹੀ ਖ਼ੂਨ ਦਿੱਸਣ ਲੱਗਾ। ਪਾਣੀ ਬਿਨਾਂ ਮੱਛੀਆਂ ਵਾਂਗ ਘਾਇਲ ਤੜਫਣ ਲੱਗੇ।

ਸੂਰਮੇਂ ਦਾ ਦਾਈਆ ਜਿੱਤ ਨਾਲ ਨਹੀਂ, ਸਿਰ ਨਾਲ ਹੁੰਦਾ ਹੈ। ਧੜੋਂ ਵਖਰਾ ਹੋ ਕੇ ਸਿਰ ਵੈਰੀ ਦਿਆਂ ਪੈਰਾਂ ਵਿਚ ਬੇਸ਼ਕ ਰੁਲ ਜਾਵੇ, ਪਰ ਜਿਉਂਦੀ

ਜਾਨ ਕਿਸੇ ਅੱਗੇ ਝੁਕਣ ਨੂੰ ਤਿਆਰ ਨਹੀਂ ਹੁੰਦਾ। ਏਹਾ ਮਰਦਾਂ ਵਾਲੀ ਮਰਯਾਦਾ ਬਾਰੇ ਗੁਰਬਖ਼ਸ਼ ਸਿੰਘ ਤੇ ਉਹਦੇ ਸਾਥੀਆਂ ਨੇ ਪਾਲ ਵਿਖਾਈ। ਕਈਆਂ ਨੂੰ ਮਾਰ ਕੇ ਇਕ-ਇਕ ਸਿੰਘ ਸ਼ਹੀਦ ਹੋ ਗਿਆ।

## ਸਾਕਾ

ਸੌ ਸੌ ਦੀ ਇਕ ਇਕ ਨਾਲ ਹੋ ਰਹੀ ਲੜਾਈ
ਦੋਹਾਂ ਧਿਰਾਂ ਬਹਾਦਰੀ ਰਣ ਖ਼ੂਬ ਵਿਖਾਈ
ਪਿੱਛੇ ਪੈਰ ਨਾ ਪਰਤਿਆ ਨਾ ਅੱਖ ਭੁਆਈ
ਤੀਰ ਝੱਲਣ ਨੂੰ ਕਿਸੇ ਨੇ ਹਿੱਕ ਢਾਲ ਬਣਾਈ
ਕਈਆਂ ਆਪਣੇ ਇਸ਼ਕ ਦੀ ਅੱਗ ਇਉਂ ਬੁਝਾਈ
ਹੂਰ ਸਮਝ ਕੇ ਤੇਗ਼ ਹੀ ਛਾਤੀ ਨਾਲ ਲਾਈ
ਸੂਰਮਿਆਂ ਦੀ ਖ਼ਾਲਸੇ ਇਉਂ ਰੀਤ ਨਿਭਾਈ
ਇਕ ਸਿੰਘ ਦਸ ਦਸ ਮਾਰ ਕੇ ਸ਼ਹੀਦੀ ਪਾਈ
ਜਦ ਖਾਧੇ ਬਿਨ ਤਲਵਾਰ ਦੇ ਅੰਗ ਰਿਹਾ ਨਾ ਕਾਈ
ਆਖ਼ਰ ਨੂੰ ਗੁਰਬਖ਼ਸ਼ ਸਿੰਘ ਫਿਰ ਫ਼ਤਹਿ ਬੁਲਾਈ
ਮੌਤ ਕੁਆਰੀ ਜਨਮ ਦੀ ਅੱਜ ਗਈ ਪਰਨਾਈ
ਧੰਨ ਖ਼ਾਲਸਾ 'ਸੀਤਲਾ' ਧੰਨ ਜਣਦੀ ਮਾਈ

ਇਕ-ਇਕ ਸਿੰਘ ਅਨੇਕਾ ਫੱਟ ਖਾ ਕੇ ਸ਼ਹੀਦ ਹੋ ਡਿੱਗਾ। ਬਾਬਾ ਗੁਰਬਖ਼ਸ਼ ਸਿੰਘ ਜੀ ਦਾ ਸਾਰਾ ਸਰੀਰ ਵੈਰੀ ਦੇ ਵਾਰਾਂ ਨਾਲ ਲੀਰੋ ਲੀਰ ਹੋ ਗਿਆ। ਉਹ ਧਰਮ ਉਤੋਂ ਜਾਨ ਵਾਰ ਕੇ ਸੱਚ ਖੰਡ ਜਾ ਵੱਸੇ। ਇਹ ਘਟਨਾ ਸੰਨ ੧੨੫੭ ਈ. ਦੀ ਹੈ। ਬਾਬਾ ਜੀ ਦਾ ਸ਼ਹੀਦ ਗੰਜ ਅਕਾਲ ਤਖ਼ਤ ਸਾਹਿਬ ਦੇ ਪਿਛਲੇ ਪਾਸੇ ਹੈ।

ਜਹਾਨ ਖ਼ਾਂ ਨੇ ਅੰਮ੍ਰਿਤਸਰ 'ਤੇ ਕਬਜ਼ਾ ਕਰ ਲਿਆ। ਉਸਨੇ ਅੰਮ੍ਰਿਤਸਰ ਸਰੋਵਰ ਦਾ ਬਹੁਤ ਸਾਰਾ ਹਿੱਸਾ ਪੂਰ ਦਿੱਤਾ ਤੇ ਸਭ ਗੁਰਧਾਮਾਂ ਦੀ ਬੇਅਦਬੀ ਕੀਤੀ। ਸ਼ਹਿਰ ਦੀ ਹਿੰਦੂ ਸਿੱਖ ਵਸੋਂ ਉੱਤੇ ਮਨ-ਆਏ ਜ਼ੁਲਮ ਢਾਹੇ ਗਏ।

ਇਹਨਾਂ ਸਾਰੀਆਂ ਬੁਰਾਈਆਂ ਦਾ ਬਦਲਾ ਲੈਣ ਵਾਸਤੇ ਮਿਸਲ ਸ਼ਹੀਦਾਂ ਦੇ ਜਥੇਦਾਰ ਬਾਬਾ ਦੀਪ ਸਿੰਘ ਜੀ ਚੜ੍ਹ ਆਏ ਤੇ ੧੧ ਨਵੰਬਰ, ੧੭੫੭ ਈ. ਨੂੰ ਲੜ ਕੇ ਸ਼ਹੀਦੀ ਪਰਾਪਤ ਕਰ ਗਏ।*

ਪ੍ਰਸੰਗ ਲਿਖਿਆ ੧੯-੫-੫੦ ਈ.

ਸਮਾਪਤ

---

* ਵੇਖੋ 'ਸਿੱਖ ਰਾਜ ਕਿਵੇਂ ਬਣਿਆਂ?' ਤੇ 'ਸੀਤਲ ਤਰੰਗਾਂ'

ੴ ਸਤਿਗੁਰ ਪ੍ਰਸਾਦਿ॥

## ਪ੍ਰਸੰਗ

# ਬਾਬਰ ਦੀ ਚੱਕੀ

## *ਗੁਰੂ ਨਾਨਕ ਦੇਵ ਜੀ ਤੇ ਬਾਬਰ ਬਾਦਸ਼ਾਹ*

ਮੇਰੇ ਨਿਰੰਕਾਰੀ ਗੁਰੂ ਨਾਨਕ ਜੀ ਦਾ ਦਿਲ—ਹੰਕਾਰੀ ਮਾਇਆ-ਧਾਰੀਆਂ ਨਾਲੋਂ—ਰੱਬ ਦੇ ਰੰਗ ਵਿਚ ਰੱਤਿਆਂ ਗ਼ਰੀਬਾਂ ਨਾਲ ਵਧੇਰੇ ਪਰਚਦਾ ਸੀ। ਉਹਨਾਂ ਆਪਣੇ ਖ਼ਿਆਲਾਂ ਦਾ ਪ੍ਰਚਾਰ ਭਾਈ ਲਾਲੋ ਦੀ ਝੁੱਗੀ ਤੋਂ ਆਰੰਭ ਕੀਤਾ ਸੀ। ਮਲਕ ਭਾਗੋ ਦੀਆਂ ਪੂਰੀਆਂ ਦੀ ਥਾਂ ਹਜ਼ੂਰ ਨੇ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਨੂੰ ਅਪਣਾਇਆ ਸੀ।

ਦੂਜੀ ਵਾਰ ਗੁਰਦੇਵ ਫਿਰ ਸੈਦਪੁਰ (ਏਮਨਾਬਾਦ) ਆਏ। ਆਪ ਵਸੋਂ ਤੋਂ ਬਾਹਰ ਰੋੜਾਂ ਦੀ ਵਿਛਾਈ* 'ਤੇ ਬਿਰਾਜੇ। ਏਥੇ ਹੀ ਹਜ਼ੂਰ ਨੇ ਭਾਈ ਲਾਲੋ ਨੂੰ ਸੱਦ ਘੱਲਿਆ। ਭਾਈ ਲਾਲੋ ਨੇ ਆ ਕੇ ਬੜੀ ਸ਼ਰਧਾ ਨਾਲ ਸੇਵਾ ਕੀਤੀ। ਗੱਲਾਂ ਬਾਤਾਂ ਕਰਦਿਆਂ-ਕਰਦਿਆਂ ਭਾਈ ਲਾਲੋ ਨੇ ਸੈਦਪੁਰ ਦੇ ਪਠਾਣ ਹਾਕਮਾਂ ਦੀਆਂ ਜ਼ੁਲਮੀਂ ਕਰਤੂਤਾਂ ਦਾ ਹਜ਼ੂਰ ਅੱਗੇ ਇਉਂ ਗਿਲ੍ਹਾ ਕੀਤਾ :

## ਬੈਂਤ

ਲਾਲੋ ਕਿਹਾ :—ਕੀ ਕਰਾਂ ਬਿਆਨ ਬਾਬਾ
ਜਿਹੜੀ ਜ਼ਾਲਮਾਂ ਨੇ ਅੱਤ ਚਾਈ ਹੋਈ ਏ
ਪਰਜਾ ਨਾਲ ਮਨ ਮਰਜ਼ੀਆਂ ਕਰਨ ਪਾਪੀ
ਇਹਨਾਂ ਰੱਬ ਦੀ ਹੋਂਦ ਭੁਲਾਈ ਹੋਈ ਏ
ਸੂਰਜ ਧਰਮ ਦਾ ਕਿਤੇ ਨਾ ਨਜ਼ਰ ਆਉਂਦਾ
ਇਹਨਾਂ ਰਾਤ ਕੁਕਰਮਾਂ ਦੀ ਪਾਈ ਹੋਈ ਏ
ਸਤ ਛਡਦੇ ਨਹੀਂ ਸਤਵੰਤੀਆਂ ਦਾ
ਤੇ ਗ਼ਰੀਬਾਂ ਦੀ ਰੱਤ ਸੁਕਾਈ ਹੋਈ ਏ

---

* ਇਸ ਥਾਂ ਦਾ ਨਾਮ ਗੁਰਦੁਆਰਾ 'ਰੋੜੀ ਸਾਹਿਬ' ਏਮਨਾਬਾਦ ਹੈ।

ਵਗਦੀ ਜ਼ੁਲਮ ਹੰਕਾਰ ਦੀ ਲੋਅ ਅੰਦਰ
ਸੋਹਲ ਕਲੀ ਹਰ ਇਕ ਕੁਮਲਾਈ ਹੋਈ ਏ
ਚੋ ਕੇ ਖ਼ੂਨ ਹਜ਼ਾਰਾਂ ਨਿਤਾਣਿਆਂ ਦਾ
ਸੁਰਖੀ ਬੁਲ੍ਹਾਂ 'ਤੇ ਡਾਢਿਆਂ ਲਾਈ ਹੋਈ ਏ
ਕਈਆਂ ਜਿਉਂਦਿਆਂ ਜੀਆਂ ਦੀ ਕੱਢ ਚਰਬੀ
ਮਹਿਲੀਂ ਕਿਸੇ ਨੇ ਜੋਤ ਜਗਾਈ ਹੋਈ ਏ
ਜਾਣੋ ਸੱਚ, ਸ਼ੈਤਾਨ ਦੀ ਆਤਮਾ ਹੀ
ਇਹਨਾਂ ਹਾਕਮਾਂ ਵਿਚ ਸਮਾਈ ਹੋਈ ਏ

ਗ਼ਰੀਬਾਂ ਨਾਲ ਇਹ ਅਨਿਆਂ ਹੁੰਦਾ ਸੁਣ ਕੇ ਗੁਰੂ ਨਾਨਕ ਦੇਵ ਜੀ ਦਾ ਦਿਲ ਦਰਦ ਨਾਲ ਭਰ ਗਿਆ। ਨਿਰਦਈ ਹਾਕਮਾਂ ਦਾ ਕਹਿਰ ਹਜ਼ੂਰ ਦੀਆਂ ਅੱਖਾਂ ਸਾਮ੍ਹਣੇ ਆ ਗਿਆ। ਬੜਾ ਚਿਰ ਮਹਾਰਾਜ ਨੇਤਰ ਬੰਦ ਕਰ ਕੇ ਕੁਛ ਸੋਚਦੇ ਰਹੇ। ਫਿਰ ਭਾਈ ਲਾਲੋ ਵੱਲ ਵੇਖ ਕੇ ਆਪ ਨੇ ਫ਼ੁਰਮਾਇਆ, "ਭਾਈ ਲਾਲੋ ! ਰੱਬ ਦੀ ਦਰਗਾਹ ਵਿੱਚ ਇਸ ਧੱਕੇਸ਼ਾਹੀ ਦੇ ਵਿਰੁੱਧ ਹਾ-ਹਾ-ਕਾਰ ਮੱਚੀ ਹੋਈ ਹੈ। ਡਾਢੇ ਹਾਕਮਾਂ ਨੂੰ ਕੀਤੀ ਦਾ ਫਲ ਭੋਗਣਾ ਹੀ ਪਵੇਗਾ। ਥੋੜ੍ਹੇ ਦਿਨ ਹੋਰ ਉਡੀਕ ਕਰ, ਤੂੰ ਏਥੇ ਬਹੁਤ ਕੁਛ ਵੇਖੇਂਗਾ। ਜਿਥੇ ਅੱਜ ਗੁਲਾਲ ਉਡ ਰਿਹਾ ਹੈ, ਓਥੇ ਲਹੂ ਦੀ ਹੋਲੀ ਖੇਡੀ ਜਾਇਗੀ। ਡਾਢਾ ਚੜ੍ਹ ਕੇ ਆ ਰਿਹਾ ਹੈ।"

## ਰਸਾਲੂ

ਸਤਿਗੁਰੂ ਸੱਚੇ ਬੋਲਦੇ, ਮੁੱਖੋਂ ਸ਼ਬਦ ਭਿਆਨਕ ਕਹਿਣ
ਚੜ੍ਹ ਕੇ ਡਾਢਾ ਆ ਰਿਹਾ, ਏਥੇ ਗਿਣ ਗਿਣ ਬਦਲੇ ਲੈਣ
ਹੋਣੀ ਸਿਰ 'ਤੇ ਕੂਕਦੀ, ਜੋਹਦੀ ਜਿਉਂ ਬਾਲਾਂ ਨੂੰ ਡੈਣ
ਗਰੜ ਗੁਟਾਰਾਂ ਮਾਰਦੇ, ਇਕ ਦਿਨ ਬਾਜ਼ ਤਿੰਨ੍ਹਾਂ ਤੇ ਪੈਣ
ਮਹਿਲਾਂ ਵਿਚੋਂ ਸੁਣੇਗਾ, ਕੱਲ੍ਹ ਨੂੰ ਗੀਤਾਂ ਦੀ ਥਾਂ ਵੈਣ
ਰੱਤ ਦੇ ਹੰਝੂ ਰੋਣਗੇ, ਸੁੰਦਰ ਕੱਜਲੇ ਵਾਲੇ ਨੈਣ
ਦਿਨ ਨੂੰ ਸੇਜਾਂ ਮਾਣਦੇ, ਉਹਨਾਂ ਰੋਂਦਿਆਂ ਬੀਤੂ ਰੈਣ
ਜਿਉਂਦੇ ਵਿਛੜ ਜਾਣਗੇ, ਮਿੱਤਰ, ਮਾਂ, ਪੁੱਤ, ਭਾਈ-ਭੈਣ

ਸੁਣ ਕੇ ਭਾਈ ਲਾਲੋ ਦਾ ਦਿਲ ਡਹਿਲ ਗਿਆ। ਮਰਦਾਨੇ ਦੇ ਚਿਹਰੇ 'ਤੇ ਉਦਾਸੀ ਛਾ ਗਈ। ਉਹਨਾਂ ਦੋਹਾਂ ਨੇ ਹੱਥ ਬੰਨ੍ਹ ਕੇ ਕਿਹਾ, "ਮਹਾਰਾਜ ! ਅਜਿਹੇ

ਭਿਆਨਕ ਵਾਕ ਨਾ ਕਹੋ। ਜਿਵੇਂ ਜਾਣੋ, ਬਖ਼ਸ਼ ਲਵੋ। ਆਪ ਜੀ ਦੇ ਵਾਕ ਆਹਲੇ ਨਹੀਂ ਜਾਣਗੇ।"

ਹਜ਼ੂਰ ਨੇ ਫਿਰ ਕਿਹਾ, "ਭਾਈ ਲਾਲੋ ! ਅਸੀਂ ਆਪਣੇ ਵੱਲੋਂ ਨਹੀਂ ਕਹਿ ਰਹੇ। ਜੋ ਸਾਡੇ ਮਾਲਕ ਦਾ ਹੁਕਮ ਆਉਂਦਾ ਹੈ, ਅਸੀਂ ਓਹਾ ਲੋਕਾਂ ਨੂੰ ਸੁਣਾਉਂਦੇ ਹਾਂ। ਸੁਣ, ਸਾਡਾ 'ਨਿਰਭਉ' ਤੇ 'ਨਿਰਵੈਰ' 'ਕਰਤਾ ਪੁਰਖੁ' ਕਹਿ ਰਿਹਾ ਹੈ :

ਤਿਲੰਗ ਮਹਲਾ ੧ ॥
ਜੈਸੀ ਮੈ ਆਵੈ ਖਸਮ ਕੀ ਬਾਣੀ
ਤੈਸੜਾ ਕਰੀ ਗਿਆਨੁ ਵੇ ਲਾਲੋ।
ਪਾਪ ਕੀ ਜੰਞ ਲੈ ਕਾਬਲਹੁ ਧਾਇਆ
ਜੋਰੀ ਮੰਗੈ ਦਾਨੁ ਵੇ ਲਾਲੋ।
ਸਰਮੁ ਧਰਮੁ ਦੁਇ ਛਪਿ ਖਲੋਏ
ਕੂੜੁ ਫਿਰੈ ਪਰਧਾਨੁ ਵੇ ਲਾਲੋ।
ਕਾਜੀਆ ਬਾਮਣਾ ਕੀ ਗਲ ਥਕੀ
ਅਗਦੁ ਪੜੈ ਸੈਤਾਨੁ ਵੇ ਲਾਲੋ।
ਮੁਸਲਮਾਨੀਆ ਪੜਹਿ ਕਤੇਬਾ
ਕਸਟ ਮਹਿ ਕਰਹਿ ਖੁਦਾਇ ਵੇ ਲਾਲੋ।
ਜਾਤਿ ਸਨਾਤੀ ਹੋਰਿ ਹਿਦਵਾਣੀਆ
ਏਹਿ ਭੀ ਲੇਖੈ ਲਾਇ ਵੇ ਲਾਲੋ।
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ
ਰਤੁ ਕਾ ਕੁੰਗੂ ਪਾਇ ਵੇ ਲਾਲੋ॥੧॥

ਗੁਰੂ ਮਹਾਰਾਜ ਇਹ ਸ਼ਬਦ ਗਾ ਰਹੇ ਸਨ, ਜਾਂ ਇਕ ਪੰਡਤ ਨੇ ਆ ਕੇ ਸ਼ਰਧਾ ਵਜੋਂ ਫੁੱਲਾਂ ਦੀ ਟੋਕਰੀ ਭੇਟਾ ਧਰੀ। ਹਜ਼ੂਰ ਦੇ ਮੂੰਹੋਂ ਅਜੇਹੇ ਕਰੜੇ ਵਾਕ ਸੁਣ ਕੇ ਪੰਡਤ ਚਰਨਾਂ 'ਤੇ ਢਹਿ ਕੇ ਕਹਿਣ ਲੱਗਾ, "ਕ੍ਰਿਪਾ ਨਿਧਾਨ ! ਬਖ਼ਸ਼ ਲਵੋ। ਆਪ ਬਖ਼ਸ਼ਿੰਦ ਹੋ, ਗੁਨਾਹਗਾਰਾਂ 'ਤੇ ਦਇਆ ਕਰੋ।"

ਉਸ ਦਾ ਖ਼ਿਆਲ ਸੀ ਕਿ ਗੁਰੂ ਜੀ ਕਿਸੇ ਗੱਲੋਂ ਨਾਰਾਜ਼ ਹੋ ਕੇ ਸਰਾਪ ਦੇ ਰਹੇ ਹਨ। ਪੰਡਤ ਦਾ ਭਾਵ ਸਮਝ ਕੇ ਹਜ਼ੂਰ ਨੇ ਕਿਹਾ, "ਪੰਡਤ ਜੀ ! ਅਸੀਂ ਸਰਾਪ ਨਹੀਂ ਦੇ ਰਹੇ, ਸਗੋਂ ਅਸੀਂ ਤਾਂ ਉਸ ਸਰਬ-ਸ਼ਕਤੀਮਾਨ ਦੇ 'ਹੁਕਮ' ਸੁਣਾ ਰਹੇ ਹਾਂ। ਬਾਬਰ ਚੜ੍ਹ ਕੇ ਆ ਰਿਹਾ ਹੈ। ਸੈਦਪੁਰ ਦਾ ਹਾਲ ਮਾੜਾ ਹੋਣ

ਵਾਲਾ ਹੈ। ਅਸੀਂ ਉਸ ਰਜ਼ਾਈ ਦਾ ਹੁਕਮ ਮੰਨ ਕੇ ਇਹ ਕੌਤਕ ਵੇਖਣ ਵਾਸਤੇ ਆਏ ਹਾਂ। ਏਥੋਂ ਚਾਰ ਮੀਲ ਦੂਰ ਇਕ ਸੁੱਕਾ ਹੋਇਆ ਛੱਪੜ ਹੈ। ਤੁਸੀਂ ਭਾਈ ਲਾਲੋ ਦੇ ਨਾਲ—ਸਣੇ ਪਰਵਾਰ—ਓਥੇ ਜਾ ਰਹੋ। ਤੁਹਾਡੇ ਸਿਰ ਕੋਈ ਬਿਪਤਾ ਨਹੀਂ ਆਵੇਗੀ।"*

ਭਾਈ ਲਾਲੋ ਤੇ ਉਹ ਪੰਡਤ, ਗੁਰੂ ਜੀ ਦਾ ਹੁਕਮ ਮੰਨ ਕੇ, ਸਣੇ ਪਰਵਾਰ ਉਸ ਛੱਪੜ ਵਿਚ ਜਾ ਲੁਕੇ। ਉਹ ਬਾਬਰ ਦੇ ਕਹਿਰ ਤੋਂ ਬਚ ਗਏ।

ਜ਼ਹੀਰੁੱਦੀਨ ਬਾਬਰ, ਰਿਆਸਤ ਫ਼ਰਗ਼ਾਨਾ (ਅੱਜ ਕਲ੍ਹ ਰੂਸੀ ਤੁਰਕਿਸਤਾਨ ਵਿਚ ਹੈ) ਦੇ ਹਾਕਿਮ ਉਮਰ ਸ਼ੇਖ ਮਿਰਜ਼ਾ ਦਾ ਪੁੱਤਰ ਸੀ। ਪਿਤਾ ਵੱਲੋਂ ਉਹ ਤੈਮੂਰ ਘਰਾਣੇ ਵਿਚੋਂ ਸੀ ਤੇ ਮਾਤਾ ਵੱਲੋਂ ਚੰਗੇਜ਼ ਖ਼ਾਂ ਦੀ ਨਸਲ ਵਿਚੋਂ। ਬਾਬਰ ਬਾਰਾਂ ਸਾਲ ਦਾ ਸੀ, ਜਦ ਉਹਦਾ ਪਿਉ ਮਰ ਗਿਆ। ਉਹਦੇ ਸ਼ਰੀਕਾਂ ਨੇ ਉਸ ਦੀ ਰਿਆਸਤ ਖੋਹ ਲਈ। ਦਸ ਕੁ ਸਾਲ ਤਕ ਬਾਬਰ ਮੁਸੀਬਤਾਂ ਵਿਚ ਭਟਕਦਾ ਫਿਰਿਆ, ਪਰ ਉਹਨੇ ਹਿੰਮਤ ਨਾ ਹਾਰੀ। ਅੰਤ ੧੫੦੪ ਈ. ਵਿਚ ਉਹਨੇ ਕਾਬਲ 'ਤੇ ਕਬਜ਼ਾ ਕਰ ਕੇ ਆਪਣੀ ਬਾਦਸ਼ਾਹੀ ਕਾਇਮ ਕਰ ਲਈ। ਫਿਰ ਹਿੰਦੁਸਤਾਨ ਜਿੱਤਣ ਵਾਸਤੇ ਉਸਨੇ ਦਰਿਆ ਅਟਕ ਟੱਪ ਕੇ ਕਈ ਹਮਲੇ ਕੀਤੇ। ਅੰਤ ੧੫੨੬ ਈ. ਵਿਚ ਪਾਨੀਪਤ ਦੀ ਪਹਿਲੀ ਲੜਾਈ ਜਿੱਤ ਕੇ ਉਹ ਦਿੱਲੀ ਦਾ ਬਾਦਸ਼ਾਹ ਬਣ ਗਿਆ।

੧੫੨੧ ਈ. ਵਿਚ ਬਾਬਰ ਤਿੱਜੀ ਵਾਰ ਹਿੰਦ ਉੱਤੇ ਚੜ੍ਹ ਆਇਆ। ਸਭ ਤੋਂ ਪਹਿਲਾਂ ਉਹਨੇ ਹਮਲਾ ਕਰ ਕੇ ਭੇਹਰਾ ਸ਼ਹਿਰ ਉਜਾੜਿਆ। ਫਿਰ ਉਹ ਸਿਆਲਕੋਟ ਉੱਤੇ ਪਿਆ। ਓਥੋਂ ਦੇ ਲੋਕਾਂ ਬਾਬਰ ਦੀ ਈਨ ਮੰਨ ਕੇ ਜਾਨ ਬਚਾ ਲਈ। ਫਿਰ ਬਾਬਰ ਨੇ ਸੈਦਪੁਰ (ਏਮਨਾਬਾਦ) ਉੱਤੇ ਧਾਵਾ ਕੀਤਾ। ਓਥੋਂ ਦੇ ਹਾਕਮ ਅੱਗੇ ਵਧ ਕੇ ਲੜੇ, ਪਰ ਹਾਰ ਗਏ।

## ਸਾਕਾ

ਚੜ੍ਹਿਆ ਬਾਬਰ ਬਾਦਸ਼ਾਹ ਫਿਰ ਗਈ ਦੁਹਾਈ
ਮਾਨੋਂ ਲੱਖਾਂ ਜੀਆਂ ਲਈ ਚੜ੍ਹ ਪਰਲੋ ਆਈ
ਏਮਨਾਬਾਦੀ ਹਾਕਮਾਂ ਰਣ ਤੇਗ਼ ਉਠਾਈ
ਔਪਰ ਲੜ ਕੇ ਹਾਰ ਗਏ ਗਈ ਪੇਸ਼ ਨਾ ਕਾਈ
ਫਿਰ ਜੇਤੂ ਜਰਨੈਲ ਨੇ ਕੀਤੀ ਮਨ ਆਈ

---

* ਨਾਨਕ ਪ੍ਰਕਾਸ਼ (ਕ੍ਰਿਤ ਭਾਈ ਸੰਤੋਖ ਸਿੰਘ ਜੀ) ਅਧਿਆਇ ੨੭, ਪੰਨਾ ੧੯੯।

ਪਲ ਵਿਚ ਵੱਸਦੇ ਸ਼ਹਿਰ ਦੀ ਇੱਟ ਇੱਟ ਖੜਕਾਈ
ਨਦੀਆਂ ਚਲੀਆਂ ਲਹੂ ਦੀਆਂ ਮਿਝ ਘਾਣੀ ਪਾਈ
ਲੋਥਾਂ ਰੁਲਣ ਨਖ਼ਸਮੀਆਂ ਮਰ ਮੌਤ ਅਣਿਆਈ

ਚਲ਼ਨਹੀਨ ਆਦਮੀ ਮੈਦਾਨ ਵਿਚ ਖਲੋ ਕੇ ਕਦੇ ਨਹੀਂ ਲੜ ਸਕਦੇ। ਸੈਦਪੁਰ ਦੇ ਪਠਾਣ, ਬਾਬਰ ਦੀਆਂ ਫ਼ੌਜਾਂ ਦੇ ਸਾਮ੍ਹਣੇ ਖਲੋ ਨਾ ਸਕੇ। ਉਹਨਾਂ ਵਿਚੋਂ ਕੁਛ ਮਾਰੇ ਗਏ ਤੇ ਰਹਿੰਦੇ ਨਸ ਗਏ। ਜੇਤੂ ਬਾਬਰ ਨੇ ਫਿਰ ਗ਼ੁੱਸਾ ਨਿਰਦੋਸ਼ ਪਰਜਾ ਉੱਤੇ ਕਢਿਆ। ਪਹਿਲਾਂ ਵੱਸਦੇ ਘਰ ਢਾਹੇ। ਦੱਬੀ ਹੋਈ ਦੌਲਤ ਕਢਾਈ ਤੇ ਆਕੜੀਆਂ ਹੋਈਆਂ ਧੌਣਾਂ ਤਲਵਾਰ ਨਾਲ ਝੁਕਾਈਆਂ। ਫਿਰ ਬਾਲ-ਬੱਚੇ ਤੇ ਇਸਤਰੀਆਂ ਮਰਦ-ਸਭ-ਢੱਕਾਂ ਵਾਂਗ ਬੰਨ੍ਹ ਕੇ ਅੱਗੇ ਲਾ ਲਏ।

## ਵਾਰ

ਸ਼ਹਿਰ ਲੁੱਟ ਲਿਆ ਬਾਬਰ ਬਾਦਸ਼ਾਹ
ਦਿੱਤੀ ਇੱਟ ਨਾਲ ਇੱਟ ਖੜਕੱਾ
ਉਸ ਵਸਦੇ ਮਹਿਲ ਅਟਾਰੀਆਂ
ਦਿੱਤੇ ਧਰਤੀ ਦੇ ਨਾਲ ਮਿਲੱਾ
ਉਸ ਦੱਬੀਆਂ ਨੀਹਾਂ ਵਿਚ ਦੌਲਤਾਂ
ਲਈਆਂ ਮਾਲਕਾਂ ਦੇ ਹੱਥੀਂ ਕਢਵੱਾ
ਉਸ ਰੰਗਲੇ ਪੰਘੂੜੇ ਝੂਟਦੇ
ਦਿੱਤੇ ਖ਼ੂੰਨ ਦੀ ਨਦੀ ਰੁੜ੍ਹੱਾ
ਵੰਗਾਂ ਸੱਜ-ਮੁਕਲਾਈਆਂ ਦੀਆਂ ਤੋੜ ਕੇ
ਗੀਝਾਂ ਵਾਂਗ ਖ਼ਾਕ ਦਿੱਤੀਆਂ ਰੁਲੱਾ
ਹੱਥੀਂ ਬੱਧੀਆਂ ਮੌਲੀਆਂ ਰਹਿ ਗਈਆਂ
ਲਾੜੇ ਮੌਤ ਨਾਲ ਦਿਤੇ ਪਰਨੱਾ
ਉਹਨੇ ਬੰਨ੍ਹ ਲਏ ਮਾਂਵਾਂ ਦੇ ਲਾਡਲੇ
ਅਤੇ ਭੈਣਾਂ ਦੇ ਬੰਨ੍ਹ ਲਏ ਭਰੱਾ
ਖਲੀ ਹਾਰੇ ਹੋਏ ਦੇਸ਼ ਦੀ ਬਹਾਦਰੀ
ਸਿਰ ਜੇਤੂਆਂ ਦੇ ਸਾਮ੍ਹਣੇ ਝੁਕੱਾ

ਜਿਸ ਪਾਸੇ ਨਿਗ੍ਹਾ ਮਾਰੋ, ਢੱਠੇ ਹੋਏ ਮਹਿਲਾਂ ਦੇ ਖੋਲਿਆਂ ਵਿਚ ਲੋਥਾਂ ਰੁਲਦੀਆਂ ਨਜ਼ਰ ਆ ਰਹੀਆਂ ਸਨ। ਜਿਹੜੇ ਤਲਵਾਰ ਤੋਂ ਬਚ ਗਏ, ਉਹ ਕੈਦੀ ਬਣੱਾ ਲਏ ਗਏ। ਲੁੱਟ ਦਾ ਅਸਬਾਬ ਪੰਡਾਂ ਬੰਨ੍ਹ ਕੇ ਕੈਦੀਆਂ ਦੇ ਸਿਰੀਂ

ਚੁਕੱਾ ਲਿਆ ਗਿਆ। ਬਾਬਰ ਦਾ ਡੇਰਾ ਵਸੋਂ ਤੋਂ ਦੋ-ਤਿੰਨ ਮੀਲ ਦੂਰ ਸੀ। ਸਭ ਢੱਕਾਂ ਓਸ ਪਾਸੇ ਤੋਰ ਦਿੱਤੀਆਂ ਗਈਆਂ।

ਗੁਰੂ ਨਾਨਕ ਨਿਰੰਕਾਰੀ ਨੂੰ ਵੀ ਕੈਦੀਆਂ ਨਾਲ ਫੜ ਲਿਆ ਗਿਆ। ਨਾਲ ਹੀ ਭਾਈ ਮਰਦਾਨਾ ਵੀ ਕੈਦੀ ਬਣਾਇਆ ਗਿਆ। ਇਹ ਢੱਕਾਂ ਬਾਬਰ ਦੇ ਇਕ ਅਫ਼ਸਰ ਮੀਰ ਖ਼ਾਨ ਦੀ ਨਿਗਰਾਨੀ ਥੱਲੇ ਜਾ ਰਹੀਆਂ ਸਨ। ਮੀਰ ਖ਼ਾਨ ਨੇ ਆਪਣਾ ਘੋੜਾ ਮਰਦਾਨੇ ਨੂੰ ਫੜੱਾ ਦਿੱਤਾ। ਗੁਰੂ ਮਹਾਰਾਜ ਦੇ ਸਿਰ 'ਤੇ ਬਾਕੀ ਕੈਦੀਆਂ ਵਾਂਗ ਪੰਡ ਧਰੀ ਹੋਈ ਸੀ। ਮਹਿਲਾਂ ਦੇ ਅੰਦਰ ਰੇਸ਼ਮੀ ਪਰਦਿਆਂ ਵਿਚ ਰਹਿਣ ਵਾਲੀਆਂ ਸੁੰਦਰੀਆਂ ਸਿਰਾਂ 'ਤੇ ਭਾਰ ਚੁਕੀ ਰੋਂਦੀਆਂ ਜਾ ਰਹੀਆਂ ਸਨ। ਹਿੰਦਵਾਣੀਆਂ ਤੇ ਪਠਾਣੀਆਂ ਇਕੋ ਮੁਸੀਬਤ ਵਿਚ ਫਸੀਆਂ ਹੋਈਆਂ ਸਨ। ਹਿੰਦੂਆਂ ਤੇ ਮੁਸਲਮਾਨਾਂ ਦੀਆਂ ਚੀਕਾਂ ਕੱਠੀਆਂ ਮਿਲ ਕੇ ਉਠ ਰਹੀਆਂ ਸਨ। ਇਹ ਦੁਰਘਟਨਾ ਵੇਖ ਕੇ ਹਜ਼ੂਰ ਦਾ ਦਿਲ ਭਰ ਆਇਆ। ਆਪ ਬੋਲੇ, "ਮਰਦਾਨਿਆਂ ! ਵੇਖ ਡਾਢੇ ਦੇ ਰੰਗ।"

## ਮਿਰਜ਼ਾ

ਕਹਿੰਦੇ ਸਤਿਗੁਰੂ :- ਤਕ ਮਰਦਾਨਿਆਂ !
ਕੀ ਖੇਲ ਰਚੇ ਕਰਤਾਰ
ਕੱਲ੍ਹ ਮਹਿਲੀਂ ਹੁਕਮ ਚਲਾਉਂਦੀਆਂ
ਅੱਜ ਫੜੀਆਂ ਵੇਖ ਵੰਗਾਰ
ਜਿਨ੍ਹਾਂ ਫੁੱਲ ਸਨ ਭਾਰੇ ਲਗਦੇ
ਅੱਜ ਸਿਰ 'ਤੇ ਤੱਕ ਲੈ ਭਾਰ
ਕੱਲ੍ਹ ਪਾਨ ਸੁਪਾਰੀ ਖਾਂਦੀਆਂ
ਅੱਜ ਹਉਕੇ ਬਣੇ ਆਹਾਰ
ਜੋ ਚੰਦ ਤੋਂ ਕੱਲ੍ਹ ਸ਼ਰਮਾਂਦੀਆਂ
ਰਿਹਾ ਸੂਰਜ ਨੇਜ਼ੇ ਮਾਰ
ਕੱਲ੍ਹ ਪਹਿਨਣ ਮਾਲਾ ਹੀਰਿਆਂ
ਅੱਜ ਗਲ ਹੰਝੂਆਂ ਦੇ ਹਾਰ
ਪਈ ਰੋਵੇ ਅਣਖ ਜੁਆਨ ਦੀ
ਕੋਈ ਰੋਂਦੀ ਤੱਕ ਮੁਟਿਆਰ

ਸਭ ਝੱਲਣਾ ਪੈਂਦਾ 'ਸੀਤਲਾ'
ਜਦ ਕਿਸਮਤ ਜਾਵੇ ਹਾਰ

ਮਜ਼ਲੂਮਾਂ ਦੀਆਂ ਤੇਜ਼ ਹੋ ਰਹੀਆਂ ਪੁਕਾਰਾਂ ਨੇ ਹਜ਼ੂਰ ਦੇ ਅੰਦਰ ਤੂਫ਼ਾਨ ਮਚੱ ਦਿੱਤਾ। ਗੁਰੂ ਜੀ ਨੇ ਫਿਰ ਕਿਹਾ, "ਮਰਦਾਨਿਆਂ ! ਜ਼ਰਾ ਰਬਾਬ ਛੇੜ, ਰੱਬੀ ਸੱਦ ਗਾਵੀਏਂ। ਜੋ ਉਹ ਵਿਖਾਉਂਦਾ ਹੈ, ਉਹਨੂੰ ਸ਼ਬਦਾਂ ਦਾ ਰੂਪ ਦੇਈਏ। ਜੋ ਉਹ ਬੁਲਾਉਂਦਾ ਹੈ, ਉਹ ਬੋਲੀਏ।"

ਮਰਦਾਨੇ ਨੇ ਸਿਰ ਝੁਕਾ ਕੇ ਕਿਹਾ, "ਗੁਰੂ ਬਾਬਾ! ਇਹ ਘੋੜਾ ਬੜਾ ਅੱਥਰਾ ਹੈ। ਮੈਂ ਮੁਸ਼ਕਲ ਨਾਲ ਏਸ ਨੂੰ ਸੰਭਾਲ ਰਿਹਾ ਹਾਂ। ਮੈਂ ਤਾਂ ਪੰਡ ਚੁੱਕਣ ਵਾਲਿਆਂ ਨਾਲੋਂ ਵੀ ਔਖਾ ਹਾਂ। ਡਰਦਾ ਹਾਂ ਕਿ ਜੇ ਕਿਤੇ ਇਹ ਲਗਾਮ ਛੁਡਾ ਕੇ ਭੱਜ ਗਿਆ, ਤਾਂ ਮੇਰੇ ਨਾਲ ਨਿਰਦਈ ਹਾਕਮ ਕੀ ਸਲੂਕ ਕਰਨਗੇ। ਫ਼ਰਮਾਓ, ਇਸ ਹਾਲਤ ਵਿਚ ਮੈਂ ਕਿਵੇਂ ਰਬਾਬ ਵਜਾ ਸਕਦਾ ਹਾਂ !"

ਗੁਰੂ ਜੀ ਨੇ ਫ਼ੁਰਮਾਇਆ ! "ਮਰਦਾਨਿਆਂ ! ਅਕਾਲ ਪੁਰਖ 'ਤੇ ਭਰੋਸਾ ਰਖ ਕੇ ਘੋੜੇ ਦੀ ਵਾਗ ਛੱਡ ਦੇ। ਇਹ ਆਪੇ ਮਗਰ ਤੁਰਿਆ ਆਵੇਗਾ। ਤੂੰ ਰਬਾਬ ਵਜਾ, ਅਸੀਂ ਉਸ ਦੇ ਸੱਦ ਗਾਵੀਏਂ।"

ਗੁਰੂ ਮਹਾਰਾਜ ਦਾ ਹੁਕਮ ਮੰਨ ਕੇ ਮਰਦਾਨੇ ਨੇ ਘੋੜੇ ਦੀ ਵਾਗ ਉਸਦੀ ਧੌਣ 'ਤੇ ਸੁੱਟ ਦਿੱਤੀ ਤੇ ਆਪ ਰਬਾਬ ਵਜਾਉਣ ਲੱਗ ਪਿਆ। ਘੋੜਾ ਸਿਰ ਸੁੱਟੀ ਮਰਦਾਨੇ ਦੇ ਪਿਛੇ ਲੱਗਾ ਆ ਰਿਹਾ ਸੀ। ਮਰਦਾਨਾ ਰਬਾਬ ਵਜਾ ਰਿਹਾ ਸੀ ਤੇ ਗੁਰੂ-ਬਾਬਾ ਗਾ ਰਿਹਾ ਸੀ।

ਆਸਾ ਮਹਲਾ ੧ ॥

ਜਿਨ ਸਿਰਿ ਸੋਹਨਿ ਪਟੀਆਂ ਮਾਂਗੀ ਪਾਇ ਸੰਧੂਰੁ॥
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ॥
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ ਹਦੂਰਿ॥੧॥
ਆਦੇਸੁ ਬਾਬਾ ਆਦੇਸੁ।
ਆਦਿ ਪੁਰਖ ਤੇਰਾ ਅੰਤੁ ਨ ਪਾਇਆ
ਕਰਿ ਕਰਿ ਦੇਖਹਿ ਵੇਸ॥ ੧॥ ਰਹਾਉ॥
ਜਦਹੁ ਸੀਆ ਵਿਆਹੀਆ ਲਾੜੇ ਸੋਹਨਿ ਪਾਸਿ॥
ਹੀਡੋਲੀ ਚੜਿ ਆਈਆ ਦੰਦਖੰਡ ਕੀਤੇ ਰਾਸਿ॥
ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ॥੨॥

ਇਕ ਲਖੁ ਲਹਨਿ ਬਹਿਠੀਆਂ ਲਖੁ ਲਹਨਿ ਖੜੀਆ॥
ਗਰੀ ਛੁਹਾਰੇ ਖਾਂਦੀਆਂ ਮਾਣਨਿ ਸੇਜੜੀਆ॥
ਤਿਨ ਗਲਿ ਸਿਲਕਾ ਪਾਈਆ ਤੁਟਨਿ ਮੋਤ ਸਰੀਆ॥੩॥
ਧਨੁ ਜੋਬਨੁ ਦੁਇ ਵੈਰੀ ਹੋਏ, ਜਿਨੀ ਰਖੇ ਰੰਗੁ ਲਾਇ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ॥
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ॥੪॥
ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥
ਸਾਹਾਂ ਸੁਰਤਿ ਗਵਾਈਆ ਰੰਗ ਤਮਾਸੈ ਚਾਇ॥
ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ॥
ਇਕਨਾ ਵਖਤ ਖੁਆਈਅਹਿ ਇਕਨਾ ਪੂਜਾ ਜਾਇ॥
ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ॥
ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ॥੬॥
ਇਕਿ ਘਰਿ ਆਵਹਿ ਆਪਣੇ ਇਕ ਮਿਲਿ ਮਿਲਿ ਪੁਛਹਿ ਸੁਖ॥
ਇਕਨਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ॥
ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਨੁਖ॥੭॥

ਇਹ ਸ਼ਬਦ ਸੁਣ ਕੇ ਮੀਰ ਖ਼ਾਂ ਦੇ ਦਿਲ 'ਤੇ ਬੜਾ ਅਸਰ ਹੋਇਆ। ਉਹ ਵੇਖ ਰਿਹਾ ਸੀ ਕਿ ਘੋੜਾ ਖੁਲ੍ਹਾ ਹੀ ਮਰਦਾਨੇ ਦੇ ਮਗਰ ਆ ਰਿਹਾ ਸੀ ਤੇ ਉਹ ਆਪ ਲੀਨ ਹੋਇਆ ਰਬਾਬ ਵਜਾ ਰਿਹਾ ਸੀ। ਮੀਰ ਖ਼ਾਂ ਨੇ ਗੁਰੂ ਜੀ ਦੇ ਚਿਹਰੇ ਵੱਲ ਵੇਖਿਆ, ਤਾਂ ਹੈਰਾਨ ਰਹਿ ਗਿਆ। ਹਜ਼ੂਰ ਦਾ ਚਿਹਰਾ ਬੜਾ ਸ਼ਾਂਤ ਸੀ। ਇਉਂ ਭਾਸ ਰਿਹਾ ਸੀ, ਜਿਵੇਂ ਸਿਰ ਉਪਰਲੀ ਪੰਡ ਦਾ ਭਾਰ ਆਪ ਨੂੰ ਮਹਿਸੂਸ ਹੀ ਨਹੀਂ ਸੀ ਹੋ ਰਿਹਾ, ਮਾਨੋ ਪੰਡ ਸਿਰ ਉੱਤੇ ਹੈ ਹੀ ਨਹੀਂ। ਮਗਰ ਨਿਰਮਲ ਸ਼ੀਸ਼ੇ ਵਾਂਗ ਹਜ਼ਾਰਾਂ ਕੁਰਲਾ ਰਹੀਆਂ ਜਿੰਦਾਂ ਦਾ ਦੁੱਖ ਮਹਾਰਾਜ ਦੇ ਚਿਹਰੇ ਉੱਤੇ ਪ੍ਰਗਟ ਹੋ ਰਿਹਾ ਸੀ। ਵੇਖ ਕੇ ਮੀਰ ਖ਼ਾਨ ਏਨਾ ਪਰਭਾਵਤ ਹੋਇਆ ਕਿ ਉਹ ਸਾਰਾ ਹਾਲ ਬਾਬਰ ਬਾਦਸ਼ਾਹ ਨੂੰ ਦੱਸਣ ਵਾਸਤੇ ਚਲਾ ਗਿਆ।

ਦੂਜੇ ਪਾਸੇ, ਸਣੇ ਗੁਰੂ ਨਾਨਕ ਤੇ ਮਰਦਾਨੇ ਦੇ, ਕੈਦੀਆਂ ਨੂੰ ਬੰਦੀਖ਼ਾਨੇ ਵਿਚ ਪੁਚਾ ਦਿੱਤਾ ਗਿਆ। ਉਦਾਲੇ ਸਿਪਾਹੀਆਂ ਦੇ ਤੰਬੂ ਲਾ ਕੇ, ਵਿਚ ਖੁੱਲ੍ਹਾ ਵਿਹੜਾ ਛਡਿਆ ਹੋਇਆ ਸੀ, ਜੋ ਬੰਦੀਖ਼ਾਨੇ ਵਜੋਂ ਵਰਤਿਆ ਜਾ ਰਿਹਾ ਸੀ। ਮੁਗ਼ਲਾਂ ਦਿਆਂ ਘੋੜਿਆਂ ਵਾਸਤੇ ਦਾਨਾ ਦਲਣ ਲਈ ਤੇ ਫ਼ੌਜੀਆਂ ਦੀ ਲੋੜ

ਪੂਰੀ ਕਰਨ ਵਾਸਤੇ ਆਟਾ ਪੀਹਣ ਲਈ ਚੱਕੀਆਂ ਗੱਡੀਆਂ ਹੋਈਆਂ ਸਨ। ਜਿਨ੍ਹਾਂ ਸੁੰਦਰੀਆਂ ਨੇ ਕਦੇ ਹੱਥੀਂ ਘੜੇ 'ਚੋਂ ਪਾਣੀ ਪਾ ਕੇ ਨਹੀਂ ਸੀ ਪੀਤਾ, ਉਹ ਮੁਗ਼ਲਾਂ ਦਿਆਂ ਘੋੜਿਆਂ ਵਾਸਤੇ ਦਾਣਾ ਦਲ ਰਹੀਆਂ ਸਨ। ਰੱਬ ਦੇ ਰੰਗ, ਨਾਲ ਹੀ ਗੁਰੂ ਨਾਨਕ ਤੇ ਮਰਦਾਨਾ ਵੀ ਚੱਕੀਆਂ ਪੀਹ ਰਹੇ ਸਨ।

## ਕਬਿੱਤ

ਵੇਖਿਆ ਅਨੋਖਾ ਇਨਸਾਫ਼ ਬੰਦੀਖ਼ਾਨੇ ਵਿਚ
ਕੈਦੀ ਨਿਰਦੋਸ਼ਾਂ ਉਤੇ ਪਹਿਰਾ ਗੁਨਾਹਗਾਰਾਂ ਦਾ
ਗੀਤਾਂ ਦਾ ਸਵਾਦ ਆਵੇ ਚੀਕਾਂ ਵਿਚੋਂ ਡਾਢਿਆਂ ਨੂੰ
ਚਿੜੀਆਂ ਦੀ ਮੌਤ—ਕਹਿੰਦੇ—ਚੋਲ੍ਹ ਜਿਉਂ ਗਵਾਰਾਂ ਦਾ
ਪਾਪਾਂ ਦੇ ਪੁਤਾਂ ਦੇ ਥੱਲੇ ਪਿਸ ਰਹੀਆਂ ਰੀਝਾਂ ਅੱਜ
ਹਾਸਿਆਂ ਨੇ ਦੱਬ ਲਿਆ ਰੋਣਾ ਮੁਟਿਆਰਾਂ ਦਾ
ਦੁਖੀਆਂ ਦੇ ਦੁਖੜੇ ਨਿਵਾਰਨ ਨੂੰ 'ਸੀਤਲ' ਜੀ
ਪੀਹ ਰਿਹਾ ਏ ਚੱਕੀ ਬੈਠਾ ਪੁੰਜ ਉਪਕਾਰਾਂ ਦਾ

ਸਾਰੀ ਜੇਲ੍ਹ ਵਿਚ ਹਾ-ਹਾ-ਕਾਰ ਮੱਚੀ ਹੋਈ ਸੀ। ਜੇ ਕੋਈ ਸੋਹਲ ਜਿੰਦੜੀ ਚੱਕੀ ਪੂਰੇ ਜ਼ੋਰ ਨਾਲ ਨਾ ਚਲਾ ਸਕਦੀ, ਤਾਂ ਪਹਿਰੇਦਾਰ ਚਾਬਕਾਂ ਨਾਲ ਉਸਦੀ ਖੱਲ ਉਡਾਉਂਦੇ ਨਜ਼ਰ ਆਉਂਦੇ। ਜਿਉਂ-ਜਿਉਂ ਉਹ ਅਬਲਾ ਦੇਵੀਆਂ ਰੋਂਦੀਆਂ ਕੁਰਲਾਉਂਦੀਆਂ, ਤਿਉਂ-ਤਿਉਂ ਜਰਵਾਣੇ ਛੇੜਖ਼ਾਨੀ ਕਰਕੇ ਹੱਸਦੇ। ਕਈਆਂ ਸਤਵੰਤੀਆਂ ਦੇ ਸਤ ਡਾਢਿਆਂ ਦੀਆਂ ਬੁਰੀਆਂ ਕਾਮਨਾਵਾਂ ਦੀ ਭੇਟ ਹੋ ਗਏ। ਇਹ ਅਤਿਆਚਾਰ ਨਾ ਸਹਾਰਦੇ ਹੋਏ ਮੇਰੇ ਦਾਤਾਰ, ਰੱਬ ਦਾ ਬੂਹਾ ਖੜਾਕਉਣ 'ਤੇ ਮਜਬੂਰ ਹੋ ਗਏ।

ਦੂਜੇ ਪਾਸੇ ਜਿੱਤ ਦੇ ਨਸ਼ੇ ਵਿਚ ਚੂਰ ਬਾਦਸ਼ਾਹ ਬਾਬਰ ਪਲੰਘ 'ਤੇ ਲੇਟਿਆ ਆਰਾਮ ਕਰ ਰਿਹਾ ਸੀ। ਮੀਰ ਖ਼ਾਂ ਨੇ ਉਸ ਕੋਲ ਹਾਜ਼ਰ ਹੋ ਕੇ ਢੱਕਾਂ ਦੀ ਵਿਥਿਆ ਇਉਂ ਜਾ ਸੁਣਾਈ :

## ਬੈਂਤ

ਮੀਰ ਖ਼ਾਨ ਨੇ ਆਖਿਆ ਬਾਦਸ਼ਾਹ ਨੂੰ
ਢੱਕਾਂ ਵਿਚ ਇਕ ਵੇਖਿਆ ਪੀਰ, ਸ਼ਾਹਾ !
ਚਿਹਰਾ ਸ਼ਾਂਤ, ਮੱਥੇ ਰੱਬੀ ਨੂਰ ਡਲ੍ਹਕੇ

ਮੈਨੂੰ ਜਾਪੇ ਉਹ ਪੂਰਨ ਫ਼ਕੀਰ, ਸ਼ਾਹਾ !
ਪੀਰਾਂ ਪੀਰ, ਵਲੀਆਂ ਵਲੀ, ਤਪੀ ਤਪੀਆਂ
ਦੁਨੀਆਂ ਵਿਚ ਨਾ ਮਿਲੇ ਨਜ਼ੀਰ, ਸ਼ਾਹਾ !
ਸ਼ੀਸ਼ੇ ਸਾਮ੍ਹਣੇ ਬੈਠ ਕੇ ਰੱਬ ਨੇ ਜਿਉਂ
ਖਿੱਚੀ ਆਪਣੀ ਆਪ ਤਸਵੀਰ, ਸ਼ਾਹਾ !
ਐਪਰ ਦੁਖੀਆਂ ਦਾ ਦੁਖ ਨਹੀਂ ਝੱਲ ਸਕਦਾ
ਸੁਣ ਕੇ ਕੀਰਨੇ ਹੋਵੇ ਦਿਲਗੀਰ, ਸ਼ਾਹਾ !
ਭਾਵੇਂ ਓਪਰੀ ਹਿੱਕ ਵਿਚ ਤੀਰ ਲੱਗੇ
ਚੱਲੇ ਓਸਦੇ ਨੇਤਰੋਂ ਨੀਰ, ਸ਼ਾਹਾ !
ਹਰ ਇਕ ਦੁਖੀ ਯਤੀਮ ਦਾ ਬਾਪ ਹੈ ਉਹ
ਹਰ ਇਕ ਤੜਫਦੀ ਭੈਣ ਦਾ ਵੀਰ, ਸ਼ਾਹਾ !
ਜਦੋਂ ਭਰੇ ਵੈਰਾਗ ਦੇ ਸੱਦ ਗਾਵੇ
ਪੱਥਰ ਹਿਰਦਿਆਂ ਨੂੰ ਜਾਂਦੇ ਚੀਰ, ਸ਼ਾਹਾ !
ਬਲਦੇ ਈਰਖਾ ਦੇ ਭਾਂਬੜ ਸ਼ਾਂਤ ਕਰਦੇ
ਉਹਦੀ ਨਿਗ੍ਹਾ ਦੇ ਵਿਚ ਤਾਸੀਰ, ਸ਼ਾਹਾ !
ਮੰਨੋ ਬੇਨਤੀ, ਤਾਂ ਚੱਲੋ ਕਰੋ ਦਰਸ਼ਨ
ਦੇਵੇ ਪਲਟ ਫ਼ਕੀਰ ਤਕਦੀਰ, ਸ਼ਾਹਾ !

ਇਹ ਸੁਣ ਕੇ ਬਾਬਰ ਡੂੰਘੀ ਸੋਚ ਵਿਚ ਡੁਬ ਗਿਆ। ਜਿਹੜੇ ਜ਼ੁਲਮ ਤੇ ਧੱਕੇ ਉਹਨੇ ਜੋਸ਼ ਵਿਚ ਆਕੇ ਕੀਤੇ ਸਨ, ਠੰਢੇ ਦਿਲ ਨਾਲ ਸੋਚਿਆਂ ਉਹ ਮਾੜੇ ਲੱਗੇ। ਵਿਰੋਧੀਆਂ ਨੂੰ ਸਜ਼ਾ ਦੇਣੀ ਉਹ ਪਾਪ ਨਹੀਂ ਸੀ ਸਮਝਦਾ ਪਰ ਇਹ ਸੁਣ ਕੇ ਕਿ ਵਿਚੇ ਕਈ ਅਜੇਹੇ ਵਲੀ ਵੀ ਸਜ਼ਾ ਭੁਗਤ ਰਹੇ ਨੇ, ਬਾਬਰ ਦਾ ਦਿਲ ਕੰਬ ਉਠਿਆ। ਉਹਨੇ ਕਿਹਾ, "ਮੀਰ ਖ਼ਾਨ ! ਜੇ ਮੈਨੂੰ ਪਤਾ ਹੁੰਦਾ ਕਿ ਏਥੇ ਅਜੇਹੇ ਧਰਮਾਤਮਾ ਵੀ ਵਸਦੇ ਨੇ, ਤਾਂ ਕਦੇ ਇਹ ਪਿੰਡ ਨਾ ਉਜਾੜਦਾ। ਚੱਲ ਹੁਣ ਓਸ ਵਲੀ ਦੇ ਦਰਸ਼ਨ ਕਰੀਏ।"

ਇਹ ਕਹਿ ਕੇ ਬਾਬਰ ਬੰਦੀਖ਼ਾਨੇ ਵੱਲ ਉਠ ਤੁਰਿਆ।

## ਗੱਡੀ

ਮੀਰ ਖ਼ਾਨ ਦੀਆਂ ਗੱਲਾਂ ਸੁਣ ਬਾਦਸ਼ਾਹ
ਠੰਢੇ ਦਿਲ ਨਾਲ ਸੋਚਦਾ
ਜੇ ਮੈਂ ਜਾਣਦਾ ਅਜੇਹੇ ਧਰਮਾਤਮਾਂ

ਏਸ ਪਿੰਡ ਵਿਚ ਵੱਸਦੇ
ਤਾਂ ਮੈਂ ਪਾਪ ਦੀਆਂ ਪੰਡਾਂ ਕਾਹਨੂੰ ਬੰਨ੍ਹਦਾ
ਘਰ ਵੱਸਦੇ ਉਜਾੜ ਕੇ
ਮੈਂ ਤਾਂ ਮਹਿੰਦੀ ਦੇ ਭੁਲੇਖੇ ਜਾਣ ਬੁਝ ਕੇ
ਖ਼ੂੰਨ ਵਿਚ ਹੱਥ ਰੰਗ ਲਏ
ਹੁਣ ਉਸੇ ਹੀ ਫ਼ਕੀਰ ਕੋਲ ਚੱਲ ਕੇ
ਭਰਮ ਮਿਟਾਈਏ ਦਿਲ ਦਾ
ਸੋਚਾਂ ਸੋਚਦਾ ਡੇਰਿਓਂ ਤੁਰਿਆ
ਬੰਦੀਖ਼ਾਨੇ ਵੱਲ ਬਾਦਸ਼ਾਹ
ਜਦੋਂ ਵੇਖਿਆ ਗੁਰਾਂ ਕੋਲ ਜਾ ਕੇ
ਓਵੇਂ ਚੱਲ ਰਹੀਆਂ ਚੱਕੀਆਂ
'ਤੂੰਹੀਂ, ਤੂੰਹੀਂ" ਦਾ ਸੀ ਰਾਗ ਪਈ ਅਲਾਪਦੀ
ਤਾਰ ਮਰਦਾਨੇ ਦੀ
ਨਾਲ ਦਰਦ ਭਿੰਨੇ ਸੱਦ ਗਾਉਂਦੇ
ਇਉਂ ਸੱਚੇ ਸਤਿਗੁਰ ਸੀ
"ਕੀ ਨਹੀਂ ਦਰਦ ਦਇਆ-ਨਿਧ! ਆਉਂਦਾ
ਕੂਕ ਸੁਣ ਆਜਜ਼ਾਂ ਦੀ।"
ਸੁਣ ਬਾਦਸ਼ਾਹ ਦਾ ਦਿਲ ਇਉਂ ਕੰਬਿਆ
ਝੂਠ ਜਿਵੇਂ ਸੱਚ ਸੁਣ ਕੇ
ਵੇਖ ਝੱਲਿਆ ਜਲਾਲ ਉਹਤੋਂ ਗਿਆ ਨਾ
ਰੱਬੀ ਰੂਪ ਸਤਿਗੁਰ ਦਾ
ਨਿਉਂ ਚਰਨ ਗੁਰਾਂ ਦੇ ਫੜ ਚੁੰਮਦਾ
ਸ਼ਰਧਾ ਦੇ ਨਾਲ ਝੁਕਦਾ
ਕਹਿੰਦਾ, "ਮਾਫ਼ ਕਰ ਮਿਹਰਾਂ ਦਿਆ ਮਾਲਕਾ।
ਭੁੱਲਾਂ ਅਪਰਾਧੀਆਂ ਦੀਆਂ
ਦਰ ਆਣਕੇ ਹਜ਼ੂਰ ਦੇ ਮੈਂ ਡਿਗਿਆ
ਪਾਇਕੇ ਨਜ਼ਰ ਮਿਹਰ ਦੀ
ਤਾਰ ਦੇ । ਤਾਰ ਦੇ।
ਪਾਪਾਂ ਵਿਚ ਦਿਲ ਸੜਦਾ, ਬਾਬਾ, ਠਾਰ ਦੇ।"

ਸਾਰੇ ਕੈਦੀਆਂ ਨੂੰ ਵੇਖਦਾ-ਵੇਖਦਾ ਜਦ ਬਾਬਰ ਗੁਰੂ ਨਾਨਕ ਦੇਵ ਜੀ ਦੇ ਕੋਲ ਪੁੱਜਾ, ਤਾਂ ਅੱਗੇ ਹਜ਼ੂਰ ਗਾ ਰਹੇ ਸਨ :

ਆਸਾ ਮਹਲਾ ੧ ॥

ਖੁਰਾਸਾਨ ਖਸਮਾਨਾ ਕੀਆ
ਹਿੰਦੁਸਤਾਨ ਡਰਾਇਆ ॥
ਆਪੈ ਦੋਸੁ ਨ ਦੇਈ ਕਰਤਾ
ਜਮੁ ਕਰਿ ਮੁਗਲੁ ਚੜਾਇਆ ॥
ਏਤੀ ਮਾਰ ਪਈ ਕੁਰਲਾਣੇ
ਤੈਂ ਕੀ ਦਰਦੁ ਨਾ ਆਇਆ ॥੧॥
ਕਰਤਾ ਤੂੰ ਸਭਨਾ ਕਾ ਸੋਈ ॥
ਜੇ ਸਕਤਾ ਸਕਤੇ ਕਉ ਮਾਰੇ
ਤਾ ਮਨਿ ਰੋਸੁ ਨ ਹੋਈ ॥੧॥ ਰਹਾਉ ॥
ਸਕਤਾ ਸੀਹੁ ਮਾਰੇ ਪੈ ਵਗੈ
ਖਸਮੈ ਸਾ ਪੁਰਸਾਈ ॥
ਰਤਨ ਵਿਗਾੜਿ ਵਿਗੋਏ ਕੁਤੀ
ਮੁਇਆ ਸਾਰ ਨ ਕਾਈ ॥
ਆਪੇ ਜੋੜਿ ਵਿਛੋੜੇ ਆਪੇ
ਵੇਖੁ ਤੇਰੀ ਵਡਿਆਈ ॥੨॥
ਜੇਕੋ ਨਾਉ ਧਰਾਏ ਵੱਡਾ
ਸਾਦ ਕਰੇ ਮਨਿ ਭਾਣੇ ॥
ਖਸਮੈ ਨਦਰੀ ਕੀੜਾ ਆਵੈ
ਜੇਤੇ ਚੁਗੈ ਦਾਣੇ ॥
ਮਰਿ ਮਰਿ ਜੀਵੈ ਤਾ ਕਿਛੁ ਪਾਏ
ਨਾਨਕ ਨਾਮੁ ਵਿਖਾਣੇ ॥

ਇਹ ਸ਼ਬਦ ਸੁਣ ਕੇ ਤਾਂ ਬਾਬਰ ਘਾਇਲ ਹੀ ਹੋ ਗਿਆ। ਉਹ ਸੋਚਣ ਲੱਗਾ, "ਜਿਹੜਾ ਖ਼ੁਦਾ ਨੂੰ ਅਜੇਹੀਆਂ ਖਰੀਆਂ-ਖਰੀਆਂ ਸੁਣਾ ਸਕਦਾ ਏ, ਮੈਂ ਉਹਦੇ ਅੱਗੇ ਕੀ ਚੀਜ਼ ਹਾਂ।" ਸੋ, ਬਾਬਰ ਨੇ ਨਮਰਤਾ ਨਾਲ ਹੱਥ ਜੋੜ ਕੇ ਕਿਹਾ, "ਹੇ ਵਲੀ ਅੱਲਾਹ । ਮਿਹਰ ਕਰੋ, ਕੋਈ ਸੇਵਾ ਬਖ਼ਸ਼ੋ ਤੇ ਅਸੀਸ ਦਿਹੋ।"

ਹਜ਼ੂਰ ਦੇ ਨੇਤਰ ਖੁੱਲ੍ਹੇ, ਸਾਮ੍ਹਣੇ ਮੁਗ਼ਲ ਬਾਦਸ਼ਾਹ ਨਜ਼ਰ ਪਿਆ, ਤਾਂ ਆਪ

ਬੋਲੇ, "ਐ ਬਾਦਸਾਹ ! ਅਸੀਂ ਤੈਨੂੰ ਕੁਛ ਨਹੀਂ ਕਹਿ ਰਹੇ, ਅਸੀਂ ਤਾਂ ਤੈਨੂੰ ਭੇਜਣ ਵਾਲੇ ਨਾਲ ਦੋ ਗੱਲਾਂ ਕਰ ਰਹੇ ਹਾਂ। ਹਾਂ, ਉਸਦੀ ਦਰਗਾਹ ਵਿਚ ਗਿਲ੍ਹਾ ਕਰ ਰਹੇ ਹਾਂ, ਜਿਸ ਤੈਨੂੰ ਇਹ ਬਲ ਬਖ਼ਸ਼ਿਆ ਹੈ, ਜਿਸਦੀ ਵਰਤੋਂ ਤੂੰ ਨਾਜਾਇਜ਼ ਢੰਗ ਨਾਲ ਕਰ ਰਿਹਾ ਹੈਂ। ਜਿਹੜੇ ਤੇਰੇ ਸਾਮ੍ਹਣੇ ਤਲਵਾਰ ਫੜ ਕੇ ਲੜੇ ਸਨ, ਉਹਨਾਂ ਉੱਤੇ ਬਲ ਦੀ ਵਰਤੋਂ ਕਰਨਾ ਤੇਰਾ ਹੱਕ ਸੀ, ਪਰ ਕੀ ਇਹਨਾਂ ਅਬਲਾ ਇਸਤਰੀਆਂ ਜਾਂ ਨਿਆਣੇ ਬੱਚਿਆਂ ਨੇ ਵੀ ਤੇਰਾ ਕੁਛ ਵਿਗਾੜਿਆ ਸੀ, ਜੋ ਤੇਰੇ ਧੱਕੇ ਦਾ ਸ਼ਕਾਰ ਹੋਏ ਕੁਰਲੱਾ ਰਹੇ ਨੇ ? ਜਿਸ ਰੱਬ ਨੂੰ ਤੂੰ 'ਜੱਬਾਰ' ਓ 'ਕਹਾਰ', 'ਅਕਬਰ' ਓ 'ਆਦਿਲ' ਮੰਨਦਾ ਹੈਂ, ਕੀ ਉਹਦੀ ਦਰਗਾਹ ਵਿਚ ਤੈਨੂੰ ਇਹਨਾਂ ਕਰਮਾਂ ਦਾ ਜਵਾਬ ਨਹੀਂ ਦੇਣਾ ਪਵੇਗਾ ? ਯਾਦ ਰੱਖੀਂ, ਐ ਬਾਦਸ਼ਾਹ ! ਜਿਥੇ ਰੱਬ 'ਰਹੀਮ' ਓ 'ਕਰੀਮ' ਹੈ, ਓਥੇ 'ਜੱਬਾਰ' ਓ 'ਕਹਾਰ' ਵੀ ਹੈ। ਕੀ ਉਸਦੀ ਦਰਗਾਹ ਵਿਚ ਸੁਰਖ਼ਰੂ ਹੋਣ ਵਾਸਤੇ ਵੀ ਕਦੇ ਕੁਛ ਕੀਤਾ ਹਈ ?"

ਇਹ ਸੱਚੀਆਂ ਤੇ ਖਰੀਆਂ ਸੁਣ ਕੇ ਬਾਬਰ, ਗੁਰੂ ਮਹਾਰਾਜ ਦੇ ਚਰਨਾਂ 'ਤੇ ਢਹਿ ਪਿਆ। ਉਹਨੇ ਹੱਥ ਬੰਨ੍ਹ ਕੇ ਕਿਹਾ, "ਹੇ ਮਿਹਰਾਂ ਦੇ ਵਾਲੀ, ਬਖ਼ਸ਼ ਲੌ। ਜੋ ਹੁਕਮ ਕਰੋ, ਮੰਨਾਂਗਾ, ਜੋ ਸੇਵਾ ਬਖ਼ਸ਼ੋ, ਪੂਰੀ ਕਰਾਂਗਾ। ਮੈਨੂੰ ਬਾਦਸ਼ਾਹੀ ਦੀ ਭੁੱਖ ਹੈ। ਆਪ ਪੂਰਨ ਹੋ। ਮੈਨੂੰ ਵਰ ਦਿਓ ਕਿ ਮੇਰੀ ਭੁੱਖ ਦੂਰ ਹੋਵੇ।"

ਬਾਬਰ ਦੀ ਬੇਨਤੀ ਸੁਣ ਕੇ, ਹਜ਼ੂਰ ਨੇ ਕਿਹਾ।

## ਬੈਂਤ

ਅੱਗੋਂ ਆਖਿਆ ਸੱਚਿਆਂ ਸਤਿਗੁਰਾਂ ਨੇ
ਝਾਤੀ ਕੀਤਿਆਂ ਅਮਲਾਂ 'ਤੇ ਪਾ, ਸ਼ਾਹਾ।
ਨਿੱਘ ਭਾਲਦੈਂ ਚਿਖਾ ਦੀ ਅੱਗ ਵਿਚੋਂ
ਜਿੱਥੇ ਸੜਨ ਬੇਦੋਸਾਂ ਦੇ ਚੱਾ ਸ਼ਾਹਾ !
ਸੁਣਨੇ ਲੋਚਦਾ ਏਂ ਗੀਤ ਹਉਕਿਆਂ 'ਚੋਂ
ਕੋਇਲਾਂ ਉਡਦੀਆਂ ਪਿੰਜਰੇ ਪਾ, ਸ਼ਾਹਾ !
ਜੇਕਰ ਲੋੜਦੈਂ ਰਹਿਮ ਰਹੀਮ ਕੋਲੋਂ
ਪਹਿਲਾਂ ਦੀਨਾਂ 'ਤੇ ਰਹਿਮ ਕਮੱਾ, ਸ਼ਾਹਾ।
ਢੱਕਾਂ ਬੱਧੀਆਂ ਛੱਡ, ਅਸੀਸ ਲੈ ਤੂੰ
ਘਰ ਉੱਜੜੇ ਫੇਰ ਵਸੱਾ ਸ਼ਾਹਾ !
ਜਿਹੜੇ ਆਪ ਰੁਆਏ ਈ ਫੱਟ ਲਾ ਲਾ

ਲਾ ਕੇ ਤਰਸ ਦੀ ਮਲ੍ਹਮ ਹਸੱ ਸ਼ਾਹਾ !
ਨਾਲ ਹੰਝੂਆਂ ਧੋਤਿਆਂ ਲਹਿਣਗੇ ਇਹ
ਲਏ ਦਾਗ਼ ਜੋ ਲਹੂ ਦੇ ਲਾ, ਸ਼ਾਹਾ !
ਜੇ ਕੁਛ ਰੱਬ ਤੋਂ ਮੰਗਣਾ ਲੋੜਦਾ ਏਂ
ਤਾਂ ਨਾ ਕਦੇ ਗ਼ਰੀਬ ਸਤੱਾ ਸ਼ਾਹਾ !

ਗੁਰੂ ਮਹਾਰਾਜ ਦਾ ਇਕ-ਇਕ ਵਾਕ ਬਾਬਰ ਦੇ ਦਿਲ ਵਿਚ ਤੀਰ ਬਣ ਕੇ ਲੱਗ ਰਿਹਾ ਸੀ। ਉਹਨੇ ਬੜੀ ਅਧੀਨਗੀ ਨਾਲ ਹਜ਼ੂਰ ਦੇ ਚਰਨ ਫੜ ਕੇ ਬੇਨਤੀ ਕੀਤੀ, "ਹੇ ਬਖ਼ਸ਼ਿੰਦ ਗੁਰੂ ! ਕੋਈ ਸੇਵਾ ਬਖ਼ਸ਼ੋ, ਜਿਸ ਨਾਲ ਮੇਰਾ ਪਾਰ ਉਤਾਰਾ ਹੋ ਸਕੇ।"

ਗੁਰੂ ਜੀ ਉਸੇ ਰੰਗ ਵਿਚ ਬੋਲੇ, "ਕਿਸੇ ਵੀ ਪੀਰ ਪੈਗ਼ੰਬਰ ਦੀ ਦੁਆ ਤੈਨੂੰ ਕੀਤੇ ਪਾਪਾਂ ਤੋਂ ਛੁਟਕਾਰਾ ਨਹੀਂ ਦੇ ਸਕਦੀ। ਆਪਣਾ ਭਲਾ ਚਾਹੁੰਦਾ ਹੈਂ, ਤਾਂ ਜਿਨ੍ਹਾਂ ਨੂੰ ਸਤਾਇਆ ਹਈ, ਉਹਨਾਂ ਦੀਆਂ ਅਸੀਸਾਂ ਲੈ। ਸਾਰੀਆਂ ਬੱਧੀਆਂ ਹੋਈਆਂ ਢੱਕਾਂ ਛੱਡ ਦੇ, ਤੇ ਲੁਟਿਆ ਹੋਇਆ ਮਾਲ ਵਾਪਸ ਕਰ ਦੇ। ਇਹ ਤੇਰੇ ਕੀਤੇ ਕਰਮਾਂ ਦਾ ਪ੍ਰਾਸਚਿਤ ਹੈ। ਜਿਹੜੇ ਦਾਗ਼ ਹੱਥੀਂ ਲਾ ਲਈਦੇ ਨੇ, ਉਹ ਧੋਣੇ ਹੀ ਪੈਂਦੇ ਹਨ।"

ਬਾਬਰ ਨੇ ਗੁਰੂ ਜੀ ਦਾ ਹੁਕਮ ਮੰਨ ਕੇ ਸਭ ਕੈਦੀ ਛੱਡ ਦਿੱਤੇ ਤੇ ਉਹਨਾਂ ਦਾ ਲੁਟਿਆ ਹੋਇਆ ਮਾਲ ਵੀ ਵਾਪਸ ਕਰ ਦਿੱਤਾ। ਕੈਦੀ ਗੁਰੂ ਬਾਬੇ ਦਾ ਜੱਸ ਗਾਉਂਦੇ ਘਰਾਂ ਨੂੰ ਗਏ। ਬਾਬਰ ਨੇ ਫਿਰ ਅਰਦਾਸ ਕੀਤੀ, "ਹੇ ਖ਼ੁਦਾਈ ਭੰਡਾਰੇ ਦੇ ਵਰਤਾਵੇ ਬਾਬਾ ! ਬਾਦਸ਼ਾਹ ਬਣ ਕੇ ਨਹੀਂ, ਮੈਂ ਭਿਖਾਰੀ ਬਣ ਕੇ ਬੇਨਤੀ ਕਰਦਾ ਹਾਂ ਕਿ ਹਿੰਦੁਸਤਾਨ ਦੇ ਰਾਜ ਦੀ ਬਖ਼ਸ਼ਸ਼ ਕਰ ਦਿਓ। ਉਮਰ ਭਰ ਆਪ ਜੀ ਦੇ ਘਰ ਸੇਵਾਦਾਰ ਬਣ ਕੇ ਰਹਾਂਗਾ।"

ਹਜ਼ੂਰ ਨੇ ਫ਼ੁਰਮਾਇਆ, "ਹੇ ਬਾਬਰ ! ਬਾਦਸ਼ਾਹੀ ਮਿਲ ਤਾਂ ਜਾਏਗੀ, ਪਰ ਰਹੇਗੀ ਓਨਾ ਚਿਰ ਹੀ, ਜਿੰਨਾ ਚਿਰ ਇਨਸਾਫ਼ ਕਰੋਗੇ। ਜਦੋਂ ਤੇਰੇ ਤਖ਼ਤ ਦੇ ਵਾਰਸ ਪਾਪਾਂ 'ਤੇ ਲੱਕ ਬੰਨ੍ਹ ਲੈਣਗੇ, ਓਦੋਂ ਸਾਰੀ ਖੇਲ ਖ਼ਤਮ ਹੋ ਜਾਇਗੀ। ਰਾਜਾ ਕਸਾਈ ਨਹੀਂ, ਧਰਮੀਂ ਤੇ ਨਿਆਈ ਹੋਣਾ ਚਾਹੀਦਾ ਹੈ।"

ਬਾਬਰ, ਹਜ਼ੂਰ ਨੂੰ ਨਮਸਕਾਰ ਕਰਕੇ ਵਾਪਸ ਚਲਾ ਗਿਆ ਤੇ ਗੁਰੂ ਮਹਾਰਾਜ ਮਰਦਾਨੇ ਨੂੰ ਨਾਲ ਲੈ ਕੇ ਕੁਦਰਤ ਦੇ ਰੰਗ ਵੇਖਣ ਵਾਸਤੇ ਅੱਗੇ ਤੁਰ ਗਏ। ਦੂਰ ਤਕ ਸਦੱਾ ਆਉਂਦੀ ਰਹੀ।

"ਬੋਲ ਮਰਦਾਨਿਆਂ ! ਸਤਿ ਕਰਤਾਰ"

ਪ੍ਰਸੰਗ ਲਿਖਿਆ ੮-੨-੫੧ ਈ.

੧ੴ ਸਤਿਗੁਰ ਪ੍ਰਸਾਦਿ ॥

# ਜੰਗ ਲਲਾ ਬੇਗ

# ਤੇ

# ਗੁਰੂ ਹਰਿਗੋਬਿੰਦ ਸਾਹਿਬ ਜੀ

ਇਕ ਵਾਰ ਕਾਬਲ ਦੀ ਸੰਗਤ ਨੇ ਭਾਈ ਬਖ਼ਤ ਮੱਲ ਤੇ ਭਾਈ ਤਾਰਾ ਚੰਦ (ਮਸੰਦਾਂ) ਦੇ ਹੱਥ ਗੁਰੂ ਹਰਿਗੋਬਿੰਦ ਸਾਹਿਬ ਵਾਸਤੇ ਦੋ ਕੀਮਤੀ ਘੋੜੇ (ਦਿਲਬਾਗ਼ ਤੇ ਗੁਲਬਾਗ਼) ਭੇਜੇ ਸਨ। ਜਦ ਉਹ ਲਾਹੌਰ ਪਹੁੰਚੇ, ਬਾਦਸ਼ਾਹ ਸ਼ਾਹ ਜਹਾਨ ਦੇ ਕਰਮਚਾਰੀਆਂ ਨੇ ਧੱਕੇ ਨਾਲ ਘੋੜੇ ਖੋਹ ਲਏ। ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਹੁਕਮ ਪਾ ਕੇ ਭਾਈ ਬਿਧੀ ਚੰਦ ਦੋਵੇਂ ਘੋੜੇ ਲਾਹੌਰੋਂ ਕਿਲ੍ਹੇ ਵਿਚੋਂ ਕੱਢ ਕੇ ਲੈ ਗਿਆ*।

ਦੂਜਾ ਘੋੜਾ ਲੈ ਜਾਣ ਲੱਗਾ ਭਾਈ ਬਿਧੀ ਚੰਦ ਦੱਸ ਗਿਆ ਸੀ ਕਿ ਮੈਂ ਘੋੜੇ ਗੁਰੂ ਹਰਿਗੋਬਿੰਦ ਜੀ ਪਾਸ ਲੈ ਜਾ ਰਿਹਾ ਹਾਂ। ਉਹ ਬਾਦਸ਼ਾਹ ਤੇ ਉਸ ਦੇ ਨੌਕਰਾਂ ਨੂੰ ਅੰਦਰੀਂ ਬੰਦ ਕਰਕੇ ਕੁੰਜੀਆਂ ਦਰਿਆ ਵਿਚ ਸੁੱਟ ਗਿਆ ਸੀ। ਸੋ. ਜੰਦਰੇ ਤੁੜਵਾ ਕੇ ਸਾਰੇ ਬਾਹਰ ਨਿਕਲੇ। ਅਗਲੇ ਦਿਨ ਬਾਦਸ਼ਾਹ ਨੇ ਗੁੱਸੇ ਵਿਚ ਫ਼ੌਜ ਨੂੰ ਤਿਆਰੀ ਦਾ ਹੁਕਮ ਦਿੱਤਾ। ਉਹ ਆਪ ਗੁਰੂ ਸਾਹਿਬ ਜੀ 'ਤੇ ਚੜ੍ਹਾਈ ਕਰਨ ਲਈ ਤਿਆਰ ਹੋ ਪਿਆ**। ਵਜ਼ੀਰ ਖ਼ਾਂ ਨੇ ਬੜੀ ਚਾਤਰੀ ਨਾਲ ਸਮਝਾਇਆ ਕਿ ਇਸ ਥੋੜ੍ਹੀ ਜੇਹੀ ਗੱਲ ਬਦਲੇ ਬਾਦਸ਼ਾਹ ਦਾ ਆਪ ਚੜ੍ਹਾਈ ਕਰਨਾ ਸ਼ੋਭਨੀਕ ਨਹੀਂ, ਕਿਸੇ ਜਰਨੈਲ ਨੂੰ ਭੇਜ ਦਿੱਤਾ ਜਾਵੇ। ਇਹ ਦਲੀਲ ਸ਼ਾਹ ਜਹਾਨ ਦੇ ਦਿਲ ਲੱਗੀ। ਉਹਨੇ ਆਪ ਚੜ੍ਹਾਈ ਕਰਨ ਦੀ ਸਲਾਹ ਬਦਲ ਦਿੱਤੀ। ਦਰਬਾਰ ਵਿਚ ਸਾਰੇ ਜਰਨੈਲਾਂ ਦੇ ਸਾਮ੍ਹਣੇ ਜੰਗ ਦਾ ਬੀੜਾ ਰੱਖ ਕੇ ਉਹਨੇ ਗ਼ੁੱਸੇ ਵਿਚ ਅੱਗ ਉਗਲਦਿਆਂ ਇਉਂ ਕਿਹਾ :—

---

*ਘੋੜਿਆਂ ਦਾ ਪੂਰਾ ਪ੍ਰਸੰਗ ਪੜ੍ਹਨ ਵਾਸਤੇ ਵੇਖੋ 'ਸੀਤਲ ਤਾਂਘਾਂ'।

**ਗੁਰਬਿਲਾਸ, ਪਾਤਸ਼ਾਹੀ ਛੇਵੀਂ, ਪੰਨਾ ੬੪੧, ਅਧਿਆਇ ੧੯।

# ਸਾਕਾ

ਸ਼ਾਹ ਜਹਾਨ ਇਉਂ ਬੋਲਿਆ ਗੁੱਸੇ ਵਿਚ ਸੜ ਕੇ
ਹੈ ਕੋਈ ਯੋਧਾ ਦਲਾਂ ਵਿਚ ਜੋ ਜਾਵੇ ਚੜ੍ਹ ਕੇ
ਸਣੇ ਘੋੜਿਆਂ ਗੁਰੂ ਨੂੰ ਲੈ ਆਵੇ ਫੜ ਕੇ
ਮਾਰੇ ਜ਼ੰਜੀਰਾਂ ਪੁੱਠੀਆਂ ਵਿਚ ਸੰਗਲਾਂ ਕੜ ਕੇ
ਭੰਨੇ ਆਕੜ ਓਸਦੀ ਪੈਰਾਂ ਵਿਚ ਛੜ ਕੇ
ਜਾਂ ਫਿਰ ਮਾਰੇ ਓਸ ਨੂੰ ਰਣ ਅੰਦਰ ਲੜ ਕੇ

ਪਹਿਲੀਆਂ ਦੋ ਲੜਾਈਆਂ (ਜੰਗ ਸੰਗਰਾਣਾ ਸਾਹਿਬ ਤੇ ਹਰਿਗੋਬਿੰਦ ਪੁਰਾ) ਵਿਚ ਜਿੰਨੇ ਜਰਨੈਲ ਵੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵਿਰੁੱਧ ਚੜ੍ਹਕੇ ਗਏ ਸਨ, ਕੋਈ ਜਿਉਂਦਾ ਨਹੀਂ ਸੀ ਮੁੜਿਆ। ਇਸੇ ਵਾਸਤੇ ਸਾਰੇ ਹੀ ਗੁਰੂ ਜੀ ਦੇ ਟਾਕਰੇ 'ਤੇ ਜਾਣ ਤੋਂ ਡਰਦੇ ਸਨ। ਕਿਸੇ ਸੂਰਮੇ ਨੂੰ ਹੌਸਲਾ ਨਾ ਪਿਆ, ਜੋ ਜੰਗ ਦਾ ਬੀੜਾ ਚੁੱਕੇ।

ਬਾਦਸ਼ਾਹ ਕ੍ਰੋਧ ਵਿਚ ਪਾਗ਼ਲ ਹੋ ਰਿਹਾ ਸੀ। ਉਹ ਸਾਮ੍ਹਣੇ ਧਰੀ ਤਲਵਾਰ ਤੇ ਬੀੜੇ ਵੱਲ ਵੇਖ ਕੇ ਕਹਿਰ ਨਾਲ ਬੋਲਿਆ, "ਕੀ ਤੁਸੀਂ ਸਾਰੇ ਹੀਜੜੇ ਬਣ ਗਏ ਹੋ ਗੁਰੂ ਦਾ ਨਾਂ ਸੁਣ ਕੇ ? ਤਾਂ ਜੰਗ ਵਾਸਤੇ ਮੈਨੂੰ ਆਪ ਹੀ ਜਾਣਾ ਪਵੇਗਾ?"

ਇਹ ਝਾੜ ਸੁਣ ਕੇ ਲਲਾ ਬੇਗ ਛੇਤੀ ਨਾਲ ਉਠਿਆ। ਉਹਨੇ ਕੰਬਦੇ ਹੱਥਾਂ ਨਾਲ ਬੀੜਾ ਚੁਕ ਕੇ ਮੂੰਹ ਵਿਚ ਪਾ ਲਿਆ ਤੇ ਤਲਵਾਰ ਉਠਾ ਲਈ। ਉਹਦਾ ਦਿਲ ਅੰਦਰੋਂ ਕੰਬ ਰਿਹਾ ਸੀ, ਪਰ ਉਹ ਆਪਣੀ ਕਮਜ਼ੋਰੀ ਬਾਹਰ ਪ੍ਰਗਟ ਨਹੀਂ ਸੀ ਹੋਣ ਦੇਣਾ ਚਾਹੁੰਦਾ। ਉਹ ਆਪਣੇ ਆਪ ਨੂੰ ਹੌਸਲਾ ਦੇਣ ਬਦਲੇ ਤੇ ਬਾਕੀ ਜਰਨੈਲਾਂ ਉੱਤੇ ਰੁਅਬ ਪਾਉਣ ਬਦਲੇ ਇਉਂ ਕੜਕ ਕੇ ਬੋਲਿਆ :—

# ਵਾਰ

ਬੀੜਾ ਚੁਕਿਆ ਲਲਾ ਬੇਗ ਬੀਰ ਨੇ
ਲਈ ਤੇਗ਼ ਵਿਚ ਸਭਾ ਦੇ ਉਠੱਾ
ਕਹਿੰਦਾ : ਆਗਿਆ ਸ਼ਹਿਨਸ਼ਾਹ ਆਪਦੀ
ਦੇਊਂ ਸਿਰ ਦੇ ਮੈਂ ਨਾਲ ਨਿਭੱਾ
ਮਿਹਰ ਚਾਹੀਦੀ ਏ ਰੱਬ ਤੇ ਰਸੂਲ ਦੀ
ਦੇਊਂ ਧਰਤ ਅਕਾਸ਼ ਮੈਂ ਹਿਲੱਾ
ਸਣੇ ਫ਼ੌਜ ਅਤੇ ਘੋੜਿਆਂ ਦੇ ਬੰਨ੍ਹ ਕੇ

ਪੇਸ਼ ਕਰਾਂਗਾ ਮੈਂ ਗੁਰੂ ਨੂੰ ਲਿਆ
ਉਡ ਚੜ੍ਹੇ ਜੇ ਉਹ ਕਿਤੇ ਅਸਮਾਨ 'ਤੇ
ਦੇਊਂ ਅੰਬਰ ਜ਼ਮੀਨ 'ਤੇ ਝੁਕਾ
ਛਡੂੰ ਲੁਕੇ ਨੂੰ ਨਾ ਸੱਤਵੇਂ ਪਤਾਲ ਮੈਂ
ਚੌਦਾਂ ਤਬਕ ਦੇਊਂ ਉਲਟਾ
ਹੱਥ ਵੇਖਣਗੇ ਸੂਰਮੇ ਜਵਾਨ ਦੇ
ਤੇਗ਼ਾਂ ਉੱਤੇ ਸਿਰ ਦਿਆਂਗਾ ਨਚਾ
ਯੋਧੇ ਇਕੋ ਵਾਰ ਆਉਂਦੇ ਜੱਗ 'ਸੀਤਲਾ'
ਨਹੀਂ ਕੋਈ ਜੰਮਣ ਮਰਨ ਦਾ ਚਾ

ਲਲਾ ਬੇਗ ਦੀਆਂ ਇਹ ਫੜ੍ਹਾਂ ਸੁਣਕੇ ਬਾਦਸ਼ਾਹ ਦਾ ਸੜਦਾ ਹਿਰਦਾ ਕੁਛ ਠੰਢਾ ਹੋਇਆ। ਉਹਨੇ ਲਲਾ ਬੇਗ ਤੇ ਉਸਦੇ ਨਾਲ ਜਾਣ ਵਾਲੇ ਮਾਤਹਿਤ ਜਰਨੈਲਾਂ ਨੂੰ ਬੜੇ ਕੀਮਤੀ ਖ਼ਿਲਅਤ (ਸਿਰੋਪਾ) ਬਖ਼ਸ਼ੇ। ਨਾਲ ਹੀ ਇਕਰਾਰ ਕੀਤਾ ਕਿ ਜੇ ਲਲਾ ਬੇਗ ਗੁਰੂ ਨੂੰ ਬੰਨ੍ਹ ਕੇ ਲੈ ਆਵੇ, ਤਾਂ ਬਾਦਸ਼ਾਹ ਸਲਾਮਤ ਉਸ ਨੂੰ ਬੜੀ ਭਾਰੀ ਜਾਗੀਰ ਬਖ਼ਸ਼ਣਗੇ।

ਏਸ ਜਾਗੀਰ ਦੇ ਲਾਰੇ ਉੱਤੇ ਲਲਾ ਬੇਗ ਪੈਂਤੀ ਹਜ਼ਾਰ* ਫ਼ੌਜ ਲੈ ਕੇ ਚੜ੍ਹ ਪਿਆ। ਉਸ ਦੇ ਨਾਲ ਉਸ ਦਾ ਭਾਈ ਕਮਰ ਬੇਗ, ਕਮਰ ਬੇਗ ਦੇ ਪੁੱਤਰ ਸ਼ਮਸ ਬੇਗ ਤੇ ਕਾਸਮ ਬੇਗ ਤੇ ਲਲਾ ਬੇਗ ਦਾ ਭਣੇਵਾਂ ਕਾਬਲੀ ਬੇਗ ਚੜ੍ਹੇ। ਦੂਜਾ ਘੋੜਾ ਲੈ ਜਾਣ ਲਗਾ ਬਿਧੀ ਚੰਦ ਇਹ ਵੀ ਦੱਸ ਗਿਆ ਸੀ ਕਿ ਗੁਰੂ ਮਹਾਰਾਜ ਪਿੰਡ 'ਭਾਈ ਰੂਪੇ' ਹਨ। ਲਲਾ ਬੇਗ ਦੀ ਫ਼ੌਜ ਨਾਅਰੇ ਮਾਰਦੀ ਤੇ ਨਗਾਰੇ ਖੜਕਾਉਂਦੀ ਪਿੰਡ ਭਾਈ ਰੂਪੇ ਜਾ ਪਹੁੰਚੀ, ਪਰ ਉਸ ਦੇ ਪਹੁੰਚਣ ਤੋਂ ਪਹਿਲਾਂ ਹੀ ਗੁਰੂ ਸਾਹਿਬ ਓਥੋਂ ਜਾ ਚੁੱਕੇ ਸਨ।

ਗੁਰੂ ਮਹਾਰਾਜ ਜਾਣਦੇ ਸਨ ਕਿ ਘੋੜਿਆਂ ਪਿਛੇ ਸ਼ਾਹੀ ਫ਼ੌਜ ਜ਼ਰੂਰ ਆਵੇਗੀ। ਦੂਜਾ ਘੋੜਾ ਪੁੱਜਣ ਤੋਂ ਪਹਿਲਾਂ ਹੀ ਆਪ ਪਿੰਡ ਕਾਂਗੜੇ ਚਲੇ ਗਏ ਸਨ। ਜਦ ਸ਼ਾਹੀ ਫ਼ੌਜ ਦੇ ਆਉਣ ਦੀਆਂ ਸੋਆਂ ਸੁਣੀਆਂ, ਗੁਰੂ ਜੀ ਨੇ ਪਿੰਡ ਛੱਡ ਕੇ ਜੰਗਲ ਵਿਚ ਵੱਡੇ ਛੱਪੜ ਦੇ ਕੰਢੇ ਮੋਰਚੇ ਜਾ ਮੱਲੇ। ਆਪ ਨਹੀਂ ਸਨ ਚਾਹੁੰਦੇ ਕਿ ਪਿੰਡ ਵਿਚ ਲੜਾਈ ਹੋਣ ਨਾਲ ਜਨਤਾ ਦਾ ਨੁਕਸਾਨ ਹੋਵੇ। ਇਹ ਛੱਪੜ (ਤਲਾਅ) ਪਿੰਡ 'ਲਹਿਰਾਂ' ਤੇ 'ਮਰ੍ਹਾਜ' ਦੇ ਵਿਚਕਾਰ ਹੈ। ਅੱਜ ਕੱਲ੍ਹ ਇਸ ਥਾਂ ਨੂੰ ਗੁਰਦੁਆਰਾ 'ਗੰਗਸਰ' ਆਖਦੇ ਹਨ।

---

*ਮੈਕਾਲਿਫ਼ ਦਾ ਪੰਜਾਬੀ ਤਰਜਮਾ (ਗੁਰੂ ਹਰਿਗੋਬਿੰਦ ਸਾਹਿਬ), ਪੰਨਾ ੧੯੮।

ਲਲਾ ਬੇਗ ਨੇ ਭਾਈ ਰੂਪੇ ਤੋਂ ਗੁਰੂ ਜੀ ਦੀ ਫ਼ੌਜ ਦਾ ਭੇਤ ਲੈਣ ਵਾਸਤੇ ਹਸਨ ਖ਼ਾਂ ਨੂੰ ਸੂੰਹਾ ਬਣਾ ਕੇ ਭੇਜਿਆ। ਹਸਨ ਖ਼ਾਂ ਸਿੱਖਾਂ ਵਾਲਾ ਭੇਸ ਬਣਾ ਕੇ ਗੁਰੂ ਜੀ ਦੇ ਡੇਰੇ ਵਿਚ ਜਾ ਵੜਿਆ। ਅੱਗੇ ਸਿੱਖ ਯੋਧੇ ਉਸ ਤਲਾਅ ਦੇ ਉਦਾਲੇ ਮੋਰਚੇ ਬਣਾ ਰਹੇ ਸਨ ਤੇ ਟਾਕਰੇ ਦੀ ਪੂਰੀ ਤਰ੍ਹਾਂ ਤਿਆਰੀ ਕਰ ਰਹੇ ਸਨ। ਜੰਗ ਵਾਸਤੇ ਉਹਨਾਂ ਵਿਚ ਅਥਾਹ ਜੋਸ਼ ਸੀ। ਸਿੱਖਾਂ ਦੀ ਗਿਣਤੀ ਵੈਰੀ ਦੀਆਂ ਫ਼ੌਜਾਂ ਨਾਲੋਂ ਬਹੁਤ ਥੋੜ੍ਹੀ ਸੀ। ਵੇਖ ਕੇ ਹਸਨ ਖ਼ਾਂ ਦੇ ਮੂੰਹੋਂ ਬੇਵਸਾ ਹੀ ਨਿਕਲ ਗਿਆ, 'ਸਾਡੀ ਫ਼ੌਜ ਵਧੇਰੇ ਹੈ।" ਇਹ ਸ਼ਬਦ ਭਾਈ ਬਿਧੀ ਚੰਦ ਦੇ ਕੰਨੀਂ ਪੈ ਗਏ। ਉਹਨੇ ਹਸਨ ਖ਼ਾਂ ਨੂੰ ਫੜ ਕੇ ਚੰਗੀ ਧੌਲ੍ਹ ਮੁੱਕੀ ਕੀਤੀ। ਹਸਨ ਖ਼ਾਂ ਨੇ ਗੁਰੂ ਦਾ ਵਾਸਤਾ ਪਾਇਆ, ਤਾਂ ਬਿਧੀ ਚੰਦ ਮਾਰਨੋਂ ਹਟਿਆ। ਫਿਰ ਉਹ ਉਸ ਦੂਤ ਨੂੰ ਫੜ ਕੇ ਗੁਰੂ ਜੀ ਦੇ ਹਜ਼ੂਰ ਲੈ ਗਿਆ। ਛੇਵੇਂ ਗੁਰੂ ਦੀ ਬਾਦਸ਼ਾਹਾਂ ਨੂੰ ਮਾਤ ਪਾਉਣ ਵਾਲੀ ਸ਼ਾਨ ਵੇਖ ਕੇ ਹਸਨ ਖ਼ਾਂ ਮੋਹਿਆ ਗਿਆ। ਉਹਨੇ ਮਹਾਰਾਜ ਦੇ ਚਰਨਾਂ 'ਤੇ ਢਹਿ ਕੇ ਸਭ ਕੁਛ ਸੱਚੋ ਸੱਚ ਦੱਸ ਦਿੱਤਾ। ਨਾਲ ਹੀ ਉਹਨੇ ਹਜ਼ੂਰ ਪਾਸੋਂ ਸੱਚੇ ਦਿਲੋਂ ਮਾਫ਼ੀ ਮੰਗੀ। ਹਜ਼ੂਰ ਨੇ ਪਰਸੰਨ ਹੋ ਕੇ ਉਸਨੂੰ ਸਿਰੋਪਾ ਦੇਕੇ ਛੱਡ ਦਿੱਤਾ।

ਜਾਨ ਬਚਾ ਕੇ ਹਸਨ ਖ਼ਾਂ ਗੁਰੂ ਜੀ ਦੇ ਗੁਣ ਗਾਉਂਦਾ ਲਲਾ ਬੇਗ ਦੇ ਕੋਲ ਆ ਪਹੁੰਚਾ। ਲਲਾ ਬੇਗ ਨੇ ਗੁਰੂ ਜੀ ਦੀਆਂ ਫ਼ੌਜਾਂ ਬਾਰੇ ਪੁੱਛਿਆ, ਤਾਂ ਹਸਨ ਖ਼ਾਂ ਨੇ ਅੱਗੋਂ ਇਉਂ ਉੱਤਰ ਦਿੱਤਾ :

## ਬੈਂਤ

ਲਲਾ ਬੇਗ ਨੂੰ ਆਖਿਆ ਹਸਨ ਖ਼ਾਂ ਨੇ
ਪੂਰੇ ਹੋਣਗੇ ਦਿਲੀ ਅਰਮਾਨ ਮੁਸ਼ਕਲ
ਗਿਣਤੀ ਵਿਚ ਭਾਵੇਂ ਸਿੱਖ ਹੈਨ ਥੋੜੇ
ਤੇਰੇ ਦਲਾਂ ਤੋਂ ਪਰ ਜਿੱਤੇ ਜਾਨ ਮੁਸ਼ਕਲ
ਭਾਵੇਂ ਲੱਖ ਮਿਰਗਾਵਲੀ ਹੋਏ ਕੱਠੀ
ਸ਼ੇਰ ਇਕ 'ਤੇ ਵੀ ਫ਼ਤਹਿ ਪਾਨ ਮੁਸ਼ਕਲ
ਸੱਚੀਂ ਪੁੱਛੇਂ, ਤਾਂ ਮੌਤ ਨਾਲ ਲੜਨ ਸੌਖਾ
ਐਪਰ ਗੁਰੂ ਨਾਲ ਕਰਨ ਘਮਸਾਨ ਮੁਸ਼ਕਲ

ਗੁਰੂ ਮਹਾਰਾਜ ਤੇ ਸਿੱਖਾਂ ਦੀ ਸ਼ੋਭਾ ਸੁਣ ਕੇ ਲਲਾ ਬੇਗ ਨੂੰ ਅੱਗ ਲੱਗ ਉਠੀ। ਉਸ ਨੇ ਬੜੀ ਬੇਇੱਜ਼ਤੀ ਕਰ ਕੇ ਮਾਰ ਕੁੱਟ ਕੇ ਹਸਨ ਖ਼ਾਂ ਨੂੰ ਆਪਣੇ

ਡੇਰੇ ਵਿਚੋਂ ਕੱਢ ਦਿੱਤਾ। ਉਸ ਨੂੰ ਹੋਰ ਕੋਈ ਠਾਹਰ ਨਜ਼ਰ ਨਾ ਆਈ, ਤਾਂ ਉਹ ਗੁਰੂ ਮਹਾਰਾਜ ਦੀ ਸ਼ਰਣ ਆ ਢੱਠਾ।

ਗੁਰੂ ਮਹਾਰਾਜ ਨੇ ਹਸਨ ਖ਼ਾਂ ਦਾ ਬੜਾ ਆਦਰ ਕੀਤਾ। ਹਸਨ ਖ਼ਾਂ ਨੇ ਦੱਸਿਆ ਕਿ ਲਲਾ ਬੇਗ ਰਾਤ ਨੂੰ ਹਮਲਾ ਕਰੇਗਾ। ਸੁਣਕੇ ਸਿੱਖਾਂ ਨੂੰ ਲੜਾਈ ਦਾ ਚਾਅ ਚੜ੍ਹ ਗਿਆ। ਹਜ਼ੂਰ ਦਾ ਹੁਕਮ ਪਾਕੇ ਉਹ ਟਾਕਰੇ ਦੀ ਤਿਆਰੀ ਕਰਨ ਲੱਗੇ।

## ਮਿਰਜ਼ਾ

ਕਰਨ ਤਿਆਰੀ ਖ਼ਾਲਸੇ, ਚੋਟ ਨਗਾਰੇ ਲਾ
ਫਰਕਣ ਡੌਲੇ ਯੋਧਿਆਂ, ਲੜਨ ਮਰਨ ਦਾ ਚਾੱ
ਤੇਗਾਂ ਰੱਤ-ਪਿਆਸੀਆਂ, ਲਈਆਂ ਸਾਣ ਚੜ੍ਹਾੱ
ਤੀਰ ਖੜਪੇ ਉੱਡਣੇ, ਜ਼ਹਿਰ 'ਚ ਲਏ ਬੁਝਾੱ
ਰੇਸ਼ਮ ਵੱਟੀਆਂ ਤੰਦੀਆਂ, ਧਨਖੀਂ ਖਿੱਚ ਚੜ੍ਹਾੱ
'ਅਰਜਨ' ਦੇ 'ਗਾਂਡੀਵ' ਜਿਉਂ, ਜੋਹ ਜੋਹ ਰਹੇ ਅਜ਼ਮਾੱ
ਕਈ ਪੱਥਰਾਂ 'ਤੇ ਰਗੜ ਕੇ, ਬਰਛੇ ਰਹੇ ਚਮਕਾੱ
ਤਕ ਤਕ ਕੇ ਕਲਜੋਗਣਾਂ, ਰਹੀਆਂ ਸਗਨ ਮਨਾੱ

ਲਲਾ ਬੇਗ ਸਮਝਦਾ ਸੀ ਕਿ ਮੇਰੇ ਆਉਣ ਦਾ ਅਜੇ ਗੁਰੂ ਜੀ ਨੂੰ ਪਤਾ ਨਹੀਂ। ਸੋ, ਉਸ ਨੇ ਅੱਧੀ ਰਾਤ ਹਮਲਾ ਕਰ ਦਿੱਤਾ। ਰਾਤ ਬੜੀ ਹਨ੍ਹੇਰੀ ਸੀ ਤੇ ਰਸਤਾ ਜੰਗਲ ਦਾ। ਵੈਰੀ ਮਸ਼ਾਲਾਂ ਬਾਲ ਕੇ ਗੁਰੂ ਕੇ ਡੇਰੇ ਵਲ ਵਧੇ। ਵੈਰੀ ਮਾਰ ਹੇਠ ਆਏ, ਤਾਂ ਸਿੱਖਾਂ ਨੇ ਤੀਰਾਂ, ਗੋਲੀਆਂ ਦੀ ਚੰਗੀ ਵਰਖਾ ਕੀਤੀ। ਮੋਹਰਲੇ ਸਿਪਾਹੀ ਮਾਰੇ ਗਏ, ਮਸ਼ਾਲਾਂ ਬੁਝ ਗਈਆਂ ਤੇ ਚੁਫੇਰੇ ਹਾ-ਹਾ-ਕਾਰ ਮਚ ਗਈ। ਸਿੱਖਾਂ ਨੇ ਸਮਾਂ ਤਾੜਕੇ ਜਵਾਬੀ ਹੱਲਾ ਬੋਲ ਦਿੱਤਾ। ਲੱਗਾ ਦੋਹੀਂ ਪਾਸੀਂ ਲੋਹੇ 'ਤੇ ਲੋਹਾ ਖੜਕਣ।

## ਸਵੱਈਆ

ਰਾਤ ਹਨ੍ਹੇਰੀ ਤੇ ਧੂੜ ਚੜ੍ਹੀ ਦੂੱਜੇ
ਪੈਣ ਨਿਗ੍ਹਾ ਨਹੀਂ ਹੱਥ ਪਸਾਰੇ
ਸ਼ੀਸ਼ ਮਹੱਲ 'ਚ ਜੋਤਾਂ ਜਗਣ ਜਿਵੇਂ
ਨੇਜ਼ੇ, ਭਗਉਤੀਆਂ ਦੇਣ ਨਜ਼ਾਰੇ
ਉੱਡਦੇ ਤੀਰ ਇਉਂ ਛਬ ਦੇਣ
ਅਕਾਸ਼ 'ਚ ਜਿਉਂ ਜ਼ਿਦ ਟੁੱਟਣ ਤਾਰੇ

ਤੋੜੇ ਬੰਦੂਕਾਂ ਤੇ ਇਉਂ ਜਾਪਦੇ ਜਿਉਂ
ਹੱਸਣ ਭੂਤ, ਉੱਡਣ ਅੰਗਿਆਰੇ
ਨੇੜੇ ਢੁਕੇ ਦਲ ਆਣ ਜਦੋਂ, ਤਦ
ਚੱਲਣ ਲੱਗ ਪਈਆਂ ਤਲਵਾਰਾਂ
ਅੰਬਰ ਵਰ੍ਹਨ ਲਗਾ ਬਿਨ ਬੱਦਲਾਂ
ਚੱਲ ਪਈਆਂ ਭੋਇੰ ਖ਼ੂੰਨ ਝਲਾਰਾਂ
ਬਾਲੀ ਦੀਵਾਲੀ ਕਟਾਰਾਂ, ਭਗਉਤੀਆਂ
ਸੜਨ ਬਲੀ, ਜਿਵੇਂ ਭੰਬਟ ਡਾਰਾਂ
ਸੂਰਜ-ਕਿਰਨ ਫੁਟੀ ਤਕ 'ਸੀਤਲ'
ਲੇਟੇ ਮੈਦਾਨ ਜੁਆਨ ਹਜ਼ਾਰਾਂ

ਰਾਤ ਦੇ ਹਨ੍ਹੇਰੇ ਵਿਚ ਵੈਰੀ ਦਾ ਬਹੁਤ ਨੁਕਸਾਨ ਹੋਇਆ। ਬਹੁਤ ਸਾਰੀ ਫ਼ੌਜ ਮਰਵਾ ਕੇ ਲਲਾ ਬੇਗ ਪਿੱਛੇ ਹਟ ਗਿਆ। ਏਨੇ ਚਿਰ ਨੂੰ ਸੂਰਜ ਚੜ੍ਹ ਆਇਆ।

ਹੱਲਾ ਬੋਲਣ ਤੋਂ ਪਹਿਲਾਂ ਲਲਾ ਬੇਗ ਨੇ ਆਪਣੀ ਫ਼ੌਜ ਨੂੰ ਸੱਤ-ਸੱਤ ਹਜ਼ਾਰ ਦੇ ਪੰਜਾਂ ਜੱਥਿਆਂ ਵਿਚ ਵੰਡ ਦਿੱਤਾ ਸੀ। ਇਕ ਚੋਣਵਾਂ ਜੱਥਾ ਆਪਣੇ ਮਾਤਹਿਤ ਰੱਖ ਲਿਆ ਤੇ ਬਾਕੀ ਜਥੇ ਦੂਜੇ ਚੌਂਹ ਸਰਦਾਰਾਂ (ਕਮਰ ਬੇਗ, ਸ਼ੰਮਸ ਬੇਗ, ਕਾਸਮ ਬੇਗ ਤੇ ਕਾਬਲੀ ਬੇਗ) ਦੇ ਹਵਾਲੇ ਕਰ ਦਿੱਤੇ। ਸਭ ਤੋਂ ਪਹਿਲਾਂ ਉਸਨੇ ਕਮਰ ਬੇਗ ਨੂੰ ਅੱਗੇ ਵਧਣ ਦਾ ਹੁਕਮ ਦਿੱਤਾ।

ਆਪਣੀ ਫ਼ੌਜ ਲੈ ਕੇ ਕਮਰ ਬੇਗ ਜੋਸ਼ ਵਿਚ ਨਾਅਰੇ ਮਾਰਦਾ ਅੱਗੇ ਵਧਿਆ। ਉਹਦੇ ਦਿਲ ਵਿਚ ਰੀਝ ਸੀ ਕਿ ਉਹ ਕੱਲ੍ਹਾ ਹੀ ਗੁਰੂ ਉੱਤੇ ਫ਼ਤਹਿ ਪਾ ਕੇ ਬਾਦਸ਼ਾਹ ਦੀ ਖ਼ੁਸ਼ੀ ਦਾ ਪਾਤਰ ਬਣੇ। ਹਸਨ ਖ਼ਾਂ, ਗੁਰੂ ਮਹਾਰਾਜ ਜੀ ਦੇ ਕੋਲ ਖਲਾ ਸੀ। ਉਹਨੇ ਗੁਰੂ ਜੀ ਨੂੰ ਕਮਰ ਬੇਗ ਦਾ ਸਾਰਾ ਹਾਲ ਦਸ ਕੇ ਕਿਸੇ ਚੁਣਵੇਂ ਯੋਧੇ ਨੂੰ ਉਸ ਦੇ ਟਾਕਰੇ 'ਤੇ ਭੇਜਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਰਾਏ ਜੋਧ ਨੂੰ ਇਕ ਹਜ਼ਾਰ ਫ਼ੌਜ ਦੇ ਕੇ ਕਮਰ ਬੇਗ ਦੇ ਟਾਕਰੇ 'ਤੇ ਭੇਜਿਆ। ਕਮਰ ਬੇਗ ਨੂੰ ਮਾਣ ਸੀ ਕਿ ਉਹਦੀ ਫ਼ੌਜ ਰਾਏ ਜੋਧ ਦੀ ਫ਼ੌਜ ਨਾਲੋਂ ਕਈ ਗੁਣਾਂ ਵਧੇਰੇ ਹੈ। ਏਸੇ ਹੌਸਲੇ 'ਤੇ ਉਹਨੇ ਸਿੱਖਾਂ ਉੱਤੇ ਹੱਲਾ ਬੋਲ ਦਿੱਤਾ। ਸਿੱਖ ਗਿਣਤੀ ਵਿਚ ਭਾਵੇਂ ਥੋੜ੍ਹੇ ਸਨ, ਪਰ ਉਹ ਇਸ ਦਲੇਰੀ ਨਾਲ ਲੜੇ ਕਿ ਵੈਰੀ ਦਲ ਦੇ ਸੱਥਰ ਲਾਹ ਦਿੱਤੇ। ਕਮਰ ਬੇਗ ਗ਼ੁੱਸਾ ਖਾ ਕੇ ਹੱਲਾ ਕਰਵਾਉਂਦਾ, ਪਰ ਸ਼ੇਰਾਂ ਦੇ ਸਾਮ੍ਹਣੇ ਕੋਈ ਪੇਸ਼ ਨਾ ਜਾਂਦੀ। ਉਸਦੇ ਵਿਹੰਦਿਆਂ-ਵਿਹੰਦਿਆਂ

ਉਹਦੀ ਸਾਰੀ ਫ਼ੌਜ ਮਾਰੀ ਗਈ ਤਾਂ ਉਹ ਕ੍ਰੋਧ ਨਾਲ ਪਾਗ਼ਲ ਹੋ ਕੇ, ਤੀਰ ਕਮਾਨ ਸੰਭਾਲ ਕੇ ਆਪ ਰਾਏ ਜੋਧ ਦੇ ਗਲ ਜਾ ਪਿਆ। ਲੱਗਾ ਉਹ ਅੰਨ੍ਹੇ ਵਾਹ ਸਿੱਖ ਜਰਨੈਲ ਉੱਤੇ ਵਾਰ ਕਰਨ।

## ਸਾਕਾ

ਚੜ੍ਹਿਆ ਗ਼ਾਜ਼ੀ ਕਮਰ ਬੇਗ ਦੇਂਦਾ ਲਲਕਾਰੇ
ਪਿੜ ਵਿਚ ਰਾਏ ਜੋਧ ਨੂੰ ਉਹ ਆਣ ਵੰਗਾਰੇ
ਕਹਿੰਦਾ : ਕਰ ਲੈ ਯੋਧਿਆ ਸਚ ਖੰਡ ਨੂੰ ਤਿਆਰੇ
ਦਿਸਦੇ ਮੈਨੂੰ ਲੇਖ ਨੇ ਅੱਜ ਤੇਰੇ ਹਾਰੇ
ਗਿਣ ਗਿਣ ਬਦਲੇ ਲਵਾਂਗਾ ਮੈਂ ਪਿਛਲੇ ਸਾਰੇ
ਰੋਹ ਵਿਚ ਆ ਕੇ ਕਮਰ ਬੇਗ ਫਿਰ ਧਨਖ ਸਵਾਰੇ
ਤੱਕ ਨਸ਼ਾਨੇ ਮਾਰਦਾ ਉਹ ਤੀਰ ਕਰਾਰੇ
ਸਤਿਗੁਰ ਰੱਖਿਆ ਸਿੱਖ ਨੂੰ ਗਏ ਖ਼ਾਲੀ ਸਾਰੇ

ਕਮਰ ਬੇਗ ਸਾਰਾ ਟਿੱਲ ਲਾ ਕੇ ਵਾਰ ਕਰਦਾ ਰਿਹਾ। ਰਾਏ ਜੋਧ ਵੀ ਅੱਗੋਂ ਮੰਨਿਆ ਹੋਇਆ ਸੂਰਮਾ ਸੀ। ਉਸ ਨੇ ਵੈਰੀ ਦੇ ਸਾਰੇ ਵਾਰ ਨਕਾਰੇ ਕਰ ਦਿੱਤੇ। ਏਨੇ ਨੂੰ ਉਹ ਢਾਲ ਦੇ ਆਸਰੇ ਤੀਰ ਰੋਕਦਾ ਹੋਇਆ ਕਮਰ ਬੇਗ ਦੇ ਨੇੜੇ ਜਾ ਢੁਕਿਆ। ਰਾਏ ਜੋਧ ਨੇ ਦੁਸ਼ਮਣ ਨੂੰ ਲਲਕਾਰ ਕੇ ਤੇ 'ਸਤਿ ਕਰਤਾਰ' ਦਾ ਜੈਕਾਰਾ ਛਡ ਕੇ ਨੇਜ਼ਾ ਵੈਰੀ ਦੀ ਹਿੱਕ ਵਿਚ ਧਸਾ ਦਿੱਤਾ।

## ਪਉੜੀ

ਫਿਰ ਸੱਜੇ ਸਾਂਗ ਉਠਾਈ ਰਾਏ ਜੋਧ ਨੇ
ਉਹ ਘਾਲਾਂ ਘਾਲ ਬਣਾਈ, ਪੁੱਠਾਂ ਜ਼ਹਿਰ ਦੇ
ਉਹ ਪਲ ਪਲ ਰਹੇ ਤਿਹਾਈ, ਮਾਨਸ ਰੱਤ ਦੀ
ਉਹ ਜਿਉਂ ਬਿਜਲੀ ਦੀ ਜਾਈ, ਚਮਕੇ ਲਾਟ ਜਿਉਂ
ਉਹ ਜਮ ਬਣ ਕੇ ਅੱਜ ਆਈ, ਗ਼ਾਜ਼ੀ ਕਮਰ ਲਈ
ਕਹਿ : 'ਸਤਿ ਕਰਤਾਰ' ਚਲਾਈ, ਯੋਧੇ ਗੁਰਾਂ ਦੇ
ਉਸ ਛਾਤੀ ਵਿਚ ਧਸਾਈ, ਨਿਕਲੀ ਪਾਰ ਜਾਂ
ਇਉਂ ਵੈਰੀ ਜਾਨ ਗੁਆਈ, ਡਿੱਗਾ ਧਰਤ ਆ

ਆਪਣੇ ਹਜ਼ਾਰਾਂ ਸਿਪਾਹੀਆਂ ਦੇ ਨਾਲ ਹੀ ਕਮਰ ਬੇਗ ਵੀ ਸਦਾ ਦੀ ਨੀਂਦੇ ਸੌਂ ਗਿਆ। ਜੇ ਕੋਈ ਟਾਵਾਂ-ਟਾਵਾਂ ਸਿਪਾਹੀ ਉਸ ਦਾ ਹੁਣ ਤੱਕ ਬਚਿਆ

ਰਿਹਾ ਸੀ, ਤਾਂ ਉਹ ਸਰਦਾਰ ਦੀ ਮੌਤ ਵੇਖ ਕੇ ਪਿੜ ਵਿਚੋਂ ਨੱਸ ਗਿਆ। ਇਕ ਵਾਰ ਮੈਦਾਨ ਖ਼ਾਲੀ ਹੋ ਗਿਆ। ਰਾਏ ਜੋਧ ਵੀ ਆਪਣੇ ਇਸ਼ਟ ਦੇਵ ਦੇ ਚਰਨਾਂ 'ਤੇ ਸਿਰ ਝੁਕਾਉਣ ਵਾਸਤੇ ਪਰਤ ਗਿਆ। ਗੁਰੂ ਮਹਾਰਾਜ ਨੇ ਅੱਗਲਵਾਂਢੀ ਮਿਲ ਕੇ ਯੋਧੇ ਨੂੰ ਸ਼ਾਬਾਸ਼ ਦੇਂਦਿਆਂ ਕਿਹਾ, "ਧੰਨ ਹੈਂ, ਰਾਏ ਜੋਧ ! ਤੂੰ ਧੰਨ ਹੈਂ। ਅਕਾਲ ਪੁਰਖ ਦੇ ਦਰਬਾਰ ਤੇਰੀ ਸਦਾ ਜੈ ਹੋਵੇ।"

ਰਾਏ ਜੋਧ ਨੇ ਸਿਰ ਝੁਕਾ ਕੇ ਕਿਹਾ, "ਜੈ ਸਦਾ ਸੱਚੇ ਗੁਰੂ ਤੇ ਨਿਰੰਕਾਰ ਦੀ ਹੈ, ਗੁਰਦੇਵ ! ਇਹ ਤਾਂ ਆਪ ਜੀ ਦੀ ਕਿਰਪਾਲਤਾ ਹੈ, ਇਸ ਨਿਮਾਣੇ ਉੱਤੇ। ਆਪ ਚਾਹੋ, ਤਾਂ ਕਿਸੇ ਅਧਨਾ ਜੀਵ ਨੂੰ ਵਡਿਆਈ ਬਖ਼ਸ਼ ਦਿਓ।"

ਦੂਜੇ ਪਾਸੇ ਵੈਰੀ ਦਲ ਵਿਚ ਕਮਰ ਬੇਗ ਦੇ ਮਰਨ ਨਾਲ ਹਾਲ ਦੁਹਾਈ ਮਚ ਗਈ। ਉਸ ਦਾ ਵੱਡਾ ਪੁੱਤਰ ਸ਼ੰਮਸ ਬੇਗ ਪਿਉ ਦਾ ਬਦਲਾ ਲੈਣ ਵਾਸਤੇ ਅੱਗੇ ਵਧਿਆ। ਉਹ ਆਪਣੇ ਇਕ-ਇਕ ਸਿਪਾਹੀ ਨੂੰ ਲਲਕਾਰ ਕੇ ਕਹਿ ਰਿਹਾ ਸੀ, "ਬਹਾਦਰੋ ! ਅੱਜ ਇਕ ਏਕੜੀ ਕਰ ਦਿਓ। ਜਾਂ ਆਪਣੇ ਜਰਨੈਲ ਦਾ ਬਦਲਾ ਲੈਣ ਵਾਸਤੇ ਗੁਰੂ ਨੂੰ ਸਣੇ ਫ਼ੌਜ ਤਬਾਹ ਕਰ ਦਿਓ, ਤੇ ਜਾਂ ਆਪ ਵੀ ਸ਼ਹੀਦ ਹੋ ਕੇ ਬਹਿਸ਼ਤਾਂ ਦੇ ਮਾਲਕ ਬਣੋ। ਤਕੜੇ ਹੋ ਕੇ ਹਮਲਾ ਕਰੋ। ਮੁੱਠੀ ਭਰ ਸਿੱਖ ਤੁਹਾਡਾ ਕਿੰਨਾ ਕੁ ਚਿਰ ਟਾਕਰਾ ਕਰ ਸਕਣਗੇ ?"

ਸ਼ਮਸ ਬੇਗ ਨੂੰ ਅੱਗੇ ਵਧਦਾ ਵੇਖ ਕੇ ਭਾਈ ਬਿਧੀ ਚੰਦ ਨੇ ਰਾਹ ਆ ਰੋਕਿਆ। ਉਹਨੇ ਆਪਣੇ ਗਿਣਤੀ ਦੇ ਬਹਾਦਰਾਂ ਨੂੰ ਵੈਰੀ ਦੇ ਟਿੱਡੀ ਦਲ ਨਾਲ ਟਕਰਾ ਦਿੱਤਾ। ਲੜਾਈ ਵਿਚ ਗਿਣਤੀ ਨਾਲੋਂ ਹੌਸਲੇ ਦੀ ਵਧੇਰੇ ਕੀਮਤ ਹੁੰਦੀ ਹੈ। ਸਿੱਖ ਭਾਵੇਂ ਗਿਣਤੀ ਵਿਚ ਥੋੜ੍ਹੇ ਸਨ, ਪਰ ਉਹਨਾਂ ਨੇ ਵੈਰੀ ਦੀ ਫ਼ੌਜ ਦਾ ਉਹ ਹਾਲ ਕੀਤਾ, ਜੋ ਸ਼ੇਰਾਂ ਦੇ ਬੱਚੇ, ਮਿਰਗਾਵਲੀ ਦਾ ਕਰਦੇ ਹਨ। ਕੁਛ ਘੜੀਆਂ ਵਿਚ ਹੀ ਲੋਥਾਂ ਦੇ ਢੇਰ ਲਗ ਗਏ। ਸ਼ੰਮਸ ਬੇਗ ਦੀ ਸਾਰੀ ਹੀ ਫ਼ੌਜ ਉਹਦੇ ਵਿਹੰਦਿਆਂ ਵਿਹੰਦਿਆਂ ਮਾਰੀ ਗਈ। ਅੰਤ ਉਹਨੇ ਆਪ ਅੱਗੇ ਵਧ ਕੇ ਬਿਧੀ ਚੰਦ ਨੂੰ ਲਲਕਾਰਿਆ। ਬਿਧੀ ਚੰਦ ਕਦੋਂ ਪਿੱਛੇ ਹਟਣ ਵਾਲਾ ਸੀ ? ਉਹ ਆਪਣੇ ਸਿਪਾਹੀਆਂ ਨੂੰ ਪਿੱਛੇ ਹਟਾ ਕੇ ਆਪ ਅੱਗੇ ਆਇਆ। ਦੋਵੇਂ ਯੋਧੇ ਤਲਵਾਰੀਂ ਆ ਉੱਤਰੇ। ਲੜਦਿਆਂ-ਲੜਦਿਆਂ ਢਾਲਾਂ ਦੇ ਫੁੱਲ ਝੜ ਗਏ ਤੇ ਤਲਵਾਰਾਂ ਦੇ ਫਲ ਟੁੱਟ ਗਏ। ਫਿਰ ਦੋਵੇਂ ਸੂਰਮੇ ਹੱਥੋ ਹੱਥ ਨਿਬੇੜਾ ਕਰਨ ਲੱਗੇ।

## ਸਾਕਾ

ਸ਼ੰਮਸ ਬੇਗ ਤੇ ਬਿਧੀ ਚੰਦ ਆ ਵੜੇ ਅਖਾੜੇ
ਦੋਵੇਂ ਇਕੋ ਜ਼ੋਰ ਦੇ ਨਹੀਂ ਲਿੱਸੇ ਮਾੜੇ

ਤੇਗਾਂ ਲੜ ਲੜ ਟੁੱਟੀਆਂ ਛੱਡ ਕੇ ਚੰਗਿਆੜੇ
ਸ਼ੰਮਸ ਨੂੰ ਫਿਰ ਬਿਧੀ ਚੰਦ ਫੜ ਭੋਇੰ ਪਛਾੜੇ
ਲੱਤ 'ਤੇ ਲੱਤ ਧਰ ਚੀਰਦਾ ਅੱਧ ਵਿਚੋਂ ਪਾੜੇ
ਜਰਾਸੰਧ ਦੇ ਭੀਮ ਨੇ ਜਿਉਂ ਕੀਤੇ ਫਾੜੇ

ਭਾਈ ਬਿਧੀ ਚੰਦ ਦੇ ਹੱਥੋਂ ਸ਼ੰਮਸ ਬੇਗ ਮਾਰਿਆ ਗਿਆ। ਸਿੱਖਾਂ ਨੇ 'ਸਤਿ ਕਰਤਾਰ' ਦੇ ਜੈਕਾਰਿਆਂ ਨਾਲ ਅਸਮਾਨ ਗੁੰਜਾ ਦਿੱਤਾ। ਗੁਰੂ ਕੇ ਸ਼ੇਰਾਂ ਦੇ ਹੌਸਲੇ ਵਧ ਗਏ। ਦੂਜੇ ਪਾਸੇ ਵੈਰੀਆਂ ਦੇ ਘਰੀਂ ਸੋਗ ਪੈ ਗਿਆ। ਮੁਸਲਮਾਨਾਂ ਦੀ ਅੱਧੀ ਕੁ ਫ਼ੌਜ ਤੇ ਦੋ ਚੁਣਵੇਂ ਜਰਨੈਲ ਮਾਰੇ ਗਏ। ਉਹਨਾਂ ਦਿਆਂ ਮੋਰਚਿਆਂ ਵਿਚ ਹਰ ਪਾਸੇ ਵਿਹਲ ਹੀ ਵਿਹਲ ਦਿਸਣ ਲੱਗੀ, ਪਰ ਸਿੱਖ ਓਸੇ ਤਰ੍ਹਾਂ ਹੌਸਲੇ ਨਾਲ ਸਾਮ੍ਹਣੇ ਛਾਤੀਆਂ ਤਾਣੀ ਖੜੇ ਸਨ। ਉਹਨਾਂ ਦੇ ਜੰਗੀ ਨਾਅਰੇ ਵੈਰੀਆਂ ਦੇ ਦਿਲ ਹਿਲਾ ਰਹੇ ਸਨ।

ਸ਼ੰਮਸ ਬੇਗ ਦੇ ਖੱਬੇ ਹੱਥ ਉਸ ਦਾ ਭਰਾ ਕਾਸਮ ਬੇਗ ਆਪਣੀ ਫ਼ੌਜ ਲਈ ਖੜਾ ਸੀ। ਭਰਾ ਦੀ ਲੋਥ ਤੜਫਦੀ ਵੇਖ ਕੇ ਉਹਦੀਆਂ ਅੱਖਾਂ ਵਿਚ ਲਹੂ ਉੱਤਰ ਆਇਆ ! ਉਹ ਗ਼ੁੱਸੇ ਵਿਚ ਪਾਗ਼ਲ ਹੋ ਉਠਿਆ। ਉਹ ਆਪਣੇ ਸਿਪਾਹੀਆਂ ਨੂੰ ਵੰਗਾਰਦਾ ਹੋਇਆ ਬਿਧੀ ਚੰਦ ਵੱਲ ਵਧਿਆ। ਭਾਈ ਜੇਠਾ ਨੇੜੇ ਹੀ ਬਿਧੀ ਚੰਦ ਦੀ ਮਦਦ ਵਸਤੇ ਖਲਾ ਸੀ। ਉਹ ਆਪਣੇ ਪੰਜ ਸੌ ਸਿਪਾਹੀਆਂ ਸਣੇ ਕਾਸਮ ਬੇਗ ਦੇ ਸਾਮ੍ਹਣੇ ਆ ਡਟਿਆ।

ਕਾਸਮ ਬੇਗ ਨੇ ਵੇਖਿਆ ਕਿ ਉਹਦੀ ਸੱਤ ਹਜ਼ਾਰ ਫ਼ੌਜ ਦੇ ਟਾਕਰੇ 'ਤੇ ਇਕ ਬੁੱਢਾ ਬਾਬਾ ਕੇਵਲ ਪੰਜ ਸੌ ਸਿਪਾਹੀ ਲੈ ਕੇ ਆ ਡਟਿਆ ਹੈ। ਉਹ ਕ੍ਰੋਧ ਵਿਚ ਸੜ ਕੇ ਉਸ ਵਲ ਉਲਰਿਆ ਤੇ ਹੰਕਾਰ ਵਿਚ ਮੱਤਾ ਇਉਂ ਕਹਿਣ ਲੱਗਾ।

## ਵਾਰ

ਲੋਥ ਵੇਖ ਕੇ ਤੜਫਦੀ ਵੀਰ ਦੀ
ਗੁੱਸਾ ਗਿਆ ਕਾਸਮ ਨੂੰ ਆ।
ਤੰਦੀ ਜੋਹੀ ਉਸ ਖਿੱਚ ਕੇ ਕਮਾਨ ਦੀ
ਸੁੱਤੇ ਭੱਥੇ ਵਿਚੋਂ ਨਾਗ ਲਏ ਜਗਾ
ਜੇਠਾ ਸਾਮ੍ਹਣੇ ਮੈਦਾਨ ਵਿਚ ਵੇਖਕੇ,
ਕਿਹਾ ਕਾਸਮ ਨੇ ਕਹਿਰ 'ਚ ਸੁਣਾ।
"ਐਵੇਂ ਬੁੱਢਿਆ ! ਪਰਾਈ ਮੌਤ ਮਰੇਂਗਾ

ਚਾਰ ਦਿਨ ਕਿਤੇ ਲੁਕਕੇ ਟਪਾਂ
ਮੇਰਾ ਬਾਪ ਅਤੇ ਵੀਰ ਮਾਰੇ ਜਿਨ੍ਹਾਂ ਨੇ
ਮੇਰੇ ਸਾਮ੍ਹਣੇ ਤੂੰ ਉਨ੍ਹਾਂ ਨੂੰ ਲਿਆ।
ਪਾਵਾਂ ਮਿਣ ਮਿਣ ਉਹਨਾਂ ਦੀਆਂ ਵੰਡੀਆਂ
ਲੱਗੀ ਕਾਲਜੇ ਦੀ ਲਵਾਂ ਮੈਂ ਬੁਝਾ।
ਵੁਜ਼ੂ ਕਰਾਂ ਨਾਲ ਵੈਰੀਆਂ ਦੀ ਰੱਤ ਦੇ
ਫੇਰ ਪੜ੍ਹਾਂਗਾ ਮੈਂ ਆਖ਼ਰੀ ਦੁਆ।
ਜਾਂ ਤਾਂ ਲੈ ਲਵਾਂਗਾ ਵੈਰ ਅੱਜ ਬਾਪ ਦਾ
ਤੇ ਜਾਂ ਜਾਨ ਵੀ ਦਿਆਂਗਾ ਲੇਖੇ ਲਾ !"

ਇਹ ਹੰਕਾਰ ਦੇ ਸ਼ਬਦ ਸੁਣ ਕੇ ਭਾਈ ਜੇਠੇ ਨੇ ਕਿਹਾ, "ਓਇ ਮੁੰਡਿਆ ! ਤੂੰ ਕੱਲ੍ਹ ਦੇ ਛੋਕਰੇ ਨੇ ਉਸ ਤਜਰਬਾਕਾਰ ਤੇ ਲਾਸਾਨੀ ਯੋਧੇ ਬਿਧੀ ਚੰਦ ਦਾ ਟਾਕਰਾ ਕਿੱਥੋਂ ਕਰ ਲੈਣਾ ਏਂ ? ਤੂੰ ਤਾਂ ਮੇਰੇ ਤੀਰਾਂ ਦੀ ਮਾਰ ਸਹਾਰਨ ਜੋਗਾ ਵੀ ਨਹੀਂ ਜਾਪਦਾ। ਤੇਰੇ ਹੱਥਾਂ ਦੀ ਸੱਜਰੀ ਮਹਿੰਦੀ ਤੇ ਵੀਣੀ ਉੱਤੇ ਭੈਣ ਦੀ ਬੱਧੀ ਹੋਈ ਰੱਖੜੀ ਵੇਖ ਕੇ ਮੈਨੂੰ ਤਰਸ ਆ ਰਿਹਾ ਹੈ। ਜਾਹ, ਜਾ ਕੇ ਮਾਂ ਦੀ ਗੋਦ ਵਿਚ ਬਹੁ। ਤੈਨੂੰ ਮਾਂ ਤੇ ਭੈਣਾਂ ਉਡੀਕ ਰਹੀਆਂ ਹੋਣਗੀਆਂ। ਤੇਰੇ ਵਰਗੇ ਬਘੂੰਗੜੇ, ਸ਼ੇਰਾਂ ਦੀਆਂ ਧੌਲ੍ਹਾਂ ਸਹਿਣ ਜੋਗੇ ਕਦੋਂ ਹੁੰਦੇ ਨੇ ? ਐਵੇਂ ਮੂਰਖ ਮੱਤ ਕਰ ਕੇ ਜਾਨ ਨਾ ਗੁਆ।" ਭਾਈ ਜੇਠਾ ਕਹਿੰਦਾ ਗਿਆ :

## ਸਾਕਾ

ਫਿਰ ਜੇਠਾ ਕਹਿੰਦਾ ਗਭਰੂਆ ! ਕਿਉਂ ਕਰੇਂ ਨਾਦਾਨੀ ?
ਜਾਹ, ਮੁੜ ਜਾ ਮਾਂ ਕੋਲ ਹੀਰਿਆ ! ਰਜ ਮਾਣ ਜਵਾਨੀ
ਹੱਥ ਬੱਧੀ ਮੌਲੀ ਜਾਪਦੀ ਕਿਸੇ ਪਿਆਰ ਨਸ਼ਾਨੀ !
ਇਹ ਮੁੜ ਮੁੜ ਹੱਥ ਨਾ ਆਵਣਾ ਜਾਮਾ ਇਨਸਾਨੀ
ਇਹ ਕਿਉਂ ਭਿੜਦੀ ਏ ਮੌਤ ਨਾਲ ਮਹਿੰਗੀ ਜ਼ਿੰਦਗਾਨੀ !
ਸਭ ਰੀਝਾਂ ਖ਼ਾਕ ਮਿਲਾ ਦੇਊ ਮੇਰੀ ਇਕੋ ਕਾਨੀ
ਅੱਜ ਹੋਜੂ ਤੇਰੇ ਵਾਸਤੇ ਸਭ ਦੁਨੀਆਂ ਫ਼ਾਨੀ
ਤੈਨੂੰ ਕਬਰੋਂ ਨਿਕਲਨ ਦੇਊ ਨਾ ਫਿਰ ਸ਼ਰ੍ਹਾ ਕੁਰਾਨੀ
ਅਜ ਮਿਟਜੂ ਗਾਜ਼ੀ ਕਮਰ ਦੀ ਇਹ ਨਿੰਮ-ਨਸ਼ਾਨੀ
ਇਹ ਜਿਉਂਦਾ ਜੋਬਨ 'ਸੀਤਲਾ' ਬਣ ਜਾਊ ਕਹਾਨੀ

ਕਾਸਮ ਬੇਗ ਦੀ ਮੌਤ ਭਾਈ ਜੇਠੇ ਦੇ ਹੱਥੋਂ ਹੀ ਲਿਖੀ ਸੀ। ਉਹ ਲੜਾਈ ਤੋਂ ਟਲਿਆ ਨਾ। ਪਿੜ ਵਿਚ ਵਧ-ਵਧ ਕੇ ਸੂਰਮੇ ਲੱਗੇ ਖ਼ੂੰਨ ਦੀ ਹੋਲੀ ਖੇਡਣ। ਦੋਹੀਂ ਪਾਸੀਂ ਸੈਂਕੜੇ ਸਦਾ ਦੀ ਨੀਂਦ ਸੌਂ ਗਏ। ਅੰਤ ਭਾਈ ਜੇਠਾ ਤੇ ਕਾਸਮ ਬੇਗ ਆਪਸ ਵਿਚ ਜੰਗ ਦਾ ਫ਼ੈਸਲਾ ਕਰਨ ਲਈ ਆ ਟਕਰੇ। ਕਾਸਮ ਦੇ ਸਿਰ 'ਤੇ ਮੌਤ ਕੂਕ ਰਹੀ ਸੀ। ਉਸ ਨੂੰ ਕੌਣ ਟਾਲ ਸਕਦਾ ?

## ਕਬਿੱਤ

ਟਲਿਆ ਨਾ ਕਾਸਮ ਜਾਂ ਮੱਤਾ ਅਭਿਮਾਨ ਦਾ ਉਹ
ਸੂਰਮੇ ਦਾ ਬਲ ਰਣ ਵਿਚ ਅਜ਼ਮਾਇਆ ਗਿਆ
ਬਾਪ ਤੇ ਭਰੱਾ ਦਾ ਹੈਸੀ ਬਹੁਤ ਹਿਤਕਾਰੀ ਉਹ
ਮੌਤ ਦੇ ਵਸੀਲੇ ਮੇਲ ਉਹਨਾਂ ਦਾ ਕਰਾਇਆ ਗਿਆ
ਹੂਰਾਂ ਦਾ ਸੀ ਆਸ਼ਕ, ਉਪਾਸ਼ਕ ਬਹਿਸ਼ਤਾਂ ਦਾ
ਚਾੜ੍ਹ ਘੋੜੀ ਮੌਤ ਵਾਲੀ ਜੰਨਤ ਪੁਚਾਇਆ ਗਿਆ
ਜਿਹੜਾ ਟਿੱਡੀ ਦਲ ਉਹਦੇ ਨਾਲ ਚੜ੍ਹ ਆਇਆ ਹੈਸੀ
ਭਾਈ ਜੇਠੇ ਹੱਥੋਂ ਸਭੋ ਮਾਰ ਕੇ ਮੁਕਾਇਆ ਗਿਆ

ਭਾਈ ਜੇਠੇ ਹੱਥੋਂ ਕਾਸਮ ਬੇਗ ਸਣੇ ਸੈਨਾ ਦੇ ਮਾਰਿਆ ਗਿਆ। ਲਲਾ ਬੇਗ ਤੋਂ ਵੀ ਭਰੱਾ ਤੇ ਭਤੀਜਿਆਂ ਦੀ ਮੌਤ ਦਾ ਸਲ ਨਾ ਝੱਲਿਆ ਗਿਆ। ਉਹਨੇ ਅਚਨਚੇਤ ਚੁਫੇਰਿਓਂ ਹੱਲਾ ਕਰਵੱਾ ਕੇ ਭਾਈ ਜੇਠੇ ਨੂੰ ਘੇਰੇ ਵਿਚ ਲੈ ਲਿਆ। ਉਸ ਇਕੱਲੇ ਸ਼ੇਰ ਉੱਤੇ ਹਜ਼ਾਰਾਂ ਵੈਰੀ ਕੱਠੇ ਹੀ ਟੁੱਟ ਪਏ। ਸਭ ਦੇ ਤੀਰ ਗੋਲੀਆਂ ਚਾਂਦਮਾਰੀ ਦੇ ਨਸ਼ਾਨੇ ਵਾਂਗ ਇਕੋ ਥਾਂ ਪੈਣ ਲੱਗੇ। ਗੁਰੂ ਕੇ ਯੋਧੇ ਨੇ ਫਿਰ ਵੀ ਦਿਲ ਨਾ ਹਾਰਿਆ। ਉਹ (ਭਾਈ ਜੇਠਾ) ਮਰਦਾਂ ਵਾਂਗ ਲੜ ਕੇ ਸ਼ਹੀਦ ਹੋ ਗਿਆ। ਏਸੇ ਘਮਸਾਣ ਵਿਚ ਭਾਈ ਸਿੰਘੇ ਦਾ ਪੁੱਤਰ ਜਾਤੀ ਮੱਲ (ਜਤੀ ਮੱਲ) ਵੀ ਛਾਤੀ ਵਿਚ ਤੀਰ ਖਾ ਕੇ ਮੂਰਛਾ ਹੋ ਡਿੱਗਾ। ਲਲਾ ਬੇਗ ਕਹਿਰੀ ਹੱਲਾ ਕਰ ਕੇ ਅੱਗੇ ਵਧ ਰਿਹਾ ਸੀ। ਉਸ ਦਾ ਹਿਸਾਬ ਸਾਫ਼ ਕਰਨ ਵਾਸਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਆਪ ਟਾਕਰੇ 'ਤੇ ਆ ਗਏ।

ਦੋਵੇਂ ਯੋਧੇ ਆਮ੍ਹੋ-ਸਾਮ੍ਹਣੇ ਪਿੜ ਮੱਲ ਖਲੋਤੇ। ਲਲਾ ਬੇਗ ਮੀਂਹ ਵਾਂਗ ਤੀਰ ਬਰਸੱਾ ਰਿਹਾ ਸੀ। ਅੱਗੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਤੀਰ ਵੀ ਵੈਰੀਆਂ ਦੇ ਆਹੂ ਲਾਹੁਣ ਲੱਗੇ। ਲਲਾ ਬੇਗ ਮਾਰ ਹੇਠ ਆਇਆ, ਤਾਂ ਗੁਰੂ ਜੀ ਨੇ ਉਸ ਨੂੰ ਲਲਕਾਰ ਕੇ ਤੀਰ ਛੱਡਿਆ। ਲਲਾ ਬੇਗ ਨੇ ਵਾਰ ਬਚਾਉਣ ਵਾਸਤੇ ਘੋੜੇ ਦੀ ਵਾਗ ਚੁਕੀ। ਘੋੜਾ ਜ਼ੋਰ ਨਾਲ ਉਛਲਿਆ ਤੇ ਤੀਰ ਉਸ ਦੀ ਛਾਤੀ ਵਿਚ ਆ

ਲੱਗਾ। ਤੀਰ ਸਣੇ ਕਾਨੀ ਛਾਤੀ ਵਿਚ ਧਸ ਗਿਆ, ਜਿਸ ਨਾਲ ਘੋੜਾ ਥਾਂ ਮਰ ਗਿਆ। ਲਲਾ ਬੇਗ ਭੋਇੰ 'ਤੇ ਆ ਪਿਆ। ਉਹ ਸੰਭਲ ਕੇ ਉਠਿਆ ਤੇ ਕਹਿਣ ਲੱਗਾ, "ਇਹ ਧਰਮ ਯੁੱਧ ਨਹੀਂ। ਕਿਉਂਕਿ ਆਪ ਘੋੜੇ ਉਤੇ ਹੋ, ਤੇ ਮੈਂ ਪੈਦਲ।"

ਇਹ ਸੁਣ ਕੇ ਗੁਰੂ ਜੀ ਵੀ ਘੋੜੇ ਤੋਂ ਉਤਰ ਕੇ ਪੈਦਲ ਹੋ ਗਏ ਤੇ ਕਿਹਾ, "ਲਲਾ ਬੇਗ ! ਅਸੀਂ ਤੇਰੀਆਂ ਸਾਰੀਆਂ ਰੀਝਾਂ ਪੂਰੀਆਂ ਕਰਨ ਨੂੰ ਤਿਆਰ ਹਾਂ। ਤੈਨੂੰ ਇਕ ਹੋਰ ਮੌਕਾ ਦੇਂਦੇ ਹਾਂ ਕਿ ਹੁਣ ਫੇਰ ਤੂੰ ਪਹਿਲਾਂ ਵਾਰ ਕਰ ਲੈ ।"

ਇਹ ਸੁਣ ਕੇ ਲਲਾ ਬੇਗ ਸੜ ਬਲ ਗਿਆ। ਉਹ ਤਲਵਾਰ ਧੂਹ ਕੇ ਇਉਂ ਲਲਕਾਰਦਾ ਹੋਇਆ ਅਗੇ ਵਧਿਆ :

## ਵਾਰ

ਲਲਾ ਬੇਗ ਵਿਚ ਸੜ ਕੇ ਕ੍ਰੋਧ ਦੇ
ਸੱਚੇ ਗੁਰਾਂ ਨੂੰ ਕਹੇ ਲਲਕਾਰ
ਕਾਹਨੂੰ ਓਪਰੇ ਪੁੱਤਰ ਮਰਵਾਉਂਦੇ
ਵੀਰ ਭੈਣਾਂ ਦੇ ਤੇ ਨਾਰਾਂ ਦੇ ਭਤਾਰ
ਆਓ, ਦੋਵੇਂ ਜਰਨੈਲ ਆਪੋ ਵਿਚਦੀ
ਆਪਾਂ ਪਰਖ ਲਈਏ ਹਥਿਆਰ
ਕਈਆਂ ਜੁੱਗਾਂ ਦੀ ਪਿਆਸੀ ਕਿਸੇ ਬਲੀ ਦਾ
ਖ਼ੂਨ ਮੰਗਦੀ ਏ ਮੇਰੀ ਤਲਵਾਰ
ਪੁੱਠਾਂ ਜ਼ਹਿਰ ਦੀਆਂ ਦੇ-ਦੇ ਚਾੜ੍ਹੀ ਸਾਣ 'ਤੇ
ਲਵਾਂ ਪਰਖ ਏਸ ਦੀ ਧਾਰ
ਅੱਗੇ ਚੀਰੇ ਇਹਨੇ ਕੋਟ ਕਈ ਫ਼ੌਲਾਦ ਦੇ
ਹੋਵੇ ਕੇਲੇ ਵਾਂਗ ਲੋਹੇ ਵਿਚੋਂ ਪਾਰ
ਮੈਨੂੰ ਦਿਸਦਾ ਨਹੀਂ ਕੋਈ ਵੀ ਜਹਾਨ 'ਤੇ
ਸੱਕੇ ਰੋਕ ਜੋ ਏਸਦਾ ਵਾਰ
ਓਦੋਂ ਰੱਬ ਵੀ ਨਹੀਂ ਦਿਸਦਾ 'ਸੀਤਲਾ'
ਜਦੋਂ ਬੰਦੇ ਵਿਚ ਆ ਜਏ ਹੰਕਾਰ

ਤਲਵਾਰ ਚਲਾਉਣ ਦੇ ਸਭ ਨਿਯਮ ਵਿਸਾਰ ਕੇ ਲਲਾ ਬੇਗ ਅੰਨ੍ਹੇ ਵਾਹ ਵਾਰ ਕਰਨ ਲੱਗਾ। ਉਹ ਹਰ ਕੀਮਤ ਤੇ ਯੁੱਧ ਜਿੱਤਣ 'ਤੇ ਤੁਲਿਆ ਹੋਇਆ ਸੀ। ਮੈਦਾਨ ਵਿਚ ਉਹਦੇ ਸਿਪਾਹੀਆਂ ਦੀਆਂ ਚੁਫੇਰੇ ਪਈਆਂ ਲੋਥਾਂ ਉਸਦੇ

ਅੰਦਰ ਭਾਂਬੜ ਬਾਲ ਰਹੀਆਂ ਸਨ। ਉਹ ਹੋਸ਼ ਹਵਾਸ ਭੁਲੱਾ ਕੇ ਪਾਗ਼ਲਾਂ ਵਾਂਗ ਵਾਰ ਕਰਨ ਲੱਗਾ। ਕੁਛ ਚਿਰ ਤਾਂ ਹਜ਼ੂਰ ਉਸਦੇ ਵਾਰ ਰੋਕਦੇ ਰਹੇ ਤੇ ਅੰਤ ਏਸ ਖੇਡ ਨੂੰ ਖ਼ਤਮ ਕਰਨ ਦੇ ਇਰਾਦੇ ਨਾਲ ਬੋਲੇ, "ਲਲਾ ਬੇਗ ! ਇਉਂ ਹੋਛਿਆਂ ਵਾਂਗ ਵਾਰ ਕਰਨ ਨਾਲ ਕੁਛ ਨਹੀਂ ਬਣਦਾ। ਵਾਰ ਕਰਨਾ ਹੋਵੇ, ਤਾਂ ਇਉਂ ਕਰੀਦਾ ਹੈ।"

## ਸਾਕਾ

ਕਢ ਮਿਆਨੋਂ ਗੁਰਾਂ ਨੇ ਬਿਜਲੀ ਚਮਕਾਈ
ਚੜ੍ਹਦੇ ਸੂਰਜ ਵਾਂਗ ਓਸ ਅੱਗ ਅੰਬਰੀਂ ਲਾਈ
ਦੁਸ਼ਮਣ 'ਤੇ ਪਈ ਕੜਕ ਕੇ ਜਮਰਾਜ ਦੀ ਜਾਈ
ਮੋਢੇ ਤੋਂ ਧਰ ਚੀਰਿਆ ਜਿਉਂ ਮਾਲਾ ਪਾਈ
ਨ੍ਹਾਤਾ ਨਿੱਘੀ ਰੱਤ ਵਿਚ ਮੂੰਹ ਸੁਰਖ਼ੀ ਲਾਈ
ਪੀ ਕੇ ਖ਼ੂੰਨ ਜਵਾਨ ਦਾ ਉਹ ਨਹੀਂ ਤ੍ਰਿਪਤਾਈ
ਉਲਟੀ ਉਹਦੀ ਮੌਤ ਨੇ ਉਹਦੀ ਭੁਖ ਚਮਕਾਈ
ਫਿਰਦੀ ਗਭਰੂ ਭਾਲਦੀ ਉਹ ਖ਼ੂੰਨ ਤਿਹਾਈ

ਲਲਾ ਬੇਗ ਗੁਰੂ ਮਹਾਰਾਜ ਦੀ ਤਲਵਾਰ ਦੀ ਭੇਟਾ ਹੋ ਗਿਆ। ਸਿੱਖਾਂ ਨੇ ਉਹਦੀ ਫ਼ੌਜ ਕੇਲਿਆਂ ਵਾਂਗ ਕੱਟ ਦਿੱਤੀ। ਵੈਰੀ ਦਲ ਵਿਚ ਹੁਣ ਇਕੋ ਜਰਨੈਲ ਰਹਿ ਗਿਆ ਸੀ, ਕਾਬਲੀ ਬੇਗ। ਪਹਿਲਾਂ ਤਾਂ ਉਹਦਾ ਦਿਲ ਚਾਹਿਆ ਕਿ ਮੈਦਾਨ ਛਡ ਕੇ ਨੱਸ ਜਾਏ, ਪਰ ਪਿੱਛੇ ਬਾਦਸ਼ਾਹ ਦੇ ਡਰ ਤੇ ਹਮਜੋਲੀ ਜਰਨੈਲਾਂ ਦੇ ਮਿਹਣਿਆਂ ਦੇ ਭੈ ਨੇ ਉਸ ਨੂੰ ਨੱਸਣ ਨਾ ਦਿੱਤਾ। ਅੰਤ ਉਹਨੇ ਵੀ ਆਪਣੀ ਬੇੜੀ ਸ਼ਹੁ ਦਰਿਆ ਵਿਚ ਠਿਹਲ ਦਿੱਤੀ। ਉਹ ਇਹ ਸੋਚ ਕੇ ਅੱਗੇ ਵਧਿਆ ਕਿ ਸ਼ਾਇਦ ਉਹ ਗੁਰੂ ਨੂੰ ਜਿੱਤਣ ਵਿਚ ਕਾਮਯਾਬ ਹੋ ਜਾਵੇ ਤੇ ਏਸ ਤਰ੍ਹਾਂ ਜੰਗ ਦਾ ਪਾਸਾ ਪਲਟ ਜਾਵੇ। ਉਹ ਪਾਸਿਆਂ ਦਾ ਧਿਆਨ ਛੱਡ ਕੇ ਸਾਰੀ ਤਾਕਤ ਲੈ ਕੇ ਸਿੱਧਾ ਗੁਰੂ ਸਾਹਿਬ ਵੱਲ ਵਧਿਆ। ਗੁਰੂ ਮਹਾਰਾਜ ਨੇ ਵੀ ਉਸ ਨੂੰ ਆਉਂਦਾ ਵੇਖ ਕੇ ਓਸੇ ਵੱਲ ਘੋੜੇ ਦੀ ਵਾਗ ਮੋੜੀ। ਦੋਵੇਂ ਯੋਧੇ ਆਮ੍ਹੋ-ਸਾਮ੍ਹਣੇ ਹੋਏ, ਤਾਂ ਦੋਹਾਂ ਨੇ ਇਕ ਦੂਜੇ ਨੂੰ ਵੰਗਾਰ ਕੇ ਹਥਿਆਰ ਸੰਭਾਲੇ। ਕਾਬਲੀ ਬੇਗ ਲੋਹੜੇ ਦਾ ਤੀਰੰਦਾਜ਼ ਸੀ। ਉਹਨੇ ਸਾਰਾ ਟਿੱਲ ਲਾ ਕੇ ਹਜ਼ੂਰ ਉੱਤੇ ਤੀਰ ਚਲਾਇਆ।

# ਮਿਰਜ਼ਾ

ਘੋੜਾ ਛੇੜਿਆ ਕਾਬਲੀ ਬੇਗ ਨੇ
ਗਿਆ ਸਾਮ੍ਹਣੇ ਗੁਰਾਂ ਦੇ ਆ
ਤੀਰ ਚੁਣਵਾਂ ਭੱਥੇ 'ਚੋਂ ਉਹਨੇ ਕਢਿਆ
ਲਿਆ ਤੰਦੀ ਉੱਤੇ ਕੱਸ ਕੇ ਚੜ੍ਹਾਂ
ਉੱਚੀ ਮਾਰ ਲਲਕਾਰਾ ਉਹਨੇ 'ਅਲੀ' ਦਾ
ਦਿੱਤਾ ਕੰਨਾਂ ਤਕ ਖਿੱਚ ਕੇ ਚਲਾਂ
ਆਉਂਦਾ ਵੇਖਿਆ ਜਾਂ ਤੀਰ 'ਗੁਲਬਾਗ' ਨੇ
ਮਨ ਆਪਣੇ ਨੂੰ ਕਹਿੰਦਾ ਸਮਝਾਂ
ਏਹਾ ਵੇਲਾ ਤੇਰਾ ਜਿੰਦੜੀ ਘੁਮਾਣ ਦਾ
ਅੱਜ ਜਾਨ ਦਿਹ ਗੁਰਾਂ ਦੇ ਲੇਖੇ ਲਾ
ਹੋ ਕੇ ਸੀਖ਼ਪਾ ਉਹ ਸਾਮ੍ਹਣੇ ਖਲੋ ਗਿਆ
ਛਾਤੀ ਆਪਣੀ ਦੀ ਢਾਲ ਲਈ ਬਣਾਂ
ਤੀਰ ਆਉਂਦਾ ਸੀ, ਜੋ ਵਾਸਤੇ ਹਜ਼ੂਰ ਦੇ
ਲਿਆ ਆਪਣੇ ਮੱਥੇ 'ਚ ਅਟਕਾਂ
ਘੋੜਾ ਪਾ ਗਿਆ ਸ਼ਹੀਦੀ ਇਉਂ 'ਸੀਤਲਾ'
ਗਿਆ ਹੱਕ ਵਫ਼ਾਦਾਰੀ ਦਾ ਨਿਭਾਂ

ਕਾਬਲੀ ਬੇਗ ਦੇ ਤੀਰ ਨਾਲ 'ਗੁਲਬਾਗ' ਮਾਰਿਆ ਗਿਆ। ਗੁਲਬਾਗ ਉਹਾ ਘੋੜਾ ਸੀ, ਜੋ ਭਾਈ ਬਿਧੀ ਚੰਦ ਲਾਹੌਰ ਦੇ ਕਿਲ੍ਹੇ ਵਿਚੋਂ ਨਜੂਮੀ ਬਣ ਕੇ ਲਿਆਇਆ ਸੀ ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ ਦਾ ਨਾਮ 'ਸੁਹੇਲਾ' ਰਖਿਆ ਸੀ।

ਸੁਹੇਲੇ ਦੀ ਮੌਤ ਨਾਲ ਮਹਾਰਾਜ ਨੂੰ ਬੜਾ ਜੋਸ਼ ਆ ਗਿਆ। ਉਹਨਾਂ ਮੁੜਵਾਂ ਤੀਰ ਮਾਰ ਕੇ ਕਾਬਲੀ ਬੇਗ ਦਾ ਘੋੜਾ ਮਾਰ ਦਿੱਤਾ। ਹੁਣ ਦੋਵੇਂ ਯੋਧੇ ਪੈਦਲ ਹੋ ਗਏ। ਉਹ ਲੜਦੇ-ਲੜਦੇ ਏਨੇ ਨੇੜੇ ਆ ਗਏ ਕਿ ਤੀਰ ਵਰਤਣੇ ਬੇਫ਼ਾਇਦਾ ਹੋ ਗਏ। ਅੰਤ ਦੋਹਾਂ ਨੇ ਆਖ਼ਰੀ ਹਥਿਆਰ ਧੂਹ ਲਏ। ਕਾਬਲੀ ਬੇਗ ਲੱਗਾ ਜਵਾਨੀ ਦੇ ਜੌਹਰ ਦਿਖਾਉਣ। ਗੁਰੂ ਮਹਾਰਾਜ ਕਦੇ ਵੀ ਕਿਸੇ 'ਤੇ ਪਹਿਲਾਂ ਵਾਰ ਨਹੀਂ ਸਨ ਕਰਦੇ। ਸੋ, ਏਸ ਲੜਾਈ ਵਿਚ ਵੀ ਪਹਿਲਾ ਮੌਕਿਆ ਕਾਬਲੀ ਬੇਗ ਨੂੰ ਹੀ ਦਿੱਤਾ ਗਿਆ। ਉਹ ਵਾਰ ਕਰ-ਕਰ ਕੇ ਰਜ ਗਿਆ, ਤਾਂ

ਹਜ਼ੂਰ ਨੇ ਕਿਹਾ, "ਭਈ ਗਭਰੂਆ ! ਹੁਣ ਇਕ ਵਾਰ ਸਾਡਾ ਵੀ ਲਈ ਜਾ। ਆ, ਤੈਨੂੰ ਵਾਰ ਕਰਨ ਦੀ ਜਾਚ ਦੱਸੀਏ ।"

ਹਜ਼ੂਰ ਨੇ ਦੋ ਧਾਰੇ ਖੰਡੇ ਦਾ ਆਖ਼ਰੀ ਵਾਰ ਕੀਤਾ।

## ਸਾਕਾ

ਆਇਆ ਜੋਸ਼ ਹਜ਼ੂਰ ਨੂੰ ਖੰਡਾ ਚਮਕਾਇਆ
ਸਾਵਧਾਨ ਹੋ ਯੋਧਿਆ ! ਮੁਖੋਂ ਫ਼ੁਰਮਾਇਆ
ਬਦਲ ਪੈਂਤੜਾ ਸੁੱਟਿਆ 'ਕਰਤਾਰ' ਧਿਆਇਆ
ਕੋਟ ਫ਼ੌਲਾਦੀ ਚੀਰਿਆ ਉਹ ਪਾਰ ਸਿਧਾਇਆ
ਮੌਤ ਕਾਬਲੀ ਬੇਗ ਦੀ ਸਭ ਜੰਗ ਮੁਕਾਇਆ
ਬਖ਼ਸ਼ੀ ਫ਼ਤਹਿ 'ਅਕਾਲ' ਨੇ ਗੁਰ ਸ਼ੁਕਰ ਮਨਾਇਆ

ਕਾਬਲੀ ਬੇਗ ਦੇ ਮਰਨ ਨਾਲ ਲੜਾਈ ਖ਼ਤਮ ਹੋ ਗਈ। ਤੁਰਕਾਂ ਦੀ ਪੈਂਤੀ ਕੁ ਹਜ਼ਾਰ ਸੈਨਾ ਵਿਚੋਂ ਕੇਵਲ ਸੌ ਕੁ* ਸਿਪਾਹੀ ਬਚੇ ਤੇ ਉਹਨਾਂ ਦੇ ਸਾਰੇ ਨਾਮਵਰ ਜਰਨੈਲ ਮਾਰੇ ਗਏ। ਬਾਰਾਂ ਕੁ ਸੌ ਸਿੱਖ ਸਿਪਾਹੀ ਤੇ ਭਾਈ ਜੇਠਾ ਸ਼ਹੀਦ ਹੋ ਗਏ। ਭਾਈ ਬਿਧੀ ਚੰਦ, ਰਾਏ ਜੋਧ ਤੇ ਜਤੀ ਮੱਲ ਜ਼ਖ਼ਮੀ ਹੋਏ। ਇਹ ਯੁੱਧ ੧੬ ਮਘਰ, ੧੬੯੮ ਬਿ. ਨੂੰ ਹੋਇਆ।

ਸ਼ਿੱਖਾਂ ਨੇ ਫ਼ਤਹਿ ਦੇ ਨਗਾਰੇ ਖੜਕਾਏ। ਹਸਨ ਖ਼ਾਂ ਨੇ ਵੀ ਗੁਰੂ ਮਹਾਰਾਜ ਨੂੰ ਜਿੱਤ ਦੀ ਵਧਾਈ ਦਿੱਤੀ। ਹਜ਼ੂਰ ਨੇ ਉਸ ਨੂੰ ਕਾਬਲ ਦੀ ਹਕੂਮਤ ਦਾ 'ਵਰ' ਦੇਂਦਿਆਂ ਹੁਕਮ ਕੀਤਾ ਕਿ ਬਚੀ ਹੋਈ ਤੁਰਕ ਸੈਨਾ ਕੱਠੀ ਕਰਕੇ ਬਾਦਸ਼ਾਹ ਕੋਲ ਚਲਾ ਜਾਵੇ। ਉਹ ਹਜ਼ੂਰ ਦੀ ਆਗਿਆ ਮੰਨ ਕੇ ਬਚੀ ਫ਼ੌਜ ਲੈ ਕੇ ਬਾਦਸ਼ਾਹ ਦੇ ਹਾਜ਼ਰ ਜਾ ਹੋਇਆ। ਬਾਦਸ਼ਾਹ ਨੇ ਉਸ ਨੂੰ ਲਲਾ ਬੇਗ ਦੀ ਪਦਵੀ ਦੇ ਕੇ ਕਾਬਲ ਦਾ ਸੂਬੇਦਾਰ ਬਣਾ ਕੇ ਭੇਜ ਦਿੱਤਾ।

ਯੁੱਧ ਅਸਥਾਨ ਦਾ ਨਾਮ 'ਗੁਰੂਸਰ' ਰਖਿਆ ਗਿਆ। ਅਬਦੁੱਲਾ ਢਾਡੀ ਨੇ ਇਸ ਜੰਗ ਦੀ 'ਵਾਰ' ਲਿਖ ਕੇ ਗਾਵੀਂ, ਪਰ ਅਫ਼ਸੋਸ ! ਸਾਡੇ ਪੁਰਾਤਨ ਲਿਖਾਰੀਆਂ ਦੀ ਅਨਗਹਿਲੀ ਨਾਲ ਉਹ ਵਾਰ ਗੁੰਮ ਹੋ ਗਈ ਹੈ।

ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਇਹ ਤੀਸਰਾ ਯੁੱਧ ਸੀ।

ਪ੍ਰਸੰਗ ਲਿਖਿਆ ੨੭-੧-੫੧ ਈ:

---

*ਗੁਰ ਬਿਲਾਸ, ਪਾਤਸ਼ਾਹੀ ਛੇਵੀਂ, ਪੰਨਾ ੬੫੫, ਅਧਿਆਏ ੧੯।

੧ੴ ਸਤਿਗੁਰ ਪ੍ਰਸਾਦਿ॥




# ਜੰਗ

# ਪੈਂਦੇ ਖ਼ਾਨ

## ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਆਖ਼ਰੀ ਯੁਧ

ਲਲਾ ਬੇਗ ਦੀ ਲੜਾਈ ਜਿੱਤ ਕੇ ਗੁਰੂ ਹਰਿਗੋਬਿੰਦ ਸਾਹਿਬ ਕਰਤਾਰਪੁਰ ਆ ਗਏ। ਸਾਰੇ ਪਰਿਵਾਰ ਵਿਚ ਖ਼ੁਸ਼ੀਆਂ ਮਨਾਈਆਂ ਗਈਆਂ। ਪੈਂਦੇ ਖ਼ਾਂ ਵੀ ਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋਇਆ। ਉਹਨੇ ਭਾਈ ਬਿਧੀ ਚੰਦ ਕੋਲ ਗਿਲ੍ਹਾ ਕੀਤਾ ਕਿ ਗੁਰੂ ਮਹਾਰਾਜ ਨੇ ਲਲਾ ਬੇਗ ਦੇ ਯੁੱਧ ਵਿਚ ਉਸ ਨੂੰ ਕਿਉਂ ਯਾਦ ਨਹੀਂ ਕੀਤਾ।

ਬਿਧੀ ਚੰਦ ਨੇ ਪੈਂਦੇ ਖ਼ਾਂ ਦੀ ਬੇਨਤੀ ਗੁਰੂ ਜੀ ਤਕ ਪੁਚੱਾ ਦਿੱਤੀ। ਹਜ਼ੂਰ ਨੇ ਪੈਂਦੇ ਖ਼ਾਂ ਨੂੰ ਹਜ਼ੂਰੀ ਵਿਚ ਬੁਲਾ ਕੇ ਪੁੱਛਿਆ, ਤਾਂ ਪੈਂਦੇ ਖ਼ਾਂ ਨੇ ਅੱਗੇ ਇਉਂ ਬੇਨਤੀ ਕੀਤੀ :

### ਬੈਂਤ

ਭਰੇ ਵਿਚ ਦਰਬਾਰ ਦੇ ਪੇਸ਼ ਹੋ ਕੇ
ਪੈਂਦੇ ਖ਼ਾਨ ਕਹਿ, ਸੀਸ ਝੁਕੱਾ, ਦਾਤਾ।
ਲਲਾ ਬੇਗ ਦੇ ਨਾਲ ਸੀ ਯੁੱਧ ਰਚਿਆ
ਲੈਂਦੇ ਮੈਨੂੰ ਵੀ ਕਦੇ ਬੁਲੱਾ, ਦਾਤਾ
ਨਹੀਂ ਸੀ ਚਾਹੀਦਾ ਜੰਗ ਵਿਚ ਕੁੱਦ ਪੈਣਾ
ਮੇਰੇ ਜੇਹੇ ਸੇਵਕ ਨੂੰ ਭੁਲੱਾ, ਦਾਤਾ।
ਮੋਹਰੀ ਦਲਾਂ ਦਾ ਹੁੰਦਾ ਏ ਬਲੀ ਕੋਈ ਕੋਈ
ਜਿਹੜਾ ਦੇਵੇ ਤਕਦੀਰ ਉਲਟੱਾ ਦਾਤਾ।
ਪੈਂਦੇ ਖ਼ਾਨ ਦੇ ਤੀਰਾਂ ਨੂੰ ਰੋਕ ਸੱਕੇ
ਪੈਦਾ ਕੀਤਾ ਨਹੀਂ ਹੋਰ ਖ਼ੁਦੱਾ, ਦਾਤਾ।
ਦੁਨੀਆਂ ਹੱਥ ਜਵਾਨ ਦੇ ਦੇਖ ਲੈਂਦੀ

ਮੈਂ ਵੀ ਲਾਹ ਲੈਂਦਾ ਦਿਲ ਦੇ ਚਾੱ ਦਾਤਾ।
ਲੜਨਾ ਆਪ ਹਜ਼ੂਰ ਨੂੰ ਕਿਉਂ ਪੈਂਦਾ
ਹੱਥੀਂ ਤੀਰ ਤਲਵਾਰ ਉਠਾੱ, ਦਾਤਾ।
ਮੈਂ ਇਕੱਲਾ ਹੀ ਆਪੇ ਨਜਿੱਠ ਲੈਂਦਾ
ਦੇਂਦਾ ਪੂਰਾਂ ਦੇ ਪੂਰ ਖਪਾੱ, ਦਾਤਾ।

ਹਜ਼ੂਰ ਨੇ ਅੱਗੋਂ ਹੱਸ ਕੇ ਏਨਾ ਹੀ ਕਿਹਾ, "ਪੈਂਦੇ ਖ਼ਾਨ ! ਚਿੰਤਾ ਕਰਨ ਦੀ ਲੋੜ ਨਹੀਂ, ਜ਼ਿੰਦਗੀ ਵਿਚ ਕੇਈ ਵਾਰ ਸਮਾਂ ਮਿਲ ਜਾਇਆ ਕਰਦਾ ਹੈ। ਮਰਦ ਸੂਰਮਾ ਹੋਣਾ ਚਾਹੀਦਾ ਹੈ।"

ਪੈਂਦੇ ਖ਼ਾਂ ਪਿੰਡ ਆਲਮ ਦਾ ਗ਼ਿਲਜ਼ਈ ਪਠਾਣ ਸੀ। ਉਹ ਛੋਟੀ ਉਮਰ ਵਿਚ ਹੀ ਗੁਰੂ ਜੀ ਦੀ ਸ਼ਰਣ ਆ ਗਿਆ ਸੀ। ਗੁਰੂ ਮਹਾਰਾਜ ਨੇ ਹੀ ਉਸ ਨੂੰ ਪਾਲਿਆ ਤੇ ਵਿਆਹਿਆ ਸੀ। ਉਸਦਾ ਨਕਾਹ ਪਿੰਡ ਛੋਟੇ ਮੀਰ ਹੋਇਆ ਸੀ। ਸੋ, ਉਹ ਓਥੇ ਹੀ ਰਹਿਣ ਲੱਗ ਪਿਆ।

ਪਹਿਲੀ ਲੜਾਈ (ਮੁਖ਼ਲਸ ਖ਼ਾਂ ਦੀ) ਵਿਚ ਪੈਂਦੇ ਖ਼ਾਂ ਨੇ ਬੜੀ ਬਹਾਦਰੀ ਵਿਖਾਈ ਸੀ। ਉਸ ਨੂੰ ਹੰਕਾਰ ਹੋ ਗਿਆ ਸੀ। ਉਹ ਕਿਹਾ ਕਰਦਾ ਕਿ ਮੇਰੀ ਬਹਾਦਰੀ ਦਾ ਸਦਕਾ ਹੀ ਉਹ ਲੜਾਈ ਜਿੱਤੀ ਗਈ ਸੀ। ਉਸਦਾ ਹੰਕਾਰ ਤੋੜਨ ਵਾਸਤੇ ਗੁਰੂ ਜੀ ਨੇ ਉਸ ਨੂੰ ਲਲਾ ਬੇਗ ਦੇ ਯੁੱਧ ਵਿਚ ਨਹੀਂ ਸੀ ਸੱਦਿਆ।

ਵਿਸਾਖੀ ਉੱਤੇ ਚਿਤਰ ਸੈਨ ਸੁਦਾਗਰ ਨੇ ਗੁਰੂ ਜੀ ਦੀ ਭੇਟਾ ਪੰਜ ਸੌ ਮੋਹਰਾਂ, ਚਿੱਟਾ ਬਾਜ਼, ਘੋੜਾ, ਖੰਡਾ ਤੇ ਪੁਸ਼ਾਕ ਚੜ੍ਹਾਏ। ਗੁਰੂ ਜੀ ਨੇ ਮੋਹਰਾਂ ਖ਼ਜ਼ਾਨੇ ਵਿਚ ਭੇਜ ਦਿੱਤੀਆਂ, ਬਾਜ਼ ਬਾਬੇ ਗੁਰਦਿੱਤਾ ਜੀ ਨੂੰ ਦੇ ਦਿੱਤਾ ਤੇ ਬਾਕੀ ਸਾਰੀਆਂ ਚੀਜ਼ਾਂ ਪੈਂਦੇ ਖ਼ਾਂ ਨੂੰ ਬਖ਼ਸ਼ ਦਿੱਤੀਆਂ। ਨਾਲ ਹੀ ਹਜ਼ੂਰ ਨੇ ਹੁਕਮ ਦਿੱਤਾ ਕਿ ਪੈਂਦੇ ਖ਼ਾਂ ਹਮੇਸ਼ਾਂ ਇਹ ਚੀਜ਼ਾਂ ਪਹਿਨ ਕੇ ਤੇ ਏਸੇ ਘੋੜੇ 'ਤੇ ਚੜ੍ਹ ਕੇ ਹਾਜ਼ਰ ਹੋਇਆ ਕਰੇ।

ਪੈਂਦੇ ਖ਼ਾਂ ਪੁਸ਼ਾਕ ਤੇ ਹਥਿਆਰ ਪਹਿਨ ਕੇ ਘੋੜੇ 'ਤੇ ਸਵਾਰ ਹੋ ਕੇ ਖ਼ੁਸ਼ੀ ਖ਼ੁਸ਼ੀ ਘਰ ਗਿਆ। ਉਸਦਾ ਜਵਾਈ ਉਸਮਾਨ ਖ਼ਾਂ ਵੀ ਓਥੇ ਹੀ ਸੀ। ਉਹ ਨਵੀਆਂ ਚੀਜ਼ਾਂ ਵੇਖ ਕੇ ਲਾਲਚ ਵਿਚ ਆ ਗਿਆ। ਉਹਨੇ ਪੈਂਦੇ ਖ਼ਾਂ ਨੂੰ ਕਿਹਾ ਕਿ ਜੋ ਕੁਛ ਅੱਜ ਗੁਰੂ ਪਾਸੋਂ ਤੈਨੂੰ ਮਿਲਿਆ ਹੈ, ਉਹ ਮੈਨੂੰ ਦੇ ਦੇ। ਪੈਂਦੇ ਖ਼ਾਂ ਨੇ ਕਿਹਾ, "ਇਹ ਗੁਰੂ ਮਹਾਰਾਜ ਦੀ ਬਖ਼ਸ਼ਸ਼ ਕੇਵਲ ਮੇਰੇ ਵਾਸਤੇ ਹੈ। ਹਜ਼ੂਰ ਦਾ

ਹੁਕਮ ਹੈ ਕਿ ਇਹ ਚੀਜ਼ਾਂ ਮੈਂ ਆਪਣੇ ਕੋਲ ਹੀ ਰੱਖਾਂ। ਹੋਰ ਜੋ ਕੁਝ ਵੀ ਤੂੰ ਚਾਹੇਂ ਲੈ ਲੈ, ਪਰ ਇਹ ਚੀਜ਼ਾਂ ਨਹੀਂ ਦੇ ਸਕਦਾ।"

ਇਹ ਕਹਿ ਕੇ ਪੈਂਦੇ ਖ਼ਾਂ ਚੀਜ਼ਾਂ ਅੰਦਰ ਰੱਖ ਕੇ ਬਾਹਰ ਚਲਾ ਗਿਆ। ਪਿੱਛੋਂ ਉਸਮਾਨ ਖ਼ਾਂ ਨੇ ਆਪਣੀ ਸੱਸ ਨੂੰ ਕਿਹਾ ਕਿ ਜੇ ਇਹ ਚੀਜ਼ਾਂ ਮੈਨੂੰ ਨਾ ਮਿਲੀਆਂ, ਤਾਂ ਮੈਂ ਕਟਾਰ ਮਾਰ ਕੇ ਮਰ ਜਾਵਾਂਗਾ। ਪੈਂਦੇ ਖ਼ਾਂ ਦੀ ਇਸਤਰੀ ਨੇ ਡਰ ਕੇ ਸਾਰੀਆਂ ਚੀਜ਼ਾਂ ਆਪਣੇ ਜਵਾਈ ਨੂੰ ਦੇ ਦਿੱਤੀਆਂ। ਉਹ ਪੁਸ਼ਾਕ ਤੇ ਹਥਿਆਰ ਪਹਿਨ ਕੇ, ਘੋੜੇ 'ਤੇ ਚੜ੍ਹ ਕੇ ਸ਼ਕਾਰ ਖੇਡਣ ਚਲਾ ਗਿਆ। ਪੈਂਦੇ ਖ਼ਾਂ ਨੂੰ ਪਤਾ ਲੱਗਾ, ਤਾਂ ਉਹਨੇ ਇਸਤਰੀ ਨੂੰ ਗ਼ੁੱਸੇ ਨਾਲ ਕਿਹਾ ਕਿ ਮੈਂ ਹੁਣ ਗੁਰੂ ਕੋਲ ਕਿਹੜਾ ਮੂੰਹ ਲੈ ਕੇ ਜਾਵਾਂਗਾ। ਉਹਨੇ ਛਿੱਥੀ ਪੈ ਕੇ ਕਿਹਾ, "ਗੁਰੂ ਮਹਾਰਾਜ ਕੋਲ ਘਾਟਾ ਨਹੀਂ ਕਿਸੇ ਚੀਜ਼ ਦਾ। ਤੂੰ ਉਹਨਾਂ ਤੋਂ ਹੋਰ ਲੈ ਲਵੀਂ। ਮੈਂ ਜਵਾਈ ਨੂੰ ਨਾਰਾਜ਼ ਕਰ ਕੇ ਕੁੜੀ ਦੀ ਜ਼ਿੰਦਗੀ ਬਰਬਾਦ ਨਹੀਂ ਸੀ ਕਰਨੀ।"

ਜਿਸ ਪਾਸੇ ਉਸਮਾਨ ਖ਼ਾਂ ਸ਼ਕਾਰ ਖੇਡਣ ਗਿਆ, ਓਸੇ ਪਾਸੇ ਬਾਬਾ ਗੁਰਦਿੱਤਾ ਜੀ ਸ਼ਕਾਰ ਖੇਡ ਰਹੇ ਸਨ। ਬਾਬਾ ਜੀ ਨੇ ਇਕ ਪੰਛੀ ਮਗਰ ਬਾਜ਼ ਛੱਡਿਆ। ਬਾਜ਼ ਰਜਿਆ ਹੋਇਆ ਸੀ। ਪੰਛੀ ਉੱਤੇ ਚੋਟ ਕਰਨ ਦੀ ਥਾਂ ਉਹ ਦੂਰ ਉਡ ਗਿਆ। ਉਹ ਬਾਜ਼ ਉਸਮਾਨ ਖਾਂ ਦੇ ਹੱਥ ਆ ਗਿਆ। ਉਹ ਫੜ ਕੇ ਘਰ ਲੈ ਆਇਆ। ਪੈਂਦੇ ਖ਼ਾਂ ਨੇ ਬਾਜ਼ ਸਿਆਣ ਕੇ ਕਿਹਾ, "ਇਹ ਬਾਜ਼ ਗੁਰੂ ਮਹਾਰਾਜ ਦਾ ਹੈ। ਲਿਆ, ਮੈਂ ਇਹ ਗੁਰੂ ਜੀ ਕੋਲ ਪੁਚਾ ਕੇ ਬਾਕੀ ਚੀਜ਼ਾਂ ਤੋਂ ਮਾਫ਼ੀ ਮੰਗ ਆਵਾਂ। ਭਲਾ ਜੇ ਏਸ ਗੱਲ 'ਤੇ ਖ਼ੁਸ਼ ਹੋ ਕੇ ਉਹ ਮੇਰੀ ਭੁੱਲ ਮਾਫ਼ ਕਰ ਦੇਣ ਤਾਂ!"

ਉਸਮਾਨ ਖ਼ਾਂ ਨੇ ਅੱਗੋਂ ਬੜੇ ਹੰਕਾਰ ਵਿਚ ਕਿਹਾ, "ਤੇਰੇ ਤਾਂ ਕੜਾਹ ਹੱਡੀਂ ਲਹਿ ਗਿਆ ਹੈ। ਤੂੰ ਮੋਮਨ ਹੋ ਕੇ ਹਰ ਵੇਲੇ ਹਿੰਦੂਆਂ ਦੇ ਪੀਰ ਦੀ ਤਾਰੀਫ਼ ਕਰਦਾ ਰਹਿੰਦਾ ਏਂ। ਮੈਂ ਇਹ ਬਾਜ਼ ਨਹੀਂ ਦੇਣਾ। ਗੁਰੂ ਵਿਚ ਤਾਕਤ ਹੈ, ਤਾਂ ਮੈਥੋਂ ਲੜ ਕੇ ਲੈ ਲਵੇ।"

ਪੈਂਦੇ ਖ਼ਾਂ ਬਥੇਰਾ ਸਮਝਾ ਰਿਹਾ, ਪਰ ਉਸਮਾਨ ਖ਼ਾਂ ਨੇ ਇਕ ਨਾ ਮੰਨੀ, ਸਗੋਂ ਉਹਨੇ ਉਲਟੀ ਆਤਮ-ਘਾਤ ਦੀ ਧਮਕੀ ਦਿੱਤੀ। ਕੋਲੋਂ ਪੈਂਦੇ ਖ਼ਾਂ ਦੀ ਇਸਤਰੀ ਨੇ ਵੀ ਜਵਾਈ ਦਾ ਹੀ ਪੱਖ ਕੀਤਾ।

ਏਨੇ ਚਿਰ ਨੂੰ ਬਾਬਾ ਗੁਰਦਿੱਤਾ ਜੀ ਦੇ ਸੇਵਾਦਾਰ ਬਾਜ਼ ਲੱਭਦੇ-ਲੱਭਦੇ ਪੈਂਦੇ ਖ਼ਾਂ ਦੇ ਘਰ ਆ ਗਏ। ਉਹਨਾਂ ਬਾਜ਼ ਬਾਰੇ ਪੁੱਛਿਆ, ਤਾਂ ਝੱਟ ਉਸਮਾਨ

ਖ਼ਾਂ ਨੇ ਕਹਿ ਦਿੱਤਾ ਕਿ ਅਸਾਂ ਬਾਜ਼ ਕੋਈ ਨਹੀਂ ਡਿੱਠਾ। ਸਿੱਖਾਂ ਨੇ ਦੁਬਾਰਾ ਪੈਂਦੇ ਖ਼ਾਂ ਤੋਂ ਪੁੱਛਿਆ, ਤਾਂ ਜਵਾਈ ਤੋਂ ਡਰਦੇ ਉਹਨੇ ਵੀ ਝੂਠ ਮਾਰ ਦਿੱਤਾ ਕਿ ਬਾਜ਼ ਨਹੀਂ ਦੇਖਿਆ। ਸਿੱਖ ਵਾਪਸ ਮੁੜ ਗਏ।

ਅਗਲੇ ਦਿਨ ਗੁਰੂ ਜੀ ਨੇ ਸੇਵਾਦਾਰ ਭੇਜ ਕੇ ਪੈਂਦੇ ਖ਼ਾਂ ਨੂੰ ਸੱਦਿਆ। ਉਹ ਹਾਜ਼ਰ ਹੋਇਆ, ਤਾਂ ਗੁਰੂ ਜੀ ਨੇ ਪੁੱਛਿਆ, "ਪੈਂਦੇ ਖ਼ਾਂ ! ਸਗੋਂ ਸਾਡੀ ਬਖ਼ਸ਼ਸ਼ ਕਿਸੇ ਨੂੰ ਅਗਾਂਹ ਦੇ ਬੈਠਾ ਏਂ ? ਉਹ ਪੁਸ਼ਾਕ ਤੇ ਹਥਿਆਰ ਪਹਿਨ ਕੇ ਨਹੀਂ ਆਇਆ ? ਨਾ ਹੀ ਤੇਰੇ ਕੋਲ ਘੋੜਾ ਹੈ।"

ਮੱਤ 'ਤੇ ਪੜਦਾ ਪੈ ਗਿਆ। ਪੈਂਦੇ ਖ਼ਾਂ ਨੇ ਝੂਠ ਬੋਲਦਿਆਂ ਕਿਹਾ, "ਮਹਾਰਾਜ! ਮੈਂ ਆਪ ਜੀ ਦੇ ਹੁਕਮ ਦੀ ਉਲੰਘਣਾ ਕਰ ਸਕਦਾ ਹਾਂ ? ਸਾਰੀਆਂ ਚੀਜ਼ਾਂ ਮੇਰੇ ਕੋਲ ਘਰ ਪਈਆਂ ਨੇ। ਮੈਂ ਆਪ ਜੀ ਦਾ ਹੁਕਮ ਸੁਣ ਕੇ ਬਾਹਰੋ ਬਾਹਰ ਆ ਗਿਆ ਹਾਂ। ਸੋ, ਕਾਹਲੀ ਕਰ ਕੇ ਪੁਸ਼ਾਕ ਪਹਿਨ ਨਹੀਂ ਸਕਿਆ।"

ਹਜ਼ੂਰ ਨੇ ਫਿਰ ਕਿਹਾ, "ਪੈਂਦੇ ਖ਼ਾਂ ! ਜੇ ਕੋਈ ਭੁੱਲ ਹੋ ਗਈ ਹੈ, ਤਾਂ ਛੁਪਾਉਣ ਦੀ ਥਾਂ ਸੰਗਤ ਕੋਲੋਂ ਮਾਫ਼ੀ ਮੰਗ ਲੈ। ਸਾਨੂੰ ਇਹ ਵੀ ਪਤਾ ਹੈ ਕਿ ਗੁਰਦਿੱਤਾ ਜੀ ਦਾ ਬਾਜ਼ ਵੀ ਤੇਰੇ ਜਵਾਈ ਕੋਲ ਹੈ ਤੇ ਬਾਕੀ ਚੀਜ਼ਾਂ ਵੀ।"

ਪੈਂਦੇ ਖ਼ਾਂ ਨੇ ਫਿਰ ਝੂਠ ਕਿਹਾ, "ਮਹਾਰਾਜ ! ਮੈਂ ਹਜ਼ੂਰ ਦੇ ਕੋਲ ਵੀ ਝੂਠ ਕਹਿ ਸਕਦਾ ਹਾਂ ? ਉਸਮਾਨ ਖ਼ਾਂ ਕੋਲ ਬਾਜ਼ ਨਹੀਂ। ਅਸਾਂ ਦੋਹਾਂ ਤਾਂ ਬਾਜ਼ ਅੱਖੀਂ ਵੀ ਨਹੀਂ ਡਿੱਠਾ। ਤੇ ਆਪ ਜੀ ਦੀਆਂ ਬਖ਼ਸ਼ੀਆਂ ਸਭ ਚੀਜ਼ਾਂ ਮੇਰੇ ਹੀ ਕੋਲ ਹਨ। ਆਪ ਜੀ ਦੇ ਕੋਲ ਕਿਸੇ ਮੇਰੇ ਵਿਰੋਧੀ ਨੇ ਇਹ ਝੂਠੀ ਸ਼ਕਾਇਤ ਕੀਤੀ ਹੈ। ਮੈਥੋਂ ਜਿਹੀ ਮਰਜ਼ੀ ਜੇ ਕਸਮ ਲੈ ਲਵੋ।"

ਹਜ਼ੂਰ ਨੇ ਕਿਹਾ, "ਕੀ ਤੂੰ ਸਾਡੀ ਸੌਂਹ ਖਾਣ ਨੂੰ ਤਿਆਰ ਏਂ ?"

ਪੈਂਦੇ ਖ਼ਾਂ ਦਾ ਈਮਾਨ ਡੋਲ ਚੁੱਕਾ ਸੀ। ਉਹਨੇ ਭਾਰੀ ਸੰਗਤ ਵਿਚ ਕਹਿ ਦਿੱਤਾ, "ਮਹਾਰਾਜ ! ਮੈਂ ਹਜ਼ੂਰ ਦੇ ਪਵਿੱਤਰ ਚਰਨਾਂ ਦੀ ਸੌਂਹ ਖਾ ਕੇ ਕਹਿੰਦਾ ਹਾਂ ਕਿ ਬਾਜ਼ ਮੇਰੇ ਜਾਂ ਮੇਰੇ ਜਵਾਈ ਕੋਲ ਨਹੀਂ ਹੈ, ਤੇ ਬਾਕੀ ਸਾਰੀਆਂ ਚੀਜ਼ਾਂ ਮੇਰੇ ਕੋਲ ਨੇ।"

ਗੁਰੂ ਜੀ ਨੇ ਬਿਧੀ ਚੰਦ ਨੂੰ ਗੁਪਤ ਤੌਰ 'ਤੇ ਚੀਜ਼ਾਂ ਲਿਆਉਣ ਦਾ ਹੁਕਮ ਦਿੱਤਾ। ਬਿਧੀ ਚੰਦ ਦੁਪਹਿਰੇ ਛੋਟੇ ਮੀਰ ਪਿੰਡ ਜਾ ਪੁੱਜਾ। ਅੱਗੇ ਉਸਮਾਨ ਖ਼ਾਂ ਸੁੱਤਾ ਪਿਆ ਸੀ। ਬਿਧੀ ਚੰਦ ਸਾਰੀਆਂ ਚੀਜ਼ਾਂ (ਬਾਜ਼, ਘੋੜਾ, ਖੰਡਾ, ਪੁਸ਼ਾਕ)

ਲੈ ਕੇ ਗੁਰੂ ਜੀ ਦੇ ਕੋਲ ਆ ਪੁੱਜਾ। ਗੁਰੂ ਜੀ ਨੇ ਉਹ ਚੀਜ਼ਾਂ ਸੰਗਤ ਵਿਚ ਪੈਂਦੇ ਖ਼ਾਂ ਦੇ ਸਾਮ੍ਹਣੇ ਧਰ ਦਿੱਤੀਆਂ ਤੇ ਬੜਾ ਸ਼ਰਮਿੰਦਾ ਕਰਕੇ ਦਰਬਾਰ ਵਿਚੋਂ ਨਿਕਲ ਜਾਣ ਦਾ ਹੁਕਮ ਦਿੱਤਾ। ਅੱਗੋਂ ਮਾਫ਼ੀ ਮੰਗਣ ਦੀ ਥਾਂ ਪੈਂਦੇ ਖ਼ਾਂ ਉਲਟੀਆਂ ਧਮਕੀਆਂ ਦੇਣ ਲੱਗਾ ਕਿ ਮੈਂ ਬਾਦਸ਼ਾਹ ਦੀ ਮਦਦ ਨਾਲ ਗੁਰੂ ਤੋਂ ਬਦਲਾ ਲਵਾਂਗਾ। ਹੰਕਾਰ ਵਿਚ ਉਹਨੇ ਗੁਰੂ ਨਾਨਕ ਦੇਵ ਜੀ ਦੀ ਸ਼ਾਨ ਦੇ ਵਿਰੁੱਧ ਵੀ ਕੁਛ ਕਹਿ ਦਿੱਤਾ। ਗੁਰੂ ਜੀ ਨੇ ਬਿਧੀ ਚੰਦ ਨੂੰ ਇਸ਼ਾਰਾ ਕੀਤਾ। ਉਹ ਚੰਗੀ ਤਰ੍ਹਾਂ ਜਾਣਦਾ ਸੀ ਕਿ ਪੈਂਦੇ ਖ਼ਾਂ ਵਰਗਿਆਂ ਨੂੰ ਕਿਵੇਂ ਦਰਬਾਰ ਵਿਚੋਂ ਤੋਰੀਦਾ ਹੈ।

ਪੈਂਦੇ ਖ਼ਾਂ ਕ੍ਰੋਧ ਭਰਿਆ ਘਰ ਪੁੱਜਾ। ਉਹਨੇ ਗੱਲ ਬੜੀ ਵਧਾ ਕੇ ਦੱਸੀ ਕਿ ਗੁਰੂ ਜੀ ਨੇ ਬਹੁਤ ਬੇਇਜ਼ਤੀ ਕਰਕੇ ਮੈਨੂੰ ਕਢਿਆ ਹੈ। ਉਸਮਾਨ ਖ਼ਾਂ ਨੇ ਉਸ ਨੂੰ ਹੌਸਲਾ ਦੇਂਦਿਆਂ ਹੋਇਆਂ ਬਦਲਾ ਲੈਣ ਦੀ ਪ੍ਰੇਰਨਾ ਕੀਤੀ। ਉਹਨਾਂ ਦੋਹਾਂ ਨੇ ਆਪਣੀ ਬਰਾਦਰੀ ਵਿਚੋਂ ਪੰਜ ਕੁ ਸੌ ਬੰਦਾ ਕੱਠਾ ਕਰ ਲਿਆ। ਜਲੰਧਰ ਦਾ ਸੂਬੇਦਾਰ ਪੈਂਦੇ ਖ਼ਾਂ ਦੇ ਚਾਚੇ ਦਾ ਪੁੱਤਰ ਸੀ। ਉਸਮਾਨ ਖ਼ਾਂ ਤੇ ਪੈਂਦੇ ਖ਼ਾਂ ਜਲੰਧਰ ਕੁਤਬ ਖ਼ਾਂ ਕੋਲ ਜਾ ਪਿੱਟੇ। ਅੱਗੋਂ ਉਹਨੇ ਕਿਹਾ, "ਤੂੰ ਤੇ ਮੈਂ ਗੁਰੂ ਨੂੰ ਜਿੱਤ ਨਹੀਂ ਸਕਾਂਗੇ। ਸਾਨੂੰ ਬਾਦਸ਼ਾਹ ਕੋਲੋਂ ਮਦਦ ਲੈਣੀ ਚਾਹੀਦੀ ਹੈ।"

ਉਹ ਤਿੰਨੇ ਲਾਹੌਰ ਜਾ ਪਹੁੰਚੇ। ਬੜੀਆਂ ਔਖਿਆਈਆਂ ਨਾਲ ਪੈਂਦੇ ਖ਼ਾਂ ਬਾਦਸ਼ਾਹ ਤਕ ਪਹੁੰਚਿਆ। ਉਹਨੇ ਗੁਰੂ ਮਹਾਰਾਜ ਦੇ ਖਿਲਾਫ਼ ਸ਼ਕਾਇਤ ਕੀਤੀ, ਪਰ ਗੁਰੂ ਘਰ ਦੇ ਸ਼ਰਧਾਲੂ ਵਜ਼ੀਰ ਖ਼ਾਂ ਨੇ ਉਹਦੀ ਕੋਈ ਪੇਸ਼ ਨਾ ਜਾਣ ਦਿੱਤੀ। ਪੈਂਦਾ ਨਿਰਾਸ਼ ਹੋ ਕੇ ਬਾਹਰ ਨਿਕਲ ਆਇਆ। ਜਦ ਵਜ਼ੀਰ ਖ਼ਾਂ ਬਾਦਸ਼ਾਹ ਦੇ ਕੋਲੋਂ ਚਲਾ ਗਿਆ, ਤਾਂ ਪੈਂਦੇ ਖ਼ਾਂ ਨੇ ਫਿਰ ਜਾ ਫ਼ਰਿਯਾਦ ਕੀਤੀ। ਬਾਦਸ਼ਾਹ ਨੇ ਕਾਰਨ ਪੁਛਿਆ, ਤਾਂ ਪੈਂਦੇ ਖ਼ਾਂ ਨੇ ਇਉਂ ਕਹਿਣਾ ਸ਼ੁਰੂ ਕੀਤਾ :

## ਮਿਰਜ਼ਾ

ਹੋ ਹਾਜ਼ਰ ਸ਼ਾਹ ਜਹਾਨ ਦੇ, ਇਉਂ ਪੈਂਦੇ ਕਿਹਾ ਪੁਕਾਰ
ਫ਼ਰਯਾਦ ਕਰਾਂ ਕਿਸ ਕੋਲ ਜਾ, ਜੇ ਸੁਣੇ ਨਾ ਗੱਲ ਸਰਕਾਰ
ਮੇਰੇ ਅੰਦਰ ਭਾਂਬੜ ਮਚਦੇ, ਦਿਲ ਸੜ ਹੋਇਆ ਅੰਗਿਆਰ
ਕੀ ਦਸਾਂ ਮੇਰੇ ਨਾਲ ਜੋ, ਹੈ ਹੋਇਆ ਅਤਿਆਚਾਰ
ਜੋ ਕੀਤੀ ਹਿੰਦ ਦੇ ਪੀਰ ਨੇ ਮੈਂ ਜਿਉਂਦੇ ਲਈ ਸਹਾਰ
ਉਸ ਤਲਬ ਛੇਮਾਹੀ ਨੱਪ ਲਈ ਤੇ ਕਢਿਆ ਧੱਕੇ ਮਾਰ

ਜਦ ਲਿਆ ਮੈਂ ਨਾਮ ਹਜ਼ੂਰ ਦਾ, ਉਸ ਉਲਟਾ ਕਿਹਾ ਵੰਗਾਰ
ਜਾਹ ਲੈ ਆ ਜਾ ਕੇ ਓਸ ਨੂੰ, ਜੋ ਤੇਰਾ ਮੱਦਦਗਾਰ
ਕਦ ਮੰਨਦਾ ਰੁਅਬ ਜਨਾਬ ਦਾ, ਉਹ ਡੁੱਬਾ ਵਿਚ ਹੰਕਾਰ
ਜੇ ਹੁਣੇ ਨਾ ਉਸਨੂੰ ਸੋਧਿਆ, ਤਾਂ ਇਕ ਦਿਨ ਕਰੂ ਖ਼ੁਆਰ

ਪੈਂਦੇ ਖ਼ਾਂ ਨੇ ਕਿਹਾ, "ਸ਼ਹਿਨਸ਼ਾਹ ਸਲਾਮਤ ! ਮੈਂ ਗੁਰੂ ਕੋਲ ਨੌਕਰ ਸਾਂ। ਮੇਰੀ ਛੇ ਮਹੀਨੇ ਦੀ ਤਨਖ਼ਾਹ ਰਹਿੰਦੀ ਸੀ। ਮੈਂ ਤਨਖ਼ਾਹ ਮੰਗੀ, ਤਾਂ ਗੁਰੂ ਨੇ ਮੈਨੂੰ ਕੋਰਾ ਜਵਾਬ ਦੇ ਦਿੱਤਾ। ਮੈਂ ਬਾਦਸ਼ਾਹ ਸਲਾਮਤ ਕੋਲ ਫ਼ਰਿਯਾਦ ਕਰਨ ਵਾਸਤੇ ਕਿਹਾ, ਤਾਂ ਮੇਰੀ ਬੇਇਜ਼ਤੀ ਕਰ ਕੇ, ਮਾਰ ਕੁਟ ਕੇ ਦਰਬਾਰ ਵਿਚੋਂ ਕੱਢ ਦਿੱਤਾ। ਗ਼ੁਸੇ ਵਿਚ ਆਕੇ ਉਸਨੇ ਜੋ ਕੁਛ ਹਜ਼ੂਰ ਦੀ ਸ਼ਾਨ ਵਿਚ ਕਿਹਾ, ਮੇਰੀ ਜ਼ੁਬਾਨ ਬਿਆਨ ਨਹੀਂ ਕਰ ਸਕਦੀ। ਉਹ ਆਪਣੇ ਆਪ ਨੂੰ 'ਸੱਚਾ ਪਾਤਸ਼ਾਹ' ਅਖਵਾਉਂਦਾ ਹੈ, ਤੇ ਹਜ਼ੂਰ ਨੂੰ ਝੂਠਾ ਬਾਦਸ਼ਾਹ ਕਹਿੰਦਾ ਹੈ....।"

ਜੋ ਵੀ ਹੋ ਸਕਿਆ, ਪੈਂਦੇ ਖ਼ਾਂ ਨੇ ਗੁਰੂ ਜੀ ਦੇ ਵਿਰੁੱਧ ਕਿਹਾ। ਬਾਦਸ਼ਾਹ ਦੇ ਦਿਲ ਵਿਚ ਅੱਗੇ ਹੀ ਗੁਰੂ ਮਹਾਰਾਜ ਵਾਸਤੇ ਬੜਾ ਸਾੜਾ ਸੀ। ਉਹ ਪੈਂਦੇ ਦੀਆਂ ਗੱਲਾਂ ਸੁਣ ਕੇ ਭੜਕ ਉਠਿਆ। ਉਹਨੇ ਕਾਲੇ ਖ਼ਾਂ ਜਰਨੈਲ ਨੂੰ ਬੁਲਾ ਕੇ ਹੁਕਮ ਦਿੱਤਾ :

## ਵਾਰ

ਔਖਾ ਅੱਗੇ ਹੀ ਬੜਾ ਸੀ ਬਾਦਸ਼ਾਹ
ਉਤੋਂ ਦਿੱਤਾ ਪੈਂਦੇ ਖ਼ਾਨ ਭੜਕੱਾ
ਮਾਨੋ ਲਾਟਾਂ ਅੰਗਿਆਰਾਂ ਵਿਚੋਂ ਕੱਢੀਆਂ
ਉਹਨੇ ਤੇਲ ਬਲਦੀ 'ਤੇ ਪਾ
ਓਸੇ ਵਕਤ ਬੁਲਾਕੇ ਕਾਲੇ ਖ਼ਾਨ ਨੂੰ
ਦਿੱਤਾ ਬਾਦਸ਼ਾਹ ਨੇ ਹੁਕਮ ਸੁਣੱਾ
ਮੀਰੀ ਪੀਰੀ ਦਾ ਜੋ ਮਾਲਕ ਸਦਾਵੰਦਾ
ਮੇਰੇ ਕੋਲ ਉਹਨੂੰ ਬੰਨ੍ਹ ਕੇ ਲਿਆ
ਲੈਕੇ ਜਾਈਂ ਨਾਲ ਫ਼ੌਜਾਂ ਮਨ ਭਾਉਂਦੀਆਂ
ਧੂੜ ਵੈਰੀਆਂ ਦੀ ਦੇਣ ਜੋ ਉਡੱਾ
ਅੱਗੇ ਮਾਰੇ ਉਹਨੇ ਮੇਰੇ ਕਈ ਸੂਰਮੇ
ਦਿੱਤੇ ਪੂਰਾਂ ਦੇ ਪੂਰ ਖਪੱਾ

ਤੈਨੂੰ ਭੇਜਦਾ ਹਾਂ ਬਦਲੇ ਲੈਣ ਨੂੰ
ਭਾਜੀ ਸੱਜਰੀ ਨਾ ਲਵੀਂ ਕੋਈ ਚੜ੍ਹਾਂ
ਰਾਜ਼ੀ ਹੋਊ ਮੇਰਾ ਦਿਲ ਤਦ ਯੋਧਿਆ
ਭੇਟਾ ਧਰੇਂ ਸਿਰ ਵੈਰੀ ਦਾ ਲਿਆ

ਕਾਲੇ ਖ਼ਾਂ ਪਿਸ਼ਾਵਰ ਦਾ ਸੂਬੇਦਾਰ, ਮੁਖਲਸ ਖ਼ਾਂ (ਜੋ ਗੁਰੂ ਹਰਿਗੋਬਿੰਦ ਸਾਹਿਬ ਹੱਥੋਂ ਪਹਿਲੀ ਲੜਾਈ ਵਿਚ ਮਾਰਿਆ ਗਿਆ ਸੀ) ਦਾ ਭਰਾ ਸੀ। ਉਹ ਬਾਦਸ਼ਾਹ ਦਾ ਹੁਕਮ ਪਾ ਕੇ ਗੁਰੂ ਜੀ ਤੋਂ ਭਰਾ ਦਾ ਵੈਰ ਲੈਣ ਬਦਲੇ ਚੜ੍ਹ ਪਿਆ। ਉਹਦੇ ਨਾਲ ਕੁਤਬ ਖ਼ਾਂ, ਪੈਂਦੇ ਖ਼ਾਂ, ਉਸਮਾਨ ਖ਼ਾਂ ਤੇ ਖ਼ਵਾਜਾ ਅਨਵਰ ਖ਼ਾਂ ਚੜ੍ਹੇ। ਇਹ ਸਾਰੇ ਮਾਰੋ ਮਾਰ ਕਰਦੇ ਜਲੰਧਰ ਜਾ ਪੁੱਜੇ। ਪੰਜਾਹ ਹਜ਼ਾਰ ਫ਼ੌਜ ਲਾਹੌਰੋਂ ਚੜ੍ਹੀ ਸੀ, ਤੇ ਕੁਛ ਦੁਆਬੇ ਵਿਚੋਂ ਕੱਠੀ ਕੀਤੀ ਗਈ। ਭਾਈ ਸਾਹਿਬ ਸੰਤੋਖ ਸਿੰਘ ਜੀ ਸਾਰੀ ਫ਼ੌਜ ਦੀ ਗਿਣਤੀ ਪੰਝੱਤਰ ਹਜ਼ਾਰ ਲਿਖਦੇ ਹਨ*।

ਏਥੇ ਪੈਂਦੇ ਖ਼ਾਂ ਤੇ ਉਸ ਦੇ ਸਾਥੀ ਜਰਨੈਲਾਂ ਨੇ ਇਕ ਹੋਰ ਚਾਲ ਚੱਲੀ। ਉਹਨਾਂ ਖ਼ਵਾਜਾ ਅਨਵਰ ਖ਼ਾਂ ਨੂੰ ਗੁਰੂ ਜੀ ਪਾਸ ਸੁਲ੍ਹਾ ਦੀ ਗੱਲ ਬਾਤ ਕਰਨ ਵਾਸਤੇ ਭੇਜ ਦਿੱਤਾ। ਉਹਨਾਂ ਦਾ ਇਰਾਦਾ ਸੀ ਕਿ ਏਸ ਤਰ੍ਹਾਂ ਗੁਰੂ ਜੀ ਨੂੰ ਵਿਸਾਹ ਕੇ ਅਚਨਚੇਤ ਹਮਲਾ ਕੀਤਾ ਜਾਏ। ਅਨਵਰ ਖ਼ਾਂ ਪੁੱਜਾ, ਤਾਂ ਗੁਰੂ ਜੀ ਨੇ ਉਸ ਦੇ ਜਾਲ ਵਿਚ ਫਸਣ ਤੋਂ ਇਨਕਾਰ ਕਰ ਦਿੱਤਾ ! ਕ੍ਰੋਧ ਵਿਚ ਆ ਕੇ ਅਨਵਰ ਖ਼ਾਂ ਨੇ ਗੁਰੂ ਨਾਨਕ ਦੇਵ ਜੀ ਦੀ ਸ਼ਾਨ ਵਿਚ ਵਧ-ਘਟ ਸ਼ਬਦ ਬੋਲਣੇ ਸ਼ੁਰੂ ਕਰ ਦਿੱਤੇ। ਭਲਾ ਗੁਰੂ ਮਹਾਰਾਜ ਦੇ ਵਿਰੁੱਧ ਸੁਣ ਕੇ ਸਿੱਖ ਕਿਵੇਂ ਸਹਾਰ ਸਕਦੇ ਸਨ। ਭਾਈ ਬਿਧੀ ਚੰਦ ਨੇ ਉਸ ਨੂੰ ਮਾਰ ਕੁਟ ਕੇ ਦਰਬਾਰ ਵਿਚੋਂ ਕੱਢ ਦਿੱਤਾ। ਉਸਨੇ ਜਾ ਕੇ ਸਾਥੀਆਂ ਨੂੰ ਆਪ ਬੀਤੀ ਸੁਣਾਈ, ਤਾਂ ਸਾਰੇ ਜੋਸ਼ ਵਿਚ ਭੜਕ ਉਠੇ। ਉਹ ਸਾਰੀ ਫ਼ੌਜ ਸਣੇ, ਪੈਂਦੇ ਖ਼ਾਂ ਦੇ ਪਿੰਡ ਛੋਟੇ ਮੀਰ ਚਲੇ ਗਏ। ਲੱਗੀ ਹਮਲੇ ਦੀ ਤਿਆਰੀ ਹੋਣ। ਗੁਰੂ ਘਰ ਦਾ ਲੂਣ-ਹਰਾਮੀ ਪੈਂਦੇ ਖ਼ਾਂ ਵੰਗਾਰਨ ਲੱਗਾ :

## ਕਬਿੱਤ

ਬੇਮੁਖ ਗੁਰਾਂ ਤੋਂ ਹੋਇਆ ਪੈਂਦਾ ਵਿਸ਼ਵਾਸ ਘਾਤੀ
ਮੋਮਨਾਂ ਦੀ ਫ਼ੌਜ ਤਾਈਂ ਕਹਿੰਦਾ ਲਲਕਾਰ ਕੇ
ਟੋਲਾ ਏ ਫ਼ਕੀਰਾਂ ਦਾ, ਨਾ ਯੋਧਾ ਜਰਨੈਲ ਕੋਈ

---

* ਸੂਰਜ ਪ੍ਰਕਾਸ਼, ਰਾਸ ੮, ਅੰਸੂ ੧੯।

ਪਾਓ ਵਡਿਆਈ ਖ਼ਾਨੋ ! ਗੁਰੂ ਤਾਈਂ ਮਾਰ ਕੇ
ਬਾਦਸ਼ਾਹ ਇਨਾਮ ਦੇਊ, ਗਾਵੇਗਾ ਜਹਾਨ ਜੱਸ
ਮਾਰ ਲਿਆ ਵੈਰੀ ਰਣ ਵਿਚ ਜੇ ਵੰਗਾਰ ਕੇ
ਲੱਗ ਜਾਊ ਦਾਗ਼ ਲੱਖੂ ਮਥਿਓਂ ਕੁਲਾਂ ਦੇ ਨਾਹੀਂ
ਮੁੜੇ ਇਕ ਸਾਧ ਤੋਂ ਜੇ ਜੰਗ ਵਿਚ ਹਾਰ ਕੇ

ਏਧਰ ਵੈਰੀ ਹਮਲਾ ਕਰਨ ਦੀਆਂ ਸਲਾਹੀਂ ਕਰ ਰਹੇ ਸਨ। ਓਧਰ ਗੁਰੂ ਜੀ ਵੀ ਅਵੇਸਲੇ ਨਹੀਂ ਸਨ ਬੈਠੇ। ਹਜ਼ੂਰ ਨੇ ਆਪਣੇ ਸੈਨਾਪਤੀ ਨੂੰ ਤਿਆਰੀ ਦਾ ਹੁਕਮ ਦੇ ਛੱਡਿਆ ਸੀ। ਸਿੱਖ ਫ਼ੌਜ ਭਾਵੇਂ ਸਾਰੀ ਅਠਾਰਾਂ ਸੌ ਹੀ ਸੀ, ਪਰ ਸੀ ਸਾਰਾ ਸ਼ੇਰਾਂ ਦਾ ਦਲ ਹੀ। ਹਜ਼ੂਰ ਨੂੰ ਥੋੜ੍ਹੇ ਦਿਨ ਖਲੋ ਨਾਲ ਇਕ ਸਿੱਖ ਨੇ ਪੈਂਦੇ ਖ਼ਾਂ ਦੀ ਫ਼ੌਜ ਦੀ ਤਿਆਰੀ ਬਾਰੇ ਸਾਰੀ ਖ਼ਬਰ ਜਾ ਸੁਣਾਈ।

## ਸਾਕਾ

ਦੁਸ਼ਮਣ ਛੋਟੇ ਮੀਰ ਕੋਲ ਜਦ ਲੱਥੇ ਜਾ ਕੇ
ਹਾਲ ਸੁਣਾਇਆ ਗੁਰਾਂ ਨੂੰ ਇਕ ਸਿੱਖ ਨੇ ਆ ਕੇ
ਆਇਆ ਪੈਂਦੇ ਖ਼ਾਨ ਹੈ ਦਲ ਨਾਲ ਚੜ੍ਹਾ ਕੇ
ਬੋਲੇ ਸੱਚੇ ਪਾਤਸ਼ਾਹ ਖੰਡੇ ਹੱਥ ਪਾ ਕੇ
ਆਇਆ ਹੈ, ਤਾਂ ਜਾਏਗਾ ਸਭ ਮਾਣ ਗੁਆ ਕੇ
ਯੋਧੇ ਚੜ੍ਹੇ ਅਕਾਲ ਦੇ ਜਦ ਨਾਅਰੇ ਲਾ ਕੇ
ਕੀਹਨੇ ਪਿੜ ਵਿਚ ਠਹਿਰਨਾ ਹਿੱਕ ਢਾਲ ਬਣਾ ਕੇ
ਕਾਇਰ ਨਸਣਗੇ 'ਸੀਤਲਾ' ਰਣ ਕੰਡ ਵਿਖਾ ਕੇ

ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਗੁਰਦਿੱਤਾ ਜੀ ਦਾ ਪੁੱਤਰ ਧੀਰ ਮੱਲ ਮਸੰਦਾਂ ਦੇ ਹੱਥੀਂ ਚੜ੍ਹਿਆ ਹੋਇਆ ਸੀ। ਅੰਮ੍ਰਿਤ ਵਿਚ ਜ਼ਹਿਰ ਪੈਦਾ ਹੋਣ ਵਾਲੀ ਗੱਲ:-ਗੁਰੂ ਮਹਾਰਾਜ ਦਾ ਪੋਤਰਾ (ਧੀਰ ਮੱਲ) ਹੀ ਗੁਰੂ ਘਰ ਦਾ ਵੈਰੀ ਬਣ ਗਿਆ। ਉਹ ਚਾਹੁੰਦਾ ਸੀ ਕਿ ਗੁਰੂ ਮਹਾਰਾਜ ਤੇ ਬਾਬਾ ਗੁਰਦਿੱਤਾ ਜੀ ਜੰਗ ਵਿਚ ਸ਼ਹੀਦ ਹੋ ਜਾਣ, ਤੇ ਗੁਰਗੱਦੀ ਉਸ ਦੇ ਹੱਥ ਆ ਜਾਏ। ਸੋ, ਉਹਨੇ ਘਰ ਦਾ ਸਾਰਾ ਭੇਤ ਲਿਖ ਕੇ ਪੈਂਦੇ ਖ਼ਾਂ ਨੂੰ ਭੇਜ ਦਿੱਤਾ*, ਤੇ ਜੰਗ ਵਿਚ ਉਸ ਦੀ ਮਦਦ ਕਰਨ ਦਾ ਇਕਰਾਰ ਕੀਤਾ।

---

*ਗੁਰ ਬਿਲਾਸ, ਪਾਤਸ਼ਾਹੀ ਛੇਵੀਂ, ਅਧਿਆਇ ੨੦,। ਪੰਨਾ ੬੯੯;
ਮੈਕਾਲਿਫ, ਪੰਜਾਬੀ ਤਰਜਮਾ, ਪੰਨਾ ੨੨੨।

# ਬੈਂਤ

ਧੀਰ ਮੱਲ ਲਿਖਿਆ ਪੈਂਦੇ ਖ਼ਾਨ ਤਾਈਂ
ਸੁਣੋ ਅਰਜ਼ ਮੇਰੀ ਚਿੱਤ ਲਾਇਕੇ ਜੀ
ਧੱਕਾ ਤੁਸਾਂ ਨਾਲ ਗੁਰਾਂ ਨੇ ਬਹੁਤ ਕੀਤਾ
ਕੀਤੀ ਨੇਕੀ ਨੂੰ ਦਿਲੋਂ ਭੁਲਾਇਕੇ ਜੀ
ਬੇਸ਼ਕ ਲਵੋ ਬਦਲਾ, ਮੈਂ ਨਹੀਂ ਗਿਲ੍ਹਾ ਕਰਦਾ
ਰਾਤੀਂ ਕਰੋ ਹਮਲਾ ਦਿਲ ਲਾਇਕੇ ਜੀ
ਮਰਦ ਸੋਈ, ਮੋੜੇ ਭਾਜੀ ਸੱਜਰੀ ਜੋ
ਜਿਉਣ ਕਾਇਰ ਹੀ ਅਣਖ ਗਵਾਇਕੇ ਜੀ
ਮੈਨੂੰ ਮਿੱਤਰ ਪਿਆਰੇ ਹਨ, ਗੁਰੂ ਨਾਹੀਂ
ਮਦਦ ਕਰੂੰ ਮੈਂ ਵੀ ਸਮਾਂ ਪਾਇਕੇ ਜੀ
ਪੱਖ ਪਾਲਦਾ ਹਾਂ ਸੱਚੀ ਦੋਸਤੀ ਦਾ
ਦੱਸਾਂ ਭੇਤ ਦੀ ਗੱਲ ਸਮਝਾਇਕੇ ਜੀ
ਨਾਲ ਗੁਰਾਂ ਦੇ ਗਿਣਤੀ ਦੇ ਸਿੱਖ ਸਭੋ
ਪਕੜ ਲਵੋ ਭਾਵੇਂ ਹੱਥੀਂ ਆਇਕੇ ਜੀ
'ਬਦਲਾ ਲਿਆ ਹੈ ਕਿਸੇ ਨੇ' ਕਹੂ ਦੁਨੀਆਂ
ਮਰਦਾਂ ਵਾਂਗਰਾਂ ਤੇਗ਼ ਉਠਾਇਕੇ ਜੀ
ਨਾਲੇ ਜੱਸ ਜਹਾਨ ਦੇ ਵਿਚ ਖੱਟੋ
ਪਦਵੀ ਬਾਦਸ਼ਾਹ ਤੋਂ ਪਾਵੋ ਜਾਇਕੇ ਜੀ
ਮੈਂ ਵੀ ਪਾਵਾਂਗਾ ਮੁੱਲ ਬਹਾਦਰੀ ਦਾ
ਗੁਰੂ ਬਣਾਂਗਾ ਜਦ ਗੱਦੀ ਪਾਇਕੇ ਜੀ

ਧੀਰ ਮੱਲ ਨੇ ਚਿੱਠੀ ਵਿਚ ਏਸ ਗੱਲ 'ਤੇ ਜ਼ੋਰ ਦਿੱਤਾ ਕਿ ਹਮਲਾ ਰਾਤ ਹੀ ਕੀਤਾ ਜਾਵੇ। ਨਾਲ ਹੀ ਉਹਨੇ ਪੈਂਦੇ ਖ਼ਾਂ ਦੀ ਮਦਦ ਕਰਨ ਦਾ ਵੀ ਭਰੋਸਾ ਦੁਆਇਆ ਤੇ ਦਸਿਆ ਕਿ ਗੁਰੂ ਦੀ ਫ਼ੌਜ ਅਸਲੋਂ ਥੋੜ੍ਹੀ ਹੈ।

ਇਹ ਚਿੱਠੀ ਪੜ੍ਹ ਕੇ ਵੈਰੀ ਬੜੇ ਖ਼ੁਸ਼ ਹੋਏ। ਉਹਨਾਂ ਸੋਚਿਆ ਕਿ ਗੁਰੂ ਜੀ ਦਾ ਘਰ ਪਾਟ ਗਿਆ ਹੈ, ਹੁਣ ਅਸੀਂ ਜਿੱਤ ਜਾਵਾਂਗੇ। ਸੋ, ਰਾਤ ਹੀ ਕਾਲੇ ਖ਼ਾਂ ਨੇ ਹੱਲਾ ਕਰਨ ਦਾ ਹੁਕਮ ਦੇ ਦਿੱਤਾ। ਜਦ ਵੈਰੀ ਅੱਗੇ ਵਧੇ, ਅੱਗੋਂ ਟਾਕਰੇ ਵਾਸਤੇ ਗੁਰੂ ਜੀ ਦੇ ਜੋਧੇ ਜਤੀ ਮੱਲ, ਅਮੀਂ ਚੰਦ, ਮਿਹਰ ਚੰਦ, ਭਾਈ ਲੱਖੂ, ਰਾਏ ਜੋਧ, ਆਦਿ ਪੰਜ ਸੌ ਫ਼ੌਜ ਲੈ ਕੇ ਮੈਦਾਨ ਵਿਚ ਆ ਗਏ। ਦੋਹੀਂ ਪਾਸੀਂ ਲੱਗਾ ਲੋਹਾ ਖੜਕਣ।

# ਵਾਰ

ਹੱਲਾ ਕੀਤਾ ਰਾਤ ਕਾਲੇ ਖ਼ਾਂ ਦੀ ਫ਼ੌਜ ਨੇ
ਨਾਅਰੇ 'ਅਲੀ' ਦੇ ਚੁਫੇਰਿਓਂ ਮਾਰ
ਅੱਗੋਂ ਸਿੱਖ ਵੀ ਮੈਦਾਨ ਵਿਚ ਕੁੱਦ ਪਏ
ਕਹਿ ਕੇ 'ਸਤਿ ਕਰਤਾਰ-ਕਰਤਾਰ'
ਆਨ ਹੋਏ ਦੋਵੇਂ ਦਲ ਆਮ੍ਹੋ-ਸਾਮ੍ਹਣੇ
ਚੋਟਾਂ ਨੌਬਤਾਂ, ਨਗਾਰਿਆਂ 'ਤੇ ਮਾਰ
ਯੋਧੇ ਜੁੱਟ ਪਏ ਨੇ ਹਾਣ ਪਛਾਣ ਕੇ
ਢਾਲ ਚੁੰਮਣ ਲੱਗੀ ਤਲਵਾਰ
ਦੱਬੀ ਦਿਲਾਂ ਵਿਚ ਅੱਗ ਦਿਖਲਾਉਣ ਨੂੰ
ਉਹਨਾਂ ਲੋਹੇ ਵਿਚੋਂ ਕੱਢੇ ਅੰਗਿਆਰ
ਜਾਣ ਨੇਜ਼ਿਆਂ, ਭਗਉਤੀਆਂ ਤੋਂ ਵਾਰਨੇ
ਜਿਵੇਂ ਲਾਟ ਉਤੋਂ ਭੰਬਟਾਂ ਦੀ ਡਾਰ
ਸੂਰੇ ਆਸ਼ਕ ਨੇ ਡੁਲ੍ਹੇ ਹੋਏ ਖ਼ੂੰਨ 'ਤੇ
ਜਿਵੇਂ ਮਹਿੰਦੀ ਪਿਛੇ ਮਰੇ ਮੁਟਿਆਰ
ਚੜ੍ਹੇ ਸੂਰਜ ਤੋਂ ਪਹਿਲਾਂ ਪਹਿਲਾਂ 'ਸੀਤਲਾ'
ਕੁਰਬਾਨ ਹੋ ਗਏ ਬਾਰਾਂ-ਕੁ ਹਜ਼ਾਰ

ਵੈਰੀ ਨੂੰ ਪਤਾ ਲੱਗ ਚੁੱਕਾ ਸੀ ਕਿ ਗੁਰੂ ਜੀ ਪਾਸ ਕੇਵਲ ਅਠਾਰਾਂ ਸੌ ਫ਼ੌਜ ਹੈ। ਉਹ ਮਾਣ ਵਿਚ ਫੁੱਲੇ ਨਹੀਂ ਸਨ ਸਮਾਉਂਦੇ। ਉਹਨਾਂ ਦਾ ਖ਼ਿਆਲ ਸੀ ਕਿ ਪੰਝੱਤਰ ਹਜ਼ਾਰ ਦਾ ਟਾਕਰਾ ਅਠਾਰਾਂ ਸੌ ਕਿੰਨਾ-ਕੁ ਚਿਰ ਕਰੇਗਾ। ਉਹ ਲੜਾਈ ਨੂੰ ਮੁਫ਼ਤ ਦੀ ਭੱਲ ਸਮਝਦੇ ਸਨ। ਉਹਨਾਂ ਨੂੰ ਸੁਪਨੇ ਵਿਚ ਵੀ ਖ਼ਿਆਲ ਨਹੀਂ ਸੀ, ਜੋ ਇਹ ਘੋਲ ਸਾਧਾਰਨ ਬੰਦਿਆਂ ਦੀ ਥਾਂ ਸ਼ੇਰਾਂ ਨਾਲ ਕਰਨਾ ਪੈਣਾ ਹੈ। ਜਦ ਉਹ ਮੈਦਾਨ ਵਿਚ ਆਏ, ਸਿੱਖ ਭੁੱਖੇ ਸ਼ੀਹਾਂ ਵਾਂਗ ਉਹਨਾਂ 'ਤੇ ਟੁੱਟ ਪਏ। ਤੀਰਾਂ ਦੀ ਬੁਛਾੜ ਨੇ ਮੁਹਰਲੀਆਂ ਪਾਲਾਂ ਡੇਗ ਦਿੱਤੀਆਂ। ਰਾਹ ਵਿਖਾਉਣ ਵਾਲੇ ਮਸਾਲਚੀ ਮਾਰੇ ਗਏ। ਚੁਫੇਰੇ ਕਾਲ ਵਰਗਾ ਹਨ੍ਹੇਰਾ ਛਾ ਗਿਆ। ਮੁਸਲਮਾਨੀ ਫ਼ੌਜ ਦੇ ਦਿਲਾਂ 'ਤੇ ਸਿੱਖਾਂ ਨੇ ਅਜੇਹਾ ਦੱਬਾ ਪਾਇਆ ਕਿ ਜੇ ਉਹ ਇਕ ਨੂੰ ਬਰਛਾ ਖੋਭਦੇ, ਤਾਂ ਚਾਰ ਕੋਲੋਂ ਆਪਣੇ ਆਪ ਹੀ ਡਿੱਗ ਪੈਂਦੇ। ਚੌਹੀਂ ਪਾਸੀਂ ਭਾਜੜ ਪੈ ਗਈ। ਹਨ੍ਹੇਰੇ ਵਿਚ ਕਈ ਆਪਸ ਵਿਚ ਹੀ ਕੱਟ ਮਰੇ।

ਕਾਲੇ ਖ਼ਾਂ ਦੀ ਫ਼ੌਜ ਦਾ ਬੜਾ ਨੁਕਸਾਨ ਹੋਇਆ। ਬਾਰਾਂ ਕੁ ਹਜ਼ਾਰ ਸਿਪਾਹੀ ਭੰਗ ਦੇ ਭਾੜੇ ਮਾਰਿਆ ਗਿਆ। ਮਜਬੂਰ ਹੋ ਕੇ ਉਸ ਨੇ ਆਪਣੀ ਫ਼ੌਜ ਪਿੱਛੇ ਹਟਾ ਲਈ ਤੇ ਲੱਗਾ ਦਿਨ ਦੀ ਉਡੀਕ ਕਰਨ।

ਦਿਨ ਚੜ੍ਹਿਆ, ਤਾਂ ਰਾਏ ਜੋਧ ਤੇ ਜਤੀ ਮੱਲ ਨੂੰ ਸੱਜੇ ਖੱਬੇ ਛੱਡ ਕੇ ਬਿਧੀ ਚੰਦ ਫ਼ੌਜ ਲੈ ਕੇ ਅੱਗੇ ਵਧਿਆ। ਉਸ ਨੂੰ ਵੇਖ ਕੇ ਖ਼ਵਾਜਾ ਅਨਵਰ ਖ਼ਾਂ ਨੂੰ ਗ਼ੁੱਸਾ ਆ ਗਿਆ। ਬਿਧੀ ਚੰਦ ਨੇ ਹੀ ਉਸ ਨੂੰ ਮਾਰ ਕੁਟ ਕੇ ਦਰਬਾਰ ਵਿਚੋਂ ਕਢਿਆ ਸੀ। ਉਹ ਉਸ ਬੇਇਜ਼ਤੀ ਦਾ ਬਦਲਾ ਲੈਣ ਵਾਸਤੇ ਦਸ ਗੁਣਾ ਵਧੇਰੇ ਫੌਜ ਲੈ ਕੇ ਅੱਗੇ ਵਧਿਆ। ਦੋਹਾਂ ਜਰਨੈਲਾਂ ਨੇ ਫ਼ੌਜਾਂ ਮੈਦਾਨ ਵਿਚ ਝੋਕ ਦਿੱਤੀਆਂ। ਫ਼ੌਜਾਂ ਬੜੀਆਂ ਡਟ ਕੇ ਲੜੀਆਂ, ਪਰ ਯੋਧਿਆਂ ਦੇ ਦਿਲਾਂ ਦੀ ਤਸੱਲੀ ਨਾ ਹੋਈ। ਉਹ ਲੜਦੇ ਲੜਦੇ ਆਮ੍ਹੋ-ਸਾਮ੍ਹਣੇ ਆ ਹੋਏ। ਅਨਵਰ ਖ਼ਾਂ ਨੇ ਲਲਕਾਰਿਆ, "ਬਿਧੀ ਚੰਦਾ ! ਹੁਣ ਗੁਰੂ ਦਾ ਦਰਬਾਰ ਨਹੀਂ, ਮੈਦਾਨਿ ਜੰਗ ਹੈ। ਜ਼ਰਾ ਤਕੜਾ ਹੋ ਕੇ ਆ। ਤੈਥੋਂ ਬਦਲਾ ਲੈਣ ਵਾਸਤੇ ਮੇਰੇ ਤੀਰ ਕਾਹਲੇ ਪੈ ਰਹੇ ਨੇ।"

ਬਿਧੀ ਚੰਦ ਨੇ ਅੱਗੋਂ ਕਿਹਾ, "ਮੈਨੂੰ ਜਾਪਦਾ ਏ, ਅੱਜ ਤੇਰੀ ਜ਼ਿੰਦਗੀ ਦਾ ਆਖ਼ਰੀ ਦਿਨ ਹੈ। ਮੇਰਾ ਤੀਰ ਕਦੇ ਖ਼ਾਲੀ ਨਹੀਂ ਮੁੜਿਆ। ਤੇਰੇ ਦਿਲ ਵਿਚ ਕੋਈ ਸੱਧਰ ਨਾ ਰਹਿ ਜਾਏ ਸੋ, ਪਹਿਲਾਂ ਤੂੰ ਵਾਰ ਕਰ ਲੈ।"

ਇਹ ਸੁਣ ਕੇ ਪਠਾਣ ਬੱਚੇ ਨੂੰ ਅੱਗ ਲੱਗ ਉਠੀ। ਉਹਨੇ ਕਹਿਰ ਭਰੇ ਨੇ ਇਉਂ ਤੀਰਾਂ ਦੀ ਝੜੀ ਲਾ ਦਿੱਤੀ।

## ਮਿਰਜ਼ਾ

ਬਿਧੀ ਚੰਦ ਕੋਲੋਂ ਬਦਲਾ ਲੈਣ ਨੂੰ
ਗਿਆ 'ਅਨਵਰ' ਸਾਮ੍ਹਣੇ ਆ
ਉਹਨੇ ਆਉਂਦਿਆਂ ਤੰਦੀ 'ਤੇ ਤੀਰ ਚਾੜ੍ਹ ਕੇ
ਕਹਿ ਕੇ 'ਅਲੀ' ਦਿੱਤਾ ਖਿੱਚ ਕੇ ਚਲੱਾ
ਵਾਗ ਘੋੜੇ ਦੀ ਸੱਜੇ ਹੱਥ ਮੋੜ ਕੇ
ਲਿਆ ਬਿਧੀ ਚੰਦ ਵਾਰ ਬਚੱਾ
ਦੂਜਾ ਫੇਰ ਅਨਵਰ ਨੇ ਛੱਡਿਆ
ਲੱਗਾ ਢਾਲ ਬਿਧੀ ਚੰਦ ਦੀ ਜਾ
ਖ਼ਾਲੀ ਗਏ ਸਾਰੇ ਵਾਰ ਜਾਂ ਪਠਾਣ ਦੇ

ਵਾਰੀ ਗਈ ਸਿੱਖ ਸੂਰਮੇ ਦੀ ਆ
ਟੋਹ ਕੇ ਧਾਰ ਉਹਨੇ ਭੱਥੇ ਵਿਚੋਂ ਕੱਢਿਆ
ਦਿੱਤਾ ਡੋਰ ਉੱਤੇ ਚਾੜ੍ਹ ਕੇ ਉਡਾ
ਲਿਖੀ ਰੇਖ ਤਕਦੀਰ ਦੀ ਮਿਟਾਉਣ ਨੂੰ
ਲੱਗਾ ਤੀਰ ਭਰ੍ਵੱਟਿਆਂ 'ਚ ਜਾ
ਮਾਨੋ ਭੇਟਾ ਯਮਰਾਜ ਦੀ ਚੜ੍ਹਾਉਣ ਨੂੰ
ਦਿਤਾ ਤਿਲਕ ਸੰਧੂਰ ਦਾ ਲਾ

ਅਨਵਰ ਖ਼ਾਂ ਮਾਰਿਆ ਗਿਆ। ਉਹਦੀ ਬਚੀ ਖੁਚੀ ਫ਼ੌਜ ਪਿੜ ਛੱਡ ਕੇ ਭਜ ਗਈ। ਸਿੱਖਾਂ ਨੇ ਉਤੋਂ ਕਹਿਰੀ ਹੱਲਾ ਕਰ ਕੇ ਵੈਰੀ ਦਲ ਨੂੰ ਇਉਂ ਖਿਲਾਰ ਦਿੱਤਾ, ਜਿਵੇਂ ਸ਼ੇਰਾਂ ਨੇ ਭੇਡਾਂ ਦੇ ਇੱਜੜ ਨੂੰ। ਮੁਸਲਮਾਨ ਜਰਨੈਲ ਹੈਰਾਨ ਸਨ, ਕਿ ਮੁੱਠੀ ਭਰ ਸਿੱਖ, ਕਿਵੇਂ ਹਜ਼ਾਰਾਂ ਵੈਰੀਆਂ ਦੇ ਘਾਣ ਲਾਹ ਰਹੇ ਸਨ। ਓਧਰ ਮੀਰੀ ਪੀਰੀ ਦੇ ਮਾਲਕ ਯੋਧੇ ਗੁਰੂ ਆਪਣੇ ਸਿੱਖ ਜਰਨੈਲਾਂ ਨੂੰ ਸ਼ਾਬਾਸ਼ ਦੇ ਰਹੇ ਸਨ। ਬਿਧੀ ਚੰਦ ਦੀ ਬਹਾਦਰੀ ਵੇਖ ਕੇ ਹਜ਼ੂਰ ਦਾ ਦਿਲ ਵੀ ਕਰ ਆਇਆ। ਆਪ ਹਥਿਆਰ ਸਜਾ ਕੇ ਦਿਲਬਾਗ਼ ਘੋੜੇ 'ਤੇ ਚੜ੍ਹ ਕੇ ਮੈਦਾਨ ਵਿਚ ਆ ਗਏ।

## ਸਾਕਾ

ਆਪ ਚੜ੍ਹੇ ਫਿਰ ਗੁਰੂ ਜੀ ਹਥਿਆਰ ਸਜਾ ਕੇ
ਮੀਰੀ ਪੀਰੀ ਦੀਆਂ ਦੋ ਗਲ ਤੇਗ਼ਾਂ ਪਾ ਕੇ
ਕਲਗ਼ੀ ਚਮਕੇ ਧਰੀ ਜਿਉਂ ਰੱਬ ਜੋਤ ਜਗਾ ਕੇ
ਫਿੱਕਾ ਪੈ ਜੈ ਸਾਮ੍ਹਣੇ ਸੂਰਜ ਸ਼ਰਮਾ ਕੇ
ਚਰਨ ਚੁੰਮਦੀਆਂ ਸ਼ਕਤੀਆਂ ਲੱਖ ਸਗਨ ਮਨਾ ਕੇ
ਸੀਸ ਝੁਕਾਇਆ ਕਾਲ ਨੇ ਚਰਨਾਂ 'ਤੇ ਆ ਕੇ

ਗੁਰੂ ਮਹਾਰਾਜ ਆਪ ਮੈਦਾਨ ਵਿਚ ਆ ਗਏ, ਤਾਂ ਉਹਨਾਂ ਦੇ ਟਾਕਰੇ 'ਤੇ ਹੁਣ ਕੌਣ ਆਵੇ। ਸਾਰੇ ਜਰਨੈਲ ਦਿਲ ਚੁਰਾਉਣ ਲੱਗੇ। ਗੁਰੂ ਜੀ ਦੇ ਤੀਰਾਂ ਸਾਮ੍ਹਣੇ ਵੈਰੀ ਦੀ ਫ਼ੌਜ ਪੌਣ ਅੱਗੇ ਮੱਛਰਾਂ ਵਾਂਗ ਉੱਡਣ ਲੱਗੀ। ਘੜੀਆਂ ਪਲਾਂ ਵਿਚ ਹਜ਼ਾਰਾਂ ਵੈਰੀ ਮਾਰੇ ਗਏ। ਹਜ਼ੂਰ ਨੂੰ ਲੜਦਿਆਂ ਵੇਖ ਕੇ ਸਿੱਖਾਂ ਦੇ ਹੌਸਲੇ ਕਈ ਗੁਣਾ ਵਧ ਗਏ। ਉਹ ਕੇਲਿਆਂ ਵਾਂਗ ਕੱਟ-ਕੱਟ ਕੇ ਦੁਸ਼ਮਣਾਂ ਨੂੰ ਢਾਹੁਣ ਲੱਗੇ। ਫ਼ੌਜ ਮਰਦੀ ਵੇਖ ਕੇ ਕਾਲੇ ਖ਼ਾਂ ਘਬਰਾ ਗਿਆ। ਉਹਨੇ ਤਾਹਨੇ

ਨਾਲ ਪੈਂਦੇ ਖ਼ਾਂ ਨੂੰ ਕਿਹਾ, "ਖ਼ਾਂ ਸਾਹਿਬ ! ਆਪ ਤਾਂ ਕਹਿੰਦੇ ਸੀ ਕਿ ਗੁਰੂ ਨਾਲ ਸੂਰਮਾ ਹੀ ਕੋਈ ਨਹੀਂ, ਮੈਂ ਕਲ੍ਹਾ ਹੀ ਉਸ ਨੂੰ ਜਿੱਤ ਲਵਾਂਗਾ, ਤੇ ਹੁਣ ਤਾਂ ਪੰਝੱਤਰ ਹਜ਼ਾਰ ਫ਼ੌਜ ਵਿਚੋਂ ਅੱਧੀ ਵੀ ਕਾਇਮ ਨਹੀਂ ਦਿੱਸਦੀ। ਕਿਥੇ ਗਈ ਉਹ ਬਹਾਦਰੀ, ਜੀਹਦੀਆਂ ਟਾਹਰਾਂ ਵਜਦੀਆਂ ਸੀ। ਜ਼ਰਾ ਆਪ ਅੱਗੇ ਹੋ ਕੇ ਗੁਰੂ ਨਾਲ ਦੋ ਹੱਥ ਕਰੋ।"

ਇਸ ਬੋਲੀ ਨੇ ਪੈਂਦੇ ਖ਼ਾਂ ਦੇ ਅੰਦਰ ਅੱਗ ਲਾ ਦਿੱਤੀ। ਉਹਨੇ ਅੱਖਾਂ ਲਾਲ ਕਰਕੇ ਕਿਹਾ, "ਮੈਂ ਤਾਂ ਬਾਕੀ ਯੋਧਿਆਂ ਦੀ ਬਹਾਦਰੀ ਵੇਖ ਰਿਹਾ ਸਾਂ, ਪਰ ਹੁਣ ਦੀਹਦਾ ਏ ਕਿ ਗੁਰੂ ਨੂੰ ਜਿੱਤਣ ਦਾ ਸਿਹਰਾ ਕਿਸਮਤ ਮੇਰੇ ਸਿਰ ਹੀ ਬੰਨ੍ਹਣਾ ਚਾਹੁੰਦੀ ਏ। ਲਓ, ਮੈਂ ਹੁਣੇ ਹੀ ਗੁਰੂ ਨੂੰ ਮਾਰ ਕੇ ਲੜਾਈ ਮੁਕਾ ਦੇਂਦਾ ਹਾਂ।"

ਹੰਕਾਰੀ ਪੈਂਦੇ ਖ਼ਾਂ ਹਥਿਆਰ ਸੰਭਾਲ ਕੇ ਗੁਰੂ ਜੀ ਵਲ ਵਧਿਆ। ਮਹਾਰਾਜ ਨੇ ਆਪਣੇ ਯੋਧਿਆਂ ਨੂੰ ਕਿਹਾ ਕਿ ਪੈਂਦੇ ਖ਼ਾਂ ਨੂੰ ਅੱਗੇ ਆਉਣ ਦਿੱਤਾ ਜਾਵੇ, ਉਹ ਆਪ ਹੀ ਉਸ ਨਾਲ ਨਜਿਠਣਗੇ। ਪਿੜ ਵਿਚ ਪਹੁੰਚ ਕੇ ਲੂਣ-ਹਰਾਮੀ ਪੈਂਦੇ ਖ਼ਾਂ ਗੁਰੂ ਜੀ ਉੱਤੇ ਇਉਂ ਵਾਰ ਕਰਨ ਲੱਗਾ :

## ਵਾਰ

ਪੈਂਦੇ ਖ਼ਾਨ ਬੋਲੀ ਖਾ ਕੇ ਕਾਲੇ ਖ਼ਾਨ ਤੋਂ
ਅੱਗੇ ਵਧਿਆ 'ਅਲੀ' ਦੇ ਨਾਅਰੇ ਲਾ
ਖਾਧੇ ਲੂਣ ਦਾ ਅਹਿਸਾਨ ਸਿਰੋਂ ਲਾਹੁਣ ਨੂੰ
ਗਿਆ ਸਾਮ੍ਹਣੇ ਗੁਰਾਂ ਦੇ ਆ
ਮੰਦੀ ਦਿਲ 'ਚ ਅਕ੍ਰਿਤਘਣ ਸੋਚਦਾ
ਰਿਹਾ ਅੱਖੀਆਂ 'ਚੋਂ ਅੱਗ ਬਰਸਾ
ਲਾ ਕੇ ਤਾਣ ਕੀਤਾ ਵਾਰ ਤਲਵਾਰ ਦਾ
ਲੱਗਾ ਗੁਰਾਂ ਦੀ ਰਕਾਬ ਉੱਤੇ ਜਾ
ਮਾਨੋ ਤੇਗ਼ ਵੀ ਦਰੋਹੀ ਪੈਂਦੇ ਖ਼ਾਨ ਦੀ
ਗੁਰ ਚਰਨਾਂ 'ਤੇ ਸੀਸ ਰਹੀ ਝੁਕਾ
ਦੂਜੀ ਓਸ ਨੇ ਉਲਾਰੀ ਫੇਰ ਸੀਸ 'ਤੇ
ਗੁਰਾਂ ਢਾਲ ਉੱਤੇ ਲਈ ਅਟਕਾ
ਤੀਜੀ ਫੇਰ ਉਹਨੇ ਮਾਰੀ ਨਾਲ ਕਹਿਰ ਦੇ
ਗੁਰਾਂ ਤੇਗ਼ ਉੱਤੇ ਵਾਰ ਲਿਆ ਬਚਾ

ਟੁੱਟੀ ਅੱਧੋਂ ਤਲਵਾਰ ਪੈਂਦੇ ਖ਼ਾਨ ਦੀ
ਮਾਨੋ ਟੁੱਟ ਗਏ ਅਧੂਰੇ ਉਹਦੇ ਚਾਅ

ਗੁਰੂ ਜੀ ਨੇ ਕਿਹਾ, "ਪੈਂਦੇ ਖ਼ਾਂ ! ਤਲਵਾਰ ਫੜ ਕੇ ਸਾਮ੍ਹਣੇ ਆ ਹੀ ਗਿਆ ਏਂ, ਤਾਂ ਹੁਣ ਦਿਲ ਵਿਚ ਕੋਈ ਅਰਮਾਨ ਰਹਿ ਨਾ ਜਾਏ। ਅਸੀਂ ਤੈਨੂੰ ਹੱਥੀਂ ਪਾਲ ਕੇ ਜੁਆਨ ਕੀਤਾ ਏ, ਹੁਣ ਪਹਿਲਾ ਵਾਰ ਵੀ ਤੈਨੂੰ ਦੇਂਦੇ ਆਂ। ਤੂੰ ਦਿਲ ਦੇ ਚਾਅ ਪੂਰੇ ਕਰ ਲੈ।"

ਪੈਂਦੇ ਖ਼ਾਂ ਦੀ ਆਤਮਾ ਮਰ ਚੁੱਕੀ ਸੀ, ਨਹੀਂ ਤਾਂ ਉਹ ਆਪਣੇ ਪਾਲਣਹਾਰੇ ਦੇ ਟਾਕਰੇ 'ਤੇ ਲੜਨ ਵਾਸਤੇ ਕਦੇ ਨਾ ਆਉਂਦਾ। ਉਹਨੇ ਸਭ ਅਹਿਸਾਨ ਵਿਸਾਰ ਕੇ ਗੁਰੂ ਮਹਾਰਾਜ 'ਤੇ ਵਾਰ ਕਰਨੇ ਸ਼ੁਰੂ ਕਰ ਦਿੱਤੇ। ਪਹਿਲੀ ਤਲਵਾਰ ਹਜ਼ੂਰ ਦੀ ਰਕਾਬ ਉੱਤੇ ਆ ਲੱਗੀ। ਪੈਂਦੇ ਨੇ ਦੂਜਾ ਵਾਰ ਕੀਤਾ, ਜੋ ਮਹਾਰਾਜ ਨੇ ਢਾਲ ਉੱਤੇ ਰੋਕ ਲਿਆ। ਤਿੱਜਾ ਵਾਰ ਪੈਂਦੇ ਨੇ ਕੀਤਾ, ਤਾਂ ਗੁਰੂ ਜੀ ਨੇ ਅੱਗੇ ਤਲਵਾਰ ਕਰਕੇ ਰੋਕ ਲਿਆ, ਜਿਸ ਨਾਲ ਪੈਂਦੇ ਖ਼ਾਂ ਦੀ ਤਲਵਾਰ ਮੁੱਠ ਦੇ ਨੇੜਿਓਂ ਟੁੱਟ ਕੇ ਫਲ ਧਰਤੀ 'ਤੇ ਜਾ ਪਿਆ। ਗੁਰੂ ਮਹਾਰਾਜ ਨੇ ਉਸ ਸਮੇਂ ਤੋਂ ਨਾਜਾਇਜ਼ ਫ਼ਾਇਦਾ ਨਹੀਂ ਉਠਾਇਆ। ਪੈਂਦਾ ਦੂਜੀ ਤਲਵਾਰ ਧੂਹ ਕੇ ਫਿਰ ਸੰਭਲ ਗਿਆ, ਤਾਂ ਹਜ਼ੂਰ ਨੇ ਇਹ ਕਹਿੰਦਿਆਂ ਵਾਰ ਕੀਤਾ, "ਪੈਂਦੇ ਖ਼ਾਂ ! ਵਾਰ ਇਓਂ ਨਹੀਂ, ਐਓਂ ਕਰੀਦਾ ਏ।"

## ਸਾਕਾ

ਫਿਰ ਸੱਚੀ ਸਰਕਾਰ ਨੇ ਇਉਂ ਆਖ ਸੁਣਾਈ
ਤੈਨੂੰ ਤੇਗ਼ ਚਲਾਉਣ ਦੀ ਅਜੇ ਜਾਚ ਨਾ ਆਈ
ਵਾਰ ਕਰੀਦੈ ਇਸ ਤਰ੍ਹਾਂ, ਲੈ ਤੱਕ ਸਫ਼ਾਈ
ਇਹ ਕਹਿ ਕੇ ਮਹਾਰਾਜ ਨੇ ਤਲਵਾਰ ਚਲਾਈ
ਬਿਜਲੀ ਟੁੱਟ ਅਰਸ਼ ਤੋਂ ਪੈਂਦੇ ਸਿਰ ਆਈ
ਚਰਨਾਂ ਉੱਤੇ ਆਕੜੀ ਉਸ ਧੌਣ ਝੁਕਾਈ
ਸੂਰਜ ਜ਼ਖ਼ਮੀ ਬੀਰ 'ਤੇ ਜਦ ਅੱਗ ਬਰਸਾਈ
ਛਾਂ ਕੀਤੀ ਗੁਰ ਢਾਲ ਦੀ ਇਉਂ ਠੰਢ ਵਰਤਾਈ

ਗੁਰੂ ਜੀ ਦੇ ਪਹਿਲੇ ਵਾਰ ਨਾਲ ਹੀ ਪੈਂਦੇ ਖ਼ਾਂ ਘਾਇਲ ਹੋ ਕੇ ਧਰਤੀ 'ਤੇ ਢਹਿ ਪਿਆ। ਸੂਰਜ ਦੀਆਂ ਸਿੱਧੀਆਂ ਕਿਰਣਾਂ ਉਸ ਦੇ ਚਿਹਰੇ 'ਤੇ ਅੱਗ

ਬਰਸਾਉਣ ਲੱਗੀਆਂ। ਦੇਖ ਕੇ ਹਜ਼ੂਰ ਦਾ ਦਿਲ ਭਰ ਆਇਆ। ਉਹਨਾਂ ਪੈਂਦੇ ਖ਼ਾਂ ਦੇ ਚਿਹਰੇ ਉੱਤੇ ਢਾਲ ਦੀ ਛਾਂ ਕਰਦਿਆਂ ਕਿਹਾ, "ਪੈਂਦੇ ਖ਼ਾਂ ! ਜੇ ਤੂੰ ਹੰਕਾਰ ਛੱਡ ਕੇ ਸੰਗਤ ਵਿਚ ਮਾਫ਼ੀ ਮੰਗ ਲੈਂਦੋਂ, ਤਾਂ ਅਸੀਂ ਤੇਰੀਆਂ ਸਾਰੀਆਂ ਭੁੱਲਾਂ ਮਾਫ਼ ਕਰ ਦੇਂਦੇ, ਪਰ ਤੇਰਾ ਕ੍ਰੋਧ ਤੈਨੂੰ ਮੌਤ ਦੇ ਮੂੰਹ ਵਿਚ ਲੈ ਗਿਆ।"

ਹਜ਼ੂਰ ਦੇ ਚਰਨਾਂ ਵਿਚ ਸਿਸਕ-ਸਿਸਕ ਕੇ ਥੋੜ੍ਹੇ ਚਿਰ ਅੰਦਰ ਪੈਂਦੇ ਖ਼ਾਂ ਨੇ ਪ੍ਰਾਣ ਦੇ ਦਿੱਤੇ। ਗੁਰੂ ਕਾ ਸੂਰਮਾ ਅਖਵਾਉਣ ਵਾਲਾ ਅੰਤ ਬੇਮੁਖ ਹੋ ਕੇ ਮਰਿਆ।

ਇਸ ਸਾਰੀ ਕਲ੍ਹੇ ਦਾ ਮੁੱਢ (ਪੈਂਦੇ ਖ਼ਾ ਦਾ ਜਵਾਈ) ਉਸਮਾਨ ਖ਼ਾਂ ਹੀ ਸੀ। ਉਹ ਮੂਰਖਤਾ ਨਾ ਕਰਦਾ, ਤਾਂ ਸ਼ਾਇਦ ਪੈਂਦੇ ਖ਼ਾਂ, ਬੇਮੁਖ ਨਾ ਹੁੰਦਾ। ਜਿਸ ਪਾਸੇ ਬਾਬਾ ਗੁਰਦਿੱਤਾ ਜੀ ਲੜ ਰਹੇ ਸਨ, ਉਸਮਾਨ ਖ਼ਾਂ ਓਸੇ ਮੋਰਚੇ ਉੱਤੇ ਜਾ ਪਿਆ। ਇਹ ਛੋਟੇ ਹੁੰਦੇ ਕੱਠੇ ਖੇਡਦੇ ਰਹੇ ਸਨ। ਬਾਬਾ ਜੀ ਬੜਾ ਸਮਝਾ ਰਹੇ ਕਿ ਉਹ ਉਹਨਾਂ ਦੇ ਸਾਮ੍ਹਣਿਓਂ ਹਟ ਜਾਏ, ਪਰ ਈਰਖਾਲੂ ਉਸਮਾਨ ਖ਼ਾਂ ਉਲਟਾ ਬਾਬਾ ਜੀ 'ਤੇ ਅੰਨ੍ਹੇਵਾਹ ਵਾਰ ਕਰਨ ਲੱਗ ਪਿਆ। ਅੰਤ ਬਾਬਾ ਜੀ ਨੂੰ ਵੀ ਜੋਸ਼ ਆ ਗਿਆ। ਦੋਵੇਂ ਯੋਧੇ ਇਓਂ ਜੁੱਟ ਪਏ :

## ਮਿਰਜ਼ਾ

ਦੂਜੇ ਪਾਸੇ ਨਾਅਰੇ ਮਾਰ ਉਸਮਾਨ ਖ਼ਾਂ
ਪਿਆ ਬਾਬੇ ਗੁਰਦਿੱਤੇ ਉੱਤੇ ਆ
ਉਹਨੇ ਆਉਂਦਿਆਂ ਤੀਰਾਂ ਦੀ ਝੜੀ ਲਾ ਦਿੱਤੀ
ਸਾਰੇ ਦੋਸਤੀ ਦੇ ਅਹਿਦ ਭੁਲੱਾ
ਬੜਾ ਚਿਰ ਰਹੇ ਬਾਬਾ ਜੀ ਵਾਰ ਰੋਕਦੇ
ਨਾਲੇ ਕਹਿੰਦੇ ਉਸਮਾਨ ਨੂੰ ਸੁਣੱਾ
ਮੇਰੀ ਬਾਲ-ਉਮਰ ਦਿਆ ਹਾਣੀਆ
ਘੜੀ ਉਹਲੇ ਹੋ ਕੇ ਜਾਨ ਲੈ ਬਚੱਾ
ਮੇਰੇ ਤੀਰ ਹਈ ਰੂਪ ਯਮਰਾਜ ਦਾ
ਇਨ੍ਹਾਂ ਸਾਮ੍ਹਣੇ ਨਾ ਭੱਜ ਭੱਜ ਆ
ਪਰ ਟਲਿਆ ਨਾ ਜਦੋਂ ਉਸਮਾਨ ਖ਼ਾਂ
ਅੰਤ ਦਿੱਤਾ ਬਾਬੇ ਖਿੱਚ ਕੇ ਚਲੱਾ
ਤੀਰ ਮੱਥੇ ਉਸਮਾਨ ਦੇ ਲੱਗਿਆ

ਮਾਨੋ ਮੌਤ ਦਿੱਤਾ ਤਿਲਕ ਲਗਾ
ਇਉਂ ਮੋਇਆ ਮੁਢ ਕਲ੍ਹੇ ਦਾ ਉਹ 'ਸੀਤਲਾ' !
ਗਿਆ ਫਲ ਕੀਤੀਆਂ ਦਾ ਪਾ

ਉਸਮਾਨ ਖ਼ਾਂ ਮੱਥੇ ਵਿਚ ਤੀਰ ਖਾ ਕੇ ਮਰ ਗਿਆ। ਉਹ ਬਾਬਾ ਗੁਰਦਿੱਤਾ ਜੀ ਦਾ ਬਾਲ-ਸਖਾਈ ਸੀ। ਇਸ ਵਾਸਤੇ ਬਾਬਾ ਜੀ ਦਾ ਦਿਲ ਸ਼ੋਕ ਨਾਲ ਭਰ ਗਿਆ। ਉਹਨਾਂ ਹਥਿਆਰ ਤਜ ਦਿੱਤੇ ਤੇ ਲੜਾਈ ਛੱਡ ਕੇ ਘਰ ਨੂੰ ਪਰਤ ਗਏ।

ਮੁਸਲਮ ਫ਼ੌਜ ਦੇ ਪੰਜਾਂ ਵਿਚੋਂ ਤਿੰਨ ਜਰਨੈਲ ਮਾਰੇ ਗਏ, ਤਾਂ ਕਾਲੇ ਖ਼ਾਂ ਘਬਰਾ ਗਿਆ। ਹੁਣ ਉਹਦੇ ਸਾਮ੍ਹਣੇ ਦੋ ਹੀ ਰਾਹ ਸਨ : ਜਾਂ ਮੈਦਾਨ ਵਿਚੋਂ ਨੱਸ ਜਾਂਦਾ ਤੇ ਜਾਂ ਆਪ ਲੜ ਮਰਦਾ। ਪਹਿਲੇ ਰਾਹ 'ਤੇ ਚਲਿਆਂ ਬਾਦਸ਼ਾਹ ਦੀ ਕ੍ਰੋਪੀ ਤੇ ਦੁਨੀਆਂ ਦੀ ਨਮੋਸ਼ੀ ਸਾਮ੍ਹਣੇ ਸੀ। ਸੋ, ਉਹਨੇ ਦੂਜਾ ਰਾਹ ਚੁਣਿਆ। ਉਹਨੇ ਨੇੜੇ ਢੁਕ ਕੇ ਗੁਰੂ ਜੀ ਨੂੰ ਲਲਕਾਰਿਆ। ਹਜ਼ੂਰ ਕਦੇ ਵੀ ਵੈਰੀ ਉੱਤੇ ਪਹਿਲਾਂ ਵਾਰ ਨਹੀਂ ਸਨ ਕਰਦੇ, ਸੋ ਪਹਿਲ ਕਰਨ ਵਾਸਤੇ ਕਾਲੇ ਖ਼ਾਂ ਨੂੰ ਕਿਹਾ ਗਿਆ। ਉਹਨੇ ਕਹਿਰ ਵਿਚ ਭਰ ਕੇ ਗੁਰੂ ਜੀ 'ਤੇ ਤੀਰ ਛੱਡਣੇ ਆਰੰਭ ਦਿੱਤੇ।

## ਵਾਰ

ਕਾਲੇ ਖ਼ਾਨ ਜਰਨੈਲ ਸ਼ਾਹੀ ਫ਼ੌਜ ਦੇ
ਫੇਰ ਗੁਰੂ ਜੀ ਨੂੰ ਕਿਹਾ ਲਲਕਾਰ
ਪੈਂਦੇ ਖ਼ਾਨ ਨੂੰ ਮੈਦਾਨ ਵਿਚ ਮਾਰ ਕੇ
ਹੋਸੀ ਹੋ ਗਿਆ ਤੁਸਾਂ ਨੂੰ ਹੰਕਾਰ
ਤੁਸੀਂ ਵੱਡੇ ਕਰਾਮਾਤੀ ਸਦਵਾਵੰਦੇ
ਹਿੰਦੂ ਕਹਿੰਦੇ ਨੇ ਤੁਸਾਂ ਨੂੰ ਅਵਤਾਰ
ਜ਼ਰਾ ਹੱਥ ਅੱਜ ਵੇਖਣੇ ਜੁਆਨ ਦੇ
ਵਾਰ ਰੋਕਦੀ ਮੈਂ ਤੱਕੂੰ ਸਰਕਾਰ
ਉਹਨੇ ਕੰਨਾਂ ਤੀਕ ਖਿੱਚ ਤੀਰ ਛੱਡਿਆ
ਖ਼ਾਲੀ ਗਿਆ ਪਰ ਸੂਰਮੇ ਦਾ ਵਾਰ
ਫੇਰ ਦੂਜਾ ਉਹਨੇ ਕਹਿਰ ਵਿਚ ਛੱਡਿਆ
ਸਾਰੇ ਪੀਰ ਤੇ ਪੈਗ਼ੰਬਰ ਚਿਤਾਰ
ਛੋਹਿਆ ਮੱਥੇ ਨਾਲ ਆਣ ਕੇ ਹਜ਼ੂਰ ਦੇ

ਫੁੱਟ ਨਿਕਲੀ ਕੇਸਰੀ ਧਾਰ
ਖਾ ਕੇ ਬਾਣ ਰੋਹ ਜਾਗਦਾ ਏ 'ਸੀਤਲਾ' !
ਖ਼ੂੰਨ ਉਬਲੇ ਹਮੇਸ਼ਾਂ ਖਾ ਕੇ ਵਾਰ

ਕਾਲੇਂ ਖ਼ਾਂ ਦਾ ਪਹਿਲਾ ਵਾਰ ਤਾਂ ਖ਼ਾਲੀ ਗਿਆ, ਪਰ ਦੂਜਾ ਹਜ਼ੂਰ ਦੇ ਮੱਥੇ ਨਾਲ ਆ ਛੋਹਿਆ। ਤੀਰ ਆਉਂਦਾ ਵੇਖ ਕੇ ਹਜ਼ੂਰ ਨੇ ਵਾਰ ਬਚਾਉਣ ਵਾਸਤੇ ਜ਼ਰਾ ਪਾਸਾ ਵਟਿਆ, ਤਾਂ ਅੱਖ ਦੇ ਉਪਰ ਕਰਕੇ ਮੱਥੇ ਉਤੇ ਮਾਮੂਲੀ ਜਿਹਾ ਚੀਰ ਪਾਉਂਦਾ ਹੋਇਆ ਨਿਕਲ ਗਿਆ। ਘਾਉ ਕੋਈ ਡੂੰਘਾ ਨਹੀਂ ਲੱਗਾ, ਪਰ ਖ਼ੂੰਨ ਨਿਕਲ ਆਇਆ। ਫਿਰ ਹਜ਼ੂਰ ਨੇ ਲਲਕਾਰ ਕੇ ਜਵਾਬੀ ਤੀਰ ਛੱਡਿਆ, ਜਿਸ ਨਾਲ ਕਾਲੇ ਖ਼ਾਂ ਦਾ ਘੋੜਾ ਮਰ ਗਿਆ। ਕਾਲੇ ਖ਼ਾਂ ਨੂੰ ਪੈਦਲ ਵੇਖ ਕੇ ਹਜ਼ੂਰ ਵੀ ਆਪਣਾ ਘੋੜਾ ਛੱਡ ਕੇ ਪੈਦਲ ਹੋ ਗਏ। ਫਿਰ ਦੋਵੇਂ ਤਲਵਾਰੀਂ ਫ਼ੈਸਲਾ ਕਰਨ ਲੱਗੇ। ਵਾਰ ਕਰ ਕਰਕੇ ਕਾਲੇ ਖ਼ਾਂ ਨੇ ਰੀਝਾਂ ਲਾਹ ਲਈਆਂ, ਤਾਂ ਹਜ਼ੂਰ ਨੇ ਕਿਹਾ, "ਕਾਲੇ ਖ਼ਾਂ ! ਲੈ, ਅਸੀਂ ਤੈਨੂੰ ਵਾਰ ਕਰਨ ਦੀ ਜਾਚ ਦੱਸੀਏ।" ਇਹ ਕਹਿ ਕੇ ਹਜ਼ੂਰ ਨੇ ਵਾਰ ਕੀਤਾ।

## ਸਾਕਾ

ਰੋਹ ਵਿਚ ਆਣ ਹਜ਼ੂਰ ਨੇ ਖੰਡਾ ਚਮਕਾਇਆ
"ਕਾਲੇ ਖ਼ਾਂ ! ਹੋ ਸਾਵਧਾਨ" ਸਤਿਗੁਰ ਫ਼ੁਰਮਾਇਆ
"ਕਾਲ ਤੁਹਾਨੂੰ ਘੇਰ ਕੇ ਏਥੇ ਲੈ ਆਇਆ
"ਵਾਰ ਕਰੀਦੈ ਇਸ ਤਰ੍ਹਾਂ" ਇਉਂ ਆਖ ਚਲਾਇਆ
ਸਿਰ ਤੋਂ ਧਰ ਕੇ ਚੀਰਿਆ ਦੋ-ਫਾੜ ਬਣਾਇਆ
ਹੂਰਾਂ ਦੇ ਚਾਹਵਾਨ ਨੂੰ ਜੰਨਤ ਪਹੁੰਚਾਇਆ

ਲੜ ਕੇ ਗੁਰੂ ਜੀ ਨੂੰ ਜਿੱਤ ਲੈਣ ਦੀ ਕਿਸ ਵਿਚ ਸ਼ਕਤੀ ਸੀ ? ਅੰਤ ਕਾਲੇ ਖ਼ਾਂ ਵੀ ਹਜ਼ੂਰ ਦੇ ਖੰਡੇ ਦੀ ਭੇਟਾ ਹੋ ਗਿਆ। ਪਿਛੇ ਇਕੋ ਕੁਤਬ ਖ਼ਾਂ ਹੀ ਰਹਿ ਗਿਆ। ਪੰਝੱਤਰ ਹਜ਼ਾਰ ਫ਼ੌਜ ਵਿਚੋਂ ਵੀ ਹੁਣ ਟਾਵਾਂ ਟਾਵਾਂ ਸਿਪਾਹੀ ਹੀ ਨਜ਼ਰ ਆ ਰਿਹਾ ਸੀ। ਉਹਨੇ ਪਿੜ ਛੱਡ ਕੇ ਨੱਸ ਜਾਣ ਨਾਲੋਂ ਅੰਤ ਲੜ ਮਰਨਾ ਹੀ ਚੰਗਾ ਸਮਝਿਆ। ਉਹਨੂੰ ਅੱਗੇ ਘੋੜਾ ਵਧਾਉਂਦਿਆਂ ਵੇਖਿਆ, ਤਾਂ ਗੁਰੂ ਜੀ ਵੀ ਘੋੜੇ 'ਤੇ ਅਸਵਾਰ ਹੋ ਕੇ ਸਾਮ੍ਹਣੇ ਆ ਗਏ। ਆ ਲੱਗਾ ਲੋਹੇ 'ਤੇ ਲੋਹਾ ਖੜਕਣ।

# ਸਾਕਾ

ਰਹਿ ਗਿਆ ਪਿਛੇ ਕੁਤਬ ਖ਼ਾਂ ਢਾਣੀ 'ਚੋਂ ਕੱਲਾ
ਲੈ ਕੇ ਰਹਿੰਦੀ ਫ਼ੌਜ ਓਸ ਫਿਰ ਕੀਤਾ ਹੱਲਾ
ਚਾਹੁੰਦਾ ਮੌਤ ਵਿਹਾਜਣੀ ਤਕ ਭਾਉ ਸਵੱਲਾ
ਵਧਿਆ ਵੱਲੇ ਗੁਰਾਂ ਦੇ ਕਹਿ ਕੇ 'ਯਾ ਅੱਲਾ'
ਕਹਿ ਰਹੇ ਉਸ ਨੂੰ ਸਤਿਗੁਰੂ, 'ਜਾਹ, ਮੁੜ ਜਾ ਮੱਲਾ !'
ਉਲਟਾ ਅੱਗੋਂ ਕੁਤਬ ਖ਼ਾਂ ਕਹਿ ਬਚਨ ਅਵੱਲਾ
ਮਾਰੀ ਮੱਤ ਹੰਕਾਰ ਨੇ ਉਹ ਹੋਇਆ ਝੱਲਾ
ਖੰਡਾ ਕਦੋਂ ਹਜ਼ੂਰ ਦਾ ਸੁਣ ਰਹੇ ਨਿਚੱਲਾ
ਵਾਰ ਚਲਾਇਆ ਸਤਿਗੁਰਾਂ ਪਾ ਦਿੱਤਾ ਠੱਲ੍ਹਾ
ਸਿਰ ਧਰਤੀ 'ਤੇ ਆ ਪਿਆ ਧੜ ਰਹਿ ਗਿਆ ਖਲਾ

ਹਜ਼ੂਰ ਦੇ ਇਕੋ ਵਾਰ ਨਾਲ ਕੁਤਬ ਖ਼ਾਂ ਦਾ ਬੇੜਾ ਪਾਰ ਹੋ ਗਿਆ। ਸਾਰੇ ਹੀ ਜਰਨੈਲ ਮਾਰੇ ਗਏ, ਤਾਂ ਰਹਿੰਦੀ ਫ਼ੌਜ ਦਾ ਜਿਧਰ ਮੂੰਹ ਹੋਇਆ, ਮੈਦਾਨ ਛੱਡ ਕੇ ਨੱਸ ਗਈ। ਸਿੱਖਾਂ ਨੇ ਫ਼ਤਹਿ ਦੇ ਨਗਾਰੇ ਖੜਕਾਏ, ਤੇ ਜਿੱਤ ਦੇ ਨਸ਼ਾਨ ਝੁਲਾ ਦਿੱਤੇ। ਇਸ ਲੜਾਈ ਵਿਚ ਸੱਤ ਸੌ ਸਿੱਖ ਤੇ ਭਾਈ ਲੱਖੂ ਜੀ ਸ਼ਹੀਦ ਹੋ ਗਏ। (ਗੁਰੂ) ਤੇਗ਼ ਬਹਾਦਰ ਜੀ ਤੇ ਬਾਕੀ ਸੂਰਮਿਆਂ ਨੇ ਜੰਗ ਵਿਚ ਬਹੁਤ ਬਹਾਦਰੀ ਵਿਖਾਈ। ੨੪ ਹਾੜ, ੧੬੯੧ ਬਿ. ਨੂੰ ਇਹ ਯੁੱਧ ਹੋਇਆ। ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਇਹ ਸਭ ਤੋਂ ਆਖ਼ਰੀ (ਚੌਥਾ) ਯੁੱਧ ਸੀ। ਹਜ਼ੂਰ ਨੇ ਚਾਰ ਜੰਗ ਲੜੇ ਹਨ ਤੇ ਜਿਹੜਾ-ਜਿਹੜਾ ਜਰਨੈਲ ਵੀ ਟਾਕਰੇ 'ਤੇ ਆਇਆ, ਕੋਈ ਵੀ ਜਿਉਂਦਾ ਨਹੀਂ ਪਰਤਿਆ।

ਮੀਰੀ ਪੀਰੀ ਦੇ ਮਾਲਕ ਸੱਚੇ ਪਾਤਸ਼ਾਹ ਦਾ ਧਿਆਨ ਧਰ ਕੇ ਗੱਜ ਕੇ ਬੋਲੋ : 'ਵਾਹਿਗੂਰ'

ਪ੍ਰਸੰਗ ਲਿਖਿਆ ੧੫-੨-੫੧ ਈ.

ੴ ਸਤਿਗੁਰ ਪ੍ਰਸਾਦਿ॥

## ਪ੍ਰਸੰਗ

# ਉੱਚ ਦਾ ਪੀਰ

## ਕਲ.ਗੀਧਰ ਦਾ ਚਮਕੌਰ ਛਡਣਾ, ਮਾਛੀਵਾੜੇ ਦਾ ਵਾਸ, ਗੁਲਾਬੇ ਪੰਜਾਬੇ ਦੇ ਘਰ ਰਹਿਣਾ, ਫੱਤੇ ਮਸੰਦ ਦੀ ਬੇਮੁੱਖਤਾ, ਲਖਮੀਰ ਤੇ ਸਮੀਰ ਦਾ ਸਿਦਕ, ਜ਼.ਫਰਨਾਮਾ

ਇਕ-ਇਕ ਸਿੱਖ ਨੇ ਗੁਰੂ ਮਹਾਰਾਜ ਪਾਸ ਆ ਕੇ ਚਮਕੌਰ ਵਿਚੋਂ ਨਿਕਲ ਜਾਣ ਦੀ ਬੇਨਤੀ ਕੀਤੀ, ਪਰ ਹਜ਼ੂਰ ਨਾ ਮੰਨੇ, ਤਾਂ ਪੰਜਾਂ ਨੇ ਪੰਥ ਦੇ ਰੂਪ ਵਿਚ ਆ ਕੇ ਚਲੇ ਜਾਣ ਦਾ ਹੁਕਮ ਸੁਣਾ ਦਿੱਤਾ*। ਪੰਥ ਦੇ ਸਾਮ੍ਹਣੇ ਕਲ.ਗੀਧਰ ਜੀ ਨੂੰ ਸੀਸ ਝੁਕਾਉਣਾ ਪਿਆ। ਹਜ਼ੂਰ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਪੰਥ ਨੂੰ ਗੁਰਿਆਈ ਦੇ ਦਿੱਤੀ। ਫਿਰ ਆਪ ਭਾਈ ਸੰਗਤ ਸਿੰਘ ਬੰਗਸੀ ਦੇ ਸਿਰ ਕਲ.ਗੀ ਸਜਾਂ ਕੇ ਤੇ ਸੱਤ ਸਿੰਘ ਉਸ ਨਾਲ ਹੋਰ ਕਿਲ੍ਹੇ ਵਿੱਚ ਛੱਡ ਕੇ ਜਾਣ ਲਈ ਤਿਆਰ ਹੋ ਪਏ। ਸੰਗਤ ਸਿੰਘ ਦੀ ਸ਼ਕਲ ਗੁਰੂ ਜੀ ਨਾਲ ਮਿਲਦੀ ਸੀ। ਤਿੰਨ ਸਿੰਘ (ਭਾਈ ਦਇਆ ਸਿੰਘ 'ਪਿਆਰਾ', ਭਾਈ ਧਰਮ ਸਿੰਘ 'ਪਿਆਰਾ' ਤੇ ਭਾਈ ਮਾਨ ਸਿੰਘ) ਗੁਰੂ ਜੀ ਦੇ ਨਾਲ ਤਿਆਰ ਹੋਏ। ਹਵੇਲੀ ਵਿਚੋਂ ਬਾਹਰ ਨਿਕਲ ਕੇ ਹਜ਼ੂਰ ਨੇ ਜੈਕਾਰਾ ਛੱਡ ਕੇ ਉੱਚੀ ਸਾਰੀ ਕਿਹਾ, "ਸਿੱਖਾਂ ਦਾ ਗੁਰੂ ਜਾ ਰਿਹਾ ਹੈ। ਕਿਸੇ ਵਿਚ ਹਿੰਮਤ ਹੈ, ਤਾਂ ਫੜ ਲਵੇ।"

### ਸਾਕਾ

ਮੰਨ ਆਗਿਆ ਪੰਥ ਦੀ ਦਸਮੇਸ਼ ਪਿਆਰੇ<br>
ਨਿਕਲੇ ਬਾਹਰ ਗੜ੍ਹੀ 'ਚੋਂ ਛੱਡਦੇ ਜੈਕਾਰੇ<br>
ਲੱਖਾਂ ਵੈਰੀ ਖਲੇ ਸਨ ਚੌਗਿਰਦੇ ਸਾਰੇ<br>
ਹਲਚਲ ਮੱਚੀ ਦਲਾਂ ਵਿਚ ਦਿਲ ਕਾਇਰਾਂ ਹਾਰੇ

---

* ਲੜੀ ਜੋੜਨ ਲਈ ਵੇਖੋ 'ਸੀਤਲ ਪ੍ਰਕਾਸ਼' ਵਿਚੋਂ 'ਜੰਗ ਚਮਕੌਰ ਸਾਹਿਬ'।

ਆਪਸ ਵਿਚ ਹੀ ਸੈਂਕੜੇ ਕਟ ਮਰੇ ਵਿਚਾਰੇ
ਤੁਰਕਾਂ ਪੈ ਗਈ ਆਪਣੀ ਗੁਰ ਨਿਕਲ ਸਿਧਾਰੇ

ਚਮਕੌਰ ਗੜ੍ਹੀ ਵਿਚੋਂ ਗੁਰੂ ਜੀ ਪਿਛਲੇ ਪਾਸੇ ਦੇ ਛੋਟੇ ਬੂਹੇ ਵਿਚਦੀ ਨਿਕਲੇ। ਹਜ਼ੂਰ ਦਾ ਜੋੜਾ ਓਥੇ ਹੀ ਰਹਿ ਗਿਆ। ਜੈਕਾਰਾ ਸੁਣਕੇ ਵੈਰੀ ਫ਼ੌਜਾਂ ਵਿਚ ਰੌਲਾ ਪੈ ਗਿਆ। ਕਈ ਆਪਸ ਵਿਚ ਹੀ ਕਟ ਮਰੇ। ਗੁਰੂ ਜੀ ਦੇ ਸਾਮ੍ਹਣੇ ਜੋ ਆਇਆ, 'ਸ੍ਰੀ ਸਾਹਿਬ' ਦੀ ਭੇਟਾ ਕਰਦੇ ਹੋਏ ਆਪ ਅੱਗੇ ਨਿਕਲ ਗਏ। ਏਸ ਘਮਸਾਣ ਵਿਚ ਤਿੰਨੇ ਸਿੰਘ ਹਜ਼ੂਰ ਨਾਲੋਂ ਨਿਖੜ ਗਏ।

ਜਿਹੜੇ ਅੱਠ ਸਿੰਘ ਪਿੱਛੇ ਰਹੇ ਸਨ, ਉਹ ਮਰਦਾਂ ਵਾਂਗ ਲੜ ਕੇ ਸ਼ਹੀਦ ਹੋਏ। ਵੈਰੀਆਂ ਨੇ ਭਾਈ ਸੰਗਤ ਸਿੰਘ ਨੂੰ ਕਲਗ਼ੀਧਰ ਸਮਝ ਕੇ ਸਿਰ ਵੱਢ ਲਿਆ। ਜਦ ਉਹ ਵਜ਼ੀਰ ਖ਼ਾਂ ਦੇ ਪੇਸ਼ ਹੋਇਆ, ਤਾਂ ਉਹਨੇ ਸਿਆਣ ਕੇ ਕਿਹਾ ਕਿ ਇਹ ਗੁਰੂ ਗੋਬਿੰਦ ਸਿੰਘ ਨਹੀਂ ਹਨ। ਸੋ, ਤੁਰਕ ਫ਼ੌਜਾਂ ਗੁਰੂ ਜੀ ਦੀ ਭਾਲ ਵਿਚ ਨਿਕਲ ਤੁਰੀਆਂ।

ਵੈਰੀ ਦਲ ਵਿਚੋਂ ਬਾਹਰ ਨਿਕਲ ਕੇ ਮਹਾਰਾਜ ਇਕ ਸੰਘਣੇ ਜੰਗਲ ਵਿਚ ਜੰਡ ਹੇਠ ਜਾ ਬੈਠੇ। ਓਥੇ ਦੋ ਵਾਗੀ (ਗੁੱਜਰ ਜਾਂ ਮਾਹੀ)* ਮਾਲ ਚਾਰ ਰਹੇ ਸਨ। ਉਹ ਮਹਾਰਾਜ ਨੂੰ ਵੇਖ ਕੇ ਰੌਲਾ ਪਾਉਣ ਲਗ ਪਏ, ਤਾਂ ਗੁਰੂ ਜੀ ਨੇ ਉਹਨਾਂ ਨੂੰ ਮੋਹਰਾਂ ਦੇ ਕੇ ਚੁੱਪ ਰਹਿਣ ਵਾਸਤੇ ਕਿਹਾ। ਉਹ ਮੋਹਰਾਂ ਲੈ ਕੇ ਫਿਰ ਰੌਲਾ ਪਾਉਣ ਲਗ ਪਏ, ਤਾਂ ਗੁਰੂ ਜੀ ਨੇ ਦੋਹਾਂ ਨੂੰ ਤਲਵਾਰ ਨਾਲ ਕਤਲ ਕਰ ਦਿੱਤਾ। ਅਗਲਾ ਸਾਰਾ ਦਿਨ ਹਜ਼ੂਰ ਨੇ ਬੇਰੀਆਂ ਦੀ ਸੰਘਣੀ ਝੰਗੀ ਵਿਚ ਕਟਿਆ। ਰਾਤ ਨੂੰ ਆਪ ਫੇਰ ਪੰਧ ਪੈ ਗਏ। ਪਹਿਰ ਕੁ ਰਾਤ ਰਹਿੰਦੀ ਨੂੰ ਹਜ਼ੂਰ ਮਾਛੀਵਾੜੇ ਇਕ ਬਾਗ਼ ਵਿਚ ਜਾ ਬਿਰਾਜੇ। ਦਾਤਾਰ ਖੂਹ ਦੀ ਟਿੰਡ ਸਰ੍ਹਾਣੇ ਰੱਖ ਕੇ ਭੋਇੰ 'ਤੇ ਹੀ ਬਿਰਾਜ ਗਏ। ਕਮਰ-ਕਸਾ ਓਸੇ ਤਰ੍ਹਾਂ ਲੱਗਾ ਹੋਇਆ ਸੀ, ਹੱਥ ਕਿਰਪਾਨ ਦੀ ਮੁਠ 'ਤੇ ਸੀ, ਤੇ ਨੰਗੇ ਪੈਰਾਂ ਵਿਚੋਂ ਕੰਡੇ ਵਜ ਵਜ ਕੇ ਲਹੂ ਸਿੰਮ ਰਿਹਾ ਸੀ।

## ਮਿਰਜ਼ਾ

ਭਾਣਾ ਮੰਨ ਅਕਾਲ ਦਾ, ਮਾਛੀਵਾੜੇ ਆਨ
ਸੁੱਤਾ ਸੱਥਰ ਮੱਲ ਕੇ, ਸ਼ਾਹਾਂ ਦਾ ਸੁਲਤਾਨ
ਓਵੇਂ ਢਾਕੇ ਲਗ ਕੇ, ਸੁੱਤੀ ਪਈ ਕਿਰਪਾਨ

---

*ਗਿਆਨੀ ਗਿਆਨ ਸਿੰਘ ਜੀ ਇਹਨਾਂ ਦੇ ਨਾਮ 'ਅਲਫ਼ੂ' ਤੇ 'ਰਾਮੂੰ' ਲਿਖਦੇ ਹਨ-ਤਵਾਰੀਖ ਗੁਰੂ ਖਾਲਸਾ।

ਪਈ ਸਿਰ੍ਹਾਣੇ ਬਲੀ ਦੇ ਚਿੱਲੇ ਚੜ੍ਹੀ ਕਮਾਨ
ਸੁੱਤਾ ਮਾਲਕ ਜਗਤ ਦਾ, ਜਾਗਣ ਪਰ ਅਰਮਾਨ
ਕੰਡੇ ਵਜ ਵਜ ਚਰਨ ਵੀ, ਹੋਏ ਲਹੂ ਲੁਹਾਨ
ਨਾ ਅਜ ਕਲਗ਼ੀ ਸੀਸ 'ਤੇ, ਨਾ ਚਕਰ ਸੋਭਾ ਪਾਨ
ਨਾ ਅਜ ਲੇਫ਼ ਨਿਹਾਲੀਆਂ, ਨਾ ਮਖ਼ਮਲ ਦੇ ਥਾਨ
ਨਾ ਅਜ ਸੇਵਾਦਾਰ ਹੀ, ਚਰਨੀ ਸੀਸ ਝੁਕਾਨ
ਵਿਛੜੇ ਸਭ ਪਰਵਾਰ ਤੋਂ, ਅੱਜ ਕੱਲੇ ਭਗਵਾਨ
ਪਰ ਚਿਹਰੇ 'ਤੇ ਦਿੱਸਦਾ, ਗ਼ਮ ਦਾ ਨਹੀਂ ਨਸ਼ਾਨ
ਤੱਕ ਕੇ ਤੇਜ ਹਜ਼ੂਰ ਦਾ, ਲੱਖ ਸੂਰਜ ਸ਼ਰਮਾਨ

ਕਿਲ੍ਹੇ ਵਿਚੋਂ ਨਿਕਲਣ ਲੱਗਿਆਂ ਗੁਰੂ ਜੀ ਨੇ ਨਾਲ ਦੇ ਸਿੰਘਾਂ ਨੂੰ ਕਿਹਾ ਸੀ ਕਿ ਅਸਾਂ ਉਸ ਤਾਰੇ ਦੀ ਸੇਧ 'ਤੇ ਚਲਣਾ ਹੈ। ਨਾਲ ਦੇ ਤਿੰਨੇ ਸਿੰਘ, ਜੋ ਨਿਖੜ ਗਏ ਸਨ, ਹਜ਼ੂਰ ਨੂੰ ਭਾਲਦੇ-ਭਾਲਦੇ ਮਾਛੀਵਾੜੇ ਆ ਪੁੱਜੇ। ਮਹਾਰਾਜ ਨੂੰ ਪਛਾਣ ਕੇ ਉਹਨਾਂ ਆ ਨਮਸਕਾਰ ਕੀਤੀ। ਹਜ਼ੂਰ ਜਾਗੇ, ਤਾਂ ਚੌਹਾਂ ਨੇ ਖੂਹ ਤੋਂ ਪੰਜ ਇਸ਼ਨਾਨਾ ਕਰ ਕੇ ਪਾਠ ਕੀਤਾ। ਏਥੇ ਮਹਾਰਾਜ ਨੇ ਅਕਾਲ ਪੁਰਖ ਦੇ ਨਾਂ ਇਹ ਸੱਦ ਗਾਵਿਆ :

ਖਿਆਲ ਪਾਤਸ਼ਾਹੀ ੧੦॥

ਮਿੱਤ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ ॥
ਤੁਧ ਬਿਨ ਰੋਗ ਰਜਾਈਆਂ ਦਾ ਓਢਣ
ਨਾਗ ਨਿਵਾਸਾਂ ਦਾ ਰਹਿਣਾ॥
ਸੂਲ ਸੁਰਾਹੀ ਖੰਜਰ ਪਿਆਲਾ
ਬਿੰਗੁ ਕਸਾਈਆਂ ਦਾ ਸਹਿਣਾ॥
ਯਾਰੜੇ ਦਾ ਸਾਨੂੰ ਸੱਥਰ ਚੰਗਾ
ਭੱਠ ਖੇੜਿਆਂ ਦਾ ਰਹਿਣਾ॥

ਗੁਲਾਬੇ ਦਾ ਨੌਕਰ ਖੂਹ ਵਾਹ ਰਿਹਾ ਸੀ। ਉਹਨੇ ਗੁਰੂ ਜੀ ਨੂੰ ਸਿਆਣ ਕੇ ਗੁਲਾਬੇ ਨੂੰ ਘਰ ਜਾ ਦੱਸਿਆ। ਗੁਲਾਬਾ ਮਸੰਦ ਸੁਣਦੇ ਸਾਰ ਗੁਰੂ ਜੀ ਦੇ ਚਰਨਾਂ ਵਿਚ ਆ ਹਾਜ਼ਰ ਹੋਇਆ। ਮਹਾਰਾਜ ਦੀ ਹਾਲਤ ਵੇਖ ਕੇ ਉਸ ਦੀਆਂ ਅੱਖਾਂ ਵਿਚੋਂ ਹੰਝੂ ਆ ਗਏ। ਉਹਨੇ ਗਲ ਵਿਚ ਪੱਲਾ ਪਾ ਕੇ ਹਜ਼ੂਰ ਅੱਗੇ ਇਉਂ ਬੇਨਤੀ ਕੀਤੀ :

## ਬੈਂਤ

ਹੱਥ ਬੰਨ੍ਹ ਗੁਲਾਬੇ ਨੇ ਅਰਜ਼ ਕੀਤੀ
ਪੀਰਾਂ ਪੀਰ, ਸੁਲਤਾਨਾਂ ਸੁਲਤਾਨ, ਸਤਿਗੁਰ !
ਕਿੱਥੇ ਰੰਗ ਮਹੱਲ ਅਨੰਦਪੁਰ ਦੇ
ਕਿੱਥੇ ਇਹ ਜੰਗਲ ਬੀਆਬਾਨ, ਸਤਿਗੁਰ !
ਕਿੱਥੇ ਲੇਟਣਾ ਰਾਤ ਦਿਨ ਮਖ਼ਮਲਾਂ 'ਤੇ
ਕਿੱਥੇ ਚਰਨ ਅੱਜ ਲਹੂ ਲੁਹਾਨ, ਸਤਿਗੁਰ !
ਕਿੱਥੇ ਸੈਂਕੜੇ ਹੁਕਮ ਵਿਚ ਰਹਿਣ ਹਾਜ਼ਰ
ਕਿੱਥੇ ਅੱਜ ਫਿਰਦੇ ਕੱਲ੍ਹੀ ਜਾਨ, ਸਤਿਗੁਰ !
ਸਾਥੋਂ ਵੇਖ ਇਹ ਝੱਲਿਆ ਨਹੀਂ ਜਾਂਦਾ
ਦਿਲ ਪਾਟ ਕੇ ਬਾਹਰ ਨੂੰ ਆਨ, ਸਤਿਗੁਰ !
ਚੱਲੋ ਚਰਨ ਪਾਓ ਘਰ ਸੇਵਕਾਂ ਦੇ
ਔਗਣਹਾਰ ਦੀ ਕਰੋ ਕਲਿਆਨ, ਸਤਿਗੁਰ !
ਕਰ ਕੇ ਸੇਵਾ ਹਜ਼ੂਰ ਦੀ, ਰੀਝ ਲਾਹੀਏ
ਸਫਲਾ ਜਨਮ ਹੋਵੇ ਵਿਚ ਜਹਾਨ, ਸਤਿਗੁਰ !
ਛੋਹ ਕੇ ਚਰਨ ਸੜਦਾ ਸੀਨਾ ਹੋਵੇ 'ਸੀਤਲ'
ਹਾਜ਼ਰ ਜਾਨ, ਜੇ ਕਰੋ ਪਰਵਾਨ, ਸਤਿਗੁਰ !

ਗੁਲਾਬਾ ਤੇ ਪੰਜਾਬਾ (ਭਰਾ) ਮਸੰਦ ਸਨ। ਉਹਨਾਂ ਚੁਬਾਰਾ ਛੱਤਿਆ ਤੇ ਅਰਦਾਸ ਕੀਤੀ ਕਿ ਪਹਿਲਾਂ ਗੁਰੂ ਮਹਾਰਾਜ ਚਰਨ ਪਾਉਣ, ਤਾਂ ਫੇਰ ਵਸੋਂ ਕਰਾਂਗੇ। ਉਹ ਦੋਵੇਂ ਮਹਾਰਾਜ ਕੋਲ ਆਏ। ਦਿਨੇ ਤਾਂ ਗੁਰੂ ਮਹਾਰਾਜ ਬਾਗ਼ ਵਿਚ ਹੀ ਰਹੇ। ਓਥੇ ਹੀ ਗੁਲਾਬੇ ਨੇ ਦੁੱਧ ਤੇਂ ਪਰਸ਼ਾਦ ਛਕਾਇਆ। ਰਾਤ ਜ਼ਰਾ ਹਨ੍ਹੇਰੇ ਹੋਏ ਉਹ ਗੁਰੂ ਜੀ ਨੂੰ ਘਰ ਲੈ ਗਏ ਤੇ ਚੁਬਾਰੇ ਵਿਚ ਉਤਾਰਾ ਕੀਤਾ। ਏਥੇ ਹਜ਼ੂਰ ਨੇ ਆਨੰਦਪੁਰ ਦਾ ਕੀਤਾ ਹੋਇਆ ਕਮਰ-ਕਸਾ ਖੋਲ੍ਹਿਆ ਤੇ ਇਸ਼ਨਾਨ ਕਰਕੇ ਪੁਸ਼ਾਕਾ ਬਦਲਿਆ।

ਗੁਲਾਬੇ ਦੇ ਇਕ ਪਾਸੇ ਕਾਜ਼ੀ ਦਾ ਗਵਾਂਢ ਸੀ ਤੇ ਇਕ ਪਾਸੇ ਪੰਡਤ ਦਾ। ਉਹ ਦੋਵੇਂ ਗੁਲਾਬੇ ਨਾਲ ਈਰਖਾ ਰੱਖਦੇ ਸਨ। ਗੁਲਾਬਾ ਗੁਰੂ ਜੀ ਦੀ ਸੇਵਾ ਵੀ ਕਰਦਾ ਸੀ ਤੇ ਏਸ ਗੱਲੋਂ ਵੀ ਡਰਦਾ ਸੀ ਕਿ ਗਵਾਂਢੀਆਂ ਨੂੰ ਪਤਾ ਨਾ ਲੱਗ ਜਾਵੇ। ਉਹਨੇ ਚੁਬਾਰੇ ਦੀਆਂ ਬਾਰੀਆਂ ਵਿਚ ਚੰਗੀ ਤਰ੍ਹਾਂ ਪਰਦੇ ਲਾ ਦਿੱਤੇ। ਹਜ਼ੂਰ

ਉਸ ਦੇ ਦਿਲ ਦੇ ਭਾਵ ਸਮਝ ਗਏ। ਰਵਾਜ ਅਨੁਸਾਰ ਸਵੇਰ ਦੇ ਪਰਸ਼ਾਦ ਵਾਸਤੇ ਗੁਲਾਬੇ ਨੇ ਪੁੱਛਿਆ, "ਹਜ਼ੂਰ ! ਕੀ ਛਕੋਗੇ" ਤਾਂ ਗੁਰੂ ਜੀ ਨੇ ਫ਼ੁਰਮਾਇਆ, "ਗੁਲਾਬਿਆ ! ਅੱਜ ਤਾਂ ਮਹਾਂ-ਪ੍ਰਸਾਦ ਛਕਣ ਦੀ ਇੱਛਿਆ ਏ।"

ਗੁਲਾਬੇ ਨੇ ਬੱਕਰਾ ਲਿਆ ਹਾਜ਼ਰ ਕੀਤਾ ਤੇ ਬੇਨਤੀ ਕੀਤੀ, "ਮਹਾਰਾਜ। ਸਿੰਘਾਂ ਨੂੰ ਕਹੋ ਕਿ ਜ਼ਰਾ ਪਰਦੇ ਨਾਲ ਹੀ ਬਣੱਾ ਲੈਣ।"

ਗੁਰੂ ਜੀ ਨੇ ਦਇਆ ਸਿੰਘ ਨੂੰ ਸਮਝੱਾ ਕੇ ਭੇਜਿਆ ਕਿ ਬੱਕਰਾ ਗੋਲੀ ਨਾਲ ਝਟਕਾਉ, ਤਾਂ ਜੋ ਇਹਨਾਂ ਦਾ ਡਰ ਦੂਰ ਹੋ ਜਾਏ। ਭਾਈ ਦਇਆ ਸਿੰਘ ਨੇ ਹੁਕਮ ਪਾ ਕੇ ਗੁਲਾਬੇ ਦੇ ਵਿਹੜੇ ਵਿਚ ਗੋਲੀ ਨਾਲ ਬੱਕਰਾ ਝਟਕਾਇਆ। ਬੰਦੂਕ ਦੀ ਅਵਾਜ਼ ਸੁਣ ਕੇ ਪੰਡਤ ਨੇ ਕੰਧ ਉਤੋਂਦੀ ਝਾਤੀ ਮਾਰ ਕੇ ਗੁਰੂ ਜੀ ਨੂੰ ਵੇਖ ਲਿਆ। ਗੁਲਾਬਾ-ਪੰਜਾਬਾ ਡਰ ਨਾਲ ਸਹਿਮ ਗਏ। ਉਹ ਸੋਚ ਰਹੇ ਸਨ ਕਿ ਪੰਡਤ ਹਾਕਮਾਂ ਨੂੰ ਖ਼ਬਰ ਦੇ ਕੇ ਮਰਵੱਾ ਦੇਵੇਗਾ।

ਏਨੇ ਨੂੰ ਪੰਡਤ ਥਾਲ ਵਿਚ ਪਤਾਸੇ ਲੈ ਕੇ ਆ ਗਿਆ। ਵਿਹੜੇ ਵਿਚ ਆ ਕੇ ਉਹ ਬੋਲਿਆ, "ਗੁਲਾਬਿਆ ! ਕੱਲ੍ਹਾ-ਕੱਲ੍ਹਾ ਹੀ ਗੁਰੂ ਜੀ ਦੀ ਸੇਵਾ ਕਰ ਰਿਹਾ ਏਂ, ਕਿਸੇ ਹੋਰ ਨੂੰ ਪਤਾ ਨਹੀਂ ਸੀ ਦੇਣਾ ? ਗੁਰੂ ਅਵਤਾਰ ਸਾਰਿਆਂ ਦੇ ਸਾਂਝੇ ਹੁੰਦੇ ਨੇ।"

ਡਰ ਦਾ ਮਾਰਿਆ ਗੁਲਾਬਾ ਅੱਗੋਂ ਕੋਈ ਉੱਤਰ ਨਾ ਦੇ ਸਕਿਆ। ਪੰਡਤ ਰਵਾਂ ਰਵੀਂ ਚੁਬਾਰੇ 'ਤੇ ਜਾ ਚੜ੍ਹਿਆ। ਉਹਨੇ ਪਤਾਸੇ ਅੱਗੇ ਰੱਖ ਕੇ ਗੁਰੂ ਮਹਾਰਾਜ ਦੇ ਚਰਨਾਂ 'ਤੇ ਜਾ ਮੱਥਾ ਟੇਕਿਆ। ਹਜ਼ੂਰ ਨੇ ਉਹਦੇ ਥਾਲ ਵਿਚ ਪੰਜ ਮੋਹਰਾਂ ਰੱਖ ਦਿੱਤੀਆਂ। ਪੰਡਤ ਖ਼ੁਸ਼ੀ-ਖ਼ੁਸ਼ੀ ਘਰ ਨੂੰ ਪਰਤ ਗਿਆ। ਪਿਛੋਂ ਡਰਦੇ-ਡਰਦੇ ਗੁਲਾਬੇ ਨੇ ਬੇਨਤੀ ਕੀਤੀ, "ਮਹਾਰਾਜ ! ਇਹ ਪੰਡਤ ਬੜਾ ਕਪਟੀ ਏ। ਇਹਨੇ ਹੁਣ ਸਾਰੇ ਖ਼ਬਰ ਕਰ ਦੇਣੀ ਏਂ। ਬੱਸ, ਫੇਰ ਕੀ ਏ ? ਹਾਕਮਾਂ ਦੀ ਫ਼ੌਜ ਚੜ੍ਹ ਆਵੇਗੀ ਤੇ ਅਸੀਂ ਮਾਰੇ ਜਾਵਾਂਗੇ।"

ਹਜ਼ੂਰ ਨੇ ਮੁਸਕਰੱਾ ਕੇ ਕਿਹਾ, "ਗੁਲਾਬਿਆ ! ਜਿਨ੍ਹਾਂ ਤੋਂ ਤੂੰ ਡਰਦਾ ਏਂ, ਇਹਨਾਂ ਦਾ ਅਸਲੀ ਰੂਪ ਤੈਨੂੰ ਹੁਣੇ ਵਿਖਾਉਂਦੇ ਆਂ।"

ਏਨੇ ਨੂੰ ਭਾਈ ਦਇਆ ਸਿੰਘ, ਮਾਨ ਸਿੰਘ ਪਰਸ਼ਾਦ ਲੈ ਕੇ ਆ ਗਏ ਤੇ ਗੁਰੂ ਮਹਾਰਾਜ ਪਰਸ਼ਾਦ ਛਕਣ ਲੱਗ ਪਏ।

## ਸਾਕਾ

ਗੋਲੀ ਦੇ ਨਾਲ ਦਇਆ ਸਿੰਘ ਬੱਕਰਾ ਝਟਕਾਇਆ
ਘੱਤ ਮਸਾਲੇ ਭੁੰਨਿਆਂ ਰਿੰਨ੍ਹ ਖ਼ੂਬ ਸਜਾਇਆ

ਬੈਠ ਚੁਬਾਰੇ ਸਤਿਗੁਰਾਂ ਜਦ ਭੋਜਨ ਪਾਇਆ
ਬੁਕ ਭਰ ਖ਼ਾਲੀ ਸੰਖੀਆਂ ਦਾ ਬਾਹਰ ਵਗਾਇਆ
ਕਾਜ਼ੀ ਤਕਦੇ ਸਾਰ ਹੀ ਗੁੱਸੇ ਵਿਚ ਆਇਆ
ਸਦ ਗੁਲਾਬਾ ਓਸ ਨੇ ਡਾਢਾ ਧਮਕਾਇਆ

ਅਸੀਂ ਜਾਣਦੇ ਹਾਂ, ਕਿ ਗੁਲਾਬੇ ਦੇ ਗਵਾਂਢ ਇਕ ਪਾਸੇ ਪੰਡਤ ਤੇ ਇਕ ਪਾਸੇ ਕਾਜ਼ੀ ਦਾ ਘਰ ਸੀ। ਹਜ਼ੂਰ ਨੇ ਪਰਸ਼ਾਦ ਛਕ ਕੇ ਸੰਖੀਆਂ ਦਾ ਪਹਿਲਾ ਬੁੱਕ ਭਰ ਕੇ ਪੰਡਤ ਦੇ ਘਰ ਸੁੱਟ ਦਿੱਤਾ। ਗੁਲਾਬਾ ਵੇਖ ਕੇ ਕੰਬ ਉਠਿਆ। ਉਹ ਹੱਥ ਜੋੜ ਕੇ ਕਹਿਣ ਲੱਗਾ, "ਮਹਾਰਾਜ ! ਬਖ਼ਸ਼ ਲਵੋ। ਜਿਵੇਂ ਜਾਣਦੇ ਓ, ਰੱਖ ਲਵੋ।"

ਪੰਡਤ ਵਿਹੜੇ ਵਿਚ ਸੰਖੀਆਂ ਡਿੱਗੀਆਂ ਵੇਖ ਕੇ ਚੁੱਪ ਕਰ ਰਿਹਾ। ਉਹ ਪੰਜ ਮੋਹਰਾਂ ਉਹਨੂੰ ਮੂੰਹੋਂ ਨਹੀਂ ਸਨ ਬੋਲਣ ਦੇਂਦੀਆਂ। ਏਨੇ ਚਿਰ ਨੂੰ ਗੁਰੂ ਜੀ ਨੇ ਦੂੱਜਾ ਬੁੱਕ ਭਰ ਕੇ ਸੰਖੀਆਂ ਕਾਜ਼ੀ ਦੇ ਘਰ ਵਗਾੱ ਮਾਰੀਆਂ। ਗੁਲਾਬੇ ਦੀ ਮਾਨੋ ਡਰ ਨਾਲ ਜਾਨ ਹੀ ਨਿਕਲ ਗਈ। ਉਹ ਬੋਲ ਉਠਿਆ "ਬੱਸ, ਹੁਣ ਨਹੀਂ ਬਚਦੇ।"

ਕਾਜ਼ੀ ਇਹ ਕਾਰਾ ਵੇਖ ਕੇ ਉੱਚੀ-ਉੱਚੀ ਰੌਲਾ ਪਾਉਣ ਲੱਗ ਪਿਆ। ਸੁਣ ਕੇ ਗੁਲਾਬਾ ਭੱਜਾ-ਭੱਜਾ ਉਸ ਵਲ ਗਿਆ ਤੇ ਹੱਥ ਜੋੜ ਕੇ ਮਾਫ਼ੀ ਮੰਗਣ ਲੱਗਾ। ਅੱਗੋਂ ਕਾਜ਼ੀ ਨੇ ਕ੍ਰੋਧ ਨਾਲ ਭੜਕ ਕੇ ਕਿਹਾ :

## ਵਾਰ

ਕਾਜ਼ੀ ਗੁੱਸੇ ਨਾਲ ਆਖਦਾ, ਗੁਲਾਬਿਆ !
ਵੇਖ ਆਪਣੇ ਪਰਾਹੁਣਿਆਂ ਦੀ ਕਾਰ
ਪਹਿਲਾਂ ਸ਼ਰ੍ਹਾ ਦੇ ਉਲਟ ਖਾਣਾ ਖਾਣ ਇਹ
ਦੂੱਜਾ ਭਿੱਟ ਦਿੱਤਾ ਮੇਰਾ ਘਰ ਬਾਰ
ਇਹ ਕੋਈ ਜਾਪਦੇ ਭਗੌੜੇ ਚਮਕੌਰ ਦੇ
ਮੈਂ ਵੀ ਲਈ ਗੱਲ ਅਸਲੀ ਵਿਚਾਰ
ਏਹੋ ਜਿਹਾਂ ਦੀਆਂ ਕਰੇਂ ਤੂੰ ਜ਼ਿਆਫ਼ਤਾਂ
ਬਾਗ਼ੀ ਜਿਨ੍ਹਾਂ ਨੂੰ ਕਹੇ ਸਰਕਾਰ
ਤੈਨੂੰ ਪਤਾ ਨਹੀਂ, ਇਹ ਰਾਜ ਇਸਲਾਮ ਦਾ ?
ਜੀਹਦਾ ਦਿੱਤਾ ਦਿਲੋਂ ਖ਼ੌਫ਼ ਤੂੰ ਵਿਸਾਰ

ਕਿਤੇ ਭਾਲਿਆ ਨਾ ਲੱਭੇਂਗਾ ਗੁਲਾਬਿਆ!
ਮੈਂ ਜਾਂ ਕੀਤੀ ਸਰਕਾਰੇ ਜਾ ਪੁਕਾਰ
ਤੇਰਾ ਜਾਊ ਪਰਵਾਰ ਕੋਹਲੂ ਪੀੜਿਆ
ਫ਼ੌਜ ਚਾੜ੍ਹੀ ਜਾਂ ਸਰਹਿੰਦੋਂ ਸੂਬੇਦਾਰ
ਉਹਨੇ ਵਲੀ ਅਵਤਾਰ ਕੋਈ ਨਹੀਂ ਛੱਡਿਆ
ਬੜੀ ਤਿੱਖੀ ਏ ਸ਼ਰ੍ਹਾ ਦੀ ਤਲਵਾਰ

ਗੁਲਾਬੇ ਨੇ ਬੜੀ ਆਜਜ਼ੀ ਨਾਲ ਝੁਕ ਕੇ ਤਰਲਾ ਲਿਆ, "ਕਾਜ਼ੀ ਜੀ ! ਇਹ ਗੁਨਾਹ ਮਾਫ਼ ਕਰੋ। ਫਿਰ ਵੀ ਤੁਹਾਡੇ ਗਵਾਂਢ ਵੱਸਣ ਵਾਲੇ ਤੁਹਾਡੀ ਪਰਜਾ ਹਾਂ। ਅਸੀਂ ਭਲਕੇ ਹੀ ਪਰਾਹੁਣਿਆਂ ਨੂੰ ਤੋਰ ਦਿਆਂਗੇ।"

ਏਨੇ ਚਿਰ ਨੂੰ ਗੁਰੂ ਜੀ ਨੇ ਮੋਹਰਾਂ ਦਾ ਇਕ ਬੁੱਕ ਤੇ ਰਹਿੰਦੀਆਂ ਸੰਖੀਆਂ ਮਿਲਾ ਕੇ ਫ਼ਿਰ ਕਾਜ਼ੀ ਦੇ ਘਰ ਸੁੱਟੀਆਂ। ਸੋਨੇ ਦੀ ਟੁਣਕਾਰ ਸੁਣ ਕੇ ਤੇ ਚਮਕਦੀਆਂ ਮੋਹਰਾਂ ਵੇਖ ਕੇ ਕਾਜ਼ੀ ਦੀ ਇਸਤਰੀ ਦੀਆਂ ਅੱਖਾਂ ਚੁੰਧਿਆ ਗਈਆਂ। ਉਹਨੇ ਛੇਤੀ ਨਾਲ ਕਾਜ਼ੀ ਨੂੰ ਅੰਦਰ ਬੁਲਾ ਕੇ ਮੋਹਰਾਂ ਵੱਲ ਧਿਆਨ ਦੁਆਉਂਦਿਆਂ ਕਿਹਾ, "ਜ਼ਰਾ ਐਧਰ ਵੀ ਵੇਖੋ। ਇਹ ਵੀ ਗੁਲਾਬੇ ਦੇ ਪਰਾਹੁਣਿਆਂ ਦੀ ਕਿਰਪਾ ਏ। ਕੋਈ ਰਾਜੇ ਮਹਾਰਾਜੇ ਜਾਪਦੇ ਨੇ। ਜੇ ਪੰਜ ਸੱਤ ਦਿਨ ਏਥੇ ਰਹਿ ਜਾਣ, ਤਾਂ ਸਾਡਾ ਪੀਹੜੀਆਂ ਦਾ ਦਲਿੱਦਰ ਧੋਤਾ ਜਾਏ। ਪਰਾਹੁਣਿਆਂ ਦੇ ਘਰ ਰਹਿਣ ਤੋਂ ਗੁਲਾਬੇ ਨੂੰ ਕੁਛ ਨਾ ਕਹੋ।"

ਉਹਨਾਂ ਮੋਹਰਾਂ ਚੁੱਕ ਕੇ ਅੰਦਰ ਧਰੀਆਂ ਤੇ ਕਾਜ਼ੀ ਨੇ ਬਾਹਰ ਜਾ ਕੇ ਗੁਲਾਬੇ ਨੂੰ ਕਿਹਾ, "ਭਾਈ ਗੁਲਾਬਿਆ ! ਅੰਤ ਤੇਰਾ ਸਾਡਾ ਮੁੱਢਾਂ ਦਾ ਗਵਾਂਢ ਹੋਇਆ। ਤੇਰੇ ਨਾਲ ਤਾਂ ਨਾਰਾਜ਼ ਨਹੀਂ ਨਾ ਹੋਣਾ। ਤੇਰੇ ਪਰਾਹੁਣੇ ਕੀ, ਤੇ ਸਾਡੇ ਕੀ, ਜਿੰਨਾ ਚਿਰ ਮਰਜ਼ੀ ਨੇ ਰਹਿਣ ਤੇ ਜੋ ਦਿਲ ਆਵੇ ਖਾਣ ਪੀਣ। ਇਨਸਾਨ ਨੂੰ ਹਰ ਇਕ ਨਾਲ ਮੁਹੱਬਤ ਰੱਖਣੀ ਚਾਹੀਦੀ ਏ। ਕਿਸੇ ਚੀਜ਼ ਦੀ ਲੋੜ ਹੋਵੇ, ਤਾਂ ਸਾਥੋਂ ਮੰਗ ਲਈਂ ਪਰ ਪਰਾਹੁਣਿਆਂ ਨੂੰ ਖ਼ੁਸ਼ ਰਖੀਂ।"

ਗੁਲਾਬਾ ਕੰਬਦਾ-ਕੰਬਦਾ ਗੁਰੂ ਜੀ ਦੇ ਕੋਲ ਗਿਆ। ਹਜ਼ੂਰ ਨੇ ਹੱਸ ਕੇ ਕਿਹਾ, "ਗੁਲਾਬਿਆ ! ਇਹਨਾਂ ਬੰਦਿਆਂ ਤੋਂ ਡਰਦਾ ਸੈਂ ? ਵੇਖ ਇਹਨਾਂ ਦਾ ਈਮਾਨ ਤੇ ਇਖ਼ਲਾਕ।"

ਹਜ਼ੂਰ ਦਸ ਦਿਨ ਓਥੇ ਰਹੇ*। ਗੁਲਾਬੇ ਦਾ ਦਿਲ ਅੰਦਰੋਂ ਕੰਬਦਾ ਹੀ

*ਭਾਈ ਰਤਨ ਸਿੰਘ ਭੰਗੂ, ਪੰਨਾ ੪੫।

ਰਿਹਾ। ਏਨੇ ਨੂੰ ਗ਼ਨੀ ਖ਼ਾਂ ਤੇ ਨਬੀ ਖ਼ਾਂ ਪਠਾਣ ਗੁਰੂ ਜੀ ਦੇ ਚਰਨਾਂ ਵਿਚ ਆ ਹਾਜ਼ਰ ਹੋਏ। ਉਹ ਘੋੜੇ ਲਿਆ ਕੇ ਮਹਾਰਾਜ ਕੋਲ ਵੇਚਿਆ ਕਰਦੇ ਸਨ ਤੇ ਕੁਛ ਚਿਰ ਨੌਕਰ ਵੀ ਰਹੇ ਸਨ। ਉਹਨਾਂ ਦੋਹਾਂ ਹਜ਼ੂਰ ਦੇ ਚਰਨਾਂ 'ਤੇ ਨਮਸ਼ਕਾਰ ਕਰ ਕੇ ਕਿਹਾ, "ਦਾਤਾਰ, ਕੋਈ ਸੇਵਾ ਬਖ਼ਸ਼ੋ।"

ਏਸ ਸਮੇਂ ਨੂੰ ਚੰਗਾ ਸਮਝ ਕੇ ਗੁਲਾਬੇ ਨੇ ਥਾਨ ਤੇ ਪੰਜ ਰੁਪਏ ਭੇਟਾ ਰਖ ਕੇ ਇਉਂ ਬੇਨਤੀ ਕੀਤੀ :

## ਬੈਂਤ

ਮੱਥਾ ਟੇਕ ਗੁਲਾਬੇ ਨੇ ਕਿਹਾ ਮੂੰਹੋਂ
ਹੋਰ—ਗੁਰੂ ਜੀ!—ਸਾਡੇ 'ਚ ਤਾਨ ਨਾਹੀਂ
ਪੁੱਜੀ ਸਰੀ ਜੋ, ਕਰੋ ਪਰਵਾਨ ਸੇਵਾ
ਸੇਵਾਦਾਰਾਂ ਦਾ ਤੋੜਨਾ ਮਾਨ ਨਾਹੀਂ
ਅੱਗੇ ਆਪ ਦੇ ਹੋਰ ਕਈ ਸਿੱਖ ਪੂਰੇ
ਪਿਆਰੀ ਤੁਸਾਂ ਤੋਂ ਜਿਨ੍ਹਾਂ ਨੂੰ ਜਾਨ ਨਾਹੀਂ
ਸਾਡੀ ਪੁੱਛੋ, ਤਾਂ ਡੋਲ ਗਿਆ ਮਨ ਪਾਪੀ
ਕਾਇਮ ਏਸ ਦਾ ਰਿਹਾ ਈਮਾਨ ਨਾਹੀਂ
ਸਾਡਾ ਆਂਢ ਗਵਾਂਢ ਹੈ ਕਾਜ਼ੀਆਂ ਦਾ
ਕਿਸੇ ਨਾਲ ਜੋ ਕਰਦੇ ਅਹਿਸਾਨ ਨਾਹੀਂ
ਚੁਗ਼ਲੀ ਲਾਉਣਗੇ ਤੋੜ ਸਰਹਿੰਦ ਜਾ ਕੇ
ਖਾ ਕੇ ਲੂਣ ਟਲਦੇ ਬੇਈਮਾਨ ਨਾਹੀਂ
ਜੇਕਰ ਪਤਾ ਸਰਕਾਰ ਨੂੰ ਲੱਗ ਗਿਆ
ਕਿਸੇ ਛੱਡਣਾ ਸਾਡਾ ਨਸ਼ਾਨ ਨਾਹੀਂ
ਕਿਰਪਾ ਆਪ ਦੀ, ਕਰੋ ਜੇ ਕੂਚ ਡੇਰਾ
ਐਵੇਂ ਜਾਪਦੀ ਇਹ ਬਚਦੀ ਜਾਨ ਨਾਹੀਂ

ਏਸ ਵੇਲੇ ਇਕ ਬਿਰਧ ਮਾਈ ਨੇ ਖੱਦਰ ਦਾ ਥਾਨ ਆ ਭੇਟਾ ਕੀਤਾ। ਹਜ਼ੂਰ ਨੇ ਸਾਰਾ ਕਪੜਾ ਨੀਲਾ ਰੰਗ ਕੇ ਪਹਿਨ ਲਿਆ। ਸਿਰ ਤੋਂ ਪੈਰਾਂ ਤੀਕ ਨੀਲਾ ਚੋਲਾ ਤੇ ਕੇਸ ਪਿਛਾਂਹ ਸੁਟ ਕੇ ਸਿਰ ਉੱਤੇ ਨੀਲੀ ਚਾਦਰ ਲੈ ਲਈ। ਗ਼ਨੀ ਖ਼ਾਂ, ਨਬੀ ਖ਼ਾਂ ਤੇ ਤਿੰਨਾਂ ਸਿੰਘਾਂ ਨੇ ਵੀ ਏਸ ਤਰ੍ਹਾਂ ਨੀਲੇ ਚੋਗੇ ਪਹਿਨ ਲਏ। ਪਲੰਘ ਉੱਤੇ ਪਾਲਕੀ ਵਾਂਗ ਬਣੱਾ ਕੇ ਉਪਰ ਵੀ ਨੀਲਾ ਉਛਾੜ ਪਾ ਦਿੱਤਾ। ਏਸ ਤਰ੍ਹਾਂ

ਹਜ਼ੂਰ 'ਉੱਚ ਦੇ ਪੀਰ' ਬਣ ਕੇ ਤੁਰ ਪਏ। ਪਲੰਘ ਨੂੰ ਅੱਗੋਂ ਗ਼ਨੀ ਖ਼ਾਂ ਤੇ ਨਬੀ ਖ਼ਾਂ ਨੇ ਚੁਕਿਆ ਹੋਇਆ ਸੀ ਤੇ ਮਗਰੋਂ ਮਾਨ ਸਿੰਘ ਤੇ ਧਰਮ ਸਿੰਘ ਨੇ ! ਦਇਆ ਸਿੰਘ ਜੀ ਮਗਰ ਚੌਰ ਕਰਦੇ ਆਉਂਦੇ ਸਨ।

## ਗੱਡੀ

ਮਾਛੀਵਾੜਿਓਂ ਤੁਰੇ ਦਸਮੇਸ਼ ਜੀ
ਬਣ ਕੇ ਤੇ ਪੀਰ ਉੱਚ ਦੇ
ਰੂਪ ਹਾਜੀਆਂ ਦਾ ਧਾਰਿਆ ਹਜ਼ੂਰ ਨੇ
ਚੋਗ਼ਾ ਪਾਇਆ ਨੀਲੇ ਰੰਗ਼ ਦਾ
ਖੁੱਲ੍ਹੇ ਕੇਸ ਪਿਛੇ ਮੋਢਿਆਂ 'ਤੇ ਸੁੱਟ ਲੈ
ਹੱਥ ਵਿਚ ਫੜੀ ਤਸਬੀ
ਨੀਲੇ ਰੰਗ ਦੀ ਪਲੰਘ 'ਤੇ ਵਿਛਾਈ
ਪਾਲਕੀ ਵੀ ਨੀਲੇ ਰੰਗ ਦੀ
ਅੱਗੋਂ ਗ਼ਨੀ ਖ਼ਾਂ ਤੇ ਨਬੀ ਖ਼ਾਂ ਪਠਾਣ ਨੇ
ਪਿਛੋਂ ਦੋਹਾਂ ਸਿੱਖਾਂ ਚੁਕਿਆ
ਚੌਰ ਕਰਦਾ ਦਇਆ ਸਿੰਘ 'ਪਿਆਰਾ'
ਪਿਛੇ ਪਿਛੇ ਜਾਵੇ ਸਾਹਿਬ ਦੇ
ਜੇ ਕੋਈ ਪੁਛਦਾ, ਪਠਾਣ ਅੱਗੋਂ ਆਖਦੇ
ਇਹ ਨੇ ਸਾਡੇ ਪੀਰ ਉੱਚ ਦੇ
ਫ਼ੌਜ ਗੁਰੂ ਜੀ ਨੂੰ ਭਾਲਦੀ ਫਿਰਦੀ
ਥਾਂ ਥਾਂ ਵਜ਼ੀਰ ਖ਼ਾਨ ਦੀ
ਸ਼ੁਭੇ ਵਿਚ ਲਿਆ ਰੋਕ ਜਰਨੈਲ ਨੇ
ਇਕ ਪਿੰਡ ਗੁਰੂ ਸਾਹਿਬ ਨੂੰ
ਓਸੇ ਵਕਤ ਸਲੋਹ ਵਾਲਾ ਪੀਰ ਵੀ
ਆਣ ਪੁੱਜਾ ਸੌਂ ਸੁਣਕੇ
ਛੋਹੇ ਸ਼ਰਧਾ ਨਾਂ ਚਰਨ ਹਜ਼ੂਰ ਦੇ
ਫੇਰ ਕਿਹਾ ਫ਼ੌਜਦਾਰ ਨੂੰ
ਇਹ ਤਾਂ ਪੀਰਾਂ ਦੇ ਵੀ ਪੀਰ ਹੈਨ ਖ਼ਾਨ ਜੀ
ਭਾਗਾਂ ਨਾਂ ਦੀਦਾਰ ਹੋ ਗਏ

ਸੇਵਾ ਕਰਕੇ ਸਵਾਬ ਕੁਛ ਖੱਟ ਲੈ
ਵਲੀ ਹੁੰਦੇ ਰੂਪ ਰੱਬ ਦਾ
ਪਿਆਰਿਆ ! ਪਿਆਰਿਆ !
ਰੱਬ ਦੇ ਪਿਆਰਿਆਂ ਤੋਂ ਜਾਵਾਂ ਵਾਰਿਆ

ਹਜ਼ੂਰ ਉੱਚ ਦੇ ਪੀਰ ਬਣ ਕੇ ਜਾ ਰਹੇ ਸਨ। ਜੇ ਕੋਈ ਪੁੱਛਦਾ ਇਹ ਕੌਣ ਹਨ, ਤਾਂ ਗ਼ਨੀ ਖਾਂ ਨਬੀ ਖਾਂ ਕਹਿ ਦੇਂਦੇ 'ਇਹ ਸਾਡੇ ਉੱਚ ਦੇ ਪੀਰ ਹੱਜ ਕਰਕੇ ਆਏ ਹਨ।' ਰਾਹ ਵਿਚ ਇਕ ਮੁਸਲਮਾਨ ਅਫ਼ਸਰ* ਪੰਜ ਹਜ਼ਾਰ ਫ਼ੌਜ ਲਈ ਬੈਠਾ ਸੀ। ਉਸ ਨੂੰ ਸ਼ੱਕ ਪੈ ਗਿਆ ਕਿ ਕਿਤੇ ਗੁਰੂ ਜੀ ਨਾ ਹੋਣ। ਉਹਨੇ ਰੋਕ ਲਿਆ।

ਏਸੇ ਸਮੇਂ ਪਿੰਡ ਸਲੋਹ ਦੇ ਕਾਜ਼ੀ ਪੀਰ ਮੁਹੰਮਦ ਨੇ ਹਜ਼ੂਰ ਦੇ ਆ ਦਰਸ਼ਨ ਕੀਤੇ। ਉਹਨੇ ਅਫ਼ਸਰ ਨੂੰ ਕਿਹਾ ਕਿ ਤੂੰ ਪੀਰ ਜੀ ਨੂੰ ਰੋਕ ਕੇ ਬੜਾ ਭਾਰਾ ਗੁਨਾਹ ਕੀਤਾ ਹੈ, ਇਹ ਤਾਂ ਪੂਰਨ ਵਲੀ ਤੇ ਪੀਰਾਂ ਦੇ ਪੀਰ ਹਨ। ਅਫ਼ਸਰ ਨੇ ਪੰਜ ਸੌ ਰੁਪੈ ਭੇਟ ਧਰਕੇ ਮੱਥਾ ਟੇਕਿਆ ਤੇ ਭੁੱਲ ਬਖ਼ਸ਼ਾਈ।

ਹਜ਼ੂਰ ਤੁਰੇ, ਤਾਂ ਸੱਯਦ ਨੂਰ ਪੁਰੀਆ ਵੀ ਨਾਲ ਗਿਆ। ਪਿੰਡ ਕਨੇਚ ਪਹੁੰਚ ਕੇ ਹਜ਼ੂਰ ਨੇ ਗ਼ਨੀ ਖ਼ਾਂ, ਨਬੀ ਖ਼ਾਂ ਤੇ ਨੂਰ ਪੁਰੀਏ ਸੱਯਦ ਨੂੰ ਹੁਕਮਨਾਮੇ ਦੇ ਕੇ ਵਿਦਿਆ ਕੀਤਾ। ਏਥੇ ਫੱਤਾ ਮਸੰਦ ਰਹਿੰਦਾ ਸੀ। ਗੁਰੂ ਜੀ ਨੇ ਉਸ ਨੂੰ ਹੁਕਮ ਭੇਜਿਆ ਕਿ ਘੋੜੀ ਲੈ ਕੇ ਹਾਜ਼ਰ ਹੋਵੇ। ਉਹ ਘੋੜੀ ਤਾਂ ਲੁਕਾ ਕੇ ਅੰਦਰ ਬੰਨ੍ਹ ਆਇਆ ਤੇ ਛੋਟੀ ਜੇਹੀ ਵਛੇਰੀ ਲੈ ਕੇ ਆ ਹਾਜ਼ਰ ਹੋਇਆ। ਗੁਰੂ ਜੀ ਨੇ ਕਿਹਾ, "ਵਛੇਰੀ ਨਹੀਂ, ਸਾਨੂੰ ਘੋੜੀ ਚਾਹੀਦੀ ਏ। ਅਸੀਂ ਅਗਲੇ ਪਿੰਡੋਂ ਮੋੜ ਦਿਆਂਗੇ।"

ਫੱਤੇ ਦਾ ਦਿਲ ਲਾਲਚ ਨੇ ਡੁਲਾ ਦਿੱਤਾ ਸੀ। ਉਹਨੇ ਹੱਥ ਜੋੜ ਕੇ ਕਿਹਾ, "ਮਹਾਰਾਜ ! ਇਸ ਵੇਲੇ ਮੇਰੇ ਕੋਲ ਏਹਾ ਹੈ। ਘੋੜੀ ਤਾਂ ਮੇਰਾ ਜਵਾਈ ਲੈ ਗਿਆ ਹੋਇਆ ਹੈ।"

ਹਜ਼ੂਰ ਨੇ ਕਿਹਾ, "ਫੱਤਿਆ ! ਤੇਰਾ ਝੂਠ ਹੀ ਤੇਰਾ ਵੈਰੀ ਬਣੇਗਾ। ਤੇਰੇ ਅੰਦਰ ਸਿੱਖੀ ਨਹੀਂ ਰਹੀ।"

---

*ਗਿਆਨੀ ਗਿਆਨ ਸਿੰਘ ਜੀ ਅਫ਼ਸਰ ਦਾ ਨਾਂ ਦਲੇਲ ਖ਼ਾਂ ਤੇ ਪਿੰਡ ਦਾ ਨਾਂ ਲੱਲਾ ਲਿਖਦੇ ਹਨ।

ਫੱਤਾ ਘਰ ਗਿਆ, ਤਾਂ ਅੱਗੇ ਸੱਪ ਲੜ ਕੇ, ਘੋੜੀ ਮਰੀ ਪਈ ਸੀ। ਫੱਤਾ ਉਸ ਅੰਦਰ ਗਿਆ, ਤਾਂ ਉਹਨੂੰ ਵੀ ਸੱਪ ਨੇ ਡੰਗ ਲਿਆ। ਲਾਲਚ ਵਿਚ ਫਸ ਕੇ ਉਹ ਗੁਰਾਂ ਤੋਂ ਬੇਮੁਖ ਹੋ ਕੇ ਮੋਇਆ !

ਗੁਰੂ ਮਹਾਰਾਜ ਸਿੱਖਾਂ ਨੂੰ ਪਲੰਘ ਚੁਕਵਾ ਕੇ ਅੱਗੇ ਤੁਰ ਪਏ। ਆਪ ਪਿੰਡ ਹੇਹਰ ਕਿਰਪਾਲ ਦਾਸ ਉਦਾਸੀ ਦੇ ਡੇਰੇ ਜਾ ਪੁੱਜੇ। ਅੱਗੋਂ ਡੇਰੇ ਦੇ ਮਹੰਤ ਨੇ ਭੇਟਾ ਧਰ ਕੇ ਇਉਂ ਬੇਨਤੀ ਕੀਤੀ :

## ਬੈਂਤ

ਰਸਮ ਵੱਡਿਆਂ ਦੀ ਪੂਰੀ ਕਰਨ ਖ਼ਾਤਰ
ਮੱਥਾ ਟੇਕਿਆ ਸਾਧ ਨੇ ਆਇਕੇ ਜੀ
ਕਿਹਾ : ਧੰਨ ਕੁਰਬਾਨੀ ਹੈ ਸਤਿਗੁਰੂ ਜੀ
ਸੋਭਾ ਕਰਾਂ ਕੀ ਮੂੰਹੋਂ ਸੁਣਾਇਕੇ ਜੀ
ਤੁਸਾਂ ਪੰਥ ਸਿਰ ਬੜਾ ਉਪਕਾਰ ਕੀਤਾ
ਸੀਸ ਲਾਡਲੇ ਪੁੱਤਾਂ ਦੇ ਲਾਇਕੇ ਜੀ
ਮੁੱਲ ਪਾਵੇਗਾ ਪੰਥ ਵੀ ਕੀਤੀਆਂ ਦਾ
ਜਾਨ ਤੁਸਾਂ ਤੋਂ ਘੋਲ ਘੁਮਾਇਕੇ ਜੀ
ਅੱਗੇ ਬੜੇ ਸਰਧਾਵਾਨ ਸਿੱਖ ਵੱਸਣ
ਚਰਨ ਪਾਓ ਓਥੇ ਛੇਤੀ ਜਾਇਕੇ ਜੀ
ਜੋ ਕੁਝ ਦਾਸ ਨੂੰ ਵੀ ਕਹੋ, ਹਾਂ ਹਾਜ਼ਰ
ਭੇਟਾ ਧਰਾਂ ਤਿਲ ਫੁੱਲ ਲਿਆਇਕੇ ਜੀ
ਐਪਰ ਟਿਕਣ ਲਈ ਇਹ ਨਹੀਂ ਥਾਂ ਚੰਗਾ
ਪਕੜ ਲੈਣ ਵੈਰੀ ਮਤਾਂ ਆਇਕੇ ਜੀ
ਨਾਲੇ ਮੈਨੂੰ ਨਿਰਦੋਸ਼ ਨੂੰ ਦੇਣ ਫਾਂਸੀ
ਲੁਟ ਲੈਣ ਡੇਰਾ ਘੇਰਾ ਪਾਇਕੇ ਜੀ
ਆਪ ਬੜੇ ਉਪਕਾਰੀ ਹੋ ਦਇਆ-ਨਿਧ ਜੀ
ਬਖ਼ਸ਼ੋ ਦਾਸ ਨੂੰ ਰਹਿਮ ਕਮਾਇਕੇ ਜੀ
ਸੜਦੇ ਹੈਨ ਵਿਛੋੜੇ ਵਿਚ ਅਗਾਂ ਜਿਹੜੇ
'ਸੀਤਲ' ਕਰੋ ਉਹਨਾਂ ਤਾਈਂ ਜਾਇਕੇ ਜੀ

ਹਜ਼ੂਰ ਸਮੇਂ ਦੇ ਰੰਗ ਵੇਖ ਕੇ ਮੁਸਕਰਾ ਪਏ। ਏਥੋਂ ਪਲੰਘ ਚੁਕਵਾ ਕੇ ਆਪ ਅੱਗੇ ਤੁਰ ਪਏ। ਰਾਹ ਵਿਚ ਭਾਈ ਮਨੀ ਸਿੰਘ ਜੀ ਦਾ ਭਰਾ ਨਗਾਹੀਆ ਸਿੰਘ ਮਿਲਿਆ। ਉਹਨੇ ਛੋਟੇ ਜਿਹੇ ਕੱਦ ਦਾ ਘੋੜਾ ਭੇਟਾ ਕੀਤਾ। ਹਜ਼ੂਰ ਨੇ ਪਲੰਘ ਛੱਡ ਦਿੱਤਾ ਤੇ ਘੋੜੇ 'ਤੇ ਅਸਵਾਰ ਹੋ ਕੇ ਤੁਰ ਪਏ।

ਰਾਹ ਵਿਚ ਰਾਏ ਕੋਟ ਵਾਲਾ ਰਾਏ ਕੱਲ੍ਹਾ ਆ ਮਿਲਿਆ। ਉਸ ਵੇਲੇ ਉਸ ਦੇ ਨਾਲ ਤਿੰਨ ਸੌ ਸਿਪਾਹੀ ਸਨ। ਉਹ ਗੁਰੂ ਜੀ ਦੇ ਦਰਸ਼ਨ ਕਰਕੇ ਨਿਹਾਲ ਹੋਇਆ ਤੇ ਬੜੀ ਸ਼ਰਧਾ ਨਾਲ ਮਹਾਰਾਜ ਦੀ ਸੇਵਾ ਕੀਤੀ। ਏਥੋਂ ਹਜ਼ੂਰ ਰਾਏ ਕੱਲ੍ਹੇ ਦੇ ਨਾਲ ਲੰਮੇ ਜੱਟ ਪੁਰੇ ਜਾ ਟਿਕੇ। ਏਥੇ ਦਾਤਾਰ ਕਈ ਦਿਨ ਰਹੇ। ਰਾਏ ਕੱਲ੍ਹੇ ਨੇ ਆਪਣੇ 'ਮਾਹੀ' ਨੂੰ ਹਲਕਾਰਾ ਬਣਾ ਕੇ ਸਰਹਿੰਦ ਭੇਜਿਆ, ਛੋਟੇ ਸਾਹਿਬਜ਼ਾਦਿਆਂ ਦਾ ਪਤਾ ਕਰਨ।

ਮਾਹੀ ਓਸੇ ਵੇਲੇ ਸਰਹਿੰਦ ਨੂੰ ਧਾਈ ਕਰ ਗਿਆ। ਓਥੇ ਜਾ ਕੇ ਉਹਨੇ ਜੋ ਕੁਛ ਸੁਣਿਆ, ਉਸ ਨਾਲ ਉਹਦੀ ਛਾਤੀ ਪਾਟ ਗਈ। ਉਹਨੇ ਬਿਨਾਂ ਕੁਛ ਖਾਧੇ ਪੀਤੇ ਤੇ ਆਰਾਮ ਕੀਤੇ ਫਿਰ ਪਿਛਾਂਹ ਨੂੰ ਧਾਈ ਕਰ ਲਈ। ਅੱਗੇ ਗੁਰੂ ਮਹਾਰਾਜ ਤੇ ਬਾਕੀ ਸੰਗਤ ਉਸ ਦੀ ਉਡੀਕ ਕਰ ਰਹੀ ਸੀ। ਮਾਹੀ ਆ ਕੇ ਹਜ਼ੂਰ ਦੇ ਚਰਨਾਂ 'ਤੇ ਢਹਿ ਪਿਆ ਤੇ ਹੰਝੂ ਕੇਰਦਾ ਹੋਇਆ ਇਉਂ ਕਹਿਣ ਲੱਗਾ :

## ਝੋਕ

ਆਣ ਕੇ ਮਾਹੀ ਚਰਨੀਂ, ਸੀਸ ਝੁਕਾਉਂਦਾ ਏ
ਗਲ ਵਿਚ ਹੈ ਪੱਲਾ, ਮੂੰਹੋਂ ਇਉਂ ਸੁਣਾਉਂਦਾ ਏ
ਦੱਸਾਂ ਕੀ ਕਥਾ, ਗੁਰੂ ਜੀ ! ਭਰ ਭਰ ਦਿਲ ਆਉਂਦਾ ਏ
ਤੇਰੇ ਦੋ ਬਾਲ-ਸ਼ਹੀਦਾਂ ਕਿਵੇਂ ਸਿਰ ਵਾਰੇ ਨੇ ?
ਹੋ ਗਏ ਕੁਰਬਾਨ ਪੰਥ ਤੋਂ ਤੇਰੇ ਦੁਲਾਰੇ ਨੇ
ਹੋ ਗਏ ਕੁਰਬਾਨ ਧਰਮ ਤੋਂ

ਵਿਛੜੇ ਜਦ ਲਾਲ ਸਾਥ ਤੋਂ, ਸਰਸਾ ਕੋਲ ਆ ਕੇ ਜੀ !
ਖੇੜੀ ਦੇ ਗੰਗੂ ਪੰਡਤ, ਘਰ ਵਿਚ ਲੈਜਾ ਕੇ ਜੀ !
ਕੀਤੇ ਸਰਕਾਰ ਹਵਾਲੇ, ਪੁਲਸ ਬੁਲਾ ਕੇ ਜੀ !
ਖਾ ਕੇ ਉਸ ਲੂਣ ਆਪ ਦਾ ਕੀਤੇ ਇਹ ਕਾਰੇ ਨੇ
ਹੋ ਗਏ ਕੁਰਬਾਨ ਪੰਥ ਤੋਂ ਤੇਰੇ ਦੁਲਾਰੇ ਨੇ
ਹੋ ਗਏ ਕੁਰਬਾਨ ਧਰਮ ਤੋਂ

ਸੂਬੇ ਸਰਹਿੰਦ ਨੇ ਫ਼ਤਵਾ, ਸ਼ਰ੍ਹਾ ਦਾ ਲਾਇਆ ਜੀ !
'ਮੰਨੋ ਇਸਲਾਮ, ਪਾਪੀ ਡਾਢਾ ਧਮਕਾਇਆ ਜੀ !
'ਨੀਹਾਂ ਦੇ ਅੰਦਰ ਨਹੀਂ ਤਾਂ, ਜਾਊ ਚਿਣਵਾਇਆ ਜੀ !'
ਦਿਤੇ ਉਸ ਲੱਖ ਡਰਾਵੇ ਉਹ ਨਾ ਪਰ ਹਾਰੇ ਨੇ
ਹੋ ਗਏ ਕੁਰਬਾਨ ਪੰਥ ਤੋਂ ਤੇਰੇ ਦੁਲਾਰੇ ਨੇ
ਹੋ ਗਏ ਕੁਰਬਾਨ ਧਰਮ ਤੋਂ
ਨੀਹਾਂ ਵਿਚ ਚਿਣਨ ਲਗੇ ਜਾਂ, ਫੁੱਲਾਂ ਜਿਹੇ ਲਾਲਾਂ ਨੂੰ
ਕਹਿੰਦੇ ਰਹੇ ਖ਼ਾਨ ਮਲੇਰੀ, 'ਮਾਰੋ ਨਾ ਬਾਲਾਂ ਨੂੰ'
ਆਇਆ ਨਾ ਤਰਸ ਰਤਾ ਭਰ, ਫਿਰ ਵੀ ਚੰਡਾਲਾਂ ਨੂੰ
ਕੰਧ ਵਿਚੋਂ ਕੱਢ, ਛੁਰੀ ਨਾਲ ਸੀਸ ਉਤਾਰੇ ਨੇ
ਹੋ ਗਏ ਕੁਰਬਾਨ ਪੰਥ ਤੋਂ ਤੇਰੇ ਦੁਲਾਰੇ ਨੇ
ਹੋ ਗਏ ਕੁਰਬਾਨ ਧਰਮ ਤੋਂ
ਜਾਵਾਂ ਮੈਂ ਸਦਕੇ, ਉਹਨਾਂ ਛੋਟੇ ਜਿਹੇ ਬੀਰਾਂ ਤੋਂ
ਨੇਤਰ ਨਹੀਂ ਝਮਕੇ ਜਿੰਨ੍ਹਾਂ ਨੰਗੀਆਂ ਸ਼ਮਸ਼ੀਰਾਂ ਤੋਂ
ਪਿੱਛੇ ਨਹੀਂ ਰਹੇ ਗੁਰੂ ਜੀ ! ਉਹ ਵੱਡਿਆਂ ਵੀਰਾਂ ਤੋਂ
ਜ਼ਾਲਮ ਦੇ ਵਾਰ ਉਨ੍ਹਾਂ ਨੇ ਸਨਮੁਖ ਸਹਾਰੇ ਨੇ
ਹੋ ਗਏ ਕੁਰਬਾਨ ਪੰਥ ਤੋਂ ਤੇਰੇ ਦੁਲਾਰੇ ਨੇ
ਹੋ ਗਏ ਕੁਰਬਾਨ ਧਰਮ ਤੋਂ
ਗੁਜਰੀ ਮਾਂ ਖ਼ਬਰਾਂ ਸੁਣ ਕੇ, ਸ਼ੁਕਰ ਮਨਾਏ ਜੀ !
ਰਹਿ ਕੇ ਕੇਈ ਰੋਜ਼ ਕੈਦ ਵਿਚ, ਭੁੱਖੇ ਤਿਹਾਏ ਜੀ !
ਭਾਣਾ ਮੰਨ ਅੰਤ ਜੋਤ ਵਿਚ ਜੋਤ ਸਮਾਏ ਜੀ !
ਦੇ ਕੇ ਧਨ ਟੋਡਰ ਮੱਲ ਨੇ ਤਿੰਨੇ ਸਸਕਾਰੇ ਨੇ
ਹੋ ਗਏ ਕੁਰਬਾਨ ਪੰਥ ਤੋਂ ਤੇਰੇ ਦੁਲਾਰੇ ਨੇ
ਹੋ ਗਏ ਕੁਰਬਾਨ ਧਰਮ ਤੋਂ

ਮਾਹੀ ਰੋ ਰੋ ਕੇ ਵਾਰਤਾ ਸੁਣਾਉਂਦਾ ਗਿਆ, "ਮਹਾਰਾਜ ! ਆਪ ਦੇ ਰਸੋਈਏ–ਪੰਡਤ ਗੰਗੂ ਨੇ ਧਰੋਹ ਕੀਤਾ। ਉਸਨੇ ਮੁਰੰਡੇ ਦੇ ਹਾਕਮਾਂ ਨੂੰ ਸੱਦ ਕੇ, ਸਾਹਿਬਜ਼ਾਦੇ ਫੜਾ ਦਿੱਤੇ। ਉਹਨਾਂ ਮਾਤਾ ਜੀ ਤੇ ਦੋਵੇਂ ਸਾਹਿਬਜ਼ਾਦੇ ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਂ ਦੇ ਜਾ ਪੇਸ਼ ਕੀਤੇ। ਸੁੱਚਾ ਨੰਦ ਦੀਵਾਨ ਦੀ ਸਲਾਹ

ਨਾਲ ਉਹਨੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣਵਾ ਦਿੱਤਾ। ਮਲੇਰੀਏ ਨਵਾਬ ਵਾਸਤਾ ਪਾ ਰਹੇ ਕਿ ਬੇਗੁਨਾਹ ਬਾਲਾਂ ਨੂੰ ਨਾ ਮਾਰਿਆ ਜਾਵੇ, ਪਰ ਸੂਬੇਦਾਰ ਨੇ ਕੋਈ ਨਾ ਮੰਨੀ। ਜਦ ਗੋਡਿਆਂ ਤਕ ਕੰਧ ਆ ਗਈ, ਤਾਂ ਸ਼ਾਸ਼ਲ ਬੇਗ, ਬਾਸ਼ਲ ਬੇਗ ਜੱਲਾਦਾਂ ਨੇ ਛੁਰੀਆਂ ਨਾਲ ਦੋਵੇਂ ਸਿਰ ਉਡਾ ਦਿੱਤੇ। ਮਾਤਾ ਜੀ ਵੀ ਬੁਰਜ ਵਿਚ ਭੁੱਖੇ ਤਿਹਾਏ ਸੁਰਗਵਾਸ ਹੋ ਗਏ। ਓਥੋਂ ਦੇ ਧਨੀ ਪੁਰਸ਼ ਟੋਡਰ ਮੱਲ ਨੇ ਬਹੁਤ ਸਾਰਾ ਧਨ ਦੇ ਕੇ ਤਿੰਨਾਂ ਦਾ ਸਸਕਾਰ ਕੀਤਾ*।"

ਗੁਰੂ ਮਹਾਰਾਜ ਕਥਾ ਸੁਣ ਰਹੇ ਸਨ ਤੇ ਨਾਲੋ ਨਾਲ ਕਾਹੀ ਦੇ ਬੂਟੇ ਨੂੰ ਕਰਦ ਨਾਲ ਖੋਦ ਰਹੇ ਸਨ। ਓਧਰੋਂ ਕਥਾ ਪੂਰੀ ਹੋਈ ਤੇ ਓਧਰੋਂ ਹਜ਼ੂਰ ਨੇ ਕਾਹੀ ਦਾ ਬੂਟਾ ਪੁੱਟ ਕੇ ਕਿਹਾ, 'ਜ਼ਾਲਮ ਸਰਕਾਰ ਦੀ ਜੜ੍ਹ ਪੁੱਟੀ ਗਈ। ਇਕ ਮਲੇਰੀਆਂ ਦੀ ਜੜ੍ਹ ਰਹੀ।"

ਇਹ ਵਾਕ ਸੁਣ ਕੇ ਰਾਏ ਕੱਲ੍ਹਾ ਹਜ਼ੂਰ ਦੇ ਚਰਨਾਂ 'ਤੇ ਢਹਿ ਕੇ ਕਹਿਣ ਲੱਗਾ, "ਮਹਾਰਾਜ ! ਮੈਂ ਤਾਂ ਆਪ ਜੀ ਦਾ ਸੇਵਕ ਹਾਂ। ਮੈਨੂੰ ਏਸ ਸਰਾਪ ਤੋਂ ਬਖ਼ਸ਼ ਲਵੋ।"

ਗੁਰੂ ਜੀ ਨੇ ਉਸ ਨੂੰ ਇਕ ਕਿਰਪਾਨ ਬਖ਼ਸ਼ ਕੇ ਕਿਹਾ, "ਜਦ ਤਕ ਤੇਰੀ ਔਲਾਦ ਇਸ ਦਾ ਸਤਿਕਾਰ ਕਰਦੀ ਰਹੇਗੀ, ਰਾਜ ਭਾਗ ਬਣਿਆ ਰਹੇਗਾ। ਜਦ ਕੋਈ ਹੰਕਾਰੀ ਇਸ ਦਾ ਨਿਰਾਦਰ ਕਰ ਬਹੇਗਾ, ਸਭ ਕੁਛ ਨਾਸ ਹੋ ਜਾਏਗਾ।"

ਹਜ਼ੂਰ ਨੇ ਫਿਰ ਕਿਹਾ, "ਇਕ ਦਿਨ ਸਾਡੇ ਸਿੱਖ ਸਰਹਿੰਦ ਦੀ ਇੱਟ-ਇੱਟ ਕਰਨਗੇ। ਜ਼ੁਲਮੀ ਕਿਲ੍ਹੇ ਢਹਿ ਕੇ ਉਹਨਾਂ ਦੀ ਥਾਂ ਸ਼ਹੀਦਾਂ ਦੇ ਮੰਦਰ ਉਸਰਨਗੇ।"

ਏਥੋਂ ਰਾਏ ਕੱਲ੍ਹੇ ਤੋਂ ਵਿਦਿਆ ਹੋ ਕੇ ਗੁਰੂ ਮਹਾਰਾਜ ਪਿੰਡ 'ਦੀਨੇ' ਰਾਏ ਜੋਧ ਦੀ ਔਲਾਦ ਕੋਲ ਆ ਟਿਕੇ। ਸ਼ਮੀਰ, ਲਖਮੀਰ ਤੇ ਤਖ਼ਤ ਮੱਲ ਨੇ ਆਪਣੇ ਚੁਬਾਰੇ ਵਿਚ ਹਜ਼ੂਰ ਦਾ ਉਤਾਰਾ ਕਰਾਇਆ ਤੇ ਬੜੀ ਸੇਵਾ ਕੀਤੀ। ਹਜ਼ੂਰ ਨੇ ਫ਼ੁਰਮਾਇਆ, "ਭਾਈ ਲਖਮੀਰ ! ਜੇ ਹਾਕਮਾਂ ਨੂੰ ਪਤਾ ਲੱਗ ਗਿਆ, ਤਾਂ ਤੁਹਾਡੇ ਨਾਲ ਨਾਰਾਜ਼ ਹੋ ਜਾਣਗੇ। ਤੁਹਾਨੂੰ ਸਾਡੇ ਬਦਲੇ ਸਰਕਾਰ ਨਾਲ ਲੜਾਈ ਸਹੇੜਨੀ ਪਏਗੀ।"

---

*ਸਾਹਿਬਜ਼ਾਦਿਆਂ ਦੀ ਪੂਰੀ ਸ਼ਹੀਦੀ ਪੜ੍ਹਨ ਵਾਸਤੇ ਵੇਖੋ 'ਸੀਤਲ ਸੁਨੇਹੇ'।

ਲਖਮੀਰ ਨੇ ਹੱਥ ਬੰਨ੍ਹ ਕੇ ਕਿਹਾ, "ਮਹਾਰਾਜ ! ਸਾਡੀਆਂ ਰਗਾਂ ਵਿਚ ਓਸੇ ਰਾਇ. ਜੋਧ ਦਾ ਖ਼ੂੰਨ ਹੈ, ਜੋ ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਯੁੱਧਾਂ ਵਿਚ ਸੂਰਮਿਆਂ ਵਾਂਗ ਲੜਿਆ ਸੀ। ਜੇ ਸਾਨੂੰ ਵੀ ਆਪ ਜੀ ਦੇ ਖ਼ਾਤਰ ਲੜਨਾ ਪਿਆ, ਤਾਂ ਪਿੱਛੇ ਨਹੀਂ ਹਟਾਂਗੇ।"

ਏਥੇ ਗੁਰੂ ਮਹਾਰਾਜ ਦੇ ਦਰਸ਼ਨਾਂ ਨੂੰ ਸੰਗਤਾਂ ਆਉਣ ਲੱਗ ਪਈਆਂ। ਭਾਈ ਰੂਪੇ ਦੀ ਬੰਸ ਵਿਚੋਂ ਪਰਮ ਸਿੰਘ ਧਰਮ ਸਿੰਘ ਜੱਥਾ ਲੈ ਕੇ ਆਏ। ਉਹਨਾਂ ਮਹਾਰਾਜ ਦੀ ਭੇਟਾ ਘੋੜਾ ਤੇ ਸਫ਼ੈਦ ਬਸਤਰ ਕੀਤੇ। ਉਹਨਾਂ ਸਾਰੀਆਂ ਸੰਗਤਾਂ ਨਾਲ ਮਿਲ ਕੇ ਬੇਨਤੀ ਕੀਤੀ, "ਹਜ਼ੂਰ ! ਹੁਣ ਇਹ ਨੀਲੇ ਬਸਤਰ ਲਾਹ ਕੇ ਸਫ਼ੈਦ ਪਹਿਨ ਲਵੋ।"

ਹਜ਼ੂਰ ਨੇ ਨੀਲੇ ਲਾਹ ਕੇ ਸਫ਼ੈਦ ਬਸਤਰ ਪਹਿਨ ਲਏ। ਏਸੇ ਸਮੇਂ ਭਾਈ ਦਿਆਲ ਦਾਸ ਨੇ ਇਕ ਹੋਰ ਪੁਸ਼ਾਕ ਭੇਟਾ ਆਣ ਕੀਤੀ। ਹਜ਼ੂਰ ਨੇ ਉਹ ਪੁਸ਼ਾਕ ਸ਼ਮੀਰ ਨੂੰ ਦੇ ਕੇ ਕਿਹਾ, "ਇਹ ਪਹਿਨ ਕੇ ਜਿੱਥੋਂ ਤਕ ਘੋੜਾ ਫੇਰ ਲਵੋਗੇ, ਓਥੋਂ ਤਕ ਤੁਹਾਡਾ ਰਾਜ ਹੋਵੇਗਾ।"

ਸ਼ਮੀਰ ਭਰਾਵਾਂ ਦੀ ਸਲਾਹ ਨਾਲ ਸਾਰਾ ਦਿਨ ਘੋੜਾ ਫੇਰ ਕੇ ਰਾਤ ਨੂੰ ਫਿਰ ਗੁਰੂ ਜੀ ਦੀ ਸੇਵਾ ਵਿਚ ਆ ਗਿਆ।

ਏਥੇ ਫੇਰ ਸੰਗਤਾਂ ਦੀ ਚੋਖੀ ਭੀੜ ਹੋ ਗਈ। ਜਥਿਆਂ ਦੇ ਜਥੇ ਆ ਕੇ ਅੰਮ੍ਰਿਤ ਛਕਕੇ ਖ਼ਾਲਸਾ ਫ਼ੌਜ ਬਣਦੇ ਜਾਂਦੇ। ਕੋਈ ਸ਼ਰਧਾਵਾਨ ਧਨ ਤੇ ਹਥਿਆਰ ਲਿਆ ਕੇ ਗੁਰੂ ਜੀ ਦੀ ਭੇਟਾ ਕਰਦੇ। ਇਹ ਖ਼ਬਰਾ ਸੂਬੇਦਾਰ ਸਰਹਿੰਦ—ਵਜ਼ੀਰ ਖ਼ਾਂ—ਨੂੰ ਪਹੁੰਚ ਗਈਆਂ। ਉਹਨੇ ਸ਼ਮੀਰ ਤੇ ਲਖਮੀਰ ਨੂੰ ਬੜੀ ਧਮਕੀਆਂ ਭਰੀ ਚਿੱਠੀ ਲਿਖੀ।

## ਵਾਰ

ਲਿਖ ਹੁਕਮ ਸਰਹਿੰਦ ਦੇ ਵਜ਼ੀਰ ਖ਼ਾਂ
ਦਿੱਤਾ ਕੋਲ ਲਖਮੀਰ ਦੇ ਪੁਚੱਾ
ਪਤਾ ਲੱਗਾ ਏ : ਸਿੱਖਾਂ ਦਾ ਸਤਿਗੁਰੂ
ਕੋਲ ਟਿਕਿਆ ਤੁਸਾਂ ਦੇ ਆ
ਬਾਗ਼ੀ ਪੱਕਾ ਉਹ ਮੁਗ਼ਲ ਸਰਕਾਰ ਦਾ
ਜੀਹਨੇ ਦਿੱਤਾ ਸ਼ਾਹੀ ਤਖ਼ਤ ਹਿਲੱਾ
ਘੇਰੇ ਵਿਚੋਂ ਚਮਕੌਰ ਦੇ ਨੱਸਿਆ

ਰਾਤ ਹਾਜੀਆਂ ਦਾ ਵੇਸ ਵਟਾ
ਚੰਗਾ ਹੋਇਆ, ਜੋ ਤੁਹਾਡੇ ਕਾਬੂ ਆ ਗਿਆ
ਮੇਰੇ ਕੋਲ ਦਿਹੋ ਬੰਨ੍ਹ ਕੇ ਪੁਚਾ
ਮਾਣੋ ਮੇਰੇ ਦਰਬਾਰ ਸਰਦਾਰੀਆਂ
ਦੂਣੇ ਚੌਣੇ ਦਿਊਂ ਮਰਤਬੇ ਵਧਾ
ਨਹੀਂ ਤਾਂ ਦਿੱਤਾ ਜੀਹਨੇ ਸਾਥ ਦਸਮੇਸ਼ ਦਾ
ਉਹਦਾ ਦਿਆਂਗਾ ਨਸ਼ਾਨ ਮਿਟਾ
ਮੇਰੇ ਜਿਉਂਦੇ ਇਸ ਸ਼ਾਹੀ ਫ਼ੁਰਮਾਨ ਨੂੰ
ਕਦੇ ਰੱਬ ਵੀ ਨਾ ਸੱਕੇ ਉਲਟਾ

ਲਖਮੀਰ, ਸ਼ਮੀਰ ਇਲਾਕੇ ਦੇ ਚੌਧਰੀ ਸਨ। ਵਜ਼ੀਰ ਖ਼ਾਂ ਦਾ ਖ਼ਿਆਲ ਸੀ ਕਿ ਉਹ ਮੇਰੀਆਂ ਧਮਕੀਆਂ ਵਿਚ ਆ ਕੇ ਜਾਂ ਮੇਰੇ ਖਿਲਾਰੇ ਲੋਭ ਦੇ ਜਾਲ ਵਿਚ ਫਸ ਕੇ ਗੁਰੂ ਨੂੰ ਫੜਾ ਦੇਣਗੇ। ਉਹਨੇ ਇਕ ਪਾਸੇ ਤਾਂ ਆਪਣਾ ਸ਼ਾਹੀ ਰੁਅਬ ਦਸ ਕੇ ਪੂਰੀ ਤਰ੍ਹਾਂ ਧਮਕਾਉਣ ਦਾ ਯਤਨ ਕੀਤਾ, ਤੇ ਦੂੱਜੇ ਪਾਸੇ ਇਹ ਵੀ ਕਿਹਾ ਕਿ ਜੇ ਤੁਸੀਂ ਬਾਗ਼ੀ ਗੁਰੂ ਨੂੰ ਫੜਾ ਦਿਉਗੇ, ਤਾਂ ਦਰਬਾਰ ਵਿਚ ਇੱਜ਼ਤ ਵਧਾਈ ਜਾਵੇਗੀ।

ਉਹਨਾਂ ਤਿੰਨਾਂ ਭਰਾਵਾਂ ਨੇ ਬਹਿ ਕੇ ਚਿੱਠੀ ਉੱਤੇ ਵਿਚਾਰ ਕੀਤੀ। ਅੰਤ ਉਹ ਏਸ ਸਿੱਟੇ 'ਤੇ ਪੁੱਜੇ ਕਿ ਦੁਨੀਆਂ ਦੀ ਮਾਇਆ ਬਦਲੇ ਦੀਨ ਵੱਲੋਂ ਮੂੰਹ ਨਾ ਫੇਰਿਆ ਜਾਵੇ। ਗੁਰੂ ਮਹਾਰਾਜ ਦੀ ਸੇਵਾ ਕਰਦਿਆਂ ਹੋਇਆਂ ਸਰਬੰਸ ਵੀ ਕੁਰਬਾਨ ਕਰਨਾ ਪਵੇ, ਤਾਂ ਹੱਸ-ਹੱਸ ਕੇ ਕੁਰਬਾਨੀ ਦਿੱਤੀ ਜਾਵੇ। ਸੋ, ਉਹਨਾਂ ਨੇ ਵਜ਼ੀਰ ਖ਼ਾਂ ਨੂੰ ਚਿੱਠੀ ਦਾ ਉੱਤਰ ਲਿਖਿਆ :

## ਸਾਕਾ

ਲਿਖਿਆ ਇਉਂ ਲਖਮੀਰ ਨੇ ਡਰ ਲਾਹ ਕੇ ਸਾਰੇ
ਆਉਣ ਤੁਹਾਡੇ ਕੋਲ ਜਿਉਂ ਚੱਲ ਪੀਰ ਤੁਮ੍ਹਾਰੇ
ਇਉਂ ਅਸਾਡੇ ਕੋਲ ਨੇ ਦਸਮੇਸ਼ ਪਿਆਰੇ
ਸੇਵਾ ਵਿਚ ਜੇ ਉਨ੍ਹਾਂ ਦੀ ਲਗ ਜਾਈਏ ਸਾਰੇ
ਤਾਂ ਵੀ ਸਮਝਾਂਗੇ ਅਸੀਂ ਧੰਨ ਭਾਗ ਹਮਾਰੇ
ਧਰੋਹ ਕਰੇ ਗੁਰ ਪੀਰ ਨਾਲ ਰੱਬ ਨਰਕੀਂ ਡਾਰੇ

ਇਹ ਉੱਤਰ ਪੜ੍ਹ ਕੇ ਵਜ਼ੀਰ ਖ਼ਾਂ ਬੜਾ ਸੜਿਆ ਕੁੜ੍ਹਿਆ। ਉਹਨੇ ਦਿਲ ਵਿਚ ਇਹ ਵੀ ਧਾਰੀ ਕਿ ਇਕ ਵਾਰ ਫਿਰ ਗੁਰੂ 'ਤੇ ਚੜ੍ਹਾਈ ਕਰ ਕੇ ਉਸ ਨੂੰ ਫੜਨ ਦਾ ਚਾਰਾ ਕਰਨਾ ਚਾਹੀਦਾ ਹੈ। ਪਰ ਲੰਮੀਆਂ ਲੜਾਈਆਂ ਤੋਂ ਫ਼ੌਜ ਅੱਕੀ ਹੋਈ ਸੀ। ਸੋ, ਉਸ ਨੂੰ ਨਵੇਂ ਸਿਰਿਓਂ ਤਿਆਰੀ ਕਰਨ ਵਿਚ ਕਈ ਮਹੀਨੇ ਲੱਗ ਗਏ।

ਗੁਰੂ ਮਹਾਰਾਜ ਨੂੰ ਵਜ਼ੀਰ ਖ਼ਾਂ ਦੀ ਚਿੱਠੀ ਤੇ ਸ਼ਮੀਰ ਲਖਮੀਰ ਦੇ ਉੱਤਰ ਦਾ ਪਤਾ ਲੱਗਾ, ਤਾਂ ਹਜ਼ੂਰ ਬੜੇ ਪ੍ਰਸੰਨ ਹੋਏ। ਮਹਾਰਾਜ ਨੇ ਦੀਵਾਨ ਵਿਚ ਫ਼ੁਰਮਾਇਆ, "ਸ਼ਮੀਰ ! ਮੂੰਹੋਂ ਮੰਗੋ, ਜੋ ਇੱਛਿਆ ਹੋਵੇ।"

ਸ਼ਮੀਰ ਨੇ ਹੱਥ ਬੰਨ੍ਹ ਕੇ ਕਿਹਾ, "ਦਾਤਾ ! ਅੱਗੇ ਆਪਜੀ ਨੇ ਕਿਹੜੀ ਗੱਲ ਦੀ ਥੁੜ੍ਹ ਛੱਡੀ ਏ ? ਹੁਣ ਤੁੱਠੇ ਓ, ਤਾਂ ਮੁਕਤੀ ਬਖ਼ਸ਼ੋ ।"

ਗੁਰੂ ਮਹਾਰਾਜ ਏਥੇ ਦੋ ਕੁ ਮਹੀਨੇ ਰਹੇ। ਏਥੇ ਹੀ ਹਜ਼ੂਰ ਨੇ ਔਰੰਗਜ਼ੇਬ ਨੂੰ ਖਰੀਆਂ-ਖਰੀਆਂ ਸੁਣਾਈਆਂ।

ਜ਼ਫ਼ਰਨਾਮਾ ਦੇ ਕੇ ਹਜ਼ੂਰ ਨੇ ਭਾਈ ਦਇਆ ਸਿੰਘ ਤੇ ਧਰਮ ਸਿੰਘ ਜੀ ਨੂੰ ਤੋਰਿਆ। ਭਾਈ ਦਇਆ ਸਿੰਘ ਜੀ ਹਾਜੀਆਂ ਵਾਲਾ (ਨੀਲਾ) ਵੇਸ ਧਾਰ ਕੇ ਪਲੰਘ 'ਤੇ ਬਹਿ ਕੇ ਗਏ। ਬਾਦਸ਼ਾਹ ਉਸ ਵੇਲੇ ਦੱਖਣ ਵਿਚ ਔਰੰਗਾਬਾਦ ਸੀ। ਦਇਆ ਸਿੰਘ ਜੀ ਦਿੱਲੀ, ਆਗਰੇ, ਬੁਹਰਾਨਪੁਰ ਰਾਹੀਂ ਔਰੰਗਾਬਾਦ ਪੁੱਜੇ, ਤਾਂ ਪਤਾ ਲੱਗਾ ਕਿ ਬਾਦਸ਼ਾਹ ਅਹਿਮਦਨਗਰ ਚਲਾ ਗਿਆ ਹੈ। ਫਿਰ ਭਾਈ ਸਾਹਿਬ ਜੀ ਅਹਿਮਦਨਗਰ ਪੁੱਜੇ। ਓਥੇ ਭਾਈ ਜੇਠਾ ਸਿੰਘ ਨੇ ਦੋਹਾਂ ਸਿੰਘਾਂ ਦੀ ਬੜੀ ਸੇਵੀ ਕੀਤੀ। ਬੜੀ ਮੁਸ਼ਕਲ ਨਾਲ ਬਾਦਸ਼ਾਹ ਤਕ ਪਹੁੰਚ ਕੇ ਭਾਈ ਦਇਆ ਸਿੰਘ ਨੇ ਜ਼ਫ਼ਰਨਾਮਾ ਔਰੰਗਜ਼ੇਬ ਦੇ ਹੱਥ ਦਿੱਤਾ। ਜ਼ਫ਼ਰਨਾਮਾ ਪੜ੍ਹ ਕੇ ਬਾਦਸ਼ਾਹ ਦੇ ਦਿਲ 'ਤੇ ਬੜਾ ਅਸਰ ਹੋਇਆ। ਉਹਨੇ ਭਾਈ ਦਇਆ ਸਿੰਘ ਜੀ ਨੂੰ ਵਾਪਸੀ ਰਾਹਦਾਰੀ ਪਰਵਾਨਾ ਦੇ ਕੇ ਵਿਦਿਆ ਕੀਤਾ। ਨਾਲ ਹੀ ਉਹਨੇ ਪੰਜਾਬ ਦੇ ਹਾਕਮਾਂ (ਵਜ਼ੀਰ ਖ਼ਾਂ ਆਦਿ) ਦੇ ਨਾਂ ਹੁਕਮ ਲਿਖ ਭੇਜੇ ਕਿ ਗੁਰੂ ਮਹਾਰਾਜ ਦੇ ਵਿਰੁਧ ਕੋਈ ਕਾਰਵਾਈ ਨਾ ਕੀਤੀ ਜਾਵੇ। ਪਰ ਇਹ ਹੁਕਮ ਪੰਜਾਬ ਵਿਚ ਚੋਖੀ ਦੇਰ ਨਾਲ ਪੁੱਜੇ।

ਅਫ਼ਵਾਹਾਂ ਸੁਣੀਆਂ ਕਿ ਵਜ਼ੀਰ ਖਾਂ ਫਿਰ ਚੜ੍ਹਾਈ ਕਰ ਰਿਹਾ ਹੈ। ਹਜ਼ੂਰ ਨੇ ਸੰਗਤ ਨੂੰ ਕਿਹਾ, "ਅਸੀਂ ਨਹੀਂ ਚਾਹੁੰਦੇ ਕਿ ਵਸੋਂ ਦੇ ਨੇੜੇ ਜੰਗ ਹੋਣ ਨਾਲ

ਲੋਕਾਂ ਦਾ ਨੁਕਸਾਨ ਹੋਵੇ। ਸੋ, ਅਸੀਂ ਲੱਖੀ ਜੰਗਲ ਨੂੰ ਜਾਂਦੇ ਆਂ। ਓਥੇ ਵੈਰੀ ਦੀ ਉਡੀਕ ਕਰਾਂਗੇ।"

ਥੋੜ੍ਹੇ ਜਹੇ ਸਿਪਾਹੀਆਂ ਨਾਲ ਗੁਰੂ ਜੀ ਲੱਖੀ ਜੰਗਲ ਵਲ ਤੁਰ ਪਏ। ਰਾਹ ਵਿਚ ਕੋਟ ਕਪੂਰੇ ਪੁੱਜੇ, ਤਾਂ ਕਪੂਰਾ ਸੇਵਾ ਵਿਚ ਆ ਹਾਜ਼ਰ ਹੋਇਆ। ਉਹਦਾ ਕਿਲ੍ਹਾ ਗੁਰੂ ਜੀ ਨੂੰ ਬੜਾ ਪਸੰਦ ਆਇਆ। ਹਜ਼ੂਰ ਨੇ ਕਿਹਾ, "ਭਾਈ ਕਪੂਰਿਆ! ਤੇਰਾ ਕਿਲ੍ਹਾ ਸਾਡੇ ਬੜਾ ਦਿਲ ਲੱਗਾ ਏ। ਅਸੀਂ ਚਾਹੁੰਦੇ ਆਂ ਕਿ ਏਥੇ ਬਹਿ ਕੇ ਆ ਰਹੇ ਵਜ਼ੀਰ ਖ਼ਾਂ ਨਾਲ ਜੰਗ ਕਰੀਏ।"

ਕਪੂਰੇ ਦਾ ਦਿਲ ਡਰ ਕੇ ਡੋਲ ਗਿਆ। ਉਸਨੇ ਹੱਥ ਜੋੜ ਕੇ ਕਿਹਾ, "ਮਹਾਰਾਜ ! ਮੈਂ ਤੁਰਕਾਂ ਨਾਲ ਦੁਸ਼ਮਣੀ ਸਹੇੜ ਕੇ ਕਿਵੇਂ ਬਚ ਸਕਦਾ ਹਾਂ ? ਮੈਂ ਕਿਲ੍ਹਾ ਆਪ ਜੀ ਦੇ ਹਵਾਲੇ ਕਰ ਦਿਆਂ, ਤਾਂ ਤੁਰਕ ਮੈਨੂੰ ਫਾਹੇ ਦੇ ਕੇ ਮਾਰਨਗੇ।"

ਹਜ਼ੂਰ ਨੇ ਹੱਸ ਕੇ ਕਿਹਾ, "ਕਪੂਰਿਆ ! ਅਸੀਂ ਤਾਂ ਅਗ੍ਹਾਂ ਜੰਗਲ ਵਿਚ ਜਾ ਲੜਾਈ ਕਰਾਂਗੇ, ਪਰ ਤੇਰਾ ਇਹ ਡਰ ਤੇਰੀ ਮੌਤ ਦਾ ਕਾਰਨ ਬਣੇਗਾ।"

ਏਥੋਂ ਤੁਰ ਕੇ ਹਜ਼ੂਰ ਖਿਦਰਾਣੇ ਦੀ ਢਾਬੇ ਕੰਢੇ ਜਾ ਬੈਠੇ। ਏਥੇ ਹੀ ਸ : ਮਹਾਂ ਸਿੰਘ ਜੀ ਨੇ ਆਪਣੇ ਪ੍ਰਾਣਾਂ ਦੀ ਕੁਰਬਾਨੀ ਦੇ ਕੇ ਟੁੱਟੀ ਗੰਢੀ*।

ਇਹ ਹੈ ਅਮਰ ਕਹਾਣੀ ਉਸ ਨੀਤੀ ਨਿਪੁੰਨ 'ਉੱਚ ਦੇ ਪੀਰ' ਗੁਰੂ ਗੋਬਿੰਦ ਸਿੰਘ ਜੀ ਦੀ।

ਆਖੋ :

ਧੰਨ ਗੁਰੂ ਗੋਬਿੰਦ ਸਿੰਘ ਜੀ।

ਪ੍ਰਸੰਗ ਲਿਖਿਆ ੩੦-੧੨-੫੦ ਈ:

---

*ਲੜੀ ਜੋੜਨ ਵਾਸਤੇ ਵੇਖੋ 'ਸੀਤਲ ਹੁਲਾਰੇ' ਵਿਚ ਸ਼ਹੀਦੀ ਸ. ਮਹਾਂ ਸਿੰਘ ਜੀ।

# ਅੱਗੇ ਵਧਦੀ ਦੁਨੀਆਂ

ਅੱਗੇ ਵਧਦੀ ਦੁਨੀਆਂ ਵੇਖ ਵਤਨ ਦਿਆ ਗਭਰੂਆ
ਸ਼ਾਇਰ ਦਿਲ ਦੀ ਮੱਲਾ ! ਗੁੱਝੀ ਰਮਜ਼ ਪਛਾਣੀਂ
ਤਰਕਸ਼ ਰੱਖ ਸਰ੍ਹਾਣੇ ਜੰਡ ਦੀ ਛਾਵੇਂ ਸੌਂ ਰਿਹੋਂ
ਅੱਪੜ ਪੈਣ ਲੱਗੇ ਨੇ ਚੰਦ ਤਕ ਤੇਰੇ ਹਾਣੀ
ਤੇਰੀ ਛਾਤੀ ਦੇ ਵਿਚ ਲੈਣ ਅੰਗੜਾਈਆਂ ਸ਼ਕਤੀਆਂ
ਤੇਰੇ ਦਰ 'ਤੇ ਕਿਸਮਤ ਹੱਥ ਬੰਨ੍ਹ ਖਲੀ ਨਿਮਾਣੀ
ਹਿੰਮਤ ਧਾਰ, ਬਦਲ ਦਿਹ ਅਣਚਾਹੀਆਂ ਤਕਦੀਰਾਂ ਨੂੰ
'ਆਪੇ ਦੇਊ ਦਾਤਾ', ਛੱਡ ਦਿਹ ਆਸ ਪੁਰਾਣੀ
ਬਾਬਾ ਨਾਨਕ ਆਖੇ : ਉਦਮ ਕਰੇਂਦਿਆਂ, ਜੀਉ ਤੂੰ'
ਜੀਵਨ-ਜੁਗਤੀ ਦਸਦੀ ਮਹਾਂਪੁਰਸ਼ਾਂ ਦੀ ਬਾਣੀ
ਅੰਮ੍ਰਿਤ ਵੇਲੇ ਅੰਬਰੋਂ ਦਿਉਤੇ ਝੁਕ ਝੁਕ ਝਾਕਦੇ
ਤੇਰੇ ਚੌਂਕੇ ਦੇ ਵਿਚ ਖੜਕੇ ਜਦੋਂ ਮਧਾਣੀ
ਤੇਰੀ ਜੋਗ ਦੀਆਂ ਸੁਣ ਟੱਲੀਆਂ ਧਰਤੀ ਜਾਗਦੀ
ਤੇਰੀ ਹੂੰਗਰ ਸੁਣ ਕੇ ਜਾਗੇ ਖੂਹੀਂ ਪਾਣੀ
ਪਾਰਸ ਛੁਹ ਜਿਉਂ ਕਰਦੇ ਦੂਰ ਗ਼ਰੀਬੀ ਦੇਸ ਦੀ
ਤੇਰਾ ਮੁੜ੍ਹਕਾ ਮਹਿੰਗਾ ਇਹ ਸੋਨੇ ਦਾ ਪਾਣੀ
ਮੱਥੇ ਜਤ ਸਤ ਡਲ੍ਹਕੇ, ਅਣਖਾਂ ਰੂਪ ਸਵਾਰਿਆ
ਭੱਤਾ ਲੈ ਕੇ ਆਉਂਦੀ ਵੇਖੀ ਤੇਰੀ ਰਾਣੀ
ਤੂੰ ਹੈਂ ਦੁਨੀਆਂ ਦਾ ਅੰਨ-ਦਾਤਾ ਜੀਵਨ ਜੋਗਿਆ !
ਤੇਰੇ ਹੱਥਾਂ ਵਲ ਨੇ ਵਿਹੰਦੇ ਕੁੱਲ ਪਰਾਣੀ
ਤੇਰੇ ਸਿਰ 'ਤੇ ਸੇਹਰਾ, ਤੂੰਹੇਂ ਦੇਸ ਉਸਾਰਨਾ
ਨਵੀਆਂ ਲੀਹਾਂ ਉੱਤੇ ਦੁਨੀਆਂ ਨਵੀ ਵਸਾਣੀ
ਵੱਸਣ ਅਮਨ ਨਾਲ ਰੱਜ ਖਾਵਣ ਸਾਰੇ 'ਸੀਤਲਾ'
'ਸਭੇ ਸਾਂਝੀਵਾਲ ਸਦਾਇਨਿ' ਸੱਚ ਵਖਾਣੀ

੫-੧-੬੧ ਈ.

**ਸਮਾਪਤ**

੧ੳ ਸਤਿਗੁਰ ਪ੍ਰਸਾਦਿ॥

# ਪੀਰ ਹਮਜ਼ਾ ਗ਼ੌਸ

## *ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿੱਚ*

ਸਾਡੇ ਦੇਸ ਵਿੱਚ ਪੀਰਾਂ ਫ਼ਕੀਰਾਂ ਦੀ ਮੰਨਤਾਂ ਦਾ ਬੜਾ ਰਵਾਜ ਹੈ। ਕਰਾਮਾਤਾਂ ਵਹਿਮ ਦਾ ਰੂਪ ਧਾਰ ਗਈਆਂ ਹਨ। ਸਦੀਆਂ ਤੋਂ ਨਹੀਂ, ਜੁੱਗਾਂ ਤੋਂ ਇਹ ਭਰਮ ਸਾਡੇ ਸੁਭਾਅ ਵਿੱਚ ਮਿਲ ਚੁੱਕੇ ਹਨ। 'ਵਰ' ਤੇ 'ਸਰਾਪ' ਇਹ ਦੋ ਸ਼ਬਦ ਸਾਡੇ ਹਰ ਤਰੱਕੀ ਦੇ ਰਾਹ ਵਿੱਚ ਰੋੜਾ ਬਣ ਕੇ ਰੁਕਾਵਟਾਂ ਪਾਉਂਦੇ ਰਹਿੰਦੇ ਹਨ। ਗੁਰੂ ਨਾਨਕ ਦੇਵ ਜੀ ਨੇ ਇਹਨਾਂ ਸਾਰੇ ਵਹਿਮਾਂ ਤੇ ਭਰਮਾਂ ਦੀ ਵਿਰੋਧਤਾ ਕੀਤੀ ਹੈ। ਗੁਰੂ ਜੀ ਦੇ ਸਮੇਂ ਤਾਂ ਇਹ ਡੰਮ੍ਹ ਜ਼ੋਰਾਂ 'ਤੇ ਸੀ।

ਸਿਆਲਕੋਟ ਵਿੱਚ ਇੱਕ ਪੀਰ ਹਮਜ਼ਾ ਗ਼ੌਸ ਰਹਿੰਦਾ ਸੀ। ਉਸਦੇ ਕਈ ਚੇਲੇ ਬਾਲੇ ਹਰ ਵੇਲੇ ਲੋਕਾਂ ਵਿੱਚ ਉਸ ਦੀਆਂ ਕਰਾਮਾਤਾਂ ਦਾ ਢੰਡੋਰਾ ਪਿਟਦੇ ਰਹਿੰਦੇ ਸਨ। ਕੋਈ ਵੀ ਸੰਤ ਜਾਂ ਪੀਰ ਮੁਰੀਦਾਂ (ਜਾਂ ਅੱਜ-ਕੱਲ੍ਹ ਦੀ ਬੋਲੀ ਵਿੱਚ ਏਜੰਟਾਂ) ਬਿਨਾਂ ਮਸ਼ਹੂਰ ਨਹੀਂ ਹੋ ਸਕਦਾ। ਕੋਈ ਦੂਧਾ-ਧਾਰੀ, ਕੋਈ ਮੌਨ-ਧਾਰੀ, ਕੋਈ ਭੂਰੀ ਵਾਲਾ, ਕੋਈ ਕੰਮਲੀ ਵਾਲਾ, ਕੋਈ ਜੜਾਵਾਂ ਵਾਲਾ ਜਾਂ ਕੋਈ ਕੁੱਤਿਆਂ ਵਾਲਾ ਸਾਧ, ਏਜੰਟਾਂ ਦੀ ਸਹਾਇਤਾ ਬਿਨਾਂ ਆਪਣਾ ਪਰਪੰਚ ਲੋਕਾਂ 'ਤੇ ਨਹੀਂ ਚਲਾ ਸਕਦਾ। ਉਹਨਾਂ ਦੇ ਚੇਲੇ (ਮੁਰੀਦ) ਹੀ ਉਹਨਾਂ ਦੀ ਜਿਊਂਦੀ ਜਾਗਦੀ ਕਾਰਾਮਾਤ ਹੁੰਦੇ ਹਨ। ਉਹਨਾਂ ਦੇ 'ਸਰਾਪ' ਨਰਕਾਂ ਦਾ ਡਰ ਤੇ ਉਹਨਾਂ ਦੇ 'ਵਰ' ਸੁਰਗਾਂ ਦਾ ਲਾਲਚ ਹੁੰਦੇ ਹਨ। 'ਕਿਸਮਤ' ਤੇ 'ਰਹਿਮਤ' ਦੇ ਆਸਰੇ ਜਿਊਣ ਵਾਲੀ ਬੇ-ਹਿੰਮਤ ਦੁਨੀਆਂ ਸਦਾ ਅਜਿਹੇ ਫ਼ਕੀਰਾਂ-ਸਾਧਾਂ-ਦੀ ਭਾਲ ਵਿੱਚ ਭਟਕਦੀ ਰਹਿੰਦੀ ਹੈ।

ਅਜਿਹੀਆਂ ਕਰਾਮਾਤੀਆਂ ਨੇ ਜਿੰਨਾਂ ਰੱਬ ਦੀ ਨਜ਼ਦੀਕੀ ਦਾ ਢੋਲ ਵਜਾਇਆ ਹੁੰਦਾ ਹੈ, ਓਨਾ ਹੀ ਉਹ ਸੱਚੇ ਰੱਬ ਤੋਂ ਦੂਰ ਹੁੰਦੇ ਹਨ। ਉਹਨਾਂ ਦੀ ਸਾਰੀ ਕਮਾਈ ਕੇਵਲ ਰਿੱਧੀਆਂ-ਸਿੱਧੀਆਂ, ਜਾਂ ਵਰਾਂ ਸਰਾਪਾਂ ਦੀ ਪਰਾਪਤੀ ਤੱਕ ਹੀ ਰਹਿ ਜਾਂਦੀ ਹੈ। ਜਨਤਾ ਦੇ ਰੱਬ ਦੀ ਖ਼ੁਸ਼ੀ ਉਹਨਾਂ ਨੂੰ ਕਦੇ ਵੀ ਹਾਸਲ

ਨਹੀਂ ਹੋਈ। ਜਨਤਾ ਦਾ ਰੱਬ ਇੱਕ ਸਾਂਝਾ ਰੱਬ ਹੈ, ਪਰ ਪੰਡਤਾਂ, ਸੱਯਦਾਂ, ਪੀਰਾਂ, ਸਾਧਾਂ, ਅਮੀਰਾਂ ਤੇ ਬਾਦਸ਼ਾਹਾਂ ਦੇ ਰੱਬ ਵੱਖ-ਵੱਖ ਹੁੰਦੇ ਹਨ। ਕਰਾਮਾਤੀ ਸਾਧ-ਫ਼ਕੀਰ ਦਾ ਜਨਤਾ ਦੇ ਨੇੜੇ ਹੁੰਦੇ ਹਨ, ਨਾ ਜਨਤਾ ਦੇ ਰੱਬ ਦੇ।

ਪੀਰ ਹਮਜ਼ਾ ਗ਼ੌਸ ਦੇ ਮੁਰੀਦਾਂ ਨੇ ਵੀ ਪੀਰ ਦੀ ਸ਼ੋਭਾ ਸਾਰੇ ਖਿਲਾਰੀ ਹੋਈ ਸੀ। ਸੈਂਕੜੇ ਹਿੰਦੂ ਤੇ ਮੁਸਲਮਾਨ ਉਹਦੇ ਚਰਨਾਂ 'ਤੇ ਦਿਨੇ ਰਾਤ ਝੁਕਦੇ ਰਹਿੰਦੇ ਸਨ।

## ਮਿਰਜ਼ਾ

ਹਮਜ਼ਾ ਗ਼ੌਸ ਫ਼ਕੀਰ ਦੀ, ਗੁੱਡੀ ਚੜ੍ਹੀ ਅਸਮਾਨ
ਝੁਕਦੇ ਉਹਦੇ ਸਾਮ੍ਹਣੇ, ਹਿੰਦੂ ਮੁਸਲਮਾਨ
ਲੋੜਾਂ ਮਾਰੇ ਆਦਮੀ, ਨਜ਼ਰਾਂ ਧਰਦੇ ਆਨ
ਪੂਜਣ ਚਰਨ ਫ਼ਕੀਰ ਦੇ ਹੋ ਕੇ ਅੱਤ ਨਿਰਮਾਨ
ਪੀਰ ਲੁਟਾਵੇ, ਰਹਿਮਤਾਂ, ਰੱਬ ਦਾ ਬਣ ਅਗਵਾਨ
ਵੰਡੇ ਦੁੱਧ, ਪੁੱਤ, ਲੱਛਮੀ, ਥੁੜਿਆਂ ਨੂੰ ਦੇ ਦਾਨ
ਮਾਲਕ 'ਵਰ' 'ਸਰਾਪ' ਦਾ, ਪਰਗਟ ਵਿੱਚ ਜਹਾਨ
ਸਮਝੇ ਦੁਨੀਆਂ ਬਾਵਰੀ, ਬੰਦੇ ਨੂੰ ਭਗਵਾਨ।

ਦੁਨੀਆਂ ਸਦੀਵੀ ਭੁੱਖੀ ਹੈ। ਇਸ ਦੀ ਭੁੱਖ ਕਦੇ ਵੀ ਦੂਰ ਨਹੀਂ ਹੋਈ। ਅਨੇਕਾਂ ਕਿਸਮਾਂ ਦੀਆਂ ਭੁੱਖਾਂ ਲੋਕਾਂ ਦੇ ਚਾਰੇ ਪਾਸੇ ਰਾਹ ਮੱਲੀ ਬੈਠੀਆਂ ਹਨ। ਦੌਲਤ ਦੀ ਭੁੱਖ, ਪਦਵੀ ਦੀ ਭੁੱਖ, ਸ਼ੁਹਰਤ ਦੀ ਭੁੱਖ, ਪੁੱਤਰ ਦੀ ਭੁੱਖ, ਮਿੱਤਰ ਦੀ ਭੁੱਖ, ਸਾਥੀ ਦੀ ਭੁੱਖ, ਲੰਮੀ ਉਮਰ ਦੀ ਭੁੱਖ, ਰੂਪ ਦੀ ਭੁੱਖ, ਪਿਆਰ ਦੀ ਭੁੱਖ, ਸੁੱਖ ਦੀ ਭੁੱਖ, ਨਾਮ ਦੀ ਭੁੱਖ, ਪਰਲੋਕ ਦੀ ਭੁੱਖ, ਮੁਕਤੀ ਦੀ ਭੁੱਖ। ਭੁੱਖ ਤੋਂ ਰਹਿਤ ਇੱਕ ਵਾਹਿਗੁਰੂ ਹੀ ਹੈ, ਹੋਰ ਸਭ ਕੋਈ ਕਿਸੇ ਨਾ ਕਿਸੇ ਭੁੱਖ ਦਾ ਗ੍ਰਸਿਆ ਹੋਇਆ ਹੈ। ਚਾਲਾਕ ਆਦਮੀ ਇਨਸਾਨ ਦੀ ਇਸ ਸੁਭਾਵਕ ਕਮਜ਼ੋਰੀ ਤੋਂ ਫ਼ਾਇਦਾ ਉਠਾ ਕੇ, ਉਸ ਦੀ ਭੁੱਖ ਦੂਰ ਕਰਨ ਦਾ ਲਾਰਾ ਲਾ ਕੇ ਭੋਲੀ ਜਨਤਾ ਨੂੰ ਠੱਗਣ ਲੱਗ ਪੈਂਦੇ ਹਨ। ਹਮਜ਼ਾ ਗ਼ੌਸ ਦੇ ਉਦਾਲੇ ਵੀ ਸਦਾ ਅਜਿਹੇ ਭੁੱਖਿਆਂ ਦਾ ਝੁਰਮਟ ਪਿਆ ਰਹਿੰਦਾ ਸੀ।

ਸਿਆਲਕੋਟ ਦੇ ਰਹਿਣ ਵਾਲਾ ਇਕ ਰੱਜਿਆ ਪੁੱਜਿਆ ਹਿੰਦੂ ਸੇਠ ਵੀ ਇੱਕ ਭੁੱਖ ਦਾ ਸ਼ਿਕਾਰ ਸੀ। ਉਸ ਕੋਲ ਧਨ ਸੀ, ਇੱਜ਼ਤ ਸੀ, ਜ਼ਿੰਦਗੀ ਭੋਗਣ

ਦੀਆਂ ਸਭ ਸਹੂਲਤਾਂ ਸਨ, ਪਰ ਘਰ ਵਿੱਚ ਪੁੱਤਰ ਕੋਈ ਨਹੀਂ ਸੀ। ਪੁੱਤਰ ਦੀ ਭੁੱਖ ਗ੍ਰਿਸਤੀ ਜੀਵਨ ਵਿੱਚ ਸਭ ਤੋਂ ਬਲਵਾਨ ਹੈ। ਇਹਦੇ ਸਾਮ੍ਹਣੇ ਅਮੀਰ ਗ਼ਰੀਬ ਸਾਰੇ ਇਕੋ ਤਰ੍ਹਾਂ ਲਿਲਕੜੀਆਂ ਲੈਂਦੇ ਵੇਖੇ ਗਏ ਹਨ, ਸਗੋਂ ਕਈ ਹਾਲਤਾਂ ਵਿੱਚ ਗ਼ਰੀਬਾਂ ਨਾਲੋਂ ਅਮੀਰਾਂ ਦੇ ਅੰਦਰ ਇਹ ਵਧੇਰੇ ਹੁੰਦੀ ਹੈ। ਕਈ ਥਾਂਈਂ ਤਾਂ ਗ੍ਰਿਸਤੀਆਂ ਨਾਲੋਂ ਗ੍ਰਿਸਤ ਤੋਂ ਭਗੌੜਿਆਂ (ਸਾਧਾਂ, ਜਤੀਆਂ) ਦੇ ਅੰਦਰ ਇਹ ਵਧੇਰੇ ਵੇਖੀ ਗਈ ਹੈ। ਫ਼ਰਕ ਕੇਵਲ ਏਨਾ ਹੈ ਕਿ ਓਥੇ ਭੁੱਖ ਦਾ ਕੇਂਦਰ ਪੁੱਤਰ ਦੀ ਥਾਂ ਚੇਲਾ ਹੁੰਦਾ ਹੈ। ਲੋਕਾਂ ਨੂੰ ਪੁੱਤਰ ਦੇਣ ਵਾਲੇ, ਅਸਾਂ ਆਪ ਉਹਨਾਂ ਤੋਂ ਪੁੱਤਰ (ਚੇਲੇ ਬਨਾਉਣ ਵਾਸਤੇ) ਮੰਗਦੇ ਵੇਖੇ ਹਨ।

ਉਹ ਸੇਠ ਤੇ ਸੇਠਾਣੀ ਪੁੱਤਰ ਦੀ ਭੁੱਖ ਪੂਰੀ ਕਰਨ ਬਦਲੇ ਕਈਆਂ ਤੀਰਥਾਂ 'ਤੇ ਭਵੇਂ, ਦੇਵੀ ਦਿਉਤੇ ਪੂਜੇ, ਸਾਧ ਫ਼ਕੀਰ ਮਨਾਏ, ਪਰ ਉਹਨਾਂ ਦੀ ਝੋਲੀ ਕਿਤੋਂ ਖ਼ੈਰ ਨਾ ਪਿਆ। ਇਕ ਦਿਨ ਉਹ ਦੋਵੇਂ ਜੀ ਹਮਜ਼ਾ ਗ਼ੌਸ ਦੇ ਡੇਰੇ ਹਾਜ਼ਰ ਹੋਏ। ਪਹਿਲਾਂ ਤਾਂ ਉਹਦੇ ਮੁਰੀਦਾਂ ਦੀ ਸੇਵਾ ਕੀਤੀ, ਭੇਟਾ ਧਰੀਆਂ, ਮਿੰਨਤਾਂ ਕੀਤੀਆਂ, ਪੈਰੀਂ ਹੱਥ ਲਾਏ ਤੇ ਫਿਰ ਹਮਜ਼ਾ ਗ਼ੌਸ ਤੱਕ ਪਹੁੰਚਣ ਦਾ ਸਮਾਂ ਮਿਲਿਆ। ਪੀਰ ਦੇ ਸਾਮ੍ਹਣੇ ਨਜ਼ਰਾਨਾ ਧਰ ਕੇ ਉਹ ਬੜੀ ਆਜਜ਼ੀ ਨਾਲ ਪ੍ਰਾਰਥਨਾ ਕਰਨ ਲੱਗੇ :

## ਬੈਂਤ

ਹੱਥ ਬੰਨ੍ਹ ਕੇ ਬੇਨਤੀ ਕਰਨ ਦੋਵੇਂ,
ਕਰੋ ਆਜਜ਼ਾਂ ਉੱਤੇ ਉਪਕਾਰ ਸਾਂਈਂ !
ਸੁੰਞੀ ਗੋਦ ਸਾਡੀ ਕਰਮਾਂ ਮਾਰਿਆਂ ਦੀ,
ਸਾਡੇ ਵਾਸਤੇ ਸੁੰਞਾ ਸੰਸਾਰ ਸਾਂਈਂ !
ਪੁੱਤਰ ਬਿਨਾਂ ਸਵਾਦ ਕੀ ਜ਼ਿੰਦਗੀ ਦਾ,
ਬੇ-ਔਲਾਦ ਦੀ ਮੌਤ ਖ਼ੁਵਾਰ ਸਾਂਈਂ !
ਸੁੰਞੇ ਮਹਿਲ ਡਰਾਵਣੇ ਬਾਝ ਪੁੱਤਾਂ,
ਪੈਂਦਾ ਖਾਣ ਨੂੰ ਏਂ ਘਰ ਬਾਰ, ਸਾਂਈਂ!
ਲਾਹ ਕੇ ਆਸ ਸਾਰੇ ਦੇਵੀ ਦਿਉਤਿਆਂ ਦੀ,
ਡਿੱਗੇ ਤੁਸਾਂ ਦੇ ਆਣ ਦੁਆਰ ਸਾਂਈਂ !

ਤੇਰੀ ਨਜ਼ਰ ਵਿੱਚ ਰਹਿਮਤਾਂ ਵਸਦੀਆਂ ਨੇ,
ਸਾਡਾ ਪਾਪੀਆਂ ਦਾ ਬੇੜਾ ਤਾਰ ਸਾਈਂ !
ਭੇਟਾਂ ਤੁਸਾਂ ਦੀ ਕਰਾਂਗੇ ਪੁੱਤ ਪਹਿਲਾ,
ਚਾਹੜੇ ਨੇਪਰੇ ਰੱਬ ਇਕਰਾਰ ਸਾਈਂ !
ਤੇਰੇ ਬਾਝ ਨਾ ਦਿਸਦਾ ਹੋਰ ਕੋਈ,
ਦੇਵੇ ਤੀਰ ਤਕਦੀਰ ਵਿੱਚ ਮਾਰ ਸਾਈਂ !

ਮੰਗਤਾ ਭਾਵੇਂ ਕੋਈ ਹੋਵੇ, ਉਹ ਸ਼ੋਭਾ ਕਰਨੀ ਚੰਗੀ ਤਰ੍ਹਾਂ ਜਾਣਦਾ ਹੈ ਤੇ ਦਾਤਾ ਭਾਵੇਂ ਕਿੱਡਾ ਵੱਡਾ ਹੋਵੇ, ਉਹਦੇ ਅੰਦਰ ਸ਼ੋਭਾ ਕਰਾਉਣ ਦੀ ਭੁੱਖ ਜ਼ਰੂਰ ਹੁੰਦੀ ਹੈ। ਸੇਠ, ਪੀਰ ਦੀ ਵਡਿਆਈ ਕਰਦਾ ਗਿਆ। ਸਾਰੇ ਹੀ ਦੇਵੀ ਦਿਉਤੇ ਤੇ ਪੀਰ ਫ਼ਕੀਰ ਉਹਨੇ ਗਿਣ ਮਾਰੇ। ਸਾਰਿਆਂ ਨਾਲੋਂ ਉੱਚੀ ਪਦਵੀ ਉਹਨੇ ਪੀਰ ਹਮਜ਼ਾ ਗ਼ੌਸ ਨੂੰ ਦਿੱਤੀ। ਮੰਗਤਾ ਤਾਂ ਇੱਕ ਪੈਸਾ ਲੈਣ ਬਦਲੇ ਕਿਸੇ ਜਨਮ ਦੇ ਕੰਜੂਸ ਨੂੰ ਦਾਨੀ 'ਕਰਣ' ਦੀ ਪਦਵੀ ਦੇ ਸਕਦਾ ਹੈ ਤੇ ਏਥੇ ਤਾਂ ਪੁੱਤਰ ਦਾ ਦਾਨ ਲੈਣ ਦੀ ਇਛਿਆ ਸੀ। ਕਿਹੜਾ ਵਡਿਆਈ ਦਾ ਵਿਸ਼ੇਸ਼ਣ ਸੀ, ਜਿਹੜਾ ਸੇਠ ਨੇ ਹਮਜ਼ਾ ਗ਼ੌਸ ਵਾਸਤੇ ਨਾ ਵਰਤਿਆ ਹੋਵੇ। ਸ਼ੋਭਾ ਸੁਣ ਕੇ ਪੀਰ ਖ਼ੁਸ਼ੀ ਵਿੱਚ ਫੁੱਲ ਗਿਆ। ਉਹ ਸੱਜਾ ਹੱਥ ਉੱਚਾ ਕਰ ਕੇ ਖ਼ੁਸ਼ੀ ਵਿੱਚ ਬੋਲਿਆ :

## ਜੰਗਲਾ

ਹਮਜ਼ਾ ਗ਼ੌਸ ਕਿਹਾ ਖ਼ੁਸ਼ ਹੋ ਕੇ, ਹਰਦਮ ਰੱਬ ਧਿਆਈਂ,
ਪੁੱਤਰ ਤਿੰਨ ਹੋਸਣ ਘਰ ਤੇਰੇ, ਮਿਹਰ ਕਰੇਗਾ ਸਾਈਂ !
ਵੱਡਾ ਭੇਟ ਚੜ੍ਹਾਵੀਂ ਸਾਡੀ, ਜੋੜੀ ਗੋਦ ਖਿਡਾਈਂ,
ਰਹਿਮ ਖ਼ੁਦਾ, ਦੁਆ ਫ਼ਕੀਰਾਂ, ਮਨ ਇੱਛੇ ਫਲ ਪਾਈਂ!

ਫ਼ਕੀਰ ਨੇ ਰਹਿਮਤ ਦੇ ਘਰ ਆ ਕੇ 'ਵਰ' ਦਿੱਤਾ, "ਹੇ ਸੇਠ ! ਤੇਰੇ ਘਰ ਤਿੰਨ ਪੁੱਤਰ ਹੋਣਗੇ, ਪਰ ਸ਼ਰਤ ਇਹ ਹੈ ਕਿ ਸਭ ਤੋਂ ਵੱਡਾ ਲੜਕਾ ਤੂੰ ਸਾਡੀ ਗੱਦੀ 'ਤੇ ਚੜ੍ਹਾਵਾ ਚੜ੍ਹਾਉਣਾ ਹੋਵੇਗਾ। ਹਰ ਵੇਲੇ ਅੱਲਾਹ ਨੂੰ ਯਾਦ ਕਰਿਆ ਕਰੀਂ। ਅਸੀਂ ਤੇਰੇ ਹੱਕ ਵਿੱਚ ਖ਼ੁਦਾ ਦੀ ਦਰਗਾਹ ਅੰਦਰ ਦੁਆ ਕਰਾਂਗੇ। ਅੱਲਾਹ ਦੁਆ ਮਨਜ਼ੂਰ ਕਰੇਗਾ।"

ਭੁੱਖਾ ਮੰਗਤਾ ਦਾਨ ਲੈਣ ਲੱਗਾ, ਇਹ ਨਹੀਂ ਵਿਚਾਰਦਾ ਕਿ ਉਸਨੂੰ ਦਾਨ ਮਿਲ ਰਿਹਾ ਹੈ, ਜਾਂ ਕਰਜ਼ਾ। ਉਸ ਦੀਆਂ ਨਰਮ ਜਾਂ ਕਰੜੀਆਂ ਸ਼ਰਤਾਂ ਵੱਲ

ਓਦੋਂ ਉਸਨੇ ਕਦੇ ਧਿਆਨ ਨਹੀਂ ਦਿੱਤਾ ਤੇ ਸ਼ਰਤਾਂ ਦੀ ਨਰਮਾਈ ਜਾਂ ਕਰੜਾਈ ਦਾ ਪਤਾ ਨਿਭਾਉਣ ਵੇਲੇ ਲੱਗਦਾ ਹੈ। ਉਸ ਵੇਲੇ ਤਾਂ ਲੋੜਵੰਦ ਮੌਤ ਵਰਗੀ ਕਰੜੀ ਸ਼ਰਤ 'ਤੇ ਵੀ 'ਹਾਂ' ਕਰ ਦੇਵੇਗਾ।

ਸੇਠ ਨੇ ਵੀ ਸਾਰੀਆਂ ਸ਼ਰਤਾਂ ਪਰਵਾਨ ਕਰ ਲਈਆਂ। ਉਹ ਖ਼ੁਸ਼ੀਆਂ ਭਰੀ ਆਸ ਲੈ ਕੇ ਘਰ ਪਰਤੇ। ਉਹਨਾਂ ਨਵੇਂ ਚਾਅ ਨਾਲ ਜ਼ਿੰਦਗੀ ਦੀ ਗੱਡੀ ਰੇੜ੍ਹਨੀ ਸ਼ੁਰੂ ਕਰ ਦਿੱਤੀ। ਸਾਰਾ-ਸਾਰਾ ਦਿਨ ਸੇਠ ਮਨ ਮਾਰ ਕੇ ਦੁਕਾਨ 'ਤੇ ਕੰਮ ਕਰਦਾ। ਨਾਲੋ ਨਾਲ ਉਹ ਰੱਬ ਦਾ ਉਲ੍ਹਾਮਾ ਵੀ ਲਾਹੀ ਜਾਂਦਾ। ਕੰਮ ਧੰਦੇ ਵਿੱਚ ਰੁੱਝਾ ਹੋਇਆ ਵੀ ਉਹ ਮਾਲਾ ਹੱਥੋਂ ਨਾ ਛੱਡਦਾ। ਪੰਜਾਬੀ ਦਾ ਪ੍ਰਸਿਧ ਅਖਾਣ ਤਾਂ 'ਹੱਥ ਕਾਰ ਵੱਲੇ, ਚਿੱਤ ਯਾਰ ਵੱਲੇ' ਪਰ ਏਥੇ ਇਸਦੇ ਉਲਟ ਧਿਆਨ ਕੰਮ ਵਿੱਚ ਤੇ ਮਾਲਾ ਹੱਥ ਵਿੱਚ ਸੀ। ਮਾਲਾ ਦੇ ਮਣਕੇ ਗਿਣੇ ਜਾ ਰਹੇ ਸਨ, ਰਾਤ ਦਿਨ ਪਾਠ (ਸਿਮਰਨ) ਹੋ ਰਿਹਾ ਸੀ, ਪਰ ਕਿਹਾ ਨਹੀਂ ਜਾ ਸਕਦਾ ਕਿ ਸਿਮਰਨ ਦਾ ਕੇਂਦਰ (ਧੇਯ) ਰੱਬ ਸੀ, ਜਾਂ ਪੁੱਤਰ।

ਦਿਨ ਮਹੀਨੇ ਬਣ ਬਣ ਬੀਤਦੇ ਗਏ। ਸਮਾਂ ਪਾ ਕੇ ਸੇਠ ਦੇ ਘਰ ਪੁੱਤਰ ਹੋਇਆ। ਅੰਦਰ ਬਾਹਰ ਖ਼ੁਸ਼ੀਆਂ ਨਾਲ ਭਰ ਗਿਆ। ਉਜੜੀ ਦੁਨੀਆਂ ਵੱਸ ਪਈ। ਪੱਤਝੜ ਦੇ ਮਾਰੇ ਹੋਏ ਜੀਵਨ 'ਤੇ ਬਹਾਰ ਆ ਗਈ। ਸੁੰਞੀ ਤੇ ਸੱਖਣੀ ਜ਼ਿੰਦਗੀ ਵਿੱਚ ਚਹਿਲ ਪਹਿਲ ਆ ਗਈ। ਪੈਸਾ-ਪੈਸਾ ਕਰ ਕੇ ਕਮਾਈ ਹੋਈ ਦੌਲਤ ਸੇਠ ਖ਼ੁਸ਼ੀਆਂ ਵਿੱਚ ਉਡਾਉਣ ਲੱਗਾ। ਮੰਗਤਿਆਂ ਦੀਆਂ ਝੋਲੀਆਂ ਪੈਸਿਆਂ ਨਾਲ ਭਰ ਦਿੱਤੀਆਂ। ਭੁੱਖਿਆਂ ਵਾਸਤੇ ਸਦਾ-ਵਰਤ ਲੱਗ ਗਏ। ਵਧਾਈਆਂ ਦੇਣ ਵਾਲਿਆਂ ਨੂੰ ਮਿਠਿਆਈਆਂ ਵੰਡੀਆਂ ਗਈਆਂ।

ਕ਼ਾਕਾ ਡੇਢ ਮਹੀਨੇ ਦਾ ਹੋਇਆ, ਤਾਂ ਸੇਠ ਸੇਠਾਣੀ ਪੀਰ ਦੇ ਡੇਰੇ ਸੁਖਣਾ ਲਾਹੁਣ ਗਏ। ਮੁਰੀਦਾਂ ਵਿੱਚ ਮਿਠਿਆਈ ਵੰਡੀ ਗਈ। ਪੀਰ ਦੇ ਸਾਮ੍ਹਣੇ ਚੜ੍ਹਾਵਾ ਚੜ੍ਹਾਇਆ ਗਿਆ। ਉਸਦੇ ਪੈਰਾਂ ਵਿੱਚ ਕਾਕੇ ਨੂੰ ਲਿਟਾ ਕੇ ਸੇਠ ਸੇਠਾਣੀ ਨੇ ਹੱਥ ਜੋੜ ਕੇ ਕਿਹਾ, "ਹੇ ਰੇਖ ਵਿੱਚ ਮੇਖ ਮਾਰਨ ਵਾਲੇ ਪੀਰ ! ਇਹ ਤੁਹਾਡੀ ਅਮਾਨਤ ਹੈ।"

ਪੀਰ ਨੇ ਕਾਕੇ ਦੇ ਸਿਰ 'ਤੇ ਹੱਥ ਧਰ ਕੇ ਕਿਹਾ, "ਅੱਲਾਹ ਤੁਹਾਡੀ ਦੁਆ ਮਨਜ਼ੂਰ ਕਰੇਗਾ। ਅਜੇ ਤੁਹਾਡੇ ਘਰ ਦੋ ਪੁੱਤਰ ਹੋਣਗੇ। ਫਿਰ ਤੁਸੀਂ ਸਾਡਾ ਇਕਰਾਰ ਪੂਰਾ ਕਰਨਾ। ਇਹ ਕਾਕਾ ਸਾਡਾ ਹੈ।"

"ਇਹ ਕਾਕਾ ਹੀ ਨਹੀਂ, ਸਭ ਕੁਛ ਤੁਹਾਡਾ ਹੈ, ਸੱਚੇ ਸਾਈਂ ! ਤੁਹਾਡੀ ਮਿਹਰ ਦੇ ਆਸਰੇ ਨਾਲ ਹੀ ਸਾਡੀ ਦੁਨੀਆਂ ਵਸਦੀ ਹੈ।" ਕਹਿੰਦੇ ਹੋਏ ਮੱਥਾ ਟੇਕ ਕੇ ਸੇਠ ਸੇਠਾਣੀ ਘਰ ਨੂੰ ਚਲੇ ਗਏ।

ਉਸ ਤੋਂ ਛੋਟਾ ਲੜਕਾ ਹੋਰ ਤੇ ਉਸ ਤੋਂ ਛੋਟਾ ਇਕ ਹੋਰ ਹੋਇਆ। ਹਰ ਵਾਰ ਸੇਠ, ਫ਼ਕੀਰ ਦੇ ਚਰਨਾਂ 'ਤੇ ਮੱਥਾ ਟਿਕਾ ਕੇ ਲੈ ਗਿਆ। ਜਦ ਤਿੰਨੇ ਲੜਕੇ ਜ਼ਰਾ ਤਕੜੇ ਹੋ ਗਏ, ਤਾਂ ਪੂਰੀ ਸੁੱਖਣਾ ਲਾਹੁਣ ਦਾ ਸਮਾਂ ਆਇਆ। ਸੇਠ ਤੇ ਸੇਠਾਣੀ ਚੋਖਾ ਧਨ ਲੈ ਕੇ ਫ਼ਕੀਰ ਦੇ ਪਾਸ ਪਹੁੰਚੇ। ਗਲ ਵਿੱਚ ਪੱਲਾ ਪਾ ਕੇ ਸੇਠ ਨੇ ਇਉਂ ਬੇਨਤੀ ਕੀਤੀ :

## ਕਬਿੱਤ

ਸਮਾਂ ਪਾ ਕੇ ਸੇਠ ਘਰ ਦਿੱਤੇ ਰੱਬ ਤਿੰਨ ਪੁੱਤ,
ਚਾਵਾਂ ਨਾਲ ਵੱਡੇ ਕੀਤੇ ਲਾਡ ਕਈ ਲਡਾਇਕੇ
ਇਕ ਦਿਨ ਪੀਰ ਕੋਲ ਗਿਆ ਲੈ ਕੇ ਬੱਚਿਆਂ ਨੂੰ,
ਸੁੱਖਣਾ ਦੀ ਭੇਟ ਧਰੀ ਚਰਨਾਂ 'ਤੇ ਜਾਇਕੇ
ਕਹਿੰਦਾ : ਇਹ ਅਮਾਨਤ ਹੈ ਪੀਰ ਜੀ ਤੁਹਾਡੀ ਸਭੋ,
ਲੈ ਲਓ ਨਜ਼ਰਾਨਾ ਮੁੱਲ ਬਾਲਕੇ ਦਾ ਪਾਇਕੇ
ਤੁਸੀਂ ਲਵੋ ਦੱਖਣਾ, ਮੈਂ ਪੁੱਤਰਾਂ ਦਾ ਸੁੱਖ ਮਾਣਾਂ
ਕਰੋ ਜੋ ਹੁਕਮ, ਭੇਟਾ ਧਰਾ ਮੈਂ ਲਿਆਇਕੇ

ਸੇਠ ਨੇ ਵੱਡੇ ਲੜਕੇ ਨੂੰ ਪੀਰ ਦੇ ਚਰਨਾਂ ਵਿੱਚ ਲਿਟਾ ਕੇ ਬੇਨਤੀ ਕੀਤੀ, "ਲਉ ਪੀਰ ਜੀ ! ਆਪਣੀ ਅਮਾਨਤ ! ਤੇ ਇਹਦਾ ਮੁੱਲ ਦੱਸੋ, ਜੋ ਤਾਰ ਕੇ ਅਸੀਂ ਇਸ ਨੂੰ ਤੁਹਾਡੇ ਕੋਲੋਂ ਮੁੱਲ ਲੈ ਲਈਏ। ਸਾਡੀ ਹੈਸੀਅਤ ਮੁਤਾਬਕ ਮੁੱਲ ਦੱਸਣਾ, ਜੋ ਅਸੀਂ ਅਦਾ ਕਰ ਸਕੀਏ। ਉਂਞ ਇਹ ਸਾਰੀ ਉਮਰ ਤੁਹਾਡਾ ਹੀ ਰਹੇਗਾ। ਅਸੀਂ ਤਾਂ ਕਦੀ ਵੀ ਤੁਹਾਡਾ ਦੇਣ ਨਹੀਂ ਦੇ ਸਕਦੇ।"

ਓਦੋਂ ਹੀ ਨਹੀਂ, ਅਜੇ ਤਕ ਇਹ ਰਿਵਾਜ ਚਲਿਆ ਆਉਂਦਾ ਹੈ ਕਿ ਪੁੱਤਰ ਭੇਟਾ ਚੜ੍ਹਾ ਕੇ, ਉਹਦਾ ਮੁੱਲ ਪੁਆ ਕੇ ਰਕਮ ਤਾਰ ਕੇ, ਫਿਰ ਲੈ ਆਉਣਾ। ਕਈ ਥਾਈਂ ਤਾਂ ਇਹ ਵਹਿਮ ਹੱਦੋਂ ਵੱਧ ਗਿਆ ਹੈ। ਸਾਡੇ ਅਸਲੀ ਪਿੰਡ (ਕਾਦੀਵਿੰਡ*) ਦੇ ਕੋਲ ਇਕ ਨਗਰ ਕਤਲੂਹੀ ਸੀ। ਓਥੇ ਦੇਵੀ ਮਾਤਾ

---

*ਹੁਣ ਉਹ ਦੋਵੇਂ ਪਿੰਡ ਪਾਕਿਸਤਾਨ ਵਿੱਚ ਰਹਿ ਗਏ ਹਨ।

ਦਾ ਮੰਦਰ ਸੀ। ਛੋਟੀ ਮਾਤਾ ਦੇ ਮਰੀਜ਼ ਓਥੇ ਸੁਖਣਾ ਲਾਹੁਣ ਜਾਇਆ ਕਰਦੇ ਸਨ। ਇਕ ਵਾਰ ਇੱਕ ਸੇਠ ਨੇ ਆਪਣੀ ਇਸਤਰੀ ਓਸ ਮੰਦਰ 'ਤੇ ਚੜ੍ਹਾਵੇ ਵਜੋਂ ਚੜ੍ਹਾਈ। ਫਿਰ ਪੁਜਾਰੀ ਕੋਲੋਂ ਉਸ ਦਾ ਮੁੱਲ ਪੁਆਇਆ। ਉਸ ਪੰਜ ਸੌ ਰੁਪਇਆ ਮੰਗਿਆ। ਸੇਠ ਪੰਜ ਸੌ ਰੁਪਏ ਤਾਰ ਕੇ ਆਪਣੀ ਇਸਤਰੀ ਨੂੰ ਨਾਲ ਲੈ ਗਿਆ।

ਏਸੇ ਰਵਾਜ ਅਨੁਸਾਰ ਸੇਠ ਨੇ ਫ਼ਕੀਰ ਹਮਜ਼ਾ ਗ਼ੌਸ ਤੋਂ ਲੜਕੇ ਦਾ ਮੁੱਲ ਪੁੱਛਿਆ, ਪਰ ਪੀਰ ਮੁੱਲ ਨਹੀਂ, ਸਗੋਂ ਲੜਕਾ ਹੀ ਲੈਣਾ ਚਾਹੁੰਦਾ ਸੀ। ਪੈਸਿਆਂ ਦਾ ਨਾਂ ਸੁਣ ਕੇ ਉਹ ਜ਼ਰਾ ਗ਼ੁੱਸੇ ਨਾਲ ਬੋਲਿਆ :

## ਸਾਕਾ

ਬੋਲੇ ਅੱਗੋਂ ਪੀਰ ਜੀ ਕੁਛ ਰੋਹ ਵਿੱਚ ਆ ਕੇ
ਇਉਂ ਫ਼ੁਰਮਾਉਂਦੇ ਸੇਠ ਨੂੰ ਮੱਥੇ ਵੱਟ ਪਾ ਕੇ
ਚਾਹੁੰਦਾ ਏਂ ਕੰਮ ਕੱਢਣਾ ਗੱਲੀਂ ਪਰਚੱਾ ਕੇ
ਕਿਸ ਨੂੰ ਮੋਂਹਦੈਂ ਮੂਰਖਾ ! ਪੈਸੇ ਦਿਖਲੱਾ ਕੇ
ਪੁੱਤਰ ਦੇਣਾ ਮੰਨਿਆਂ ਤੂੰ ਕਸਮਾਂ ਖਾ ਕੇ
ਪੁੱਤਰ ਹੀ ਹੁਣ ਲਵਾਂਗਾ ਨਜ਼ਰਾਂ ਠੁਕਰੱਾ ਕੇ
ਕਰਸਾਂ ਉਸਨੂੰ ਬਾਲਕਾ ਵਿੱਚ ਸ਼ਰ੍ਹਾ ਲਿਆ ਕੇ
ਮੇਰੀ ਗੋਦੀ ਬਹੇਗਾ, ਮੇਰਾ ਅਖਵੱਾ ਕੇ

ਪਰਾਪਤੀ ਤੋਂ ਪਹਿਲਾਂ ਹੀ ਅਸੀਂ ਸ਼ੇਖ਼ ਚਿੱਲੀ ਵਾਂਗ ਆਪਣਾ ਮਨ ਬਣਾ ਲੈਂਦੇ ਹਾਂ। ਫਿਰ ਜਦ ਉਸ ਬਣਾਏ ਹੋਏ ਤਸੱਵਰ ਮੁਤਾਬਕ ਸਾਨੂੰ ਪਰਾਪਤੀ ਨਹੀਂ ਹੁੰਦੀ, ਤਾਂ ਅਸੀਂ ਦੁੱਖ ਪਰਤੀਤ ਕਰਦੇ ਹਾਂ।

ਏਥੇ ਵੀ ਦੁੱਖ ਤੇ ਵਿਘਨ ਦਾ ਵੱਡਾ ਕਾਰਨ ਇਹ ਸੀ। ਸੇਠ ਤੇ ਪੀਰ ਨੇ ਆਪੋ ਆਪਣੇ ਮਨ ਵੱਖ-ਵੱਖ ਬਣਾਏ ਹੋਏ ਸਨ। ਪੀਰ ਤਾਂ ਮੁੱਦਤ ਤੋਂ ਦਿਲ ਵਿੱਚ ਧਾਰੀ ਬੈਠਾ ਸੀ ਕਿ ਇਸ ਬੱਚੇ ਨੂੰ ਆਪਣਾ ਮੁਰੀਦ (ਚੇਲਾ-ਧਰਮ ਦਾ ਪੁੱਤਰ) ਬਣਾਵਾਂਗਾ, ਜੋ ਮੇਰੇ ਪਿੱਛੋਂ ਮੇਰੀ ਗੱਦੀ ਦਾ ਮਾਲਕ ਬਣੇਗਾ ਤੇ ਸੇਠ ਸਮਝੀ ਬੈਠਾ ਸੀ ਕਿ ਰਵਾਜ ਅਨੁਸਾਰ ਪੀਰ ਇਸ ਲੜਕੇ ਦਾ ਮੁੱਲ ਲੈ ਲਵੇਗਾ, ਜੋ ਉਹ ਮੰਗੇਗਾ, ਮੈਂ ਉਸ ਤੋਂ ਸੌ ਵੱਧ ਦੇ ਦਿਆਂਗਾ। ਏਥੇ ਵੱਖੋ-ਵੱਖ ਬਣਾਏ

ਹੋਏ ਮਨ ਝਗੜੇ ਦਾ ਕਾਰਨ ਬਣ ਗਏ। ਪੀਰ ਇਸ ਗੱਲ 'ਤੇ ਜ਼ਿੱਦ ਕਰ ਰਿਹਾ ਸੀ ਕਿ ਮੈਂ ਲੜਕਾ ਲੈਣਾ ਹੈ ਤੇ ਉਸਨੂੰ ਆਪਣੇ ਮਜ਼੍ਹਬ ਅਨੁਸਾਰ ਆਪਣਾ ਚੇਲਾ ਬਨਾਉਣਾ ਹੈ।

ਗੱਦੀ ਬੜੀ ਮੰਨਤਾਂ ਤੇ ਇੱਜ਼ਤ ਵਾਲੀ ਸੀ। ਜੇ ਕਦੇ ਮਜ਼੍ਹਬ ਦਾ ਵਖੇਵਾਂ ਨਾ ਹੁੰਦਾ, ਤਾਂ ਸ਼ਾਇਦ ਸੇਠ ਲੜਕਾ ਦੇਣਾ ਹੀ ਮੰਨ ਜਾਂਦਾ, ਪਰ ਇਹ ਹੁਣ ਉਹ ਕਿਸੇ ਕੀਮਤ 'ਤੇ ਵੀ ਮੰਨਣ ਨੂੰ ਤਿਆਰ ਨਹੀਂ ਸੀ। ਉਹਦਾ ਹਿੰਦੂ ਧਰਮ ਬਰਦਾਸ਼ਤ ਨਹੀਂ ਸੀ ਕਰਦਾ ਕਿ ਉਹਦੇ ਲੜਕੇ ਨੂੰ ਪੀਰ ਮੁਸਲਮਾਨ ਬਣਾ ਲਵੇ। ਇਸ ਵਾਸਤੇ ਉਹਨੇ ਲੜਕਾ ਦੇਣੋਂ ਸਾਫ਼ ਇਨਕਾਰ ਕਰ ਦਿੱਤਾ।

ਸੁਣ ਕੇ ਪੀਰ ਨੂੰ ਅੱਗ ਲੱਗ ਉਠੀ। ਉਹਨੇ ਸੇਠ ਦੀ ਭੇਟਾ ਠੁਕਰਾ ਦਿੱਤੀ ਤੇ ਧਮਕੀ ਦਿੰਦਿਆਂ ਕਿਹਾ ਕਿ ਜੇ ਸਿੱਧੀ ਤਰ੍ਹਾਂ ਨਹੀਂ, ਤਾਂ ਮੈਂ ਦੂੱਜੀ ਤਰ੍ਹਾਂ ਲੜਕਾ ਲੈ ਲਵਾਂਗਾ। ਏਸ ਧਮਕੀ ਦੀ ਪਰਵਾਹ ਨਾ ਕਰਦਾ ਹੋਇਆ ਸੇਠ ਲੜਕਿਆਂ ਨੂੰ ਨਾਲ ਲੈ ਕੇ ਘਰ ਨੂੰ ਚਲਾ ਗਿਆ। ਪੀਰ ਨੂੰ ਇਹ ਆਸ ਨਹੀਂ ਸੀ ਕਿ ਉਸਦੀ ਕਰਾਮਾਤੀ ਸ਼ਕਤੀ ਨੂੰ ਵੰਗਾਰ ਕੇ ਸੇਠ ਏਸ ਤਰ੍ਹਾਂ ਚਲਾ ਜਾਵੇਗਾ। ਉਹਦਾ ਸਾਰੀ ਉਮਰ ਦਾ ਜਨਤਾ 'ਤੇ ਜਮਾਇਆ ਹੋਇਆ ਰੁਅਬ ਏਸ ਤਰ੍ਹਾਂ ਮਿੱਟੀ ਵਿੱਚ ਮਿਲ ਰਿਹਾ ਸੀ। ਉਹ ਕ੍ਰੋਧ ਨਾਲ ਪਾਗ਼ਲ ਹੋ ਉਠਿਆ। ਉਸ ਦੀ ਹਾਲਤ ਉਸ ਵੇਲੇ ਕਿਆਸੋਂ ਬਾਹਰੀ ਸੀ। ਉਹ ਹੁਜਰੇ ਦੇ ਅੰਦਰ ਬਾਹਰ ਫਿਰਦਾ ਇਉਂ ਅੱਗ ਉਗਲ ਰਿਹਾ ਸੀ :

## ਵਾਰ

ਲੱਗੀ ਅੱਗ ਸਣ-ਕੱਪੜੀਂ ਫ਼ਕੀਰ ਨੂੰ,
ਲਹੂ ਅੱਖੀਆਂ ਦੇ ਵਿੱਚ ਗਿਆ ਆ
ਉਹਨੇ ਕਹਿਰ ਵਿੱਚ ਆ ਕੇ ਚੋਲਾ ਪਾੜਿਆ,
ਵਾਲ ਪੁੱਟਦਾ ਗ਼ੁਸੇ ਨਾਂ ਹੱਥ ਪਾ
ਫਿਰੇ ਹੁਜਰੇ 'ਚ ਭੌਂਦਾ ਵਾਂਗ ਪਾਗ਼ਲਾਂ,
ਰਿਹਾ ਚੇਲਿਆਂ ਦੇ ਤਾਈਂ ਧਮਕਾ
ਕਾਲੇ ਨਾਗ ਜਿਹਾ ਗ਼ੁੱਸਾ ਹੈ ਫ਼ਕੀਰ ਦਾ,
ਝੂਠੇ ਸੇਠ ਜੋ ਦਿੱਤਾ ਭੜਕਾ

ਪੀਰ ਮੈਨੂੰ ਵੀ ਕਿਸੇ ਨਹੀਂ ਆਖਣਾ,
ਜੇ ਨਾ ਧਰਤੀ ਦਿੱਤੀ ਉਲਟਾ
ਗ਼ਰਕ ਕਰਾਂਗਾ ਸਿਆਲਕੋਟ ਸ਼ਹਿਰ ਨੂੰ,
ਦੇਊਂ ਜੱਗ ਤੋਂ ਨਸ਼ਾਨ ਮਿਟਾ
ਯਾਦ ਰੱਖਣਗੇ ਮੇਰੀ ਕਰਾਮਾਤ ਨੂੰ,
ਐਸੀ ਝੂਠਿਆਂ ਨੂੰ ਦਿਆਂਗਾ ਸਜ਼ਾ
ਥੋੜਾ ਪਾ ਕੇ, ਬਹੁਤਾ ਮਾਣ ਕਰੇ 'ਸੀਤਲਾ'
ਭੁਲਣਹਾਰ ਆਦਮੀ ਦਾ ਇਹ ਸੁਭਾ

ਫ਼ਕੀਰ ਆਪਣੇ ਦਿਲ ਦੀ ਸ਼ਾਂਤੀ ਤੇ ਇਕਾਗਰਤਾ ਗੁਆ ਬੈਠਾ ਸੀ। ਉਹ ਆਪ ਮੁਹਾਰਾ ਕੜਕ ਰਿਹਾ ਸੀ, "ਸਭ ਕੁਛ ਖ਼ਤਮ ਕਰ ਦਿਆਂਗਾ। ਕੀ ਜਾਣੇਗਾ ਉਹ ਮੇਰੇ ਕਹਿਰ ਨੂੰ। ਜੇ ਮੈਂ ਪੁੱਤਰ ਦੇ ਸਕਦਾ ਹਾਂ, ਤਾਂ ਖੋਹ ਵੀ ਸਕਦਾ ਹਾਂ, ਪਰ ਇੱਕ ਉਸਨੂੰ ਸਜ਼ਾ ਦਿੱਤਿਆਂ ਮੇਰੇ ਅਪਮਾਨ ਦਾ ਬਦਲਾ ਨਹੀਂ ਮੁਕ ਸਕਦਾ। ਮੈਂ ਸਾਰਾ ਸ਼ਹਿਰ ਗ਼ਰਕ ਕਰ ਦਿਆਂਗਾ। ਜਿਸ ਸ਼ਹਿਰ ਵਿੱਚ ਐਹੋ ਜੇਹੇ ਝੂਠੇ ਆਦਮੀ ਵਸਦੇ ਹਨ, ਉਸ ਸ਼ਹਿਰ ਦਾ ਕੋਈ ਹੱਕ ਨਹੀਂ ਕਿ ਧਰਤੀ 'ਤੇ ਭਾਰ ਬਣ ਕੇ ਰਹੇ। ਅੱਗੇ ਲੋਕਾਂ ਨੇ ਮੇਰੀ ਰਹਿਮਤ ਵੇਖੀ ਹੈ, ਹੁਣ ਮੇਰਾ ਕਹਿਰ ਵੇਖਣਗੇ। ਮੈਂ ਤੱਕਾਂਗਾ, ਮੇਰੇ ਸਰਾਪ ਨੂੰ ਕੌਣ ਟਾਲ ਸਕਦਾ ਏ ?"

'ਸਰਾਪ' ਹੀ ਫ਼ਕੀਰ ਦੀ ਪੂੰਜੀ ਹੈ। ਮੇਰੇ ਦੇਸ ਦੇ ਰਿਸ਼ੀਆਂ ਫ਼ਕੀਰਾਂ ਦੀਆਂ ਕਥਾਵਾਂ ਤਾਂ ਸਰਾਪਾਂ ਨਾਲ ਭਰੀਆਂ ਪਈਆਂ ਹਨ। ਨਾ ਜਾਣਾ, ਭਜਨ ਬੰਦਗੀ ਦੀ ਇਹ ਉਲਟੀ ਤਾਸੀਰ ਕਿਉਂ ਹੈ। ਰੱਬ ਦੇ ਭਜਨ ਨਾਲ ਤਾਂ ਆਦਮੀ ਦੇ ਅੰਦਰ ਨਮਰਤਾ, ਸ਼ਾਂਤੀ, ਦਇਆ ਤੇ ਧਰਮ ਆਉਣਾ ਚਾਹੀਦਾ ਹੈ, ਪਰ ਆ ਜਾਂਦੀ ਹੈ ਕਠੋਰਤਾ, ਈਰਖਾ, ਦਵੈਤ ਤੇ ਵੈਰ। ਇਹਨਾਂ ਦੀ ਪੂਰਤੀ ਵਾਸਤੇ ਫ਼ਕੀਰ 'ਸਰਾਪ' ਦਾ ਹਥਿਆਰ ਹਰ ਵੇਲੇ ਸਾਣ ਚਾੜ੍ਹੀ ਰੱਖਦੇ ਹਨ। ਫ਼ਕੀਰ ਦਾ ਕੰਮ ਸੀ ਮਨੁੱਖਤਾ ਦੀ ਸੇਵਾ। ਉਹਨੇ ਕੰਮ ਫੜ ਲਿਆ ਆਪ ਨਿਕੰਮੇ ਰਹਿਣਾ, ਹੋਰਨਾਂ ਨੂੰ ਨਿਕੰਮੇ ਬਣਾਉਣਾ, ਕਾਮਿਆਂ ਨੂੰ 'ਵਰ' ਦਾ ਲਾਰਾ ਦੇ ਕੇ ਠੱਗਣਾ ਤੇ 'ਸਰਾਪ' ਦੀ ਧਮਕੀ ਦੇ ਕੇ ਸਾਧਾਰਨ ਜਨਤਾ ਉੱਤੇ ਰੁਅਬ ਪਾਉਣਾ।

ਹਮਜ਼ਾ ਗ਼ੌਂਸ ਬਾਰੇ ਵੀ ਇਹ ਖ਼ਬਰ ਸਾਰੇ ਸ਼ਹਿਰ ਵਿੱਚ ਖਿਲਰ ਗਈ ਕਿ ਉਹ ਸੇਠ ਨਾਲ ਨਾਰਾਜ਼ ਹੋ ਕੇ ਸਾਰੇ ਸ਼ਹਿਰ ਨੂੰ ਗ਼ਰਕ ਕਰਨ ਬਦਲੇ ਚਾਲੀ

ਦਿਨ ਦਾ ਛਿਲਾ ਕੱਟਣ ਦੀ ਤਿਆਰੀ ਕਰ ਰਿਹਾ ਹੈ। ਪੀਰ ਦੀਆਂ ਕਰਾਮਾਤਾਂ ਤੋਂ ਸਾਰਾ ਸ਼ਹਿਰ ਜਾਣੂ ਸੀ। ਸੋ ਸ਼ਹਿਰ ਵਾਸੀ ਡਰ ਦੇ ਮਾਰੇ ਕੰਬ ਉੱਠੇ। ਕੁਛ ਪਤਵੰਤੇ ਰਲ ਕੇ ਪੀਰ ਕੋਲ ਰਹਿਮ ਦੀ ਭਿਛਿਆ ਮੰਗਣ ਵਾਸਤੇ ਆਏ। ਬੜੀ ਨਮਰਤਾ ਨਾਲ ਪੀਰ ਦੇ ਚਰਨਾਂ 'ਤੇ ਸਿਰ ਧਰ ਕੇ ਉਹ ਇਉਂ ਅਰਦਾਸ ਕਰਨ ਲੱਗੇ :

## ਜੰਗਲਾ

ਰਲ ਕੇ ਕੁਛ ਪਤਵੰਤੇ ਸ਼ਹਿਰੀ, ਸ਼ਰਨ ਪੀਰ ਦੀ ਆਏ
ਮੂੰਹ ਵਿੱਚ ਘਾਹ, ਗਲ ਪੱਲੇ ਪਾ ਕੇ, ਚਰਨੀ ਸੀਸ ਝੁਕਾਏ
ਕਹਿੰਦੇ :—ਬਖ਼ਸ਼ੋ ਬਖ਼ਸ਼ਣਹਾਰੇ, ਰਹਿਮਤ ਚਿੱਤ ਵਸਾਏ
ਇਕ ਦੇ ਬਦਲੇ ਸ਼ਹਿਰ ਨਾ ਮਾਰੋ, ਕਹਿਰ ਨਾ ਝੱਲਿਆ ਜਾਏ।

ਸ਼ਹਿਰ ਦੇ ਬਹੁਤ ਸਾਰੇ ਪਤਵੰਤੇ ਪੀਰ ਦੇ ਚਰਨਾਂ 'ਤੇ ਅਰਜ਼ੋਈਆਂ ਕਰਦੇ ਰਹੇ। ਉਹਨਾਂ ਇਹ ਵੀ ਕਿਹਾ, "ਜੇ ਤੁਸੀਂ ਖਿਮਾਂ ਨਹੀਂ ਕਰਦੇ, ਤਾਂ ਜਿਸਦਾ ਗੁਨਾਹ ਹੈ, ਉਹਨੂੰ ਸਜ਼ਾ ਦਿਓ। ਇਕ ਦੇ ਨਾਲ ਸਾਰਿਆਂ ਨੂੰ ਨਾ ਮਾਰੋ। ਸਾਡਾ ਉਸਦੇ ਨਾਲ ਕੋਈ ਵਾਸਤਾ ਨਹੀਂ। ਅਸੀਂ ਉਸ ਨਾਲੋਂ ਸਾਰੇ ਸੰਬੰਧ ਤੋੜਨ ਵਾਸਤੇ ਤਿਆਰ ਹਾਂ। ਸਾਨੂੰ ਹੋਰ ਜੋ ਡੰਨ ਲਾਓ, ਅਸੀਂ ਝੱਲਣ ਨੂੰ ਤਿਆਰ ਹਾਂ, ਪਰ ਏਸ ਤਰ੍ਹਾਂ ਸਰਾਪ ਦੇ ਕੇ ਸਾਰਾ ਸ਼ਹਿਰ ਤਬਾਹ ਨਾ ਕਰੋ।"

ਕਹਿਰ ਵਿੱਚ ਆਇਆ ਹੋਇਆ ਪੀਰ ਹਮਜ਼ਾ ਗ਼ੌਸ ਕਦੋਂ ਕਿਸੇ ਦੀ ਕੋਈ ਗੱਲ ਮੰਨਣ ਵਾਸਤੇ ਤਿਆਰ ਸੀ ? ਉਹ ਅੱਗੋਂ ਬੜੇ ਕਰੋਧ ਨਾਲ ਬੋਲਿਆ :

## ਸਾਕਾ

ਬੋਲੇ ਅੱਗੋਂ ਪੀਰ ਜੀ ਇਉਂ ਬਚਨ ਕਰਾਰੇ
ਕਰ ਕੇ ਕੌਲ ਫ਼ਕੀਰ ਨਾਲ ਤੁਸੀਂ ਬਚਨੋ ਹਾਰੇ
ਬੇਈਮਾਨਾਂ ਝੂਠਿਆਂ ਇਕਰਾਰ ਵਿਸਾਰੇ
ਮੈਂ ਹੁਣ ਬਦਲਾ ਲਵਾਂਗਾ ਰੱਬ ਹੱਕ ਨਿਤਾਰੇ
ਗ਼ਰਕ ਕਰਾਂਗਾ ਸ਼ਹਿਰ ਨੂੰ ਵੇਖਣਗੇ ਸਾਰੇ
ਯਾਦ ਰੱਖੂ ਜੱਗ 'ਸੀਤਲਾ' ਫ਼ਕਰਾਂ ਦੇ ਕਾਰੇ

ਆਈ ਪਰ੍ਹੇ ਦੀ ਫ਼ਕੀਰ ਨੇ ਇਕ ਨਾ ਮੰਨੀ। ਉਹਨੇ ਸਭ ਦੀ ਨਿਰਾਦਰੀ ਕਰਕੇ ਮੋੜਿਆ। ਉਹ ਇਸ ਜ਼ਿਦ 'ਤੇ ਅੜਿਆ ਰਿਹਾ ਕਿ ਮੈਂ ਸਾਰਾ ਸ਼ਹਿਰ ਗ਼ਰਕ ਕਰ ਛੱਡਣਾ ਹੈ।

ਹਮਜ਼ਾ ਗ਼ੌਸ ਨੇ ਮੁਰੀਦਾਂ ਨੂੰ ਹੁਕਮ ਦਿੱਤਾ ਕਿ ਹੁਜਰੇ ਵਿੱਚ ਛਿਲੇ ਦਾ ਇੰਤਜ਼ਾਮ ਕਰੋ, ਮੈਂ ਸ਼ਹਿਰ ਗ਼ਰਕ ਕਰਨ ਵਾਸਤੇ ਚਾਲੀ ਦਿਨ ਦਾ ਛਿਲਾ ਕੱਟਾਂਗਾ। ਅਗਲੇ ਦਿਨ ਹੀ ਹੁਜਰੇ ਵਿੱਚ ਛਿਲੇ ਦਾ ਇੰਤਜ਼ਾਮ ਕਰ ਦਿੱਤਾ ਗਿਆ। ਮੁਰੀਦਾਂ ਨੂੰ ਪੱਕੀ ਹਦਾਇਤ ਕਰ ਕੇ ਕਿ ਕਿਸੇ ਕੀਮਤ 'ਤੇ ਵੀ ਮੈਨੂੰ ਛਿਲੇ ਵਿੱਚ ਨਾ ਬੁਲਾਇਆ ਜਾਵੇ, ਹਮਜ਼ਾ ਗ਼ੌਸ ਚਾਲੀਆ ਕੱਟਣ ਵਾਸਤੇ ਹੁਜਰੇ ਵਿੱਚ ਬੰਦ ਹੋ ਬੈਠਾ। ਅੰਦਰੋਂ ਬੂਹਾ ਬੰਦ ਕਰ ਕੇ ਉਹ ਰਾਤ ਦਿਨੇ ਸ਼ਹਿਰ ਗ਼ਰਕ ਕਰਨ ਬਦਲੇ ਤਪੱਸਿਆ ਕਰਨ ਲੱਗਾ।

ਇਸ ਖ਼ਬਰ ਨੇ ਸਾਰੇ ਸ਼ਹਿਰ ਵਿੱਚ ਹਲਚਲ ਮਚਾ ਦਿੱਤੀ। ਚਾਰ ਚੁਫੇਰੇ ਚੀਕ ਚਿਹਾੜਾ ਪੈ ਗਿਆ। ਕਈਆਂ ਘਰਾਂ ਵਿੱਚ ਚੁੱਲ੍ਹੇ 'ਚ ਅੱਗ ਤੱਕ ਨਾ ਬਲੀ।

ਗੁਰੂ ਨਾਨਕ ਦੇਵ ਜੀ ਉਸ ਵੇਲੇ ਭਾਈ ਲਾਲੋ ਕੋਲ ਸਨ। ਸਾਰੇ ਅੰਮ੍ਰਿਤ ਵੇਲੇ ਕੀਰਤਨ ਵਿੱਚ ਲੀਨ ਸਨ। ਭਾਈ ਮਰਦਾਨਾ ਰਬਾਬ ਵਜਾ ਰਿਹਾ ਸੀ। ਸਮਾਧੀ ਵਿੱਚ ਬੈਠਿਆਂ ਸਿਆਲਕੋਟ ਦੀ ਜਨਤਾ ਦੀ ਕੁਰਲਾਹਟ ਗੁਰੂ ਜੀ ਦੇ ਕੰਨਾਂ 'ਚ ਪਈ। ਹਜ਼ੂਰ ਨੇ ਨੇਤਰ ਖੋਲ੍ਹੇ ਤੇ ਭਾਈ ਲਾਲੋ ਨੂੰ ਸੰਬੋਧਨ ਕਰਕੇ ਇਉਂ ਫ਼ੁਰਮਾਉਣ ਲੱਗੇ :

## ਕਾਫ਼ੀ

ਬੋਲੇ ਗੁਰ ਨਾਨਕ ਨਿਰੰਕਾਰੀ,
ਤਕ ਦੁਨੀਆਂ ਦੀ ਚਾਲ ਵੇ ਲਾਲੋ !
ਮਰਦ ਬਚਨ ਤੋਂ ਡੋਲ ਖਲੋਤੇ,
ਡੋਲਿਆ ਅਰਸ਼ ਪਤਾਲ ਵੇ ਲਾਲੋ।
ਪੀਰ ਮੁਰੀਦਾਂ ਦੇ ਵਿੱਚ ਪੈ ਗਈ,
ਸ਼ਰਧਾ ਨਿਭੀ ਨਾ ਨਾਲ ਵੇ ਲਾਲੋ!
ਦਾਨੀ ਉਲਟੇ ਮੰਗਣ ਲੱਗ ਪਏ,
ਜਤੀ ਭਾਲਦੇ ਬਾਲ ਵੇ ਲਾਲੋ!

ਦੇਣ ਸਰਾਪ ਤਪੱਸਵੀ ਲੱਗ ਪਏ,
ਪਾਪੀਆਂ ਦਾ ਕੀ ਹਾਲ ਵੇ ਲਾਲੋ!
ਚੰਦਨ 'ਚੋਂ ਅੱਗ ਨਿਕਲਨ ਲੱਗ ਪਈ,
ਚੰਦ ਤਪ ਹੋਇਆ ਲਾਲ ਵੇ ਲਾਲੋ!
ਸੰਤਾਂ ਨੇ ਹੱਥ ਛੁਰੀਆਂ ਫੜੀਆਂ,
ਭਗਤ ਬਣੇ ਚੰਡਾਲ ਵੇ ਲਾਲੋ!
ਡੋਲ ਖਲੋਤੀ ਦੁਨੀਆਂ ਸਾਰੀ,
ਇਕ ਅਡੋਲ ਅਕਾਲ ਵੇ ਲਾਲੋ!

ਗੁਰੂ ਜੀ ਕਹਿੰਦੇ ਗਏ, "ਭਾਈ ਲਾਲੋ ! ਵੇਖ ਜ਼ਮਾਨੇ ਦੇ ਰੰਗ। ਸੰਤਾਂ ਫ਼ਕੀਰਾਂ ਨੇ ਦੁਨੀਆਂ 'ਤੇ ਸ਼ਾਂਤੀ ਵਰਤਾਉਣੀ ਸੀ, ਪਰ ਉਹ ਤਾਂ ਉਲਟੇ ਸਰਾਪ ਦੇਣ 'ਤੇ ਤੁੱਲ ਖਲੋਤੇ ਨੇ। ਸਿਆਲਕੋਟ ਦਾ ਹਮਜ਼ਾ ਗ਼ੌਸ ਫ਼ਕੀਰ 'ਵਰ' 'ਸਰਾਪਾਂ' ਦੇ ਹੇਰ ਫੇਰ ਵਿੱਚ ਪੈ ਗਿਆ ਹੈ। ਅਨੋਖੀ ਜ਼ਿੱਦ ਫੜੀ ਹੈ ਉਹਨੇ। ਉਹ ਇਕ ਦੇ ਗੁਨਾਹ ਬਦਲੇ ਸਾਰੇ ਸ਼ਹਿਰ ਨੂੰ ਗ਼ਰਕ ਕਰਨ ਵਾਸਤੇ ਛਿਲਾ ਮੱਲ ਬੈਠਾ ਹੈ। ਸਾਨੂੰ ਹੁਣ ਉਹਦੇ ਤੱਕ ਜ਼ਰੂਰ ਜਾਣਾ ਪੈਣਾ ਹੈ।"

ਫਿਰ ਹਜ਼ੂਰ ਮਰਦਾਨੇ ਨੂੰ ਸੰਬੋਧਨ ਕਰ ਕੇ ਬੋਲੇ, "ਭਾਈ ਮਰਦਾਨਾ ! ਤਿਆਰ ਹੋ। ਅਕਾਲ ਪੁਰਖ ਨੇ ਸਾਨੂੰ ਰੋਗੀਆਂ ਦਾ ਇਲਾਜ ਕਰਨ ਵਾਸਤੇ ਭੇਜਿਆ ਹੈ। ਚੱਲ, ਪਹਿਲਾਂ ਏਸ ਅਨੋਖੇ ਰੋਗੀ ਦਾ ਇਲਾਜ ਕਰੀਏ।"

ਹਜ਼ੂਰ ਮਰਦਾਨੇ ਨੂੰ ਲੈ ਕੇ ਸਿਆਲਕੋਟ ਨੂੰ ਤੁਰ ਪਏ। ਮੇਰੇ ਦਾਤਾ ਜੀ ਉਸ ਬੇਰੀ ਹੇਠਾਂ ਆ ਬੈਠੇ, ਜਿੱਥੇ ਅੱਜ-ਕੱਲ੍ਹ ਗੁਰਦੁਆਰਾ 'ਬੇਰ ਸਾਹਿਬ' ਮੌਜੂਦ ਹੈ। ਗੁਰੂ ਜੀ ਦਾ ਆਉਣਾ ਸੁਣ ਕੇ ਕੁਛ ਹੋਰ ਵੀ ਸ਼ਰਧਾਵਾਨ ਕੋਲ ਆ ਬੈਠੇ। ਉਹਨਾਂ ਪੀਰ ਹਮਜ਼ਾ ਗ਼ੌਸ ਦੀ ਸਾਰੀ ਕਹਾਣੀ ਸੁਣਾ ਕੇ ਗੁਰੂ ਮਹਾਰਾਜ ਕੋਲ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਦੀਨਾਂ ਅਨਾਥਾਂ ਦੀ ਸਹਾਇਤਾ ਕਰੋ। ਕੋਈ ਰੱਬ ਦਾ ਪਿਆਰਾ ਸ਼ਹਿਰ ਨੂੰ ਫ਼ਕੀਰ ਦੇ ਕਹਿਰ ਤੋਂ ਬਚਾਏ। ਤੁਸਾਂ ਵੀ ਦੁਖੀਆਂ ਦੀ ਬਾਂਹ ਨਾ ਫੜੀ, ਤਾਂ ਫਿਰ ਸਾਡਾ ਕੌਣ ਬਣੇਗਾ ?....।"

ਗੁਰੂ ਮਹਾਰਾਜ ਦਾ ਦਿਲ ਭਰ ਆਇਆ। ਹਜ਼ੂਰ ਬੋਲੇ, "ਭਾਈ ਮਰਦਾਨਾ! ਇਹਨਾਂ ਦੁਖੀਆਂ ਦੀ ਫ਼ਰਯਾਦ ਕਰਤਾਰ ਦੀ ਦਰਗਾਹ ਵਿੱਚ ਪੁਚਾਉਣੀ ਹੀ

ਪਵੇਗੀ। ਪਹਿਲਾਂ ਸਾਨੂੰ ਹਮਜ਼ਾ ਗ਼ੌਸ ਕੋਲ ਪੁੱਜ ਕੇ ਬੇਨਤੀ ਕਰਨੀ ਚਾਹੀਦੀ ਹੈ। ਜਾਹ, ਤੂੰ ਸਾਡਾ ਸੁਨੇਹਾ ਉਸ ਕੋਲ ਲੈ ਜਾ।"

## ਬੈਂਤ

ਜਾ ਕੇ ਆਖ ਮਰਦਾਨਿਆਂ ਪੀਰ ਤਾਈਂ,
ਐਨਾ ਕਹਿਰ ਕਮਾਵਣਾ ਠੀਕ ਨਾਹੀਂ
ਕਿਸੇ ਇੱਕ ਦੇ ਖ਼ਾਸ ਅਪਰਾਧ ਬਦਲੇ,
ਸਾਰੇ ਸ਼ਹਿਰ ਨੂੰ ਤਾਵਣਾ ਠੀਕ ਨਾਹੀਂ
ਪੈ ਕੇ ਛਿੱਥਿਆਂ ਨਿੱਕੀ ਜੇਹੀ ਗੱਲ ਉਤੋਂ
ਕਰਾਮਾਤ ਵਿਖਾਵਣਾ ਠੀਕ ਨਾਹੀਂ
ਕਰਾਮਾਤ ਸਭ ਤੋਂ ਵੱਡੀ 'ਖਿਮਾ ਕਰਨਾ'
ਇਹ ਅਸੂਲ ਭੁਲਾਵਣਾ ਠੀਕ ਨਾਹੀਂ
ਪਹਿਲਾ ਧਰਮ ਫ਼ਕੀਰ ਦਾ ਸ਼ਾਂਤ ਰਹਿਣਾ,
ਤਾਂ ਫਿਰ ਕ੍ਰੋਧ ਵਿੱਚ ਆਵਣਾ ਠੀਕ ਨਾਹੀਂ
ਭਗਤ ਰੱਬ ਦੇ ਰਜ਼ਾ ਵਿੱਚ ਰਹਿਣ ਰਾਜ਼ੀ,
ਰੱਬੀ ਰਜ਼ਾ ਉਲਟਾਵਣਾ ਠੀਕ ਨਾਹੀਂ
ਪਾ ਕੇ ਦਾਤ ਦਾਤਾਰ ਨੂੰ ਯਾਦ ਰੱਖੀਏ,
ਉਲਝ ਦਾਤਾਂ ਵਿੱਚ ਜਾਵਣਾ ਠੀਕ ਨਾਹੀਂ
ਬਖ਼ਸ਼ਣਹਾਰ ਦੇ ਹੱਥ ਸਭ ਸ਼ਕਤੀਆਂ ਨੇ,
ਅਪਣਾ ਬਲ ਅਜ਼ਮਾਵਣਾ ਠੀਕ ਨਾਹੀਂ

ਗੁਰੂ ਜੀ ਦੀ ਆਗਿਆ ਪਾ ਕੇ ਮਰਦਾਨਾ ਹਮਜ਼ਾ ਗ਼ੌਸ ਦੇ ਡੇਰੇ ਜਾ ਪੁੱਜਾ। ਉਹਨੇ ਬੜਾ ਯਤਨ ਕੀਤਾ ਪੀਰ ਨੂੰ ਮਿਲਣ ਦਾ, ਪਰ ਉਹਦੇ ਮੁਰੀਦਾਂ ਨੇ ਮਰਦਾਨੇ ਨੂੰ ਹੁਜਰੇ ਦੇ ਨੇੜੇ ਨਾ ਪੁੱਜਣ ਦਿੱਤਾ। ਮਰਦਾਨਾ ਗੁਰੂ ਜੀ ਦੀ ਅਜ਼ਮਤ ਦੱਸ ਕੇ ਮੁਰੀਦਾਂ ਨੂੰ ਸਮਝੱਾ ਰਿਹਾ, ਪਰ ਉਹਨਾਂ ਉੱਤੇ ਕੋਈ ਅਸਰ ਨਾ ਹੋਇਆ। ਉਹਨਾਂ ਉਲਟਾ ਅੱਗੋਂ ਬੁਰਾ ਭਲਾ ਕਹਿ ਕੇ ਮਰਦਾਨੇ ਨੂੰ ਮੋੜ ਦਿੱਤਾ। ਨਿਰਾਸ ਹੋ ਕੇ ਮਰਦਾਨਾ ਵਾਪਸ ਆ ਗਿਆ। ਉਹਨੇ ਹਜ਼ੂਰ ਦੇ ਸਾਮ੍ਹਣੇ ਸਿਰ ਝੁਕਾ ਇਉਂ ਬੇਨਤੀ ਕੀਤੀ :

# ਜੰਗਲਾ

ਵਾਪਸ ਆਣ ਕਿਹਾ ਮਰਦਾਨੇ, ਐ ਸਤਿਗੁਰ ਨਿਰੰਕਾਰੀ
ਮੰਨੀ ਨਹੀਂ ਮੁਰੀਦਾਂ ਮੇਰੀ, ਆਖ ਰਿਹਾ ਲੱਖ ਵਾਰੀ
ਦਇਆ ਧਰਮ ਤੋਂ ਸੱਖਣੇ ਸਾਰੇ, ਡਾਢੇ ਹਨ ਹੰਕਾਰੀ
ਮਿਹਰ ਕਰੋ ਤੇ ਆਪੇ ਬਖ਼ਸ਼ੋ, ਪਰਜਾ ਦੁਖੀ ਵਿਚਾਰੀ

ਗੁਰੂ ਜੀ ਕੋਲ ਬੈਠੇ ਲੋਕ ਇਹ ਸੁਣ ਕੇ ਨਿਰਾਸਤਾ ਦੇ ਖੂਹ ਵਿੱਚ ਡੁੱਬ ਗਏ। ਉਹ ਦਿਲ ਵਿੱਚ ਆਸ ਬੱਧੀ ਬੈਠੇ ਸਨ ਕਿ ਸ਼ਾਇਦ ਗੁਰੂ ਜੀ ਦੀ ਮੰਨ ਕੇ ਹਮਜ਼ਾ ਗ਼ੌਸ ਛਿਲਾ ਛੱਡ ਦੇਵੇਗਾ ਪਰ ਹੁਣ ਤਾਂ ਇਹ ਉਮੀਦ ਵੀ ਟੁੱਟ ਗਈ। ਗੁਰੂ ਜੀ ਦੇ ਚਰਨਾਂ 'ਤੇ ਢਹਿ ਕੇ ਵਾਸਤੇ ਪਾਉਣ ਲੱਗੇ। ਮਰਦਾਨੇ ਵੀ ਕੋਲੋਂ ਬੇਨਤੀ ਕੀਤੀ, "ਸੱਚੇ ਪਾਤਸ਼ਾਹ । ਜਿਵੇਂ ਜਾਣੋ, ਹੁਣ ਇਹਨਾਂ ਦੀ ਸਹਾਇਤਾ ਕਰੋ। ਜਿਨ੍ਹਾਂ ਦੀ ਚਿੰਤਾ ਵਿੱਚ ਓਥੋਂ ਚੱਲ ਕੇ ਏਥੇ ਆਏ ਓ, ਉਹਨਾਂ ਦੀ ਚਿੰਤਾ ਹੁਣ ਛੇਤੀ ਹਰੋ। ਦੁਖੀਆਂ ਦੇ ਦੁੱਖ ਹਰਨ ਬਦਲੇ ਹੀ ਨਿਰੰਕਾਰ ਨੇ ਆਪ ਨੂੰ ਭੇਜਿਆ ਹੈ। ਜੇ ਤੁਸੀਂ ਬਾਂਹ ਨਾ ਫੜੋਗੇ, ਤਾਂ ਹੋਰ ਇਹ ਨਿਮਾਣੇ ਕਿੱਥੇ ਜਾਣਗੇ ? ਮਿਹਰ ਕਰੋ, ਮਿਹਰਾਂ ਦੇ ਮਾਲਕ। ਛੇਤੀ ਕਸ਼ਟ ਹਰੋ।"

ਸਤਿਗੁਰ ਬੜੀ ਧੀਰਜ ਨਾਲ ਬੋਲੇ, "ਭਾਈ ਮਰਦਾਨਾ ! ਅਸੀਂ ਚਾਹੁੰਦੇ ਸਾਂ ਕਿ ਪੀਰ ਹਮਜ਼ਾ ਗ਼ੌਸ ਹੀ ਦਇਆ ਦੇ ਘਰ ਆ ਕੇ ਇਹਨਾਂ 'ਤੇ ਮਿਹਰ ਕਰਦਾ, ਪਰ ਜੇ ਉਹ ਜ਼ਿੱਦ ਤੋਂ ਨਹੀਂ ਟਲਦਾ, ਤਾਂ ਇਹਨਾਂ ਦੀ ਤਾਂ ਮੁਸ਼ਕਲ ਹੱਲ ਕਰਨੀ ਹੀ ਪਵੇਗੀ। ਜਾਹ, ਤੂੰ ਹੁਜਰੇ ਦੇ ਨੇੜੇ ਖਲੋ ਕੇ ਉੱਚੀ ਸਾਰੀ ਕਹਿ ਆ ਕਿ ਅੱਜ ਦੁਪਹਿਰ ਨੂੰ ਤੇਰਾ ਛਿਲਾ ਟੁੱਟ ਜਾਵੇਗਾ। ਏਨਾ ਉੱਚਾ ਕਹੀਂ ਕਿ ਹਮਜ਼ਾ ਗ਼ੌਸ ਦੇ ਕੰਨਾਂ ਤੱਕ ਆਵਾਜ਼ ਪਹੁੰਚ ਜਾਵੇ।"

ਹੁਕਮ ਪਾ ਕੇ ਮਰਦਾਨਾ ਫੇਰ ਤੁਰ ਪਿਆ। ਵੇਖ ਕੇ ਪੀਰ ਦੇ ਮੁਰੀਦਾਂ ਨੇ ਉਸਦਾ ਰਾਹ ਰੋਕ ਲਿਆ। ਮਰਦਾਨੇ ਨੇ ਬੜੀ ਨਮਰਤਾ ਨਾਲ ਕਿਹਾ, "ਜਿੱਥੇ ਪੀਰ ਜੀ ਬੈਠੇ ਤਪ ਕਰ ਰਹੇ ਨੇ, ਮੈਨੂੰ ਉਸ ਥਾਂ ਦੇ ਦਰਸ਼ਨ ਕਰਾ ਦਿਉ।"

ਭੋਲੇ ਮੁਰੀਦ ਉਸ ਹੁਜਰੇ ਕੋਲ ਲੈ ਜਾ ਕੇ ਇਸ਼ਾਰੇ ਨਾਲ ਕਹਿਣ ਲੱਗੇ, "ਇਸਦੇ ਅੰਦਰ ਸਾਡੇ ਜ਼ਾਹਰੇ ਪੀਰ ਬੈਠੇ ਛਿਲਾ ਕੱਟ ਰਹੇ ਹਨ। ਤੂੰ ਬਾਹਰੋਂ ਹੀ ਨਮਸਕਾਰ ਕਰ ਲੈ, ਉੱਚੀ ਕੁਛ ਨਾ ਬੋਲੀਂ।"

ਮਰਦਾਨਾ ਨਮਸਕਾਰ ਕਰਨ ਵਾਸਤੇ ਨਹੀਂ, ਆਪਣੇ ਮਾਲਕ ਦਾ ਹੁਕਮ ਸੁਨਾਉਣ ਵਾਸਤੇ ਆਇਆ ਸੀ। ਉਹਨੇ ਬੂਹੇ ਕੋਲ ਖਲੋ ਕੇ ਸਾਰੇ ਜ਼ੋਰ ਨਾਲ ਕਿਹਾ, "ਸਾਈਂ ਹਮਜ਼ਾ ਗ਼ੌਸ ! ਸੁਣ, ਮੇਰੇ ਗੁਰੂ ਨਾਨਕ ਨਿਰੰਕਾਰੀ ਦਾ ਹੁਕਮ। ਅੱਜ ਦੁਪਹਿਰ ਤੱਕ ਤੇਰਾ ਛਿਲਾ ਟੁੱਟ ਜਾਵੇਗਾ।"

ਮੁਰੀਦ ਆਪਣੇ ਪੀਰ ਤੋਂ ਡਰਦੇ ਮਰਦਾਨੇ ਨਾਲ ਖ਼ਫ਼ਾ ਹੋਣ ਲੱਗੇ। ਮਰਦਾਨੇ ਨੇ ਅੱਗੋਂ ਬੜੀ ਨਮਰਤਾ ਨਾਲ ਕਿਹਾ, "ਮੇਰੇ ਪਿਆਰਿਓ! ਗੁੱਸੇ ਨਾ ਹੋਵੋ। ਮੈਂ ਤਾਂ ਆਪਣੇ ਮਾਲਕ ਦੇ ਹੁਕਮ ਦੀ ਪਾਲਣਾ ਕੀਤੀ ਹੈ। ਜਦ ਸ਼ਾਮ ਨੂੰ ਤੁਸੀਂ ਆਪਣੇ ਪੀਰ ਨਾਲ ਮੇਰੇ ਗੁਰੂ ਦੇ ਚਰਨਾਂ ਵਿੱਚ ਹਾਜ਼ਰ ਹੋਵੋਗੇ ਤਾਂ, ਮੈਂ ਤੁਹਾਡੀ ਕਲਿਆਣ ਵਾਸਤੇ ਜ਼ਰੂਰ ਅਰਦਾਸ ਕਰਾਂਗਾ।"

ਮਰਦਾਨਾ ਵਾਪਸ ਆ ਗਿਆ। ਪੀਰ ਤੇ ਮੁਰੀਦਾਂ ਦੇ ਅੰਦਰ ਬੜੀ ਘਬਰਾਹਟ ਪੈਦਾ ਹੋ ਗਈ।

"ਦੁਪਹਿਰ ਨੂੰ ਛਿਲਾ ਟੁੱਟ ਜਾਵੇਗਾ।"

ਇਹ ਵਾਕ ਪੀਰ ਦੇ ਕੰਨਾਂ ਵਿੱਚ ਗੂੰਜਣ ਲੱਗੇ। ਘਬਰਾਇਆ ਹੋਇਆ ਪੀਰ ਹੁਜਰੇ ਦੇ ਅੰਦਰ ਟਹਿਲਣ ਲੱਗਾ। ਉਹਦੀ ਸੁਰਤ ਅਸਲੀ ਨਸ਼ਾਨਿਉਂ ਉੱਕ ਗਈ। ਉਹ ਚਿੰਤਾ ਵਿੱਚ ਡੁੱਬਾ ਦੁਪਹਿਰ ਦੀ ਉਡੀਕ ਕਰਨ ਲੱਗਾ।

## ਗੱਡੀ

ਕਹਿਰ ਭਰਿਆ ਫ਼ਕੀਰ ਵਿੱਚ ਹੁਜਰੇ,
ਬੈਠਾ ਮਾਲਾ ਫੇਰ ਰਿਹਾ
ਦਿਲ ਭਾਂਬੜ ਕਰੋਧ ਦਾ ਭੜਕੇ,
ਅੱਖੀਆਂ ਨੇ ਲੰਬਾਂ ਛਡੀਆਂ
ਦਇਆ, ਧੀਰਜ ਕਨਾਰਾ ਕੀਤਾ,
ਈਰਖ਼ਾ ਨੇ ਮੱਲੀ ਆਤਮਾ
ਕਹਿੰਦਾ :—'ਸ਼ਹਿਰ ਗ਼ਰਕ ਕਰ ਉਠਣਾ
ਵੇਖੂ ਮੇਰੇ ਹੱਥ ਦੁਨੀਆਂ'
ਜਦੋਂ ਹੁਕਮ ਸੁਣਾਇਆ ਮਰਦਾਨੇ,
ਸਤਿਗੁਰ ਨਾਨਕ ਦਾ

'ਛਿਲਾ ਟੁੱਟ ਜੂ ਦੁਪਹਿਰ ਨੂੰ ਤੇਰਾ,
ਪੀਰਾ ਵੱਡੇ ਮਾਣ ਵਾਲਿਆ'
ਦਿਲ ਡੋਲਿਆ ਫ਼ਕੀਰ ਦਾ ਸੁਣ ਕੇ,
ਕੰਬ ਗਈ ਕਰਾਮਾਤ ਵੀ
ਸੋਚੇ : 'ਕੌਣ ਵਲੀ ਕੋਈ ਆਇਆ,
ਮੈਥੋਂ ਨਜ਼ਦੀਕੀ ਰੱਬ ਦਾ'
ਏਸ ਸੋਚ 'ਚ ਸਮਾਂ ਕੁਝ ਬੀਤਿਆ,
ਵੱਜ ਗਈ ਦੁਪਹਿਰ ਓਧਰੋਂ
ਪਿਆ ਜ਼ੋਰ ਦੀ ਧਮਾਕਾ, ਧੌਲ ਕੰਬਿਆ,
ਹੁਜਰੇ ਦੀ ਛੱਤ ਪਾਟ ਗਈ
ਬਾਹਰ ਭੱਜਿਆ ਫ਼ਕੀਰ ਡਾਡਾਂ ਮਾਰਕੇ,
ਛਿਲਾ ਅਧਵਾਟੇ ਛੱਡ ਕੇ
ਗੱਲ ਦੱਸੀ ਜਾਂ ਮੁਰੀਦਾਂ ਸਤਿਗੁਰ ਦੀ,
ਭੇਤ ਸਾਰਾ ਸਮਝ ਗਿਆ
ਕਹਿੰਦਾ : 'ਉਹ ਅਵਤਾਰ ਕੋਈ ਰੱਬ ਦਾ
ਚੱਲੋ, ਉਹਦੇ ਪੈਰ ਪੂਜੀਏ'
ਚੇਲੇ ਬਾਲਕੇ ਨਾਲ ਲੈ ਸਾਰੇ,
ਚਰਨਾਂ 'ਤੇ ਜਾ ਡਿੱਗਿਆ
ਕਹਿੰਦਾ, 'ਬਖ਼ਸ਼ ਲਵੋ ਗੁਰ ਮੇਰੇ,
ਭੁੱਲਾਂ ਅਪਰਾਧੀਆਂ ਦੀਆਂ' ਪਿਆਰਿਆ! ਪਿਆਰਿਆ!
ਘਰ ਜਾ ਜਾ ਰੋਗੀਆਂ ਨੂੰ ਗੁਰਾਂ ਤਾਰਿਆ।

ਸੂਰਜ ਸਿਰ 'ਤੇ ਆ ਗਿਆ। ਇਕੋ ਵਾਰ ਜ਼ੋਰ ਦੀ ਧਮਾਕਾ ਪਿਆ ਤੇ ਹੁਜਰੇ ਦੀ ਛੱਤ ਪਾਟ ਗਈ। ਵਾਜ ਏਨੀ ਭਿਆਨਕ ਸੀ ਕਿ ਅੰਦਰ ਬੈਠਾ ਪੀਰ ਤੇ ਬਾਹਰਲੇ ਮੁਰੀਦ ਸੁਣ ਕੇ ਕੰਬ ਗਏ। ਛੱਤ ਪਾਟਣ ਨਾਲ ਉਤੋਂ ਚਾਨਣ ਵੀ ਆਉਣ ਲੱਗ ਪਿਆ। ਪੀਰ ਨੇ ਸਮਝਿਆ ਕਿ ਸ਼ਹਿਰ ਗ਼ਰਕ ਹੋ ਗਿਆ ਹੈ। ਨਾਲ ਹੀ ਉਸਨੂੰ ਛੱਤ ਡਿਗਦੀ ਭਾਸੀ। ਉਹ ਚੀਕਾਂ ਮਾਰਦਾ ਬੂਹੇ ਖੋਲ੍ਹ ਕੇ ਬਾਹਰ ਨੂੰ ਭੱਜ ਉਠਿਆ। ਅੱਗੇ ਮੁਰੀਦ ਹੱਥ ਬੱਧੀ ਖਲੋ ਕੰਬ ਰਹੇ

ਸਨ। ਪੀਰ ਨੇ ਆਉਂਦਿਆਂ ਹੀ ਘਬਰਾਈ ਹੋਈ ਵਾਜ ਵਿੱਚ ਪੁੱਛਿਆ, "ਸ਼ਹਿਰ ਗ਼ਰਕ ਹੋ ਗਿਆ ?"

ਕੰਬਦਿਆਂ-ਕੰਬਦਿਆਂ ਅੱਗੋਂ ਮੁਰੀਦਾਂ ਨੇ ਉੱਤਰ ਦਿੱਤਾ, "ਪੀਰ ਜੀ ! ਸ਼ਹਿਰ ਦਾ ਤਾਂ ਪੱਤਾ ਵੀ ਨਹੀਂ ਹਿੱਲਿਆ। ਹਾਂ, ਤੁਹਾਡੇ ਹੁਜਰੇ ਦੀ ਛੱਤ ਪਾਟ ਗਈ ਹੈ। ਇਹ ਡਰਾਉਣੀ ਅਵਾਜ਼ ਇਥੋਂ ਹੀ ਆਈ ਹੈ। ਤੁਹਾਡਾ ਛਿਲਾ ਅਧੂਰਾ ਹੀ ਟੁੱਟ ਗਿਆ ਹੈ ।"

"ਸ਼ਹਿਰ ਦਾ ਕੁਛ ਨਹੀਂ ਵਿਗੜਿਆ?" ਪੀਰ ਨੇ ਚਿੰਤਾ ਭਰੀ ਵਾਜ ਵਿੱਚ ਪੁੱਛਿਆ। "ਤੇ ਮੇਰਾ ਛਿਲਾ ਅਧੂਰਾ ਟੁੱਟ ਗਿਆ ? ਉਹ ਕੌਣ ਸੀ ਜਿਸ ਨੇ ਮੈਨੂੰ ਸਵੇਰੇ ਕਿਹਾ ਸੀ ਕਿ ਦੁਪਹਿਰ ਨੂੰ ਛਿਲਾ ਟੁੱਟ ਜਾਏਗਾ।"

ਮੁਰੀਦਾਂ ਨੇ ਹੱਥ ਜੋੜ ਕੇ ਸਾਰੀ ਵਾਰਤਾ ਸੁਣਾ ਦਿੱਤੀ, "ਉਹ ਗੁਰੂ ਨਾਨਕ ਤਪੇ ਦਾ ਸੇਵਾਦਾਰ ਮਰਦਾਨਾ ਸੀ। ਪਹਿਲਾਂ ਉਹ ਆਪਣੇ ਮਾਲਕ ਦਾ ਹੁਕਮ ਲੈ ਕੇ ਆਇਆ ਕਿ ਪੀਰ ਲੋਕਾਂ 'ਤੇ ਰਹਿਮ ਕਰ ਕੇ ਛਿਲਾ ਛੱਡ ਦੇਵੇ ਪਰ ਅਸਾਂ ਤੁਹਾਥੋਂ ਡਰਦਿਆਂ ਉਹਦੀ ਇਕ ਵੀ ਨਾ ਸੁਣੀ। ਉਹ ਫੇਰ ਦੂਜੀ ਵਾਰ ਆਇਆ ਤੇ ਹੁਜਰੇ ਕੋਲ ਖਲੋ ਕੇ ਕਹਿ ਗਿਆ ਕਿ ਦੁਪਹਿਰੇ ਛਿਲਾ ਟੁੱਟ ਜਾਏਗਾ। ਸੋ ਹੁਣ ਦੁਪਹਿਰ ਹੋਈ ਹੈ, ਤੇ....।"

ਕੁਛ ਚਿਰ ਪੀਰ ਨੀਂਵੀਂ ਪਾਈ ਸੋਚਦਾ ਰਿਹਾ। ਫਿਰ ਉਹਨੇ ਸਿਰ ਉੱਚਾ ਕਰਕੇ ਬੜੀ ਗੰਭੀਰ ਸੁਰ ਵਿੱਚ ਕਿਹਾ, "ਨਾਨਕ ਤਪਾ! ਉਹ ਪੀਰਾਂ ਦਾ ਪੀਰ ਨਾਨਕ। ਉਹ ਸੱਚਾ ਅਵਤਾਰ ਹੈ। ਸਿਆਲ ਕੋਟੀਆਂ ਨੇ ਸਾਥੋਂ ਵੱਡੇ ਦੀ ਮਦਦ ਹਾਸਲ ਕਰ ਲਈ ਹੈ। ਹੁਣ ਅਸੀਂ ਉਹਨਾਂ ਦਾ ਕੁਝ ਨਹੀਂ ਵਿਗਾੜ ਸਕਦੇ। ਚੱਲੋ, ਉਸ ਗੁਰੂ ਨਾਨਕ ਦੇ ਚਰਨਾਂ ਵਿੱਚ ਚੱਲੀਏ। ਸਾਰੇ ਤਿਆਰ ਹੋ ਜਾਓ।"

'ਪੀਰ ਦਾ ਛਿਲਾ ਟੁੱਟ ਗਿਆ।' ਇਹ ਖ਼ਬਰ ਜੰਗਲ ਦੀ ਅੱਗ ਵਾਂਗ ਸਾਰੇ ਸ਼ਹਿਰ ਵਿੱਚ ਖਿਲਰ ਗਈ। 'ਗੁਰੂ ਨਾਨਕ ਨੇ ਸਾਰੇ ਸ਼ਹਿਰ ਨੂੰ ਬਚਾ ਲਿਆ।' 'ਦੁਖੀਆਂ ਦੀ ਫ਼ਰਯਾਦ ਸੁਣ ਕੇ ਉਹ ਰੱਬੀ ਅਵਤਾਰ ਬਹੁੜ ਪਿਆ।' 'ਮਾਰਨ ਵਾਲੇ ਨਾਲੋਂ ਰੱਖਣ ਵਾਲਾ ਡਾਢਾ ਏ।' 'ਜੇ ਗੁਰੂ ਨਾਨਕ ਨਾ ਬਹੁੜਦਾ, ਤਾਂ ਸਾਡਾ ਕੀ ਹਾਲ ਹੁੰਦਾ ?' ਇਤਆਦਿ, ਕਈ ਗੱਲਾਂ ਕਰਦੇ ਲੋਕ ਸ਼ਹਿਰ ਛੱਡ ਕੇ ਗੁਰੂ ਨਾਨਕ ਦੇ ਦਰਸ਼ਨ ਕਰਨ ਵਾਸਤੇ ਵਹੀਰ ਪਾਈ ਚਲੇ ਆਉਂਦੇ ਸਨ। ਉਸ ਭਾਗਾਂ ਵਾਲੀ ਬੇਰੀ ਦੇ ਉਦਾਲੇ ਸ਼ਰਧਾਲੂਆਂ ਦਾ ਮੇਲਾ ਲੱਗ ਗਿਆ। ਏਨੇ ਨੂੰ

ਪੀਰ ਹਮਜ਼ਾ ਗ਼ੌਸ ਵੀ ਸਣੇ ਮੁਰੀਦਾਂ ਹਜ਼ੂਰ ਦੇ ਚਰਨਾਂ 'ਤੇ ਆ ਡਿੱਗਾ। ਸਿਆਲ ਕੋਟੀਆਂ ਦੀ ਭੀੜ ਵੱਲ ਵੇਖ ਕੇ ਪੀਰ ਦੇ ਮੱਥੇ 'ਤੇ ਗ਼ੁੱਸੇ ਨਾਲ ਤਿਊੜੀਆਂ ਪੈ ਗਈਆਂ। ਏਨੇ ਨੂੰ ਹਜ਼ੂਰ ਦੇ ਨੇਤਰ ਖੁੱਲ੍ਹੇ। ਉਹਨਾਂ 'ਸਤਿ ਕਰਤਾਰ' ਕਹਿ ਕੇ ਚੁਫੇਰੇ ਤਕਿਆ। ਫਿਰ ਪੀਰ ਨੂੰ ਸੰਬੋਧਨ ਕਰ ਕੇ ਮਹਾਰਾਜ ਬੋਲੇ, "ਆ ਗਏ ਅੱਲਾਹ ਦੇ ਪਿਆਰੇ !"

ਪੀਰ ਨੇ ਫਿਰ ਸਿਰ ਝੁਕਾਅ ਕੇ ਬੜੀ ਨਮਰਤਾ ਨਾਲ ਕਿਹਾ, "ਹਾਜ਼ਰ ਹੋ ਗਿਆ ਹਾਂ, ਮੇਰੇ ਮਾਲਕ ! ਇਹਨਾਂ ਝੂਠੇ ਦੁਨੀਆਂਦਾਰਾਂ ਦੀ ਸ਼ਿਕਾਇਤ ਲੈ ਕੇ ਤੇਰੇ ਦਰਬਾਰ ਹਾਜ਼ਰ ਹੋਇਆ ਹਾਂ।"

ਹਜ਼ੂਰ ਓਸੇ ਰੰਗ ਵਿੱਚ ਬੋਲੇ, "ਝੂਠ ਮਾਰਨਾ ਤੇ ਬਚਨੋਂ ਹਾਰਨਾ ਪਾਪ ਹੈ। ਦੁਨੀਆਂਦਾਰ ਸਦਾ ਭੁੱਲਾਂ ਕਰਦੇ ਰਹਿੰਦੇ ਹਨ। ਇਹ ਭੁੱਲਣਹਾਰ ਹਨ, ਅਗਿਆਨੀ ਹਨ, ਪਰ ਜੇ ਗਿਆਨਵਾਨ ਵੀ ਗੁਨਾਹ ਦੇ ਬਦਲੇ ਵਿੱਚ ਗੁਨਾਹ ਕਰਨ 'ਤੇ ਤੁੱਲ ਪਵੇ, ਤਾਂ ਫੇਰ।"

"ਪੜਿਆ ਹੋਵੈ ਗੁਨਹਗਾਰੁ
ਤਾ ਓਮੀ ਸਾਧੁ ਨ ਮਾਰੀਐ॥" (ਆਸਾ ਦੀ ਵਾਰ)

"ਸੋ ਪੀਰ ਜੀ! ਸੋਚੋ ਜ਼ਰਾ। ਦੁਨੀਆਂਦਾਰ ਭੁੱਲ ਕੀਤੀ, ਬਚਨੋ ਹਾਰ ਗਿਆ। ਰੱਬ ਦਾ ਕੰਮ ਹੈ, ਉਸਨੂੰ ਭੁੱਲ ਦੀ ਸਜ਼ਾ ਦੇਣਾ। ਤੇ ਜੇ ਰੱਬ ਦਾ ਅਖਵਾਉਣ ਵਾਲਾ ਰੱਬ ਦਾ ਕੰਮ ਆਪਣੇ ਹੱਥ ਵਿੱਚ ਲੈ ਕੇ ਇਕ ਦੇ ਬਦਲੇ ਸ਼ਹਿਰ ਨੂੰ ਸਜ਼ਾ ਦੇਣ ਵਾਸਤੇ ਤਿਆਰ ਹੋ ਜਾਵੇ, ਤਾਂ ਉਹ ਗੁਨਾਹਗਾਰ ਨਾ ਹੋਇਆ ? ਫ਼ਕੀਰ ਦਾ ਧਰਮ ਗੁਨਾਹਾਂ ਤੋਂ ਲੋਕਾਂ ਨੂੰ ਵਰਜਣਾ ਹੈ, ਨਾ ਕਿ ਆਪ ਗੁਨਾਹ ਕਰਨਾ ?" ਗੁਰੂ ਜੀ ਕਹਿੰਦੇ ਗਏ : "ਸੋ ਪੀਰ ਜੀ !....

## ਬੈਂਤ

ਧੀਰਜ ਦੇਂਦਿਆਂ ਆਖਿਆ ਸਤਿਗੁਰਾਂ ਨੇ
ਐਨਾ ਚਿੱਤ ਭਟਕਾਵਣਾ ਠੀਕ ਨਾਹੀਂ
ਦਾਗ਼ ਲਹੂ ਨਾਲ ਧੋਤਿਆਂ ਨਹੀਂ ਲਹਿੰਦੇ,
ਸੁਣ ਕੇ ਬੁਰਾ, ਦੁਹਰਾਵਣਾ ਠੀਕ ਨਾਹੀਂ
ਇੱਕ ਪਿੱਛੇ ਨਹੀਂ ਮਾਰੀ ਦਾ ਸਾਰਿਆਂ ਨੂੰ
ਐਸਾ ਕਹਿਰ ਕਮਾਵਣਾ ਠੀਕ ਨਾਹੀਂ

ਭੁੱਲ ਕਰੇ ਅਨਜਾਣ, ਤਾਂ ਬਖ਼ਸ਼ ਦੇਈਏ,
ਗਿਆਨੀ ਹੋ ਕੇ ਭੁੱਲ ਜਾਵਣਾ ਠੀਕ ਨਾਹੀਂ
ਲੱਗੇ ਵੱਸ, ਤਾਂ ਬੁਰੇ ਦਾ ਭਲਾ ਕਰੀਏ,
ਬੁਰਾ ਭਲੇ ਦਾ ਚਾਹਵਣਾ ਠੀਕ ਨਾਹੀਂ
ਬਖ਼ਸ਼ਣਹਾਰ ਉੱਤੇ ਸਦਾ ਰੱਬ ਰਾਜ਼ੀ
ਉਹਦੀ ਖ਼ੁਸ਼ੀ ਉਲਟਾਵਣਾ ਠੀਕ ਨਾਹੀਂ
ਹੁੰਦੇ ਤਾਣ ਨਿਤਾਣਿਆਂ ਵਾਂਗ ਰਹੀਏ,
ਇਉਂ ਤਾਣ ਵਿਖਾਵਣਾ ਠੀਕ ਨਾਹੀਂ
ਚੰਦਨ ਵਾਂਗ ਚਾਹੀਏ ਸੰਤ ਸ਼ਾਂਤ ਹਿਰਦਾ
ਅੰਦਰ ਅੱਗ ਵਸਾਵਣਾ ਠੀਕ ਨਾਹੀਂ
ਦਿਲ 'ਚ ਦਇਆ ਨਾਹੀਂ, ਤਾਂ ਫ਼ਕੀਰ ਕਾਹਦਾ ?
ਕਦੇ ਕ੍ਰੋਧ ਵਿੱਚ ਆਵਣਾ ਠੀਕ ਨਾਹੀਂ
'ਸੀਤਲ' ਸੰਤ ਤੇ ਰੱਬ ਵਿੱਚ ਭੇਦ ਨਾਹੀਂ
ਆਪਣਾ ਆਪ ਭੁਲਾਵਣਾ ਠੀਕ ਨਾਹੀਂ

"ਸੋ, ਹੇ ਪੀਰ ਹਮਜ਼ਾ ਗ਼ੌਸ । ਫ਼ਕੀਰ ਕੀ, ਤੇ ਕ੍ਰੋਧ ਕੀ ? ਸੰਤ ਨੂੰ ਤਾਂ ਰੱਬ ਵਰਗਾ ਹੋਣਾ ਚਾਹੀਦਾ ਹੈ :

"ਹਰਿ ਜਨੁ ਐਸਾ ਚਾਹੀਐ
ਜੈਸਾ ਹਰਿ ਹੀ ਹੋਇ॥........।" (ਸਲੋਕ ਕਬੀਰ)

ਹਮਜ਼ਾ ਗ਼ੌਸ ਦੀਆਂ ਅੱਖਾਂ ਖੁੱਲ੍ਹ ਗਈਆਂ। ਉਹ ਹੰਝੂ ਕੇਰਦਾ ਹੋਇਆ ਗੁਰੂ ਜੀ ਦੇ ਚਰਨਾਂ 'ਤੇ ਢਹਿ ਕੇ ਕਹਿਣ ਲੱਗਾ, "ਬਖ਼ਸ਼ ਲਵੋ, ਮੇਰੇ ਬਖ਼ਸ਼ਣਹਾਰ ਦਾਤਾ ! ਮੈਂ ਭੁੱਲ ਗਿਆ ਸਾਂ। ਮੈਂ ਕੁਰਾਹੇ ਪੈ ਗਿਆ ਸਾਂ। ਪਿਛਲੀਆਂ ਭੁੱਲਾਂ ਖਿਮਾਂ ਕਰੋ ਤੇ ਅੱਗੇ ਵਾਸਤੇ ਸਿੱਧੇ ਮਾਰਗ ਪਾਓ।"

ਪੀਰ ਨੇ ਗੁਰੂ ਜੀ ਦੇ ਪਵਿੱਤਰ ਚਰਨ ਪਛਤਾਵੇ ਦੇ ਹੰਝੂਆਂ ਨਾਲ ਧੋ ਦਿੱਤੇ। ਹਜ਼ੂਰ ਨੇ ਸੱਚੇ ਧਰਮ ਦਾ ਉਪਦੇਸ਼ ਦੇ ਕੇ ਉਸਦਾ ਹਿਰਦਾ ਸ਼ਾਂਤ ਕੀਤਾ। ਉਹ ਸੇਠ ਵੀ ਗੁਰੂ ਜੀ ਦੇ ਚਰਨਾਂ 'ਤੇ ਆ ਢੱਠਾ। ਹਜ਼ੂਰ ਨੇ ਉਸਨੂੰ ਵੀ ਹੁਕਮ ਕੀਤਾ, "ਸੇਠ ਜੀ। ਤੁਹਾਨੂੰ ਜਾਂ ਤਾਂ ਪਹਿਲਾਂ ਹੀ ਅਜਿਹਾ ਇਕਰਾਰ ਨਹੀਂ ਸੀ

ਕਰਨਾ ਚਾਹੀਦਾ, ਤੇ ਜੇ ਬਚਨ ਕਰ ਬੈਠੇ ਸੀ, ਤਾਂ ਫਿਰ ਡੋਲਣਾ ਨਹੀਂ ਸੀ ਚਾਹੀਦਾ। ਹੁਣ ਪੀਰ ਜੀ ਤੋਂ ਮਾਫ਼ੀ ਮੰਗੋ, ਤੇ ਜਿਵੇਂ ਉਹ ਰਾਜ਼ੀ ਹਨ, ਓਸੇ ਤਰ੍ਹਾਂ ਉਹਨਾਂ ਦੇ ਹੁਕਮ ਦੀ ਪਾਲਣਾ ਕਰੋ।"

ਗੁਰੂ ਜੀ ਦਾ ਹੁਕਮ ਮੰਨ ਕੇ ਸੇਠ ਪੀਰ ਦੇ ਚਰਨਾਂ 'ਤੇ ਢਹਿ ਪਿਆ। ਪੀਰ ਨੇ ਬੜੇ ਪਿਆਰ ਨਾਲ ਅੱਗੋਂ ਉੱਤਰ ਦਿੱਤਾ, "ਸੇਠ ਜੀ ! ਮੈਂ ਤਾਂ ਗੁਰੂ ਜੀ ਦੇ ਦਰਸ਼ਨ ਕਰਦਿਆਂ ਸਾਰ ਸਭ ਕੁਛ ਮਾਫ਼ ਕਰ ਬੈਠਾ ਹਾਂ। ਮੈਨੂੰ ਹੁਣ ਕਿਸੇ ਚੇਲੇ ਬਾਲਕੇ ਦੀ ਲੋੜ ਨਹੀਂ। ਮੈਂ ਤਾਂ ਸਗੋਂ ਤੁਹਾਡਾ ਧੰਨਵਾਦੀ ਹਾਂ। ਤੁਹਾਡੇ ਕਾਰਨ ਹੀ ਮੈਨੂੰ ਪੂਰੇ ਗੁਰੂ ਦੇ ਦਰਸ਼ਨ ਹੋਏ ਹਨ। ਜੇ ਕੁਝ ਲੈਣਾ ਹੈ, ਤਾਂ ਹੁਣ ਸਾਰੇ ਮੇਰੇ ਗੁਰੂ ਦੇ ਚਰਨੀਂ ਲੱਗੋ।"

ਪੀਰ ਇੱਕ ਵਾਰ ਫਿਰ ਗੁਰੂ ਜੀ ਦੇ ਚਰਨਾਂ 'ਤੇ ਢਹਿ ਪਿਆ। ਨਾਲ ਹੀ ਸਾਰੀ ਖ਼ਲਕਤ ਗੁਰੂ ਜੀ ਦੇ ਸਾਮ੍ਹਣੇ ਝੁਕ ਗਈ। ਸ਼ਰਧਾ ਨਾਲ ਸਾਰਿਆਂ ਦੇ ਮੂੰਹੋਂ ਵਾਜ ਆਈ :

"ਧੰਨ ਗੁਰੂ ਨਾਨਕ।"

ਗੁਰੂ ਜੀ ਸੱਜਾ ਹੱਥ ਉੱਚਾ ਚੁੱਕ ਕੇ ਬੋਲੇ :—

'ਸਤਿ ਕਰਤਾਰ।"

ਪ੍ਰਸੰਗ ਲਿਖਿਆ ੧੧-੭-੫੧ ਈ:



੧ੴ ਸਤਿਗੁਰ ਪ੍ਰਸਾਦਿ॥

# ਪ੍ਰਸੰਗ

## *ਸਿੰਘਾਂ ਨੇ ਜਲਾਲਾਬਾਦ ਮਾਰਕੇ ਪੰਡਤ ਦੀ ਲੜਕੀ ਛੁਡਾਈ*

ਗੰਗਾ-ਜਮਨਾ ਦੇ ਵਿਚਕਾਰਲੇ ਇਲਾਕੇ ਵਿੱਚ ਨਜੀਬੁੱਦੌਲਾ ਬੜਾ ਪ੍ਰਸਿੱਧ ਹਾਕਮ ਹੋਇਆ ਹੈ। ਉਸਨੇ ਨਦੀ ਕ੍ਰਿਸ਼ਨਾ ਦੇ ਕੰਢੇ ਗ਼ੌਸਗੜ੍ਹ (ਕਿਲ੍ਹਾ ਤੇ ਸ਼ਹਿਰ) ਵਸਾ ਕੇ ਆਪਣੀ ਰਾਜਧਾਨੀ ਬਣਾਇਆ। ਗ਼ੌਸਗੜ੍ਹ ਦੀ ਰਾਖੀ ਵਾਸਤੇ ਉਸਦੇ ਉਦਾਲੇ ਤਿੰਨ ਕਿਲ੍ਹੇ (ਜਲਾਲਾਬਾਦ, ਟਾਂਗਰੀ ਤੇ ਥਾਨਾ ਭਵਨ) ਬਣਾਏ।

੩੧ ਅਕਤੂਬਰ, ੧੯੭੦ ਈ: ਨੂੰ ਨਜੀਬੁੱਦੌਲਾ ਮਰਿਆ, ਤਾਂ ਉਸਦਾ ਵੱਡਾ ਪੁੱਤਰ ਜ਼ਬੀਤਾ ਖ਼ਾਂ ਇਲਾਕੇ ਦਾ ਹਾਕਮ ਬਣਿਆ। ਉਸ ਦੇ ਮਾਤਹਿਤ ਜਲਾਲਾਬਾਦ ਦਾ ਹਾਕਮ ਸੱਯਦ ਹਸਨ ਖ਼ਾਂ ਬੜਾ ਜ਼ਾਲਮ ਤੇ ਚਲਨਹੀਨ ਸੀ। ਉਸਦਾ ਦਲਾਲ ਇਕ ਹਿੰਦੂ ਕਲਾਲ ਸੀ। ਉਹ ਇਲਾਕੇ ਵਿਚੋਂ ਰੂਪਵਤੀ ਦੇਵੀਆਂ ਦਾ ਸੱਯਦ ਨੂੰ ਪਤਾ ਦਿਆ ਕਰਦਾ ਤੇ ਸੱਯਦ ਆਪਣੀਆਂ ਬੁਰੀਆਂ ਖ਼ਾਹਸ਼ਾਂ ਪੂਰੀਆਂ ਕਰਨ ਬਦਲੇ ਉਹਨਾਂ ਨੂੰ ਬਦੋ-ਬਦੀ ਬੰਨ੍ਹ ਮੰਗਵਾਉਂਦਾ। ਏਸ ਤਰ੍ਹਾਂ ਉਹਨਾਂ ਨੇ ਸੈਂਕੜੇ ਦੇਵੀਆਂ ਦੇ ਸਤ ਤੋੜੇ। ਸਾਰੇ ਇਲਾਕੇ ਦੇ ਨਿਤਾਣੇ ਹਿੰਦੂ ਕੁਰਲੱਾ ਉੱਠੇ।

ਇਕ ਵਾਰ ਸੱਯਦ ਹਸਨ ਖ਼ਾਂ ਨੇ ਇੱਕ ਪੰਡਤ ਦੀ ਸੱਜ-ਵਿਆਹੀ ਲੜਕੀ ਖੋਹ ਕੇ ਘਰ ਪਾ ਲਈ। ਉਹ ਦੁਖੀ ਪੰਡਤ ਦੇਸ ਦੀਆਂ ਸਭ ਹਿੰਦੂ ਤਾਕਤਾਂ (ਜਾਟ, ਮਰਹੱਟੇ, ਆਦਿ) ਕੋਲ ਫ਼ਰਯਾਦ ਲੈ ਕੇ ਗਿਆ, ਪਰ, ਕਿਸੇ ਬਾਂਹ ਨਾ ਫੜੀ। ਅੰਤ ਉਹ ਸਿੱਖਾਂ ਦੀ ਸ਼ਰਨ ਲੈਣ ਬਦਲੇ ਅੰਮ੍ਰਿਤਸਰ ਪੁੱਜਾ। ਅਕਾਲ ਤਖ਼ਤ ਦੇ ਸਾਮ੍ਹਣੇ ਦੀਵਾਨ ਸਜਿਆ ਹੋਇਆ ਸੀ। ਸਿੱਖ ਸਰਦਾਰ ਤੇ ਸਿਪਾਹੀ ਗੁਰਬਾਣੀ ਦਾ ਅਨੰਦ ਮਾਣ ਰਹੇ ਸਨ। ਸਮਾਂ ਪਾ ਕੇ ਪੰਡਤ ਨੇ ਗੁਰੂ ਪੰਥ ਦੀ ਇਉਂ ਉਤਸਤ ਕਰਨੀ ਅਰੰਭੀ :

## ਕਬਿੱਤ

ਗੋਬਿੰਦ ਮ੍ਰਿਗੰਦ, ਗੁਰੂ ਹਿੰਦ, ਬਖ਼ਸ਼ਿੰਦ ਦਾਤੇ
ਦੁਖੀਆਂ ਦੇ ਤਾਰਨੇ ਨੂੰ ਸਾਜਿਆ ਹੈ ਖ਼ਾਲਸਾ

ਦੇਣ ਹੇਤ ਆਸਰਾ ਨਿਆਸਰੇ ਨਿਓਟਿਆਂ ਨੂੰ,
ਡਿੱਗਿਆਂ ਉਭਾਰਨੇ ਨੂੰ ਸਾਜਿਆ ਹੈ ਖ਼ਾਲਸਾ
ਰੋਂਦਿਆਂ ਹਸਾਣ ਹਿੱਤ, ਬੰਦਾਂ ਛੁਡਵਾਨ ਹਿੱਤ,
ਦੂਖੜੇ ਨਿਵਾਰਨੇ ਨੂੰ ਸਾਜਿਆ ਹੈ ਖ਼ਾਲਸਾ
ਜ਼ਾਲਮਾਂ ਦੀ ਜੜ੍ਹ ਪੁੱਟ, ਆਕੀਆਂ ਨਿਵਾਣ ਹਿੱਤ
ਪਾਪੀਆਂ ਦੇ ਮਾਰਨੇ ਨੂੰ ਸਾਜਿਆ ਹੈ ਖ਼ਾਲਸਾ
ਬੀਰ ਦਸਮੇਸ਼ ਦੇ, ਕਲੇਸ਼ ਦੇ ਹਰਨ ਹਾਰੇ !
ਤੇਰੀ ਲਲਕਾਰ ਸੁਣ ਸਾਰਾ ਸੰਸਾਰ ਡਰੇ
ਚੜ੍ਹਦਾ ਤੇ ਲਹਿੰਦਾ ਡਰੇ, ਦੱਖਣ, ਪਹਾੜ ਡਰੇ,
ਸੁਣ ਕੇ ਭਬਕ ਤੇਰੀ ਰਾਜੇ ਬਾਈਧਾਰ ਡਰੇ,
ਅਰਬ, ਈਰਾਨ ਡਰੇ, ਮਿਸਰ, ਯੂਨਾਨ ਡਰੇ,
ਦਿੱਲੀ, ਮੁਲਤਾਨ ਡਰੇ, ਕਾਬਲ, ਕੰਧਾਰ ਡਰੇ
ਪਰਜਾ ਨਿਤਾਣੀ ਡਰੇ, ਰਾਜਾ ਜਰਵਾਣਾ ਡਰੇ,
ਝੋਲੀ ਚੁਕ ਚੌਧਰੀ, ਨਕਾਰੀ ਸਰਕਾਰ ਡਰੇ
ਤਿੰਨ ਲੋਕ ਵਿੱਚ ਤੇਰੀ, ਧਾਂਗ ਬੀਰ ਖ਼ਾਲਸਾ ਹੈ,
ਬ੍ਰਹਮਾ, ਇੰਦਰ ਡਰੇ, ਚੰਦ ਡਰੇ, ਭਾਨ ਡਰੇ
ਦੇਵਤਾ ਤੇ ਦੈਂਤ ਡਰੇ, ਸੁਰ ਤੇ ਅਸੁਰ ਡਰੇ,
ਪੌਣ ਡਰੇ, ਮੇਘ ਡਰੇ, ਜ਼ਿਮੀਂ ਅਸਮਾਨ ਡਰੇ
ਨਰ, ਨਰਸਿੰਘ ਡਰੇ, ਮੁਨੀ ਤੇ ਮਲੇਸ਼ ਡਰੇ,
ਤੁਰਕ ਤੂਰਾਨੀ ਡਰੇ, ਮੁਗ਼ਲ, ਪਠਾਨ ਡਰੇ
ਬੀਰਤਾ ਬਹਾਦਰੀ ਦੀ, ਹਠੀਆਂ ਦਾ ਹਠ ਹਾਰੇ,
ਹੌਸਲਾ ਹੰਕਾਰੀਆਂ ਦਾ, ਵੈਰੀਆਂ ਦੀ ਜਾਨ ਡਰੇ
ਸੁਣ ਕੇ ਜੈਕਾਰਾ ਤੇਰਾ, ਡੋਲ ਜਾਵੇ ਧੌਲ ਸ਼ੇਰਾ,
ਕੰਬ ਜੈ ਪਤਾਲ, ਸ਼ੇਸ਼ਨਾਗ ਜੀ ਦੀ ਜਿੰਦ ਡਰੇ
ਜੰਗਲ, ਪਹਾੜ, ਬੀਆਬਾਨ, ਸੁਨਸਾਨ ਕੰਬੇ,
ਚਿੱਤਰਾ, ਬਘੇਲਾ ਡਰੇ, ਮਿਰਗ, ਮ੍ਰਿਗਿੰਦ ਡਰੇ
ਅਟਕੋਂ ਬੰਗਾਲ ਤੱਕ, ਸਾਗਰੋਂ ਹਿਮਾਲਾ ਤੱਕ,

ਬਾਬਰ ਹਮਾਯੂੰ, ਸ਼ਾਹ ਜਹਾਨ ਵਾਲੀ ਹਿੰਦ ਡਰੇ
ਸ਼ਾਹਦਰੇ 'ਚ ਸੁੱਤਾ ਥਰ ਥਰ ਜਹਾਂਗੀਰ ਕੰਬੇ,
ਲਾਲ ਕਿਲ੍ਹਾ ਦਿੱਲੀ ਵਿੱਚ ਬੈਠਾ ਮੁਗ਼ਲਿੰਦ ਡਰੇ
ਸੁਣ ਕੇ ਜੈਕਾਰਾ 'ਜੈ' 'ਜੈ' ਬ੍ਰਹਿਮੰਡ ਬੋਲੇ,
ਗੁਰੂ ਦੇ ਸਰੂਪ। ਤੇਰੀ ਗੂੰਜੇ ਤਿਨ ਲੋਕ ਜੈ
ਹਾਰ ਜਾਂਦੇ ਹੌਂਸਲਾ ਹੰਕਾਰੀ ਹਨ ਛੱਡ ਬਹਿੰਦੇ
ਰੱਤ ਨਾਲ ਲਿਖੇ ਜਦ ਤੀਰ ਵਾਲੀ ਨੋਕ ਜੈ
ਫ਼ਤਹਿ ਜਾਂ ਬੁਲਾਵੇਂ, ਤਾਂ ਅਜਿੱਤ ਕਿੱਲ੍ਹੇ ਫ਼ਤਹਿ ਹੋਣ
ਕਿਹੜਾ ਬਲਵਾਨ ? ਜਿਹੜਾ ਸੱਕੇ ਤੇਰੀ ਰੋਕ ਜੈ
ਪ੍ਰਿਥਵੀ ਦੇ ਭੱਟ, ਸਚਖੰਡ ਦੇ ਗੰਧ੍ਰਵ ਗੌਣ
ਜੈ, ਗੁਰੂ-ਪੰਥ। ਤੇਰੀ ਲੋਕ ਪਰਲੋਕ ਜੈ

ਪੰਥ ਦੀ ਇਹ ਸ਼ੋਭਾ ਸੁਣ ਕੇ ਸਿੰਘਾਂ ਨੇ ਖ਼ੁਸ਼ੀ ਵਿੱਚ 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਦੀ ਗੂੰਜ ਪਾ ਦਿੱਤੀ। ਬੁੰਗਿਆਂ ਦੀਆਂ ਕੰਧਾਂ ਤੇ ਸਰੋਵਰ ਦੇ ਪਵਿੱਤਰ ਜਲ ਨਾਲ ਟਕਰਾ ਕੇ ਉਹ ਧੁਨ ਸਗੋਂ ਮਿੱਠੀ ਹੋ ਗੂੰਜੀ। ਦੀਵਾਨ ਵਿੱਚ ਉਸ ਵੇਲੇ ਸ. ਕਰਮ ਸਿੰਘ 'ਸ਼ਹੀਦ', ਸ. ਤਾਰਾ ਸਿੰਘ ਘੇਬਾ, ਸ. ਬਘੇਲ ਸਿੰਘ ਕਰੋੜ ਸਿੰਘੀਆ, ਆਦਿ ਕਈ ਉੱਘੇ ਜੱਥੇਦਾਰ ਬੈਠੇ ਸਨ। ਦੀਵਾਨ ਦਾ ਪ੍ਰਧਾਨ ਉਸ ਵੇਲੇ ਸ. ਕਰਮ ਸਿੰਘ 'ਸ਼ਹੀਦ' ਸੀ। ਉਸਨੇ ਸਮਝਿਆ ਕਿ ਉਸਤਤ ਕਰਨ ਵਾਲਾ ਕੋਈ 'ਭੱਟ' ਹੈ, ਜੋ ਦਾਨ ਲੈਣ ਦੀ ਭਾਵਨਾ ਨਾਲ ਉਸਤਤ ਕਰ ਰਿਹਾ ਹੈ। ਉਸ ਨੇ ਪੰਡਤ ਨੂੰ ਸੰਬੋਧਨ ਕਰ ਕੇ ਕੁਛ ਮੰਗਣ ਵਾਸਤੇ ਕਿਹਾ।

## ਸਾਕਾ

ਸੁਣ ਵਡਿਆਈ ਪੰਥ ਦੀ ਖ਼ੁਸ਼ ਹੋਏ ਸਾਰੇ
'ਸਤਿ ਸ੍ਰੀ ਅਕਾਲ' ਦੇ ਗੂੰਜੇ ਜੈਕਾਰੇ
ਵਿੱਚ ਦਿਲਾਂ ਦੇ ਨੱਚ ਪਏ ਚਾਅ ਆਪ ਮੁਹਾਰੇ
ਨਾਲ ਖ਼ੁਸ਼ੀ ਦੇ ਜਥੇਦਾਰ ਇਉਂ ਬਚਨ ਉਚਾਰੇ
ਮੰਗੋ ਭੱਟ ਜੀ ! ਇੱਛਿਆ ਜੋ ਚਿੱਤ ਤੁਮ੍ਹਾਰੇ
ਪੂਰੇ ਹੋਣ ਸੰਕਲਪ ਅੱਜ ਜੀਵਨ ਦੇ ਸਾਰੇ

ਜਥੇਦਾਰ ਕਹਿੰਦਾ ਗਿਆ, "ਭੱਟ ਜੀ ! ਇਹ ਦਰਬਾਰ ਓਸ ਗੁਰੂ ਗੋਬਿੰਦ ਸਿੰਘ ਜੀ ਦੇ ਪੰਥ ਦਾ ਹੈ, ਜਿਸ ਨੇ ਕਿਸੇ ਭੱਟ ਨੂੰ ਪੰਥ ਦੀ ਵਡਿਆਈ ਵਿੱਚ ਇਕ ਸਵੱਯਾ ਕਹਿਣ ਬਦਲੇ ਸਵਾ ਲੱਖ ਰੁਪਇਆ ਦਾਨ ਦਿੱਤਾ ਸੀ। ਤੁਸੀਂ ਵੀ ਦਿਲ ਖੋਲ੍ਹ ਕੇ ਮੰਗੋ। ਗੁਰੂ ਕਾ ਪੰਥ ਤੁਹਾਡੀਆਂ ਸਭ ਕਾਮਨਾਵਾਂ ਪੂਰੀਆਂ ਕਰੇਗਾ।"

ਇਹ ਸੁਣ ਕੇ ਪੰਡਤ ਦੀਆਂ ਅੱਖਾਂ ਵਿੱਚ ਪਾਣੀ ਆ ਗਿਆ। ਦੁੱਖਾਂ ਨਾਲ ਨਪੀੜਿਆ ਹੋਇਆ ਉਸ ਦਾ ਨਿਤਾਣਾ ਸਰੀਰ ਹੰਝੂਆਂ ਦੇ ਭਾਰ ਨਾਲ ਸਿਰ ਤੋਂ ਪੈਰਾਂ ਤੱਕ ਡੋਲ ਗਿਆ। ਗਲ੍ਹ ਵਿੱਚ ਪੱਲਾ ਪਾ ਕੇ ਤੇ ਬੜੀ ਨਮਰਤਾ ਨਾਲ ਸਿਰ ਝੁਕਾਅ ਕੇ ਉਹਨੇ ਕਹਿਣਾ ਸ਼ੁਰੂ ਕੀਤਾ :

## ਮਿਰਜ਼ਾ

ਫਿਰ ਧਾਰ ਹੌਸਲਾ ਬੋਲਦਾ, ਗਲ੍ਹ ਪੱਲਾ ਪੰਡਤ ਪਾ
ਮੈਂ ਆਇਆ ਦੂਰੋਂ ਚੱਲ ਕੇ, ਇੱਕ ਤੇਰੀ ਓਟ ਤਕਾਂ
ਮੈਂ ਜਿੰਨੇ ਦੇਵੀ ਦੇਵਤੇ, ਸਭ ਡਿਠੇ ਠੋਕ ਵਜਾ
ਨਾ ਬਹੁੜੇ ਔਖੀ ਬਣੀ 'ਤੇ, ਰਿਹਾ ਮੰਨਤਾਂ ਲੱਖ ਮਨਾ
ਇਹ ਇਕੋ ਦਰ ਸੀ ਰਹਿ ਗਿਆ, ਮੈਂ ਡਿੱਗਾ ਜਿੱਥੇ ਆ
ਮੈਂ ਦਿਆਂ ਦੁਹਾਈ ਗੁਰਾਂ ਦੀ, ਲੈ ਪੰਥ ਜੇ ਦੁੱਖ ਵੰਡਾ
ਮੇਰੇ ਅੰਦਰੋਂ ਲੰਬਾਂ ਬਲਦੀਆਂ, ਮੇਰੀ ਰੂਹ ਰਹੀ ਕੁਰਲਾ
ਵਿਚ ਸ਼ਹਿਰ ਜਲਾਲਾਬਾਦ ਦੇ, ਮੈਂ ਬੈਠਾ ਪਤ ਲੁਟਾ
ਮੇਰੀ ਸੱਜ-ਵਿਆਹੀ ਕੰਨਿਆਂ, ਲਈ ਹਾਕਮ ਨੇ ਘਰ ਪਾ
ਮੈਨੂੰ ਬਦਲਾ ਲੈ ਦੇ ਖ਼ਾਲਸਾ, ਨਹੀਂ ਮਰਸਾਂ ਮੈਂ ਕੁਛ ਖਾ

ਹੰਝੂ ਕੇਰਦਾ ਹੋਇਆ ਪੰਡਤ ਕਹਿ ਰਿਹਾ ਸੀ, "ਐ ਨਿਆਸਰਿਆਂ ਦੇ ਆਸਰੇ ਗੁਰੂ-ਪੰਥ! ਮੈਂ ਏਸ ਦਰ 'ਤੇ ਅੱਜ ਪੈਸਿਆਂ ਦੀ ਭਿੱਛਿਆ ਲੈਣ ਨਹੀਂ ਆਇਆ। ਮੈਂ ਤਾਂ ਜ਼ਾਲਮ ਤੋਂ ਬਦਲਾ ਲੈਣ ਵਾਸਤੇ ਤੇਰੀ ਮਦਦ ਲੈਣ ਆਇਆ ਹਾਂ। ਗ਼ੌਸਗੜ੍ਹ ਰੁਹੇਲ ਖੰਡ ਦੇ ਕੋਲ ਜਲਾਲਾਬਾਦ ਦੇ ਹਾਕਮ ਸੱਯਦ ਹਸਨ ਖ਼ਾਂ ਨੇ ਮੇਰੀ ਸੱਜ-ਵਿਆਹੀ ਕੰਨਿਆਂ ਧੱਕੇ ਨਾਲ ਖੋਹ ਕੇ ਘਰ ਪਾ ਲਈ ਹੈ। ਮੈਂ ਸਾਰੇ ਹਿੰਦੂ ਰਾਜਿਆਂ ਕੋਲ ਦੁਹਾਈ ਦੇ ਆਇਆ ਹਾਂ, ਪਰ ਕਿਸੇ ਨੇ ਦੁਖੀਏ ਦੀ ਬਾਂਹ ਫੜਨ ਦੀ ਹਾਮੀ ਨਹੀਂ ਭਰੀ। ਦੇਵੀ ਦਿਉਤਿਆਂ ਅੱਗੇ

ਅਰਦਾਸਾਂ ਕਰ ਥੱਕਾ ਹਾਂ, ਪਰ ਮੇਰੀ ਫ਼ਰਯਾਦ ਕਿਤੇ ਵੀ ਸੁਣੀ ਨਹੀਂ ਗਈ। ਜੇ ਏਥੇ ਵੀ ਮੇਰੀ ਨਾ ਸੁਣੀ ਗਈ, ਤਾਂ ਮੈਂ ਗੁਰੂ ਦੇ ਦੁਆਰੇ ਉੱਤੇ ਆਤਮ-ਹੱਤਿਆ ਕਰ ਲਵਾਂਗਾ। ਐ ਗੁਰੂ ਖ਼ਾਲਸਾ ! ਜੇ ਕਸੂਰ ਦੀ ਪੰਡਤਾਣੀ ਛੁਡਾਉਣ ਬਦਲੇ ਲੜਾਈ ਲੜੀ ਜਾ ਸਕਦੀ ਏ, ਤਾਂ ਮੇਰੀ ਨਿਰਦੋਸ਼ ਕੰਨਿਆਂ ਦੇ ਬਦਲੇ ਕਿਉਂ ਨਹੀਂ ? ਮੈਂ ਏਥੋਂ ਨਿਰਾਸਾ ਮੁੜਨ ਵਾਸਤੇ ਤਿਆਰ ਨਹੀਂ ਹਾਂ। ਮੈਂ ਗੁਰੂ ਤੇਗ ਬਹਾਦਰ-ਹਿੰਦ ਦੀ ਚਾਦਰ—ਦੇ ਪੰਥ ਦੀ ਸ਼ਰਣ ਆਇਆ ਹਾਂ, ਜੋ ਸ਼ਰਣ ਆਇਆਂ ਦੀ ਲੱਜ ਪਾਲਣੀ ਜਾਣਦਾ ਹੈ। ਪੰਥ ਮੇਰੀ ਬਹੁੜੀ ਕਰੇ। ਮੈਨੂੰ ਉਸ ਜ਼ਾਲਮ ਸੱਯਦ ਹਸਨ ਖ਼ਾਂ ਤੋਂ ਬਦਲਾ ਲੈ ਦੇਵੇ।" ਇਹ ਕਹਿੰਦਿਆਂ ਪੰਡਤ ਪੰਥ ਦੇ ਚਰਨਾਂ ਵਿੱਚ ਡੰਡੌਤ ਕਰਨ ਵਾਸਤੇ ਲੰਮਾ ਪੈ ਗਿਆ।

ਇਹ ਜ਼ੁਲਮੀ ਵਾਰਤਾ ਸੁਣ ਕੇ ਯੋਧਿਆਂ ਦਾ ਖ਼ੂਨ ਉਬਲ ਪਿਆ। ਸੂਰਮਿਆਂ ਦੇ ਡੌਲੇ ਫਰਕ ਪਏ ਤੇ ਮੱਥਿਆਂ 'ਤੇ ਕਮਾਨਾਂ ਵਾਂਗ ਤਿਊੜੀਆਂ ਪੈ ਗਈਆਂ। ਇਹ ਜਾਣਦਿਆਂ ਹੋਇਆਂ ਵੀ ਕਿ ਜਮਨਾਂ ਤੋਂ ਪਾਰ ਗ਼ੌਸਗੜ੍ਹ ਦੇ ਮਜ਼ਬੂਤ ਕਿਲ੍ਹੇ ਦੀਆਂ ਕੰਧਾਂ ਦੇ ਪਰਛਾਵੇਂ ਥੱਲੇ ਵਸਦੇ ਜਲਾਲਾਬਾਦ 'ਤੇ ਹਮਲਾ ਕਰਨਾ ਕੋਈ ਸੌਖਾ ਕੰਮ ਨਹੀਂ, ਸਿੰਘ ਤਿਆਰ ਹੋ ਪਏ। ਦੀਵਾਨ ਦੇ ਜਥੇਦਾਰ ਤੇ ਮਿਸਲ ਸ਼ਹੀਦਾਂ ਦੇ ਲੀਡਰ ਸ. ਕਰਮ ਸਿੰਘ ਨੇ ਉੱਠ ਕੇ ਇਉਂ ਲਲਕਾਰਿਆ :

## ਸਾਕਾ

ਸੁਣ ਸਿੰਘਾਂ ਦੇ ਦਿਲਾਂ ਵਿੱਚ ਆ ਭਾਂਬੜ ਭੜਕੇ
ਉਠ ਖਲੋਤੇ ਗਭਰੂ ਕਈ ਤੇਗ਼ਾਂ ਫੜ ਕੇ
ਕਹਿਣ ਲੱਗਾ ਇਉਂ ਜਥੇਦਾਰ ਦਲ ਅੰਦਰ ਖੜ ਕੇ
ਲਾਜ ਪਾਲਣੇ ਨਾਮ ਦੀ ਸਭ ਚਲੋ ਚੜ੍ਹ ਕੇ
ਲਵੋ ਸ਼ਹੀਦੀ ਧਰਮੀਓਂ। ਰਣ ਅੰਦਰ ਲੜ ਕੇ
ਮਰਨ ਸਦਾ ਸਿੰਘ ਸੂਰਮੇਂ ਭੰਬਟਾਂ ਜਿਉਂ ਸੜ ਕੇ

ਕੁਝ ਸਰਦਾਰਾਂ ਦੀ ਸਲਾਹ ਸੀ ਕਿ ਪੂਰੀ ਤਿਆਰੀ ਕੀਤੇ ਬਿਨਾਂ ਜਮਨਾ ਤੋਂ ਪਾਰ ਹਮਲਾ ਕਰਨ ਵਿੱਚ ਕਾਹਲੀ ਨਾ ਕੀਤੀ ਜਾਵੇ। ਰੁਹੇਲੇ ਪਠਾਣਾਂ ਦੇ ਇਲਾਕੇ ਉੱਤੇ ਹਮਲਾ ਕਰਨਾ ਆਸਾਨ ਕੰਮ ਨਹੀਂ ਸੀ। ਅੱਗੇ ਕੁਛ ਹਮਲਿਆਂ ਵਿੱਚ ਸਿੱਖਾਂ ਨੂੰ ਬੜੀਆਂ ਕਠਿਨਾਈਆਂ ਪੇਸ਼ ਆਈਆਂ ਸਨ। ਜਮਨਾ ਤੋਂ ਪਾਰ ਸਭ ਤੋਂ ਪਹਿਲਾ ਹਮਲਾ ਸਿੱਖਾਂ ਨੇ ੧੭੧੦ ਈ. ਵਿੱਚ ਬਾਬਾ ਬੰਦਾ ਸਿੰਘ

'ਬਹਾਦਰ' ਦੇ ਸਮੇਂ ਕੀਤਾ ਸੀ। ਉਸ ਤੋਂ ਪਿੱਛੋਂ ਮਿਸਲਾਂ ਦੇ ਸਮੇਂ ੧੭੬੪ ਈ. ਵਿੱਚ ਹਮਲਾ ਕੀਤਾ। ਫਿਰ ਤਾਂ ਗੰਗਾ ਜਮਨਾ ਦੇ ਵਿਚਕਾਰਲਾ ਸਾਰਾ ਦੁਆਬਾ ਸਿੰਘਾਂ ਦੇ ਘੋੜਿਆਂ ਨੇ ਲਤਾੜ ਘੱਤਿਆ। ਇਸ ਵੇਲੇ ਖ਼ਾਲਸਾ ਫ਼ੌਜਾਂ ਦੀ ਗਿਣਤੀ ਥੋੜ੍ਹੀ ਹੋਣ ਕਰ ਕੇ ਕੁਝ ਸਰਦਾਰ ਹਮਲਾ ਕਰਨ ਵਿੱਚ ਦੇਰ ਪਾਉਣੀ ਚਾਹੁੰਦੇ ਸਨ, ਪਰ ਸ. ਕਰਮ ਸਿੰਘ ਸ਼ਹੀਦ ਦੇ ਲਲਕਾਰੇ ਨੇ ਸਿੰਘਾਂ ਨੂੰ ਝਟ ਪੱਟ ਹਮਲਾ ਕਰਨ ਲਈ ਤਿਆਰ ਕਰ ਦਿੱਤਾ। ਹਰ ਮੁਸੀਬਤ ਦਾ ਟਾਕਰਾ ਕਰਨ ਲਈ ਸਿੰਘਾਂ ਨੇ ਚੜ੍ਹਾਈ ਕਰ ਦਿੱਤੀ।

## ਵਾਰ

ਸਿੰਘਾਂ ਜੋਸ਼ ਵਿੱਚ ਕੀਤੀਆਂ ਤਿਆਰੀਆਂ
ਪਾਏ ਜਮਨਾ ਦੇ ਵੱਲ ਨੇ ਵਹੀਰ
ਢਾਲੇ ਹੋਣ ਜਿਵੇਂ ਬੁਰਜ ਫ਼ੌਲਾਦ ਦੇ
ਮੜੇ ਲੋਹੇ 'ਚ ਜਵਾਨਾਂ ਦੇ ਸਰੀਰ
ਡੌਲੇ ਫਰਕੇ, ਅੱਖਾਂ ਨੇ ਲਹੂ ਛਡਿਆ
ਸੁੱਤੇ ਭੱਥਿਆਂ 'ਚ ਜਾਗ ਪਏ ਤੀਰ
ਤੇਗ਼ਾਂ ਉਛਲੀਆਂ ਆਪ ਮੁਹਾਰੀਆਂ
ਚਾਹੁਣ ਨਿਕਲਨਾ ਮਿਆਨਾਂ ਤਾਈਂ ਚੀਰ
ਲੱਛੇ ਰੇਸ਼ਮੀ ਸਗੀਰ ਪਾਲੇ ਮੱਖਣੀ
ਨੇਜ਼ੇ ਕਹਿਣ, ਕਰਾਂਗੇ ਲੀਰੋ ਲੀਰ
ਇਹ ਜੋ ਚੁੱਪ ਚਾਪ ਦੀਹਦੀਆਂ ਦੁਨਾਲੀਆਂ
ਇਹਨਾਂ ਜੰਗ ਵਿੱਚ ਗੱਜਣਾ ਅਖ਼ੀਰ
ਮੌਤ ਲਾੜਿਆਂ ਦੇ ਸ਼ਗਨ ਵਿਚਾਰਦੀ
ਕਲਜੋਗਣਾਂ ਮਨਾਉਂਦੀਆਂ ਪੀਰ
ਮਹਿੰਦੀ ਲਾਈ ਜੋ ਸੁਹਾਗਣਾਂ 'ਸੀਤਲਾ'
ਦੇਊ ਰੱਤ 'ਚ ਬਦਲ ਤਕਦੀਰ

ਨਗਾਰਿਆਂ 'ਤੇ ਚੋਟਾਂ ਲੱਗਦਿਆਂ ਹੀ ਸਿੰਘ ਸ਼ੇਰਾਂ ਵਾਂਗ ਤਿਆਰ ਹੋ ਪਏ। ਤੀਹ ਕੁ ਹਜ਼ਾਰ ਸਿੱਖਾਂ ਨੇ ਜਮਨਾ ਵੱਲ ਵਹੀਰ ਪਾ ਦਿੱਤੀ। ਰਾਹਾਂ ਦੀ ਧੂੜ ਉਡ ਕੇ ਝੱਖੜ ਬਣ ਕੇ ਅਸਮਾਨ ਨੂੰ ਚੜ੍ਹਨ ਲੱਗੀ। ਘੋੜੇ ਹਿਣਕਦੇ ਵੇਖ ਕੇ

ਕਾਇਰਾਂ ਦੇ ਦਿਲ ਦਹਿਲਣ ਲੱਗੇ। ਤੁਰ੍ਹੀਆਂ, ਭੇਰੀਆਂ ਤੇ ਨਗਾਰਿਆਂ ਦੀ ਗੜਗੜਾਹਟ ਨਾਲ ਸੂਰਮਿਆਂ ਦੇ ਡੌਲੇ ਫਰਕਣ ਲੱਗੇ। ਸ. ਕਰਮ ਸਿੰਘ ਦੀ ਜਥੇਦਾਰੀ ਵਿੱਚ ਸ਼ਹੀਦਾਂ ਦਾ ਜੱਥਾ ਸਭ ਤੋਂ ਅੱਗੇ ਜਾ ਰਿਹਾ ਸੀ। ਸ. ਤਾਰਾ ਸਿੰਘ ਘੇਬਾ. ਸ. ਬਘੇਲ ਸਿੰਘ ਕਰੋੜ ਸਿੰਘੀਆ ਤੇ ਸ. ਖੁਸ਼ਹਾਲ ਸਿੰਘ ਆਦਿ ਜਰਨੈਲਾਂ ਦੇ ਜੱਥੇ ਵੀ ਨਾਲ ਚਲੇ ਜਾ ਰਹੇ ਸਨ। ਨਾਲ ਹੀ ਚਲਾ ਜਾ ਰਿਹਾ ਸੀ ਉਹ ਦੁਖੀ ਪੰਡਤ।

## ਕਬਿੱਤ

ਛਡਦੇ ਜੈਕਾਰੇ ਫੇਰ ਚੜ੍ਹੇ ਦਲ ਖ਼ਾਲਸੇ ਦੇ
ਉਡ ਉਡ ਧੂੜ ਰਾਹੀਂ ਚੜ੍ਹੀ ਅਸਮਾਨ ਜੀ
'ਅੜੇ, ਸੋ ਝੜੇ' ਦਾ ਜਾਪ ਜਪਦੇ ਨਿਹੰਗ ਸੂਰੇ
ਅੱਗੇ ਵਧੇ ਜਾਣ ਜਿਵੇਂ ਕਹਿਰ ਦਾ ਤੂਫ਼ਾਨ ਜੀ
ਵੈਰੀਆਂ ਨੂੰ ਮਾਰਦੇ ਤੇ ਜਿੱਤਦੇ ਅਜਿੱਤ ਕਿਲ੍ਹੇ,
ਪਹੁੰਚੇ ਨੇ ਜਲਾਲਾਬਾਦ ਕੋਲ ਸਿੰਘ ਆਨ ਜੀ
ਘੱਤ ਲਿਆ ਘੇਰਾ ਸਿੰਘਾਂ ਧਾਰ ਕੇ ਵਿਰਾਟ ਰੂਪ
ਕ਼ਾਲ ਮੂੰਹ ਆਇਆ ਬਚੂ ਕੋਈ ਭਗਵਾਨ ਜੀ

ਜਮਨਾ ਤੋਂ ਪਾਰ ਹੁੰਦਿਆਂ ਹੀ ਸਿੱਖਾਂ ਨੇ ਲੁੱਟ ਮਾਰ ਸ਼ੁਰੂ ਕਰ ਦਿੱਤੀ। ਜਿਹੜਾ ਪਿੰਡ ਈਨ ਮੰਨ ਕੇ ਅੱਗੋਂ ਭੇਟਾ ਲੈ ਮਿਲਿਆ, ਉਹ ਬਚ ਗਿਆ, ਬਾਕੀ ਲੁਟਿਆ ਗਿਆ। ਜਿਥੋਂ ਦੇ ਹਾਕਮ ਮੈਦਾਨ ਵਿੱਚ ਆਏ, ਤੇਗ਼ ਦੀ ਧਾਰ ਲੰਘਾ ਦਿੱਤੇ ਗਏ। ੧੧ ਦਸੰਬਰ ੧੭੭੩ ਈ. ਨੂੰ ਨਨੌਤਾ ਤਬਾਹ ਕੀਤਾ ਗਿਆ। ਸਾਰੇ ਇਲਾਕੇ ਵਿੱਚ ਦੁਹਾਈ ਮੱਚ ਗਈ। ਹਜ਼ਾਰਾਂ ਲੋਕ ਘਰ ਘਾਟ ਛੱਡ ਕੇ ਨੱਸ ਗਏ। ਨਿਤਾਣਿਆਂ ਉੱਤੇ ਜ਼ੁਲਮ ਕਰਨ ਵਾਲੇ ਮੁਸਲਮਾਨ ਹਾਕਮ ਤੇ ਚੌਧਰੀ ਕਿਤੇ ਨਜ਼ਰੀਂ ਨਾ ਪੈਂਦੇ। ਸਤਾਏ ਹੋਏ ਹਿੰਦੂਆਂ ਨੂੰ ਚਾਰ ਦਿਹਾੜੇ ਸੁੱਖ ਦਾ ਸਾਹ ਲੈਣ ਦਾ ਮੌਕਾ ਮਿਲਿਆ। ਗ਼ਰੀਬ ਹਿੰਦੂਆਂ ਨੂੰ ਸਿੱਖ ਕਦੇ ਨਹੀਂ ਸਨ ਲੁੱਟਦੇ ਹੁੰਦੇ। ਜਿਸ ਜਰਵਾਣੇ ਬਾਰੇ ਕਿਸੇ ਗ਼ਰੀਬ ਨੇ ਸ਼ਕਾਇਤ ਕੀਤੀ, ਉਸਨੂੰ ਪੂਰੀ ਸਜ਼ਾ ਦਿੱਤੀ ਗਈ।

ਨਨੌਤੇ ਤੋਂ ਅੱਗੇ ਵਧ ਕੇ ਸਿੰਘਾਂ ਨੇ ਜਲਾਲਾਬਾਦ ਨੂੰ ਘੇਰਾ ਪਾ ਲਿਆ। ਜ਼ਬੀਤਾ ਖ਼ਾਂ (ਸਾਰੇ ਇਲਾਕੇ ਦਾ ਵੱਡਾ ਹਾਕਮ) ਸਿੱਖਾਂ ਤੋਂ ਏਨਾ ਡਰ ਗਿਆ,

ਕਿ ਉਹ ਗ਼ੌਸਗੜ੍ਹ ਦੇ ਕਿਲ੍ਹੇ ਵਿਚੋਂ ਬਾਹਰ ਨਾ ਨਿਕਲਿਆ। ਜਲਾਲਾਬਾਦ ਦਾ ਫ਼ੌਜਦਾਰ ਸੱਯਦ ਹਸਨ ਖ਼ਾਂ ਏਸ ਹੌਸਲੇ 'ਤੇ ਸਿੱਖਾਂ ਦੇ ਟਾਕਰੇ ਵਾਸਤੇ ਮੈਦਾਨ ਵਿੱਚ ਆ ਗਿਆ ਕਿ ਉਸਦੀ ਮਦਦ ਲਈ ਲੋਹਾਰੀ, ਥਾਨਾ ਭਵਨ ਤੇ ਗ਼ੌਸਗੜ੍ਹ ਦੇ ਹਾਕਮ ਆ ਜਾਣਗੇ, ਪਰ ਕੋਈ ਵੀ ਸਿੱਖਾਂ ਤੋਂ ਡਰਦਾ ਨਾ ਆਇਆ। ਅੰਤ ਹੌਸਲਾ ਕਰ ਕੇ ਸੱਯਦ ਹਸਨ ਖ਼ਾਂ ਆਪਣੀ ਫ਼ੌਜ ਲੈ ਕੇ ਸਿੱਖਾਂ ਦੇ ਸਾਮ੍ਹਣੇ ਆਇਆ।

## ਸਾਕਾ

ਖ਼ਬਰਾਂ ਸੁਣ ਕੇ ਹਸਨ ਖ਼ਾਂ ਬਿਨ ਅੱਗੋਂ ਸੜਿਆ
ਖਾਧੀ ਕਸਮ ਰਸੂਲ ਦੀ ਉਸ ਕਲਮਾ ਪੜ੍ਹਿਆ
ਲੈ ਕੇ ਨਾਮ ਜਿਹਾਦ ਹੱਥ ਖੰਡਾ ਫੜਿਆ
ਪਾ ਕੇ ਕੋਟ ਫ਼ੌਲਾਦ ਦਾ ਘੋੜੇ 'ਤੇ ਚੜ੍ਹਿਆ
ਚਾਹੁੰਦਾ ਆਪਣੀ ਮੌਤ ਨਾਲ ਸਨਮੁਖ ਹੋ ਲੜਿਆ
ਖੁੱਲ੍ਹੇ ਬੂਹੀਂ ਲੋਚਦਾ ਜੰਨਤ ਵਿੱਚ ਵੜਿਆ

ਸੱਯਦ ਹਸਨ ਖ਼ਾਂ ਆਪਣੇ ਦੋਹਾਂ ਮਾਤਹਿਤਾਂ ਅਹਿਮਦ ਅਲੀ ਤੇ ਜਲਾਲ ਦੀਨ—ਨੂੰ ਨਾਲ ਲੈ ਕੇ ਮੈਦਾਨ ਵਿੱਚ ਆ ਗਿਆ। ਉਸਦੇ ਗ਼ਾਜ਼ੀ 'ਯਾ ਅਲੀ' ਦੇ ਨਾਹਰੇ ਲਾ ਕੇ ਅੱਗੇ ਵੱਧੇ। ਦੋਹੀਂ ਪਾਸੀਂ ਜਲਾਲਦੀਨ ਤੇ ਅਹਿਮਦ ਅਲੀ ਸਨ ਤੇ ਵਿਚਕਾਰ ਸੱਯਦ ਹਸਨ ਖ਼ਾਂ ਆਪ ਸੀ। ਉਸਦੇ ਸਾਮ੍ਹਣੇ ਸ. ਕਰਮ ਸਿੰਘ ਸ਼ਹੀਦ ਦਾ ਜੱਥਾ ਸੀ। ਸ. ਬਘੇਲ ਸਿੰਘ ਦੇ ਸਾਮ੍ਹਣੇ ਜਲਾਲਦੀਨ ਤੇ ਸ. ਤਾਰਾ ਸਿੰਘ ਦੇ ਮੁਕਾਬਲੇ 'ਤੇ ਅਹਿਮਦ ਅਲੀ ਖੜਾ ਸੀ। ਉਹ ਪੰਡਤ ਸ. ਕਰਮ ਸਿੰਘ ਦੇ ਜੱਥੇ ਵਿੱਚ ਸੀ। ਉਹਨੇ ਹਸਨ ਖ਼ਾਂ ਨੂੰ ਵੇਖ ਕੇ ਸ. ਕਰਮ ਸਿੰਘ ਨੂੰ ਦੱਸਿਆ ਕਿ ਉਸਦੀ ਕੰਨਿਆਂ ਖੋਹਣ ਵਾਲਾ ਏਹੀ ਪਾਪੀ ਹੈ। ਇਹ ਸੁਣਕੇ ਸਿੰਘਾਂ ਦਾ ਜੋਸ਼ ਠੱਲ੍ਹਿਆ ਨਾ ਰਿਹਾ। ਉਹਨਾਂ ਨਗਾਰਿਆਂ 'ਤੇ ਚੋਟਾਂ ਮਾਰ ਕੇ ਤੇ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਛੱਡ ਕੇ ਹੱਲਾ ਬੋਲ ਦਿੱਤਾ।

## ਵਾਰ

ਜਦੋਂ ਦਿੱਸਿਆ ਹਸਨ ਖ਼ਾਂ ਸਾਮ੍ਹਣੇ
ਗਿਆ ਝੱਟ ਖ਼ਾਲਸੇ ਨੂੰ ਜੋਸ਼ ਆ

ਅੱਧ-ਸੁੱਤੀਆਂ ਮਿਆਨਾਂ ਵਿੱਚ ਬਿਜਲੀਆਂ
ਲਈਆਂ ਯੋਧਿਆਂ ਨੇ ਟੁੰਬ ਕੇ ਜਗਾ
ਡੌਲੇ ਫਰਕੇ, ਕਮਾਨਾਂ ਭਵਾਂ ਚਾੜ੍ਹੀਆਂ
ਲਈਆਂ ਗੁੱਸੇ ਵਿੱਚ ਤਿਊੜੀਆਂ ਪਾ
ਤੀਰ ਤੰਦੀਆਂ 'ਤੇ ਚੜ੍ਹ ਚੜ੍ਹ ਨੱਚਦੇ
ਦਿਲ ਜਿੰਨ੍ਹਾਂ ਦੇ ਉਡਣ ਦਾ ਚਾ
ਦਾਰੂ ਲੱਪੀਂ ਲੱਪੀਂ ਖਾਣ ਜੋ ਦੋਨਾਲੀਆਂ
ਫੂਕਾਂ ਮਾਰ ਅੱਗ ਦੇਣਗੀਆਂ ਲਾ
ਦੀਹਦੇ ਜਗਦੇ ਜੋ ਚੱਕਰ ਫ਼ੌਲਾਦ ਦੇ
ਬਾਲ ਦੇਣਗੇ ਦਲਾਂ ਦੇ ਵਿੱਚ ਜਾ
ਜੀਭਾਂ ਕਾਲ ਵਾਂਗ ਬਰਛੀਆਂ ਨੇ ਕੱਢੀਆਂ
ਪਿਆਸ ਲੈਣਗੀਆਂ ਰਤ 'ਚ ਬੁਝਾ
ਧਾਵਾ ਖ਼ਾਲਸੇ ਨੇ ਬੋਲਿਆ 'ਸੀਤਲਾ'
ਨਾਅਰੇ 'ਬੋਲੇ ਸੋ ਨਿਹਾਲ' ਦੇ ਲਾ

ਪਹਿਲੇ ਹੱਲੇ ਵਿੱਚ ਹੀ ਗ਼ਾਜ਼ੀਆਂ ਦੇ ਪੈਰ ਉਖੜ ਗਏ। ਭਾਵੇਂ ਉਹਨਾਂ ਦੀ ਗਿਣਤੀ ਸਿੰਘਾਂ ਨਾਲੋਂ ਵਧੇਰੇ ਸੀ, ਪਰ ਬੁਹਤਾ ਚਿਰ ਖ਼ਾਲਸਈ ਤਲਵਾਰ ਅੱਗੇ ਖਲੋ ਨਾ ਸਕੇ। ਜੰਗ ਦਾ ਰੰਗ ਵੇਖ ਕੇ ਹਸਨ ਖ਼ਾਂ ਘਬਰਾ ਗਿਆ। ਇਕ ਪਾਸੇ ਤਾਂ ਉਹਨੇ ਲੋਹਾਰੀ, ਥਾਨਾ ਭਵਨ ਤੇ ਗੌਸਗੜ੍ਹ ਵੱਲੇ ਮਦਦ ਲੈਣ ਬਦਲੇ ਹਲਕਾਰੇ ਭਜਾ ਦਿੱਤੇ, ਤੇ ਦੂਜੇ ਪਾਸੇ ਆਉਣ ਵਾਲੀ ਮਦਦ ਦੀ ਆਸ ਦੇ ਕੇ ਸਾਥੀਆਂ ਨੂੰ ਹੱਲਾ ਸ਼ੇਰੀ ਦੇਣ ਲੱਗਾ। ਉਹਨੇ ਜਿਹਾਦ ਤੇ ਇਸਲਾਮ ਦਾ ਵਾਸਤਾ ਪਾ ਕੇ ਇਕ ਵਾਰ ਫੇਰ ਗ਼ਾਜ਼ੀਆਂ ਨੂੰ ਅੱਗੇ ਵੱਧਣ ਵਾਸਤੇ ਪਰੇਰਿਆ। ਅੱਗੋਂ ਸਿੰਘਾਂ ਨੇ ਦੂਣੇ ਜੋਸ਼ ਨਾਲ ਫਿਰ ਧਾਵਾ ਬੋਲ ਦਿੱਤਾ। ਆ ਅੰਧਾ-ਧੁੰਧ ਦੋਹੀਂ ਪਾਸੀਂ ਲੋਹੇ 'ਤੇ ਲੋਹਾ ਖੜਕਿਆ।

## ਸਾਕਾ

ਨਿਕਲੇ ਦੋਹਾਂ ਦਲਾਂ ਦੇ ਜਦ ਮੱਲ ਅਖਾੜੇ
ਲੋਹਾ ਲੋਹੇ ਖੜਕਿਆ ਉੱਡੇ ਚੰਗਿਆੜੇ

ਤੇਗ਼ਾਂ ਨੇ ਕਈ ਗੱਭਰੂ ਅੱਧ ਵਿਚੋਂ ਪਾੜੇ
ਆਸ਼ਕ ਜਿਵੇਂ ਸਵਰਗ ਦੇ ਕਰਵੱਤੀਂ ਚਾੜ੍ਹੇ
ਗਾਨੇ ਬੱਧੀ ਤੁਰ ਗਏ ਜੰਞਾਂ ਦੇ ਲਾੜੇ
ਲੁਟੀਆਂ ਮੌਤ ਜਵਾਨੀਆਂ ਕਈ ਦਿਨ ਦਿਹਾੜੇ

ਏਸ ਹੱਲੇ ਵਿੱਚ ਹਜ਼ਾਰਾਂ ਗ਼ਾਜ਼ੀ ਮਾਰੇ ਗਏ। ਅਹਿਮਦ ਅਲੀ ਲੜਾਈ ਵਿੱਚ ਮਾਰਿਆ ਗਿਆ ਤੇ ਜਲਾਲ ਦੀਨ ਸ. ਬਘੇਲ ਸਿੰਘ ਹੱਥੋਂ ਜ਼ਖ਼ਮੀ ਹੋ ਕੇ ਘਰ ਨੂੰ ਨੱਸ ਗਿਆ। ਪਿਛੇ ਰਹਿ ਗਿਆ ਇਕੱਲਾ ਹਸਨ ਖ਼ਾਂ। ਉਹ ਪਿਛੇ ਭੌਂ-ਭੌਂ ਆਉਣ ਵਾਲੇ ਮਦਦੀਆਂ ਦਾ ਰਾਹ ਵੇਖਦਾ, ਪਰ ਉਹ ਤਾਂ ਸਿੰਘਾਂ ਤੋਂ ਡਰਦੇ ਆਪ ਥਾਂਉਂ ਥਾਂਈਂ ਜਾਨ ਲੁਕਾਈ ਬੈਠੇ ਸਨ। ਹਸਨ ਖ਼ਾਂ ਸੋਚਦਾ, 'ਮੈਂ ਕਿਉਂ ਗ਼ਲਤੀ ਕਰ ਕੇ ਪਿੜ ਵਿੱਚ ਆ ਗਿਆ ? ਕਿਉਂ ਨਾ ਸਿੰਘਾਂ ਦੇ ਆਉਣ ਦੀ ਖ਼ਬਰ ਸੁਣ ਕੇ ਜਾਨ ਬਚਾ ਕੇ ਨੱਸ ਗਿਆ ? ਮੈਂ ਏਸ ਗ਼ਾਜ਼ੀ-ਪੁਣੇ ਵਿਚੋਂ ਕੀ ਖਟਿਆ ? ਹੁਣ ਵੀ ਅੱਲਾਹ ਮਦਦ ਕਰੇ, ਤਾਂ ਮੈਦਾਨ ਵਿਚੋਂ ਨੱਸ ਜਾਣ ਵਿੱਚ ਈ ਭਲਾਈ ਏ।'

ਹਸਨ ਖ਼ਾਂ ਨੱਸਣ ਦੀ ਸੋਚ ਰਿਹਾ ਸੀ, ਪਰ ਅਫ਼ਸੋਸ, ਹੁਣ ਨੱਸਣ ਦਾ ਸਮਾਂ ਜਾਂਦਾ ਰਿਹਾ ਸੀ। ਵੈਰੀ ਦੇ ਪੈਂਤੜੇ ਹਿੱਲੇ ਹੋਏ ਵੇਖ ਕੇ ਖ਼ਾਲਸੇ ਨੇ ਸ਼ੇਰ ਵਾਂਗ ਭਬਕ ਕੇ ਧਾਵਾ ਬੋਲ ਦਿੱਤਾ।

## ਮਿਰਜ਼ਾ

ਹੱਲਾ ਸ਼ੇਰਵਾਈ ਖ਼ਾਲਸੇ ਨੇ ਬੋਲਿਆ
ਦਿੱਤੇ ਵੈਰੀਆਂ ਦੇ ਪੈਂਤੜੇ ਹਿਲਾ
ਧੋ ਕੇ ਰੱਤ ਵਿੱਚ ਕੱਢੀਆਂ ਭਗਉਤੀਆਂ
ਦਿੱਤੇ ਲੋਥਾਂ ਵਾਲੇ ਸੱਥਰ ਵਿਛਾ
ਧੜ ਸੱਖਣੇ ਰੁਲਨ ਵਿੱਚ ਖੇਤ ਦੇ
ਜਿੰਦਾਂ ਕਾਲ ਨੇ ਲਈਆਂ ਭਰਮਾ
ਮਹਿੰਦੀ ਲਾਇਕੇ ਸੀ ਤੋਰੇ ਸੱਜਦਾਣੀਆਂ
ਸਿੰਘਾਂ ਦਿੱਤੇ ਵਿੱਚ ਖ਼ੂਨ ਦੇ ਨੁਹਾ
ਗ਼ਾਜ਼ੀ ਜੰਨਤ ਦੇ ਬੂਹੇ ਅੱਗੇ ਲੇਟਦੇ
ਸੂਹੇ ਸਾਵਿਆਂ ਤੋਂ ਵੇਸ ਵਟਾ

ਵਾਢੀ ਪਾਈ ਸਿੰਘਾਂ ਐਸੀ ਤਲਵਾਰ ਦੀ
ਦਿੱਤੇ ਪਲਾਂ ਵਿੱਚ ਪੂਰ ਖਪੱ
ਹਾਲ ਵੇਖ ਕੇ ਹਸਨ ਖ਼ਾਂ ਫ਼ੌਜ ਦਾ
ਦਿੱਤੀ ਵਾਗ ਵੱਲ ਕਿਲ੍ਹੇ ਦੇ ਬੂਹੱ।
ਗੀਦੀ ਹੋਇਕੇ ਮੈਦਾਨ ਵਿੱਚੋਂ ਨੱਸਿਆ
ਘਰ ਭੋਹਰੇ ਵਿੱਚ ਲੁਕਿਆ ਜਾ

ਸਿੰਘਾਂ ਦੀ ਤਲਵਾਰ ਦੀ ਮਾਰ ਨਾ ਸਹਾਰਦਾ ਹੋਇਆ ਹਸਨ ਖ਼ਾਂ ਨੱਸ ਕੇ ਅੰਦਰ ਭੋਹਰੇ ਵਿੱਚ ਜਾ ਲੁਕਿਆ। ਪਿਛੋਂ ਸੁੰਞੀ ਫ਼ੌਜ ਦਾ ਸਿੰਘਾਂ ਬੁਰਾ ਹਾਲ ਕੀਤਾ। ਕੇਵਲ ਓਹਾ ਬਚਿਆ, ਜਿਸਨੇ ਹਥਿਆਰ ਸੁੱਟ ਕੇ ਤੇ ਗਲ ਵਿੱਚ ਪੱਲਾ ਪਾ ਕੇ ਗੁਰੂ ਦਾ ਵਾਸਤਾ ਪਾਇਆ। ਬਾਕੀ ਸਭ ਤਲਵਾਰ ਦੀ ਧਾਰ ਲੰਘਾਏ ਗਏ। ਲੋਥਾਂ ਲਤਾੜ ਕੇ ਸਿੰਘ ਅੱਗੇ ਵੱਧਦੇ ਗਏ।

## ਸਾਕਾ

ਬਹੁਤੇ ਗ਼ਾਜ਼ੀ ਜੰਗ ਵਿੱਚ ਲੜ ਕੇ ਗਏ ਮਾਰੇ
ਬਾਕੀ ਅੰਦਰ ਘਰਾਂ ਦੇ ਜਾ ਲੁਕੇ ਵਿਚਾਰੇ
ਮਗਰੇ ਜਾ ਪਏ ਖ਼ਾਲਸੇ ਛੱਡਦੇ ਜੈਕਾਰੇ
ਧੋ ਚਮਕਾਏ ਖ਼ੂੰਨ ਵਿੱਚ ਖੰਡੇ ਦੋ-ਧਾਰੇ
ਲੁੱਟ ਜਲਾਲਾਬਾਦ ਦੇ ਫਿਰ ਪਾਸੇ ਚਾਰੇ
ਭਾਲਣ ਲੱਗੇ ਆਕੀਆਂ ਦਸਮੇਸ਼ ਦੁਲਾਰੇ

ਜਦ ਪਿੜ ਵਿੱਚ ਕੋਈ ਵੀ ਨਾ ਰਹਿ ਗਿਆ, ਤਾਂ ਸਿੰਘਾਂ ਨੇ ਚੁਫੇਰਿਓਂ ਸ਼ਹਿਰ ਨੂੰ ਘੇਰਾ ਪਾ ਲਿਆ। ਉਹਨਾਂ ਨੂੰ ਵਧੇਰੇ ਫ਼ਿਕਰ ਏਸ ਗੱਲ ਦਾ ਸੀ ਕਿ ਕਿਤੇ ਹਸਨ ਖ਼ਾਂ ਨੱਸ ਨਾ ਜਾਏ। ਕੁਛ ਸਿੰਘ ਤਾਂ ਉਦਾਲੇ ਘੇਰੇ 'ਤੇ ਖਲੇ ਰਹੇ ਤੇ ਬਾਕੀ ਸ਼ਹਿਰ ਵਿੱਚ ਵੜ ਗਏ। ਗਲੀਆਂ ਤੇ ਬਜ਼ਾਰ ਲੋਥਾਂ ਨਾਲ ਭਰ ਗਏ। ਕਈਆਂ ਨੇ ਮੂੰਹ ਵਿੱਚ ਘਾਹ ਲੈ ਕੇ ਜਾਨ ਬਚਾਈ। ਫਿਰ ਘਰਾਂ ਦੇ ਲੁੱਟਣ ਤੇ ਲੁਕੇ ਹੋਏ ਗ਼ਾਜ਼ੀਆਂ ਦੀ ਭਾਲ ਕਰਨ ਦੀ ਵਾਰੀ ਆਈ। ਹਿੰਦੂ ਆਪੋ ਆਪਣੇ ਬੂਹਿਆਂ 'ਚ ਖਲੋ ਕੇ ਜੰਞੂ ਤੇ ਬੋਦੀ ਵਿਖਾ ਕੇ ਘਰਾਂ ਨੂੰ ਲੁੱਟੇ ਜਾਣ ਤੋਂ ਬਚਾ ਰਹੇ ਸਨ। ਕਈ ਹਿੰਦੂ ਸਿੱਖਾਂ ਦੇ ਅੱਗੇ ਲੱਗ ਕੇ ਹਾਕਮਾਂ ਤੇ ਚੌਧਰੀਆਂ ਦੇ ਘਰ ਵਿਖਾ ਕੇ ਉਹਨਾਂ ਤੋਂ ਬਦਲੇ ਲੈਣ ਲੱਗੇ। ਕਈ ਹਿੰਦੂ ਇਸਤਰੀਆਂ ਜ਼ਾਲਮਾਂ ਦੀ ਕੈਦ

ਵਿਚੋਂ ਛੁਡਾਈਆਂ ਗਈਆਂ। ਬਾਕੀ ਸਾਰੇ ਸ਼ਹਿਰ ਦੀ ਸੁਧਾਈ ਕਰਕੇ ਸਿੰਘ ਕਿਲ੍ਹੇ ਵੱਲ ਵਧੇ, ਜਿੱਥੇ ਹਸਨ ਖ਼ਾਂ ਦੀ ਰਿਹਾਇਸ਼ ਸੀ। ਜਥੇਦਾਰ ਨੇ ਫ਼ੌਜਾਂ ਨੂੰ ਲਲਕਾਰ ਕੇ ਆਖ਼ਰੀ ਹੱਲਾ ਕਰਵਾ ਦਿੱਤਾ।

## ਵਾਰ

ਰੀਝਾਂ ਲਾਹੀਆਂ ਸਿੰਘਾਂ ਲੁੱਟ ਲੁੱਟ ਸ਼ਹਿਰ ਨੂੰ
ਦਿੱਤੀ ਅੱਗ ਮੰਦਰਾਂ ਨੂੰ ਲਾ
ਕੱਲ੍ਹ ਹੂਰਾਂ ਜਿੱਥੇ ਲੈਂਦੀਆਂ ਸੀ ਫੇਰੀਆਂ
ਦਿੱਤੀ ਭੂਤਾਂ ਵਾਂਗ ਧੂੜ ਉਡਾ
ਧਾਵਾ ਖ਼ਾਲਸੇ ਕਿਲ੍ਹੇ 'ਤੇ ਬੋਲਿਆ
ਨਾਹਰੇ 'ਸਤਿ ਕਰਤਾਰ' ਦੇ ਲਾ
ਬੂਹੇ ਤੋੜ ਕੇ ਕਿਲ੍ਹੇ ਦੇ ਵਿੱਚ ਜਾ ਵੜੇ
ਦਿੱਤੀ ਵਾਢੀ ਤਲਵਾਰ ਨਾਲ ਪਾ
ਭੋਹਰੇ ਵਿਚੋਂ ਜਾ ਹਸਨ ਖ਼ਾਂ ਕਢਿਆ
ਦਿੱਤਾ ਮੰਜੇ ਉੱਤੇ ਜੂੜ ਕੇ ਲਿਟਾ
ਅੱਗ ਲਾਇਕੇ ਜਿਊਂਦਾ ਫੇਰ ਸਾੜਿਆ
ਦਿੱਤਾ ਪਾਪਾਂ ਵਾਲਾ ਫਲ ਭੁਗਤਾ
ਪਾਪੀ ਹਿੰਦੂ ਇਕ ਉਸਦਾ ਦਲਾਲ ਸੀ
ਫੜ ਫਾਂਸੀ ਉੱਤੇ ਦਿੱਤਾ ਲਟਕਾ
ਸਿੰਘਾਂ ਕੀਤਾ ਇਨਸਾਫ਼ ਐਸਾ 'ਸੀਤਲਾ'
ਸੱਚ ਝੂਠ ਜਿਉਂ ਨਿਤਾਰੇ ਧਰਮ ਰਾ

ਕਿਲ੍ਹੇ ਦੇ ਬੂਹੇ ਤੋੜ ਕੇ ਸਿੰਘ ਅੰਦਰ ਜਾ ਵੜੇ। ਏਥੇ ਇਕ ਵਾਰ ਫਿਰ ਚੰਗਾ ਲੋਹਾ ਖੜਕਿਆ। ਕਿਲ੍ਹੇ ਦੇ ਰਾਖੇ ਇਕ-ਇਕ ਕਰਕੇ ਸਾਰੇ ਹੀ ਮਾਰੇ ਗਏ। ਜਲਾਲਦੀਨ ਬਾਹਰੋਂ ਤਾਂ ਮਾਮੂਲੀ ਫੱਟ ਖਾ ਕੇ ਨੱਸ ਆਇਆ ਸੀ, ਪਰ ਏਥੇ ਉਹ ਵੀ ਮਾਰਿਆ ਗਿਆ। ਪਿੱਛੇ ਇਕੋ ਰਹਿ ਗਿਆ ਕਲ੍ਹੇ ਦਾ ਮੂਲ ਹਸਨ ਖ਼ਾਂ। ਉਹ ਭੌਹਰੇ ਵਿੱਚ ਲੁਕਿਆ ਬੈਠਾ ਸੀ। ਸਿੰਘ ਸਾਰੇ ਥਾਂਈਂ ਭਾਲ ਥੱਕੇ, ਪਰ ਉਸਦਾ ਪਤਾ ਕਿਤੋਂ ਨਾ ਲੱਗੇ। ਅੰਤ ਪੰਡਤ ਨੇ ਸੱਯਦਾਂ ਦੇ ਹਰਮਾਂ ਵਿੱਚ ਜਾ ਕੇ ਆਪਣੀ

ਲੜਕੀ ਨੂੰ ਵਾਜ ਮਾਰੀ। ਉਹ ਸਾਰੀ ਗੱਲ ਸਮਝ ਕੇ ਬਾਹਰ ਆ ਗਈ ਤੇ ਆਪਣੇ ਪਿਤਾ ਦੇ ਗਲ ਲੱਗ ਕੇ ਰੋਈ। ਉਹਨੇ ਉਹ ਭੋਹਰਾ ਜਾ ਵਿਖਾਇਆ, ਜਿੱਥੇ ਹਸਨ ਖ਼ਾਂ ਲੁਕਿਆ ਬੈਠਾ ਸੀ। ਗੀਦੀ ਹੋ ਕੇ ਲੁਕਿਆ ਬੈਠਾ ਹਸਨ ਖ਼ਾਂ ਸਿੱਖਾਂ ਨੇ ਜਾ ਫੜਿਆ। ਉਹਦੀਆਂ ਕੀਤੀਆਂ ਕਰਤੂਤਾਂ ਉਹਦੇ ਰੂ-ਬਰੂ ਦੁਹਰਾਈਆਂ ਗਈਆਂ। ਉਹਨੂੰ ਮੰਜੇ ਉੱਤੇ ਜੂੜ ਕੇ, ਹੇਠਾਂ ਕੱਖ ਕਾਨ ਰੱਖ ਕੇ ਜਿਉਂਦਾ ਸਾੜਿਆ ਗਿਆ। ਇੱਕ ਉਸ ਦਾ ਦਲਾਲ ਹਿੰਦੂ ਕਲਾਲ ਸੀ। ਉਹ ਲੋਕਾਂ ਦੀਆਂ ਖ਼ੂਬਸੂਰਤ ਲੜਕੀਆਂ ਵੇਖ ਕੇ ਹਸਨ ਖ਼ਾਂ ਨੂੰ ਦੱਸਦਾ ਤੇ ਉਹ ਸਿਪਾਹੀ ਭੇਜ ਕੇ ਓਸੇ ਵੇਲੇ ਫੌੜ ਮੰਗਵਾਉਂਦਾ। ਪੰਡਤ ਦੇ ਦੱਸਣ ਉੱਤੇ ਉਹ ਹਿੰਦੂ ਕਲਾਲ ਵੀ ਫੜਿਆ ਗਿਆ। ਕੁਛ ਸ਼ਹਾਦਤਾਂ ਹੋਰ ਮਿਲਣ 'ਤੇ ਉਸਦਾ ਕਸੂਰ ਸਾਬਤ ਹੋ ਗਿਆ, ਤਾਂ ਉਸਨੂੰ ਸਾਰਿਆਂ ਦੇ ਸਾਮ੍ਹਣੇ ਫਾਂਸੀ ਦਿੱਤਾ ਗਿਆ।

ਸਿੰਘ ਏਧਰੋਂ ਵਿਹਲੇ ਹੋਏ, ਤਾਂ ਪੰਡਤ ਨੇ ਰੋ ਕੇ ਕਿਹਾ, "ਹੇ ਉਪਕਾਰੀ ਖ਼ਾਲਸਾ ! ਜਿੱਥੇ ਅੱਗੇ ਮੇਰੇ ਉੱਤੇ ਐਨਾ ਉਪਕਾਰ ਕੀਤਾ ਹੈ, ਥੋੜ੍ਹੀ ਜਿਹੀ ਕਿਰਪਾ ਹੋਰ ਕਰੋ। ਇਹ ਕੰਨਿਆਂ ਵਿਆਹੀ ਹੋਈ ਹੈ। ਮੇਰੇ ਕਹੇ ਉੱਤੇ ਇਹਦੇ ਸੌਹੁਰਿਆਂ ਨੇ ਕਿਸੇ ਕੀਮਤ ਉੱਤੇ ਵੀ ਇਸਨੂੰ ਘਰ ਨਹੀਂ ਵਸਾਉਣਾ। ਇਹ ਤੁਹਾਡੇ ਵੱਸ ਈ ਹੈ, ਜੇ ਇਸ ਅਬਲਾ ਦਾ ਪਾਰ ਉਤਾਰਾ ਕਰ ਜਾਓ ਤਾਂ।"

ਸਿੰਘਾਂ ਨੇ ਓਸੇ ਵੇਲੇ ਚਾਲੇ ਪਾ ਦਿੱਤੇ ਤੇ ਉਸ ਕੰਨਿਆਂ ਦੇ ਸੌਹੁਰਿਆਂ ਦਾ ਪਿੰਡ ਜਾ ਘੇਰਿਆ। ਉਸ ਦੇ ਸੌਹੁਰਿਆਂ ਦਾ ਸਾਰਾ ਪਰਵਾਰ, ਪਿੰਡ ਦਾ ਚੌਧਰੀ ਤੇ ਹੋਰ ਪਤਵੰਤੇ, ਸਿੰਘਾਂ ਨੇ ਕੋਲ ਬੁਲਾ ਲਏ। ਸ. ਬਘੇਲ ਸਿੰਘ ਨੇ ਉਸ ਲੜਕੀ ਦੇ ਪਤੀ ਤੇ ਸਹੁਰੇ ਨੂੰ ਸਾਰੀ ਕਹਾਣੀ ਸੁਣਾ ਕੇ ਕਿਹਾ ਕਿ ਕੰਨਿਆਂ ਨੂੰ ਘਰ ਲੈ ਜਾਓ। ਬਾਕੀ ਪੰਡਤਾਂ ਦੀ ਸਲਾਹ ਨਾਲ ਉਹਨਾਂ ਅੱਗੋਂ ਉੱਤਰ ਦਿੱਤਾ, "ਸਰਕਾਰ ! ਇਹ ਕਈ ਮਹੀਨੇ ਮੁਸਲਮਾਨ ਹਾਕਮ ਦੇ ਘਰ ਰਹਿ ਆਈ ਹੈ। ਇਸ ਵਾਸਤੇ ਸਾਡੇ ਕੰਮ ਦੀ ਨਹੀਂ ਰਹੀ। ਸਾਡਾ ਧਰਮ ਇਸਨੂੰ ਨਾਲ ਮਿਲਾਉਣ ਦੀ ਆਗਿਆ ਨਹੀਂ ਦੇਂਦਾ।"

ਸ. ਬਘੇਲ ਸਿੰਘ ਨੇ ਜ਼ਰਾ-ਕੁ ਮੱਥੇ ਵੱਟ ਪਾ ਕੇ ਪੁੱਛਿਆ, "ਕੀ ਇਹ ਆਪਣੀ ਮਰਜ਼ੀ ਨਾਲ ਮੁਸਲਮਾਨ ਦੇ ਘਰ ਗਈ ਸੀ ?"

ਪੰਡਤਾਂ ਫਿਰ ਕਿਹਾ, "ਮਹਾਰਾਜ! ਭਾਵੇਂ ਇਹ ਆਪਣੀ ਮਰਜ਼ੀ ਨਾਲ ਨਹੀਂ ਗਈ। ਜ਼ਾਲਮ ਧੱਕੇ ਨਾਲ ਇਸਨੂੰ ਲੈ ਗਿਆ ਸੀ, ਪਰ ਸਾਡਾ ਬ੍ਰਹਿਮਣੀ-

ਧਰਮ ਇਸਨੂੰ ਭ੍ਰਸ਼ਟ ਹੋ ਗਈ ਹੀ ਮੰਨਦਾ ਏ। ਕੋਈ ਵੀ ਸੱਚਾ ਪੰਡਤ ਇਸਦੇ ਹੱਥੋਂ ਖਾਣ ਨੂੰ ਤਿਆਰ ਨਹੀਂ ਹੋਵੇਗਾ।"

ਸ. ਬਘੇਲ ਸਿੰਘ—"ਕੀ ਇਹ ਹੁਣ ਕਿਸੇ ਤਰ੍ਹਾਂ ਵੀ ਸ਼ੁੱਧ ਨਹੀਂ ਹੋ ਸਕਦੀ ?"

ਪੰਡਤ—"ਹੋ ਸਕਦੀ ਹੈ, ਮਹਾਰਾਜ ! ਪਰ ਉਹ ਬੜੀ ਔਖੀ ਗੱਲ ਹੈ : ਸੁੱਕੇ ਹੋਏ ਪਿੱਪਲ ਵਿੱਚ ਇਸਨੂੰ ਜਿਊਂਦੀ ਨੂੰ ਸਾੜਿਆ ਜਾਵੇ। ਫਿਰ ਇਹ ਸੁਰਜੀਤ ਹੋਵੇ, ਤਾਂ ਸਾਡਾ ਧਰਮ ਇਸਨੂੰ ਰਲਾਉਣ ਦੀ ਆਗਿਆ ਦੇਂਦਾ ਹੈ।"

ਸ. ਬਘੇਲ ਸਿੰਘ—"ਫਿਰ ਤਾਂ ਸੁੱਚੇ ਸੱਚੇ ਪੰਡਤ ਇਸ ਦੀ ਸ਼ੁੱਧੀ ਪਰਵਾਨ ਕਰ ਲੈਣਗੇ ਨਾਂ !"

ਪੰਡਤ—"ਹਾਂ, ਮਹਾਰਾਜ ! ਜੇ ਇਹ ਪ੍ਰੀਖਿਆ ਵਿੱਚ ਪੂਰੀ ਉਤਰ ਸਕੇ, ਤਾਂ ਸਾਨੂੰ ਨਾਲ ਰਲਾਉਣ ਤੋਂ ਕੀ ਇਨਕਾਰ ਏ ?"

ਸ. ਬਘੇਲ ਸਿੰਘ—"ਤਾਂ ਅਸੀਂ ਮਣਾਂ ਮੂੰਹੀਂ ਸੁੱਕਾ ਪਿਪਲ ਮੰਗਾ ਦੇਂਦੇ ਆਂ। ਤੁਸੀਂ ਇਸ ਦੀ ਪ੍ਰੀਖਿਆ ਲੈਣ ਵਾਸਤੇ ਤਿਆਰ ਹੋ ਜਾਵੋ। ਪਰ ਇਸ ਤੋਂ ਪਹਿਲਾਂ ਤੁਹਾਡੀ ਪ੍ਰੀਖਿਆ ਕਰਨੀ ਵੀ ਜ਼ਰੂਰੀ ਹੈ ਕਿਉਂਕਿ ਸੱਚੇ ਪੰਡਤਾਂ ਤੇ ਬਨਾਉਟੀ ਪੰਡਤਾਂ ਵਿੱਚ ਨਿਖੇੜਾ ਹੋ ਜਾਣਾ ਚਾਹੀਦਾ ਹੈ। ਮੇਰੀ ਤਲਵਾਰ ਵਿੱਚ ਇਹ ਗੁਣ ਹੈ ਕਿ ਇਹ ਕਿਸੇ ਵੀ ਸੱਚੇ ਪੰਡਤ ਨੂੰ ਕਤਲ ਨਹੀਂ ਕਰਦੀ, ਪਰ ਬਨਾਉਟੀ ਤੇ ਪਾਖੰਡੀ ਵਿਚਦੀ ਲੰਘਦੀ ਪਤਾ ਨਹੀਂ ਲੱਗਣ ਦੇਂਦੀ। ਸੋ ਤੁਸੀਂ ਵਾਰੀ-ਵਾਰੀ ਅੱਗੇ ਆਉਂਦੇ ਜਾਉ। ਕਿਸੇ ਸੱਚੇ ਪੰਡਤ ਨੂੰ ਇਸ ਤੋਂ ਡਰਨ ਦੀ ਲੋੜ ਨਹੀਂ।"

ਇਹ ਕਹਿ ਕੇ ਸ. ਬਘੇਲ ਸਿੰਘ ਨੇ ਮਿਆਨੋਂ ਤਲਵਾਰ ਧੂਹ ਲਈ। ਬਿਜਲੀ ਵਾਂਗ ਚਮਕਦੀ ਵੇਖ ਕੇ ਸਾਰੇ ਪੰਡਤਾਂ ਨੀਂਵੀਂਆਂ ਪਾ ਲਈਆਂ। ਉਹਨਾਂ ਦੇ ਸਾਹ ਰੁਕਣ ਲੱਗੇ। ਸ. ਬਘੇਲ ਸਿੰਘ ਨੇ ਫਿਰ ਰੋਹ ਨਾਲ ਕੜਕ ਕੇ ਕਿਹਾ, "ਪੰਡਤ ਜੀ ! ਛੇਤੀ ਕਰੋ । ਫਿਰ ਤੁਸਾਂ ਉਸ ਕੰਨਿਆਂ ਦੀ ਵੀ ਪ੍ਰੀਖਿਆ ਕਰਨੀ ਹੋਵੇਗੀ।"

ਡਰਦੇ ਮਾਰੇ ਪੰਡਤਾਂ ਦੇ ਪ੍ਰਾਣ ਨਿਕਲਣ 'ਤੇ ਆ ਗਏ। ਉਹ ਹੱਥ ਜੋੜ ਕੇ ਬੋਲੇ, "ਗੁਰੂ ਗੋਬਿੰਦ ਸਿੰਘ ਦੇ ਲਾਡਲੇ ਖ਼ਾਲਸਾ ਜੀਉ ! ਮਿਹਰ ਕਰੋ। ਅਸੀਂ ਏਸ ਪ੍ਰੀਖਿਆ ਵਿੱਚ ਪੂਰੇ ਉਤਰਨ ਯੋਗ ਨਹੀਂ।"

ਸ. ਬਘੇਲ ਸਿੰਘ ਨੇ ਹਵਾ ਵਿੱਚ ਤਲਵਾਰ ਹਿੱਲਾ ਕੇ ਜ਼ੋਰ ਦੀ ਕਿਹਾ, "ਇਹ ਨਹੀਂ ਹੋ ਸਕਦਾ। ਪ੍ਰੀਖਿਆ ਜ਼ਰੂਰ ਹੋਵੇਗੀ।"

ਮੌਤ ਤੋਂ ਕਈ ਵਾਰ ਪਹਿਲਾਂ ਮਰਨ ਵਾਲੇ ਪੰਡਤ ਸਰਦਾਰ ਦੇ ਪੈਰਾਂ 'ਤੇ ਢਹਿ ਕੇ ਯਾਚਨਾ ਕਰਨ ਲੱਗੇ, "ਬਖ਼ਸ਼ਿੰਦ ਖ਼ਾਲਸਾ ! ਅਸੀਂ ਭੁੱਲ ਗਏ। ਅਸੀਂ ਇਸ ਲੜਕੀ ਦੀ ਪ੍ਰੀਖਿਆ ਨਹੀਂ ਕਰਦੇ। ਪੰਥ ਇਸਨੂੰ ਅਸੀਸ ਦੇਵੇ, ਤਾਂ ਅਸੀਂ ਨਾਲ ਰਲਾ ਲੈਂਦੇ ਆਂ, ਪਰ ਪਹਿਲਾਂ ਇਸ ਤੇਗ਼ ਨੂੰ ਮਿਆਨੇ ਕਰ ਲਵੋ।"

ਸ. ਬਘੇਲ ਸਿੰਘ ਨੇ ਤਲਵਾਰ ਮਿਆਨੇ ਕਰਦਿਆਂ ਸਿੰਘਾਂ ਨੂੰ ਸੰਬੋਧਨ ਕਰਦਿਆਂ ਕਿਹਾ, "ਖ਼ਾਲਸਾ ਜੀ ! ਪੰਥ ਨੇ ਇਸ ਕੰਨਿਆਂ ਦੀ ਜਾਨ ਬਚਾਈ ਹੈ। ਸੋ ਇਹ ਕੰਨਿਆਂ ਅੱਜ ਤੋਂ ਪੰਥ ਦੀ ਪੁੱਤਰੀ ਹੈ। ਅੱਜ ਇਸ ਨੇ ਸੋਹੁਰੇ ਤੁਰਨਾ ਹੈ। ਸੋ ਹਰ ਕੋਈ ਪੁਜਦਾ ਸਰਦਾ ਦਾਨ ਦੇਵੇ।"

ਸਰਦਾਰ ਦਾ ਇਸ਼ਾਰਾ ਪਾ ਕੇ ਇਕ ਸਿੰਘ ਨੇ ਕੰਬਲੀ ਵਿੱਛਾ ਦਿੱਤੀ। ਹਰ ਸਿੱਖ ਸਿਪਾਹੀ ਤੇ ਸਰਦਾਰ ਨੇ ਸ਼ਰਧਾ ਮੁਤਾਬਕ ਦਾਨ ਦਿੱਤਾ। ਇਸ ਤਰ੍ਹਾਂ ਹਜ਼ਾਰਾਂ ਰੁਪਏ ਉਸ ਕੰਨਿਆਂ ਦੇ ਨਾਂ 'ਤੇ ਕੱਠੇ ਹੋ ਗਏ। ਦੌਲਤ ਵੱਲ ਵੇਖ ਕੇ ਕੰਨਿਆਂ ਦੇ ਪਤੀ ਤੇ ਸੌਹੁਰੇ ਦੀਆਂ ਅੱਖਾਂ ਪਾਟ ਗਈਆਂ। ਉਹ ਬੜੀ ਖ਼ੁਸ਼ੀ ਨਾਲ ਉਸਨੂੰ ਨਾਲ ਲੈ ਜਾਣ ਲਈ ਤਿਆਰ ਹੋ ਗਏ। ਜਥੇਦਾਰ ਦੇ ਹੁਕਮ ਨਾਲ ਉਸ ਲੜਕੀ ਨੇ ਓਥੇ ਰੋਟੀ ਤਿਆਰ ਕੀਤੀ ਤੇ ਉਸਦੀ ਵਰਤਾਈ ਸਾਰੇ ਪੰਡਤਾਂ ਖਾਧੀ।

ਏਸ ਤਰ੍ਹਾਂ ਉਸ ਕੰਨਿਆਂ ਦਾ ਉਧਾਰ ਕਰਕੇ ਸਿੰਘ ਦਿੱਲੀ ਵੱਲ ਲੁੱਟਮਾਰ ਕਰਨ ਤੁਰ ਪਏ। ਘੋੜੇ ਭਜਾਈ ਜਾ ਰਹੇ ਸੂਰਮੇ ਜੈਕਾਰੇ ਛੱਡਦੇ ਜਾਂਦੇ ਸਨ :—

"ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ"

ਪ੍ਰਸੰਗ ਲਿਖਿਆ—੨੫-੬-੫੧

੧ਓ ਸਤਿਗੁਰ ਪ੍ਰਸਾਦਿ॥

## ਪ੍ਰਸੰਗ

# ਸ਼ਾਹ ਜ਼ਮਾਨ ਦਾ ਆਖ਼ਰੀ ਹਮਲਾ

## ਤੇ

## *ਰਣਜੀਤ ਸਿੰਘ ਨੇ ਉਸਨੂੰ ਵੰਗਾਰਨਾ*

ਹਿੰਦ ਉੱਤੇ ਅਫ਼ਗ਼ਾਨਸਤਾਨੀ ਹਮਲਿਆਂ ਦਾ ਅਰੰਭ ੧੭੩੯ ਈ. ਵਿੱਚ ਨਾਦਰ ਸ਼ਾਹ ਨੇ ਕੀਤਾ। ੯ ਜੂਨ, ੧੭੪੭ ਈ. ਨੂੰ ਨਾਦਰ ਕਤਲ ਹੋ ਗਿਆ, ਤਾਂ ਉਸ ਦਾ ਜਰਨੈਲ ਅਹਿਮਦ ਸ਼ਾਹ ਅਬਦਾਲੀ ਅਫ਼ਗ਼ਾਨਸਤਾਨ ਦਾ ਬਾਦਸ਼ਾਹ ਬਣ ਗਿਆ। ਅਬਦਾਲੀ ਨੇ (ਦਸੰਬਰ, ੧੭੪੭ ਈ. ਤੋਂ ਲੈ ਕੇ ਦਸੰਬਰ, ੧੭੬੯ ਈ. ਤੱਕ) ਹਿੰਦ ਉੱਤੇ ਯਾਰਾਂ ਹਮਲੇ ਕੀਤੇ। ਜਿਸ ਅਬਦਾਲੀ ਤੋਂ ਏਥੋਂ ਦੇ ਮੁਗ਼ਲ ਤੇ ਮਰਹੱਟੇ ਹਾਰ ਗਏ ਸਨ, ਉਸ ਨੂੰ ਸਿੰਘਾਂ ਨੇ ਪੰਜਾਬ ਦੇ ਮੈਦਾਨ ਵਿੱਚੋਂ ਕੱਢ ਦਿੱਤਾ। ੧੪ ਅਪ੍ਰੈਲ, ੧੭੭੨ ਈ. ਨੂੰ ਅਹਿਮਦ ਸ਼ਾਹ ਅਬਦਾਲੀ ਮਰ ਗਿਆ, ਤਾਂ ਉਸ ਦਾ ਪੁੱਤਰ ਤੈਮੂਰ ਸ਼ਾਹ ਅਫ਼ਗ਼ਾਨਸਤਾਨ ਦਾ ਬਾਦਸ਼ਾਹ ਬਣਿਆ। ਉਹਨੇ ਕੰਧਾਰ ਦੀ ਥਾਂ ਕਾਬਲ ਨੂੰ ਆਪਣੀ ਰਾਜਧਾਨੀ ਬਣਾ ਲਿਆ। ਉਸ ਨੇ ਨਵੰਬਰ, ੧੭੭੪ ਈ. ਤੋਂ ਜਨਵਰੀ, ੧੭੮੯ ਈ. ਤੱਕ ਹਿੰਦ ਉੱਤੇ ਪੰਜ ਹਮਲੇ ਕੀਤੇ, ਪਰ ਉਹ ਸਿੱਖਾਂ ਦੇ ਇਲਾਕੇ ਵਿੱਚ ਨਹੀਂ ਆਇਆ। ੧੮ ਮਈ, ੧੭੯੩ ਈ. ਨੂੰ ਤੈਮੂਰ ਮਰ ਗਿਆ, ਤਾਂ ਉਸ ਦਾ ਪੁੱਤਰ ਸ਼ਾਹ ਜ਼ਮਾਨ ਕਾਬਲ ਦੇ ਤਖ਼ਤ 'ਤੇ ਬੈਠਾ।

ਅਹਿਮਦ ਸ਼ਾਹ ਅਬਦਾਲੀ ਨੇ ਸੂਬਾ ਪਿਸ਼ਾਵਰ, ਸੂਬਾ ਕਸ਼ਮੀਰ, ਸੂਬਾ ਸਿੰਧ, ਸੂਬਾ ਮੁਲਤਾਨ, ਸੂਬਾ ਲਾਹੌਰ ਤੇ ਸੂਬਾ ਸਰਹਿੰਦ ਆਪਣੀ ਸਲਤਨਤ ਵਿੱਚ ਮਿਲਾ ਲਏ ਸਨ। ਪਹਿਲਾਂ ਇਹ ਸਾਰੇ ਸੂਬੇ ਦਿੱਲੀ ਦੇ ਮੁਗ਼ਲ ਬਾਦਸ਼ਾਹ ਦੇ ਅਧੀਨ ਸਨ। ਸੂਬਾ ਸਰਹਿੰਦ ਤੇ ਸੂਬਾ ਲਾਹੌਰ ਅਹਿਮਦ ਸ਼ਾਹ ਦੇ ਜਿਉਂਦਿਆਂ ਹੀ ਸਿੱਖਾਂ ਨੇ ਮੱਲ ਲਏ ਸਨ। ਉਸਦੇ ਮਰਨ ਤੋਂ ਅੱਠ ਮਹੀਨੇ ਪਿੱਛੋਂ (੨੫

ਦਸੰਬਰ ੧੭੭੨ ਈ.) ਭੰਗੀ ਸਰਦਾਰਾਂ ਨੇ ਸ਼ਹਿਰ ਮੁਲਤਾਨ ਤੇ ਸੂਬਾ ਮੁਲਤਾਨ ਦੇ ਬਹੁਤ ਸਾਰੇ ਹਿੱਸੇ ਉੱਤੇ ਕਬਜ਼ਾ ਕਰ ਲਿਆ। ਪਿਸ਼ਾਵਰ ਤੋਂ ਬਿਨਾਂ ਬਾਕੀ ਸੂਬੇ ਅਮਲੀ ਤੌਰ 'ਤੇ ਲਗਭਗ ਖ਼ੁਦਮੁਖ਼ਤਿਆਰ ਹੋ ਗਏ।

ਤੈਮੂਰ ਨੇ ਮੁਲਤਾਨ ਉੱਤੇ ਦੋਬਾਰਾ ਕਬਜ਼ਾ ਕਰ ਲਿਆ। ਸਿੰਧ, ਬਹਾਵਲਪੁਰ ਤੇ ਕਸ਼ਮੀਰ ਤੋਂ ਵੀ ਉਸ ਨੇ ਖ਼ਰਾਜ ਵਸੂਲ ਕੀਤਾ, ਪਰ ਉਹ ਸੂਬਾ ਲਾਹੌਰ ਜਾਂ ਸਰਹਿੰਦ ਵਿੱਚ ਪੈਰ ਨਾ ਧਰ ਸਕਿਆ। ਉਹਨਾਂ ਉੱਤੇ ਸਿੱਖਾਂ ਦਾ ਕਬਜ਼ਾ ਬਹਾਲ ਰਿਹਾ।

ਜਦ ਸ਼ਾਹ ਜ਼ਮਾਨ ਤਖ਼ਤ 'ਤੇ ਬੈਠਾ, ਉਸ ਵੇਲੇ ਉਹ ੨੩ ਸਾਲ ਦਾ ਜਵਾਨ ਸੀ। ਉਹਦੀ ਜਵਾਨ ਛਾਤੀ ਵਿੱਚ ਰੀਝਾਂ ਮਚਲ ਰਹੀਆਂ ਸਨ ਕਿ ਉਹ ਆਪਣੇ ਦਾਦੇ ਦੇ ਖੁੱਸੇ ਹੋਏ ਇਲਾਕਿਆਂ ਨੂੰ ਮੁੜ ਹਾਸਲ ਕਰੇ। ਉਹ ਹਿੰਦ ਦਾ ਨਕਸ਼ਾ ਸਾਮ੍ਹਣੇ ਰੱਖ ਕੇ ਆਖਦਾ, "ਮੇਰੇ ਦਾਦੇ ਦੇ ਘੋੜੇ ਜਮਨਾ ਤੋਂ ਪਾਣੀ ਪੀਂਦੇ ਸਨ। ਜੇ ਮੈਂ ਗੰਗਾ ਤੱਕ ਨਹੀਂ ਪਹੁੰਚ ਸਕਾਂਗਾ, ਤਾਂ ਜਮਨਾ ਤੱਕ ਜ਼ਰੂਰ ਪੁੱਜਾਂਗਾ। ਮੇਰੀ ਜਵਾਨੀ ਇਹ ਕਿਵੇਂ ਬਰਦਾਸ਼ਤ ਕਰ ਸਕਦੀ ਏ ਕਿ ਮੈਂ ਜਿਹਲਮ ਦੇ ਕੰਢਿਆਂ ਤੱਕ ਵੀ ਨਾ ਜਾ ਸਕਾਂ।" ਉਹਦੇ ਜਜ਼ਬਾਤ ਇਉਂ ਭੜਕ ਰਹੇ ਸਨ।

## ਸਾਕਾ

ਬੈਠਾ ਤਖ਼ਤ ਜ਼ਮਾਨ ਸ਼ਾਹ ਬਲਵਾਨ ਦੁਰਾਨੀ
ਉਹਦੇ ਦਿਲ ਵਿੱਚ ਰੀਝਾਂ ਸਜਰੀਆਂ ਸਿਰ ਚੜ੍ਹੀ ਜਵਾਨੀ
ਉਹਦੀ ਰਗ ਰਗ ਅੰਦਰ ਉਬਲਦਾ ਪਿਆ ਖ਼ੂਨ ਪਠਾਨੀ
ਉਹਦੀ ਹਿੱਕ ਵਿੱਚ ਦੱਬੇ ਮਿਉਣ ਨਾ ਜਜ਼ਬੇ ਸੁਲਤਾਨੀ
ਜਦ ਤੱਕੇ ਨਕਸ਼ਾ ਹਿੰਦ ਦਾ ਦਿਲ ਵੱਜੇ ਕਾਨੀ
ਉਹਨੂੰ ਟੁੰਬੇ ਦਿਨ ਤੇ ਰਾਤ ਪਈ ਗ਼ੈਰਤ ਅਫ਼ਗ਼ਾਨੀ
ਤਕ ਦਿੱਲੀ ਨਾਦਰ ਸ਼ਾਹ ਦੀ ਅੱਜ ਬਣੀ ਬਿਗਾਨੀ
ਤੇਰੇ ਅਹਿਮਦ ਸ਼ਾਹ ਦੀ ਹੱਦ ਸੀ ਜਮਨਾ ਦਾ ਪਾਨੀ
ਤੇਰਾ ਅਟਕ ਕਿਨਾਰੇ ਅਟਕਣਾ ਇਹ ਕੁਲ ਦੀ ਹਾਨੀ
ਜੇ ਲਵੇਂ ਨਾ ਤਖ਼ਤ ਲਾਹੌਰ ਦਾ ਤੇਰੀ ਧ੍ਰਿੱਗ ਜਵਾਨੀ

ਹਿੰਦ ਉੱਤੇ ਹਮਲਾ ਕਰਨ ਦਾ ਜ਼ਮਾਨ ਨੇ ਪੱਕਾ ਮਨ ਬਣਾ ਲਿਆ। ਉਹ ਪਹਿਲਾਂ ਸਿੱਖਾਂ ਨੂੰ ਫ਼ਤਹਿ ਕਰਨਾ ਚਾਹੁੰਦਾ ਸੀ। ਸੋ ਉਸ ਨੇ ਹਿੰਦ ਦੀਆਂ ਬਾਕੀ ਨਾਮਵਰ ਤਾਕਤਾਂ (ਦਿੱਲੀ ਦਾ ਮੁਗ਼ਲ ਬਾਦਸ਼ਾਹ ਸ਼ਾਹ ਆਲਮ ਦੂਜਾ, ਨਵਾਬ ਵਜ਼ੀਰ ਅਵਧ, ਲਖਨਊ ਦਾ ਅੰਗਰੇਜ਼ ਰੈਜ਼ੀਡੈਂਟ ਤੇ ਮਰਹੱਟੇ ਸਰਦਾਰ) ਵੱਲ ਆਪਣੇ ਰਾਜਦੂਤਾਂ ਹੱਥ ਦੋਸਤਾਨਾ ਖ਼ਤ ਭੇਜੇ ਕਿ ਮੈਂ ਸਿਰਫ਼ ਸਿੱਖਾਂ ਦਾ ਇਲਾਕਾ ਫ਼ਤਹਿ ਕਰਨਾ ਚਾਹੁੰਦਾ ਹਾਂ, ਬਾਕੀ ਤਾਕਤਾਂ ਚਿੰਤਾ ਨਾ ਕਰਨ; ਮੈਂ ਬਾਕੀ ਤਾਕਤਾਂ ਦਾ ਮਿੱਤਰ ਬਣ ਕੇ ਰਹਾਂਗਾ। ਸਾਰਿਆਂ ਵੱਲੋਂ ਆਸ ਭਰਪੂਰ ਉੱਤਰ ਪ੍ਰਾਪਤ ਕਰ ਕੇ ਉਹਨੇ ਹਿੰਦ ਉੱਤੇ ਹਮਲੇ ਦੀ ਤਿਆਰੀ ਕਰ ਦਿੱਤੀ। ਉਹ ਬਹੁਤ ਸਾਰੀ ਫ਼ੌਜ ਲੈ ਕੇ ਪਿਸ਼ਾਵਰ ਆ ਬੈਠਾ। ਓਥੋਂ ਉਹ ੧੫ ਦਸੰਬਰ, ੧੭੯੩ ਈ. ਨੂੰ ਪੰਜਾਬ ਵੱਲ ਤੁਰਿਆ। ਜਦ ਉਹਦੀਆਂ ਫ਼ੌਜਾਂ ਦਰਿਆ ਅਟਕ ਤੋਂ ਇਸ ਪਾਰ ਟੱਪੀਆਂ, ਤਾਂ ਅੱਗੇ ਖ਼ਾਲਸਾ ਫ਼ੌਜਾਂ ਮਰਦਾਂ ਵਾਂਗ ਸਵਾਗਤ ਕਰਨ ਵਾਸਤੇ ਤਿਆਰ ਖਲੀਆਂ ਸਨ। ਬੜੀਆਂ ਘਮਸਾਨ ਦੀਆਂ ਲੜਾਈਆਂ ਹੋਈਆਂ, ਪਰ ਜੰਗ ਦਾ ਫ਼ੈਸਲਾ ਕੋਈ ਨਾ ਹੋਇਆ। ਅੰਤ ਪਠਾਣ ਤਾਂ ਵਾਪਸ ਦਰਿਆ ਅਟਕ 'ਤੇ ਜਾ ਪੁੱਜੇ ਤੇ ਸਿੱਖ ਫੌਜਾਂ ਦਰਿਆ ਜਿਹਲਮ ਕੰਢੇ ਮੋਰਚਾ ਮੱਲ ਖਲੀਆਂ।

ਏਸ ਮੁਠਭੇੜ ਦਾ ਇਹ ਅਸਰ ਹੋਇਆ ਕਿ ਸ਼ਾਹ ਜ਼ਮਾਨ ਸਿੱਖਾਂ ਦੇ ਇਲਾਕੇ ਵਿੱਚ ਅੱਗੇ ਵੱਧਣ ਦੀ ਥਾਂ ਦਰਿਆ ਅਟਕ ਦੇ ਨਾਲ ਨਾਲ ਡੇਹਰਾਜਾਤ ਵੱਲ ਚਲਾ ਗਿਆ। ਓਥੇ ਉਸਨੂੰ ਮੁਜ਼ੱਫਰ ਖ਼ਾਂ ਨਵਾਬ ਮੁਲਤਾਨ, ਫ਼ੈਜ਼ੁੱਲਾ ਖ਼ਾਂ ਨਵਾਬ ਬਹਾਵਲਪੁਰ, ਗ਼ੁਲਾਮਨਬੀ ਖ਼ਾਂ ਲੇਟੀ ਹਾਕਮ ਲਹੀਆ ਤੇ ਸਿੰਧ ਦੇ ਅਮੀਰ ਨਜ਼ਰਾਨੇ ਲੈ ਕੇ ਆ ਮਿਲੇ। ਏਨੀ ਹੀ ਭੱਲ ਪਚੱਾ ਕੇ ਸ਼ਾਹ ਜ਼ਮਾਨ ਓਥੋਂ ਵਾਪਸ ਕਾਬਲ ਨੂੰ ਚਲਾ ਗਿਆ। ਇਹ ਉਸਦਾ ਪਹਿਲਾ ਹਮਲਾ ਸੀ।

੩ ਨਵੰਬਰ, ੧੭੯੫ ਈ. ਨੂੰ ਸ਼ਾਹ ਜ਼ਮਾਨ ਦੂਜੀ ਵਾਰ ਪੰਜਾਬ ਉੱਤੇ ਹਮਲਾ ਕਰਨ ਵਾਸਤੇ ਕਾਬਲ ਤੋਂ ਤੁਰ ਪਿਆ। ਉਹਦੀਆਂ ਫ਼ੌਜਾਂ ਦਰਿਆ ਅਟਕ ਤੋਂ ਇਸ ਪਾਰ ਟੱਪੀਆਂ, ਤਾਂ ਖ਼ਾਲਸਾ ਫ਼ੌਜਾਂ ਨੇ ਅੱਗੋਂ ਇਸ ਬਹਾਦਰੀ ਨਾਲ ਟਾਕਰਾ ਕੀਤਾ ਕਿ ਪਹਿਲੀ ਮੁਠਭੇੜ ਵਿੱਚ ਹੀ ਅਫ਼ਗ਼ਾਨ ਫ਼ੌਜਾਂ ਹਾਰ ਕੇ ਅਟਕੋਂ ਪਾਰ ਨੱਸ ਗਈਆਂ। ਫਿਰ ਸ਼ਾਹ ਜ਼ਮਾਨ ਸਾਰੀ ਫ਼ੌਜ ਕੱਠੀ ਕਰਕੇ ਆਪ ਦਰਿਆ ਟੱਪ ਗਿਆ। ਸਿੱਖ ਰੁਹਤਾਸ ਆਦਿ ਕਿਲ੍ਹੇ ਖ਼ਾਲੀ ਕਰਕੇ ਜਿਹਲਮ

ਕੰਢੇ ਆ ਕੱਠੇ ਹੋਏ। ਸ਼ਾਹ ਜ਼ਮਾਨ ਹਸਨ ਅਬਦਾਲ (ਪੰਜਾ ਸਾਹਿਬ) ਆ ਬੈਠਾ। ਪਿੰਡ ਦਾਦਨ ਖ਼ਾਂ ਆਦਿ ਥਾਂਵਾਂ 'ਤੇ ਸਿੱਖਾਂ ਤੇ ਪਠਾਣਾਂ ਵਿੱਚ ਕਿਤੇ ਕਿਤੇ ਮਾਮੂਲੀ ਝੜੱਪਾਂ ਹੋਈਆਂ। ਬਿਨਾਂ ਕਿਸੇ ਵੱਡੀ ਲੜਾਈ ਲੜੇ ਹੀ ਸ਼ਾਹ ਜ਼ਮਾਨ ਘਬਰਾ ਕੇ ਵਾਪਸ ਕਾਬਲ ਨੂੰ ਮੁੜ ਗਿਆ।

ਦਸਾਂ ਕੁ ਮਹੀਨਿਆਂ ਬਾਅਦ ਸ਼ਾਹ ਜ਼ਮਾਨ ਨੇ ਤਿੱਜੇ ਹਮਲੇ ਦੀ ਤਿਆਰੀ ਕਰ ਦਿੱਤੀ। ਕਾਬਲੋਂ ਤੁਰਨ ਤੋਂ ਪਹਿਲਾਂ ਉਹਨੇ ਆਪਣੇ ਰਾਜਦੂਤ ਮਰਹੱਟਿਆਂ ਤੇ ਬਾਦਸ਼ਾਹ ਦਿੱਲੀ ਕੋਲ ਭੇਜੇ। ਉਸਨੇ ਰਣਜੀਤ ਸਿੰਘ ਕੋਲ ਵੀ ਆਪਣਾ ਰਾਜਦੂਤ ਭੇਜਿਆ ਕਿ ਮੇਰੀ ਈਨ ਮੰਨ ਕੇ ਨਜ਼ਰਾਨਾ ਤਾਰ ਦੇਵੇਂ, ਤਾਂ ਮੈਂ ਤੈਨੂੰ ਸਾਰੇ ਪੰਜਾਬ ਦਾ ਗਵਰਨਰ ਤੇ ਸਿੱਖ ਕੌਮ ਦਾ ਲੀਡਰ ਮੰਨ ਲਵਾਂਗਾ। ਅੱਗੋਂ ਰਣਜੀਤ ਸਿੰਘ ਨੇ ਉੱਤਰ ਭੇਜਿਆ ਕਿ ਮੈਂ ਸਾਰੇ ਸਿੱਖਾਂ ਨੂੰ ਕੱਠਿਆਂ ਕਰਕੇ ਤੇਰੇ ਨਜ਼ਰਾਨੇ ਦਾ ਬੰਦੋਬਸਤ ਕਰ ਰਿਹਾ ਹਾਂ ਤੇ ਮੈਦਾਨ ਜੰਗ ਵਿੱਚ ਹੀ ਉਹ ਨਜ਼ਰਾਨਾ ਪੇਸ਼ ਕੀਤਾ ਜਾਵੇਗਾ।

ਸ਼ਾਹ ਜ਼ਮਾਨ ਅੱਸੀ ਹਜ਼ਾਰ ਫ਼ੌਜ, ਤਰੇਠ ਤੋਪਾਂ ਤੇ ਸੱਤ ਸੌ ਜ਼ੰਬੂਰਕੇ ਲੈ ਕੇ ੧੨ ਅਕਤੂਬਰ ੧੭੯੬ ਈ. ਨੂੰ ਕਾਬਲੋਂ ਤੁਰਿਆ। ਇਕ ਮਹੀਨਾ ਪਿਸ਼ਾਵਰ ਰਹਿ ਕੇ ਤੇ ਪੂਰੀ ਤਿਆਰੀ ਕਰਕੇ ਸ਼ਾਹ ਜ਼ਮਾਨ ਅਟਕ ਟਪਿਆ। ਉਹ ਥਾਂ-ਥਾਂ ਸਿੱਖਾਂ ਨਾਲ ਲੜਦਾ ਲੜਾਉਂਦਾ ਅੰਤ ੧ ਜਨਵਰੀ ੧੭੯੭ ਈ. ਨੂੰ ਲਾਹੌਰ ਆ ਪੁੱਜਾ। ਭੰਗੀ ਸਰਦਾਰ ਉਸ ਦੇ ਪਹੁੰਚਣ ਤੋਂ ਪਹਿਲਾਂ ਹੀ ਲਾਹੌਰ ਖ਼ਾਲੀ ਕਰ ਗਏ ਸਨ। ਸ਼ਾਹ ਜ਼ਮਾਨ ਨੇ ਰਣਜੀਤ ਸਿੰਘ ਤੇ ਸ. ਲਹਿਣਾ ਸਿੰਘ ਭੰਗੀ ਨੂੰ ਲਿਖਿਆ ਕਿ ਨਜ਼ਰਾਨਾ ਤਾਰੋ ਤੇ ਲਾਹੌਰ ਦੀ ਸੂਬੇਦਾਰੀ ਸੰਭਾਲ ਲਵੋ, ਪਰ ਦੋਹਾਂ ਵਿਚੋਂ ਕਿਸੇ ਵੀ ਇਹ ਸ਼ਰਤ ਨਾ ਮੰਨੀ, ਸਗੋਂ ਲਾਹੌਰ ਦੇ ਉਦਾਲੇ ਸਿੱਖ ਫ਼ੌਜਾਂ ਲੜਨ ਵਾਸਤੇ ਤਿਆਰ ਹੋ ਖਲੀਆਂ। ਸ਼ਾਹ ਜ਼ਮਾਨ ਦੀਆਂ ਫ਼ੌਜਾਂ ਨੇ ਅੰਮ੍ਰਿਤਸਰ ਉੱਤੇ ਕਬਜ਼ਾ ਕਰਨ ਵਾਸਤੇ ਤਿੰਨ ਵਾਰ ਧਾਵਾ ਕੀਤਾ ਤੇ ਤਿੰਨੇ ਵਾਰ ਸਿੱਖਾਂ ਤੋਂ ਹਾਰ ਕੇ ਮੁੜੀਆਂ। ਅੰਤ ਸਿੱਖਾਂ ਤੋਂ ਘਬਰਾ ਕੇ, ਸੁੰਞਾ ਲਾਹੌਰ ਛੱਡ ਕੇ ਸ਼ਾਹ ਜ਼ਮਾਨ ੩੦ ਜਨਵਰੀ ੧੭੯੭ ਈ. ਨੂੰ ਵਾਪਸ ਮੁੜ ਗਿਆ। ਉਹ ਆਪਣਾ ਇਕ ਜਰਨੈਲ ਅਹਿਮਦ ਖ਼ਾਂ ਸਾਹਾਂਚੀ ਬਾਸ਼ੀ ਰੁਹਤਾਸ ਛੱਡ ਗਿਆ, ਜੋ ੨੯ ਅਪ੍ਰੈਲ, ੧੭੯੭ ਈ. ਨੂੰ ਸਿੱਖਾਂ ਹੱਥੋਂ ਲੜਾਈ ਵਿੱਚ ਕਤਲ ਹੋ ਗਿਆ।

ਅੰਤ, ਸਤੰਬਰ, ੧੭੯੮ ਈ. ਨੂੰ ਸ਼ਾਹ ਜ਼ਮਾਨ ਚੌਥੀ ਵਾਰ ਪੰਜਾਬ ਉੱਤੇ ਚੜ੍ਹ ਪਿਆ। ਇਹ ਮੁਸਲਮਾਨਾਂ ਵੱਲੋਂ ਪੰਜਾਬ ਉੱਤੇ ਆਖ਼ਰੀ ਹਮਲਾ ਸੀ। ਜ਼ਮਾਨ ਨਾਲ ਸੱਠ ਹਜ਼ਾਰ ਬਾਕਾਇਦਾ ਫ਼ੌਜ ਤੇ ਇਸ ਤੋਂ ਵਧੇਰੇ ਗ਼ਾਜ਼ੀ ਹੋਰ ਸਨ। ਇਸ ਵਾਰ ਉਹ ਪਹਿਲੇ ਸਾਰੇ ਹਮਲਿਆਂ ਨਾਲੋਂ ਵਧੇਰੇ ਤਾਕਤ ਲੈ ਕੇ ਚੜ੍ਹਿਆ ਸੀ। ਸਤੰਬਰ ਦੇ ਅਖ਼ੀਰ ਵਿੱਚ ਉਹ ਪਿਸ਼ਾਵਰ ਆ ਪੁੱਜਾ। ਓਥੋਂ ਪੂਰੀ ਤਿਆਰੀ ਕਰਕੇ ਉਹ ੧੩ ਅਕਤੂਬਰ ਨੂੰ ਤੁਰਿਆ। ਦਰਿਆ ਅਟਕ ਦੇ ਸੱਜੇ ਕੰਢੇ ਖਲੋ ਕੇ ਉਹ ਤਲਵਾਰ ਲਿਸ਼ਕਾ ਕੇ ਇਉਂ ਕਹਿਣ ਲੱਗਾ :

## ਮਿਰਜ਼ਾ

ਉਠ ਚੜ੍ਹਿਆ ਵੱਲ ਪੰਜਾਬ ਦੇ, ਉਹ ਕਾਬਲ ਦਾ ਸੁਲਤਾਨ।
ਲੈ ਲਸ਼ਕਰ ਨਾਲ ਬੇਓੜਕੇ, ਉਸ ਮਾਣਸ-ਖ਼ੋਰ ਪਠਾਨ।
ਜਦ ਬਾਂਹ ਉੱਚੀ ਕਰ ਗਰਜਦਾ, ਪਿਆ ਕੰਬੇ ਜ਼ਿਮੀ ਅਸਮਾਨ।
ਉਹ ਵਿੱਚ ਖਲੋ ਕੇ ਗ਼ਾਜ਼ੀਆਂ, ਇਉਂ ਲੱਗਾ ਲਹੂ ਗਰਮਾਨ!
"ਮੈਨੂੰ ਜਣਿਆਂ ਅਣਖੀ ਮਾਂ ਨੇ, ਨਾਂ ਰਖਿਆ ਸ਼ਾਹਿ-ਜ਼ਮਾਨ।
ਮੈਂ ਅਹਿਮਦ ਸ਼ਾਹ ਦਾ ਪੋਤਰਾ, ਜਿਸ ਜਿੱਤਿਆ ਹਿੰਦੁਸਤਾਨ।
ਮੈਂ ਮੱਲਣਾ ਤਖ਼ਤ ਲਾਹੌਰ ਦਾ, ਫਿਰ ਆਪਣੀ ਹਿੱਕ ਦੇ ਤਾਨ।
ਮੈਂ ਸੁੰਦਰ ਦੇਸ ਪੰਜਾਬ ਦਾ, ਸਭ ਕਰਾਂ ਉਜਾੜ ਵੀਰਾਨ।
ਮੈਂ ਨੱਥਾਂ ਪਾਵਾਂ ਆਕੀਆਂ, ਕਈ ਢਾਵਾਂ ਆਕੜਖ਼ਾਨ।
ਮੈਂ ਸੱਤ ਸਤੀਆਂ ਦਾ ਪਰਖਣਾ, ਤੇ ਮਰਦਾਂ ਦਾ ਅਭਿਮਾਨ।
ਰਾਹ ਰੋਕੂ ਮੇਰਾ ਬਲੀ ਜੋ, ਨਹੀਂ ਦਿਸਦਾ ਵਿੱਚ ਜਹਾਨ।
ਮੈਂ ਦੁਨੀਆਂ ਵਿੱਚ ਬਨਾਉਣੀ, ਫਿਰ ਦਾਦੇ ਵਾਲੀ ਸ਼ਾਨ।"

ਏਸ ਤਰ੍ਹਾਂ ਲਲਕਾਰੇ ਮਾਰਦਾ ਉਹ ਦਰਿਆ ਟੱਪਣ ਦੀ ਤਿਆਰੀ ਕਰਨ ਲੱਗਾ।

ਸ਼ਾਹ ਜ਼ਮਾਨ ਦਾ ਰਾਹ ਰੋਕਣ ਵਾਸਤੇ ਅੱਗੇ ਗੁਰੂ ਗੋਬਿੰਦ ਸਿੰਘ ਦੇ ਬੀਰ ਸਿਪਾਹੀ ਤਿਆਰੀ ਕਰ ਰਹੇ ਸਨ। ਜਿਥੇ ਹਿੰਦ ਦੇ ਬਾਕੀ ਹਾਕਮ (ਮੁਗ਼ਲ, ਜਾਟ, ਮਰਹੱਟੇ, ਆਦਿ) ਸ਼ਾਹ ਜ਼ਮਾਨ ਨੂੰ 'ਜੀ ਆਇਆਂ' ਆਖਣ ਲਈ ਤਿਆਰ ਬੈਠੇ ਸਨ, ਓਥੇ ਸਿੱਖ ਉਸ ਨਾਲ ਮੈਦਾਨ ਵਿੱਚ ਇਕ-ਇਕੜੀ ਕਰਨ

ਲਈ ਮੋਰਚੇ ਮੱਲੀ ਬੈਠੇ ਸਨ। ਅਫ਼ਸੋਸ, ਸਤਲੁਜ ਤੋਂ ਚੜ੍ਹਦੇ ਪਾਸੇ ਦੇ ਸਿੱਖ ਜਾਂ ਹਿੰਦੂ ਕੋਈ ਵੀ ਸ਼ਾਹ ਜ਼ਮਾਨ ਦੇ ਵਿਰੁੱਧ ਲੜਨ ਵਾਲੇ ਸਿੱਖਾਂ ਦੀ ਮਦਦ ਕਰਨ ਵਾਸਤੇ ਨਾ ਗਏ। ਉਹ ਮੁੱਠੀ ਭਰ ਅਣਖੀਲੇ ਸਿੱਖ ਜੋਸ਼ ਵਿੱਚ ਭਰੇ ਇਉਂ ਕਹਿ ਕੇ ਤਿਆਰੀ ਕਰ ਰਹੇ ਸਨ :

## ਸਾਕਾ

ਖ਼ਬਰਾਂ ਸੁਣ ਕੇ ਖ਼ਾਲਸੇ ਝਟ ਕਰਨ ਤਿਆਰੀ
ਆਖਣ :—ਫੇਰ ਜ਼ਮਾਨ ਨੇ ਆ ਮੌਤ ਵੰਗਾਰੀ
ਮੁੜਿਆ ਏ ਹੱਥ ਵੇਖ ਕੇ ਅੱਗੇ ਤਿੰਨ ਵਾਰੀ
ਮੋੜਾਂਗੇ ਹੁਣ ਐਦਕੀਂ ਸਿੱਕ ਲਾਹ ਕੇ ਸਾਰੀ
ਰਣ ਵਿੱਚ ਪਰਖੇ ਜਾਣਗੇ ਸਭ ਬੀਰ ਕੰਧਾਰੀ
ਕੱਢਿਆ ਅਹਿਮਦ ਸ਼ਾਹ ਨੂੰ ਕਰ ਜਿਵੇਂ ਖ਼ਵਾਰੀ
ਓਵੇਂ ਇਹ ਵੀ ਜਾਇਗਾ ਉਡਦਾ ਹੰਕਾਰੀ
'ਸੀਤਲ' ਸੱਚੇ ਪੰਥ ਨਾਲ ਕੌਣ ਅੜੇ ਵਿਕਾਰੀ।

ਸਿੱਖਾਂ ਤੇ ਪਠਾਣਾਂ ਦੀ ਫ਼ੌਜ ਵਿੱਚ ਬੜਾ ਵੱਡਾ ਫ਼ਰਕ ਸੀ। ਪਠਾਣਾਂ ਕੋਲ ਬੜਾ ਭਾਰੀ ਤੋਪਖ਼ਾਨਾ ਸੀ ਤੇ ਸਿੱਖਾਂ ਕੋਲ ਮਸਾਂ ਬੰਦੂਕਾਂ ਜਾਂ ਕੁੱਛ ਗਿਣਤੀ ਦੀਆਂ ਛੋਟੀਆਂ ਤੋਪਾਂ। ਸਿੱਖਾਂ ਦੀ ਮਦਦ ਵਾਸਤੇ ਪਾਰ ਦੇ ਸਿੱਖ ਜਾਂ ਹਿੰਦੂ ਕੋਈ ਨਹੀਂ ਸਨ ਆਏ, ਪਰ ਸ਼ਾਹ ਜ਼ਮਾਨ ਨਾਲ ਇਲਾਕੇ ਦੇ ਸਭ ਛੋਟੇ ਵੱਡੇ ਮੁਸਲਮਾਨ ਮਿਲ ਗਏ ਸਨ। ਪਠਾਣ ਫ਼ੌਜ ਦੀ ਗਿਣਤੀ ਸਿੱਖਾਂ ਨਾਲੋਂ ਵਧੇਰੇ ਸੀ। ਸਮੇਂ ਦੇ ਸਾਰੇ ਹਾਲ ਵਿਚਾਰ ਕੇ ਸਿੱਖ ਵਧੇਰੇ ਅੰਮ੍ਰਿਤਸਰ ਕੱਠੇ ਹੋ ਰਹੇ ਸਨ। ਸੋ ਸ਼ਾਹ ਜ਼ਮਾਨ ਬਿਨਾਂ ਟਾਕਰੇ ਅੱਗੇ ਵੱਧਦਾ ਆਇਆ।

ਜ਼ਮਾਨ ੧੯ ਅਕਤੂਬਰ ਨੂੰ ਦਰਿਆ ਅਟਕ ਟਪਿਆ। ਉਹ ੩ ਨਵੰਬਰ ਨੂੰ ਰਾਵਲਪਿੰਡੀ, ੧੬ ਨੂੰ ਰੁਹਤਾਸ ਤੇ ੧੮ ਨੂੰ ਗੁਜਰਾਤ ਆ ਪੁੱਜਾ। ਸਿੱਖ ਫ਼ੌਜਾਂ ਦਾ ਕੁੱਛ ਹਿੱਸਾ ਉਸ ਵੇਲੇ ਵਜ਼ੀਰਾਬਾਦ ਬੈਠਾ ਸੀ। ਰਾਹ ਸਾਫ਼ ਕਰਨ ਬਦਲੇ ਸ਼ਾਹ ਜ਼ਮਾਨ ਨੇ ੧੯ ਨਵੰਬਰ ਨੂੰ ਆਪਣੇ ਵਜ਼ੀਰ ਵਫ਼ਾਦਾਰ ਖ਼ਾਂ ਨੂੰ ਸਿੱਖਾਂ ਉੱਤੇ ਹਮਲਾ ਕਰਨ ਵਾਸਤੇ ਤੋਰਿਆ। ਉਹ 'ਯਾ ਅਲੀ' ਦੇ ਨਾਅਰੇ ਲਾ ਕੇ ਇਉਂ ਵਜ਼ੀਰਾਬਾਦ ਵੱਲ ਵਧਿਆ।

## ਵਾਰ

ਫ਼ੌਜਾਂ ਚਾੜ੍ਹੀਆਂ ਵਫ਼ਾਦਾਰ ਖ਼ਾਨ ਨੇ
ਨਾਲ ਸਿੰਘਾਂ ਦੇ ਕਰਨ ਘਮਸਾਨ
ਗੱਨੇ ਬੰਨ੍ਹ ਹੱਥੀਂ ਨਿੱਤਰੇ ਮੈਦਾਨ ਨੂੰ
ਛੇ-ਛੇ ਫੁੱਟ ਉੱਚੇ ਸੂਰਮੇ ਪਠਾਨ
ਸਾਵੇ ਪਹਿਨ ਰੂਪ ਗ਼ਾਜ਼ੀਆਂ ਦਾ ਧਾਰਿਆ
ਹੱਥਾਂ ਵਿੱਚ ਫੜੇ ਹੈਦਰੀ ਨਸ਼ਾਨ
ਸੂਹੇ ਰੰਗ, ਅੱਖੀਂ ਵਾਂਗ ਅੰਗਿਆਰੀਆਂ
ਮਾਸਾਹਾਰੀ ਦੇਵ-ਕੱਦ ਅਫ਼ਗਾਨ
ਮੜ੍ਹੇ ਹੋਏ ਇਉਂ ਸੰਜੋਆਂ ਵਿੱਚ ਜਾਪਦੇ
ਬੁੱਤ ਲੋਹੇ ਦੇ ਜਿਉਂ ਭੀਮ ਦੇ ਸਮਾਨ
ਘੋੜੇ ਟੱਪਦੇ ਤੇ ਧੂੜ ਚੜ੍ਹੀ ਅੰਬਰੀਂ
ਚੜ੍ਹਨ ਦੈਂਤ ਜਿਉਂ ਲਿਆਉਂਦੇ ਤੂਫ਼ਾਨ
'ਅਲੀ, ਅਲੀ' ਕਹਿਕੇ ਮੌਤ ਜਾਂ ਵੰਗਾਰਦੇ
ਵੇਖ ਵੇਖ ਹੱਸੇ ਕਾਲ ਭਗਵਾਨ
ਖੰਭ ਕੀੜਿਆਂ ਦੇ ਉਗ ਪਏ 'ਸੀਤਲਾ'
ਵੇਖੋ ਕੌਣ ਕੌਣ ਹੁੰਦੈ ਕੁਰਬਾਨ ?

ਰਣਜੀਤ ਸਿੰਘ ਉਸ ਵੇਲੇ 'ਰਾਜਾ' ਅਖਵਾਉਂਦਾ ਸੀ। ਸਤਲੁਜ ਤੋਂ ਲਹਿੰਦੇ ਪਾਸੇ ਦੇ ਸਿੱਖਾਂ ਦਾ ਓਦੋਂ ਓਹਾ ਲੀਡਰ ਮੰਨਿਆਂ ਜਾਂਦਾ ਸੀ। ਵਫ਼ਾਦਾਰ ਖ਼ਾਂ ਦੇ ਵਜ਼ੀਰਾਬਾਦ ਵੱਲ ਵੱਧਣ ਦੀ ਖ਼ਬਰ ਰਣਜੀਤ ਸਿੰਘ ਨੂੰ ਮਿਲੀ, ਤਾਂ ਉਹ ਸ: ਸਾਹਿਬ ਸਿੰਘ ਤੇ ਸ: ਨਾਹਰ ਸਿੰਘ ਨੂੰ ਨਾਲ ਲੈ ਕੇ ਵੈਰੀ ਦਾ ਰਾਹ ਰੋਕਣ ਵਾਸਤੇ ਅੱਗੇ ਵੱਧਿਆ।

## ਵਾਰ

ਚੋਟਾਂ ਲਾ ਰਣਜੀਤ 'ਤੇ ਚੜ੍ਹ ਪਏ ਅਕਾਲੀ
ਚੱਕਰ ਚੰਦ-ਪਰਵਾਰ ਜਿਉਂ ਛਬ ਦੇਣ ਨਿਰਾਲੀ
ਮੱਥੇ ਡਲ੍ਹਕੇ ਯੋਧਿਆਂ ਜਤ ਸਤ ਦੀ ਲਾਲੀ
ਹੱਥੀਂ ਚਮਕਣ ਬਰਛੀਆਂ ਜਿਉਂ ਜਗੇ ਦੀਵਾਲੀ

ਅੱਗ ਬੰਦੂਕਾਂ ਅੰਦਰੀਂ ਅਣ-ਮਿਣੀ ਸੰਭਾਲੀ
ਤੀਰ ਖੜੱਪੇ ਉਡਣੇ ਡੰਗ ਜਾਏ ਨਾ ਖ਼ਾਲੀ
ਨਾਰਦ ਡੌਰੂ ਮਾਰਿਆ ਪਈ ਨੱਚੇ ਕਾਲੀ
ਵਰਤ ਉਪਾਰਨ ਵਾਸਤੇ ਜਮ ਆਏ ਸਵਾਲੀ

ਵਫ਼ਾਦਾਰ ਖ਼ਾਂ ਅਜੇ ਦਰਿਆ ਝਨਾਂ ਲੰਘਣ ਦਾ ਉਪਰਾਲਾ ਕਰ ਹੀ ਰਿਹਾ ਸੀ, ਜਾ ਖ਼ਾਲਸੇ ਪਹੁੰਚ ਗਏ। ਵਫ਼ਾਦਾਰ ਖ਼ਾਂ ਮੰਨਿਆਂ ਪਰਮੰਨਿਆਂ ਲੜਾਕਾ ਜਰਨੈਲ ਸੀ। ਉਹਦੀ ਫ਼ੌਜ ਰਣਜੀਤ ਸਿੰਘ ਨਾਲੋਂ ਗਿਣਤੀ ਵਿੱਚ ਵਧੇਰੇ ਸੀ, ਪਰ ਉਹਨਾਂ ਕੋਲ ਸਿੱਖਾਂ ਵਰਗਾ ਹੌਸਲਾ ਨਹੀਂ ਸੀ। ਮੁੱਠੀ ਭਰ ਸਿਪਾਹੀਆਂ ਨਾਲ ਸਿੱਖ ਜਰਨੈਲ (ਰਣਜੀਤ ਸਿੰਘ, ਸਾਹਿਬ ਸਿੰਘ ਤੇ ਨਾਹਰ ਸਿੰਘ) ਨੇ ਵਫ਼ਾਦਾਰ ਖ਼ਾਂ ਨੂੰ ਜਾ ਲਲਕਾਰਿਆ। ਦੋਹੀਂ ਪਾਸੀਂ ਜੁੱਧ ਦੇ ਨਗਾਰੇ ਖੜਕੇ। ਇਕ ਪਾਸੇ 'ਯਾ ਅਲੀ' ਦੇ ਨਾਅਰੇ ਤੇ ਦੂੱਜੇ ਪਾਸੇ 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਨੇ ਜ਼ਮੀਨ ਅਸਮਾਨ ਗੁੰਜਾ ਦਿੱਤੇ। ਆ ਲੱਗਾ ਦੋਹੀਂ ਪਾਸੀਂ ਲੋਹੇ 'ਤੇ ਲੋਹਾ ਖੜਕਣ।

## ਮਿਰਜ਼ਾ

ਨਾਦ ਪੂਰਿਆ ਜਾਂ ਯੁੱਧ ਦੇ ਦੇਵਤੇ
ਯੋਧੇ ਚੜ੍ਹ ਪਏ ਨੇ ਸਗਨ ਮਨਾ
ਤੋਪਾਂ ਚੱਲੀਆਂ ਤਾਂ ਹਿੱਲ ਗਈ ਪਿਰਥਵੀ
ਧੂਆਂ ਗਿਆ ਅੰਬਰਾਂ 'ਤੇ ਛਾ
ਜਿਵੇਂ ਭਾਦਰੋਂ ਪੁਰੇ ਦੇ ਨਾਲ ਵੱਸਦਾ
ਦਿੱਤੀ ਗੋਲੀਆਂ ਨੇ ਛਹਿਬਰ ਲਾ
ਤੀਰ ਤੰਦੀਆਂ 'ਤੇ ਚੜ੍ਹ ਚੜ੍ਹ ਉਡਦੇ
ਖੰਭ ਨਿਕਲੇ ਸਪੋਲੀਆਂ ਦੇ ਆ
ਹੋਲੀ ਵਿੱਚ ਜਿਉਂ ਚੱਲਣ ਪਿਚਕਾਰੀਆਂ
ਤੇਗ਼ਾਂ ਰਹੀਆਂ ਰੰਗ ਯੋਧਿਆਂ 'ਤੇ ਪਾ
ਅੱਗੇ ਵੱਧ ਵੱਧ ਗ਼ਾਜ਼ੀ ਡਾਹੁਣ ਛਾਤੀਆਂ
ਹੂਰਾਂ ਜੰਨਤੀ ਵਰਨ ਦਾ ਚਾ

ਘਾਇਲ ਵਾਂਗਰਾਂ ਸ਼ਰਾਬੀਆਂ ਲੇਟਦੇ
ਸਾਕੀ ਦਿੱਤੀ ਜਿਵੇਂ ਬਹੁਤੀ ਵਰਤਾੱ
ਕੋਈ ਸੈਂਕੜੇ ਨਵਾਲਾ ਹੋ ਗਏ ਮੌਤ ਦਾ
ਸਾਂਝਾਂ ਜਿਊਣ ਲੀਆਂ ਜੱਗ ਤੋਂ ਮੁਕਾੱ
ਸਿੰਘਾਂ ਹੱਲੇ ਉੱਤੇ ਹੱਲਾ ਬੋਲ ਬੋਲ ਕੇ
ਦਿੱਤੇ ਗ਼ਾਜ਼ੀਆਂ ਦੇ ਪੈਂਤੜੇ ਹਿਲਾੱ
ਮਾਣ ਟੁੱਟਿਆ ਦੁਰਾਨੀਆਂ ਦਾ 'ਸੀਤਲਾ'
ਪਿੜੋਂ ਨੱਸੇ ਕੰਡ ਵੈਰੀ ਨੂੰ ਵਿਖਾੱ

ਏਸ ਲੜਾਈ ਵਿੱਚ ਪਠਾਣਾਂ ਦਾ ਬਹੁਤ ਬੁਰਾ ਹਾਲ ਹੋਇਆ। ਬਹੁਤ ਸਾਰੀ ਫ਼ੌਜ ਮਰਵਾ ਕੇ ਵਫ਼ਾਦਾਰ ਖ਼ਾਂ ਹਾਰ ਕੇ ਵਾਪਸ ਗੁਜਰਾਤ ਜਾ ਵੜਿਆ। ਸ਼ਾਹ ਜ਼ਮਾਨ ਦਾ ਪਿੱਛੋਂ ਸਾਮਾਨ ਆ ਰਿਹਾ ਸੀ। ਰਾਹ ਵਿਚੋਂ ਹਮਲਾ ਕਰਕੇ ਅਗਲੇ ਦਿਨ ਸਿੱਖਾਂ ਨੇ ਉਹ ਸਾਮਾਨ ਲੁਟ ਲਿਆ। ਏਸ ਘਟਨਾ ਤੋਂ ਸ਼ਾਹ ਜ਼ਮਾਨ ਬਹੁਤ ਘਬਰਾੱ ਗਿਆ। ਉਹ ਸੋਚੀਂ ਪੈ ਗਿਆ, ਕਿ ਹੁਣ ਅਗ੍ਹਾਂ ਵਧੇ, ਜਾਂ ਪਿਛਾਂਹ ਪਰਤ ਜਾਏ। ਇਲਾਕੇ ਦੇ ਸਾਰੇ ਮੁਸਲਮਾਨ ਹਾਕਮ ਤੇ ਚੌਧਰੀ ਸ਼ਾਹ ਜ਼ਮਾਨ ਨਾਲ ਆ ਮਿਲੇ। ਉਹ ਜ਼ਮਾਨ ਨੂੰ ਹੌਸਲਾ ਦੇਣ ਲੱਗੇ ਕਿ ਲਾਹੌਰ ਪੁੱਜ ਕੇ ਹਾਲਾਤ ਆਪੇ ਠੀਕ ਹੋ ਜਾਣਗੇ। ਉਹ ਦਿਲ ਛੱਡ ਕੇ ਪਿੱਛੇ ਨਾ ਪਰਤੇ। ਜੰਮੂ ਦੇ ਹਿੰਦੂ ਰਾਜੇ ਨੇ ਵੀ ਈਨ ਮੰਨ ਕੇ ਸ਼ਾਹ ਜ਼ਮਾਨ ਨੂੰ ਨਜ਼ਰਾਨਾ ਭੇਜ ਦਿੱਤਾ। ਸ਼ਾਹ ਜ਼ਮਾਨ ਹਿੰਮਤ ਕਰ ਕੇ ਫਿਰ ਅੱਗੇ ਵੱਧ ਤੁਰਿਆ।

ਸ਼ਾਹ ਜ਼ਮਾਨ ਕੋਲ ਬੜਾ ਭਾਰੀ ਤੋਪਖ਼ਾਨਾ ਸੀ। ਇਸ ਵਾਸਤੇ ਸਿੱਖ ਉਹਦੇ ਨਾਲ ਖੁੱਲ੍ਹੇ ਮੈਦਾਨ ਵਿੱਚ ਟੱਕਰ ਨਹੀਂ ਸਨ ਲੈਂਦੇ, ਪਰ ਛਾਪੇ ਮਾਰ-ਮਾਰ ਕੇ ਉਸਨੂੰ ਹੈਰਾਨ ਕਰ ਰਹੇ ਸਨ। ਜ਼ਮਾਨ ਨੂੰ ਪਤਾ ਲੱਗ੍ਹਾ ਕਿ ਸਿੱਖ ਫ਼ੌਜ ਅੰਮ੍ਰਿਤਸਰ ਵਿੱਚ ਕੱਠੀ ਹੋ ਰਹੀ ਹੈ। ਉਸਨੇ ਦਸ ਹਜ਼ਾਰ ਅਫ਼ਗ਼ਾਨ ਫ਼ੌਜ ਸਿੱਖਾਂ ਉੱਤੇ ਹਮਲਾ ਕਰਨ ਵਾਸਤੇ ਅੰਮ੍ਰਿਤਸਰ ਨੂੰ ਤੋਰ ਦਿੱਤੀ। ਫ਼ੌਜ ਦੇ ਜਰਨੈਲ ਆਪਣੇ ਸਿਪਾਹੀਆਂ ਨੂੰ ਜਿਹਾਦ ਦੇ ਨਾਮ 'ਤੇ ਭੜਕਾ ਰਹੇ ਸਨ। ਉਹ ਕਹਿ ਰਹੇ ਸਨ, "ਬੀਰ ਅਫ਼ਗ਼ਾਨੋ ! ਇਹ ਓਹਾ ਅੰਮ੍ਰਿਤਸਰ ਹੈ, ਜਿਸਦੇ ਹਰਿਮੰਦਰ ਨੂੰ ਤੁਹਾਡੇ ਵੱਡ ਵਡੇਰਿਆਂ ਨੇ ਅਹਿਮਦ ਸ਼ਾਹ ਅਬਦਾਲੀ ਦੀ ਕਮਾਨ ਥੱਲੇ ਢਾਹ ਢੇਰੀ ਕੀਤਾ ਸੀ। ਸੁਣਿਆ ਹੈ ਕਿ ਕੁਫ਼ਰ ਦੇ ਪੁਜਾਰੀ ਸਿੱਖਾਂ ਨੇ ਉਸਨੂੰ ਫੇਰ ਬਣਾ

ਲਿਆ ਹੈ। ਸੋ ਅੱਜ ਉਸਨੂੰ ਦੂਜੀ ਵਾਰ ਢਾਹ ਕੇ ਤੁਸੀਂ ਇਸਲਾਮ ਦਾ ਨਾਮ ਉੱਚਾ ਕਰੋ।"

## ਕਬਿੱਤ

ਪਾਇਕੇ ਹੁਕਮ, ਕੱਠੇ ਹੋਇਕੇ ਦੁਰਾਨੀ ਬੀਰ
ਅੰਮ੍ਰਿਤਸਰ ਵੱਲ ਚੜ੍ਹੇ ਗੁੱਸਾ ਖਾਇਕੇ
ਕਹਿੰਦੇ : ਅਬਦਾਲੀ ਜਿਵੇਂ ਢਾਹਿਆ 'ਹਰਿਮੰਦਰ' ਸੀ
ਛੱਡਾਂਗੇ ਦੁਬਾਰਾ ਧੂੜ ਉਸਦੀ ਉਡਾਇਕੇ
ਕਸਮ ਖ਼ੁਦਾ ਦੀ, ਤੇਗ਼ਾਂ ਕਰਾਂਗੇ ਮਿਆਨੇ ਫੇਰ
ਨਾਮ ਤੇ ਨਸ਼ਾਨ ਸਿੱਖ ਕੌਮ ਦਾ ਮਿਟਾਇਕੇ
ਮੁੜਾਂਗੇ ਪਿਛਾਂਹ ਫ਼ਤਹਿ ਕਰ ਕੇ ਪੰਜਾਬ ਸਾਰਾ
ਜਮਨਾ ਦੇ ਕੰਡੇ ਝੰਡਾ ਹੈਦਰੀ ਝੁਲਾਇਕੇ

ਏਸ ਤਰ੍ਹਾਂ ਇਸਲਾਮੀ ਜੋਸ਼ ਵਿੱਚ ਮੱਤੇ ਹੋਏ ਉਹ ਦਸ ਹਜ਼ਾਰ ਪਠਾਣ ਅੰਮ੍ਰਿਤਸਰ ਵੱਲ ਵਧੇ ਜਾ ਰਹੇ ਸਨ। ਉਹਨਾਂ ਦਾ ਖ਼ਿਆਲ ਸੀ ਕਿ ਅਸੀਂ ਸਾਰੇ ਪੰਥ ਨੂੰ ਹੀ ਮਲੀਆ ਮੇਟ ਕਰ ਮੁੜਾਂਗੇ। ਇਹਨਾਂ ਵਿਚੋਂ ਬਹੁਤੇ ਉਹ ਸਨ, ਜਿੰਨ੍ਹਾਂ ਸਿੱਖਾਂ ਦਾ ਨਾਮ ਹੀ ਸੁਣਿਆਂ ਸੀ, ਪਰ ਅੱਗੇ ਦਰਸ਼ਨ ਕਦੇ ਨਹੀਂ ਸਨ ਕੀਤੇ। ਏਹੋ ਜਿਹਾ ਸ਼ਿਕਾਰ ਤਾਂ ਸਿੱਖਾਂ ਨੂੰ ਰੱਬ ਦੇਵੇ। ਪਠਾਣ ਅਜੇ ਅੰਮ੍ਰਿਤਸਰੋਂ ਅੱਠ ਮੀਲ ਦੂਰ ਸਨ, ਜਾਂ ਰਾਜਾ ਰਣਜੀਤ ਸਿੰਘ ਤੇ ਸ. ਸਾਹਿਬ ਸਿੰਘ ਨੇ ਸਿਰਫ਼ ਪੰਜ ਸੌ ਸਿਪਾਹੀ ਕੋਲ ਹੁੰਦਿਆਂ ਦਸ ਹਜ਼ਾਰ ਵੈਰੀ ਉੱਤੇ ਧਾਵਾ ਬੋਲ ਦਿੱਤਾ। ਸਿੱਖਾਂ ਦੇ ਹੌਸਲੇ ਵੱਲ ਧਿਆਨ ਦਿਓ। ਦਸ ਹਜ਼ਾਰ ਉੱਤੇ ਪੰਜ ਸੌ ਜਵਾਨਾਂ ਨੇ ਹਮਲਾ ਕਰ ਦਿੱਤਾ। ਬੰਦੂਕਾਂ ਦੀ ਵਾਜ ਸੁਣ ਕੇ ਸ. ਗੁਲਾਬ ਸਿੰਘ, ਸ. ਬੁਧ ਸਿੰਘ ਤੇ ਸ. ਜੋਧ ਸਿੰਘ ਦੋ ਹਜ਼ਾਰ ਸਿੱਖ ਸਿਪਾਹੀ ਲੈ ਕੇ ਰਣਜੀਤ ਸਿੰਘ ਦੀ ਮਦਦ ਵਾਸਤੇ ਆ ਗਏ। ਆ ਲੱਗਾ ਲੋਹੇ 'ਤੇ ਲੋਹਾ ਖੜਕਣ। ਇਸਨੂੰ ਕਹਿੰਦੇ ਹਨ ਪਾ ਸੇਰ ਦੀ ਲੜਾਈ। ਸਿੱਖ ਸਾਰੇ ਢਾਈ ਹਜ਼ਾਰ ਤੇ ਵੈਰੀ ਉਹਨਾਂ ਨਾਲੋਂ ਚਾਰ ਗੁਣਾ, ਭਾਵ ਦਸ ਹਜ਼ਾਰ। ਪਰ ਆਫ਼ਰੀਨ ਕਹੋ ਕਲਗ਼ੀਧਰ ਦੇ ਸ਼ੇਰਾਂ ਦੇ। ਉਹ ਚੁਫੇਰਿਓਂ ਵੈਰੀ ਉੱਤੇ ਇਉਂ ਹੱਲੇ ਕਰਨ ਲੱਗੇ, ਜਿਵੇਂ ਭੁੱਖੇ ਸ਼ੀਂਹ ਭੇਡਾਂ ਦੇ ਇੱਜੜ ਉੱਤੇ।

# ਸਵੱਯਾ

ਸਿੰਘ ਚੜ੍ਹੇ ਹਥਿਆਰ ਸੰਭਾਲ
'ਅਕਾਲ, ਅਕਾਲ' ਦੇ ਗੂੰਜੇ ਜੈਕਾਰੇ
ਵੇਖ ਸ਼ਕਾਰ ਬੁੱਕੇ ਜਿਉਂ ਸ਼ੇਰ
ਗੁਟਾਰਾਂ ਦੀ ਡਾਰ ਨੂੰ ਬਾਜ਼ ਵੰਗਾਰੇ
ਮਾਰ ਦੇ ਹੇਠ ਪਠਾਣ ਜਾਂ ਆਏ
ਤਾਂ ਟੁੱਟ ਪਏ ਦਸਮੇਸ਼ ਦੁਲਾਰੇ
ਆਖਣ : ਇੱਕ-ਦੂ-ਇੱਕ ਕਰੋ ਅੱਜ
ਲਾਓ ਦੁਰਾਨੀ ਨੂੰ ਹੱਥ ਕਰਾਰੇ
ਮਾਘ ਮਹੀਨੇ ਗੜਾ ਜਿਉਂ ਵਰ੍ਹੇ
ਇਉਂ ਗੋਲੀਆਂ ਨੇ ਰਣ ਛਹਿਬਰ ਲਾਈ
ਤੀਰ ਨਿਸ਼ਾਨਿਓਂ ਜਾਣ ਨਾ ਖ਼ਾਲੀ
ਜਵਾਨਾਂ ਦੀ ਭਾਲ ਕੇ ਕਰਨ ਸਫ਼ਾਈ
ਸਾਂਗ ਉਲਾਰ ਕਿਸੇ ਰਣਬੀਰ
ਕਿਸੇ ਬਲਵਾਨ ਦੀ ਛਾਤੀ 'ਚ ਲਾਈ
ਤੋੜ ਪਿਆਰ ਚੱਲੇ ਦਿਲਦਾਰ ਤੇ
ਭਾਈ ਨੂੰ ਛੱਡ ਤੁਰੇ ਹਨ ਭਾਈ
ਉਹ ਮਚਿਆ ਘਮਸਾਨ ਜਵਾਨ
ਬਣੇ ਸਭ ਹੋਸ਼ ਭੁਲਾਏ ਦੀਵਾਨੇ
ਤੇਗ਼ਾਂ ਦੇ ਨਾਲ ਗ਼ੁਲਾਲ ਉਡਾਉਣ
ਖੇਡਣ ਹੋਲੀ ਜਿਵੇਂ ਮਸਤਾਨੇ
ਬਰਛੀਆਂ ਜੋਤਾਂ ਦੇ ਵਾਂਗ ਜਗਣ, ਤੱਕ
ਹਸ ਹਸ ਸੜਨ ਲੱਗੇ ਪਰਵਾਨੇ
ਬੀਰ ਸ਼ਹੀਦੀਆਂ ਦੇ ਮਤਵਾਲੇ ਜੋ
ਮੌਤ ਨੂੰ ਭਾਲਣ ਪੱਜ ਬਹਾਨੇ
ਧਾਵਾ ਅਖ਼ੀਰੀ ਸਿੰਘਾਂ ਜਦ ਬੋਲਿਆ
ਖਿਸਕ ਮੈਦਾਨ 'ਚੋਂ ਚੱਲੇ ਦੁਰਾਨੀ
ਜਾਂਦੇ ਜਵਾਨਾਂ ਦੇ ਰੋਕ ਕੇ ਰਾਹ

ਪਈ ਮੌਤ ਪਰਾਣਾਂ ਦੀ ਮੰਗੇ ਨਸ਼ਾਨੀ
ਕੰਡ ਵਿਖਾਏ ਪਠਾਣ ਨੱਸੇ ਅੰਤ
ਗ਼ੈਰਤ ਹਾਰ ਗਈ ਅਫ਼ਗ਼ਾਨੀ
'ਸੀਤਲ' ਸਿੰਘਾਂ ਦੀ ਤੇਗ਼ ਦੇ ਸਾਮ੍ਹਣੇ
ਪਿੜ ਵਿੱਚ ਕੌਣ ਟਿਕੇ ਅਭਿਮਾਨੀ

ਇਹ ਘਟਨਾ ੨੪ ਨਵੰਬਰ ਦੀ ਹੈ। ਲੜਾਈ ਵਿੱਚ ਪੰਜ ਸੌ ਪਠਾਣ ਮਾਰੇ ਗਏ ਤੇ ਇਸ ਤੋਂ ਕਈ ਗੁਣਾਂ ਵਧੇਰੇ ਫੱਟੜ ਹੋਏ। ਰਹਿੰਦੇ ਏਨੇ ਬੇਹੌਸਲਾ ਹੋਏ, ਕਿ ਸਿਰ 'ਤੇ ਪੈਰ ਰੱਖ ਕੇ ਮੈਦਾਨ ਵਿਚੋਂ ਨੱਸ ਗਏ।

੩੦ ਨਵੰਬਰ ੧੭੯੮ ਈ. ਨੂੰ ਸ਼ਾਹ ਜ਼ਮਾਨ ਨੇ ਖ਼ਾਲੀ ਲਾਹੌਰ ਉੱਤੇ ਕਬਜ਼ਾ ਕਰ ਲਿਆ। ਸ਼ਹਿਰ ਦੇ ਪਤਵੰਤਿਆਂ ਨੇ ਈਨ ਮੰਨ ਕੇ ਨਜ਼ਰਾਨੇ ਤਾਰੇ। ਜ਼ਮਾਨ ਨੇ ਆਪਣੇ ਨਾਂ ਦਾ ਸਿੱਕਾ ਜਾਰੀ ਕੀਤਾ। ਸ਼ਹਿਰ ਦੀਆਂ ਕੰਧਾਂ ਦੇ ਅੰਦਰ ਸ਼ਾਹ ਜ਼ਮਾਨ ਦਾ ਰਾਜ ਸੀ ਤੇ ਬਾਹਰ ਸਿੱਖ ਸਰਦਾਰਾਂ ਦਾ। ਸਿੱਖ ਕਈ ਵਾਰ ਛਾਪੇ ਮਾਰ ਕੇ ਲਾਹੌਰ ਦੀਆਂ ਬਾਹਰਲੀਆਂ ਬਸਤੀਆਂ ਲੁੱਟ ਲੈਂਦੇ। ਜੇ ਕੋਈ ਪਠਾਣੀ ਫ਼ੌਜ ਦਾ ਦਸਤਾ ਬਾਹਰ ਨਿਕਲਦਾ, ਤਾਂ ਸਹੀ ਸਲਾਮਤ ਵਾਪਸ ਨਾ ਮੁੜਦਾ।

ਕਾਬਲ ਵੱਲੋਂ ਸ਼ਾਹ ਜ਼ਮਾਨ ਦੀ ਬੇਗਮ ਤੇ ਬਹੁਤ ਸਾਰਾ ਜੰਗੀ ਸਾਮਾਨ ਆ ਰਿਹਾ ਸੀ। ਸਿੰਘਾਂ ਨੇ ਛਾਪਾ ਮਾਰ ਕੇ ਬੇਗਮ ਦਾ ਡੇਰਾ ਤੇ ਸਾਮਾਨ ਲੁੱਟ ਲਿਆ। ਸ਼ਾਹ ਇਸ ਤੋਂ ਬਹੁਤ ਘਬਰਾ ਗਿਆ। ਉਹਨੇ ਆਪਣੇ ਸਾਰੇ ਜਰਨੈਲਾਂ ਨੂੰ ਸਿੰਘਾਂ ਦੇ ਟਾਕਰੇ 'ਤੇ ਜਾਣ ਵਾਸਤੇ ਲਲਕਾਰਿਆ, ਪਰ ਕੋਈ ਵੀ ਮੈਦਾਨ ਵਿੱਚ ਜਾਣ ਵਾਸਤੇ ਤਿਆਰ ਨਾ ਹੋਇਆ। ਅੰਤ ਜ਼ਮਾਨ ਨੇ ਨੀਤੀ ਤੋਂ ਕੰਮ ਲੈਣ ਦੀ ਧਾਰੀ। ਉਹਨੇ ਆਪਣੇ ਦੂਤ ਸਿੱਖਾਂ ਕੋਲ ਸੁਲ੍ਹਾ ਦੀ ਗੱਲਬਾਤ ਕਰਨ ਵਾਸਤੇ ਭੇਜੇ। ਉਹ ਸਿੱਖ ਸਰਦਾਰਾਂ ਕੋਲ ਪਹੁੰਚ ਕੇ ਇਕ ਪਾਸੇ ਫੋਕੀਆਂ ਧਮਕੀਆਂ ਤੇ ਇਕ ਪਾਸੇ ਲਾਲਚ ਵਿਖਾ ਕੇ ਸੁਲ੍ਹਾ ਲਈ ਪ੍ਰੇਰਨਾ ਕਰਨ ਲੱਗੇ।

## ਬੈਂਤ

ਆ ਕੇ ਦੂਤ ਜ਼ਮਾਨ ਦੇ ਕਹਿਣ ਲੱਗੇ :—
ਸੁਣਿਓਂ ਗੱਲ ਸਾਡੀ ਲਾ ਧਿਆਨ ਸਿੰਘੋ !
ਸਮਝਦਾਰ ਹੋ ਤੁਸੀਂ, ਸਭ ਜਾਣਦੇ ਓ,

ਹੈ ਬਲਵਾਨ, ਕਿੱਡਾ ਸ਼ਾਹ ਜ਼ਮਾਨ, ਸਿੰਘੋ !
ਜੀਹਦੀ ਭਬਕ ਸੁਣ ਸ਼ੇਰ ਨਾ ਹੋਣ ਸਾਹਵੇਂ
ਜੀਹਦਾ ਨਾਮ ਸੁਣ ਕੰਬੇ ਜਹਾਨ ਸਿੰਘੋ !
ਪੈਰਾਂ ਜੀਹਦਿਆਂ ਵਿੱਚ ਝੁਕਿਆ ਦਿਸਦਾ ਏ,
ਕੈਰੋਂ, ਪਾਂਡਵਾਂ ਦਾ ਹਿੰਦੁਸਤਾਨ, ਸਿੰਘੋ !
ਰਾਜਪੂਤ, ਮਰਹੱਟੇ ਤੇ ਮੁਗ਼ਲ ਕੰਬਣ,
ਚੜ੍ਹਦੇ ਵਿੱਚ ਅੰਗਰੇਜ਼ ਡਰ ਖਾਨ, ਸਿੰਘੋ !
ਅਹਿਮਦ ਸ਼ਾਹ ਤੁਹਾਨੂੰ ਵੀ ਯਾਦ ਹੋਸੀ,
ਘਲੂਘਾਰੇ ਦਾ ਨਾਲੇ ਘਮਾਸਨ, ਸਿੰਘੋ !
ਇਹ ਵੀ ਉਸੇ ਅਬਦਾਲੀ ਦਾ ਪੋਤਰਾ ਏ
ਓਹਾ ਨਾਲ ਜਮ-ਰੂਪ ਅਫ਼ਗਾਨ ਸਿੰਘੋ !
ਜੀਹਨੇ ਮੱਲ ਲਾਹੌਰ ਦਾ ਤਖ਼ਤ ਲਿਆ,
ਆਕੀ ਉਸਤੋਂ ਕਿਹੜਾ ਬਲਵਾਨ ? ਸਿੰਘੋ !
ਸਾਰੀ ਫ਼ੌਜ ਲੈ ਕੇ ਆਪ ਚੜ੍ਹੇਗਾ ਜਾਂ,
ਬਾਕੀ ਛਡੂ ਨਾ ਫੇਰ ਨਸ਼ਾਨ, ਸਿੰਘੋ !
ਅਜੇ ਵੇਲਾ ਜੇ ਸਮਝ ਜੌ ਸੁਲ੍ਹਾ ਕਰ ਲੌ
ਮੰਨੋ ਈਨ, ਬਚਾਂ ਲਵੋ ਜਾਨ, ਸਿੰਘੋ !
ਦੇਣਾ ਮੰਨੋ ਖ਼ਰਾਜ, ਲਾਹੌਰ ਸਾਂਭੋ,
ਉੱਚੀ ਅੱਜ ਨਾਲੋਂ ਹੋਸੀ ਸ਼ਾਨ, ਸਿੰਘੋ !
ਸਿਰ 'ਤੇ ਤੁਸਾਂ ਦੇ ਜਾਂ ਸ਼ਾਹ ਜ਼ਮਾਨ ਹੋਸੀ,
ਜਿੱਤ ਲਿਓ ਭਾਵੇਂ ਹਿੰਦੁਸਤਾਨ ਸਿੰਘੋ !

ਓਦੋਂ ਦੇ ਸਿੰਘ ਜਿਊਂਦੀ ਜਾਗਦੀ ਅਣਖ ਸਨ। ਲਾਹੌਰ ਦੀ ਸੂਬੇਦਾਰੀ ਕੀ, ਕਿਸੇ ਦਾ ਬਖਸ਼ਿਆ ਹੋਇਆ ਤਾਂ ਉਹ ਸੁਰਗ ਦਾ ਰਾਜ ਲੈਣ ਵਾਸਤੇ ਵੀ ਤਿਆਰ ਨਹੀਂ ਸਨ। ਗ਼ੈਰ ਦੀ ਈਨ ਮੰਨ ਕੇ ਜਿਊਣ ਨਾਲੋਂ, ਉਹ ਪਿੜ ਵਿੱਚ ਲੜ ਕੇ ਮਰ ਜਾਣਾ ਚੰਗਾ ਸਮਝਦੇ ਸਨ। ਉਹ ਉਹਨਾਂ ਦੀ ਔਲਾਦ ਸਨ, ਜਿਨ੍ਹਾਂ ਘਲੂਘਾਰੇ ਪਿਛੋਂ ਅੱਠ ਮਹੀਨੇ ਦੇ ਸਮੇਂ ਬਾਅਦ ਅਬਦਾਲੀ ਨੂੰ ਮਾਰ ਭਜਾਇਆ ਸੀ। ਸੋ ਸ਼ੇਰਾਂ ਵਾਂਗ ਭਬਕ ਕੇ ਸਿੰਘ ਇਉਂ ਬੋਲੇ :

## ਸਾਕਾ

ਜਿਉਂ ਜੰਗਲ ਦਾ ਬਾਦਸ਼ਾਹ ਭਬਕੇ ਫੱਟ ਖਾ ਕੇ
ਇਉਂ ਗੱਜੇ ਸਿੰਘ ਸਰਦਾਰ ਵੀ ਮੱਥੇ ਵੱਟ ਪਾਕੇ
ਹੁਣ ਕਾਹਨੂੰ ਬਹਿ ਰਿਹਾ ਕਿਲ੍ਹੇ ਵਿੱਚ ਸ਼ਾਹ ਡੇਰਾ ਲਾ ਕੇ
ਉਹ ਲੈ ਨਜ਼ਰਾਨੇ ਪੰਥ ਤੋਂ ਰਣ ਅੰਦਰ ਆ ਕੇ
ਉਹ ਈਨ ਮਨਾਉਣੀ ਲੋਚਦਾ ਡਰ ਕਿਦ੍ਹਾ ਵਿਖਾ ਕੇ
ਅਸਾਂ ਨਾਦਰ ਉਹਦਾ ਲੁੱਟਿਆ ਖੰਡਾ ਖੜਕਾ ਕੇ
ਉਹਦਾ ਦਾਦਾ ਅਹਿਮਦ ਸ਼ਾਹ ਵੀ ਗਿਆ ਪਤ ਲੁਹਾ ਕੇ
ਗਿਆ ਏਥੋਂ ਉਹਦਾ ਤੈਮੂਰ ਵੀ ਕਈ ਹਾਰਾਂ ਖਾ ਕੇ
ਤੁਸਾਂ ਸਾਡੇ ਵੱਲੋਂ ਜ਼ਮਾਨ ਨੂੰ ਕਹਿ ਦੇਣਾ ਜਾ ਕੇ
ਜੇ ਭਲੀਆਂ ਚਾਹੁੰਦੈ, ਪਰਤ ਜੈ, ਬਸ ਜਾਨ ਬਚੱਾ ਕੇ

ਸਿੱਖਾਂ ਦੇ ਏਸ ਜਵਾਬ ਨੇ ਸ਼ਾਹ ਜ਼ਮਾਨ ਦਾ ਹੌਸਲਾ ਅਸਲੋਂ ਤੋੜ ਦਿੱਤਾ। ਉਸਦਾ ਕੋਈ ਸਿਪਾਹੀ ਦਿਨ ਨੂੰ ਵੀ ਸ਼ਹਿਰੋਂ ਬਾਹਰ ਨਾ ਨਿਕਲਦਾ। ਸ਼ਹਿਰ ਦੇ ਬੂਹਿਆਂ ਤੱਕ ਸਿੰਘ ਜੈਕਾਰੇ ਛੱਡਦੇ ਫਿਰਦੇ, ਪਰ ਕੋਈ ਸਾਮ੍ਹਣੇ ਨਾ ਹੁੰਦਾ। ਸ਼ਾਹ ਜ਼ਮਾਨ ਦੇ ਹੁਕਮ ਨਾਲ ਸ਼ਹਿਰ ਦੇ ਸਾਰੇ ਦਰਵਾਜ਼ੇ ਬੰਦ ਰਹਿਣ ਲੱਗੇ। ਸਿਰਫ਼ ਪਿਸ਼ਾਵਰੀ ਦਰਵਾਜ਼ਾ ਦਿਨੇ-ਦਿਨੇ ਖੁਲ੍ਹਦਾ। ਅਮਲੀ ਤੌਰ ਉੱਤੇ ਦੁਰਾਨੀ ਲਾਹੌਰ ਵਿੱਚ ਘਿਰੇ ਹੋਏ ਸਨ।

ਬਾਹਰ ਮੈਦਾਨ ਵਿੱਚ ਨਿਕਲ ਕੇ ਸ਼ਾਹ ਜ਼ਮਾਨ ਨਹੀਂ ਸੀ ਲੜਦਾ ਤੇ ਕਿਲ੍ਹੇ ਵਿਚੋਂ ਮਾਰ ਕੇ ਕੱਢਣ ਦਾ ਸਾਮਾਨ (ਤੋਪਾਂ) ਸਿੱਖਾਂ ਕੋਲ ਹੈ ਨਹੀਂ ਸੀ। ਸਿੱਖ ਇਹ ਵੀ ਬਰਦਾਸ਼ਤ ਨਹੀਂ ਸਨ ਕਰਦੇ ਕਿ ਏਸ ਤਰ੍ਹਾਂ ਸ਼ਾਹ ਜ਼ਮਾਨ ਲਾਹੌਰ ਵਿੱਚ ਬੈਠਾ ਰਹੇ। ਏਸ ਹਾਲਤ ਉੱਤੇ ਵਿਚਾਰ ਕਰਨ ਵਾਸਤੇ ਬਹੁਤ ਸਾਰੇ ਸਿੱਖ ਸਰਦਾਰ ਰਾਜਾ ਰਣਜੀਤ ਸਿੰਘ ਦੇ ਡੇਰੇ ਕੱਠੇ ਹੋਏ।

## ਮਿਰਜ਼ਾ

ਫਿਰ ਰਲ ਕੇ ਸਿੱਖ ਸਰਦਾਰ ਸਭ, ਕੁਛ ਲੱਗੇ ਕਰਨ ਵਿਚਾਰ।
ਹੁਣ ਸ਼ਾਹ ਨਾਲ ਕਿਵੇਂ ਨਜਿੱਠੀਏ, ਚੜ੍ਹ ਆਇਆ ਚੌਥੀ ਵਾਰ।
ਨਹੀਂ ਬਹੁੜੇ ਸਤਿਲੁਜ ਪਾਰ ਦੇ, ਗਏ ਭਾਈ ਤੋੜ ਪਿਆਰ।
ਅਸੀਂ ਕੱਲ੍ਹੇ ਕਦ ਤੱਕ ਲੜਾਂਗੇ, ਹੱਥ ਸੱਖਣੀ ਲੈ ਤਲਵਾਰ।

ਇਹ ਸੁਣ ਕੇ ਉੱਠਿਆ ਜੋਸ਼ ਵਿੱਚ, ਰਣਜੀਤ ਸਿੰਘ ਸਰਦਾਰ।
ਅਜੇ ਉਮਰ ਅਠਾਰਾਂ ਸਾਲ ਦੀ, ਪਈ ਫਬ ਫਬ ਪਵੇ ਨੁਹਾਰ।
ਉਹ 'ਸ੍ਰੀ ਸਾਹਿਬ' ਲਿਸ਼ਕਾਇਕੇ, ਫਿਰ ਕਹਿਣ ਲੱਗਾ ਲਲਕਾਰ:—
ਮੈਂ ਹਮਲਾ ਕਰਾਂ ਲਾਹੌਰ 'ਤੇ, ਇਕ ਓਟ ਗੁਰੂ ਦੀ ਧਾਰ।
ਮੈਂ ਕੱਢਾਂ ਲੁਟੇਰਾ ਦੇਸ 'ਚੋਂ, ਜਾਂ ਸੀਸ ਦਿਆਂਗਾ ਵਾਰ।
ਪਰ 'ਕੋਈ ਨਹੀਂ ਮਿਲਿਆ ਸੂਰਮਾਂ', ਜਾ ਕਹੂ ਨਾ ਅਟਕੋਂ ਪਾਰ।
ਹੁਣ ਆਓ ਜਿਸਨੇ ਚੱਲਣਾ, ਹੋ ਮੇਰੇ ਨਾਲ ਤਿਆਰ।
ਮੈਂ ਲਾਜ ਪਾਲਣੀ 'ਸੀਤਲਾ', ਜੋ ਬੱਧੀ ਸਿਰ ਦਸਤਾਰ।

ਮੁੱਠੀ ਭਰ ਸਿਪਾਹੀ ਨਾਲ ਲੈ ਕੇ ਰਣਜੀਤ ਸਿੰਘ ਲਾਹੌਰ ਨੂੰ ਤੁਰ ਪਿਆ। ਕੁਝ ਬੁੱਢੇ-ਬੁੱਢੇ ਸਰਦਾਰ ਉਸਨੂੰ ਅਜਿਹਾ ਕਰਨੋਂ ਰੋਕ ਰਹੇ ਸਨ, ਪਰ ਉਹ ਆਪਣੀ ਆਈ ਤੋਂ ਨਾ ਰੁਕਿਆ। ਉਹਦਾ ਹੱਠ ਵੇਖ ਕੇ ਕੁਝ ਹੋਰ ਸਰਦਾਰ ਵੀ ਉਹਦੇ ਨਾਲ ਰਲ ਤੁਰੇ।

ਸ਼ਾਹ ਜ਼ਮਾਨ ਕਿਲ੍ਹੇ ਲਾਹੌਰ ਦੇ ਸੰਮਣ ਬੁਰਜ ਵਿੱਚ ਰਹਿੰਦਾ ਸੀ। ਉਹਦੇ ਉਦਾਲੇ ਹਰ ਵੇਲੇ ਪਠਾਣੀ ਫ਼ੌਜ ਦਾ ਪਹਿਰਾ ਰਹਿੰਦਾ ਸੀ। ਸ਼ੇਰ ਵਾਂਗ ਝੱਟ ਕਰ ਕੇ ਰਣਜੀਤ ਸਿੰਘ ਬੁਰਜ ਕੋਲ ਜਾ ਧਮਕਿਆ। ਉਹਦੇ ਨਾਲ ਮਸ੍ਹਾਂ ਗਿਣਤੀ ਦੇ ਸੂਰਮੇ ਸਨ। ਉਹਨਾਂ ਜਾਂਦਿਆਂ ਹੀ ਭਰੀਆਂ ਬੰਦੂਕਾਂ ਦੀ ਵੱਾਲੀ ਝਾੜੀ। ਕੰਧਾਂ ਉੱਤੇ ਖਲੋਤੇ ਕੁਝ ਪਹਿਰੇਦਾਰ ਮਾਰੇ ਗਏ ਤੇ ਕੁਛ ਭੱਜ ਕੇ ਉਹਲੇ ਹੋ ਗਏ। ਏਨੇ ਨੂੰ ਸੰਮਨ ਬੁਰਜ ਦੇ ਸਾਮ੍ਹਣੇ ਖਲੋ ਕੇ ਰਣਜੀਤ ਸਿੰਘ ਨੇ ਲਲਕਾਰਿਆ :

## ਸਾਕਾ

ਜਾ ਪਿਆ ਝੱਟ ਰਣਜੀਤ ਸਿੰਘ ਵੈਰੀ 'ਤੇ ਚੜ੍ਹ ਕੇ
ਉਹ ਕਹਿੰਦਾ ਸੰਮਣ ਬੁਰਜ ਦੇ ਪਰਛਾਂਵੇਂ ਖੜ ਕੇ
ਓ ! ਅਹਿਮਦ ਸ਼ਾਹ ਦੇ ਪੋਤਰੇ ! ਆ ਖੰਡਾ ਫੜ ਕੇ
ਤੈਨੂੰ ਚੜ੍ਹਤ ਸਿੰਘ ਦਾ ਪੋਤਰਾ ਲਲਕਾਰੇ ਖੜ ਕੇ
ਤੂੰ ਗੀਦੀ ਬਣ ਕੇ ਬਹਿ ਰਿਹੋਂ ਕਿਉਂ ਅੰਦਰ ਵੜ ਕੇ
ਆ ਹੱਥ ਵਿਖਾ ਮੈਦਾਨ ਵਿੱਚ ਮਰਦਾਂ ਜਿਉਂ ਲੜ ਕੇ

ਅੱਗੋਂ ਕੋਈ ਜਵਾਬ ਨਾ ਆਇਆ, ਤਾਂ ਰਣਜੀਤ ਸਿੰਘ ਨੇ ਫਿਰ ਉੱਚੀ ਲਲਕਾਰਦਿਆਂ ਕਿਹਾ, "ਓ ਅਹਿਮਦ ਸ਼ਾਹ ਅਬਦਾਲੀ ਦੇ ਪੋਤਰੇ ! ਤੈਨੂੰ ਵੱਡੇ

ਸਰਦਾਰ ਚੜ੍ਹਤ ਸਿੰਘ ਦਾ ਪੋਤਰਾ ਵੰਗਾਰ ਰਿਹਾ ਹੈ। ਆ, ਮੈਦਾਨ ਵਿੱਚ ਆ, ਤੇ ਮੇਰੇ ਨਾਲ ਦੋ ਹੱਥ ਕਰ ਕੇ ਵੇਖ।"

ਸ਼ਾਹ ਜ਼ਮਾਨ ਦਾ ਹੌਸਲਾ ਨਾ ਪਿਆ ਕਿ ਅੱਗੋਂ ਇਕ ਲਫ਼ਜ਼ ਵੀ ਕਹਿੰਦਾ, ਜਾਂ ਬਾਹਰ ਸਿਰ ਕੱਢਕੇ ਝਾਤੀ ਹੀ ਮਾਰਦਾ। ਕੋਈ ਉੱਤਰ ਨਾ ਮਿਲਿਆ, ਤਾਂ ਸਿੰਘਾਂ ਨੇ ਇਕ ਵਾਰ ਫੇਰ ਗੋਲੀਆਂ ਚਲਾਈਆਂ ਤੇ ਘੋੜੇ ਭਜਾ ਕੇ ਜਿਧਰੋਂ ਆਏ ਸਨ, ਓਧਰੇ ਫੇਰ ਚਲੇ ਗਏ।

ਏਸ ਘਟਨਾ ਤੋਂ ਸ਼ਾਹ ਜ਼ਮਾਨ ਏਨਾ ਡਰ ਗਿਆ ਕਿ ਉਹਨੇ ਓਸੇ ਵੇਲੇ ਵਾਪਸੀ ਦੀ ਤਿਆਰੀ ਦਾ ਹੁਕਮ ਦੇ ਦਿੱਤਾ।

## ਸਾਕਾ

ਇਸ ਘਟਨਾ ਦਾ ਸ਼ਾਹ 'ਤੇ ਐਨਾ ਡਰ ਛਾਇਆ
ਅਗਲੇ ਅੰਦਰ ਲੁਕ ਗਿਆ, ਨਾ ਸਾਹਵੇਂ ਆਇਆ
ਮੁੜਿਆ ਜਦ ਰਣਜੀਤ ਸਿੰਘ, ਉਸ ਸ਼ੁਕਰ ਮਨਾਇਆ
ਛੇਤੀ ਫਿਰ ਲਾਹੌਰ ਤੋਂ ਉਸ ਕੂਚ ਬੁਲਾਇਆ
ਮੁਲਕ ਸਿੰਘਾਂ ਦਾ ਛੱਡ ਕੇ ਕਾਬਲ ਨੂੰ ਧਾਇਆ।
ਫੇਰ ਨਾ ਚੜ੍ਹ ਕੇ 'ਸੀਤਲਾ' ਇਸ ਪਾਸੇ ਆਇਆ।

ਚਾਰ ਜਨਵਰੀ, ੧੭੯੯ ਈ. ਨੂੰ ਸ਼ਾਹ ਜ਼ਮਾਨ ਨੇ ਲਾਹੌਰ ਛੱਡਿਆ ਤੇ ਰਾਵੀ ਟੱਪ ਕੇ ਸ਼ਾਹਦਰੇ ਜਾ ਬੈਠਾ। ਉਹ ਅਜੇ ਸ਼ਾਹਦਰੇ ਹੀ ਬੈਠਾ ਸੀ, ਜਾਂ ਸਿੱਖਾਂ ਨੇ ਲਾਹੌਰ 'ਤੇ ਕਬਜ਼ਾ ਕਰ ਕੇ ਹਕੂਮਤ ਕਾਇਮ ਕਰ ਲਈ।

ਸ਼ਾਹ ਜ਼ਮਾਨ ਏਨਾ ਭੈਭੀਤ ਹੋਇਆ ਕਿ ਚਾਰ ਜਨਵਰੀ ਨੂੰ ਲਾਹੌਰੋਂ ਤੁਰ ਕੇ ਉਹਨੇ ੩੦ ਜਨਵਰੀ ਨੂੰ ਪਿਸ਼ਾਵਰ ਜਾ ਦਮ ਲਿਆ। ਮੁਸਲਮਾਨਾਂ ਵੱਲੋਂ ਪੰਜਾਬ ਉੱਤੇ ਇਹ ਆਖ਼ਰੀ ਹਮਲਾ ਸੀ। ਏਸੇ ਸਾਲ ਦੇ ਅਖ਼ੀਰ ਵਿੱਚ ਮਹਿਮੂਦ ਨੇ ਕਾਬਲ ਉੱਤੇ ਕਬਜ਼ਾ ਕਰ ਲਿਆ ਤੇ ਸ਼ਾਹ ਜ਼ਮਾਨ ਨੂੰ ਅੰਨ੍ਹਾ ਕਰ ਕੇ ਕੈਦ ਕਰ ਲਿਆ।

ਏਸੇ ਸਾਲ (੧੭੯੯ ਈ.) ਦੀ ਛੇ ਜੁਲਾਈ ਨੂੰ ਰਣਜੀਤ ਸਿੰਘ ਨੇ ਲਾਹੌਰ ਉੱਤੇ ਕਬਜ਼ਾ ਕਰ ਕੇ ਇਕ ਤਾਕਤਵਰ 'ਸਿੱਖ ਰਾਜ' ਦੀ ਨੀਂਹ ਰੱਖੀ।

ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ।

ਪ੍ਰਸੰਗ ਲਿਖਿਆ, ੨੨-੮-੫੦ ਈ.

ੴ ਸਤਿਗੁਰ ਪ੍ਰਸਾਦਿ॥

## ਪ੍ਰਸੰਗ

# ਕਸ਼ਮੀਰ ਫ਼ਤਹਿ ਕਰਕੇ

## *ਸ਼ੇਰੇ-ਪੰਜਾਬ ਨੇ ਸਿੱਖ ਰਾਜ ਵਿੱਚ ਮਿਲਾਇਆ*

ਛੇ ਜੁਲਾਈ, ੧੭੯੯ ਈ. ਨੂੰ ਰਣਜੀਤ ਸਿੰਘ ਨੇ ਲਾਹੌਰ ਉੱਤੇ ਕਬਜ਼ਾ ਕਰ ਲਿਆ। ੧੨ ਅਪ੍ਰੈਲ, ੧੮੦੧ ਈ. ਨੂੰ ਵਿਸਾਖੀ (੧੮੫੮ ਬਿ.) ਵਾਲੇ ਦਿਨ ਉਸਨੇ 'ਮਹਾਰਾਜਾ' ਲਕਬ ਧਾਰਨ ਕੀਤਾ। ਉਸ ਦਿਨ ਤੋਂ ਪੰਜਾਬੀ ਉਸਨੂੰ 'ਮਹਾਰਾਜਾ ਰਣਜੀਤ ਸਿੰਘ ਸ਼ੇਰੇ-ਪੰਜਾਬ' ਕਹਿਣ ਲੱਗ ਪਏ। ੨੫ ਅਪ੍ਰੈਲ, ੧੮੦੯ ਈ. ਨੂੰ ਅੰਗਰੇਜ਼ਾਂ ਨਾਲ ਦੋਸਤੀ ਦਾ ਅਹਿਦਨਾਮਾ ਹੋਇਆ। ਅੰਗਰੇਜ਼ਾਂ ਨੇ ਰਣਜੀਤ ਸਿੰਘ ਨੂੰ ਸਤਿਲੁਜ ਤੋਂ ਲਹਿੰਦੇ ਪਾਸੇ ਦਾ ਖ਼ੁਦਮੁਖ਼ਤਿਆਰ ਬਾਦਸ਼ਾਹ ਮੰਨ ਲਿਆ।

ਲਫ਼ਜ਼ੀ ਤੌਰ 'ਤੇ ਤਾਂ ਰਣਜੀਤ ਸਿੰਘ ਪੰਜਾਬ ਦਾ ਬਾਦਸ਼ਾਹ ਬਣ ਗਿਆ ਸੀ, ਪਰ ਉਹ ਸਮਝਦਾ ਸੀ ਕਿ ਜਿੰਨਾ ਚਿਰ ਮੈਂ ਸੂਬਾ ਮੁਲਤਾਨ ਤੇ ਸੂਬਾ ਕਸ਼ਮੀਰ ਉੱਤੇ ਪੂਰੀ ਤਰ੍ਹਾਂ ਕਬਜ਼ਾ ਨਹੀਂ ਕਰ ਲੈਂਦਾ, ਓਨਾ ਚਿਰ ਅਸਲੀ ਤੌਰ 'ਤੇ ਪੰਜਾਬ ਦਾ ਬਾਦਸ਼ਾਹ ਨਹੀਂ ਬਣ ਸਕਦਾ। ਪਹਿਲਾਂ ਉਹਨੇ ਇਲਾਕੇ ਫ਼ਤਹਿ ਕਰ ਕੇ ਉਹਨਾਂ ਦੇ ਮੁਸਲਮਾਨ ਹਾਕਮਾਂ ਰਾਹੀਂ ਹੀ ਹਕੂਮਤ ਕਰਨੀ ਚਾਹੀ (ਜਿਵੇਂ ਕਈ ਵਾਰ ਮੁਲਤਾਨ ਫ਼ਤਹਿ ਕਰਕੇ ਫਿਰ ਮੁਜ਼ੱਫਰ ਖ਼ਾਂ ਕੋਲ ਹੀ ਰਹਿਣ ਦਿੱਤਾ ਗਿਆ) ਪਰ ਉਸ ਤਰ੍ਹਾਂ ਉਹ ਕਾਮਯਾਬ ਨਾ ਹੋਇਆ। ਅੰਤ ਉਹਨੇ ਪੁਰਾਣੇ ਮਾਲਕਾਂ ਨੂੰ ਜਾਗੀਰਾਂ ਦੇ ਕੇ ਇਲਾਕੇ ਆਪਣੇ ਥਾਪੇ ਹੋਏ ਹਾਕਮਾਂ ਦੇ ਕਬਜ਼ੇ ਵਿੱਚ ਦੇਣੇ ਸ਼ੁਰੂ ਕਰ ਦਿੱਤੇ।

ਦੋ ਜੂਨ, ੧੮੧੮ ਈ. ਮੁਜ਼ੱਫਰ ਖ਼ਾਂ ਆਖ਼ਰੀ ਲੜਾਈ ਵਿੱਚ ਮਾਰਿਆ ਗਿਆ ਤੇ ਸੂਬਾ ਮੁਲਤਾਨ ਨੂੰ ਸ਼ੇਰੇ-ਪੰਜਾਬ ਨੇ 'ਸਿੱਖ ਰਾਜ' ਵਿੱਚ ਮਿਲਾਕੇ ਓਥੇ ਆਪਣਾ ਗਵਰਨਰ ਥਾਪ ਦਿੱਤਾ। ਏਸ ਤਰ੍ਹਾਂ ਪੰਜਾਬ ਦੀ ਇੱਕ ਬਾਹੀ ਮਜ਼ਬੂਤ ਹੋ ਗਈ। ਹੁਣ ਦੂੱਜੀ ਗੁੱਠ ਵਿੱਚ ਕਸ਼ਮੀਰ ਰਹਿ ਗਿਆ, ਜਿਸਨੂੰ ਮਹਾਰਾਜਾ ਹਰ ਕੀਮਤ ਉੱਤੇ ਆਪਣੇ ਕਬਜ਼ੇ ਵਿੱਚ ਲੈਣਾ ਚਾਹੁੰਦਾ ਸੀ।

ਪਹਿਲੀ ਵਾਰ ਖ਼ਾਲਸਾ ਫ਼ੌਜ ੧੮੧੨ ਈ. ਵਿੱਚ ਕਾਬਲ ਦੇ ਵਜ਼ੀਰ ਫ਼ਤਹਿ ਖ਼ਾਂ ਦੀ ਮਦਦ ਉੱਤੇ ਕਸ਼ਮੀਰ ਵਿੱਚ ਗਈ। ਮਹਾਰਾਜੇ ਦਾ ਨਸ਼ਾਨਾ ਇਸ ਮੁਹਿੰਮ ਤੋਂ ਇੱਕ ਤਾਂ ਸ਼ਾਹ ਸ਼ੁਜਾਹ ਨੂੰ ਛੁਡਾਉਣਾ ਸੀ ਤੇ ਦੂਜਾ ਸਿੱਖ ਜਰਨੈਲਾਂ ਨੂੰ ਕਸ਼ਮੀਰ ਦੇ ਰਾਹਾਂ ਤੋਂ ਜਾਣੂ ਕਰਾ ਲੈਣਾ।

੧੮੧੪ ਈ. ਵਿੱਚ ਖ਼ਾਲਸਾ ਫ਼ੌਜ ਨੇ ਕਸ਼ਮੀਰ 'ਤੇ ਚੜ੍ਹਾਈ ਕੀਤੀ। ਸਿੱਖ ਫ਼ੌਜ ਦਾ ਕੁਝ ਹਿੱਸਾ ਦੀਵਾਨ ਰਾਮ ਦਿਆਲ ਦੀ ਕਮਾਨ ਹੇਠਾਂ ਭਾਵੇਂ ਸਿਰੀ ਨਗਰ ਦੇ ਕੋਲ ਪੁੱਜਾ, ਪਰ ਸਿੱਖ ਕਸ਼ਮੀਰ ਨੂੰ ਫ਼ਤਹਿ ਕਰਕੇ ਸਿੱਖ ਰਾਜ ਵਿੱਚ ਨਾ ਮਿਲਾ ਸਕੇ। ਏਸ ਮੁਹਿੰਮ ਤੋਂ ਅਸਫਲ ਵਾਪਸ ਮੁੜਨ ਦਾ ਸ਼ੇਰੇ-ਪੰਜਾਬ ਤੇ ਖ਼ਾਲਸਾ ਫ਼ੌਜ ਦੇ ਦਿਲ ਵਿੱਚ ਬੜਾ ਗੁੱਸਾ ਸੀ। ਸੋ ਇਸ ਨਾ-ਕਾਮਯਾਬੀ ਦੇ ਦਾਗ਼ ਧੋਣ ਬਦਲੇ ੧੮੧੯ ਈ. ਵਿੱਚ ਸਿੱਖਾਂ ਨੇ ਕਸ਼ਮੀਰ ਉੱਤੇ ਫਿਰ ਚੜ੍ਹਾਈ ਕਰ ਦਿੱਤੀ।

੧੮੧੮ ਈ. ਵਿੱਚ ਸ਼ਾਹਜ਼ਾਦੇ ਕਾਮਰਾਨ ਨੇ ਕਾਬਲ ਦੇ ਵਜ਼ੀਰ ਫ਼ਤਹਿ ਖ਼ਾਂ ਨੂੰ ਕਤਲ ਕਰ ਦਿੱਤਾ। ਵਜ਼ੀਰ ਦਾ ਘਰਾਣਾ—ਬਾਰਕਜ਼ਈ—ਬੜਾ ਅਮੀਰ ਤੇ ਉੱਘਾ ਸੀ। ਵਜ਼ੀਰ ਦੇ ਪੰਜਾਹ ਭਰਾ ਸਨ, ਜਿੰਨ੍ਹਾਂ ਵਿੱਚੋਂ ਕੋਈ ਇਲਾਕਿਆਂ ਦੇ ਗਵਰਨਰ ਅਤੇ ਜਰਨੈਲ ਸਨ। ਉਹਨਾਂ ਸਾਰੇ ਅਫ਼ਗਾਨਿਸਤਾਨ ਵਿੱਚ ਬਗ਼ਾਵਤ ਕਰ ਦਿੱਤੀ। ਵਜ਼ੀਰ ਦਾ ਇਕ ਭਰਾ—ਮੁਹੰਮਦ ਅਜ਼ੀਮ ਖ਼ਾਂ—ਉਸ ਵੇਲੇ ਕਸ਼ਮੀਰ ਦਾ ਗਵਰਨਰ ਸੀ। ਉਹ ਆਪਣੇ ਦੂਜੇ ਭਰਾ-ਜੱਬਾਰ ਖ਼ਾਂ—ਨੂੰ ਕਸ਼ਮੀਰ ਦਾ ਗਵਰਨਰ ਥਾਪ ਕੇ ਆਪ ਫ਼ੌਜ ਲੈ ਕੇ ਕਾਬਲ 'ਤੇ ਜਾ ਪਿਆ। ਸ਼ਾਹਜ਼ਾਦਾ ਕਾਮਰਾਨ ਤੇ ਉਸਦਾ ਪਿਤਾ ਮਹਿਮੂਦ ਸ਼ਾਹ, ਮੁਹੰਮਦ ਅਜ਼ੀਮ ਖ਼ਾਂ ਤੋਂ ਹਾਰ ਕੇ ਹਿਰਾਤ ਨੂੰ ਭੱਜ ਗਏ। ਜੇਤੂ ਅਜ਼ੀਮ ਨੇ ਪਿਸ਼ਾਵਰ, ਕਾਬਲ, ਕੰਧਾਰ ਤੇ ਗ਼ਜ਼ਨੀ ਉਤੇ ਕਬਜ਼ਾ ਕਰ ਲਿਆ। ਸ਼ਾਹ ਤੈਮੂਰ ਦੇ ਪੁੱਤਰ ਅਜੂਬ ਸ਼ਾਹ ਨੂੰ ਕਾਬਲ ਦੇ ਤਖ਼ਤ 'ਤੇ ਬਿਠਾ ਕੇ ਉਹ ਆਪ ਵਜ਼ੀਰ ਬਣ ਗਿਆ। ਸੋ ਜੱਬਾਰ ਖ਼ਾਂ ਕਸ਼ਮੀਰ ਦਾ ਗਵਰਨਰ ਬਣਿਆ ਰਿਹਾ।

ਜੱਬਾਰ ਖ਼ਾਂ ਬੜਾ ਜ਼ਾਲਮ ਤੇ ਤਅੱਸਬੀ ਸੀ। ਉਹਦੇ ਹੱਥੋਂ ਤੰਗ ਆ ਕੇ ਉਸਦਾ ਵਜ਼ੀਰ ਮਾਲ—ਪੰਡਤ ਬੀਰਧਰ—ਕਸ਼ਮੀਰੋਂ ਨੱਸ ਕੇ ਲਾਹੌਰ ਮਹਾਰਾਜੇ ਕੋਲ ਆ ਗਿਆ। ਮਹਾਰਾਜੇ ਨੇ ਉਸਦਾ ਬੜਾ ਆਦਰ ਕੀਤਾ ਤੇ ਕਸ਼ਮੀਰ ਮੁਹਿੰਮ ਵਿੱਚ ਨਾਲ ਜਾਣ ਵਾਸਤੇ ਉਸਨੂੰ ਤਿਆਰ ਰਹਿਣ ਦਾ ਹੁਕਮ ਦਿੱਤਾ।

ਕਸ਼ਮੀਰ ਫ਼ਤਹਿ ਕਰਨ ਦਾ ਮਹਾਰਾਜਾ ਪੱਕਾ ਮਨ ਬਣਾ ਚੁੱਕਾ ਸੀ। ਉਸਨੇ ਵਜ਼ੀਰਾਬਾਦ ਵਿੱਚ ਬਹੁਤ ਸਾਰੀ ਫ਼ੌਜ ਕੱਠੀ ਕਰਨ ਦਾ ਹੁਕਮ ਦਿੱਤਾ। ਭਿੰਬਰ ਦਾ ਹਾਕਮ ਸੁਲਤਾਨ ਖ਼ਾਂ ਸੱਤਾਂ ਸਾਲਾਂ ਤੋਂ ਲਾਹੌਰ ਵਿੱਚ ਨਜ਼ਰਬੰਦ ਸੀ। ਮਹਾਰਾਜੇ ਨੇ ਉਸਨੂੰ ਰਿਹਾ ਕਰਕੇ ਤੇ ਸਿਰੋਪਾ ਬਖ਼ਸ਼ ਕੇ ਦੁਬਾਰਾ ਭਿੰਬਰ ਦਾ ਰਾਜਾ ਬਣਾ ਦਿੱਤਾ। ਉਸਨੂੰ ਮੁਹਿੰਮ ਕਸ਼ਮੀਰ ਵਿੱਚ ਮਿਸਰ ਦੀਵਾਨ ਚੰਦ ਦੇ ਨਾਲ ਜਾਣ ਦਾ ਹੁਕਮ ਦਿੱਤਾ। ਖ਼ਾਲਸਾ ਫ਼ੌਜਾਂ ਵਜ਼ੀਰਾਬਾਦ ਵਿੱਚ ਉਡੀਕ ਰਹੀਆਂ ਸਨ। ਤਿਆਰ ਹੋ ਕੇ ਮਹਾਰਾਜਾ ਵੀ ਫ਼ੌਜਾਂ ਵਿੱਚ ਜਾ ਪਹੁੰਚਿਆ। ਖ਼ਾਲਸਾ ਫ਼ੌਜਾਂ ਨੂੰ ਸੰਬੋਧਨ ਕਰ ਕੇ ਸ਼ੇਰੇ-ਪੰਜਾਬ ਨੇ ਇਉਂ ਵੰਗਾਰਿਆ :

## ਸਾਕਾ

ਦਲ ਵਿੱਚ ਸ਼ੇਰ ਪੰਜਾਬ ਦਾ ਇਉਂ ਖਲਾ ਵੰਗਾਰੇ
ਅਸੀਂ ਪੁੱਤਰ ਗੋਬਿੰਦ ਸਿੰਘ ਦੇ 'ਜ਼ੋਰਾਵਰ' ਸਾਰੇ
ਅਸਾਂ ਪਾਈ 'ਫ਼ਤਹਿ' ਅਕਾਲ ਤੋਂ ਪਿੜ ਕਦੇ ਨਾ ਹਾਰੇ
ਅਸਾਂ ਵੈਰੀ ਦੇ ਗੜ੍ਹ ਜਿੱਤ ਲਏ ਜੋ ਆਕੀ ਭਾਰੇ
ਅਸਾਂ ਈਨ ਮਨਾਈ ਜਾਬਰਾਂ ਕੋਈ ਦਮ ਨਾ ਮਾਰੇ
ਹੁਣ ਵਿੱਚ ਕਸ਼ਮੀਰ ਜੱਬਾਰ ਖ਼ਾਂ ਸਾਨੂੰ ਲਲਕਾਰੇ
ਪਏ ਪਰਬਤ ਵਾਟ ਉਡੀਕਦੇ ਰਾਹ ਵੇਖਣਹਾਰੇ
ਅਸੀਂ ਪਿੱਛੇ ਹਟਣ ਨਾ ਜਾਣੀਏਂ ਮਰ ਮਿਟੀਏ ਸਾਰੇ
ਬੱਸ ਫ਼ਤਹਿ ਕਰਨ ਕਸ਼ਮੀਰ ਨੂੰ ਕਰ ਲਵੋ ਤਿਆਰੇ
ਇਹ ਧਰਤੀ ਉੱਤੇ ਸੁਰਗ ਹੈ, ਚੱਲ ਲਵੋ ਨਜ਼ਾਰੇ

ਖ਼ਾਲਸਾ ਫ਼ੌਜ ਦਾ ਇਕ-ਇਕ ਸਿਪਾਹੀ ਤੇ ਜਰਨੈਲ ਸ਼ੇਰੇ-ਪੰਜਾਬ ਨੂੰ ਦਿਲੋਂ ਸਤਕਾਰਦਾ ਸੀ। ਮਹਾਰਾਜੇ ਦੇ ਇੱਕ ਇਸ਼ਾਰੇ ਉੱਤੇ ਸਾਰੀ ਕੌਮ ਮਰ ਮਿਟਣ ਵਾਸਤੇ ਤਿਆਰ ਸੀ। ਮਹਾਰਾਜਾ ਰਣਜੀਤ ਸਿੰਘ ਨੇ ਸਿਰਾਂ 'ਤੇ ਨਹੀਂ, ਦਿਲਾਂ 'ਤੇ ਰਾਜ ਕੀਤਾ ਹੈ। ਉਹ ਜਮਾਂਦਰੂ ਸਿਪਾਹੀ ਸੀ, ਤੇ ਹਰ ਸਿਪਾਹੀ ਨੂੰ ਪਿਆਰ ਕਰਦਾ ਸੀ। ਉਸਦਾ ਇਹ ਲਲਕਾਰਾ ਸੁਣ ਕੇ ਸਾਰੀ ਫ਼ੌਜ ਨੇ ਜੋਸ਼ ਵਿੱਚ 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਦੀ ਗੂੰਜ ਪਾ ਦਿੱਤੀ। ਪਿਛਲੀ ਮੁਹਿੰਮ ਵਿੱਚ ਅਸਫਲ ਮੁੜਨ ਦਾ ਦੁੱਖ ਹਰ ਸਿਪਾਹੀ ਦੇ ਦਿਲ ਵਿੱਚ ਸੀ। ਉਹ ਆਪਣੇ ਨਾਮ ਤੋਂ ਛੇਤੀ ਤੋਂ ਛੇਤੀ ਉਹ ਕਲੰਕ ਲਾਹੁਣਾ ਚਾਹੁੰਦੇ ਸਨ। ਸੋ ਅਥਾਹ ਜੋਸ਼ ਵਿੱਚ ਨਗਾਰੇ ਖੜਕਾ ਕੇ ਸਿੱਖ ਫ਼ੌਜ ਤਿਆਰ ਹੋ ਪਈ।

## ਵਾਰ

ਜਦੋਂ ਸੁਣਿਆਂ ਹੁਕਮ ਸਰਕਾਰ ਦਾ
ਚੜ੍ਹੇ ਯੋਧਿਆਂ ਨੂੰ ਜੰਗ ਦੇ ਚਾਅ
ਨਾਅਰੇ ਲਾਇਕੇ 'ਅਕਾਲ, ਅਕਾਲ' ਦੇ
ਚੋਟਾਂ ਦਿੱਤੀਆਂ ਨਗਾਰਿਆਂ 'ਤੇ ਲਾ
ਝਟ ਕਰ ਲਏ ਕਮਰ-ਕੱਸੇ ਸੂਰਮਿਆਂ
ਲਈਆਂ ਘੋੜਿਆਂ 'ਤੇ ਪਾਖਰਾਂ ਪਾ
ਝੋਲੇ ਭਰੇ ਹੋਏ ਸਿੱਕੇ ਤੇ ਬਾਰੂਦ ਦੇ
ਲਏ ਹੰਨਿਆਂ ਦੇ ਨਾਲ ਲਟਕਾ
'ਕੇਰਾਂ ਡੰਗਿਆ, ਨਾ ਫੇਰ ਹੋਸ਼ ਸੰਭਲੇ
ਤੀਰ ਜ਼ਹਿਰ ਵਿੱਚ ਲਏ ਨੇ ਬੁਝਾ
ਨਾਲੇ ਡੌਲਿਆਂ ਨੂੰ ਮਲ ਮਲ ਜੋਹ ਲਿਆ
ਤੇਗ਼ਾਂ ਲਈਆਂ ਨਾਲੇ ਸਾਣ 'ਤੇ ਚੜ੍ਹਾ
ਗਜ਼ ਰੱਖ ਰਖ ਛਾਤੀਆਂ ਨੂੰ ਮਾਪਦੇ
ਸੀਨੇ ਕਾਨੀਆਂ ਖਾਣ ਦਾ ਚਾਅ
ਵਾਰਨ ਕੌਮ ਤੋਂ ਜਵਾਨੀਆਂ 'ਸੀਤਲਾ'
ਪੁੱਛ ਰਹੇ ਨੇ ਮੌਤ ਦਾ ਭਾਅ

ਵਜ਼ੀਰਾਬਾਦ ਤੋਂ ਹੀ ਮਹਾਰਾਜੇ ਨੇ ਫ਼ੌਜ ਨੂੰ ਤਿੰਨਾਂ ਹਿੱਸਿਆਂ ਵਿੱਚ ਵੰਡ ਦਿੱਤਾ। ਇੱਕ ਦਲ ਸ਼ਾਹਜ਼ਾਦਾ ਖੜਕ ਸਿੰਘ ਦੀ ਕਮਾਨ ਵਿੱਚ ਦਿੱਤਾ ਗਿਆ। ਦੂਜਾ ਦਲ ਮਿਸਰ ਦੀਵਾਨ ਚੰਦ ਤੇ ਸ. ਸ਼ਾਮ ਸਿੰਘ ਅਟਾਰੀ ਵਾਲੇ ਦੇ ਮਾਤਹਿਤ ਕੀਤਾ ਗਿਆ। ਏਸੇ ਦਲ ਨਾਲ ਰਾਜਾ ਸੁਲਤਾਨ ਖ਼ਾਂ ਨੂੰ ਤੋਰਿਆ ਗਿਆ, ਜਿਸਨੇ ਬੜੀ ਵਫ਼ਾਦਾਰੀ ਨਾਲ ਖ਼ਾਲਸਾ ਫ਼ੌਜ ਦੀ ਮਦਦ ਕੀਤੀ। ਤਿੱਜਾ ਦਲ ਮਹਾਰਾਜੇ ਨੇ ਆਪਣੇ ਹੱਥ ਵਿੱਚ ਰੱਖਿਆ। ਸਾਰੀ ਮੁਹਿੰਮ ਦਾ ਸੈਨਾਪਤੀ ਸ਼ਾਹਜ਼ਾਦਾ ਖੜਕ ਸਿੰਘ ਨੂੰ ਥਾਪਿਆ ਗਿਆ।

ਸ਼ੇਰੇ-ਪੰਜਾਬ ਦੀ ਆਗਿਆ ਪਾ ਕੇ ਸ਼ਾਹਜ਼ਾਦੇ ਤੇ ਦੀਵਾਨ ਚੰਦ ਵਾਲੇ ਦੋਵੇਂ ਦਲ ਮਈ, ੧੯੧੯ ਈ. ਨੂੰ ਵਜ਼ੀਰਾਬਾਦ ਤੋਂ ਤੁਰੇ। ਸ਼ੇਰੇ-ਪੰਜਾਬ ਉੱਚੀ ਥਾਂ 'ਤੇ ਹੱਥ ਵਿੱਚ ਨੰਗੀ ਤਲਵਾਰ ਲਈ ਖਲਾ ਸੀ। ਇਕ-ਇਕ ਜਰਨੈਲ ਦਾ

ਜੱਥਾ ਉਸਦੇ ਸਾਮ੍ਹਣੇ ਆਉਂਦਾ ਤੇ ਫ਼ਤਹਿ ਬੁਲਾ ਕੇ ਅੱਗੇ ਲੰਘ ਜਾਂਦਾ। ਸਿੰਘਾਂ ਦੀ ਚੜ੍ਹਤ ਵੱਲ ਵੇਖ ਕੇ ਸੂਰਜ ਦਾ ਤੇਜ ਵੀ ਮਾਤ ਪੈ ਰਿਹਾ ਸੀ।

## ਮਿਰਜ਼ਾ

ਜਦ ਕੂਚ ਨਗਾਰਾ ਖੜਕਿਆ, ਤਦ ਹੋ ਪਈ ਫ਼ੌਜ ਰਵਾਨ।
ਲਗ ਤੁਰ ਪਏ ਅੱਗੇ ਦਲਾਂ ਦੇ, ਜਰਨੈਲ ਹਠੀ ਬਲਵਾਨ।
ਜਿਉਂ ਚੜ੍ਹ ਪਏ ਲੰਕਾ ਸਾੜਨੇ, ਕਈ ਲਛਮਣ ਤੇ ਹਨੂੰਮਾਨ।
ਉਹ ਪੰਜ ਪੰਜ ਹੱਥ ਸੂਰਮੇ, ਤਕ ਭੀਮ ਜਹੇ ਡਰ ਖਾਨ।
ਉਹ ਨੂਰ ਭਰੇ ਮੁਖ ਡਲ੍ਹਕਦੇ, ਪਿਆ ਰੂਪ ਹੋਵੇ ਕੁਰਬਾਨ।
ਪਏ ਚੱਕਰ ਸੁਨਹਿਰੀ ਚਮਕਦੇ, ਜੱਗ ਜਿਨ੍ਹਾਂ ਨਿਰਾਲੀ ਸ਼ਾਨ।
ਸਿਰ ਹੀਰਿਆਂ ਜੜੀਆਂ ਕਲਗ਼ੀਆਂ, ਜੋ ਸੂਰਜ ਨੂੰ ਸ਼ਰਮਾਨ।
ਉਹ ਉੱਪਰ ਕੋਟ ਫ਼ੌਲਾਦ ਦੇ, ਤੇ ਰੇਸ਼ਮ ਹੇਠ ਹੰਡਾਨ।
ਉਨ੍ਹਾਂ ਤਮਗ਼ਿਆਂ ਭਰੀਆਂ ਛਾਤੀਆਂ, ਜੋ ਫ਼ਤਹਿ ਦੇ ਅਮਰ ਨਸ਼ਾਨ।
ਉਨ੍ਹਾਂ ਡੌਲੀਂ ਹੀਰੇ ਲਟਕਦੇ, ਪਏ ਦੱਸਣ ਸ਼ਾਹੀ ਸ਼ਾਨ।
ਉਨ੍ਹਾਂ ਮੋਢੀਂ ਪਦਵੀ-ਚਿੰਨ੍ਹ ਨੇ, ਕਿਤੇ ਚੱਕਰ, ਖੰਡਾ, ਕਿਰਪਾਨ।
ਤੱਕ ਚੜ੍ਹਤ ਉਨ੍ਹਾਂ ਦੀ 'ਸੀਤਲਾ', ਪਿਆ ਝੁਕਦਾ ਜਮ ਭਗਵਾਨ।

ਸ਼ਾ. ਖੜਕ ਸਿੰਘ ਤੇ ਮਿਸਰ ਦੀਵਾਨ ਚੰਦ ਵਾਲੇ ਦੋਵੇਂ ਦਲ ਅੱਗੇ ਤੋਰ ਕੇ ਮਹਾਰਾਜਾ ਆਪ ਪਿੱਛੇ ਰਿਹਾ, ਤਾਂਕਿ ਜਿੱਥੇ ਲੋੜ ਪਵੇ, ਓਥੇ ਸਮੇਂ ਸਿਰ ਮਦਦ ਪੁਚਾ ਸਕੇ। ਪਹਿਲੇ ਦੋਵੇਂ ਦਲ ਅਥਾਹ ਜੋਸ਼ ਵਿੱਚ ਮਨਜ਼ਲਾਂ ਮਾਰਦੇ ਭਿੰਬਰ ਜਾ ਪਹੁੰਚੇ। ਓਥੇ ਰਾਜਾ ਸੁਲਤਾਨ ਖ਼ਾਂ ਨੂੰ ਦੁਬਾਰਾ ਰਾਜਾ ਬਨਾਉਣ ਦੀ ਰਸਮ ਪੂਰੀ ਕੀਤੀ ਗਈ। ਏਥੋਂ ਸੁਲਤਾਨ ਖ਼ਾਂ ਦੇ ਦੱਸੇ ਰਾਹ 'ਤੇ ਚੱਲ ਕੇ ਦੋਵੇਂ ਦਲ ਰਾਜੌੜੀ ਜਾ ਪੁੱਜੇ। ਰਾਜੌੜੀ ਦੇ ਰਾਜਾ ਅਘੜ ਖ਼ਾਂ ਨੇ ਪਿਛਲੀ ਮੁਹਿਮ ਵਿੱਚ ਸਿੱਖ ਫ਼ੌਜ ਨੂੰ ਧੋਖਾ ਦੇ ਦਿੱਤਾ ਸੀ। ਉਸਦੀ ਸਜ਼ਾ ਦੇਣ ਬਦਲੇ ਸ਼ਾਹਜ਼ਾਦੇ ਦੇ ਹੁਕਮ ਨਾਲ ਦੋਹਾਂ ਦਲਾਂ ਨੇ ਰਾਜੌੜੀ ਨੂੰ ਘੇਰਾ ਪਾ ਲਿਆ। ਟਾਕਰੇ ਦੀ ਤਾਬ ਨਾ ਲਿਆ ਕੇ ਅਘੜ ਖ਼ਾਂ ਰਾਤੋ ਰਾਤ ਨੱਸ ਗਿਆ।

## ਕਬਿੱਤ

ਪਹੁੰਚਿਆ ਰਾਜੌੜੀ ਜਦ ਜਾ ਕੇ ਦਲ ਖ਼ਾਲਸੇ ਦਾ
ਬੀੜੀਆਂ ਨੇ ਤੋਪਾਂ ਘੇਰਾ ਕਿਲ੍ਹੇ ਤਾਈਂ ਪਾਇਕੇ

ਵੇਖ ਕੇ ਅਘੜ ਖ਼ਾਨ ਬੂਹੇ ਅੱਗੇ ਕਾਲ ਖਲਾ
ਨੱਸ ਗਿਆ ਕਿਲ੍ਹਾ ਛੱਡ ਜਾਨ ਨੂੰ ਬਚਾਇਕੇ
ਹੋਰ ਜਦ ਚਾਰਾ ਕੋਈ ਡਿੱਠਾ ਨਾ ਰਹੀਮ ਉੱਲਾ
ਡਿਗਿਆ ਸ਼ਰਨ ਉਹ ਖ਼ਾਲਸੇ ਦੀ ਆਇਕੇ
ਲੜ ਲੱਗਿਆਂ ਦੀ ਪੈਜ ਰੱਖਣੀ ਧਰਮ ਜਾਣ
ਦੇ ਦਿੱਤੀ ਰਾਜੌੜੀ ਰਾਜਾ ਓਸ ਨੂੰ ਬਣਾਇਕੇ।

ਰਾਜੌੜੀ ਦਾ ਕਿਲ੍ਹਾ ਆਪਣੇ ਭਰਾ ਰਹੀਮਉੱਲਾ ਦੇ ਹਵਾਲੇ ਕਰ ਕੇ ਅਘੜ ਖ਼ਾਂ ਰਾਤੋ ਰਾਤ ਨੱਸ ਗਿਆ। ਉਹ ਜਾਣਦਾ ਸੀ ਕਿ ਪਿਛਲੀ ਵਾਰ ਕੀਤੇ ਧੋਖੇ ਦਾ ਬਦਲਾ ਸਿੱਖ ਐਤਕੀਂ ਪੂਰੀ ਤਰ੍ਹਾਂ ਲੈਣਗੇ। ਉਹਨੂੰ ਇਹ ਵੀ ਯਕੀਨ ਸੀ ਕਿ ਇਸ ਵਾਰ ਸ਼ੇਰੇ-ਪੰਜਾਬ ਕਸ਼ਮੀਰ ਫ਼ਤਹਿ ਕੀਤੇ ਬਿਨਾਂ ਨਹੀਂ ਮੁੜੇਗਾ। ਸੋ ਉਸਨੇ ਨੱਸ ਜਾਣ ਵਿੱਚ ਹੀ ਆਪਣੀ ਭਲਾਈ ਸਮਝੀ।

ਰਹੀਮਉੱਲਾ ਵੀ ਜਾਣਦਾ ਸੀ ਕਿ ਲੜ ਕੇ ਮੈਂ ਰਾਜੌੜੀ ਨੂੰ ਨਹੀਂ ਬਚਾ ਸਕਦਾ। ਸੋ ਉਹਨੇ ਸਿੱਖਾਂ ਨਾਲ ਸੁਲ੍ਹਾ ਕਰਨ ਵਿੱਚ ਹੀ ਜਾਨ ਬਚਦੀ ਵੇਖੀ। ਅਗਲੇ ਦਿਨ ਉਹ ਸੁਲ੍ਹਾ ਦਾ ਚਿੱਟਾ ਝੰਡਾ ਝੁਲਾਉਂਦਾ ਹੋਇਆ ਨਜ਼ਰਾਨੇ ਲੈ ਕੇ ਸ਼ਾ. ਖੜਕ ਸਿੰਘ ਦੇ ਡੇਰੇ ਵੱਲ ਤੁਰ ਪਿਆ। ਸ਼ਾਹਜ਼ਾਦੇ ਨੇ ਅੱਗੋਂ ਬੜੇ ਆਦਰ ਨਾਲ ਉਸਨੂੰ 'ਜੀ ਆਇਆਂ' ਕਿਹਾ। ਰਹੀਮਉੱਲਾ ਨੇ ਸ਼ਾਹਜ਼ਾਦੇ ਸਾਮ੍ਹਣੇ ਨਜ਼ਰਾਨੇ ਧਰ ਕੇ ਸਿੱਖ ਰਾਜ ਦੀ ਈਨ ਮੰਨ ਲਈ। ਸ਼ਾਹਜ਼ਾਦੇ ਨੇ ਉਸਨੂੰ—ਸ਼ਰਣ ਪਏ ਦੀ ਲਾਜ ਰੱਖਣ—ਦਾ ਪੂਰਾ ਭਰੋਸਾ ਦੁਆ ਕੇ ਬੜੇ ਸਤਕਾਰ ਨਾਲ ਸ਼ੇਰੇ-ਪੰਜਾਬ ਕੋਲ ਭੇਜ ਦਿੱਤਾ।

ਆਪਣੀ ਹਰਾਵਲ ਫ਼ੌਜ ਦੇ ਮਗਰੇ ਮਗਰ ਮਹਾਰਾਜਾ ਵੀ ਭਿੰਬਰ ਆ ਬੈਠਾ ਸੀ। ਏਥੇ ਹੀ ਰਹੀਮਉੱਲਾ ਸਰਕਾਰ ਦੇ ਪੇਸ਼ ਹੋਇਆ। ਮਹਾਰਾਜੇ ਨੇ ਉਸਦੀ ਬੜੀ ਇੱਜ਼ਤ ਕੀਤੀ। ਇਕ ਹਾਥੀ, ਇੱਕ ਘੋੜਾ ਤੇ ਬੜਾ ਕੀਮਤੀ ਸਿਰੋਪਾ ਉਸਨੂੰ ਬਖ਼ਸ਼ਿਆ। ਅਘੜ ਖ਼ਾਂ ਦੀ ਥਾਂ ਸਰਕਾਰ ਨੇ ਉਸਨੂੰ ਰਾਜੌੜੀ ਦਾ ਰਾਜਾ ਬਣਾ ਦਿੱਤਾ। ਬੜੇ ਸਤਕਾਰ ਨਾਲ ਵਿਦਿਆ ਕਰਕੇ ਮਹਾਰਾਜੇ ਨੇ ਉਸਨੂੰ ਕਸ਼ਮੀਰ ਦੀ ਮੁਹਿੰਮ ਵਿੱਚ ਖ਼ਾਲਸਾ ਫ਼ੌਜ ਨਾਲ ਜਾਣ ਦਾ ਹੁਕਮ ਦਿੱਤਾ।

ਰਹੀਮਉੱਲਾ ਸਿੱਖ ਫ਼ੌਜ ਵਿੱਚ ਆ ਮਿਲਿਆ। ਜੂਨ ਵਿੱਚ ਪਹਿਲੇ ਦੋਵੇਂ ਦਲ ਰਾਜੌੜੀ ਤੋਂ ਅੱਗੇ ਤੁਰੇ। ਸ਼ਾ. ਖੜਕ ਸਿੰਘ ਪੋਸ਼ਾਨਾ ਰਾਹੀਂ ਬਹਿਰਾਮ ਗਲਾ

ਜਾ ਪੁੱਜਾ। ਸੁਲਤਾਨ ਖ਼ਾਂ ਇਸ ਦਲ ਦੇ ਨਾਲ ਸੀ। ਉਸ ਦੇ ਸਮਝਾਉਣ ਕਰਕੇ ਸੁਪੀਨ ਦੇ ਕਿਲ੍ਹੇਦਾਰ ਮੁਹੰਮਦ ਅਲੀ ਨੇ ਸ਼ਾਹਜ਼ਾਦੇ ਦੀ ਅਧੀਨਗੀ ਮੰਨ ਲਈ। ਸ਼ਾਹਜ਼ਾਦੇ ਨੇ ਉਸਦਾ ਨਜ਼ਰਾਨਾ ਪਰਵਾਨ ਕਰਕੇ ਇੱਜ਼ਤ ਵਜੋਂ ਉਸ ਨੂੰ ਸਿਰੋਪਾ (ਖ਼ਿਲਅਤ) ਬਖ਼ਸ਼ਿਆ।

ਏਥੇ ਖ਼ਬਰਾਂ ਪਹੁੰਚੀਆਂ ਕਿ ਪੁਣਛ ਦਾ ਰਾਜਾ ਜ਼ਬਰਦਸਤ ਖ਼ਾਂ ਲੜਾਈ ਦੀ ਤਿਆਰੀ ਕਰੀ ਬੈਠਾ ਹੈ। ਸਿੱਧੇ ਰਾਹ ਉੱਤੇ ਉਹ ਮੋਰਚੇ ਬਣਾ ਕੇ ਰਸਤਾ ਰੋਕੀ ਬੈਠਾ ਹੈ। ਸੁਲਤਾਨ ਖ਼ਾਂ ਦੇ ਦੱਸਣ ਅਨੁਸਾਰ ਸ਼ਾਹਜ਼ਾਦੇ ਨੇ ਸਿੱਧੇ ਰਾਹ ਅੱਗੇ ਵੱਧਣ ਦੀ ਥਾਂ, ਪਹਾੜੀਆਂ ਵਿੱਚ ਦੀ ਦੂਜੇ ਰਾਹ ਲੰਘ ਕੇ ਜ਼ਬਰਦਸਤ ਖ਼ਾਂ ਦੇ ਮਗਰਲੇ ਪਾਸੇ ਜਾ ਪਿੜ ਮੱਲਿਆ। ਉਸਨੂੰ ਓਦੋਂ ਹੀ ਪਤਾ ਲੱਗਾ, ਜਦ ਸਿੰਘਾਂ ਨੇ ਪਿਛਲੇ ਪਾਸਿਓਂ ਧਾਵਾ ਬੋਲ ਦਿੱਤਾ।

## ਸਾਕਾ

ਜ਼ਬਰਦਸਤ ਖ਼ਾਂ ਪੁਣਛ ਦੇ ਰਾਹ ਰੋਕੇ ਸਾਰੇ
ਬੈਠਾ ਮੱਲੀ ਮੋਰਚੇ ਲੈ ਲਸ਼ਕਰ ਭਾਰੇ
ਫ਼ੌਜ ਖ਼ਾਲਸਾ ਆਣ ਪਈ ਛੱਡਦੀ ਜੈਕਾਰੇ
ਗੂੰਜੇ ਪਰਬਤ ਘਾਟੀਆਂ ਡੋਲੇ ਚਕ ਚਾਰੇ
ਤੋਪਾਂ ਤੋੜੇ ਖਾਇਕੇ ਉਗਲੇ ਅੰਗਿਆਰੇ,
ਬਣ ਗਏ ਖਾਜਾ ਕਾਲ ਦੀ ਕਈ ਛੈਲ ਵਿਚਾਰੇ
ਪਹਿਲੇ ਹੱਲੇ ਮੋਰਚੇ ਜਦ ਟੁੱਟ ਗਏ ਸਾਰੇ
ਸ਼ਰਨ ਪੁਣਛੀਆ ਆ ਪਿਆ, 'ਰੱਖ ਪੰਥ ਨਿਆਰੇ'

ਜ਼ਬਰਦਸਤ ਖ਼ਾਂ ਨੂੰ ਇਹ ਚਿੱਤ-ਚੇਤੇ ਵੀ ਨਹੀਂ ਸੀ ਕਿ ਸਿੱਖ ਪਿਛਲੇ ਪਾਸਿਓਂ ਧਾਵਾ ਬੋਲ ਕੇ ਪਹਿਲੇ ਹੱਲੇ ਹੀ ਉਸ ਦੀਆਂ ਸਭ ਗੋਂਦਾਂ ਮਿੱਟੀ ਵਿੱਚ ਮਿਲਾ ਦੇਣਗੇ। ਜਦ ਇਸ ਅਚਾਨਕ ਹਮਲੇ ਨਾਲ ਉਹਦੀ ਫ਼ੌਜ ਵਿੱਚ ਭਾਜੜ ਪੈ ਗਈ, ਤਾਂ ਹੌਸਲਾ ਹਾਰ ਕੇ ਉਹਨੇ ਹਥਿਆਰ ਸੁੱਟ ਦਿੱਤੇ। ਉਹਨੇ ਈਨ ਮੰਨ ਕੇ ਨਜ਼ਰਾਨਾ ਤਾਰ ਦਿੱਤਾ ਤੇ ਸਿੱਖਾਂ ਨੇ ਆਪਣੇ ਸੁਭਾਅ ਅਨੁਸਾਰ ਪਿਛਲੀਆਂ ਭੁੱਲਾਂ ਮਾਫ਼ ਕਰ ਦਿੱਤੀਆਂ।

ਏਥੋਂ ਖ਼ਾਲਸਾ ਫ਼ੌਜਾਂ ਬੁਸਾਨਾ ਵੱਲ ਵਧੀਆਂ। ਰਹੀਮਉੱਲਾ ਦੇ ਸਮਝਾਉਣ ਉੱਤੇ ਬੁਸਾਨਾ ਦੇ ਹਾਕਮ ਨੇ ਵੀ ਈਨ ਮੰਨ ਕੇ ਇਲਾਕਾ ਤਬਾਹੀ ਤੋਂ ਬਚਾ ਲਿਆ।

ਏਨੇ ਨੂੰ ਮਹਾਰਾਜਾ ਵੀ ਰਾਜੌੜੀ ਰਾਹੀਂ ਸ਼ਾਹਬਾਦ ਆ ਬੈਠਾ। ਉਹਨੇ ਦਸ ਹਜ਼ਾਰ ਫ਼ੌਜ ਪਹਿਲੇ ਦਲ ਦੀ ਮਦਦ ਵਾਸਤੇ ਪਿਛੋਂ ਹੋਰ ਤੋਰ ਦਿੱਤੀ। ਜਿੱਥੋਂ ਪੀਰ ਪੰਚਾਲ ਦੀ ਚੜ੍ਹਾਈ ਸ਼ੁਰੂ ਹੁੰਦੀ ਹੈ, ਓਥੇ ਪਹਿਲੇ ਦੋਵੇਂ ਦਲ ਤੇ ਪਿਛਲੀ ਦਸ ਹਜ਼ਾਰ ਮਦਤੀ ਫ਼ੌਜ, ਸਾਰੀ ਕੱਠੀ ਆ ਹੋਈ। ਅੱਗੇ ਪਹਾੜ ਦੀਆਂ ਗ਼ਾਰਾਂ ਤੇ ਘਾਟੀਆਂ ਵਿੱਚ ਪਠਾਣੀ ਫ਼ੌਜ ਲੁਕੀ ਬੈਠੀ ਸੀ। ਸਮਾਂ ਤਾੜ ਕੇ ਉਹਨਾਂ ਅਚਨਚੇਤ ਸਿੰਘਾਂ ਉੱਤੇ ਧਾਵਾ ਬੋਲ ਦਿੱਤਾ। ਦੁਸ਼ਮਣ ਨੂੰ ਸਾਮ੍ਹਣੇ ਵੇਖ ਕੇ ਗੁਰੂ ਗੋਬਿੰਦ ਸਿੰਘ ਦੇ ਲਾਡਲੇ ਵੀ ਪਿੜ ਵਿੱਚ ਤਲਵਾਰੀਂ ਉਤਰ ਪਏ।

## ਵਾਰ

ਪੁਹੰਚੇ ਖ਼ਾਲਸੇ ਜਾਂ ਕੋਲ 'ਪੰਚਾਲ' ਦੇ
ਅੱਗੋਂ ਆਣਕੇ ਪਠਾਣਾਂ ਰਾਹ ਮੱਲੇ
ਕੰਧਾਂ ਵਾਂਗ ਦਲ ਗ਼ਾਜੀਆਂ ਦੇ ਆ ਖਲੇ
ਪਾਉਣ ਖ਼ਾਲਸਾ ਫ਼ੌਜ ਨੂੰ ਠੱਲ੍ਹੇ
'ਅਲੀ, ਅਲੀ' ਕਹਿਕੇ ਮੌਤ ਪਏ ਵੰਗਾਰਦੇ
ਛਿੱਥੇ ਪੈਣ ਪਏ ਜਵਾਨ ਗੱਲੇ ਗੱਲੇ
ਸਿੰਘਾਂ ਵੇਖ ਕੇ ਸ਼ਕਾਰ ਹੱਲਾ ਬੋਲਿਆ
ਤੀਰਾਂ ਨਾਲ ਦਿਲ ਵੈਰੀਆਂ ਦੇ ਸੱਲੇ
ਯੋਧੇ ਜੁੱਟ ਪਏ ਨੇ ਹਾਣ ਪਛਾਣ ਕੇ
ਸੌਦੇ ਹੋਣ ਲੱਗੇ ਸਿਰਾਂ ਦੇ ਦੁਵੱਲੇ
ਹੱਲਾ ਆਖ਼ਰੀ ਸਿੰਘਾਂ ਨੇ ਜਦੋਂ ਬੋਲਿਆ
ਪੈਰ ਵੈਰੀ ਦੇ ਮੈਦਾਨ ਵਿਚੋਂ ਹੱਲੇ
ਤਿੱਖੀ ਮੌਤ ਨਾਲੋਂ ਧਾਰ 'ਸ੍ਰੀ ਸਾਹਿਬ' ਦੀ
ਕੋਈ ਪੇਸ਼ ਨਾ ਪਠਾਣਾਂ ਦੀ ਚੱਲੇ
ਕੋਈ ਨਹੀਂ ਦਿਸਦਾ ਜਹਾਨ ਵਿੱਚ 'ਸੀਤਲਾ'
ਝਾਲ ਖ਼ਾਲਸੇ ਦੀ ਤੇਗ਼ ਦੀ ਝੱਲੇ

ਪਠਾਣਾਂ ਨੇ ਬੜੇ ਟਿਕਾਣੇ ਉੱਤੇ ਮੋਰਚੇ ਮੱਲੇ ਹੋਏ ਸਨ। ਉਹਨਾਂ ਦੇ ਟਾਕਰੇ ਉੱਤੇ ਕੋਈ ਸਾਧਾਰਨ ਫ਼ੌਜ ਹੁੰਦੀ, ਤਾਂ ਉਸਦਾ ਇਕ ਸਿਪਾਹੀ ਵੀ ਬਚ ਕੇ ਨਾ ਨਿਕਲਦਾ, ਪਰ ਉਹਨਾਂ ਦਾ ਵਾਹ ਪੈ ਗਿਆ ਸਿੱਖ ਫ਼ੌਜ ਨਾਲ, ਜਿਹੜੀ ਕਾਲ

ਦੇ ਸਾਮ੍ਹਣੇ ਵੀ ਕੰਡ ਵਿਖਾਉਣੀ ਨਹੀਂ ਜਾਣਦੀ। ਸਿੱਖ ਨੂੰ ਤਾਂ ਜੰਮਦੇ ਨੂੰ ਮਾਂ ਲੋਰੀ ਦੇਂਦੀ ਏ : 'ਬੇਟਾ ! ਵੈਰੀ ਦਾ ਤੀਰ ਤੇਰੀ ਛਾਤੀ ਵਿੱਚ ਲੱਗੇ, ਪਰ ਕੰਡ ਵਿੱਚ ਨਾ ਲੱਗੇ।' ਲੜਾਈ ਬੜੀ ਲਹੂ ਡੋਲ੍ਹਵੀਂ ਹੋਈ। ਦੋਵੇਂ ਧਿਰਾਂ ਮਰਦਾਂ ਵਾਂਗ ਹਿੱਕ ਡਾਹ ਕੇ ਲੜੀਆਂ। ਅੰਤ ਸਿੰਘਾਂ ਦੇ ਸ਼ੇਰਵਾਈ ਹੱਲਿਆਂ ਅੱਗੇ ਪਠਾਣਾਂ ਦੀ ਬਹੁਤਾ ਚਿਰ ਪੇਸ਼ ਨਾ ਗਈ। ਉਹ ਮੈਦਾਨ ਛੱਡ ਕੇ, ਜਿਧਰ ਮੂੰਹ ਹੋਇਆ, ਉਠ ਨੱਸੇ। ਮੈਦਾਨ ਸਿੰਘਾਂ ਦੇ ਹੱਥ ਰਿਹਾ। ਉਹਨਾਂ ਫ਼ਤਹਿ ਦੇ ਜੈਕਾਰੇ ਗਜਾੱ ਕੇ ਸਾਮਾਨ ਉੱਤੇ ਕਬਜ਼ਾ ਕਰ ਲਿਆ।

• ਪੀਰ ਪੰਚਾਲ ਦੇ ਸਾਰੇ ਰਸਤਿਆਂ ਉੱਤੇ ਫ਼ੌਜੀ ਕਬਜ਼ਾ ਕਰ ਕੇ ਸਿੱਖ ਅੱਗੇ ਵਧੇ। ਪਹਾੜ ਦੀ ਚੜ੍ਹਾਈ ਲੰਘ ਕੇ ਖ਼ਾਲਸਾ ਫ਼ੌਜ ਦੂੱਜੇ ਪਾਸੇ ਅਲੀਆਬਾਦ ਜਾ ਪਹੁੰਚੀ। ਅੱਗੇ ਕਸ਼ਮੀਰ ਦਾ ਗਵਰਨਰ ਜੱਬਾਰ ਖ਼ਾਂ ਬਾਰਾਂ ਹਜ਼ਾਰ ਬਾਕਾਇਦਾ ਪਠਾਣੀ ਫ਼ੌਜ ਤੇ ਕਈ ਹਜ਼ਾਰ ਗ਼ਾਜ਼ੀਆਂ ਦਾ ਦਲ ਲਈ ਸਿਰੀ ਨਗਰ ਦਾ ਰਾਹ ਰੋਕੀ ਬੈਠਾ ਸੀ। ਉਹਦੇ ਮੁੱਲਾਂ ਮੁਲਾਣਿਆਂ ਨੇ ਜਿਹਾਦ ਦੀ ਦੁਹਾਈ ਦੇ ਕੇ ਬਥੇਰੇ ਜੰਨਤ ਦੇ ਆਸ਼ਕ ਕੱਠੇ ਕੀਤੇ ਹੋਏ ਸਨ।

## ਸਾਕਾ

ਅਲੀ ਆਬਾਦ ਜੱਬਾਰ ਖ਼ਾਂ ਆ ਡੇਰੇ ਲਾਏ
ਝੰਡਾ ਗੱਡ ਜਿਹਾਦ ਦਾ ਗ਼ਾਜ਼ੀ ਭੜਕਾਏ
ਮੁੱਲਾਂ ਪੱਲੂ ਫੇਰਿਆ ਘਰ ਘਰ ਵਿੱਚ ਜਾਏ
ਲੈ ਲੈ ਨਾਂ ਇਸਲਾਮ ਦਾ ਹਥਿਆਰ ਫੜਾਏ
ਆਸ਼ਕ ਜੰਨਤੀ ਹੂਰ ਦੇ ਬੰਨ੍ਹ ਗਾਨੇ ਆਏ
ਹੱਥਾਂ ਉਤੇ ਮਹਿੰਦੀਆਂ ਲਾ ਸ਼ਗਨ ਮਨਾਏ
ਭੁੱਖੇ ਮਾਣਸ-ਮਾਸ ਦੇ ਉਹ ਖ਼ੂਨ ਤਿਹਾਏ
ਕਰਨ ਟਾਕਰਾ ਪੰਥ ਦਾ ਰਲ ਮੋਮਨ ਆਏ

ਇਕ ਦਿਨ ਆਰਾਮ ਕਰਕੇ ਅਗਲੇ ਦਿਨ (੩ ਜੁਲਾਈ ੧੮੧੯ ਈ.=੨੧ ਹਾੜ, ੧੮੭੬ ਬਿ.) ਖ਼ਾਲਸਾ ਫ਼ੌਜਾਂ ਅੱਗੇ ਵਧੀਆਂ। ਦੋਹੀਂ ਪਾਸੀਂ ਫ਼ੌਜਾਂ ਸਮੁੰਦਰ ਵਾਂਗ ਠਾਠਾਂ ਮਾਰ ਰਹੀਆਂ ਸਨ। ਇੱਕ ਪਾਸੇ ਕੇਸਰੀ ਤੇ ਇੱਕ ਪਾਸੇ ਚੰਦ ਦੇ ਨਸ਼ਾਨ ਵਾਲੇ ਸਾਵੇ ਝੰਡੇ ਝੂਲ ਰਹੇ ਸਨ। ਇਕ ਧਿਰ 'ਸਤਿ ਸ੍ਰੀ ਅਕਾਲ' ਤੇ

ਦੂੱਜੀ ਧਿਰ 'ਅੱਲਾ ਹੂ ਅਕਬਰ' ਦੇ ਨਾਅਰਿਆਂ ਨਾਲ ਆਪਣੇ ਜੋਸ਼ ਦਾ ਮੁਜ਼ਾਹਰਾ ਕਰ ਰਹੀ ਸੀ। ਏਸੇ ਲੜਾਈ ਉੱਤੇ ਕਸ਼ਮੀਰ ਦੀ ਕਿਸਮਤ ਦਾ ਫ਼ੈਸਲਾ ਸੀ। ਸੂਰਜ ਚੜ੍ਹਦੇ ਨਾਲ ਹੀ ਨਗਾਰਿਆਂ 'ਤੇ ਚੋਟਾਂ ਲਾ ਕੇ ਦੋਵੇਂ ਦਲ ਆਪਸ ਵਿੱਚ ਮਿਲਨ ਵਾਸਤੇ ਅੱਗੇ ਵਧੇ। ਤੋਪਚੀਆਂ ਨੇ ਰੋਹ ਭਰੀਆਂ ਤੋਪਾਂ ਨੂੰ ਧੁਖਦੇ ਤੋੜੇ ਵਿਖਾਏ। ਉਹ ਗੜਗੜਾ ਕੇ ਅੰਦਰ ਦਾ ਸਾੜ ਬਾਹਰ ਕੱਢਣ ਲੱਗੀਆਂ।

## ਮਿਰਜ਼ਾ

ਦੋਵੇਂ ਦਲ ਵਿੱਚ ਲੱਥੇ ਆ ਮੈਦਾਨ ਦੇ
ਇਕ ਏਕੜੀ ਕਰਨ ਦੀ ਧਾਰ
ਇਕ ਲਾਉਣ ਨਾਅਰੇ 'ਅਲੀ' ਤੇ 'ਰਸੂਲ' ਦੇ
ਦੂਜੇ ਪਾਸੇ ਗੂੰਜੇ 'ਸਤਿ ਕਰਤਾਰ'
'ਅੱਲਾਹੂ' ਦੀ ਦੁਹਾਈ ਮੱਚੀ ਇਕ ਦਾ
ਦੂਜੇ ਪਾਸੇ ਗੂੰਜੇ 'ਸਤਿ ਕਰਤਾਰ'
ਇਕ ਦੂਸਰੇ ਦੇ ਨੇੜੇ ਢੁਕੇ ਆਣ ਕੇ
ਯੋਧੇ ਸਾਂਭ ਕੇ ਹੱਥੀਂ ਹਥਿਆਰ
ਖੋਹਲੇ ਮੂੰਹ ਜਿਉਂ ਜਵਾਲਾ-ਮੁਖੀ ਪਰਬਤਾਂ
ਤੋਪਾਂ ਲੱਗੀਆਂ ਵਰ੍ਹਾਉਣ ਅੰਗਿਆਰ
ਅੰਧਾਂ-ਧੁੰਧ ਮੀਂਹ ਗੋਲੀਆਂ ਦਾ ਵੱਸਦਾ
ਜਿਵੇਂ ਖੇਤਾਂ ਉੱਤੇ ਹੋਵੇ ਗੜੇ ਮਾਰ
ਤੀਰ ਉਡ-ਉਡ ਬਾਂਕਿਆਂ ਨੂੰ ਡੰਗਦੇ
ਮਾਰਨ ਲੱਭ ਲੱਭ ਦਲਾਂ ਦੇ ਸ਼ਿੰਗਾਰ
ਕੌਮੀ ਅਣਖ ਪਿਆਰੀ ਜਿੰਨ੍ਹਾਂ 'ਸੀਤਲਾ'
ਫੱਟ ਖਾ ਕੇ ਵੀ ਡਿੱਗਣ ਮੂੰਹ ਭਾਰ।

ਤੋਪਾਂ ਦੀ ਵਾਜ ਪਹਾੜੀਆਂ ਨਾਲ ਟਕਰਾ ਕੇ ਦੂਣੀ ਹੋ ਗੂੰਜੀ। ਸਾਰਾ ਆਸਮਾਨ ਧੂੰਆਂਧਾਰ ਹੋ ਗਿਆ। ਫ਼ੌਜਾਂ ਦੇ ਸਿਰ 'ਤੇ ਜਿਵੇਂ ਕਾਲੀਆਂ ਘਟਾਂ ਛਾ ਗਈਆਂ। ਕੁਛ ਸਮਾਂ ਦੋਵੇਂ ਧਿਰਾਂ ਆਪੋ-ਆਪਣੇ ਮੋਰਚਿਆਂ 'ਚ ਬੈਠੀਆਂ ਗੋਲਾਬਾਰੀ ਕਰਦੀਆਂ ਰਹੀਆਂ। ਜੱਬਾਰ ਖ਼ਾਂ ਇਸ ਲੜਾਈ ਵਿੱਚ ਸਭ ਕੁਛ

ਦਾਉ 'ਤੇ ਲਾ ਦੇਣ ਲਈ ਤਿਆਰ ਬੈਠਾ ਸੀ। ਉਹ ਆਪਣੇ ਮੋਰਚਿਆਂ 'ਚੋਂ ਬਾਹਰ ਨਿਕਲਿਆ ਤੇ ਆਪਣੀ ਫ਼ੌਜ ਵਿਚੋਂ ਚੋਣਵਾਂ ਦਸਤਾ ਲੈ ਕੇ ਅੱਗੇ ਵਧਿਆ। ਉਹਨੇ 'ਯਾ ਅਲੀ' ਦੇ ਨਾਅਰੇ ਲਾ ਕੇ, ਤਲੀ 'ਤੇ ਜਾਨ ਰੱਖ ਕੇ ਸਿੱਖਾਂ ਦੀਆਂ ਤੋਪਾਂ 'ਤੇ ਹੱਲਾ ਬੋਲ ਦਿੱਤਾ।

## ਸਾਕਾ

ਵਧੇ ਪਠਾਣ ਮੈਦਾਨ ਵਿੱਚ ਫਿਰ ਗ਼ੁੱਸਾ ਖਾ ਕੇ
ਕੜਕੇ ਬਿਜਲੀ ਵਾਂਗ ਉਹ ਸਿੱਖਾਂ ਸਿਰ ਆ ਕੇ
ਲੈ ਲੈ ਨਾਮ ਰਸੂਲ ਦਾ ਲੱਖ ਕਸਮਾਂ ਚਾ ਕੇ
ਵਰ੍ਹਦੀ ਅੱਗ ਵਿੱਚ ਜਾ ਵੜੇ ਉਹ ਮੌਤ ਭੁਲਾ ਕੇ
ਜੂਝੇ ਗ਼ਾਜ਼ੀ ਦੀਨ ਦੇ ਸਿਰ ਤਲੀ ਟਿਕਾ ਕੇ
ਦੋ ਤੋਪਾਂ ਸਿੱਖ ਫ਼ੌਜ ਤੋਂ ਖੋਹ ਲਈਆਂ ਜਾ ਕੇ

ਪਠਾਣ ਏਨੇ ਜੋਸ਼ ਨਾਲ ਅੱਗੇ ਵਧੇ ਕਿ ਉਹਨਾਂ ਸਿੱਖਾਂ ਦੀਆਂ ਦੋ ਤੋਪਾਂ ਖੋਹ ਲਈਆਂ। ਉਹਨਾਂ ਦੀ ਇਸ ਦਲੇਰੀ ਨੂੰ ਵੇਖ ਕੇ ਸਿੱਖ ਹੈਰਾਨ ਹੋ ਗਏ। ਸ਼ਾਇਦ ਹੋਰ ਕੋਈ ਕੌਮ ਹੁੰਦੀ, ਤਾਂ ਪਠਾਣਾਂ ਦੇ ਇਸ ਜੋਸ਼ ਅੱਗੇ ਹੌਸਲਾ ਹਾਰ ਜਾਂਦੀ, ਪਰ ਸਿੱਖ ਤਾਂ ਸਗੋਂ ਰੋਹ ਵਿੱਚ ਆਪੇ ਤੋਂ ਬਾਹਰ ਹੋ ਗਏ। ਮਾਨੋ ਉਹਨਾਂ ਦੇ ਅੰਦਰ ਕੋਈ ਸੁੱਤੀ ਹੋਈ ਸ਼ਕਤੀ ਜਾਗ ਪਈ। ਇਸ ਮੋਰਚੇ ਦੇ ਨੇੜੇ ਅਕਾਲੀ ਫੂਲਾ ਸਿੰਘ ਦੀ ਜਥੇਦਾਰੀ ਵਿੱਚ ਅਕਾਲੀ ਫ਼ੌਜ ਲੜ ਰਹੀ ਸੀ। ਪਠਾਣਾਂ ਦੀ ਬਹਾਦਰੀ ਵੇਖ ਕੇ ਉਹਨਾਂ ਦੇ ਸਰੀਰ ਚੰਗਿਆੜੀਆਂ ਛੱਡਣ ਲੱਗ ਪਏ। ਉਹ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਛੱਡ ਕੇ ਇੱਕੋ ਵਾਰ ਸ਼ੇਰਾਂ ਵਾਂਗ ਵੈਰੀਆਂ 'ਤੇ ਜਾ ਪਏ।

## ਵਾਰ

ਹੱਲਾ ਬੋਲਿਆ ਅਕਾਲੀ ਫੂਲਾ ਸਿੰਘ ਨੇ
ਨਾਅਰੇ 'ਸਤਿ ਸ੍ਰੀ ਅਕਾਲ' ਦੇ ਮਾਰ
ਖਾ ਕੇ ਫੱਟ ਸਿੰਘ ਸ਼ੇਰ ਸਦਾ ਜਾਗਦੇ
ਜਾਗ ਪੈਣ ਤਾਂ ਨਾ ਰੱਖਦੇ ਉਧਾਰ

ਫਿਰ ਗਿਣ ਗਿਣ ਮੋੜਦੇ ਭਾਜੀਆਂ
ਸਾਰੇ ਦੇਣ ਕੌਮੀ ਕਰਜ਼ ਉਤਾਰ
ਧਾਵਾ ਬੋਲ ਗਲ ਵੈਰੀਆਂ ਦੇ ਜਾ ਪਏ
ਅੰਧਾ-ਧੁੰਧ ਚੱਲ ਪਈ ਤਲਵਾਰ
ਤੋਪਾਂ ਬੱਦਲਾਂ ਦੇ ਵਾਂਗ ਫੇਰ ਗੱਜੀਆਂ
ਤੇਗ਼ ਫਿਰੇ ਜਿਵੇਂ ਬਿਜਲੀ ਦੀ ਤਾਰ
ਵੱਜੇ ਢੋਲ ਕਲਜੋਗਣਾਂ ਨੱਚੀਆਂ
ਤਾਲ ਦੇਣ ਉਹ ਕਟਾਰੀਆਂ ਉਲਾਰ
ਸਿੰਘ ਭਾਲ ਭਾਲ ਗ਼ਾਜ਼ੀਆਂ ਨੂੰ ਮਾਰਦੇ
ਸ਼ੇਰ ਜੰਗਲੀ ਜਿਉਂ ਖੇਡਦੇ ਸ਼ਕਾਰ
ਉਹਨਾਂ ਮੋੜ ਲਈਆਂ ਦੋਵੇਂ ਤੋਪਾਂ ਖੁੱਸੀਆਂ
ਕਈਆਂ ਹੋਰਨਾਂ 'ਤੇ ਬੈਠੇ ਮੱਲ ਮਾਰ
ਵਾਗਾਂ ਪਿਛਾਂਹ ਨੂੰ ਪਠਾਣਾਂ ਤਦ ਮੋੜੀਆਂ
ਹੁੰਦੀ ਡਿੱਠੀ ਜਾਂ ਮੈਦਾਨ ਵਿੱਚ ਹਾਰ
ਸਿੰਘ ਜੰਗ ਵਿੱਚ ਰੂਪ ਯਮਰਾਜ ਦਾ
ਵਿੱਚ ਅਮਨ ਧਰਮ-ਅਵਤਾਰ

ਸਾਰੀ ਲੜਾਈ ਵਿੱਚ ਇਹ ਸਭ ਤੋਂ ਕਹਿਰੀ ਹੱਲਾ ਸੀ। ਅਕਾਲੀਆਂ ਦੇ ਪੰਥਕ ਜੋਸ਼ ਅੱਗੇ ਪਠਾਣ ਖਲੋ ਨਾ ਸਕੇ। ਉਹ ਮਾਰਨਾ ਜਾਣਦੇ ਸਨ, ਪਰ ਹਿੱਕ ਡਾਹ ਕੇ ਮਾਰ ਸਹਾਰਨੀ ਨਹੀਂ ਸਨ ਜਾਣਦੇ। ਪਹਿਲੇ ਹੱਥ ਹੀ ਸਿੰਘਾਂ ਨੇ ਆਪਣੀਆਂ ਖੁੱਸੀਆਂ ਹੋਈਆਂ ਦੋਵੇਂ ਤੋਪਾਂ ਮੋੜ ਲਈਆਂ। ਪਠਾਣਾਂ ਨੂੰ ਤਾਂ ਹੁਣ ਜਾਨਾਂ ਬਚਾਉਣ ਦੀ ਬਣ ਗਈ। ਅਕਾਲੀ ਵੱਧਦੇ-ਵੱਧਦੇ ਵੈਰੀ ਦੇ ਮੋਰਚਿਆਂ ਵਿੱਚ ਜਾ ਵੜੇ। ਪਠਾਣਾਂ ਦੀਆਂ ਕਈ ਤੋਪਾਂ ਸਿੱਖਾਂ ਦੇ ਹੱਥ ਆ ਗਈਆਂ। ਸਮਾਂ ਤਾੜ ਕੇ ਸਿੱਖ ਜਰਨੈਲਾਂ ਨੇ ਚੁਫੇਰਿਓਂ ਹੀ ਦੁਸ਼ਮਣ ਦਲ ਉੱਤੇ ਹੱਲਾ ਕਰ ਦਿੱਤਾ। ਮੈਦਾਨ ਵਿੱਚ ਚੁਫੇਰੇ ਕੇਸਰ ਰੰਗੀਆਂ ਲੋਥਾਂ ਹੀ ਲੋਥਾਂ ਦਿੱਸਣ ਲੱਗੀਆਂ। ਇਸ ਘਮਸਾਨ ਵਿੱਚ ਜੱਬਾਰ ਖ਼ਾਂ ਜ਼ਖ਼ਮੀ ਹੋ ਗਿਆ ਤੇ ਉਸਦੇ ਜਰਨੈਲ—ਮਿਹਰ ਦੀਨ ਖ਼ਾਂ ਤੇ ਮੀਰ ਸਮੱਦ ਖ਼ਾਂ—ਮਾਰੇ ਗਏ। ਹੁਣ ਪਠਾਣਾਂ ਦੇ ਹੌਸਲੇ ਅਸਲੋਂ ਟੁੱਟ

ਗਏ। ਮੋਰਚੇ ਛੱਡ ਕੇ—ਜਿਸ ਪਾਸੇ ਮੂੰਹ ਹੋਇਆ—ਨੱਸ ਉੱਠੇ। ਭੱਜੇ ਜਾ ਰਹੇ ਵੈਰੀ ਉੱਤੇ ਸਿੰਘਾਂ ਇੱਕ ਹੋਰ ਹੱਲਾ ਬੋਲ ਦਿੱਤਾ।

## ਸਾਕਾ

ਉਖੜੇ ਜਦੋਂ ਮੈਦਾਨ 'ਚੋਂ ਗਾਜ਼ੀ ਘਬਰਾ ਕੇ
ਸਿੰਘਾਂ ਧਾਵਾਂ ਬੋਲਿਆ ਰਣਜੀਤ ਵਜਾ ਕੇ
ਕੋਈ ਨਾ ਬਚਿਆ ਸ਼ੇਰ ਦੀ ਮੁੱਛ ਨੂੰ ਹੱਥ ਪਾ ਕੇ
ਨੱਸਿਆ ਅੰਤ ਜੱਬਾਰ ਖ਼ਾਂ ਫੱਟ ਕਾਰੀ ਖਾ ਕੇ
ਚੱਲੇ ਛੱਡ ਮੈਦਾਨ ਨੂੰ ਸਭ ਕੰਡ ਵਿਖਾ ਕੇ
ਫ਼ਤਹਿ ਸਿੰਘਾਂ ਨੇ ਪੰਥ ਦੇ ਵੈਰੀ 'ਤੇ ਪਾ ਕੇ
ਸਿਰੀ ਨਗਰ 'ਤੇ 'ਕੇਸਰੀ' ਗੱਡ ਦਿੱਤਾ ਜਾ ਕੇ
ਜੱਸ ਕਰੇਗਾ 'ਸੀਤਲਾ' ਜੱਗ ਵਾਰਾਂ ਗਾ ਕੇ

ਜੱਬਾਰ ਖ਼ਾਂ ਜ਼ਖ਼ਮੀ ਹੋ ਕੇ ਨੱਸ ਗਿਆ। ਉਹ ਭਿੰਬਰ ਦੀਆਂ ਪਹਾੜੀਆਂ ਥਾਣੀ ਲੁੱਕਦਾ ਛਿਪਦਾ ਪਿਸ਼ਾਵਰ ਰਾਹੀਂ ਕਾਬਲ ਜਾ ਵੜਿਆ। ਉਸਦੇ ਗ਼ਾਜ਼ੀ ਤੇ ਸਿਪਾਹੀ ਵੀ ਹਥਿਆਰ ਸੁੱਟ ਕੇ ਜਾਨਾਂ ਬਚਾ ਕੇ ਨੱਸ ਗਏ। ਸਿੰਘਾਂ ਨੇ ਵੈਰੀ ਦੇ ਸਾਰੇ ਸਾਮਾਨ ਉੱਤੇ ਕਬਜ਼ਾ ਕਰ ਲਿਆ। ਮੈਦਾਨ ਵਿੱਚ ਫ਼ਤਹਿ ਦੇ ਝੰਡੇ ਝੁਲਾ ਦਿੱਤੇ ਗਏ।

ਏਸੇ ਸ਼ਾਮ ਨੂੰ ਸਿੱਖਾਂ ਦੇ ਇੱਕ ਦਸਤੇ ਨੇ ਕਿਲ੍ਹਾ ਸ਼ੇਰ ਗੜ੍ਹ ਉੱਤੇ ਜਾ ਕਬਜ਼ਾ ਕੀਤਾ।

ਅਗਲੇ ਦਿਨ (੪ ਜੁਲਾਈ) ਖ਼ਾਲਸਾ ਫ਼ੌਜ ਫ਼ਤਹਿ ਦੇ ਵਾਜੇ ਵਜਾਉਂਦੀ ਹੋਈ ਸਿਰੀ ਨਗਰ ਵਿੱਚ ਦਾਖ਼ਲ ਹੋਈ। ਸ਼ : ਖੜਕ ਸਿੰਘ ਨੇ ਐਲਾਨ ਕੀਤਾ, "ਕਸ਼ਮੀਰ ਦਾ ਸੂਬਾ ਸਿੱਖ ਰਾਜ ਵਿੱਚ ਮਿਲਾ ਲਿਆ ਗਿਆ ਹੈ। ਕਸ਼ਮੀਰ ਵਾਸੀਆਂ ਨੂੰ—ਬਿਨਾਂ ਮਜ਼੍ਹਬ ਦੇ ਵਿਤਕਰੇ ਦੇ—ਬਰਾਬਰ ਦੇ ਸ਼ਹਿਰੀ ਹੱਕ ਦਿੱਤੇ ਜਾਂਦੇ ਹਨ। ਜਨਤਾ ਆਪਣਾ ਕਾਰੋਬਾਰ ਜਾਰੀ ਰੱਖੇ। ਕਿਸੇ ਕਿਸਮ ਦੀ ਲੁੱਟ ਮਾਰ ਜਾਂ ਗੜਬੜ ਕਰਨ ਵਾਲੇ ਨੂੰ ਸਖ਼ਤ ਸਜ਼ਾ ਦਿੱਤੀ ਜਾਵੇਗੀ। ਅਮਨ ਕਾਇਮ ਰੱਖਣ ਵਿੱਚ ਸਾਥ ਦੇਣ ਵਾਲਿਆਂ ਨੂੰ ਇੱਜ਼ਤ ਬਖ਼ਸ਼ੀ ਜਾਵੇਗੀ। ਇਹ ਐਲਾਨ ਸਰਕਾਰ ਪੰਜਾਬ ਮਹਾਰਾਜਾ ਰਣਜੀਤ ਸਿੰਘ ਸ਼ੇਰੇ-ਪੰਜਾਬ ਦੀ ਆਗਿਆ ਅਨੁਸਾਰ, ਟਿੱਕਾ ਖੜਕ ਸਿੰਘ ਵਲੋਂ ਕੀਤਾ ਜਾਂਦਾ ਹੈ।"

ਸਾਰੇ ਸ਼ਹਿਰ ਤੇ ਦੂਰ ਨੇੜੇ ਦੇ ਇਲਾਕੇ ਵਿੱਚ ਇਸ ਐਲਾਨ ਦਾ ਢੰਡੋਰਾ ਕਰਾਇਆ ਗਿਆ। ਥਾਂ-ਥਾਂ ਬਜ਼ਾਰਾਂ ਤੇ ਚੌਕਾਂ ਵਿੱਚ ਫ਼ੌਜੀ ਦਸਤੇ ਖਲੇ ਕੀਤੇ ਗਏ। ਸ਼ਾਹੀ ਦਰਬਾਰ ਕਰਕੇ ਸ਼ਹਿਰ ਦੇ ਪਤਵੰਤਿਆਂ ਕੋਲੋਂ ਨਜ਼ਰਾਨੇ ਲੈ ਕੇ ਸਿਰੋਪਾ ਦਿੱਤੇ ਗਏ। ਸਾਰੇ ਕਸ਼ਮੀਰ ਵਿੱਚ ਅਮਨ ਬਹਾਲ ਹੋ ਗਿਆ। ਇਸ ਫ਼ਤਹਿ ਨੇ ਸਿੱਖ ਰਾਜ ਦੀ ਸ਼ਾਨ ਸੂਰਜ ਵਾਂਗ ਚਮਕਾਂ ਦਿੱਤੀ।

ਮਹਾਰਾਜਾ ਫ਼ਤਹਿ ਦੇ ਵਾਜੇ ਵਜਾਉਂਦਾ ਹੋਇਆ ਵਾਪਸ ਮੁੜਿਆ। ਸਭ ਤੋਂ ਪਹਿਲਾਂ ਉਹਨੇ ਅੰਮ੍ਰਿਤਸਰ ਪਹੁੰਚ ਕੇ ਹਰਿਮੰਦਰ ਸਾਹਿਬ ਮੱਥਾ ਟੇਕਿਆ ਤੇ ਗੁਰੂ ਘਰ ਦੇ ਟਹਿਲੇ ਵਾਸਤੇ ਚੋਖਾ ਧਨ ਅਰਦਾਸ ਕਰਾਇਆ। ਅੰਮ੍ਰਿਤਸਰ ਤੇ ਲਾਹੌਰ ਅੰਦਰ ਤਿੰਨ ਦਿਨ ਦੀਪ-ਮਾਲਾ ਕੀਤੀ ਗਈ, ਖ਼ੁਸ਼ੀਆਂ ਮਨਾਈਆਂ ਗਈਆਂ ਤੇ ਲੋੜ-ਵੰਦਾਂ ਵਿੱਚ ਹਜ਼ਾਰਾਂ ਰੁਪਏ ਵੰਡੇ ਗਏ।

ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ।

ਪ੍ਰਸੰਗ ਲਿਖਿਆ ੭-੧੦-੫੦ ਈ.

ੴ ਸਤਿਗੁਰ ਪ੍ਰਸਾਦਿ॥

### ਵਾਰ

# ਜੰਗ ਹਜ਼ਰੋ

### ਤੇ

## *ਕਿਲ੍ਹਾ ਅਟਕ ਉੱਤੇ ਸਿੱਖਾਂ ਦਾ ਕਬਜ਼ਾ*

## *ਵਜ਼ੀਰ ਫ਼ਤਹਿ ਖ਼ਾਂ ਦਾ ਸਿੱਖਾਂ ਤੋਂ ਹਾਰ ਕੇ ਨੱਸਣਾ*

ਅਹਿਮਦ ਸ਼ਾਹ ਦੇ ਪਿਛੋਂ ਉਸਦਾ ਪੁੱਤਰ ਤੈਮੂਰ ਸ਼ਾਹ ਤੇ ਉਸਦੇ ਪਿੱਛੋਂ ਉਸਦਾ ਪੁੱਤਰ ਸ਼ਾਹ ਜ਼ਮਾਨ ਕਾਬਲ ਦੇ ਤਖ਼ਤ 'ਤੇ ਬੈਠਾ। ੧੭੯੯ ਈ. ਦੇ ਅਖ਼ੀਰ ਵਿੱਚ ਸ਼ਾਹ ਜ਼ਮਾਨ ਨੂੰ ਉਸਦੇ ਭਰਾ ਸ਼ਾਹ ਮਹਿਮੂਦ ਨੇ ਤਖ਼ਤੋਂ ਲਾਹ ਕੇ ਅੰਨ੍ਹਾ ਕਰ ਦਿੱਤਾ। ਉਹਨਾਂ ਦਾ ਤਿੱਜਾ ਭਰਾ ਸ਼ਾਹ ਸ਼ੁਜਾਹ (ਸ਼ੁਜਾਉਲਮੁਲਕ), ਸ਼ਾਹ ਮਹਿਮੂਦ ਨੂੰ ਕੈਦ ਕਰ ਕੇ ਆਪ ਕਾਬਲ ਦਾ ਬਾਦਸ਼ਾਹ ਬਣ ਗਿਆ। ਫ਼ਤਹਿ ਖ਼ਾਂ ਬਾਰਕਜ਼ਈ ਨੇ ਸ਼ਾਹ ਸ਼ੁਜਾਹ 'ਤੇ ਹਮਲਾ ਕਰ ਕੇ ਕਾਬਲ ਖੋਹ ਲਿਆ। ਸ਼ਾਹ ਸ਼ੁਜਾਹ ਜਾਨ ਬਚਾ ਕੇ ਪੰਜਾਬ ਵੱਲ ਨੱਸ ਆਇਆ। ਫ਼ਤਹਿ ਖ਼ਾਂ ਨੇ ਸ਼ਾਹ ਮਹਿਮੂਦ ਨੂੰ ਕੈਦ 'ਚੋਂ ਕੱਢ ਕੇ ਕਾਬਲ ਦੇ ਤਖ਼ਤ 'ਤੇ ਬਿਠਾ ਦਿੱਤਾ ਤੇ ਆਪ ਵਜ਼ੀਰ ਬਣ ਗਿਆ।

੨੦ ਮਾਰਚ, ੧੮੧੦ ਨੂੰ ਸ਼ਾਹ ਸ਼ੁਜਾਹ ਨੇ ਫਿਰ ਪਿਸ਼ਾਵਰ 'ਤੇ ਕਬਜ਼ਾ ਕਰ ਲਿਆ। ੧੮੧੨ ਵਿੱਚ ਅਟਕ ਦੇ ਨਾਜ਼ਮ ਜਹਾਂਦਾਦ ਖ਼ਾਂ ਨੇ ਸ਼ਾਹ ਸ਼ੁਜਾਹ ਨੂੰ ਕੈਦ ਕਰ ਕੇ ਅਤਾਮੁਹੰਮਦ—ਗਵਰਨਰ ਕਸ਼ਮੀਰ—ਕੋਲ ਭੇਜ ਦਿੱਤਾ।

ਨਵੰਬਰ ੧੮੧੨ ਵਿੱਚ ਵਜ਼ੀਰ ਫ਼ਤਹਿ ਖ਼ਾਂ ਨੇ ਕਸ਼ਮੀਰ ਉੱਤੇ ਚੜ੍ਹਾਈ ਕਰ ਦਿੱਤੀ। ਸ਼ੇਰ ਗੜ੍ਹ ਦੀ ਲੜਾਈ ਵਿੱਚ ਅਤਾ ਮੁਹੰਮਦ ਹਾਰ ਗਿਆ। ਵਜ਼ੀਰ ਫ਼ਤਹਿ ਖ਼ਾਂ ਨੇ ਸਾਰੇ ਕਸ਼ਮੀਰ ਉੱਤੇ ਕਬਜ਼ਾ ਕਰ ਲਿਆ।

ਕਿਲ੍ਹਾ ਅਟਕ ਦਾ ਹਾਕਮ—ਜਹਾਂਦਾਦ ਖ਼ਾਂ—ਅਤਾਮੁਹੰਮਦ ਦਾ ਭਰਾ ਸੀ। ਜਹਾਂਦਾਦ ਖ਼ਾਂ ਜਾਣਦਾ ਸੀ ਕਿ ਕਸ਼ਮੀਰ ਤੋਂ ਮੁੜਦਾ ਹੋਇਆ ਫ਼ਤਹਿ ਖ਼ਾਂ ਉਸ

ਤੋਂ ਜ਼ਰੂਰ ਬਦਲਾ ਲਵੇਗਾ। ਸੋ ਵਜ਼ੀਰ ਤੋਂ ਡਰਦਿਆਂ ਉਹਨੇ ਮਹਾਰਾਜੇ ਕੋਲ ਬੇਨਤੀ ਕਰ ਘੱਲੀ ਕਿ ਜੇ ਮਹਾਰਾਜਾ ਸਾਹਿਬ ਉਸਨੂੰ ਗੁਜ਼ਾਰੇ ਜੋਗੀ ਜਗੀਰ ਤੇ ਫ਼ੌਜ ਦੀ ਰਹਿੰਦੀ ਤਨਖ਼ਾਹ ਨਿਬੇੜਨ ਵਾਸਤੇ ਇਕ ਲੱਖ ਰੁਪਇਆ ਬਖ਼ਸ਼ ਦੇਣ, ਤਾਂ ਉਹ ਕਿਲ੍ਹਾ ਅਟਕ ਮਹਾਰਾਜੇ ਦੇ ਹਵਾਲੇ ਕਰਨ ਨੂੰ ਤਿਆਰ ਹੈ। ਮਹਾਰਾਜੇ ਨੇ ਉਸਨੂੰ ਇਕ ਲੱਖ ਨਕਦ ਤੇ ਵਜ਼ੀਰਾਬਾਦ ਵਿੱਚ ਜਗੀਰ ਦੇ ਕੇ ਕਿਲ੍ਹਾ ਅਟਕ ਉੱਤੇ ਕਬਜ਼ਾ ਕਰ ਲਿਆ। ਸ. ਦਇਆ ਸਿੰਘ ਨੂੰ ਅਟਕ ਦਾ ਕਿਲ੍ਹੇਦਾਰ ਬਣਾ ਦਿੱਤਾ।

ਅਟਕ ਉੱਤੇ ਸਿੱਖਾਂ ਦੇ ਕਬਜ਼ੇ ਦੀ ਖ਼ਬਰ ਫ਼ਤਹਿ ਖ਼ਾਂ ਨੂੰ ਪਹੁੰਚੀ, ਤਾਂ ਉਹ ਕਸ਼ਮੀਰ ਅਜ਼ੀਮ ਖ਼ਾਂ ਨੂੰ ਸੌਂਪ ਕੇ ਅਟਕ ਉੱਤੇ ਹਮਲਾ ਕਰਨ ਵਾਸਤੇ ਵਧਿਆ। ਪਿਸ਼ਾਵਰ ਪਹੁੰਚ ਕੇ ਸ਼ੇਰੇ ਪੰਜਾਬ ਨੂੰ ਲਿਖਿਆ ਕਿ ਜਾਂ ਕਿਲ੍ਹਾ ਅਟਕ ਖ਼ਾਲੀ ਕਰੋ, ਜਾਂ ਲੜਾਈ ਵਾਸਤੇ ਤਿਆਰ ਹੋਵੋ। ਅੱਗੋਂ ਉੱਤਰ ਮਿਲਿਆ ਕਿ ਖ਼ਾਲਸਾ ਤਿਆਰ-ਬਰ-ਤਿਆਰ ਹੈ।

ਹਜ਼ਰੋ ਦੇ ਮੈਦਾਨ ਵਿੱਚ ਅੰਤ ਦੋਵੇਂ ਦਲ ਤਿਆਰ ਹੋ ਕੇ ਆ ਖਲੇ। ਇਕ ਪਾਸੇ ਵਜ਼ੀਰ ਫ਼ਤਹਿ ਖ਼ਾਂ ਤੇ ਉਸਦਾ ਭਰਾ ਦੋਸਤ ਮੁਹੰਮਦ ਖ਼ਾਂ ਤੇ ਦੂਜੇ ਪਾਸੇ ਖ਼ਾਲਸਾ ਜਰਨੈਲ ਦਇਆ ਸਿੰਘ, ਫ਼ਕੀਰ ਅਜ਼ੀਜ਼ੁੱਦੀਨ, ਦੀਵਾਨ ਦੇਵੀ ਦਾਸ, ਦੀਵਾਨ ਮੁਹਕਮ ਚੰਦ ਤੇ ਸ. ਕਰਮ ਸਿੰਘ ਚਾਹਲ ਸਨ। ਪਠਾਣ ਫ਼ੌਜ ਸਿੱਖਾਂ ਨਾਲੋਂ ਵਧੇਰੇ ਸੀ। ਛੋਟੀਆਂ-ਮੋਟੀਆਂ ਲੜਾਈਆਂ ਕਈ ਮਹੀਨੇ ਹੁੰਦੀਆਂ ਰਹੀਆਂ। ਅੰਤ ਬਾਰਾਂ-ਤੇਰਾਂ ਜੁਲਾਈ ੧੮੧੩ ਈ. ਨੂੰ ਇੱਕ ਭਾਰੀ ਲੜਾਈ ਹੋਈ, ਜਿਸ ਵਿੱਚ ਪਠਾਣ ਪੂਰੀ ਤਰ੍ਹਾਂ ਹਾਰਕੇ, ਪਿੜ ਛੱਡ ਕੇ ਨੱਸ ਗਏ। ਅਟਕ ਦੇ ਕਿਲ੍ਹੇ ਉੱਤੇ ਸਿੱਖਾਂ ਦਾ ਕਬਜ਼ਾ ਕਾਇਮ ਰਿਹਾ।

## ਸਾਕਾ

ਸਿੰਘਾਂ ਕੰਢੇ ਅਟਕ ਦੇ ਜਾ ਡੇਰੇ ਲਾਏ
ਨਾਨਕ ਸ਼ਾਹੀ ਕਿਲ੍ਹੇ 'ਤੇ ਝੰਡੇ ਲਹਿਰਾਏ
ਜ਼ੋਰ ਅਕਲ ਤੇ ਤੇਗ਼ ਦੇ ਲਿਆ ਮੁਲਕ ਦਬਾਏ
ਸ਼ੇਰਾਂ ਦੇ ਦਲ ਉੱਤਰੇ ਕੁਝ ਅੰਤ ਨਾ ਆਏ
ਸਤਿ ਸ੍ਰੀ ਅਕਾਲ ਨੇ ਪਰਬਤ ਗੁੰਜਾਏ

ਰਾਹ ਕਾਬਲ ਦਾ ਰੋਕਿਆ ਜਾ ਡੱਕੇ ਪਾਏ
ਇਹ ਖ਼ਬਰ ਸੁਣੀ ਜਾਂ ਫ਼ਤਹਿ ਖ਼ਾਂ ਸੜ ਹੋਇਆ ਕੋਲੇ
ਉਹਦੇ ਸੀਨੇ ਲੰਬਾਂ ਉੱਠੀਆਂ ਜਿਉਂ ਉੱਠਣ ਵਰੋਲੇ
ਉਹ ਫੱਟੜ ਹੋਏ ਨਾਗ ਵਾਂਗ ਅੰਦਰ ਵਿੱਸ ਘੋਲੇ
ਉਹਦੇ ਲੂੰ ਕੰਡੇ ਬਣ ਉਠ ਖਲੇ ਦਿਲ ਪਏ ਫਫੋਲੇ
ਉਹ ਅੱਗ ਨਾਲ ਖੇਡਣ ਲੋੜਦਾ ਅੰਗਿਆਰ ਫਰੋਲੇ
ਉਹ ਭਰਿਆ ਕਹਿਰ ਗੁਮਾਨ ਦਾ ਔਖਾ ਹੋ ਬੋਲੇ
ਕਹਿ :– ਸਿੰਘਾਂ ਅਟਕ ਨਾ ਮੱਲਿਆ ਇਹ ਮੌਤ ਬੁਲਾਈ
ਹੁਣ ਸਮਝ ਲਵੋ ਸਿੱਖ ਕੌਮ ਦੀ ਹੈ ਕਿਆਮਤ ਆਈ
ਮੈਂ ਚੁਣ ਚੁਣ ਮਾਰਾਂ ਸੂਰਮੇ ਨਾ ਛੱਡਾਂ ਕਾਈ
ਮੈਂ ਸਫ਼ਾਂ ਵਲ੍ਹੇਟਾਂ ਲਸ਼ਕਰਾਂ ਕਰ ਦਿਆਂ ਸਫ਼ਾਈ
ਹੁਣ ਰੱਤ ਦੀਆਂ ਚੁਲੀਆਂ ਕਰੇਗੀ ਮੇਰੀ ਤੇਗ਼ ਤਿਹਾਈ
ਅਜ ਤੀਕ ਨਹੀਂ ਸੀ ਏਸਦੀ ਕਦੇ ਪਿਆਸ ਬੁਝਾਈ
ਉਸ ਲਿਖਿਆ ਸ਼ੇਰਿ-ਪੰਜਾਬ ਨੂੰ ਗ਼ੁੱਸੇ ਵਿੱਚ ਆ ਕੇ
ਤੂੰ ਕਿਲ੍ਹਾ ਅਟਕ ਦਾ ਮੱਲਿਆ ਸਭ ਖ਼ੌਫ਼ ਭੁਲਾ ਕੇ
ਆ ਬੈਠੋਂ ਸਾਡੀ ਹਿਕ 'ਤੇ ਤੂੰ ਛਾਉਣੀ ਪਾ ਕੇ
ਤੂੰ ਬੂਹੇ ਸਾਡੇ ਕੇਸਰੀ ਝੰਡੇ ਲਹਿਰਾ ਕੇ
ਨਾ ਸੁਖ ਦੀ ਨੀਂਦੇ ਸਵੇਂਗਾ ਅੱਗ ਹੱਥੀਂ ਲਾ ਕੇ
ਜੇ ਭਲੀਆਂ ਚਾਹੁੰਦੈਂ ਪਰਤ ਜਾ ਸਭ ਡੇਰੇ ਚਾ ਕੇ
ਤੂੰ ਖ਼ਾਲੀ ਕਰਦੇ ਅਟਕ ਨੂੰ ਬਹੁ ਜਿਹਲਮ ਜਾ ਕੇ
ਜੋ ਟੱਕਰ ਲਊ ਪਹਾੜ ਨਾਲ ਬਹੂ ਸਿਰ ਪੜਵਾ ਕੇ
ਤੂੰ ਲੋਚੇਂ, ਕਿ ਘਰ ਸ਼ੇਰ ਦਾ ਰੱਖ ਲਵੇਂ ਦਬਾ ਕੇ
ਤੂੰ ਰੱਖ ਦੁਰਾਨੀ ਕੌਮ ਤੋਂ ਲਾਹੌਰ ਬਚਾ ਕੇ
ਇਹ ਸੁਣ ਕੇ ਸ਼ੇਰਿ ਪੰਜਾਬ ਨੇ ਉੱਤਰ ਲਿਖਵਾਇਆ :–
ਇਹ ਪੈਰ ਨਾ ਪਿੱਛੇ ਪਰਤਣਾ ਜੋ ਗਿਆ ਟਿਕਾਇਆ
ਮੈਂ ਤਾਣ ਬਾਂਹੀਂ ਦੇ ਅਟਕ ਦਾ ਹੈ ਕਿਲ੍ਹਾ ਦਬਾਇਆ।

ਮੈਨੂੰ ਰਾਜ ਬਖ਼ਸ਼ਿਆ ਗੁਰੂ ਨੇ ਸਿਰ ਜਿਸਦਾ ਸਾਇਆ
ਤੂੰ ਚਾਹਵੇਂ ਔਖਾ ਬੋਲ ਕੇ ਕਿਸਨੂੰ ਧਮਕਾਇਆ ?
ਅਸੀਂ ਲੜਨਾ ਮਰਨਾ ਜਾਣੀਏਂ ਸਾਨੂੰ ਗੁਰੂ ਸਿਖਾਇਆ
ਤੂੰ ਹਿੱਸਾ ਰੱਖ ਕਸ਼ਮੀਰ ਦਾ ਜੋ ਦਗ਼ਾ ਕਮਾਇਆ
ਫਿਰ ਬਾਕੀ ਗੱਲਾਂ ਕਰਾਂਗੇ ਜਦ ਵੇਲਾ ਆਇਆ
ਇਹ ਉੱਤਰ ਸੁਣ ਕੇ ਫ਼ਤਹਿ ਖ਼ਾਂ ਦਿਲ ਭਾਂਬੜ ਭੜਕੇ
ਉਹ ਕੋਲੇ ਹੋ ਗਿਆ ਆਪਣੀ ਅੱਗ ਅੰਦਰ ਸੜ ਕੇ
ਉਹਨੂੰ ਇਕ ਇਕ ਗੱਲ 'ਰਣਜੀਤ' ਦੀ ਕੰਡੇ ਜਿਉਂ ਰੜਕੇ
ਉਹ ਉੱਠਿਆ ਕਸਮ ਰਸੂਲ ਦੀ ਖਾ, ਕਲਮਾ ਪੜ੍ਹ ਕੇ
ਉਸ ਕੌਮ ਵੰਗਾਰੀ, ਅਲੀ ਦਾ ਹੱਥ ਝੰਡਾ ਫੜ ਕੇ
ਉਹਦਾ ਸੁਣ ਲਲਕਾਰਾ ਪਹੁੰਚ ਗਏ ਕਈ ਗ਼ਾਜ਼ੀ ਚੜ੍ਹ ਕੇ
ਕਈ ਕਾਬਲ ਅਤੇ ਕੰਧਾਰ ਤੋਂ ਕਰ ਆਏ ਧਾਈਆਂ
ਕਈ ਯੂਸਫ਼ਜ਼ਈ, ਅਮਾਨਜ਼ਈ, ਰਲ ਅੱਤਾਂ ਚਾਈਆਂ
ਉਹਨਾਂ ਤੇਗ਼ਾਂ ਪਾਈਆਂ ਹੈਦਰੀ ਵਿੱਚ ਜ਼ਹਿਰ ਬੁਝਾਈਆਂ
ਉਹਨਾਂ ਲੱਕ ਕਟਾਰਾਂ ਬੱਧੀਆਂ ਸੱਜ ਪਾਣ ਚੜ੍ਹਾਈਆਂ
ਉਹਨਾਂ ਹੱਥੀਂ ਫੜੀਆਂ ਬਰਛੀਆਂ ਜੋ ਖ਼ੂੰਨ ਤਿਹਾਈਆਂ
ਉਹਨਾਂ ਘਰੋਂ ਬੰਦੂਕਾਂ ਭਰ ਲਈਆਂ ਚੁੱਕ ਮੋਢੀਂ ਲਾਈਆਂ
ਉਹਨਾਂ ਟੋਪ ਫ਼ੌਲਾਦੀ ਪਹਿਨ ਲਏ ਸੰਜੋਆਂ ਪਾਈਆਂ
ਉਹ ਤੋਰੇ ਸਗਨ ਮਨਾਇਕੇ ਭੈਣਾਂ ਭਰਜਾਈਆਂ
ਉਹ ਨਾਅਰੇ ਲਾਉਂਦੇ ਅਲੀ ਦੇ ਰਣ ਅੰਦਰ ਆਏ
ਆ ਢੋਲ ਧਰੱਗਾਂ ਵੱਜੀਆਂ ਬੱਦਲ ਗਰੜਾਏ
ਕਰ ਵੇਸ ਸੂਹੇ ਕਲਜੋਗਣਾਂ ਰਲ ਮੰਗਲ ਗਾਏ
ਉਹਨਾਂ ਜੂਹ ਹਜ਼ਰੋ ਦੀ ਮੱਲ ਲਈ ਆ ਡੇਰੇ ਲਾਏ
ਜਿਉਂ ਪੱਤਣ ਪਾਂਧੀ ਪਹੁੰਚ ਗਏ ਸਭ ਪੰਧ ਮੁਕਾਏ
ਕੋਈ ਚਾਹੜੂ ਬੇੜੀ ਮੌਤ ਦੀ ਦਿਊ ਪਾਰ ਲੰਘਾਏ

ਅੱਗੋਂ ਚੜ੍ਹ ਪਏ ਚੋਟਾਂ ਮਾਰ ਕੇ ਦਸਮੇਸ਼ ਦੁਲਾਰੇ
ਉਹਨਾਂ ਚੋਲੇ ਪਹਿਨੇ ਕੇਸਰੀ ਨੀਲੇ ਦਸਤਾਰੇ
ਇਉਂ ਚੱਕਰ ਸੋਹੰਦੇ ਸਿਰਾਂ 'ਤੇ ਜਿਉਂ ਚੰਦ ਪਰਵਾਰੇ
ਉਹਨਾਂ ਮੱਥੇ ਪਾਈਆਂ ਤਿਊੜੀਆਂ ਅੱਖੀਂ ਅੰਗਿਆਰੇ
ਤੇ ਡੌਲੇ ਫਰਕਣ ਯੋਧਿਆਂ ਪਏ ਆਪ ਮੁਹਾਰੇ
ਉਹਨਾਂ ਲੋਹੇ ਮੜ੍ਹੀਆਂ ਵੀਣੀਆਂ ਅੰਗ ਕੱਜੇ ਸਾਰੇ
ਉਹਨਾਂ ਛਾਤੀ ਤਵੀਆਂ ਬੀੜੀਆਂ ਫੱਟ ਖਾਵਣ ਧਾਰੇ
ਉਹਨਾਂ ਢਾਕੇ ਲਾਏ ਪਿਆਰ ਕਰ ਖੰਡੇ ਦੋਧਾਰੇ
ਉਹਨਾਂ ਭੱਥੀਂ ਭਰੇ ਕਰੂੰਡੀਏ ਅਣਖੀਲੇ ਸਾਰੇ
ਉਹਨਾਂ ਹੱਥੀਂ ਚਮਕਣ ਬਰਛੀਆਂ ਇਉਂ ਦੇਣ ਨਜ਼ਾਰੇ
ਜਿਉਂ ਮੰਦਰੀਂ ਜੋਤਾਂ ਜਗਦੀਆਂ, ਜਾਂ ਟੁੱਟਦੇ ਤਾਰੇ
ਕਈ ਬਣ ਪਰਵਾਨੇ 'ਸੀਤਲਾ' ਜਾਸਣ ਬਲਿਹਾਰੇ
ਜਦ ਦੋਵੇਂ ਆਮ੍ਹੋ-ਸਾਹਮਣੇ ਦਲ ਨੇੜੇ ਢੁੱਕੇ
ਰਣ ਦੋਹਾਂ ਧਿਰਾਂ ਦੇ ਸੂਰਮੇ ਸ਼ੇਰਾਂ ਜਿਉਂ ਬੁੱਕੇ
ਕਦ ਯੋਧਾ ਵੈਰੀ ਵੇਖ ਕੇ ਫਿਰ ਵਾਰੋਂ ਉੱਕੇ
ਆ ਵੱਸਣ ਲੱਗੀਆਂ ਗੋਲੀਆਂ ਸਾਹ ਕਾਇਰਾਂ ਸੁੱਕੇ
ਪਏ ਤੀਰ ਨਸ਼ਾਨੇ ਫੁੰਡਦੇ ਗਏ ਖ਼ਾਲੀ ਤੁੱਕੇ
ਕਈ ਗੇਲੀਆਂ ਵਰਗੇ ਗੱਭਰੂ ਅਧ ਵਿਚੋਂ ਟੁੱਕੇ
ਡੰਝ ਲਾਹੀ ਪਿਆਸੀ ਤੇਗ਼ ਨੇ ਰੱਤ ਚੁਲੀਆਂ ਥੁੱਕੇ
ਕਈ ਛੱਡ ਕੇ ਤੁਰ ਗਏ 'ਸੀਤਲਾ' ਸਭ ਲੇਖੇ ਮੁੱਕੇ
ਸਭ ਜੁੱਟੇ ਸਾਂਝਾਂ ਤੋੜ ਕੇ ਲਾਡਾਂ ਦੇ ਪਾਲੇ
ਆ ਲੋਹੇ ਲੋਹਾ ਖੜਕਿਆ ਬੁਤ ਭੰਨੇ ਢਾਲੇ
ਤਕਦੀਰ ਲਿਖੀ ਤਲਵਾਰ ਦੀ, ਤਦਬੀਰ ਨਾ ਟਾਲੇ
ਵਿੱਚ ਪਿੜ ਦੇ ਚੱਲਣ ਲਗ ਪਏ ਰਤ ਦੇ ਪਰਨਾਲੇ
ਕਈ ਲੇਟਣ ਬੂਹੇ ਅਜ਼ਲ ਦੇ ਪੀ ਮਸਤ ਪਿਆਲੇ
ਅੱਜ ਮੌਤ ਸਵੰਬਰ ਰਚ ਲਿਆ ਵਰ ਚੁਣਵੇਂ ਭਾਲੇ

ਕਈ ਆਏ ਗਾਅਨੇ ਬੰਨ੍ਹ ਕੇ ਲਾੜੇ ਸਰਬਾਲ੍ਹੇ
ਘੁੰਡ ਚੁੱਕ ਕੇ ਰਾਣੀ ਮੌਤ ਨੇ ਮੋਹ ਲਏ ਮਤਵਾਲੇ
ਫਿਰ ਹੱਲਾ ਹੋਇਆ ਆਖ਼ਰੀ ਰਣ ਮਾਰੂ ਵੱਜੇ
ਸਭ ਤੀਰ, ਬੰਦੂਕਾਂ, ਬਰਛੀਆਂ, ਰੱਤ ਪੀ ਪੀ ਰੱਜੇ
ਜਦ ਗ਼ਾਜ਼ੀ ਖਿਸਕਣ ਲੱਗ ਪਏ ਕਈ ਹੀਲੇ ਪੱਜੇ
ਤਦ ਭੁੱਖੇ ਸ਼ੇਰਾਂ ਵਾਂਗਰਾਂ ਸਿੰਘ ਦੂਣੇ ਗੱਜੇ
ਉਹਨਾਂ ਵਾਢ ਧਰੀ ਇੱਕ ਵੱਢਿਓਂ ਖੱਬੇ ਤੇ ਸੱਜੇ
ਤਦ ਕੰਡ ਵਿਖਾਏ ਪਠਾਣ ਸਭ ਓੜਕ ਨੂੰ ਭੱਜੇ।

੨੯-੮-੫੦ ਈ.

# ਗੱਭਰੂ ਦੇਸ ਪੰਜਾਬ ਦਾ

ਮੈਂ ਗਭਰੂ ਦੇਸ ਪੰਜਾਬ ਦਾ ਬਲ ਮੇਰੀਆਂ ਬਾਹਵਾਂ
ਮੈਂ ਰੱਜ ਰੱਜ ਮਾਣਾਂ ਹੀਰਿਆ ! ਤਾਰਿਆਂ ਦੀਆਂ ਛਾਂਵਾਂ
ਮੇਰੇ ਖੇਤੀਂ ਸੋਨਾ ਦੱਬਿਆ, ਦੱਸਿਆ ਔਲਿਆਵਾਂ
ਮੈਂ ਫੋਲਾਂ ਧਰਤੀ ਸਿਦਕ ਨਾਲ ਕਿਸਮਤ ਅਜ਼ਮਾਵਾਂ
ਮੇਰੇ ਫਿਰਨ ਟਰੈਕਟਰ ਘੂਕਦੇ, ਜ਼ਿਦ ਨਾਲ ਹਵਾਵਾਂ
ਮੈਂ ਮਿੱਟੀ ਮੁੜ੍ਹਕੇ ਨਾਲ ਗੋ, ਜਦ ਬੀਜ ਰਲਾਵਾਂ
ਤਾਂ ਪੁੰਗਰਨ ਕਣਕਾਂ ਸਾਵੀਆਂ, ਕਿਆ ਅਜਬ ਅਦਾਵਾਂ
ਮੇਰੇ ਖੇਤੀਂ ਝੂੰਮਰ ਪਾਉਂਦੀਆਂ ਤੱਕ ਸ਼ੋਖ਼ ਕਪਾਹਵਾਂ
ਮੈਂ ਢੱਕਾਂ ਨੰਗ ਸੰਸਾਰ ਦਾ, ਤਨ ਪਰਦਾ ਪਾਵਾਂ
ਜੋ ਦੱਸੇ ਗੁਰ ਵਿਗਿਆਨੀਆਂ, ਮੈਂ ਅਮਲ ਕਮਾਵਾਂ
ਮੈਂ ਖਾਦਾਂ ਪਾ, ਛਿੜਕਾਉ ਕਰ, ਨਿਤ ਉਪਜ ਵਧਾਵਾਂ
ਮੈਂ ਦੇਵਾਂ ਰਿਜ਼ਕ ਜਹਾਨ ਨੂੰ ਨਾਲੇ ਰੱਜ ਰੱਜ ਖਾਵਾਂ

੨੦-੯-੧੯੬੪ ਈ.

# ਇਨਸਾਨ ਦੀ ਪਦਵੀ

ਧਰਤੀ ਅੰਬਰ ਇਹ ਬ੍ਰਹਮੰਡ ਜੋ ਨਜ਼ਰੀਂ ਆਵੰਦਾ
ਸੱਚੀ ਪੁੱਛੋਂ ਤਾਂ ਸਭ ਲੀਲ੍ਹਾ ਹੈ ਭਗਵਾਨ ਦੀ
ਪੁਤਲਾ ਮਿੱਟੀ ਦਾ ਇਕ ਸੁੰਦਰ ਉਸਨੇ ਸਾਜਿਆ
ਉਹਦੇ ਅੰਦਰ ਰੱਖੀ ਜਗਦੀ ਜੋਤ ਗਿਆਨ ਦੀ
ਮੋਹ ਮੁਹੱਬਤ ਦੀ ਫਿਰ ਗੁੜ੍ਹਤੀ ਦਿੱਤੀ ਓਸਨੂੰ
ਤੇ ਕੁਛ ਪਾਣ ਚੜ੍ਹਾਈ ਅਣਖ ਅਤੇ ਅਭਿਮਾਨ ਦੀ
ਕਿਤੇ ਉਦਾਸ ਨਾ ਹੋ ਜੈ ਕੱਲਾ ਮੇਰਾ ਲਾਡਲਾ
ਸੇਵਾ ਮਾਇਆ ਦੀ ਲਾ ਦਿੱਤੀ ਦਿਲ ਪਰਚਾਨ ਦੀ
ਆਸਾ ਤ੍ਰਿਸ਼ਨਾ ਤੁਰੀਆਂ ਬਣਕੇ ਨਾਲ ਖਿਡਾਵੀਆਂ
ਬੁੱਧੀ ਹਵਸ ਜਗਾਈ ਕੁਦਰਤ ਤੋਂ ਕੁਛ ਪਾਣ ਦੀ
ਵੱਸਣਾ ਧਰਤੀ 'ਤੇ ਪਰ ਨਜ਼ਰਾਂ ਨੇ ਅਸਮਾਨ 'ਤੇ
ਵੇਖੋ ਚੜ੍ਹਤ ਜ਼ਰਾ ਇਸ ਦੋ ਦਿਨ ਦੇ ਮਹਿਮਾਨ ਦੀ
ਹੇਠ ਗ਼ਲੀਚੇ, ਪਲੰਘ ਨਵਾਰੀ, ਚੋਗ਼ੇ ਰੇਸ਼ਮ ਦੇ
ਵੱਸਣਾ ਮੰਦਰਾਂ ਵਿਚ, ਪਰ ਬਿਰਤੀ ਹੈ ਹੈਵਾਨ ਦੀ
ਹੱਥ ਵਿਚ ਤਸਬੀ ਮੂੰਹੋ ਮੌਲਾ, ਮਨ ਵਿਚ ਹੂਰਾਂ ਨੇ
ਸੁਪਨੇ ਸੁਰਗਾਂ ਦੇ ਤੇ ਕਰਨੀ ਹੈ ਸ਼ੈਤਾਨ ਦੀ
ਪਰ ਜੇ ਰਾਹ ਵਿਚ ਮਿਲ ਪਏ ਕੋਈ ਰੱਬ ਦਾ ਬਖ਼ਸ਼ਿਆ
ਬਿਖੜੀ ਮਨਜ਼ਲ ਸੌਖੀ ਹੋ ਜਾਵੇ ਕਲਿਆਣ ਦੀ
ਘਾਲ ਕਮਾਈ, ਕਿਰਤ ਧਰਮ ਦੀ, ਚਾਹ ਉਪਕਾਰ ਦੀ
ਸੂਰਤ ਬੰਦੇ ਦੀ, ਵਿਚ ਵਸਦੀ ਰੂਹ ਭਗਵਾਨ ਦੀ
ਫਿਰ ਜਿਸ ਪਾਸੇ ਵੇਖੋ, ਓਹਾ ਨਜ਼ਰੀਂ ਆਵੰਦਾ
ਸਮਝੋ ਖੁੱਲ੍ਹ ਜਾਂਦੀ ਹੈ ਤਿੱਜੀ ਅੱਖ ਗਿਆਨ ਦੀ
'ਸੀਤਲ' ਬਲ ਹੁੰਦੇ ਬਚ ਜਾਏ ਜਿਹੜਾ ਬਦੀ ਤੋਂ
ਉੱਚੀ ਦੇਵਤਿਆਂ ਤੋਂ ਪਦਵੀ ਹੈ ਇਨਸਾਨ ਦੀ

੧੩-੧-੧੯੭੪ ਈ.

# ਸਮਾਧੀ

(ਸ਼ਹੀਦ ਸ. ਦਰਸ਼ਨ ਸਿੰਘ ਫੇਰੂਮਾਨ ਦੀ ਸਮਾਧੀ ਬਨਾਉਣ ਦੀ ਚਰਚਾ ਤੋਂ ਪ੍ਰਭਾਵਤ ਹੋ ਕੇ ਲਿਖੀ)

ਸਦਾ ਇਕ ਸਾਰ ਨਹੀਂ ਰਹਿੰਦੇ
ਜ਼ਮਾਨੇ ਬਦਲ ਜਾਂਦੇ ਨੇ
ਜੋ ਸਿਰ ਚੁੱਕਣ ਨਹੀਂ ਦੇਂਦੇ
ਕਦੇ ਆ ਸਿਰ ਝੁਕਾਂਦੇ ਨੇ
ਪਤਾ ਲੱਗੈ, ਸਮਾਧੀ ਮਰਦ ਦੀ
ਦੁਸ਼ਮਣ ਉਸਾਰਨਗੇ
ਜੋ ਕੱਲ੍ਹ ਬਦਨਾਮ ਕਰਦੇ ਸੀ
ਉਹ ਅੱਜ ਚੰਦੇ ਲਿਖਾਂਦੇ ਨੇ
ਉਹ ਆਵਣਗੇ ਤਿਰੇ ਦਰ 'ਤੇ
ਜ਼ਿਆਰਤ ਵਾਸਤੇ ਇਕ ਦਿਨ
ਜਿਨ੍ਹਾਂ ਸਿਰ ਲੋਕ ਤੇਰੇ ਖ਼ੂੰਨ ਦਾ
ਇਲਜ਼ਾਮ ਲਾਂਦੇ ਨੇ

ਵਧੇਰੇ ਅਪਣਿਆਂ ਨਾਲੋਂ
ਵਿਰੋਧੀ ਭਰਨਗੇ ਹਉਕੇ
ਕਦੇ ਖ਼ੂੰਨੀ ਵੀ ਆ ਕੇ
ਅਰਥੀਆਂ 'ਤੇ ਫੁੱਲ ਚੜ੍ਹਾਂਦੇ ਨੇ
ਦੁਆ ਮੰਗਣਗੇ ਤੇਰੇ ਹੱਕ ਵਿਚ
ਕਾਤਲ, 'ਸੁਬਹਾਨ ਅੱਲਾਹ !'
ਬਦਲਨੇ ਦਿਲ ਅਸੰਭਵ
ਮਗਰ ਚਿਹਰੇ ਬਦਲ ਜਾਂਦੇ ਨੇ
ਜ਼ਮਾਨਾ ਵੇਖਕੇ ਹੈਰਾਨ ਰਹਿ ਜਾਂਦਾ
ਹੈ 'ਸੀਤਲ' ਜੀ
ਕਿ ਬੰਦੇ ਗ਼ਰਜ਼ ਦੇ ਕੀ ਕੀ
ਸਮੇਂ ਸਿਰ ਰੰਗ ਵਟਾਂਦੇ ਨੇ। ੩੧-੧੨-੧੯੭੨

ਸਮਾਪਤ

# ਦਸਮੇਸ਼ ਉਸਤਤ

ਹੱਥ ਮੈਂ ਬੰਨ੍ਹ ਕੇ ਬੰਦਨਾ ਕਰਦਾ ਕਲਗੀ ਵਾਲੇ ਨੂੰ
ਜਿਹੜਾ ਪਟਨੇ ਅੰਦਰ ਦੁਨੀਆਂ ਤਾਰਨ ਆਇਆ
ਜੀਹਦੇ ਬਾਲਕ-ਚੋਜਾਂ ਮੋਹ ਲਿਆ ਦੱਤ ਵਿਚਾਰੇ ਨੂੰ
ਕੀਤੀ ਝਾਤ, ਕਨ੍ਹਈਆ ਬਣ ਕੇ ਦਰਸ਼ ਦਿਖਾਇਆ
ਪੂਰਾ ਪ੍ਰੇਮ ਜਾਂ ਤਕਿਆ ਫ਼ਤਹਿ ਚੰਦ ਦੀ ਰਾਣੀ ਦਾ
ਮਾਤਾ ਕਹਿ ਕੇ, ਗੋਦੀ ਬਹਿ ਕੇ ਦਿਲ ਪਰਚਾਇਆ
ਦਰਸ਼ਨ ਦੇ ਕੇ ਮੋਹ ਲਿਆ ਭੀਖਣ ਸ਼ਾਹ ਫ਼ਕੀਰ ਨੂੰ
ਆਰਫ਼ਦੀਨ ਵਲੀ ਨੇ ਚਰਨੀ ਸੀਸ ਝੁਕਾਇਆ
ਦਰਦਾਂ ਵਾਲੇ ਨੇ ਫ਼ਰਯਾਦ ਸੁਣ ਲਈ ਦੁਖੀਆਂ ਦੀ
ਪਰਉਪਕਾਰ ਖ਼ਾਤਰ ਸੀਸ ਪਿਤਾ ਦਾ ਲਾਇਆ
ਤੀਰ ਕਮਾਨ ਫੜ ਕੇ ਆਇਆ ਵਿਚ ਮੈਦਾਨ ਦੇ
ਵੈਰੀ ਮਿਰਗਾਂ ਵਾਂਗੂੰ ਦੌੜੇ, ਸਿੰਘ ਭਬਕਾਇਆ
ਭੁੱਲ ਗਈ ਵੇਖ ਅਨੂਪ ਕੌਰਾਂ ਚੜ੍ਹਤ ਨਿਰਾਲੀ ਨੂੰ
ਨਰਕੀਂ ਡਿਗਦੀ ਨੂੰ ਫੜ ਮੁਕਤੀ ਦੇ ਰਾਹ ਪਾਇਆ
ਮੋਹ ਲਿਆ ਸੈਦ ਖ਼ਾਨ ਦਾ ਮਨ ਉਸ ਨੂਰੀ ਕਲਗੀ ਨੇ
ਉਹਦੇ ਤੀਰਾਂ ਨੂੰ ਸੱਯਾਦ ਸੀਸ ਝੁਕਾਇਆ
ਚਾਰੇ ਲਾਲ ਸ਼ਹੀਦੀ ਪਾ ਗਏ ਅੱਖਾਂ ਸਾਮ੍ਹਣੇ
ਉਹਦੇ ਨੈਣਾਂ ਦੇ ਵਿਚ ਪਾਣੀ ਮੂਲ ਨਾ ਆਇਆ
ਦੁੱਖ ਤਕਲੀਫ਼ਾਂ ਝੱਲੇ ਭਾਣਾ ਮੰਨ ਅਕਾਲ ਦਾ
ਸਿਰ 'ਤੇ ਬਣੀਆਂ ਤੋਂ ਨਹੀਂ ਡਰ ਕੇ ਦਿੱਤ ਡੁਲਾਇਆ
ਉਹਦੇ ਬਾਣ ਬਚਨ ਮਨ ਮੋਹ ਲਿਆ ਸਾਧ ਬੈਰਾਗੀ ਦਾ
ਬੰਦਾ ਕਰ ਕੇ ਆਪਣਾ, ਖੰਡਾ ਹੱਥ ਫੜਾਇਆ
'ਸੀਤਲ' ਕਿਹੜੇ ਕਿਹੜੇ ਚੋਜ ਗਿਣਾ ਮੈਂ ਸਤਿਗੁਰ ਦੇ
ਆਪੇ ਜਾਣੇ, ਜਿਸ ਨੇ ਖ਼ਾਲਸਾ ਪੰਥ ਸਜਾਇਆ ।

੨੯-੭-੩੬ ਈ.

ੴ ਸਤਿਗੁਰ ਪ੍ਰਸਾਦਿ

# ਭਾਈ ਲੱਧਾ ਉਪਕਾਰੀ

ਤੇ

# ਰਬਾਬੀ ਸੱਤਾ ਬਲਵੰਡ

ਭਾਈ ਮਰਦਾਨੇ ਦੇ ਦਿਲ ਵਿਚ ਗੁਰੂ ਨਾਨਕ ਦੇਵ ਜੀ ਦਾ ਜੋ ਅਟੁੱਟ ਪਿਆਰ ਤੇ ਅਗਾਧ ਸ਼ਰਧਾ ਸੀ, ਉਸ ਦਾ ਸਦਕਾ ਬਾਕੀ ਗੁਰੂ ਸਾਹਿਬਾਨ ਵੀ ਰਬਾਬੀ ਪਰਵਾਰ ਦਾ ਬਹੁਤ ਆਦਰ ਕਰਦੇ ਰਹੇ । ਬਹੁਤ ਸਾਰੇ ਰਬਾਬੀ ਵੀ ਗੁਰੂ-ਘਰ ਦੇ ਪੂਰਨ ਸ਼ਰਧਾਲੂ ਰਹੇ । ਸੱਤਾ ਤੇ ਬਲਵੰਡ ਦੋਵੇਂ ਭਾਈ ਮਰਦਾਨੇ ਦੀ ਔਲਾਦ ਵਿਚੋਂ ਸਨ । ਛੋਟਾ ਸੱਤਾ ਬਚਪਨ ਤੋਂ ਹੀ ਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਕੀਰਤਨ ਕਰਦਾ ਰਿਹਾ । ਵੱਡਾ ਭਰਾ ਬਲਵੰਡ ਦੇਸੋਂ ਬਾਹਰ ਰਾਜਿਆਂ ਮਹਾਰਾਜਿਆਂ ਦੇ ਬੂਹੇ 'ਤੇ ਭਟਕਦਾ ਫਿਰਿਆ । ਉਹਨੇ ਰਾਗ ਵਿਚ ਕਮਾਲ ਹਾਸਲ ਕੀਤਾ । ਫਿਰ ਵੀ ਉਹ ਕਿਸੇ ਰਾਜੇ ਦਾ ਦਰਬਾਰੀ ਗਵਈਆ ਨਾ ਬਣ ਸਕਿਆ । ਅੰਤ ਉਹ ਗ਼ਰੀਬੀ ਹੱਥੋਂ ਤੰਗ ਆ ਕੇ ਘਰ ਪਰਤ ਆਇਆ ।

ਇਕ ਦਿਨ ਸੱਤੇ ਨੇ ਹੱਥ ਜੋੜ ਬੇਨਤੀ ਕੀਤੀ, "ਗੁਰਦੇਵ ! ਮੇਰਾ ਵੱਡਾ ਭਾਈ ਬਲਵੰਡ ਦੇਸ-ਪ੍ਰਦੇਸ ਫਿਰ ਕੇ ਰਾਗ ਵਿਚ ਉੱਚੀ ਵਿੱਦਿਆ ਹਾਸਲ ਕਰ ਕੇ ਆਇਆ ਹੈ । ਕਿਰਪਾ ਕਰ ਕੇ ਉਹਨੂੰ ਵੀ ਦਾਸ ਜਾਣ ਕੇ ਆਪਣੇ ਚਰਨਾਂ ਵਿਚ ਥਾਂ ਬਖ਼ਸ਼ੋ । ਉਹ ਹੀ ਗੁਰਬਾਣੀ ਦਾ ਕੀਰਤਨ ਕਰ ਕੇ ਜੀਵਨ ਸਫਲਾ ਕਰਨਾ ਚਾਹੁੰਦਾ ਹੈ ।"

ਗੁਰਦੇਵ ਨੇ ਬੜੀ ਮਿੱਠੀ ਬੋਲੀ ਵਿਚ ਉੱਤਰ ਦਿਤਾ, "ਭਾਈ ਸੱਤਾ, ਗੁਰੂ ਨਾਨਕ ਦਾ ਦਰ ਹਰ ਸ਼ਰਧਾਲੂ ਵਾਸਤੇ ਖੁੱਲ੍ਹਾ ਹੈ । ਤੇ ਤੁਸੀਂ ਤਾਂ ਮਹਾਰਾਜ ਦੇ ਪਿਆਰੇ ਸੇਵਕ, ਭਾਈ ਮਰਦਾਨੇ ਦੀ ਔਲਾਦ ਹੋ । ਤੁਹਾਡਾ

ਏਸ ਘਰ ਉਤੇ ਪਿਤਾ-ਪੁਰਖੀ ਹੱਕ ਹੈ । ਬਲਵੰਡ ਨੂੰ ਕਹੋ, ਉਹ ਭਲਕ ਤੋਂ ਤੇਰੇ ਨਾਲ ਮਿਲ ਕੇ ਸੱਚੇ ਪਾਤਸ਼ਾਹ ਦੇ ਦਰ 'ਤੇ ਅਕਾਲੀ ਬਾਣੀ ਦਾ ਕੀਰਤਨ ਕਰਿਆ ਕਰੇ ।"

ਅਗਲੇ ਦਿਨ ਤੋਂ ਹੀ ਬਲਵੰਡ ਗੁਰਦੇਵ ਦੇ ਹਜ਼ੂਰੀ ਰਾਗੀਆਂ ਵਿਚ ਸ਼ਾਮਲ ਹੋ ਗਿਆ । ਰਾਗ ਵਿਚ ਉਹ ਬਹੁਤ ਸਿਆਣਾ ਸੀ । ਦੋਹਾਂ ਭਰਾਵਾਂ ਨੇ ਮਿਲ ਕੇ ਐਸੇ ਸੁਚੱਜੇ ਢੰਗ ਨਾਲ ਆਸਾ ਦੀ ਵਾਰ ਦਾ ਕੀਰਤਨ ਕਰਨਾ, ਕਿ ਸੰਗਤ ਨੇ ਨਿਹਾਲ ਹੋ ਜਾਣਾ । ਇਉਂ ਭਾਸਣਾ, ਜਿਵੇਂ ਸੱਚ ਖੰਡ ਦੇ ਗੰਧਰਵ ਤੇ ਦੇਵਤੇ ਮਿਲ ਬੈਠੇ ਹਨ । ਇਕ ਦਿਨ ਗੁਰੂ ਪੰਜਵੇਂ ਪਾਤਸ਼ਾਹ ਨੇ ਕੀਰਤਨ 'ਤੇ ਪ੍ਰਸੰਨ ਹੋ ਕੇ ਰਬਾਬੀ ਨੂੰ 'ਰਾਇ ਬਲਵੰਡ' ਦਾ ਖ਼ਿਤਾਬ ਦਿਤਾ । ਇਸ ਵੇਲੇ ਗੁਰ-ਦਰਬਾਰ ਦੀ ਸ਼ਾਨ ਸੁਰਗਾਂ ਨੂੰ ਮਾਤ ਪਾਉਂਦੀ ਸੀ ।

## ਕਲੀ

ਦਿਲ ਨਹੀਂ ਭਰਦਾ, ਤਕ ਤਕ ਸ਼ਾਨਾਂ ਰੱਜਦੇ ਨੈਣ ਨਾ
ਕੀ ਮੈਂ ਸਿਫ਼ਤ ਕਰਾਂ ਗੁਰ ਪੰਜਵੇਂ ਦੇ ਦਰਬਾਰ ਦੀ
ਆਸੇ ਪਾਸੇ ਸੋਭਣ ਸਿੱਖ ਸੁਰਗਾਂ ਦੇ ਦੇਵਤੇ
ਵਿਚ ਸਿੰਘਾਸਣ ਉਤੇ ਜੋਤ ਸਜੇ ਕਰਤਾਰ ਦੀ
ਬੈਠੇ ਸੱਤਾ ਤੇ ਬਲਵੰਡ ਉਚਾਰਨ ਰਾਗ ਜਾਂ
ਮੋਹੇ ਮਨ ਪਈ ਅੰਮ੍ਰਿਤ ਬਾਣੀ ਆਸਾ ਵਾਰ ਦੀ
ਜੋ ਗੰਧਰਵ ਸੁਣੀਦੇ ਰਾਗੀ ਇੰਦਰ ਲੋਕ ਦੇ
ਉਸਤਤ ਕਰਨ ਪਧਾਰੇ ਧਰਤੀ 'ਤੇ ਸਰਕਾਰ ਦੀ
ਰਚਿਆ ਮਾਤ ਲੋਕ ਵਿਚ ਸੱਚਖੰਡ ਸੱਚੇ ਪਾਤਸ਼ਾਹ
ਮੁਕਤੀ ਹੋਵੇ ਜਿੱਥੇ ਹਰ ਇਕ ਔਗਣਹਾਰ ਦੀ
ਸੜਦੇ ਮਨ ਨੂੰ ਸ਼ਾਂਤੀ ਮਿਲਦੀ ਸੰਗਤ ਵਿਚ ਆ
ਦਿਲ ਦੀ ਮਿਟੇ ਭਟਕਣਾ ਏਥੇ ਹਰ ਨਰ ਨਾਰ ਦੀ
ਕੋਹੜੇ ਰਾਜ਼ੀ ਹੁੰਦੇ, ਪਾਪੀ ਬਣਦੇ ਦੇਵਤੇ
ਪਾ ਕੇ ਚਰਨਾਂ ਦੀ ਛੁਹ ਸਾਹਿਬ ਬਖਸ਼ਣ ਹਾਰ ਦੀ
ਪਿਛਲੇ ਜਨਮਾਂ ਦੇ ਪੁੰਨ ਕੀਤੇ ਮਿਲਦੇ ਜਾਪਦੇ
'ਸੀਤਲ' ਸਿਫ਼ਤ ਕਰੇਂ ਜੋ ਨਿੱਤ ਤੂੰ ਗੁਰ ਦਾਤਾਰ ਦੀ

ਅੰਮ੍ਰਿਤ ਵੇਲੇ ਜੋੜੀ 'ਤੇ ਪਹਿਲਾ ਧੱਫਾ ਵਜਦਿਆਂ ਹੀ ਸੰਗਤਾਂ ਹੁੰਮ ਹੁਮੱਾ ਕੇ ਆਉਣੀਆਂ ਸ਼ੁਰੂ ਹੋ ਜਾਣੀਆਂ । ਇਕ ਦੋ ਪਉੜੀਆਂ ਪੜ੍ਹਦਿਆਂ ਤਕ ਦੀਵਾਨ ਭਰ ਜਾਣਾ । ਰਾਗੀਆਂ ਨੇ ਦਿਲ ਲਾ ਕੇ ਭਰਵੀਆਂ ਸੁਰਾਂ ਵਿਚ ਕੀਰਤਨ ਕਰਨਾ । ਸਰੋਤਿਆਂ ਨੇ ਮਸਤੀ ਵਿਚ ਝੂਮ ਝੂਮ ਕੇ ਰਬਾਬੀਆਂ ਦੇ ਗੁਣ ਦੀ ਸੋਭਾ ਵਧਾਉਣੀ । ਸ਼ਰਧਾਲੂਆਂ ਨੇ ਦਿਲ ਖੋਲ੍ਹ ਕੇ ਮਾਇਆ ਅਰਦਾਸ ਕਰਾਉਣੀ । ਸੋਢੀ ਸੁਲਤਾਨ, ਗੁਰੂ ਅਰਜਨ ਦੇਵ ਜੀ ਨੇ ਵੀ ਰੱਜਵੀਂ ਪਰਸੰਸਾ ਕਰਨੀ । ਏਸ ਵਡਿਆਈ ਨੂੰ ਛੋਟੇ ਦਿਲ ਵਾਲੇ ਰਬਾਬੀ ਪੱਚਾ ਨਾ ਸੱਕੇ । ਉਹ ਕੁਛ ਹੰਕਾਰੀ ਹੋ ਗਏ । ਉਹ ਸਮਝਣ ਲੱਗ ਪਏ, ਕਿ ਇਹ ਸਭ ਰੌਣਕਾਂ ਤੇ ਸ਼ਾਨਾਂ ਉਹਨਾਂ ਦੇ ਆਪਣੇ ਹੁਨਰ ਦਾ ਸਦਕਾ ਹੀ ਹਨ ।

ਇਕ ਦਿਨ ਘਰ ਬੈਠਿਆਂ ਦੋਹਾਂ ਭਰਾਵਾਂ ਵਿਚਾਰ ਕੀਤੀ, "ਇਸ ਵੇਲੇ ਗੁਰੂ ਘਰ ਵਿਚ ਜੋ ਸਾਡਾ ਮਾਣ ਹੈ, ਉਹ ਅੱਗੇ ਕਿਸੇ ਦਾ ਨਹੀਂ ਹੋਇਆ । ਸਾਡੇ ਹੱਕ ਵਿਚ ਵੀ ਏਹਾ ਸਮਾਂ ਹੈ, ਕਿ ਅਸੀਂ ਗੁਰੂ ਤੋਂ ਵੱਧ ਤੋਂ ਵੱਧ ਮਾਇਆ ਹਾਸਲ ਕਰ ਸਕਦੇ ਹਾਂ । ਫਿਰ ਅਸੀਂ ਸਮੇਂ ਤੋਂ ਲਾਭ ਕਿਉਂ ਨਾ ਉਠਾਈਏ ? ਭੈਣ ਜਵਾਨ ਹੋ ਗਈ ਹੈ । ਇਸ ਦੇ ਵਿਆਹ ਵਾਸਤੇ ਗੁਰੂ ਜੀ ਤੋਂ ਮਾਇਆ ਮੰਗਣੀ ਚਾਹੀਦੀ ਹੈ ।"

ਸੋ, ਅਗਲੇ ਦਿਨ ਕੀਰਤਨ ਤੋਂ ਪਿੱਛੋਂ ਰਬਾਬੀਆਂ ਨੇ ਗੁਰੂ ਮਹਾਰਾਜ ਅੱਗੇ ਬੇਨਤੀ ਕੀਤੀ ।

## ਸਾਕਾ

ਸੱਤੇ ਤੇ ਬਲਵੰਡ ਨੇ ਇਉਂ ਅਰਜ਼ ਗੁਜ਼ਾਰੀ
ਸੇਵਕ ਢੱਠੇ ਆਣ ਕੇ ਪ੍ਰਭ ਸ਼ਰਨ ਤੁਹਾਰੀ
ਆਪ ਹੋ ਦਾਤੇ ਜਗਤ ਦੇ ਕੁਬੇਰ ਭੰਡਾਰੀ
ਹੋਈ ਵਿਆਹੁਣ ਯੋਗ ਹੈ ਹੁਣ ਭੈਣ ਹਮਾਰੀ
ਬਖ਼ਸ਼ੋ ਮਾਇਆ ਸਤਿਗੁਰੂ ਲਹੇ ਚਿੰਤਾ ਸਾਰੀ
ਜੱਸ ਹੋਵੇਗਾ ਆਪ ਦਾ ਗੁਰ ਪਰਉਪਕਾਰੀ

ਰਬਾਬੀ ਬੇਨਤੀ ਕਰਦੇ ਗਏ, "ਮਹਾਰਾਜ ! ਆਪ ਜਾਣੀ-ਜਾਣ ਹੋ ।

ਸੇਵਕਾਂ ਦੀਆਂ ਦੁੱਖ ਤਕਲੀਫ਼ਾਂ ਆਪ ਸਮਝਦੇ ਹੋ । ਜਿਸ ਘਰ ਵਿਆਹੁਣ ਯੋਗ ਕੰਨਿਆਂ ਹੋਵੇ, ਘਰ ਦਿਆਂ ਨੂੰ ਨੀਂਦ ਨਹੀਂ ਆਉਂਦੀ ।ਅਸੀਂ ਵੀ ਹਰ ਵੇਲੇ ਏਸੇ ਚਿੰਤਾ ਵਿਚ ਰਹਿੰਦੇ ਹਾਂ । ਜਵਾਨ ਭੈਣ ਬੂਹੇ ਬੈਠੀ ਹੈ । ਕਿਰਪਾ ਕਰ ਕੇ ਮਾਇਆ ਦੇ ਗੱਫੇ ਬਖ਼ਸ਼ੋ, ਤਾਂ ਜੋ ਅਸੀਂ ਭੈਣ ਦਾ ਵਿਆਹ ਕਰ ਕੇ ਦੁਨੀਆਂ ਵੱਲੋਂ ਸੁਰਖ਼ਰੂ ਹੋਈਏ । ਗੁਰਦੇਵ, ਆਪ ਦੀਨ-ਦੁਨੀ ਦੇ ਵਾਲੀ, ਤੇ ਅਸੀਂ ਏਸ ਵੱਡੇ ਘਰ ਦੇ ਕੀਰਤਨੀਏ।ਸੋ ਕਾਰਜ ਵੀ ਇਸ ਘਰ ਦੀ ਸ਼ਾਨ ਤੇ ਵਡਿਆਈ ਕਾਇਮ ਰੱਖਣ ਵਾਲਾ ਹੀ ਕਰਨਾ ਪਵੇਗਾ ।ਇਸ ਲਈ ਗੱਫੇ ਜ਼ਰਾ ਖੁੱਲ੍ਹੇ ਹੀ ਬਖ਼ਸ਼ਣੇ, ਜਿਸ ਨਾਲ ਕਿਸੇ ਕੰਮ ਵਿਚ ਤੋਟ ਨਾ ਆਵੇ ।"

ਰਬਾਬੀਆਂ ਦੀ ਬਨਤੀ ਸੁਣ ਕੇ, ਹਜ਼ੂਰ ਨੇ ਫ਼ੁਰਮਾਇਆ ।

## ਜੰਗਲਾ

ਸੁਣ ਕੇ ਅਰਜ਼ ਸਤਿਗੁਰੂ ਸੱਚੇ,
ਧੀਰਜ ਇਉਂ ਧਰਾਇਆ
ਆਪੇ ਤੋੜ ਨਿਭਾਵੇਗਾ ਉਹ,
ਜਿਸ ਇਹ ਕਾਜ ਰਚਾਇਆ
ਸਾਰਾ ਦਿਨ ਸੰਗਤ 'ਚੋਂ ਭਲਕੇ,
ਜਿਤਨੀ ਆਵੇ ਮਾਇਆ
ਲੈ ਜਾਣੀ ਕਾਰਜ ਹਿੱਤ ਸਾਰੀ,
ਮੁੱਖੋਂ ਇਹ ਫ਼ੁਰਮਾਇਆ

ਹਜ਼ੂਰ ਨੇ ਬੜੇ ਪਿਆਰ ਨਾਲ ਕਿਹਾ, "ਰਾਏ ਬਲਵੰਡ, ਗੁਰੂ ਨਾਨਕ ਦੇਵ ਜੀ 'ਤੇ ਭਰੋਸਾ ਰੱਖੋ।ਸੇਵਕਾਂ ਦੇ ਸਭ ਕਾਰਜ ਮਹਾਰਾਜ ਆਪ ਕਰਦਾ ਏ ।ਤੁਸੀਂ ਕਿਸੇ ਗੱਲ ਦੀ ਚਿੰਤਾ ਨਾ ਕਰੋ, ਮਾਇਆ ਵੱਲੋਂ ਕੋਈ ਘਾਟਾ ਨਹੀਂ ਰਹੇਗਾ ।ਭਲਕੇ ਸੰਗਤ ਵਿਚੋਂ ਜਿੰਨੀ ਭੇਟਾ ਆਵੇ, ਸਾਰੀ ਤੁਸਾਂ ਲੈ ਜਾਣੀ । ਅਕਾਲ ਪੁਰਖ ਭਲੀ ਕਰੇਗਾ ।"

ਅਗਲੇ ਦਿਨ ਅੰਮ੍ਰਿਤ ਵੇਲੇ ਰਬਾਬੀ ਬੜੇ ਚਾ ਨਾਲ ਆਏ । ਗੁਰਦੇਵ ਦੇ ਚਰਨਾਂ 'ਚ ਨਸਮਕਾਰ ਕਰ ਕੇ ਉਹਨਾਂ ਕੀਰਤਨ ਕਰਨਾ ਸ਼ੁਰੂ ਕੀਤਾ ।

# ਬੈਂਤ

ਅਗਲੇ ਰੋਜ ਸਵੇਰੇ ਹੀ ਆਣ ਦੋਹਾਂ
ਚਰਨੀ ਗੁਰਾਂ ਦੇ ਸੀਸ ਨਿਵਾਇਆ ਜੀ
ਕਰ ਕੇ ਸਾਜ਼ ਸੁਰ, ਕੀਰਤਨ ਕਰਨ ਲੱਗੇ
ਸਾਰਾ ਟਿੱਲ ਰਬਾਬੀਆਂ ਲਾਇਆ ਜੀ
'ਆਸਾ' ਨਾਲ ਮਿਲਾਇਕੇ ਰਾਗ 'ਭੈਰੋਂ'
ਖ਼ੂਬ ਉੱਚੀਆਂ ਸੁਰਾਂ 'ਤੇ ਗਾਇਆ ਜੀ
ਖਿਰਨਾ ਮਾਰੀਆਂ, ਲਾਇਕੇ ਤਾਨ ਪਲਟਾ
ਦੋਹਾਂ ਆਪਣਾ ਜੌਹਰ ਵਿਖਾਇਆ ਜੀ
ਆਇਆ ਬੜਾ ਸਵਾਦ ਸਰੋਤਿਆਂ ਨੂੰ
ਜਾਦੂ ਰਾਗ ਦਾ ਸਭਨਾ 'ਤੇ ਪਾਇਆ ਜੀ
'ਵਾਹ-ਵਾਹ, ਧੰਨ ਕਮਾਈ, ਬਲਿਹਾਰ ਜਾਈਏ'
ਖੁਸ਼ ਹੋਇ ਸਤਿਗੁਰਾਂ ਫ਼ੁਰਮਾਇਆ ਜੀ
ਸ਼ਬਦ-ਭੇਟਾ, ਨਜ਼ਰਾਨੇ ਤੇ ਸੁੱਖਣਾ ਦੀ
ਜਿੰਨੀ ਆਈ ਦੀਵਾਨ 'ਚੋਂ ਮਾਇਆ ਜੀ
ਕਰ ਕੇ ਧਨ ਕੱਠਾ ਸਾਰਾ ਸਤਿਗੁਰਾਂ ਨੇ
ਅੱਗੇ ਰਾਏ ਬਲਵੰਡ ਟਿਕਾਇਆ ਜੀ

ਉਸ ਦਿਨ ਰ਼ਬਾਬੀਆਂ ਨੇ ਸਾਰਾ ਟਿੱਲ ਲਾ ਕੇ ਕੀਰਤਨ ਕੀਤਾ। ਚੰਗੀ ਉੱਚੀ ਸੁਰ ਰਖ ਕੇ, ਖਿਰਨਾ ਤੇ ਪਲਟੇ ਮਾਰ ਮਾਰ ਉਹਨਾਂ ਜੌਹਰ ਵਿਖਾਏ। ਗੁਰਬਾਣੀ ਦੇ ਪ੍ਰਮਾਣ ਦੇ ਉਹਨਾਂ ਗੁਰ-ਸੇਵਾ, ਦਾਨ ਤੇ ਭਗਤੀ ਆਦਿ ਦੀ ਬੜੀ ਢੁਕਵੀਂ ਵਿਆਖਿਆ ਕੀਤੀ। ਸ਼ਬਦ-ਭੇਟ ਦੇਣ ਵਾਲਿਆਂ ਸ਼ਰਧਾਲੂਆਂ ਦੇ ਉਹਨਾਂ ਅਰਦਾਸੇ ਵੀ ਚੰਗੇ ਵਡਿਆੱ ਕੇ ਕੀਤੇ। ਸਿਆਣੇ ਸਰੋਤਿਆਂ ਨੂੰ ਕੀਰਤਨ ਦਾ ਏਨਾ ਸਵਾਦ ਆਇਆ, ਜਿਸ ਦਾ ਕੋਈ ਹੱਦ ਹਿਸਾਬ ਨਹੀਂ। ਗੁਰਬਾਣੀ ਦੀ ਅੰਮ੍ਰਿਤ-ਵਰਖਾ ਨੇ ਸੁਰਗਾਂ ਦੇ ਅਨੰਦ ਨੂੰ ਮਾਤ ਪਾ ਦਿੱਤਾ। ਸੰਗਤਾਂ ਮਸਤੀ ਵਿਚ ਝੂਮਣ ਲੱਗ ਪਈਆਂ। ਗੁਰੂ ਮਹਾਰਾਜ ਵੀ ਪਰਸੰਨ ਹੋ ਕੇ ਵਾਹ ਵਾਹ ਕਹਿਣ ਲੱਗੇ। ਏਨਾ ਕੁਛ ਹੁੰਦਿਆਂ ਵੀ ਰਬਾਬੀਆਂ ਦੇ ਮਨ ਮਰਜ਼ੀ ਦੀ ਮਾਇਆ ਨਾ ਆਈ।

ਸੰਗਤ ਵਿਚੋਂ ਕਈ ਢੰਗਾਂ ਨਾਲ ਮਾਇਆ ਆਇਆ ਕਰਦੀ ਸੀ । ਕੀਰਤਨ ਕਰਦਿਆਂ ਰਾਗੀਆਂ ਨੂੰ ਸ਼ਰਧਾਵਾਨ ਸਿੱਖ ਮਾਇਆ ਅਰਦਾਸ ਕਰਾਉਂਦੇ ਸਨ । ਇਹ ਸ਼ਬਦ-ਭੇਟ ਕਹੀ ਜਾਂਦੀ ਸੀ, ਤੇ ਇਸ ਉਤੇ ਰਾਗੀਆਂ ਦਾ ਹੱਕ ਹੁੰਦਾ ਸੀ । ਦਰਸ਼ਨ ਕਰਨ ਆਏ ਸਿੱਖ ਗੁਰੂ ਮਹਾਰਾਜ ਅੱਗੇ ਮੱਥਾ ਟੇਕਦੇ ਸਨ । ਉਸ ਨੂੰ ਨਜ਼ਰਾਨਾ ਜਾਂ ਦਰਸ਼ਨ-ਭੇਟ ਕਿਹਾ ਜਾਂਦਾ ਸੀ । ਘਰਾਂ ਵਿਚ ਬੈਠੇ, ਜਾਂ ਗੁਰੂ ਜੀ ਦੀ ਹਜ਼ੂਰੀ ਵਿਚ ਆ ਕੇ ਸਿੱਖ ਕਿਸੇ ਕਾਰਜ ਸਿੱਧੀ ਵਾਸਤੇ ਪ੍ਰਾਰਥਨਾ ਕਰ ਕੇ ਸੁੱਖਣਾ ਸੁੱਖਦੇ । ਕਾਰਜ ਪੂਰਾ ਹੋਣ ਉਤੇ ਉਹ ਸੇਵਕ ਹਜ਼ੂਰੀ ਵਿਚ ਆ ਕੇ ਸੁੱਖੀ ਹੋਈ ਵਸਤੂ ਜਾਂ ਮਾਇਆ ਚੜ੍ਹਾਉਂਦੇ । ਉਹ ਸੁਖਣਾ-ਭੇਟ ਅਖਵਾਉਂਦੀ ਸੀ । ਆਪੋ ਆਪਣੇ ਇਲਾਕਿਆਂ ਵਿਚੋਂ ਮਸੰਦ ਉਗਰਾਹੀ ਕਰ ਕੇ ਲਿਆਉਂਦੇ । ਇਹ ਮਾਇਆ ਦਸਵੰਧ ਜਾਂ ਉਗਰਾਹੀ-ਭੇਟ ਅਖਵਾਉਂਦੀ ਸੀ । ਸਭ ਤੋਂ ਵਧੇਰੇ ਮਾਇਆ ਏਸੇ ਖਾਤੇ ਆਇਆ ਕਰਦੀ ਸੀ ।

ਉਸ ਦਿਨ ਮਸੰਦਾਂ ਵੱਲੋਂ ਵਧੇਰੇ ਉਗਰਾਹੀ ਨਾ ਆਈ । ਸਾਰਿਆਂ ਢੰਗਾਂ ਨਾਲ ਜੋ ਚੜ੍ਹਤ ਉਸ ਦਿਨ ਚੜ੍ਹੀ, ਉਹ ਮਸਾਂ ਇਕ ਸੌ ਰੁਪੈ ਸੀ । ਭਾਈ ਸੰਤੋਖ ਸਿੰਘ ਜੀ ਸੂਰਜ ਪ੍ਰਕਾਸ਼ (ਰਾਸ ਤਿੱਜੀ, ਅੱਸ ੪੩) ਵਿਚ ਲਿਖਦੇ ਹਨ,

*"ਸਭ ਦਿਨ ਕੀ ਪੂਜਾ ਗਿਨ ਜਬੈ ।*
*ਭਯੋ ਰਜਤਪਣ ਇਕ ਸੌ ਤਬੈ ।"*

ਸ਼ਾਂਤੀ ਦੇ ਪੁੰਜ ਗੁਰਦੇਵ ਜੀ ਨੇ ਸਾਰੀ ਮਾਇਆ ਕੱਠੀ ਕਰ ਕੇ ਰਬਾਬੀਆਂ ਅੱਗੇ ਧਰ ਦਿੱਤੀ ।

## ਕਬਿੱਤ

ਇਕ ਸੌ ਰੁਪਇਆ ਗਿਣ ਡਿੱਠਾ ਜਾਂ ਰਬਾਬੀਆਂ ਨੇ
ਲੱਗੀ ਦਿਲ ਅੱਗ ਗੁੱਸਾ ਦੋਹਾਂ ਤਾਈਂ ਆਇਆ ਜੀ
ਰਾਏ ਬਲਵੰਡ ਆਇਆ ਬਹੁਤ ਹੀ ਕਰੋਧ ਵਿਚ
ਘੋਲੇ ਪਿਆ ਵਿੱਸ, ਵੱਟ ਮੱਥੇ ਉਤੇ ਪਾਇਆ ਜੀ
ਚੁੱਕ ਕੇ ਰੁਪਈਏ ਸੁੱਟੇ ਗੁਰੂ ਜੀ ਦੇ ਚਰਨਾਂ 'ਚ
ਮਾਰੀ ਗਈ ਮੱਤ, ਕੌੜਾ ਬੋਲ ਇਉਂ ਸੁਣਾਇਆ ਜੀ
"ਰੱਜ ਗਏ ਆਂ ਬੱਸ ਹੁਣ ਹੋਰ ਨਹੀਂ ਨਿਭਾਉ ਹੁੰਦਾ
ਕਰ ਕੇ ਤੁਹਾਡੀ ਸੇਵਾ ਬੜਾ ਫਲ ਪਾਇਆ ਜੀ"

ਸ਼ਬਦ-ਭੇਟ, ਦਰਸ਼ਨ-ਭੇਟ, ਸੁੱਖਣਾ-ਭੇਟ ਤੇ ਦਸਵੰਧ ਦੀ ਜੋ ਮਾਇਆ ਆਈ, ਗੁਰੂ ਅਰਜਨ ਦੇਵ ਜੀ ਨੇ ਕੱਠੀ ਕਰ ਕੇ ਰਾਏ ਬਲਵੰਡ ਅੱਗੇ ਧਰਦਿਆਂ ਬੜੇ ਪਿਆਰ ਨਾਲ ਕਿਹਾ, "ਆਹ ਲਵੋ, ਕਾਰਜ ਆਰੰਭ ਕਰੋ । ਲੋੜ ਪਈ 'ਤੇ ਅਕਾਲ ਪੁਰਖ ਹੋਰ ਮਿਹਰ ਕਰੇਗਾ ।"

ਰਬਾਬੀਆਂ ਦੀਆਂ ਨਜ਼ਰਾਂ ਮਾਇਆ ਉਤੇ ਹੀ ਲੱਗੀਆਂ ਹੋਈਆਂ ਸਨ । ਮਰਦੇ ਜੇਹੇ ਜੀ ਨਾਲ ਬਲਵੰਡ ਨੇ ਰੁਪੈ ਗਿਣੇ, ਜੋ ਮਸ੍ਹਾਂ ਇਕ ਸੌ ਨਿਕਲੇ । ਉਹਨੇ ਬਲਦੀਆਂ ਅੱਖਾਂ ਨਾਲ ਸੱਤੇ ਵੱਲ ਵੇਖਿਆ । ਅੱਗੋਂ ਉਹਦੀਆਂ ਅੱਖਾਂ ਵਿਚ ਵੀ ਨਾਰਾਜ਼ਗੀ ਭਰੀ ਹੋਈ ਦਿੱਸੀ । ਦੋਹਾਂ ਨੇ, ਨਜ਼ਰਾਂ ਹੀ ਨਜ਼ਰਾਂ ਵਿਚ ਕੋਈ ਫ਼ੈਸਲਾ ਕਰ ਲਿਆ । ਬਲਵੰਡ ਦਾ ਕ੍ਰੋਧ ਸਭ ਹੱਦ ਬੰਨੇ ਲੰਘ ਗਿਆ । ਉਹਨੇ ਬੜੀ ਅਵੱਗਿਆ ਨਾਲ ਰੁਪੈ ਚੁੱਕ ਕੇ ਗੁਰੂ ਮਹਾਰਾਜ ਦੇ ਚਰਨਾਂ ਵਿਚ ਸੁੱਟ ਦਿਤੇ ਤੇ ਗੁੱਸੇ ਨਾਲ ਕੰਬਦਿਆਂ ਕਿਹਾ, "ਬੱਸ, ਮਹਾਰਾਜ, ਜਿੰਨੇ ਨ੍ਹਾਤੇ, ਓਨਾ ਹੀ ਪੁੰਨ ਬੜਾ ਹੈ । ਕਈ ਪੀੜ੍ਹੀਆਂ ਕੀਤੀ ਸੇਵਾ ਦਾ ਫਲ ਸਾਨੂੰ ਮਿਲ ਗਿਆ ਹੈ । ਸਾਰੀ ਜ਼ਿੰਦਗੀ ਵਿਚ ਇਕ ਹੀ ਕੰਮ ਪਿਆ ਸੀ । ਉਹ ਤੁਸਾਂ ਚੰਗਾ ਸਾਰ ਦਿੱਤਾ । ਇਹ ਮਾਇਆ ਵੀ ਸੰਭਾਲੋ, ਆਪ ਜੀ ਦੇ ਕੰਮ ਆਵੇਗੀ ।"

ਗੁਰਦੇਵ ਨੇ ਫਿਰ ਵੀ ਬੜੀ ਨਮਰਤਾ ਨਾਲ ਕਿਹਾ, "ਨਾ, ਭਾਈ ਰਾਏ ਬਲਵੰਡ, ਗੁੱਸੇ ਨਹੀਂ ਹੋਣਾ । ਆਪ ਗੁਰੂ ਨਾਨਕ ਦੇਵ ਦੇ ਘਰ ਦੇ ਕੀਰਤਨੀਏਂ ਹੋ । ਮਾਇਆ ਤੋਂ ਨਾਰਾਜ਼ ਨਾ ਹੋਵੋ । ਇਹ ਤਾਂ ਗੁਰ-ਸਿੱਖਾਂ ਦੀ ਦਾਸੀ ਹੈ । ਅਕਾਲ ਖੁਰਖ ਦੀ ਮਿਹਰ ਨਾਲ ਹੋਰ ਬਥੇਰੀ ਆ ਜਾਏਗੀ । ਤੁਸੀਂ ਇਸ ਥੋੜੀ ਜੇਹੀ ਰਕਮ ਨਾਲ ਕਾਰਜ ਆਰੰਭ ਕਰੋ ।"

ਰਬਾਬੀਆਂ ਦੇ ਨਾਂਹ ਨੁਕਰ ਕਰਦਿਆਂ ਗੁਰੂ ਮਹਾਰਾਜ ਨੇ ਰੁਪੈ ਉਹਨਾਂ ਦੇ ਪੱਲੇ ਬੰਨ੍ਹ ਦਿਤੇ । ਰਬਾਬੀ ਬੁੜ ਬੁੜ ਕਰਦੇ ਉਠ ਕੇ ਘਰ ਨੂੰ ਤੁਰ ਪਏ । ਏਥੋਂ ਤਕ, ਕਿ ਤੁਰਨ ਲੱਗਿਆਂ ਉਹਨਾਂ ਗੁਰਦੇਵ ਨੂੰ ਮੱਥਾ ਵੀ ਨਾ ਟੇਕਿਆ । ਉਹ ਰੁਪੈ ਤਾਂ ਲੈ ਗਏ, ਪਰ ਗੁੱਸੇ ਵਿਚ ਲੋਕਾਂ ਸਾਮ੍ਹਣੇ ਕਹਿੰਦੇ ਗਏ, ਕਿ ਅਸੀਂ ਹੁਣ ਜਿਉਂਦੇ ਏਸ ਬੂਹੇ 'ਤੇ ਨਹੀਂ ਆਵਾਂਗੇ ।

ਸਿੱਖ ਸਮਝਦੇ ਸਨ, ਇਹ ਸੱਜਰੇ ਗੁੱਸੇ ਦੀਆਂ ਗੱਲਾਂ ਹਨ । ਨਹੀਂ ਤਾਂ ਇਹ ਗੁਰਬਾਣੀ ਦੇ ਰਸੀਏ, ਗੁਰੂ ਘਰ ਨੂੰ ਕਿਵੇਂ ਛੱਡ ਸਕਦੇ ਸਨ ? ਜਦ

ਭਲਕੇ ਕੀਰਤਨ ਦਾ ਸਮਾਂ ਆਵੇਗਾ, ਤਾਂ ਸੱਚੇ ਪ੍ਰੇਮ ਦੇ ਖਿੱਚੇ ਆਪਣੇ ਆਪ ਆ ਪਹੁੰਚਣਗੇ ।ਪਰ ਸਭ ਦਾ ਕਿਆਸ ਗ਼ਲਤ ਨਿਕਲਿਆ ।ਅਗਲੇ ਦਿਨ ਰਬਾਬੀ ਕੀਰਤਨ ਕਰਨ ਨਾ ਆਏ ।

ਅੰਮ੍ਰਿਤ ਵੇਲੇ ਸੰਗਤਾਂ ਆਉਣੀਆਂ ਸ਼ੁਰੂ ਹੋ ਗਈਆਂ । ਕੀਰਤਨ ਆਰੰਭ ਹੋਣ ਦੇ ਸਮੇਂ ਤਕ ਦੀਵਾਨ ਭਰ ਗਿਆ ।ਕੱਲ੍ਹ ਦੇ ਕੀਰਤਨ ਦੀਆਂ ਮਿੱਠੀਆਂ ਤਾਨਾਂ ਅਜੇ ਤਕ ਸਰੋਤਿਆਂ ਦੇ ਕੰਨਾਂ ਵਿਚ ਗੂੰਜ ਰਹੀਆਂ ਸਨ । ਰਬਾਬੀਆਂ ਦੇ ਆਉਣ ਦਾ ਸਮਾਂ ਹੋ ਗਿਆ ।ਸੰਗਤਾਂ ਅੱਖਾਂ ਚੁੱਕ ਚੁੱਕ ਰਾਹ ਵੇਖਣ ਲੱਗੀਆਂ । ਜਿਉਂ ਜਿਉਂ ਦੇਰ ਹੁੰਦੀ ਜਾਂਦੀ, ਕੀਰਤਨ-ਰਸੀਆਂ ਦੇ ਦਿਲ ਕਾਹਲੇ ਪੈਣ ਲੱਗੇ ।ਸੰਗਤਾਂ ਨੂੰ ਇਕ ਇਕ ਮਿੰਟ ਪਹਿਰਾਂ ਵਾਂਗ ਬੀਤ ਰਿਹਾ ਸੀ । ਚੋਖਾ ਚਿਰ ਹੋ ਗਿਆ, ਪਰ ਰਬਾਬੀ ਨਾ ਆਏ ।

ਘੜੀ-ਦੋ ਘੜੀਆਂ ਉਡੀਕ ਕੇ ਗੁਰੂ ਮਹਾਰਾਜ ਬੜੇ ਧੀਰਜ ਨਾਲ ਬੋਲੇ, " ਰਬਾਬੀ ਮਾਣ ਕਰ ਬੈਠੇ ਹਨ ।ਉਹਨਾਂ ਦਾ ਮਾਣ ਰੱਖਣਾ ਪਵੇਗਾ । ਏਸ ਘਰ ਉੱਤੇ ਸਿੱਖਾਂ ਦਾ ਹੱਕ ਜੁ ਹੋਇਆ ।ਜੇ ਸਿੱਖ ਮਾਣ ਕਰ ਬਹੇ, ਤਾਂ ਸਾਡੇ ਵਾਸਤੇ ਉਹਦਾ ਹੰਮਾ ਰੱਖਣਾ ਲਾਜ਼ਮੀ ਹੈ ।ਜਾਉ ਦੋ ਚਾਰ ਸੱਜਣ ਰਾਏ ਬਲਵੰਡ ਕੇ ਘਰ ਜਾਓ ।ਸਾਡੇ ਵੱਲੋਂ ਬੇਨਤੀ ਕਰ ਕੇ ਮੁਹੱਬਤ ਨਾਲ ਸਮਝਾ ਕੇ ਦੋਹਾਂ ਨੂੰ ਲੈ ਆਉ ।ਉਹ ਗੁਰਬਾਣੀ ਦੇ ਕੀਰਤਨੀਏ ਹਨ ।ਸਾਡੇ ਦਿਲ ਵਿਚ ਕੀਰਤਨੀਆਂ ਦਾ ਬਹੁਤ ਸਤਕਾਰ ਹੈ ।"

ਇਉਂ ਸਮਝਾ ਕੇ ਗੁਰੂ ਮਹਾਰਾਜ ਨੇ ਸਿੱਖਾਂ ਨੂੰ ਤੋਰਿਆ ।

## ਮਿਰਜ਼ਾ

ਦਿਨ ਅਗਲੇ ਰਬਾਬੀ ਜਦ ਆਏ ਨਾ
ਕੀਤੀ ਸਤਿਗੁਰਾਂ ਦਿਲ 'ਚ ਵਿਚਾਰ
ਭੇਜੇ ਸਿੱਖ ਕੁਛ ਉਹਨਾਂ ਦੇ ਬੁਲਾਉਣ ਨੂੰ
ਕਿਹਾ, ਆਖਿਓ ਜੇ ਨਾਲ ਸਤਿਕਾਰ
ਤੁਸੀਂ ਜੱਸ ਗਾਉਣ ਵਾਲੇ ਹੋ ਅਕਾਲ ਦਾ
ਸਾਡਾ ਤੁਸਾਂ ਨਾਲ ਬਹੁਤ ਹੈ ਪਿਆਰ
ਬਾਝ ਤੁਸਾਂ ਦੇ ਦੀਵਾਨ ਨਹੀਂ ਸੋਭਦੇ

ਰਾਗੀ ਹੁੰਦੇ ਗੁਰੂ ਘਰ ਦਾ ਸ਼ਿੰਗਾਰ
ਰੱਬੀ ਕੀਰਤਨ ਦਾਤ ਕਰਤਾਰ ਦੀ
ਬਖ਼ਸ਼ੀ ਤੁਸਾਂ ਨੂੰ ਬੜੀ ਨਿਰੰਕਾਰ
ਗੱਲ ਮਾਇਆ ਦੀ ਕੀ, ਹੋਰ ਮਿਲ ਜਾਇਗੀ
ਗੱਫੇ ਦੇਵੇਗਾ ਬੜੇ ਦਾਤਾਰ
ਪਰ ਗੁਰੂ ਘਰ ਨਾਲੋਂ ਸਾਂਝ ਤੋੜ ਕੇ
ਕਾਹਨੂੰ ਬੈਠ ਗਏ ਗੁੱਸਾ ਮਨ ਧਾਰ
ਹੋਵੇ ਜਿਵੇਂ ਵੀ ਮਨੱਾ ਕੇ ਲੈ ਆਵਣਾ
ਤੇਰੇ ਸਿੱਖ ਸਮਝੱਾ ਕੇ ਸਰਕਾਰ

ਆਪਸ ਵਿਚ ਵਿਚਾਰਾਂ ਕਰਦੇ ਸਿੱਖ ਤੁਰੇ ਜਾ ਰਹੇ ਸਨ। ਉਹਨਾਂ ਦੀ ਵਿਚਾਰ ਦਾ ਪਰਧਾਨ-ਵਿਸ਼ਾ ਦੋ ਵੱਖ ਵੱਖ ਸੁਭਾਉ ਸਨ। ਇਕ ਪਾਸੇ ਰਬਾਬੀਆਂ ਦਾ ਨਾਜਾਇਜ਼ ਹੰਕਾਰ ਤੇ ਇਕ ਪਾਸੇ ਸ਼ਾਂਤੀ ਦੇ ਪੁੰਜ ਗੁਰੂ ਅਰਜਨ ਦੇਵ ਜੀ ਦੀ ਅਥਾਹ ਨਿਮਰਤਾ। ਸਿੱਖ ਕਹਿੰਦੇ, 'ਕਿਹੜੀ ਗੱਲ ਸੀ, ਜਿਸ ਤੋਂ ਰਬਾਬੀ ਰੁੱਸ ਬੈਠੇ ਨੇ ? ਮਾਇਆ ਥੋੜੀ ਆਈ ਸੀ ਨਾ! ਗੁਰਦੇਵ ਨੇ ਕਹਿ ਦਿਤਾ ਸੀ, ਕਿ ਹੋਰ ਮਿਲ ਜਾਇਗੀ। ਏਸ ਘਰ ਭਲਾ ਕਦੇ ਕੋਈ ਥੁੜਿਆ ਰਿਹਾ ਏ ? ਪ੍ਰੇਮ ਨਾਲ ਸੇਵਾ ਕਰੀ ਜਾਂਦੇ, ਜੋ ਮੂੰਹੋਂ ਮੰਗਦੇ, ਮਿਲ ਜਾਂਦਾ। ਨਾਲੇ ਸਾਰੀ ਉਮਰ ਏਸ ਘਰੋਂ ਪਲਦੇ ਆਏ ਨੇ, ਜੇ ਇਕ ਦਿਨ ਉਹਨਾਂ ਦੀ ਇਛਿਆ ਨਾਲੋਂ ਕੁਛ ਘੱਟ ਵੀ ਮਿਲ ਗਿਆ, ਤਾਂ ਫੇਰ ਕੀ ਹੋ ਗਿਆ। ਉਹਨਾਂ ਨੂੰ ਇਉਂ ਨਹੀਂ ਸੀ ਕਰਨਾ ਚਾਹੀਦਾ।'

ਏਸ ਤਰ੍ਹਾਂ ਗੱਲਾਂ ਬਾਤਾਂ ਕਰਦੇ ਸਿੱਖ ਰਬਾਬੀਆਂ ਦੇ ਘਰ ਜਾ ਪਹੁੰਚੇ। ਭਾਈ ਸਾਲੋ ਦੀ ਧਰਮਸਾਲਾ ਕੋਲ ਸੀ ਉਹਨਾਂ ਦਾ ਘਰ। ਅੱਗੇ ਸੱਤਾ ਤੇ ਬਲਵੰਡ ਬਿਨਾਂ ਕਿਸੇ ਤਿਆਰੀ ਦੇ ਬੈਠੇ ਸਨ। ਉਹਨਾਂ ਦੇ ਚਿਹਰਿਆਂ 'ਤੇ ਅਜੇ ਵੀ ਓਵੇਂ ਗੁੱਸੇ ਦੀਆਂ ਰੇਖਾ ਚਮਕ ਰਹੀਆਂ ਸਨ। ਸਿੱਖਾਂ ਨੇ 'ਸਤਿ ਕਰਤਾਰ' ਕਹਿ ਕੇ ਗੁਰੂ ਮਹਾਰਾਜ ਦਾ ਹੁਕਮ ਜਾ ਸੁਣਾਇਆ।

# ਸਾਕਾ

ਹੁਕਮ ਸੁਣਾਇਆ ਗੁਰਾਂ ਦਾ ਸਿੱਖਾਂ ਨੇ ਜਾ ਕੇ
ਅੱਗੋਂ ਰਬਾਬੀ ਬੋਲਦੇ ਗੁੱਸੇ ਵਿਚ ਆ ਕੇ
ਸਾਨੂੰ ਜਾਤਾ ਗੁਰਾਂ ਕੀ, ਦੱਸੋ ਸਮਝਾ ਕੇ
ਕੱਲ੍ਹ ਅਸਾਂ ਨੂੰ ਤੋਰਿਆ ਐਵੇਂ ਟਰਕਾ ਕੇ
ਹੁਣ ਕੀ ਲੈਣਾ ਅਸਾਂ ਨੇ ਦਰ ਉਹਦੇ ਜਾ ਕੇ
ਜਿੱਥੋਂ ਆਏ ਕੱਲ੍ਹ ਬੇ-ਇਜ਼ਤੀ ਕਰਵਾ ਕੇ

ਜਿਵੇਂ ਜਿਵੇਂ ਗੁਰੂ ਮਹਾਰਾਜ ਨੇ ਸਮਝਾ ਕੇ ਭੇਜਿਆ ਸੀ, ਸਿੱਖਾਂ ਨੇ ਬੜੀ ਨਮਰਤਾ ਨਾਲ ਸਭ ਕੁਛ ਕਹਿ ਸੁਣਾਇਆ। ਅੱਗੋਂ ਰਬਾਬੀ ਬੜੇ ਔਖੇ ਹੋ ਕੇ ਬੋਲੇ, "ਭਾਈ ਸਾਹਿਬ ਜੀ! ਖ਼ੁਸ਼ੀ ਸਾਡੇ ਵੱਲੇ ਮੇਲ੍ਹੇ ਬਣ ਕੇ ਆਓ। ਅਸਾਂ ਨਹੀਂ ਜਾਣਾ। ਗੁਰੂ ਮਹਾਰਾਜ ਨੇ ਸਾਡੀ ਕੋਈ ਕਦਰ ਨਹੀਂ ਜਾਣੀ। ਮਿਹਨਤ ਸਾਰੀ ਸਾਡੀ ਸੀ, ਤੇ ਉਸ ਦਾ ਫਲ ਉਹ ਖਾਂਦੇ ਸਨ। ਅਸੀਂ ਬਾਣੀ ਦਾ ਕੀਰਤਨ ਕਰਦੇ ਸਾਂ, ਤਾਂ ਸੰਗਤਾਂ ਆਉਂਦੀਆਂ ਸਨ। ਹੁਣ ਬੈਠੇ ਰਹਿਣ ਖਾਂ ਗੁਰੂ ਮਹਾਰਾਜ ਇੱਕਲ੍ਹੇ। ਨਾ ਅਸੀਂ ਕੀਰਤਨ ਕਰਾਂਗੇ, ਨਾ ਸੰਗਤਾਂ ਆਉਣਗੀਆਂ ਤੇ ਨਾ ਚੜ੍ਹਾਵੇ ਚੜ੍ਹਨਗੇ। ਸਾਡੇ ਨਾਲ ਹੀ ਸਭ ਰੌਣਕਾਂ ਸਨ। ਥੋੜੇ ਦਿਨਾਂ ਅੰਦਰ ਹੀ ਮਹਾਰਾਜ ਨੂੰ ਪਤਾ ਲੱਗ ਜਾਇਗਾ, ਕਿ ਅਸੀਂ ਕਿਸ ਸ਼ਕਤੀ ਦੇ ਮਾਲਕ ਹਾਂ। ਗੁਰੂ ਜੀ ਨੇ ਆਪ ਕਹਿ ਕੇ ਕੱਲ੍ਹ ਮਸੰਦਾਂ ਨੂੰ ਦਸਵੰਧ ਦੀ ਉਗਰਾਹੀ ਪੇਸ਼ ਨਹੀਂ ਕਰਨ ਦਿਤੀ। ਸਾਨੂੰ ਏਸ ਤਰ੍ਹਾਂ ਟਰਕਾਇਆ ਗਿਆ ਹੈ, ਜਿਵੇਂ ਅਸੀਂ ਕਿਸੇ ਗਿਣਤੀ ਵਿਚ ਈ ਨਹੀਂ ਹੁੰਦੇ। ਭਲਾ ਜੇ ਉਹਨਾਂ ਮਾਇਆ ਦੇਣੀ ਹੁੰਦੀ, ਤਾਂ ਖ਼ਜ਼ਾਨੇ ਵਿਚੋਂ ਨਹੀਂ ਸਨ ਦੇ ਸਕਦੇ? ਇਹ ਜਾਣ ਬੁੱਝ ਕੇ ਸਾਡਾ ਅਪਮਾਨ ਕੀਤਾ ਗਿਆ ਏ। ਹੁਣ ਅਸੀਂ ਓਥੇ ਕਿਉਂ ਜਾਈਏ? ਅਸੀਂ ਜਿਸ ਸੋਢੀ ਅੱਗੇ ਬਹਿ ਕੇ ਕੀਰਤਨ ਕਰਾਂਗੇ, ਓਸੇ ਨੂੰ ਸੰਗਤ ਗੁਰੂ ਮੰਨਣ ਲੱਗ ਪਵੇਗੀ। ਜਾਓ, ਜਾ ਕੇ ਗੁਰੂ ਨੂੰ ਕਹਿ ਦਿਓ, ਖ਼ੁਸ਼ੀ ਸਾਡੇ ਵੱਲੇ ਬੰਦੇ ਭੇਜੇ, ਅਸੀਂ ਨਹੀਂ ਆਵਾਂਗੇ।"

ਸਿੱਖ ਪਿਆਰ ਤੇ ਨਮਰਤਾ ਨਾਲ ਬੜਾ ਸਮਝਾ ਰਹੇ, ਪਰ ਰਬਾਬੀਆਂ ਇਕ ਨਾ ਮੰਨੀ। ਅੰਤ ਸਿੱਖ ਉਦਾਸ ਹੋ ਕੇ ਵਾਪਸ ਪਰਤ ਆਏ। ਉਹਨਾਂ

ਸਾਰੀ ਵਾਰਤਾ ਮਹਾਰਾਜ ਨੂੰ ਆ ਸੁਣਾਈ ।ਸ਼ਾਂਤੀ ਸਰੂਪ ਗੁਰਦੇਵ ਨੇ ਧੀਰਜ ਦੇ ਕੇ ਸਿੱਖਾਂ ਨੂੰ ਇਕ ਵਾਰ ਫਿਰ ਭੇਜਿਆ । ਪਰ ਹੰਕਾਰੇ ਹੋਏ ਰਬਾਬੀ ਫਿਰ ਵੀ ਨਾ ਆਏ ।

ਤੀਸਰੀ ਵਾਰ ਗੁਰੂ ਮਾਹਰਾਜ ਆਪ ਤਿਆਰ ਹੋ ਪਏ । ਵਿਚੋਂ ਬਹੁਤ ਸਾਰੇ ਸਿੱਖਾਂ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ ! ਇਹ ਠੀਕ ਨਹੀਂ ।ਉਹਨਾਂ ਹੰਕਾਰੇ ਹੋਏ ਰਬਾਬੀਆਂ ਦੇ ਘਰ ਸੱਚੀ ਸਰਕਾਰ ਆਪ ਚੱਲ ਕੇ ਜਾਏ, ਇਹ ਹਜ਼ੂਰ ਦੀ ਸ਼ਾਨ ਦੇ ਉਲਟ ਹੈ ।ਸਾਡੀ ਅਰਦਾਸ ਮੰਨੋ, ਤੇ ਆਪ ਨਾ ਜਾਓ ।"

ਦਇਆ ਦੇ ਪੁੰਜ ਉਸੇ ਧੀਰਜ ਨਾਲ ਬੋਲੇ, "ਗੁਰਮੁਖੋ ! ਗੁਰੂ ਦੀ ਸ਼ਾਨ ਸਿੱਖਾਂ ਨਾਲ ਹੀ ਹੈ । ਜੇ ਪੁੱਤਰ ਮਾਣ ਕਰ ਕੇ ਰੁੱਸ ਬਹੇ, ਤਾਂ ਕਿ ਪਿਤਾ ਉਸ ਨੂੰ ਮਨਾਉਣ ਨਾ ਜਾਏ ? ਉਹ ਗੁਰੂ-ਘਰ ਦੇ ਕੀਰਤਨੀਏਂ ਹਨ ।ਉਹਨਾਂ ਦਾ ਮਾਣ ਰੱਖਣ ਵਾਸਤੇ ਅਸੀਂ ਜ਼ਰੂਰ ਜਾਵਾਂਗੇ । ਉਹ ਸਾਡਾ ਕਿਹਾ ਨਹੀਂ ਮੋੜਨਗੇ । ਵੇਖੋ ਖਾਂ ਸੰਗਤਾਂ ਕਿਵੇਂ ਉਤਾਵਲੀਆਂ ਹੋ ਰਹੀਆਂ ਹਨ । ਸਰੋਤਿਆਂ ਦੀ ਬੇਤਾਬੀ ਸਾਥੋਂ ਝੱਲੀ ਨਹੀਂ ਜਾਂਦੀ । ਚੱਲੋ, ਉਹਨਾਂ ਨੂੰ ਛੇਤੀ ਲਿਆਈਏ । ਉਹ ਕੀਰਤਨ ਸੁਣਾ ਕੇ ਸੰਗਤਾਂ ਨੂੰ ਨਿਹਾਲ ਕਰਨ ।"

ਬਹੁਤ ਸਾਰੇ ਚੋਣਵੇਂ ਸਿੱਖਾਂ ਨੂੰ ਨਾਲ ਲੈ ਕੇ ਸੱਚੇ ਪਾਤਸ਼ਾਹ ਆਪ ਰਬਾਬੀਆਂ ਦੇ ਘਰ ਜਾ ਪਹੁੰਚੇ ।

## ਬੈਂਤ

ਫੇਰ ਨਮਰਤਾ ਦੇ ਪੁੰਜ ਆਪ ਸਤਿਗੁਰ
ਪਹੁੰਚੇ ਘਰ ਰਬਾਬੀਆਂ ਆਇ ਕੇ ਜੀ
ਵਿਹੜੇ ਵੜਦਿਆਂ, ਸੱਤੇ ਬਲਵੰਡ ਤਾਈਂ
ਬੋਲੇ 'ਸਤਿ ਕਰਤਾਰ' ਸੁਣਾਇਕੇ ਜੀ
"ਥੋੜੀ ਗੱਲ ਤੋਂ ਤੁਸੀਂ ਨਾਰਾਜ਼ ਹੋ ਕੇ
ਕਾਹਨੂੰ ਬੈਠ ਗਏ ਮੁੱਖ ਭੁਆਇ ਕੇ ਜੀ
ਵਾਟ ਤੁਸਾਂ ਦੀ ਰਹੀ ਉਡੀਕ ਸੰਗਤ
ਚੱਲੋ, ਦਿਹੋ ਦਰਸ਼ਨ ਸਭ ਨੂੰ ਜਾਇਕੇ ਜੀ
ਮਿਹਰ ਤੁਸਾਂ ਉਤੇ ਨਾਨਕ ਗੁਰੂ ਦੀ ਏ

ਚੱਲੋ ਤਾਰੋ ਗੁਰਬਾਣੀ ਸੁਣਾਇਕੇ ਜੀ
ਸਾਂਝ ਗੁਰੂ-ਘਰ ਨਾਲ ਚਰੋਕਣੀ ਜੋ
ਇਉਂ ਰੁੱਸੇ ਨਾ ਉਹਨੂੰ ਭੁਲਾਇਕੇ ਜੀ
ਕੀ ਏ ਮਾਇਆ ਦੀ ਗੱਲ, ਮਿਲ ਹੋਰ ਜਾਸੀ
ਗੁਰੂ ਬਖ਼ਸ਼ੇਗਾ ਮਿਹਰ ਵਿਚ ਆਇਕੇ ਜੀ
ਬਣਿਆਂ ਆਉਂਦਾ ਪ੍ਰੇਮ ਜੋ ਪੀੜ੍ਹੀਆਂ ਦਾ
ਇਉਂ ਤੋੜੋ ਨਾ ਕ੍ਰੋਧ ਮਨ ਲਿਆਇਕੇ ਜੀ"

ਵਿਹੜੇ ਚਰਨ ਆਉਂਦਿਆਂ ਹੀ ਗੁਰਦੇਵ ਨੇ ਬੜੇ ਪਿਆਰ ਨਾਲ ਕਿਹਾ, "ਭਾਈ ਰਾਏ ਬਲਵੰਡ! ਸਤਿ ਕਰਤਾਰ । ਗੁਰ ਸਵਾਰਿਓ! ਸਾਡੇ ਨਾਲ ਰੁੱਸ ਪੈਣਾ ਸੀ ? ਜੇ ਤੁਸੀਂ ਮਾਣ ਕਰ ਬੈਠੇ ਓ, ਤਾਂ ਅਸੀਂ ਤੁਹਾਨੂੰ ਮਨਾਉਣ ਆ ਗਏ ਹਾਂ । ਹੁਣ ਸਾਡਾ ਹੰਮਾ ਨਾ ਢਾਹਿਓ । ਚੱਲੋਂ; ਚੱਲ ਕੇ ਸੰਗਤਾਂ ਨੂੰ ਕੀਰਤਨ ਸੁਣਾਓ । ਤੇ ਮਾਇਆ ਦੀ ਕਿਹੜੀ ਗੱਲ ਏ ? ਜਿੰਨੀ ਚਾਹੋਗੇ, ਹੋਰ ਮਿਲ ਜਾਇਗੀ। ਗੁਰੂ ਨਾਨਕ ਦੇਵ ਬਹੁਤ ਮਿਹਰ ਕਰਨਗੇ। ਉੱਠੋ, ਹੁਣ ਦੇਰ ਨਾ ਲਾਓ ।"

ਅਫ਼ਸੋਸ! ਰਬਾਬੀਆਂ ਕੁਛ ਨਾ ਸੋਚਿਆ । ਦੀਨ ਦੁਨੀ ਦਾ ਵਾਲੀ ਆਪ ਚੱਲ ਕੇ ਘਰ ਆਇਆ, ਪਰ ਸੱਤਾ ਤੇ ਬਲਵੰਡ ਅੱਗੋਂ ਆਕੜੇ ਹੀ ਬੈਠੇ ਰਹੇ । ਨਾ ਉਹਨਾਂ ਉੱਠ ਕੇ ਆਦਰ ਕੀਤਾ ਤੇ ਨਾ ਹੀ 'ਸਤਿ ਕਰਤਾਰ' ਦਾ ਉੱਤਰ ਦਿਤਾ । ਏਥੋਂ ਤਕ, ਕਿ ਉਹਨਾਂ ਹਜ਼ੂਰ ਨੂੰ ਬੈਠਣ ਵਾਸਤੇ ਵੀ ਨਹੀਂ ਕਿਹਾ। ਮਹਾਰਾਜ ਓਵੇਂ ਖੜੇ ਰਹੇ । ਰਬਾਬੀਆਂ ਕ੍ਰੋਧ ਨਾਲ ਸਗੋਂ ਮੂੰਹ ਦੂਜੇ ਪਾਸੇ ਕਰ ਲਏ ।

## ਮਿਰਜ਼ਾ

ਸੱਤਾ ਤੇ ਬਲਵੰਡ ਸੁਣ ਬੈਠੇ ਮੁੱਖ ਭੁਆਂ
ਧਾਣ ਚੜ੍ਹੀ ਹੰਕਾਰ ਦੀ ਅਕਲ ਗਈ ਚਕਰਾਂ
ਇਹ ਹਉਮੈ ਇਨਸਾਨ ਨੂੰ, ਦੇ ਸ਼ੈਤਾਨ ਬਣਾਂ
ਆਦਰ ਕੀਤਾ ਮੂਲ ਨਾ, ਮਨ ਵਿਚ ਕ੍ਰੋਧ ਲਿਆਂ
ਬੋਲੇ ਕੌੜ ਬੋਲ ਇਉਂ ਮੱਥੇ ਤਿਉੜੀ ਪਾਂ
"ਕਦਰ ਨਾ ਜਾਤਾ ਅਸਾਂ ਦਾ ਤੁਸਾਂ ਭੁਲੇਖਾ ਖਾ

ਗੁਰੂ ਬਣਾਇਆ ਅਸਾਂ ਹੀ ਜੱਸ ਤੁਹਾਡਾ ਗਾ
ਕਰਾਮਾਤ ਸਭ ਰਾਗ ਦੀ, ਲੋਕੀਂ ਝੁਕਦੇ ਆ
ਸਿੱਧੇ ਸਾਦੇ ਸਿੱਖ ਜੋ, ਧਰਨ ਚੜ੍ਹਾਵਾ ਲਿਆ
ਮਿਹਨਤ ਸਾਰੀ ਅਸਾਂ ਦੀ, ਰਹੇ ਤੁਸੀਂ ਫਲ ਖਾ
ਜੀਹਦੇ ਦਰ 'ਤੇ ਬੈਠ ਕੇ, ਪੜ੍ਹਾਂਗੇ ਬਾਣੀ ਜਾ
ਓਸੇ ਨੂੰ ਹੀ ਲਵਾਂਗੇ, ਸੱਗਵਾਂ ਗੁਰੂ ਬਣਾ
ਵੱਡੇ ਵਡੇਰੇ ਤੁਸਾਂ ਦੇ, ਗਏ ਜੋ ਗੁਰੂ ਸਦਾ
ਸੱਚ ਪੁੱਛੋ, ਤਾਂ ਅਸਾਂ ਹੀ ਥਾਪੇ ਸਨ ਵਡਿਆ
ਕੋਈ ਨਾ ਨਾਨਕ ਗੁਰੂ ਨੂੰ, ਮੰਨਦਾ ਸੀਸ ਝੁਕਾ
ਜੇ ਮਰਦਾਨਾ ਜੱਸ ਨਾ, ਗਾਉਂਦਾ ਸਾਜ਼ ਵਜਾ
ਜਾਉ, ਨਹੀਂ ਸੰਗ ਤੁਸਾਂ ਦੇ, ਹੁੰਦਾ ਹੋਰ ਨਿਭਾ
ਹੋਇਆ ਜੇ ਬਲ ਅਸਾਂ ਵਿਚ, ਲਵਾਂਗੇ ਜਗਤ ਨੁਆ"

ਰਬਾਬੀਆਂ ਵੱਲੋਂ ਅਵੱਗਿਆ ਭਰਿਆ ਸਲੂਕ ਵੇਖ ਕੇ ਸਿੱਖ ਬੜੇ ਨਾਰਾਜ਼ ਹੋ ਰਹੇ ਸਨ । ਪਰ ਸ਼ਾਂਤੀ ਦੇ ਪੁੰਜ ਅਜੇ ਵੀ ਉਹਨਾਂ ਨੂੰ ਮਨਾਉਣ ਦਾ ਯਤਨ ਕਰ ਰਹੇ ਸਨ । ਅਥਾਹ ਨਿਮਰਤਾ ਦੇ ਬਦਲੇ ਰਬਾਬੀ ਸਗੋਂ ਕ੍ਰੋਧ ਵਿਚ ਆ ਕੇ ਬੋਲੇ, "ਬੱਸ, ਮਹਾਰਾਜ! ਖੁਸ਼ੀ ਬਹੁਤੀ ਵਾਰੀ ਆਖੋ । ਜਿੱਥੋਂ ਅਸੀਂ ਕੱਲ੍ਹ ਨਿਰਾਦਰ ਕਰਾ ਕੇ ਆਏ ਆਂ, ਅੱਜ ਫੇਰ ਓਸੇ ਬੂਹੇ 'ਤੇ ਜਾਣ ਨੂੰ ਤਿਆਰ ਨਹੀਂ । ਤੁਸੀਂ ਸਾਡਾ ਕੀ ਮੁੱਲ ਪਾਇਆ ? ਕਰਾਮਾਤ ਸਾਰੀ ਸਾਡੇ ਰਾਗ ਦੀ ਹੈ, ਜੋ ਸਾਰੀ ਦੁਨੀਆਂ ਤੁਹਾਡੇ ਚਰਨਾਂ 'ਤੇ ਝੁਕਦੀ ਏ । ਮਿਹਨਤ ਸਾਡੀ ਤੇ ਫਲ ਤੁਸੀਂ ਖਾ ਰਹੇ ਹੋ । ਜੇ ਆਪ ਠੀਕ ਤਰ੍ਹਾਂ ਸੋਚੋ, ਤਾਂ ਇਹ ਸਭ ਵਡਿਆਈਆਂ ਸਾਡੇ ਸਦਕਾ ਹੀ ਹਨ । ਸਭ ਬਰਕਤਾਂ ਸਾਡੇ ਕੀਰਤਨ ਦੀਆਂ ਹਨ । ਪਰ ਮਹਾਰਾਜ! ਇਹ ਵੀ ਨਾ ਭੁੱਲਣਾ, ਕਿ ਜੇ ਅਸੀਂ ਤੁਹਾਨੂੰ ਗੁਰੂ ਬਣਾ ਸਕਦੇ ਹਾਂ, ਤਾਂ ਹੋਰ ਕਿਸੇ ਨੂੰ ਵੀ ਬਨਾਉਣ ਦੀ ਸ਼ਕਤੀ ਰਖਦੇ ਆਂ । ਬਥੇਰ ਸੋਢੀ ਹੈਗੇ ਨੇ, ਸਰਕਾਰ ਜੀਹਦੇ ਬੂਹੇ 'ਤੇ ਬਹਿ ਕੇ ਕੀਰਤਨ ਕਰਾਂਗੇ, ਓਸੇ ਨੂੰ ਗੁਰੂ ਬਣਾ ਦਿਆਂਗੇ ।"

ਗੁਰੂ ਮਹਾਰਾਜ ਨੇ ਗੁੱਸਾ ਨਹੀਂ ਕੀਤਾ, ਸਗੋਂ ਬੜੀ ਹਲੀਮੀ ਨਾਲ ਕਿਹਾ, "ਭਾਈ ਸਾਹਿਬ! ਅਸੀਂ ਤਾਂ ਗੁਰੂ ਨਹੀਂ । ਗੁਰੂ ਤਾਂ ਮਹਾਰਾਜ ਨਾਨਕ

ਦੇਵ ਜੀ ਸਨ । ਅਸੀਂ ਤਾਂ ਉਹਨਾਂ ਦੀ ਗੱਦੀ ਦੇ ਸੇਵਾਦਾਰ ਹਾਂ ।ਸਾਡੇ ਨਾਲ ਗੁੱਸਾ ਕੇਹਾ ? ਚੱਲੋ, ਚੱਲ ਕੇ ਗੁਰੂ ਦਰਬਾਰ ਦੀ ਸੋਭਾ ਵਧਾਓ ।"

ਅੱਗੋਂ ਡਾਢਾ ਸੜ ਕੇ ਬਲਵੰਡ ਨੇ ਉੱਤਰ ਦਿਤਾ, "ਨਾਨਕ ਦੇਵ ਨੂੰ ਵੀ ਗੁਰੂ ਬਨਾਉਣ ਵਾਲੇ ਅਸੀਂ ਹੀ ਸਾਂ । ਜੇ ਸਾਡਾ ਮਰਦਾਨਾ ਕੀਰਤਨ ਕਰਨ ਵਾਲਾ ਨਾ ਹੁੰਦਾ, ਤਾਂ ਗੁਰੂ ਨਾਨਕ ਨੂੰ ਕੋਈ ਪੁਛਦਾ ਵੀ ਨਾ।"

"ਉਹ ਹੋ! ਇਹ ਤਾਂ ਫਿੱਟ ਗਏ ਹਨ।" ਅਫ਼ਸੋਸ ਨਾਲ ਕਹਿੰਦੇ ਹੋਏ ਗੁਰੂ ਅਰਜਨ ਦੇਵ ਜੀ ਓਥੋਂ ਪਰਤ ਆਏ ।"ਸਾਨੂੰ ਇਹ ਹੋਰ ਵੀ ਚਾਰ ਗੱਲਾਂ ਕਹਿ ਲੈਂਦੇ, ਤਾਂ ਕੋਈ ਗਿਲ੍ਹਾ ਨਹੀਂ ਸੀ । ਪਰ ਇਹਨਾਂ ਤਾਂ ਗੁਰੂ ਨਾਨਕ ਦੇਵ ਜੀ ਦਾ ਨਿਰਾਦਰ ਕੀਤਾ ਹੈ ।ਗੁਰੂ ਦੀ ਨਿੰਦਿਆ ਸੁਣ ਕੇ ਸਿੱਖ ਕਿਵੇਂ ਸਹਾਰ ਸਕਦਾ ਹੈ ? ਉਹ ਦੀਨ ਦੁਨੀ ਦੇ ਵਾਲੀ, ਨਿਰੰਕਾਰ ਦੀ ਜੋਤ, ਜਗਤ ਗੁਰੂ ਸਨ ।ਉਹਨਾਂ ਦੀ ਸ਼ਾਨ ਵਿਚ ਅਜੇਹੇ ਅਵੱਗਿਆ ਭਰੇ ਵਾਕ ? ਫਿੱਟੇ ਹੋਏ ਹੰਕਾਰੀਆਂ ਨੇ ਅਸਲੀਅਤ ਨਹੀਂ ਸਮਝੀ । ਇਹ ਗੁਰੂ ਘਰੋਂ ਧੱਕੇ ਗਏ ਹਨ । ਕੋਈ ਗੁਰੂ ਕਾ ਸਿੱਖ ਇਹਨਾਂ ਦੇ ਮੱਥੇ ਨਾ ਲੱਗੇ।"

ਏਸੇ ਤਰ੍ਹਾਂ ਦੇ ਗਿਲ੍ਹੇ ਭਰੇ ਵਾਕ ਕਹਿੰਦੇ ਗੁਰੂ ਮਹਾਰਾਜ ਅਸਥਾਨ 'ਤੇ ਜਾ ਪੁਜੇ । ਰਬਾਬੀਆਂ ਨੂੰ ਨਾਲ ਨਾ ਵੇਖ ਕੇ ਸੰਗਤਾਂ ਨੇ ਹੈਰਾਨੀ ਨਾਲ ਪੁਛਿਆ, "ਸੱਚੇ ਪਾਤਸ਼ਾਹ! ਕੀ ਹੁਣ ਕੀਰਤਨ ਨਹੀਂ ਹੋਵੇਗਾ ?"

"ਸਤਿਗੁਰੂ ਸਵਾਰੀ ਸਾਧ ਸੰਗਤ! ਰੱਬੀ ਕੀਰਤਨ! ਕਿਵੇਂ ਰੁਕ ਸਕਦਾ ਏ ? ਕੀਰਤਨ ਵਿਚ ਤਾਂ ਸਿੱਖੀ ਦੇ ਪ੍ਰਾਣ ਹਨ। ਕੀਰਤਨ ਜ਼ਰੂਰ ਹੋਵੇਗਾ।" ਹਜ਼ੂਰ ਨੇ ਬੜੀ ਮਿੱਠੀ ਬੋਲੀ ਵਿਚ ਕਿਹਾ ।

"ਪਰ, ਮਹਾਰਾਜ ! ਕੀਰਤਨ ਕਰੇਗਾ ਕੌਣ ?" ਸੰਗਤਾਂ ਵਿਚੋਂ ਕੁਛ ਸਿੱਖਾਂ ਨੇ ਫਿਰ ਪੁਛਿਆ ।

"ਗੁਰੂ ਦੇ ਸਿੱਖ ਕੀਰਤਨ ਕਰਨਗੇ ।ਅੱਜ ਤੋਂ ਸੱਚੇ ਪਾਤਸ਼ਾਹ ਨੇ ਇਹ ਅਮੋਲਕ ਦਾਤ ਆਪਣੇ ਸਿੱਖਾਂ ਨੂੰ ਬਖਸ਼ ਦਿਤੀ ਹੈ ।ਫੜੋ ਸਾਜ਼, ਤੇ ਕੀਰਤਨ ਆਰੰਭ ਕਰੋ।" ਗੁਰਦੇਵ ਨੇ ਸਿੱਖਾਂ ਨੂੰ ਵਰ ਦੇਂਦਿਆਂ ਫ਼ੁਰਮਾਇਆ ।

ਹੁਕਮ ਮੰਨ ਕੇ ਸਿੱਖਾਂ ਨੇ ਸਾਜ਼ ਸੰਭਾਲ ਲਏ। ਆਸਾ ਦੀ ਵਾਰ ਦਾ ਕੀਰਤਨ ਆਰੰਭ ਹੋ ਗਿਆ। ਗੁਰੂ ਅਰਜਨ ਦੇਵ ਜੀ ਆਪ ਰਾਗ ਵਿੱਦਿਆ ਦੇ ਬੜੇ ਧਨੀ ਸਨ। ਹਜ਼ੂਰ ਆਪ ਨਾਲ ਬਹਿ ਕੇ ਕੀਰਤਨ ਕਰਨ ਲੱਗੇ ।ਅੱਜ ਹੁਨਰ ਦੇ ਨਾਲ ਆਤਮਕ ਸੱਤਿਆ ਵੀ ਮਿਲੀ ਹੋਈ ਸੀ । ਸੰਗਤਾਂ ਨੂੰ ਅਜੇਹਾ ਰਸ ਆਇਆ, ਜੋ ਬੋੱਲੀ ਵਿਚ ਪਰਗਟ ਨਹੀਂ ਕੀਤਾ ਜਾ ਸਕਦਾ ।

ਓਦੋਂ ਦੀ ਗੁਰੂ ਅਰਜਨ ਦੇਵ ਜੀ ਦੀ ਬਖ਼ਸ਼ਸ਼, ਅੱਜ ਸਿੱਖਾਂ ਵਿਚ ਕੋਈ ਨਾਮਵਰ ਰਾਗੀ ਹਨ, ਜਿੰਨ੍ਹਾਂ 'ਤੇ ਕੌਮ ਮਾਣ ਕਰ ਸਕਦੀ ਹੈ ।

ਦੂੱਜੇ ਪਾਸੇ ਗੁਰੂ ਜੀ ਦੇ ਵਾਪਸ ਮੁੜ ਜਾਣ ਪਿਛੋਂ ਰਬਾਬੀ ਘਰੇ ਹੀ ਸਾਜ਼ ਖੋਲ੍ਹ ਕੇ ਕੀਰਤਨ ਕਰਨ ਲੱਗ ਪਏ ।ਉਹਨਾਂ ਨੂੰ ਆਪਣੀ ਰਾਗ ਵਿੱਦਿਆ ਦਾ ਬੜਾ ਹੰਕਾਰ ਸੀ ।ਉਹਨਾਂ ਦਾ ਖ਼ਿਆਲ ਸੀ, ਕਿ ਉਹਨਾਂ ਦੀ ਵਾਜ ਸੁਣ ਕੇ ਸਾਰੀਆਂ ਸੰਗਤਾਂ ਓਥੇ ਹੀ ਆ ਹਾਜ਼ਰ ਹੋਣਗੀਆਂ ।ਪਰ ਉਹਨਾਂ ਦੇ ਸਭ ਭੁਲੇਖੇ ਦੂਰ ਹੋ ਗਏ, ਜਾਂ ਪਹਿਰ-ਸਵਾ ਪਹਿਰ ਸੰਘ ਪਾੜਨ 'ਤੇ ਇਕ ਵੀ ਸਿੱਖ ਨਾ ਆਇਆ ।ਉਹਨਾਂ ਨੂੰ ਏਸੇ ਤਰ੍ਹਾਂ ਘਰ ਕੀਰਤਨ ਕਰਦਿਆਂ ਅੱਠ-ਦਸ ਦਿਨ ਬੀਤ ਗਏ, ਪਰ ਭੁੱਲ ਕੇ ਵੀ ਕੋਈ ਸਿੱਖ ਉਸ ਪਾਸੇ ਨਾ ਗਿਆ ।ਗੁਰੂ ਜੀ ਦਾ ਹੁਕਮ ਸੀ, ਕਿ ਕੋਈ ਸਿੱਖ ਉਹਨਾਂ ਦੇ ਮੱਥੇ ਨਾ ਲੱਗੇ। ਫਿਰ ਸਿੱਖ ਇਸ ਹੁਕਮ ਦੀ ਉਲੰਘਣਾ ਕਿਵੇਂ ਕਰ ਸਕਦੇ ਸਨ ।

ਫਿਰ ਰਬਾਬੀ ਸਾਜ਼ ਚੁਕ ਕੇ ਸਿੱਖਾਂ ਦੇ ਘਰਾਂ ਵੱਲ ਕੀਰਤਨ ਸੁਨਾਉਣ ਵਾਸਤੇ ਤੁਰ ਪਏ ।ਪਰ ਜਿਸ ਬੂਹੇ ਉਤੇ ਜਾ ਕੇ ਉਹ ਵਾਜ ਮਾਰਦੇ, ਸਿੱਖ ਅੱਗੋਂ ਬੂਹਾ ਬੰਦ ਕਰ ਲੈਂਦੇ ।ਕੋਈ ਵੀ ਉਹਨਾਂ ਦਾ ਕੀਰਤਨ ਸੁਣਨ ਵਾਸਤੇ ਤਿਆਰ ਨਾ ਹੁੰਦਾ ।

ਏਥੇ ਹੀ ਬੱਸ ਨਹੀਂ। ਗੁਰੂ ਜੀ ਦੇ ਸਰਾਪ ਨਾਲ ਸੱਤੇ ਤੇ ਬਲਵੰਡ ਨੂੰ ਮਾਰੂ ਰੋਗ ਨੇ ਘੇਰ ਲਿਆ ।ਦੋਹਾਂ ਦੇ ਸਰੀਰ ਫਿਟ ਗਏ ।ਥਾਂ ਥਾਂ ਅੰਗਾਂ ਉਤੇ ਜ਼ਖ਼ਮ ਬਣ ਕੇ ਵਿਚੋਂ ਪਾਕ ਵਗਣ ਲੱਗ ਪਈ। ਇਸ ਹਾਲਤ ਵਿਚ ਕੋਈ ਵੀ ਉਹਨਾਂ ਨੂੰ ਨੇੜੇ ਨਾ ਛੁਹਣ ਦੇਵੇ ।ਹੁਣ ਉਹ ਲੱਗੇ ਆਪਣੀ ਕੀਤੀ 'ਤੇ ਪਛਤਾਉਣ ।

ਇਕ ਦਿਨ ਪਟਨੇ ਦੀ ਸੰਗਤ ਅੰਮ੍ਰਿਤਸਰ ਦਰਸ਼ਨਾਂ ਨੂੰ ਆਈ ।ਸੱਤੇ ਬਲਵੰਡ ਨੂੰ ਮਹਾਰਾਜ ਦੀ ਹਜ਼ੂਰੀ ਵਿਚ ਨਾ ਵੇਖ ਕੇ ਸੰਗਤ ਦੇ ਮੁਖੀ ਸਿੱਖਾਂ ਨੇ ਗੁਰਦੇਵ ਪਾਸੋਂ ਇਸ ਦਾ ਕਾਰਨ ਪੁਛਿਆ ।ਹਜ਼ੂਰ ਨੇ ਉੱਤਰ ਦਿਤਾ, "ਉਹ ਫਿੱਟੇ ਹੋਏ ਗੁਰੂ ਨਾਨਕ ਦੇ ਨਿੰਦਕ ਹਨ ।ਕੋਈ ਸਿੱਖ ਉਹਨਾਂ ਦੇ ਮੱਥੇ ਨਾ ਲੱਗੇ ।ਜਿਹੜਾ ਉਹਨਾਂ ਦੀ ਸਫ਼ਾਰਸ਼ ਕਰੇਗਾ, ਉਸ ਦਾ ਮੂੰਹ ਕਾਲਾ ਕਰ ਕੇ ਗਧੇ 'ਤੇ ਚੜ੍ਹਾ ਕੇ, ਪਿੱਛੇ ਢੋਲ ਮਾਰ ਕੇ, ਸਾਰੇ ਸ਼ਹਿਰ ਵਿਚ ਫੇਰਾਂਗੇ ।ਕੋਈ ਉਹਨਾਂ ਦਾ ਨਾਂ ਨਾ ਲਵੇ।"

ਸਭ ਸੰਗਤ ਸੁਣ ਕੇ ਚੁੱਪ ਹੋ ਗਈ। ਫਿਰ ਰਬਾਬੀਆਂ ਦਾ ਨਾਮ ਲੈਣ ਦੀ ਕਿਸੇ ਦੀ ਹਿੰਮਤ ਨਹੀਂ ਪਈ ।ਉਹਨਾਂ ਦੀ ਮਾੜੀ ਕਰਤੂਤ ਸੁਣ ਕੇ ਹਰ ਸਿੱਖ ਦੇ ਦਿਲ ਵਿਚ ਰੰਜ ਤੇ ਅਫ਼ਸੋਸ ਜ਼ਰੂਰ ਸੀ ।

ਆਖ਼ਰ ਰਬਾਬੀਆਂ ਦੀ ਹਾਲਤ ਦਿਨੋ ਦਿਨ ਵਿਗੜਦੀ ਗਈ ।ਘਰ ਦੇ ਬਾਕੀ ਜੀ ਵੀ ਉਹਨਾਂ ਤੋਂ ਦੂਰ ਦੂਰ ਖਿਸਕਣ ਲੱਗ ਪਏ ।ਨਾ ਕੋਈ ਮੂੰਹ ਲਾਵੇ, ਨਾ ਕਿਸੇ ਪਾਸਿਓਂ ਕੋਈ ਪੈਸਾ ਆਵੇ ।ਲੱਗੇ ਭੁੱਖੇ ਮਰਨ ।ਹੰਕਾਰ ਦਾ ਨਸ਼ਾ ਉਤਰਿਆ, ਤਾਂ ਸੱਤਾ ਤੇ ਬਲਵੰਡ ਕੀਤੀ ਉੱਤੇ ਝੁਰਨ ਲੱਗੇ।

## ਕਲੀ

ਜਿਸ ਨੇ ਹਉਮੇ ਦੇ ਵਿਚ ਆ ਕੇ ਛਡਿਆ ਗੁਰਾਂ ਨੂੰ
ਆਇਆ ਸਮਾਂ ਓਸ ਨੂੰ ਛਡ ਗਈ ਦੁਨੀਆਂ ਸਾਰੀ
ਬੈਠੇ ਸੱਤਾ ਤੇ ਬਲਵੰਡ ਘਰ ਵਿਚ ਝੂਰਦੇ
ਕੁਝ ਦਿਨ ਪਹਿਲਾਂ ਜਿਹੜੇ ਐਨੇ ਸੀ ਹੰਕਾਰੀ
ਫਿੱਟੀਆਂ ਦੇਹਾਂ, ਡਾਢੇ ਮਾਰੂ ਰੋਗਾਂ ਘੇਰਿਆ
ਭੁੱਲੇ ਪਰਮੇਸ਼ਰ 'ਤੇ ਪੈ ਗਈ ਬਿਪਤਾ ਭਾਰੀ
ਅਪਣੇ ਬਣੇ ਬਿਗਾਨੇ, ਕੋਈ ਨਾ ਪੁਛਦਾ ਹਾਲ ਆ
ਬੇ-ਮੁਖ ਗੁਰ ਤੋਂ ਹੋ ਗਏ, ਕੌਣ ਕਰੇ ਹੁਣ ਕਾਰੀ
ਘਰ ਵਿਚ ਬੈਠੇ ਸੋਚਣ, ਜੋ ਭੁੱਲਾਂ ਬਖ਼ਸ਼ਾਂ ਦਿਵੇ
ਦਿਸਦਾ ਇਕੋ ਇਕ ਉਹ 'ਲੱਧਾ' ਪਰ-ਉਪਕਾਰੀ
ਆਖ਼ਰ ਝੱਲ ਤਕਲੀਫ਼ਾਂ ਪਹੁੰਚੇ ਵਿਚ ਲਾਹੌਰ ਦੇ
ਭਾਈ ਲੱਧੇ ਦੇ ਦਰ ਜਾ ਕੇ ਅਰਜ਼ ਗੁਜ਼ਾਰੀ
ਤੇਰੇ ਬਾਝੋਂ ਕੋਈ ਨਾ ਦਿਸਦਾ ਸਿੱਖਾ ਗੁਰੂ ਕਿਆ
ਜਿਹੜਾ ਬਖ਼ਸ਼ੇ ਸਾਡੇ ਜੈਸੇ ਅਨ-ਅਧਿਕਾਰੀ
ਵਿਛੜੇ ਫੇਰ ਮਿਲਾਦੇ ਗੁਰ ਚਰਨਾਂ ਨਾਲ 'ਸੀਤਲਾ'
ਜੁਗ ਜੁਗ ਗਾਵੇਗੀ ਜੱਸ ਤੇਰਾ ਦੁਨੀਆਂ ਸਾਰੀ

ਸੱਤੇ ਤੇ ਬਲਵੰਡ ਨੇ ਅੰਮ੍ਰਿਤਸਰ ਵਿਚ ਇਕ ਇਕ ਸਿੱਖ ਦੇ ਬੂਹੇ 'ਤੇ

ਮੱਥਾ ਰਗੜਿਆ, ਕਿ ਕੋਈ ਉਹਨਾਂ ਦੀ ਭੁੱਲ ਬਖ਼ਸ਼ਾਂ ਦੇਵੇ । ਉਹਨਾਂ ਦੀ ਤਰਸ ਯੋਗ ਹਾਲਤ ਵੇਖ ਕੇ ਸਿੱਖਾਂ ਦੇ ਮਨ ਦਇਆ ਆਉਂਦੀ, ਪਰ ਮਹਾਰਾਜ ਦੇ ਹੁਕਮ ਤੋਂ ਡਰਦਾ ਕੋਈ ਹਾਮੀ ਨਾ ਭਰਦਾ । ਸਭ ਪਾਸਿਆਂ ਤੋਂ ਨਿਰਾਸ ਹੋ ਕੇ, ਰਬਾਬੀ ਲਾਹੌਰ ਭਾਈ ਲੱਧੇ ਦੇ ਬੂਹੇ 'ਤੇ ਪੁੱਜੇ । ਭਾਈ ਲੱਧਾ ਬੜਾ ਦਇਆਵਾਨ ਤੇ ਪਰ-ਉਪਕਾਰੀ ਮੰਨਿਆਂ ਜਾਂਦਾ ਸੀ । ਗੁਰੂ ਜੀ ਦੀ ਆਗਿਆ ਪਾਲਨ ਕਰਦੇ ਹੋਏ ਭਾਈ ਲੱਧੇ ਨੇ ਰਬਾਬੀਆਂ ਨੂੰ ਵੇਖ ਕੇ ਬੂਹਾ ਢੋ ਲਿਆ, ਤੇ ਤਖ਼ਤਿਆਂ ਦੇ ਉਹਲੇ ਬਹਿ ਕੇ ਉਹਨਾਂ ਦੀ ਬੇਨਤੀ ਸੁਣਨ ਲਗਾ । ਉਹਨਾਂ ਦੀ ਦਿਲ ਹਿਲਾਂ ਦੇਣ ਵਾਲੀ ਵਾਰਤਾ ਸੁਣ ਕੇ ਭਾਈ ਸਾਹਿਬ ਨੂੰ ਤਰਸ ਆ ਗਿਆ । ਉਹਨੇ ਅੰਦਰੋਂ ਹੀ ਉੱਤਰ ਦਿਤਾ, "ਘਰ ਜਾ ਕੇ ਧੀਰਜ ਧਾਰ ਕੇ ਬੈਠੋ । ਗੁਰੂ ਭਲੀ ਕਰੇਗਾ ।"

ਸਿੱਖ ਦੇ ਇਹ ਬਚਨ ਸੁਣ ਕੇ ਰਬਾਬੀਆਂ ਨੂੰ ਬੜਾ ਹੌਸਲਾ ਹੋ ਗਿਆ । ਉਹ ਘਰ ਪਰਤ ਕੇ ਲੱਗੇ ਚੰਗੇ ਸਮੇਂ ਦੀ ਉਡੀਕ ਕਰਨ ।

ਓਧਰ ਭਾਈ ਲੱਧਾ ਬੈਠਾ ਸੋਚਾਂ ਸੋਚ ਰਿਹਾ ਸੀ ।

## ਬੈਂਤ

ਸੁਣ ਕੇ ਬੇਨਤੀ ਦੁਖੀ ਰਬਾਬੀਆਂ ਦੀ
ਲੱਧਾ ਚਿੱਤ ਦੇ ਵਿਚ ਵਿਚਾਰਦਾ ਏ
ਓਧਰ ਸਖ਼ਤ ਹੈ ਹੁਕਮ ਮਹਾਰਾਜ ਜੀ ਦਾ
ਏਧਰ ਸਮਾਂ ਮਿਲਿਆ ਪਰਉਪਕਾਰ ਦਾ ਏ
ਸਦਾ ਦੁਖੀ ਗ਼ਰੀਬ 'ਤੇ ਦਇਆ ਕਰਨੀ
ਹੁਕਮ ਇਹ ਵੀ ਤਾਂ ਸੱਚੀ ਸਰਕਾਰ ਦਾ ਏ
ਪਰਉਪਕਾਰ ਕਮਾਉਂਦਿਆਂ ਲਾਜ ਕੇਹੀ
ਰੂਪ ਧਾਰਿਆ ਉਸ ਸਜ਼ਾਵਾਰ ਦਾ ਏ
ਕਾਲਾ ਮੂੰਹ ਕਰ, ਗਧੇ 'ਤੇ ਆਪ ਚੜ੍ਹਿਆ
ਪਿੱਛੇ ਢੋਲ ਵਾਲਾ ਡੱਗਾ ਮਾਰਦਾ ਏ
ਫਿਰੇ ਗਲੀ ਬਾਜ਼ਾਰਾਂ ਦੇ ਵਿਚ ਭੌਂਦਾ
ਜੁੜਿਆ ਦਲ ਪਿਛੇ ਨਰ ਨਾਰ ਦਾ ਏ

ਜਦੋਂ ਨੇੜੇ ਦਰਬਾਰ ਦੇ ਪਹੁੰਚਿਆ ਉਹ
ਓਪਰ ਗਿਆ ਧਿਆਨ ਦਾਤਾਰ ਦਾ ਏ
ਗੁਰਾਂ ਕਿਹਾ, "ਹੈ ਕੌਣ ? ਕੀ ਚਾਹੁੰਦਾ ਹੈ ?
ਪੁੱਛੋ, ਕਿਧੇ ਡੁੱਬੇ ਬੇੜੇ ਤਾਰਦਾ ਏ ?"

ਸਾਰੀ ਰਾਤ ਸੋਚ ਵਿਚਾਰ ਕਰਨ ਪਿਛੋਂ ਭਾਈ ਲੱਧਾ ਏਸੇ ਸਿੱਟੇ ਪੁੱਜਾ, 'ਰਬਾਬੀਆਂ ਦੀ ਸਹਾਇਤਾ ਕਰਨੀ ਚਾਹੀਦੀ ਹੈ । ਬਾਕੀ ਗੱਲ ਰਹੀ ਮਹਾਰਾਜ ਦੇ ਹੁਕਮ ਦੀ । ਹਜ਼ੂਰ ਨੇ ਏਹਾ ਫ਼ੁਰਮਾਇਆ ਹੈ ਨਾ, ਕਿ ਸਫ਼ਾਰਸ਼ ਕਰਨ ਵਾਲੇ ਨੂੰ ਸਜ਼ਾ ਦਿਆਂਗੇ । ਉਹਨਾਂ ਇਹ ਤਾਂ ਨਹੀਂ ਕਿਹਾ, ਕਿ ਰਬਾਬੀਆਂ ਨੂੰ ਨਹੀਂ ਬਖ਼ਸ਼ਾਂਗੇ । ਬੱਸ ਠੀਕ ਹੈ ਗੁਰਦੇਵ ਦਾ ਹੁਕਮ ਪੂਰਾ ਕਰ ਕੇ ਹੀ ਹਜ਼ੂਰੀ ਵਿਚ ਪੇਸ਼ ਹੋਵਾਂਗਾ ।'

ਅਗਲੇ ਦਿਨ ਤੜਕੇ ਹੀ ਭਾਈ ਲੱਧਾ ਲਾਹੌਰੋਂ ਤੁਰ ਪਿਆ । ਅੰਮ੍ਰਿਤਸਰ ਪਹੁੰਚ ਕੇ ਉਹਨੇ ਇਉਂ ਰਚਨਾ ਰਚੀ । ਆਪਣਾ ਮੂੰਹ ਕਾਲਾ ਕਰ ਕੇ ਉਹ ਗਧੇ 'ਤੇ ਚੜ੍ਹ ਬੈਠਾ ਤੇ ਮਗਰ ਢੋਲ ਵਾਲਾ ਲਾ ਲਿਆ । ਏਹਾ ਰੂਪ ਧਾਰ ਉਹ ਲੱਗਾ ਗਲੀ ਬਜ਼ਾਰਾਂ ਦੇ ਚੱਕਰ ਲਾਉਣ । ਇਹ ਅਨੋਖਾ ਸਾਂਗ ਵੇਖ ਕੇ ਮੁੰਡਿਆਂ ਕੁੜੀਆਂ ਦੀ ਚੋਖੀ ਢਾਣੀ ਮਗਰ ਲੱਗ ਤੁਰੀ । ਤਮਾਸ਼ਾ ਵੇਖੂ ਕਈ ਵਡੇਰੇ ਇਸਤਰੀ ਪੁਰਸ਼ ਵੀ ਨਾਲ ਰਲ ਗਏ । ਸਾਰੇ ਸ਼ਹਿਰ ਵਿਚ ਫਿਰ ਕੇ ਇਹ ਜਲੂਸ ਗੁਰੂ ਅਸਥਾਨ ਕੋਲ ਜਾ ਪੁੱਜਾ । ਹਜ਼ੂਰ ਨੇ ਵੇਖ ਕੇ ਹੁਕਮ ਕੀਤਾ, "ਬਲਾਓ, ਇਹ ਕੌਣ ਹੈ ਤੇ ਕੀ ਚਾਹੁੰਦਾ ਹੈ ?"

ਇਹ ਹੁਕਮ ਸੁਣ ਕੇ ਭਾਈ ਲੱਧਾ ਮਹਾਰਾਜ ਦੇ ਚਰਨਾਂ 'ਤੇ ਆ ਢੱਠਾ

## ਸਾਕਾ

ਚਰਨਾਂ ਉੱਤੇ ਆ ਡਿੱਗਾ, ਲੱਧਾ ਉਪਕਾਰੀ
ਗਲ ਵਿਚ ਪੱਲਾ ਪਾਇਕੇ, ਇਉਂ ਅਰਜ਼ ਗੁਜ਼ਾਰੀ
ਬੇਸ਼ਕ ਔਗਣਹਾਰ ਦੇ ਔਗੁਣ ਹਨ ਭਾਰੀ
ਐਪਰ ਬਖ਼ਸ਼ਸ਼ ਆਪ ਦੀ ਹੈ ਜੱਗ ਤੋਂ ਨਿਆਰੀ
ਸੱਤੇ ਤੇ ਬਲਵੰਡ ਨੂੰ ਲਓ ਬਖ਼ਸ਼ ਮੁਰਾਰੀ
ਗਾਉਣ ਵਿਚ ਦਰਬਾਰ ਆ ਫਿਰ ਸਿਫ਼ਤ ਤੁਹਾਰੀ

ਸਿੱਖ ਦੀ ਇਹ ਨਿਸ਼ਕਾਮ ਘਾਲਣਾ ਵੇਖ ਕੇ ਗੁਰਦੇਵ ਬਹੁਤ ਪਰਸੰਨ ਹੋਏ ।ਮਹਾਰਾਜ ਨੇ ਭਾਈ ਲੱਧੇ ਨੂੰ ਛਾਤੀ ਨਾਲ ਲਾ ਕੇ ਕਿਹਾ, "ਧੰਨ ਸਿੱਖਾ! ਧੰਨ ਤੇਰੀ ਕਮਾਈ ।"

## ਜੰਗਲਾ

ਦੀਨ ਦੁਨੀ ਦਾ ਮਾਲਕ ਸੱਚਾ ਮਿਹਰਾਂ ਦੇ ਘਰ ਆਇਆ
ਫੜ ਬਾਂਹੀਂ ਤੋਂ ਸਿੱਖ ਆਪਣੇ ਨੂੰ ਘੁੱਟ ਛਾਤੀ ਨਾਲ ਲਾਇਆ
'ਧੰਨ ਧੰਨ ਪਰਉਪਕਾਰੀ ਲੱਧਾ' ਮੁੱਖੋਂ ਇਉਂ ਫ਼ੁਰਮਾਇਆ
'ਬਖ਼ਸ਼ ਦਿਤਾ ਗੁਰੂ ਨਾਨਕ ਉਸ ਨੂੰ ਜਿਸ ਨੂੰ ਬਖ਼ਸ਼ਾਇਆ'

ਗੁਰਦੇਵ ਬੜੇ ਪਰਸੰਨ-ਚਿੱਤ ਬੋਲੇ, "ਭਾਈ ਲੱਧਾ! ਗੁਰੂ ਦੇ ਧੱਕੇ ਹੋਏ ਨੂੰ ਸਿੱਖ ਬਖ਼ਸ਼ਾ ਲੈਂਦੇ ਹਨ, ਪਰ ਸਿੱਖਾਂ ਦੇ ਧੱਕੇ ਹੋਏ ਨੂੰ ਕੋਈ ਨਹੀਂ ਬਖ਼ਸ਼ ਸਕਦਾ । ਤੇਰੀ ਘਾਲਣਾ ਪੂਰੀ ਹੋਈ । ਅਸਾਂ ਸੱਤੇ ਤੇ ਬਲਵੰਡ ਨੂੰ ਬਖ਼ਸ਼ ਦਿਤਾ । ਤੂੰ ਹੁਣ ਇਹ ਹੁਲੀਆ ਬਦਲ ਲੈ । ਇਸ਼ਨਾਨ ਕਰੋ । ਗੁਰੂ ਭਲੀ ਕਰੇਗਾ ।"

ਭਾਈ ਲੱਧੇ ਨੇ ਓਸੇ ਵੇਲੇ ਇਕ ਸਿੱਖ ਨੂੰ ਰਬਾਬੀਆਂ ਘਰ ਭਜਾਇਆ, ਤੇ ਨਾਲ ਹੁਕਮ ਕੀਤਾ, "ਜਾਓ ਕਹੋ, ਦਇਆ ਦੇ ਭੰਡਾਰ ਗੁਰੂ ਮਹਾਰਾਜ ਨੇ ਉਹਨਾਂ ਦੀਆਂ ਪਿਛਲੀਆਂ ਭੁੱਲਾਂ ਬਖ਼ਸ਼ ਦਿਤੀਆਂ ਹਨ । ਜਿਸ ਮੂੰਹ ਨਾਲ ਉਹਨਾਂ ਗੁਰੂ ਮਹਾਰਾਜ ਦੀ ਨਿੰਦਿਆ ਕੀਤੀ ਸੀ, ਓਸੇ ਨਾਲ ਹਜ਼ੂਰ ਦੀ ਉਸਤਤ ਕਰਨ, ਤਾਂ ਸਰੀਰ ਵੀ ਠੀਕ ਹੋ ਜਾਣਗੇ ।"

ਹੁਕਮ ਸੁਣਦਿਆਂ ਰਬਾਬੀ ਨੱਸੇ ਆਏ ।ਉਹ ਦੋਵੇਂ ਆ ਕੇ ਗੁਰੂ ਅਰਜਨ ਦੇਵ ਜੀ ਦੇ ਚਰਨਾਂ 'ਤੇ ਡਿੱਗ ਕੇ, ਰੱਜ ਕੇ ਰੋਏ।ਹਜ਼ੂਰ ਨੇ ਧੀਰਜ ਧਰਾਇਆ। ਫਿਰ ਰਬਾਬੀਆਂ ਨੇ 'ਵਾਰ' ਰਚ ਕੇ ਸੁਣਾਈ, ਜਿਸ ਵਿਚ ਪਹਿਲੀਆਂ ਪੰਜਾਂ ਪਾਤਸ਼ਾਹੀਆਂ ਦੀ ਉਸਤਤ ਹੈ ।ਗੁਰੂ ਮਹਾਰਾਜ ਨੇ ਉਹ ਵਾਰ 'ਆਦਿ ਗੁਰੂ ਗ੍ਰਥ ਸਾਹਿਬ' ਵਿਚ ਰਾਗ 'ਰਾਮ ਕਲੀ' ਅੰਦਰ ਦਰਜ ਕੀਤੀ ਹੈ । ਸਤਾ ਤੇ ਬਲਵੰਡ ਹਜ਼ੂਰ ਦੇ ਸਾਮ੍ਹਣੇ ਬੈਠੇ ਵਾਰ ਗਾਂ ਰਹੇ ਸਨ, ਤੇ ਸੰਗਤ ਕਹਿ ਰਹੀ ਸੀ, 'ਧੰਨ ਭਾਈ ਲੱਧਾ ਉਪਕਾਰੀ, ਜਿਸ ਨੇ ਇਹਨਾਂ ਦੇ ਡੁੱਬੇ ਬੇੜੇ ਤਾਰੇ।'

ਪ੍ਰਸੰਗ ਲਿਖਿਆ ੧੯-੬-੫੭ ਈ.

ੴ ਸਤਿਗੁਰ ਪ੍ਰਸਾਦਿ

# ਭਾਈ ਗੁਰਦਾਸ ਜੀ
ਦੇ
# ਸਿਦਕ ਦੀ ਪਰਖ

ਸਾਡੇ ਦੇਸ ਵਿਚ 'ਸੰਤ ਪ੍ਰਭਾਵ' ਤੇ 'ਰਾਜ ਪ੍ਰਭਾਵ' ਪਰੰਪਰਾ ਤੋਂ ਚਲੇ ਆਉਂਦੇ ਹਨ । ਹਰ ਆਦਮੀ ਦੇ ਦਿਲ 'ਤੇ ਆਤਮਕ-ਬਲ (ਸੰਤ ਬਲ) ਤੇ ਰਾਜ-ਬਲ ਦਾ ਥੋੜ੍ਹਾ ਬਹੁਤਾ ਅਸਰ ਹੈ । ਇਹ ਖ਼ਿਆਲ ਸਾਧਾਰਨ ਲੋਕਾਂ ਅੰਦਰ ਡੂੰਘਾ ਘਰ ਕਰ ਚੁਕਾ ਹੈ, ਕਿ ਰਾਜਾ ਤੇ ਸਾਧੂ ਦੋਵੇਂ ਪੂਜਣ ਯੋਗ ਹਨ । ਕਿਸੇ ਨਾ ਕਿਸੇ ਸ਼ਕਲ ਵਿਚ ਅਜੇ ਤਕ ਆਦਮੀ ਇਸ ਨੂੰ ਮੰਨਦਾ ਚਲਿਆ ਆ ਰਿਹਾ ਹੈ । ਜਿਸ ਵੇਲੇ ਦਾ ਜ਼ਿਕਰ ਅਸੀਂ ਕਰਨ ਲੱਗੇ ਹਾਂ, ਓਦੋਂ ਇਹ ਅਸਰ ਬਹੁਤ ਜ਼ੋਰਦਾਰ ਸੀ ।

ਪੰਜਵੇਂ ਗੁਰੂ ਤਕ ਕੇਵਲ ਸੰਤ ਪ੍ਰਭਾਵ (ਆਤਮਕ ਬਲ) ਤੋਂ ਕੰਮ ਲਿਆ ਗਿਆ । ਇਸ ਵੇਲੇ ਤਕ ਇਹ ਅਸਰ ਲੋਕਾਂ ਦੇ ਮਨਾਂ 'ਤੇ ਅਥਾਹ ਤੇ ਅਟੁੱਟ ਪੈ ਚੁੱਕਾ ਸੀ । ਗੁਰੂ ਦੇਵ ਜੀ ਦੀ ਸ਼ਹੀਦੀ ਨੇ ਇਹ ਅਸਰ ਏਨਾ ਗੂੜ੍ਹਾ ਕਰ ਦਿਤਾ, ਜਿਸ ਦੇ ਕਦੇ ਫਿੱਕਾ ਪੈਣ ਦੀ ਸੰਭਾਵਨਾ ਨਾ ਰਹੀ ।

ਪਰ ਉਸ ਵੇਲੇ ਤਕ ਦੂੱਜੇ ਪ੍ਰਭਾਵ ਦਾ ਮਾਲਕ ਅਜੇ ਇਕ ਹੋਰ ਘਰਾਣਾ ਹੈ ਸੀ : ਮੁਗ਼ਲ ਬਾਦਸ਼ਾਹ ! ਲੋਕ ਬੋਲੀ ਵਿਚ ਇਹ ਰਵਾਇਤ ਪ੍ਰਚਲਤ ਸੀ, ਕਿ ਬਾਬੇ ਕੇ (ਗੁਰੂ ਸਾਹਿਬ) ਤੇ ਬਾਬਰ ਕੇ (ਮੁਗ਼ਲ ਬਾਦਸ਼ਾਹ), ਦੋਵੇਂ ਸ਼ਕਤੀਵਾਨ ਤੇ ਮੰਨਣ ਯੋਗ ਹਨ । ਸਿੱਖਾਂ ਨੂੰ ਇਸ ਦੂਸਰੇ ਅਸਰ (ਰਾਜ ਪ੍ਰਭਾਵ) ਥੱਲਿਓਂ ਕਢਣਾ ਜ਼ਰੂਰੀ ਸੀ, ਜਿਸ ਤਰ੍ਹਾਂ ਉਹ ਪੂਰੀ ਤਰ੍ਹਾਂ ਸੁਤੰਤਰਤਾ ਨਾਲ ਸੋਚ ਸਕਣ । ਇਸ ਵਾਸਤੇ ਛੇਵੇਂ ਪਾਤਸ਼ਾਹ ਪੂਰੇ ਬਾਦਸ਼ਾਹੀ ਠਾਠ ਨਾਲ ਗੱਦੀ 'ਤੇ ਬੈਠੇ ।

ਬਾਦਸ਼ਾਹੀ ਸਿੰਘਾਸਣ ਨੂੰ 'ਤਖ਼ਤ' ਕਹਿੰਦੇ ਹਨ । ਗੁਰੂ ਹਰਿਗੋਬਿੰਦ ਸਾਹਿਬ ਨੇ 'ਹਰਿਮੰਦਰ' ਸਾਹਿਬ ਦੇ ਸਾਮ੍ਹਣੇ 'ਅਕਾਲ ਤਖ਼ਤ' ਦੀ ਰਚਨਾ ਕੀਤੀ । 'ਰਾਜ-ਬਲ' ਦੀ ਨਸ਼ਾਨੀ 'ਤਲਵਾਰ' ਮੰਨੀ ਗਈ ਹੈ । ਗੁਰੂ ਮਹਾਰਾਜ 'ਰਾਜ-ਪ੍ਰਭਾਵ' ਲੋਕਾਂ 'ਤੇ ਪਾਉਣਾ ਚਾਹੁੰਦੇ ਸਨ, ਪਰ ਪ੍ਰਾਪਤ ਹੋ ਚੁੱਕੇ 'ਆਤਮਕ ਪ੍ਰਭਾਵ' ਨੂੰ ਘਟਾਉਣਾ ਨਹੀਂ ਸਨ ਚਾਹੁੰਦੇ । ਸੋ ਹਜ਼ੂਰ ਨੇ ਦੋ ਤਲਵਾਰਾਂ ਧਾਰਨ ਕੀਤੀਆਂ : ਇਕ ਪੀਰੀ (ਆਤਮਕ ਪ੍ਰਭਾਵ) ਦੀ ਤੇ ਦੂੱਜੀ ਮੀਰੀ (ਰਾਜ ਪ੍ਰਭਾਵ) ਦੀ । ਏਸ ਤਰ੍ਹਾਂ ਸੰਤ-ਚਿੰਨ੍ਹ ਦੇ ਨਾਲ ਰਾਜ-ਚਿੰਨ੍ਹ ਵੀ ਸਿੱਖੀ ਵਿਚ ਆ ਗਿਆ । ਮੁਗ਼ਲ ਹੁਕਮਰਾਨ ਨੂੰ ਲੋਕ 'ਬਾਦਸ਼ਾਹ' ਕਹਿੰਦੇ ਸਨ । ਗੁਰੂ ਮਹਾਰਾਜ ਨੂੰ ਸਿੱਖ 'ਸੱਚਾ ਪਾਤਸ਼ਾਹ' ਆਖਣ ਲੱਗ ਪਏ । 'ਸੱਚਾ' ਵਿਸ਼ੇਸ਼ਣ ਦਾ ਅਰਥ ਹੈ, ਕਿ ਮੁਕਾਬਲੇ ਦਾ ਦੂੱਜਾ ਬਾਦਸ਼ਾਹ ਝੂਠਾ ਜਾਂ ਨੀਵਾਂ ਹੈ । ਮੁਗਲ ਬਾਦਸ਼ਾਹ ਤੇ ਦੇਸ ਦੇ ਹੋਰ ਰਾਜੇ ਮਹਾਰਾਜੇ ਸਿਰ 'ਤੇ ਕਲਗੀਆਂ ਲਾਇਆ ਕਰਦੇ ਸਨ । ਗੁਰੂ ਸਾਹਿਬ ਵੀ ਹੀਰਿਆਂ ਜੜੀ ਕਲ਼ਗੀ ਪਹਿਨਣ ਲੱਗੇ । ਸਿੱਖ ਉਹਨਾਂ ਨੂੰ ਕਲ਼ਗੀ ਵ੍ਹਾਲਾ ਕਹਿਣ ਲੱਗ ਪਏ । ਮੁਗਲ ਬਾਦਸ਼ਾਹਾਂ ਦਾ ਰਾਜਸੀ ਝੰਡਾ ਸੀ । ਛੇਵੇਂ ਗੁਰਦੇਵ ਨੇ ਅਕਾਲ ਤਖ਼ਤ ਦੇ ਸਾਮ੍ਹਣੇ ਦੋ ਝੰਡੇ (ਨਸ਼ਾਨ ਸਾਹਿਬ) ਖਲੇ ਕੀਤੇ : ਇਕ ਪੀਰੀ ਦਾ, ਇਕ ਮੀਰੀ ਦਾ । ਮੁਗਲਾਂ ਦੇ 'ਫ਼ੁਰਮਾਨ' ਚਲਦੇ ਸਨ । ਗੁਰਦੇਵ ਵੀ ਅਕਾਲ ਤਖ਼ਤ ਤੋਂ 'ਹੁਕਮਨਾਮੇ' ਲਿਖਣ ਲੱਗੇ । ਏਸ ਤਰ੍ਹਾਂ ਸੰਤ-ਪ੍ਰਭਾਵ ਦੇ ਨਾਲ ਰਾਜ-ਪ੍ਰਭਾਵ ਵੀ ਮਿਲ ਗਿਆ ਤੇ ਸਿੱਖੀ ਦਾ ਅਸਰ ਲੋਕਾਂ ਦੇ ਦਿਲਾਂ 'ਤੇ ਦੂਣਾ ਹੋ ਗਿਆ ।

ਹੁਣ ਇਨਸਾਨੀ ਤਖ਼ਤ ਦੀ ਥਾਂ 'ਅਕਾਲ ਤਖਤ', ਇਕ ਨਸ਼ਾਨ ਦੀ ਥਾਂ ਦੋ 'ਨਸ਼ਾਨ ਸਾਹਿਬ', ਤੇ ਬਾਦਸ਼ਾਹ ਦੀ ਥਾਂ 'ਸੱਚੇ ਪਾਤਸ਼ਾਹ' ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨ ਕੇ ਸੰਗਤਾਂ ਨੂੰ ਦੀਦਾਰ ਦੇਂਦੇ । ਇਸ ਸੁਰਗੀ ਸ਼ਾਨ ਵੱਲ ਵੇਖ ਕੇ ਹਰ ਇਨਸਾਨ ਦਾ ਮਨ ਮੋਹਿਆ ਜਾਂਦਾ । ਤੱਕੋ, ਮੇਰੇ ਦਾਤੇ ਦੇ ਦਰਬਾਰ ਦੀ ਸ਼ੋਭਾ ।

# ਮਿਰਜ਼ਾ

ਕਿਆ ਫੱਬਦਾ ਤਖ਼ਤ ਅਕਾਲ ਦਾ
ਜੀਹਦੀ ਸੁਰਗਾਂ ਵਰਗੀ ਸ਼ਾਨ
ਇਨਸਾਫ਼, ਨਿਡਰਤਾ, ਬੀਰਤਾ
ਜਿੱਥੇ ਆ ਆ ਸੀਸ ਝੁਕਾਨ
ਜਿੱਥੇ ਕਲਗ਼ੀ ਲਾ ਕੇ ਬੈਠਦੇ
ਮੇਰੇ ਛੇਵੇਂ ਸ਼ਾਹ ਸੁਲਤਾਨ
ਜਿੱਥੇ ਮੀਰੀ ਪੀਰੀ ਸ਼ਕਤੀਆਂ
ਦੋਹੀਂ ਢਾਕੀਂ ਸੋਭਾ ਪਾਣ
ਜਿੱਥੇ ਸੱਚ-ਖੰਡ ਦੇ ਦਰਬਾਰ ਜਿਉਂ
ਨਿੱਤ ਸਜਦੇ ਰਹਿਣ ਦੀਵਾਨ
ਭਾਈ ਭਗਤੂ, ਬਹਿਲੋ, ਸੂਰਮੇ
ਜੇਠੇ, ਬਿਧੀਏ ਜਹੇ ਬਲਵਾਨ
ਵਿਚ ਸੰਗਤ ਸੋਭਣ ਚੰਦ ਜਿਉਂ
ਗੁਰਦਾਸ ਜਿਹੇ ਵਿੱਦਵਾਨ
ਜਿਥੇ ਚਰਚਾ ਹੋਵੇ ਨਾਮ ਦੀ
ਅਤੇ ਸਿੱਖੀ 'ਤੇ ਵਿਖਿਆਨ

ਗੁਰੂ ਮਹਾਰਾਜ ਦਾ ਦਰਬਾਰ ਸੁਰਗਾਂ ਨੂੰ ਮਾਤ ਪਾ ਰਿਹਾ ਸੀ । ਛੇਵੇਂ ਪਾਤਸ਼ਾਹ ਨੇ ਸਿੱਖਾਂ ਨੂੰ ਸ਼ਾਂਤੀ ਦੇ ਨਾਲ ਸ਼ਕਤੀ ਵੀ ਬਖ਼ਸ਼ ਦਿੱਤੀ ਸੀ ।ਹੁਣ ਮਾਲਾ ਵਾਲਿਆਂ ਸੰਤਾਂ ਦੇ ਗਾਤਰੇ ਯੋਧਿਆਂ ਵਾਂਗ ਤਲਵਾਰਾਂ ਵੀ ਸੋਭਣ ਲੱਗ ਪਈਆਂ ਸਨ ।ਭਾਈ ਭਗਤੂ, ਬਹਿਲੋ, ਜੇਠਾ, ਬਿਧੀ ਚੰਦ ਆਦਿ ਮੁਖੀ ਸਿੱਖ ਜਰਨੈਲਾਂ ਵਾਂਗ ਸ਼ਸਤਰ ਸਜਾੱ ਕੇ ਦਰਬਾਰ ਵਿਚ ਬੈਠਦੇ ਸਨ ।ਸੰਤਾਂ ਨੂੰ ਸਿਪਾਹੀ ਬਣਾੱ ਕੇ ਗੁਰਦੇਵ ਨੇ ਸਿੱਖੀ ਨੂੰ ਨਵਾਂ ਉਤਸ਼ਾਹ ਭਰਿਆ ਜੀਵਨ ਬਖ਼ਸ਼ਿਆ ਸੀ ।

ਇਕ ਦਿਨ ਗੁਰੂ ਮਹਾਰਾਜ ਦੇ ਕੋਲ ਭਾਈ ਭਗਤੂ, ਬਹਿਲੋ, ਜੇਠਾ, ਬਿਧੀ ਚੰਦ, ਭਾਈ ਗੁਰਦਾਸ, ਆਦਿ ਕੁਛ ਚੋਣਵੇਂ ਸਿੱਖ ਬੈਠੇ ਸਨ । ਸਿੱਖੀ ਸਿਧਾਂਤ ਬਾਰੇ ਚਰਚਾ ਹੋ ਰਹੀ ਸੀ ।ਵਿਚੋਂ ਕਿਸੇ ਸਿੱਖ ਨੇ ਕਿਹਾ 'ਸਿੱਖੀ ਪਰਖ ਦੀ ਕਸੌਟੀ ਸਹਿਣੀ ਬੜੀ ਔਖੀ ਹੈ ।' ਇਕ ਹੋਰ ਨੇ ਕੋਲੋਂ ਹਾਮੀ ਭਰੀ, 'ਹਾਂ, ਸਿੱਖੀ ਸਿਦਕ ਨਿਭਾਉਣਾ ਬਹੁਤ ਕਠਨ ਹੈ ।' ਇਹ ਸੁਣ ਕੇ ਭਾਈ ਗੁਰਦਾਸ ਜੀ ਨੇ ਕੋਲੋਂ ਆਪਣੀ ਰਚਨਾ ਦੀ ਇਕ ਪਉੜੀ ਪੜ੍ਹੀ ।

"ਜੇ ਮਾਂ ਹੋਵੇ ਯਾਰਨੀ ਕਿਉਂ ਪੁੱਤ ਪਤਾਰੇ
ਗਾਈਂ ਮਾਣਕ ਨਿਗਲਿਆ ਪੇਟ ਪਾੜ ਨ ਮਾਰੇ
ਜੇ ਪਿਰ ਬਹੁ ਘਰ ਹੰਢਣਾ ਸਤ ਰਖੈ ਨਾਰੇ
ਅਮਰ ਚਲਾਵੇ ਚੰਮ ਦੇ ਚਾਕਰ ਵਿਚਾਰੇ
ਜੇ ਮਦ ਪੀਤਾ ਬਾਹਮਣੀ ਲੋਇ ਲੁਝਣ ਸਾਰੇ
ਜੇ ਗੁਰ ਸਾਂਗ ਵਰਤਦਾ ਸਿੱਖ ਸਿਦਕ ਨ ਹਾਰੇ"

(ਭਾਈ ਗੁਰਦਾਸ, ਵਾਰ ੩੫, ਪਉੜੀ ੨੦)

ਗੁਰੂ ਮਹਾਰਾਜ ਕੋਲ ਬੈਠੇ ਸੁਣ ਰਹੇ ਸਨ । ਜਿਸ ਮੌਕੇ ਤੇ ਢੰਗ ਨਾਲ ਭਾਈ ਗੁਰਦਾਸ ਜੀ ਨੇ ਇਹ ਪਉੜੀ ਉਚਾਰੀ; ਹਜ਼ੂਰ ਦਾ ਧਿਆਨ ਵਧੇਰੇ ਉਸ ਪਾਸੇ ਖਿਚਿਆ ਗਿਆ । ਗੁਰਦੇਵ ਸੋਚਣ ਲੱਗੇ, 'ਭਾਈ ਗੁਰਦਾਸ ਜੀ ਬੜੇ ਵਿੱਦਵਾਨ ਗੁਰੂ-ਘਰ ਦੇ ਭਰੋਸੇ ਯੋਗ ਸਿੱਖ ਹਨ । ਇਹਨਾਂ ਨੂੰ ਆਪਣੀ ਸਿੱਖੀ ਉਤੇ ਬਹੁਤ ਮਾਣ ਹੈ । ਪਰ ਇਸ ਵੇਲੇ ਇਹ ਮਾਣ, ਹੰਕਾਰ ਦਾ ਰੂਪ ਧਾਰ ਬੈਠਾ ਹੈ । ਆਦਮੀ ਅੰਦਰ ਹਉਮੈ ਆ ਜਾਏ, ਤਾਂ ਉਹ ਬੜੀ ਨਾਸਕਾਰੀ ਹੁੰਦੀ ਹੈ । ਹਉਮੈਂ ਕਾਰਨ ਸਿਦਕ, ਪ੍ਰਭਤਾ ਤੇ ਗੁਣ ਘਟ ਜਾਂਦੇ ਹਨ । ਭਾਵੇਂ ਕੋਈ ਕਿੱਡਾ ਵੀ ਤਾਰੂ ਹੋਵੇ, ਹਉਮੈ ਦੇ ਭੰਵਰ ਵਿਚ ਪਿਆ, ਕਿਸੇ ਵੇਲੇ ਰਸਾਤਲ ਪਹੁੰਚ ਜਾਂਦਾ ਹੈ । ਭਾਈ ਸਾਹਿਬ ਨੂੰ ਇਸ ਬੀਮਾਰੀ ਤੋਂ ਬਚਾਣਾ ਚਾਹੀਦਾ ਹੈ ਅਜੇ ਇਹ ਰੋਗ ਆਰੰਭਕ ਹਾਲਤ ਵਿਚ ਹੈ, ਪਰ ਕਿਸੇ ਦਿਨ ਇਹ ਮਾਰੂ ਤੇ ਅਸਾਧ ਵੀ ਹੋ ਸਕਦਾ ਹੈ । ਇਸ ਦਾ ਇਲਾਜ ਸਾਨੂੰ ਛੇਤੀ ਕਰਨਾ ਚਾਹੀਦਾ ਹੈ ।'

ਮਹਾਰਾਜ ਨੇ ਇਹ ਵਿਚਾਰ ਦਿਲ ਵਿਚ ਹੀ ਰੱਖੇ । ਸਮਾਂ ਬੀਤਦਾ ਗਿਆ । ਇਕ ਦਿਨ ਹਜ਼ੂਰ ਨੇ ਭਾਈ ਗੁਰਦਾਸ ਨੂੰ ਕੋਲ ਬੁਲਾ ਕੇ ਇਉਂ ਫ਼ੁਰਮਾਇਆ ।

## ਬੈਂਤ

ਇਕ ਦਿਨ ਸਤਿਗੁਰਾਂ ਕਿਹਾ ਗੁਰਦਾਸ ਤਾਈਂ
ਕਾਬਲ ਤੱਕ 'ਕੇਰਾਂ ਆਪ ਜਾਈਏ ਜੀ
ਕੰਮ ਹੈ ਔਖਾ, ਐਪਰ ਆਪ ਬਾਝੋਂ
ਦਸੋ, ਹੋਰ ਕੀਹਦੇ ਜ਼ੁੰਮੇ ਲਾਈਏ ਜੀ
ਕਿਹੜਾ ਹੋਰ ਵਿਸ਼ਵਾਸੀ ਹੈ ਤੁਸਾਂ ਵਰਗਾ
ਏਨੀ ਰਕਮ ਜੀਹਦੇ ਪੱਲੇ ਪਾਈਏ ਜੀ

ਸੇਵਾ ਸਮਝ ਕੇ ਆਪ ਇਹ ਗੁਰੂ ਘਰ ਦੀ
ਸੱਚੇ ਸਿਦਕ ਦੇ ਨਾਲ ਨਿਭਾਈਏਂ ਏ ਜੀ
ਘੋੜੇ ਦੋ ਖ਼ਰੀਦਣੇ ਬਹੁਤ ਸੁੰਦਰ
ਜਿੰਨਾ ਸਮਝ ਆਵੇ, ਮੁੱਲ ਲਾਈਏ ਜੀ
ਪਹਿਲਾਂ ਭੇਜ ਦੇਣੇ ਘੋੜੇ ਕੋਲ ਸਾਡੇ
ਆਪ ਪਰਖੀਏ ਹੋਰਾਂ ਵਿਖਾਈਏ ਜੀ
ਜੇਕਰ ਆਏ ਪਸੰਦ, ਤਾਂ ਲਿਖ ਦਿਆਂਗੇ
ਰਕਮ ਤਾਰ ਛੇਤੀ ਵਾਪਸ ਆਈਏ ਜੀ
ਜਿੰਨਾਂ ਤੁਸਾਂ 'ਤੇ ਮਾਣ ਹੈ ਗੁਰੂ ਘਰ ਨੂੰ
ਦੂਣਾ ਏਸ ਨੂੰ ਹੋਰ ਵਧਾਈਏ ਜੀ

ਗੁਰਦੇਵ ਨੇ ਆਦਰ ਨਾਲ ਕਿਹਾ, "ਭਾਈ ਸਾਹਿਬ ਜੀ! ਆਪ ਗੁਰੂ ਘਰ ਦੇ ਬਹੁਤ ਭਰੋਸੇ ਯੋਗ ਸਿੱਖ ਹੋ। ਸਿੱਖ ਸੰਗਤਾਂ ਵਿਚ ਆਪ ਜੀ ਨੂੰ ਸਭ ਤੋਂ ਵਧੇਰੇ ਆਦਰ ਮਾਣ ਪ੍ਰਾਪਤ ਹੈ। ਆਪ ਭਾਵੇਂ ਬਿਰਧ ਹੋ ਗਏ ਹੋ। ਤੁਹਾਨੂੰ ਕਿਸੇ ਕਿਸਮ ਦਾ ਕਸ਼ਟ ਦੇਣ ਦੀ ਸਾਡੀ ਇਛਿਆ ਨਹੀਂ ਸੀ। ਪਰ ਫਿਰ ਵੀ ਕੁਛ ਕਾਰਜ ਅਜੇਹੇ ਹੁੰਦੇ ਹਨ, ਜੋ ਹਰ ਇਕ ਨੂੰ ਨਹੀਂ ਸੌਂਪੇ ਜਾ ਸਕਦੇ। ਅਸੀਂ ਕਾਬਲ ਵਿਚੋਂ ਦੋ ਵਧੀਆ ਘੋੜੇ ਮੰਗਵਾਉਣੇ ਚਾਹੁੰਦੇ ਹਾਂ। ਪੰਜ ਖੱਚਰਾਂ ਧਨ ਦੀਆਂ ਲੱਦ ਏਥੋਂ ਭੇਜਾਂਗੇ। ਤੁਹਾਡੇ ਬਿਨਾਂ ਹੋਰ ਕੋਈ ਦੂਸਰਾ ਨਜ਼ਰ ਨਹੀਂ ਆਉਂਦਾ, ਜਿਸ ਨੂੰ ਏਡੀ ਵੱਡੀ ਜ਼ੁੰਮੇਵਾਰੀ ਸੌਂਪ ਕੇ ਤੋਰੀਏ। ਆਖ਼ਰ ਲੱਖਾਂ ਰੁਪੈ ਦੀ ਰਕਮ ਕਿਸੇ ਪਰਖੇ ਹੋਏ ਇਤਬਾਰੀ ਦੇ ਹੀ ਹਵਾਲੇ ਕੀਤੀ ਜਾ ਸਕਦੀ ਹੈ। ਲੰਮਾ ਪੈਂਡਾ, ਸਫ਼ਰ ਦੀਆਂ ਅਨੇਕਾਂ ਔਖਿਆਈਆਂ ਸਾਮ੍ਹਣੇ ਹਨ। ਪਰ ਸਾਨੂੰ ਭਰੋਸਾ ਹੈ, ਕਿ ਆਪ ਗੁਰੂ-ਘਰ ਦੀ ਨਿਸ਼ਕਾਮ ਸੇਵਾ ਸਮਝ ਕੇ ਇਹ ਕਾਰਜ ਕਰੋਗੇ।"

ਭਾਈ ਗੁਰਦਾਸ ਜੀ ਨੇ ਸ਼ਰਧਾ ਨਾਲ ਸਿਰ ਝੁਕਾ ਕੇ ਕਿਹਾ, "ਮਹਾਰਾਜ! ਸੇਵਕ ਦੇ ਧੰਨ ਭਾਗ, ਜੋ ਹਜ਼ੂਰ ਨੇ ਦਾਸ ਨੂੰ ਇਸ ਯੋਗ ਸਮਝ ਕੇ, ਇਹ ਸੇਵਾ ਬਖ਼ਸ਼ੀ ਹੈ। ਸੱਚੇ ਪਾਤਸ਼ਾਹ ਦੀ ਆਗਿਆ ਪਾਲਣ ਵਿਚ ਮੈਂ ਆਪਣਾ ਜਨਮ ਸਫਲਾ ਸਮਝਾਂਗਾ। ਜਦ ਹੁਕਮ ਹੋਵੇ, ਸੇਵਕ ਰਵਾਨਾ ਹੋ ਜਾਏ।"

ਮਹਾਰਾਜ ਨੇ ਓਸੇ ਗੰਭੀਰਤਾ ਨਾਲ ਫਿਰ ਕਿਹਾ, "ਸਭ ਕੁਛ ਤਿਆਰ ਹੈ। ਧੰਨ ਦੇ ਭਾਰ ਬੱਧੇ ਪਏ ਹਨ। ਨਾਲ ਜਾਣ ਵਾਲੇ ਸੇਵਾਦਾਰ ਵੀ ਤਿਆਰ ਹਨ। ਸਾਡੀ ਇਛਿਆ ਹੈ, ਆਪ ਭਲਕੇ ਹੀ ਰਵਾਨਾ ਹੋ ਜਾਓ। ਹਾਂ, ਇਕ

ਹੋਰ ਆੱਗਿਆ ਹੈ । ਘੋੜੇ ਕਾਬਲ ਵਿਚੋਂ ਵਧੀਆ ਭਾਲਣੇ । ਮਾਇਆ ਦੀ ਪਰਵਾਹ ਨਹੀਂ ਕਰਨੀ । ਸੌਦਾਗਰ ਨਾਲ ਮੁੱਲ ਦਾ ਫ਼ੈਸਲਾ ਕਰ ਕੇ ਘੋੜੇ ਸਾਡੇ ਕੋਲ ਭੇਜ ਦੇਣੇ । ਸਾਡੇ ਪਸੰਦ ਆ ਗਏ, ਤਾਂ ਅਸੀਂ ਲਿਖ ਭੇਜਾਂਗੇ । ਫਿਰ ਰਕਮ ਤਾਰਨੀ। ਜੇ ਪਸੰਦ ਨਾ ਆਏ, ਤਾਂ ਅਸੀਂ ਘੋੜੇ ਵਾਪਸ ਭੇਜ ਦਿਆਂਗੇ । ਇਹ ਹੁਕਮ ਚੇਤੇ ਰਖਣਾ ਹੈ ।"

"ਸੱਤ ਬਚਨ, ਮਹਾਰਾਜ! ਜੋ ਆੱਗਿਆ।" ਭਾਈ ਗੁਰਦਾਸ ਜੀ ਨੇ ਇਕ ਵਾਰ ਫਿਰ ਸਿਰ ਝੁਕਾਇਆ ।

ਅਗਲੇ ਦਿਨ ਬਹੁਤ ਸਾਰੇ ਸੇਵਾਦਾਰਾਂ ਨਾਲ, ਪੰਜ ਖੱਚਰਾਂ ਮੋਹਰਾਂ ਦੀਆਂ ਲੈ ਕੇ ਭਾਈ ਗੁਰਦਾਸ ਜੀ ਕਾਬਲ ਨੂੰ ਤੁਰ ਪਏ । ਉਹ ਦਿਲ ਵਿਚ ਇਉਂ ਸੋਚਦੇ ਜਾਂਦੇ ।

## ਕਲੀ

ਤੁਰਿਆ ਜਾਂਦਾ ਭਾਈ ਦਿਲ ਵਿਚ ਸੋਚਾਂ ਸੋਚਦਾ
ਹੋਣਾ ਹੋਰ ਨਹੀਂ ਸਿੱਖ ਮੇਰੇ ਜਿਹਾ ਇਤਬਾਰੀ
ਚੁਣਿਆਂ ਸਭਨਾਂ ਵਿਚੋਂ ਮੈਨੂੰ ਹੀ ਮਹਾਰਾਜ ਨੇ
ਨਹੀਂ ਤਾਂ ਹੋਰ ਵੀ ਹੈਸੀ ਬੈਠੀ ਸੰਗਤ ਸਾਰੀ
ਸਾਰੇ ਸਿਦਕੀ ਵੀ ਤਾਂ ਇਕੋ ਜਿਹੇ ਨਹੀਂ ਹੋਵੰਦੇ
ਜਾਂਦੀ ਹਰ ਇਕ ਨੂੰ ਨਹੀਂ ਸੌਂਪੀ ਜ਼ੁੰਮੇਦਾਰੀ
ਖੱਚਰਾਂ ਪੰਜ ਮੋਹਰਾਂ ਦੀਆਂ ਭਰੀਆਂ ਮੈਨੂੰ ਸੌਂਪੀਆਂ
ਦੇਂਦਾ ਕੌਣ ਕਿਸੇ ਨੂੰ ਰਕਮ ਏਤਨੀ ਭਾਰੀ
ਅੰਤਰਜਾਮੀ ਸਤਿਗੁਰ ਸਭ ਦੇ ਦਿਲ ਦੀ ਜਾਣਦੇ
ਕਿਹੜਾ ਸਿੱਖ ਭਰੋਸੇ ਕਿਤਨੇ ਦਾ ਅਧਿਕਾਰੀ
ਸਿੱਖ ਵੀ ਏਨਾ ਪੱਕਾ ਸਿਦਕੀ ਹੋਣਾ ਚਾਹੀਦਾ
ਆਪਣੇ ਧਰਮ 'ਚ ਪੱਕੀ ਪਤੀ-ਬਰਤ ਜਿਉਂ ਨਾਰੀ
ਸਿਦਕ ਅਸਾਡੇ ਦੀ ਵੀ ਚਰਚਾ ਇਕ ਦਿਨ ਹੋਇਗੀ
ਜਿੱਥੇ ਬੈਠਣਗੇ ਮਿਲ ਦੋ ਇਤਿਹਾਸ ਲਿਖਾਰੀ
'ਸੀਤਲ' ਦਾਨੇ ਵੀ ਭੁੱਲ ਜਾਂਦੇ ਏਥੇ ਪਹੁੰਚ ਕੇ
ਮਿੱਠੇ ਨਸ਼ੇ ਵਾਂਗ ਹੈ ਹਉਮੈ ਦੀ ਬੀਮਾਰੀ

ਜਿਉਂ ਜਿਉਂ ਸੋਚਾਂ ਅੰਦਰ ਚੱਕਰ ਲਾਉਂਦੀਆਂ, ਹੰਕਾਰ ਦਾ ਨਸ਼ਾ ਵਧੇਰੇ ਹੁੰਦਾ ਜਾਂਦਾ । ਭਾਈ ਗੁਰਦਾਸ ਵਰਗਾ ਵਿੱਦਵਾਨ ਤੇ ਸਿਦਕਵਾਨ ਸਿੱਖ ਵੀ ਸ਼ੈਤਾਨ ਦੇ ਢਹੇ ਚੜ੍ਹ ਗਿਆ । ਹਿੰਦੂ ਧਰਮ ਇਸ ਔਗੁਣ ਨੂੰ 'ਮਾਇਆ' ਕਹਿੰਦਾ ਹੈ । ਇਸਲਾਮ ਨੇ ਇਸ ਦਾ ਨਾਮ 'ਸ਼ੈਤਾਨ' ਰਖਿਆ ਹੈ । ਸਿੱਖੀ ਇਸ ਨੂੰ 'ਹਉਮੈ' ਦਸਦੀ ਹੈ । ਹੈ ਤਾਂ ਇਕੋ ਚੀਜ । ਭਾਈ ਸਾਹਿਬ ਵੀ ਇਸ ਹਉਮੈ ਦੇ ਕਾਬੂ ਆ ਗਏ ।

ਮਜਲਾਂ ਮਾਰਦੇ, ਭਾਈ ਸਾਹਿਬ ਸਣੇ ਜਥੇ ਦੇਂ ਕਾਬਲ ਜਾ ਪਹੁੰਚੇ । ਸ਼ਹਿਰ ਤੋਂ ਬਾਹਰ ਇਕ ਖੁੱਲ੍ਹੇ ਮੈਦਾਨ ਵਿਚ ਡੇਰਾ ਲਾ ਦਿਤਾ ।

## ਕਬਿੱਤ

ਭਾਈ ਗੁਰਦਾਸ ਜੀ ਨੇ ਪੂਰੇ ਸ਼ਾਹੀ ਠਾਠ ਵਿਚ
ਕਾਬਲ ਦੇ ਬਾਹਰ ਡੇਰਾ ਇਕ ਪਾਸੇ ਲਾਇਆ ਜੀ
ਉੱਘੇ ਉੱਘੇ ਸੱਦ ਕੇ ਸੌਦਾਗਰ ਇਲਾਕੇ ਵਿਚੋਂ
'ਸੱਚੇ ਪਾਤਸ਼ਾਹ' ਦਾ ਇਉਂ ਹੁਕਮ ਸੁਣਾਇਆ ਜੀ
ਚਾਹੀਦੇ ਨੇ ਘੋੜੇ ਦੋ ਅਨੋਖੇ ਸੰਸਾਰ ਵਿਚੋਂ
ਜਿੰਨ੍ਹਾਂ ਦੀ ਮਸਾਲ ਨਾ ਨਜ਼ਰ ਹੋਰ ਆਇਆ ਜੀ
ਆਏ ਜੇ ਪਸੰਦ ਸੱਚੇ ਪਾਤਸ਼ਾਹ ਦੇ 'ਸੀਤਲ' ਜੀ
ਮੰਗੋਗੇ ਜੋ ਮੂੰਹੋਂ ਮਿਲ ਜਾਊ ਸੋਈ ਮਾਇਆ ਜੀ

ਅੱਜ ਤਾਂ ਕਾਰਾਂ ਤੇ ਹਵਾਈ ਜਹਾਜ਼ ਬਣ ਗਏ ਹਨ, ਪਰ ਓਦੋਂ ਅਸਵਾਰੀ ਦਾ ਸਭ ਤੋਂ ਵਧੀਆ ਵਸੀਲਾ ਘੋੜਾ ਹੀ ਸੀ । ਏਹਾ ਕਾਰਨ ਸੀ, ਕਿ ਉਸ ਜ਼ਮਾਨੇ ਵਿਚ ਦੁਰਲਭ ਤੇ ਬੇ-ਮਿਸਾਲ ਘੋੜੇ ਦਾ ਮੁੱਲ ਬਹੁਤ ਚੜ੍ਹ ਜਾਂਦਾ ਸੀ । ਓਦੋਂ ਵਧੀਆ ਘੋੜਾ ਸ਼ਾਨ ਦਾ ਪ੍ਰਗਟਾਵਾ ਤੇ ਜਾਨ ਦਾ ਰਖਵਾਲਾ ਮੰਨਿਆ ਜਾਂਦਾ ਸੀ । ਘੋੜਿਆਂ ਦਾ ਬਪਾਰ ਉਸ ਸਮੇਂ ਲਾਭਦਾਇਕ ਤੇ ਆਦਰ ਵਾਲਾ ਸਮਝਿਆ ਜਾਂਦਾ ਸੀ । ਗੁਰੂ ਅਰਜਨ ਦੇਵ ਜੀ ਬੜੇ ਖੁੱਲ੍ਹੇ ਪੈਮਾਨੇ 'ਤੇ ਘੋੜਿਆਂ ਦਾ ਬਪਾਰ ਕਰਦੇ ਕਰਾਉਂਦੇ ਸਨ । ਨਫ਼ੇ ਦੀ ਰਕਮ ਸਾਂਝੀ ਸਿੱਖੀ-ਗੋਲਕ ਵਿਚ ਪਾਈ ਜਾਂਦੀ ਸੀ ।

ਪੱਛਮ ਵਾਲੇ ਪਾਸੇ ਕਾਬਲ ਘੋੜਿਆਂ ਦੀ ਬਹੁਤ ਵੱਡੀ ਮੰਡੀ ਸੀ ।

ਭਾਰਤ ਦੇ ਬਪਾਰੀਆਂ ਵਿਚੋਂ ਓਥੇ ਸਿੱਖ ਚੰਗੇ ਪ੍ਰਸਿੱਧ ਸਨ ।ਭਾਈ ਗੁਰਦਾਸ ਜੀ ਦਾ ਡੇਰਾ ਵੇਖ ਕੇ ਸਾਰੇ ਕਾਬਲ ਵਿਚ ਖ਼ਬਰ ਫ਼ੈਲ ਗਈ, ਕਿ ਗੁਰੂ ਸਾਹਿਬ ਦੇ ਸਿੱਖ ਬਪਾਰੀ ਆਏ ਹਨ ।ਸਾਰੇ ਸ਼ਹਿਰ ਦੇ ਬਪਾਰੀ ਆ ਕੱਠੇ ਹੋਏ ।ਭਾਈ ਗੁਰਦਾਸ ਜੀ ਸਭ ਨੂੰ ਆਦਰ ਸਤਕਾਰ ਨਾਲ ਮਿਲੇ ।ਸਭ ਦੀ ਜਲ ਪਾਣੀ ਦੀ ਸੇਵਾ ਕੀਤੀ ਗਈ ।ਰਾਜ਼ੀ ਖ਼ੁਸ਼ੀ ਦੀਆਂ ਗੱਲਾਂ ਬਾਤਾਂ ਤੋਂ ਵਿਹਲੇ ਹੋ ਕੇ, ਭਾਈ ਸਾਹਿਬ ਨੇ ਗੁਰੂ ਸਾਹਿਬ ਦਾ ਹੁਕਮ ਸੁਣਾਇਆ ।ਸਭ ਬਪਾਰੀਆਂ ਨੇ ਦੁਨੀਆਂ ਭਰ ਵਿਚੋਂ ਬੇ-ਮਿਸਾਲ ਜੋੜੀ ਭਾਲ ਕੇ ਦੇਣ ਦਾ ਇਕਰਾਰ ਕੀਤਾ ।ਦੂਰ ਦੁਰਾਡੇ ਇਲਾਕੇ ਦੇ ਵੀ ਕੁਛ ਪ੍ਰਸਿਧ ਬਪਾਰੀਆਂ ਨੂੰ ਖ਼ਬਰਾਂ ਭੇਜੀਆਂ ਗਈਆਂ ।

ਦਿਨਾਂ ਵਿਚ ਹੀ ਬਪਾਰੀਆਂ ਨੇ ਕਈ ਘੋੜੇ ਸਾਹਿਬ ਦੇ ਪੇਸ਼ ਕੀਤੇ । ਸਿੱਖਾਂ ਨੇ ਉਹਨਾਂ ਵਿਚੋਂ ਵਧੀਆ ਦੋ ਪਸੰਦ ਕੀਤੇ ।ਦੋਹਾਂ ਘੋੜਿਆਂ ਦਾ ਪੰਜਾਹ ਹਜ਼ਾਰ ਮੁੱਲ ਚੁਕਿਆ ।ਭਾਈ ਸਾਹਿਬ ਨੇ ਸ਼ਰਤ ਕੀਤੀ, "ਘੋੜੇ ਅੰਮ੍ਰਿਤਸਰ ਭੇਜੇ ਜਾਣਗੇ ।ਸੱਚੇ ਪਾਤਸ਼ਾਹ ਦੇ ਪਸੰਦ ਆ ਗਏ, ਤਾਂ ਹਜ਼ੂਰ ਦੀ ਮਨਜ਼ੂਰੀ ਆਉਣ 'ਤੇ ਰਕਮ ਤਾਰੀ ਜਾਏਗੀ ।ਨਹੀਂ ਤਾਂ ਘੋੜੇ ਵਾਪਸ ਕਰ ਦਿਤੇ ਜਾਣਗੇ"। ਅੱਗੇ ਗੁਰੂ ਸਾਹਿਬ ਦੇ ਨਾਮ ਉਤੇ ਸਿੱਖ ਬਪਾਰੀ ਕਾਬਲ ਵਿਚ ਲੱਖਾਂ ਰੁਪੈ ਦਾ ਘੋੜਿਆਂ ਦਾ ਬਪਾਰ ਕਰਦੇ ਸਨ ।ਤੇ ਸਿੱਖ ਵਿਹਾਰ ਦਾ ਖਰਾ ਤੇ ਬਚਨ ਦਾ ਪੂਰਾ ਸਮਝਿਆ ਜਾਂਦਾ ਸੀ । ਸੋ ਕਾਬਲ ਦੇ ਬਪਾਰੀਆਂ ਨੇ ਭਾਈ ਸਾਹਿਬ ਦੀ ਇਹ ਸ਼ਰਤ ਮੰਨ ਲਈ ।ਘੋੜੇ ਅੰਮ੍ਰਿਤਸਰ ਭੇਜ ਦਿਤੇ ਗਏ ।

ਘੋੜੇ ਅੰਮ੍ਰਿਤਸਰ ਪਹੁੰਚੇ, ਜੋ ਸੰਗਤ ਨੇ ਬਹੁਤ ਪਸੰਦ ਕੀਤੇ ।

## ਸਾਕਾ

ਘੋੜੇ ਸੁੰਦਰ ਬਹੁਤ ਸੀ, ਕੀ ਸਿਫ਼ਤ ਸੁਣਾਵਾਂ
ਰੰਗ ਸੁਨਹਿਰੀ ਲਿਸ਼ਕਦੇ ਵਿਚ ਧੁੱਪਾਂ ਛਾਂਵਾਂ
ਸੁੱਕੇ ਪੈਰੀਂ ਲੰਘਦੇ ਵਗਦੇ ਦਰਿਆਵਾਂ
ਉੱਡਣ ਬਾਝੋਂ ਪਰਾਂ ਦੇ ਉਹ ਚੀਰ ਹਵਾਵਾਂ
ਦਰਸ਼ਕ ਮੋਹੇ ਜਾਣ ਪਏ ਤਕ ਅਜਬ ਅਦਾਵਾਂ
ਖ਼ੁਸ਼ ਹੋਏ ਮਹਾਰਾਜ ਵੀ, ਸੰਗਤ ਵਿਚ ਚਾਵਾਂ

---

* ਸੂਰਜ ਪ੍ਰਕਾਸ਼, ਰਾਸ ਸੱਤਵੀਂ, ਅੰਸੂ ਦੂਜਾ ।
ਮੈਕਾਲਿਫ਼, ਪੰਜਾਬੀ ਤਰਜਮਾ, ਜਿਲਦ ਤਿਜੀ, ਪੰਨਾ ੧੪੯ ।

ਘੋੜਿਆਂ ਦੀ ਜੋੜੀ ਇਕੋ ਹੁਲੀਏ ਦੀ ਸੀ । ਮਾਨੋ ਅਨੋਖੇ ਬੁੱਤ-ਘਾੜੇ ਨੇ ਇਕੋ ਜਿਹੇ ਦੋ ਸਡੋਲ ਬੁੱਤ ਬਣਾ ਕੇ ਵਿਚ ਜਾਨ ਪਾ ਦਿਤੀ ਹੋਵੇ । ਧੁੱਪ ਵਿਚ ਘੋੜਿਆਂ ਦੇ ਬਰੀਕ ਰੋਮ, ਸੁਨਹਿਰੀ ਤਾਰਾਂ ਵਾਂਗ ਚਮਕਦੇ ਸਨ । ਹਰ ਪਾਰਖੂ ਦਾ ਵੇਖ ਕੇ ਮਨ ਮੋਹਿਆ ਜਾਂਦਾ ਸੀ । ਸੰਗਤਾਂ ਖ਼ੁਸ਼ੀ ਵਿਚ ਮਿਉਂਦੀਆਂ ਨਹੀਂ ਸਨ । ਸਭ ਸੱਜਣ ਭਾਈ ਗੁਰਦਾਸ ਦੀ ਚੋਣ ਦੀ ਸ਼ਲਾਘਾ ਕਰ ਰਹੇ ਸਨ । ਗੁਰੂ ਮਹਾਰਾਜ ਵੀ ਵੇਖ ਕੇ ਬਹੁਤ ਪਰਸਨ ਹੋਏ । ਮੁਖੀ ਸਿੱਖਾਂ ਦੀ ਸਲਾਹ ਨਾਲ ਹਜ਼ੂਰ ਨੇ ਭਾਈ ਗੁਰਦਾਸ ਨੂੰ ਹੁਕਮ ਨਾਮਾ ਲਿਖ ਭੇਜਿਆ, 'ਘੋੜੇ ਪਸੰਦ ਹਨ । ਮੁੱਲ ਤਾਰ ਦਿਤਾ ਜਾਵੇ । ਵਧੀ ਰਕਮ ਲੈ ਕੇ ਛੇਤੀ ਪਰਤ ਆਵੋ ।'

ਹੁਕਮਨਾਮਾ ਲੈ ਕੇ ਸਿੱਖ ਕਾਬਲ ਜਾ ਪਹੁੰਚੇ । ਹੁਕਮਨਾਮਾ ਪੜ੍ਹ ਕੇ ਭਾਈ ਗੁਰਦਾਸ ਖ਼ੁਸ਼ੀ ਵਿਚ ਫੁੱਲੇ ਨਾ ਸਮਾਏ । ਓਸੇ ਵੇਲੇ ਸੇਵਾਦਾਰ ਭੇਜ ਕੇ ਭਾਈ ਸਾਹਿਬ ਨੇ ਘੋੜਿਆਂ ਵਾਲੇ ਸੌਦਾਗਰ ਨੂੰ ਬੁਲਾ ਲਿਆ ।

## ਮਿਰਜ਼ਾ

ਹੁਕਮ ਸੱਚੀ ਸਰਕਾਰ ਦਾ, ਕਾਬਲ ਪਹੁੰਚਾ ਆ
ਘੋੜੇ ਬਹੁਤ ਪਸੰਦ ਨੇ, ਕੀਮਤ ਦਿਹੋ ਚੁਕਾ
ਖ਼ੁਸ਼ ਹੋਏ ਗੁਰਦਾਸ ਜੀ, ਮਨ ਨਾ ਮੇਵੇਂ ਚਾ
ਸੱਦ ਸੌਦਾਗਰ ਲਿਓ ਨੇ, ਸੇਵਾਦਾਰ ਭਜਾ
ਹੁਕਮ ਸੁਣਾਇਆ ਗੁਰਾਂ ਦਾ, ਆਦਰ ਨਾਲ ਬਿਠਾ
ਖੋਲ੍ਹਣ ਲੱਗੇ ਪੇਟੀਆਂ, ਫਿਰ ਤੰਬੂ ਵਿਚ ਜਾ
ਵੇਖਦਿਆਂ ਗੁਰਦਾਸ ਦੇ, ਗਈ ਹੈਰਾਨੀ ਛਾ
ਮੋਹਰਾਂ ਦੇ ਥਾਂ ਠੀਕਰੇ, ਮੂੰਹ ਤਕ ਭਰੇ ਬਣਾ
ਦਸੇ ਪੇਟੀਆਂ ਵੇਖੀਆਂ, ਧਰਤੀ 'ਤੇ ਉਲਟਾ
ਦੰਗ ਰਹਿ ਗਏ ਗੁਰਦਾਸ ਜੀ, ਅਕਲ ਗਈ ਚਕਰਾ
ਸੋਚਣ ਲਗੇ ਬਣੇ ਕੀ ? ਬਚੀਏ ਕਿਸ ਉਪਾ ?
ਮਾਣ ਸੀ ਜਿਹੜੇ ਸਿਦਕ ਦਾ, ਪਲ ਵਿਚ ਡੋਲ ਗਿਆ
ਪਿੱਛੋਂ ਤੰਬੂ ਪਾੜ ਕੇ, ਨਿਕਲੇ ਜਾਨ ਬਚਾ
ਤੁਰ ਪਏ ਕਾਂਸ਼ੀ ਵੱਲ ਉਹ, ਭਗਵਾ ਵੇਸ ਵਟਾ

ਸ਼ਾਮ ਪੈਣ ਵਾਲੀ ਸੀ, ਜਾਂ ਮਹਾਰਾਜ ਦਾ ਹੁਕਮ ਭਾਈ ਸਾਹਿਬ ਨੂੰ ਪੁੱਜਾ । ਭਾਈ ਸਾਹਿਬ ਖ਼ੁਸ਼ੀ ਵਿਚ ਏਨੇ ਉਤਾਵਲੇ ਹੋਏ, ਕਿ ਸੇਵਾਦਾਰ ਭੇਜ ਕੇ ਉਸੇ ਵੇਲੇ ਸੌਦਾਗਰ ਨੂੰ ਬੁਲੱਾ ਲਿਆ । ਉਹਨਾਂ ਬੜੇ ਆਦਰ ਮਾਣ ਨਾਲ ਸੌਦਾਗਰ ਨੂੰ ਕੋਲ ਬਿਠੱਾ ਕੇ ਹਜ਼ੂਰ ਦਾ ਹੁਕਮ ਸੁਣਾਇਆ । ਇਹ ਸੁਣ ਕੇ ਸਾਰੇ ਖ਼ੁਸ਼ ਹੋਏ, ਕਿ ਘੋੜੇ ਸੱਚੇ ਪਾਤਸ਼ਾਹ ਨੇ ਬਹੁਤ ਪਸੰਦ ਕੀਤੇ ਹਨ । ਕੁਛ ਚਿਰ ਏਧਰ ਉਧਰ ਦੀਆਂ ਰਸਮੀ ਗੱਲਾਂ ਬਾਤਾਂ ਕਰਨ ਪਿੱਛੋਂ ਭਾਈ ਸਾਹਿਬ ਅਗਲੇ ਤੰਬੂ ਵਿਚ ਮਾਇਆ ਲੈਣ ਗਏ ।

ਓਦੋਂ ਇਕ ਥਾਂ ਤੋਂ ਦੂੱਜੀ ਥਾਂ ਮਾਇਆ ਲੈ ਜਾਣ ਦਾ ਆਮ ਇਹ ਢੰਗ ਹੁੰਦਾ ਸੀ । ਛੋਟੀਆਂ ਛੋਟੀਆਂ ਲੋਹੇ ਦੀਆਂ ਜੰਦਰਿਆਂ ਵਾਲੀਆਂ ਪੇਟੀਆਂ ਹੁੰਦੀਆਂ ਸਨ । ਖ਼ੁਰਜੀ ਦੇ ਦੋਹੀਂ ਪਾਸੀਂ ਇਕ ਇਕ ਪੇਟੀ ਬੰਦ ਕੀਤੀ ਜਾਂਦੀ । ਉਹ ਖੁਰਜੀਆਂ ਖੱਚਰਾਂ ਜਾਂ ਬਲਦਾਂ ਉਤੇ ਲੱਦੀਆਂ ਜਾਂਦੀਆਂ । ਏਹੋ ਜੇਹੀਆਂ ਦਸ ਪੇਟੀਆਂ ਭਾਈ ਗੁਰਦਾਸ ਜੀ ਦੇ ਹਵਾਲੇ ਕੀਤੀਆਂ ਗਈਆਂ ਸਨ ।

ਅੰਦਰਲੇ ਤੰਬੂ ਵਿਚ ਜਾ ਕੇ ਭਾਈ ਸਾਹਿਬ ਨੇ ਪਹਿਲੀ ਪੇਟੀ ਖੁਹਲ ਕੇ ਵੇਖੀ, ਤਾਂ ਉਹਨਾਂ ਦੀ ਹੈਰਾਨੀ ਦੀ ਹੱਦ ਨਾ ਰਹੀ । ਉਸ ਵਿਚ ਰੁਪਇਆਂ ਜਾਂ ਮੋਹਰਾਂ ਦੀ ਥਾਂ ਗੋਲ ਕੀਤੀਆਂ ਠੀਕਰੀਆਂ ਭਰੀਆਂ ਹੋਈਆਂ ਸਨ । ਪਲ ਦਾ ਪਲ ਭਾਈ ਸਾਹਿਬ ਦਾ ਦਮਾਗ ਚਕਰੱਾ ਗਿਆ । ਆਪਣੇ ਆਪ ਵਿਚ ਉਹ ਇਕੋ ਸਵਾਲ ਵਾਰ ਵਾਰ ਦੁਹਰਾਈ ਜਾਂਦੇ । ਹੈਂ ? ਇਹ ਕੀ ਬਣਿਆਂ ?' ਉਹਨਾਂ ਹੌਸਲਾ ਧਾਰ ਕੇ ਫਿਰ ਬਾਕੀ ਪੇਟੀਆਂ ਖੁਹਲਣੀਆਂ ਸ਼ੁਰੂ ਕੀਤੀਆਂ । ਦਸੇ ਦੀਆਂ ਦਸੇ ਪੇਟੀਆਂ ਉਲਟੱਾ ਕੇ ਉਹਨਾਂ ਧਰਤੀ 'ਤੇ ਢੇਰ ਲਾ ਦਿਤਾ । ਉਹਨਾਂ ਦੀਆਂ ਅੱਖਾਂ ਸਾਮ੍ਹਣੇ ਠੀਕਰੀਆਂ ਦਾ ਇਕ ਵੱਡਾ ਸਾਰਾ ਢੇਰ ਲੱਗਾ ਪਿਆ ਸੀ । ਉਹ ਦੋਹਾਂ ਹੱਥਾਂ ਨਾਲ ਸਿਰ ਘੁੱਟ ਕੇ ਭੋਇੰ 'ਤੇ ਬਹਿ ਗਏ । ਉਹਨਾਂ ਦੀ ਘਬਰਾਈ ਹੋਈ ਸੂਰਤ ਦੂਰ ਤਕ ਦੌੜਨ ਲੱਗੀ, 'ਇਕ ਲੱਖ ਰੁਪੈ, ਸੌਦਾਗਰ ਬਾਹਰ ਬੂਹੇ ਅੱਗੇ ਬੈਠਾ ਹੈ, ਬਦਨਾਮੀ, ਸਖ਼ਤ ਬੇ-ਇਜ਼ਤੀ, ਦੇਸ ਮੁਸਲਮਾਨਾਂ, ਸਜ਼ੱਾ, ਕੈਦ, ਕੋਰੜੇ ਮੌਤ...... ।

ਖਿੜਕਿਆ ਹੋਇਆ ਸਿਦਕ ਆਪਣੇ ਆਪ 'ਤੇ ਵੀ ਭਰੋਸਾ ਨਹੀਂ ਕਰਦਾ । ਭਾਈ ਗੁਰਦਾਸ ਜੀ ਵੀ ਡੋਲ ਗਏ । ਇਸ ਵੇਲੇ ਉਹਨਾਂ ਦੀਆਂ

ਸਾਰੀਆਂ ਸ਼ਕਤੀਆਂ ਇੱਕੋ ਨੁਕਤੇ 'ਤੇ ਟਿਕੀਆਂ ਹੋਈਆ ਸਨ, ਕਿ ਹੁਣ ਬਚਾਉ ਕਿਵੇਂ ਹੋਵੇ ? ਚੋਖੇ ਚਿਰ ਦੀ ਸੋਚ ਵਿਚਾਰ ਪਿਛੋਂ ਉਹ ਏਸ ਸਿੱਟੇ 'ਤੇ ਪੁੱਜੇ, ਕਿ ਏਥੋਂ ਨੱਸ ਜਾਣ ਵਿਚ ਹੀ ਭਲਾ ਹੈ । ਉਹ ਹਿੰਮਤ ਕਰ ਕੇ ਉੱਠੇ ਤੇ ਪਿਛਲੇ ਪਾਸਿਓਂ ਤੰਬੂ ਪਾੜ ਕੇ ਰਾਤ ਦੇ ਹਨ੍ਹੇਰੇ ਵਿਚ ਛਪਨ ਹੋ ਗਏ ।

ਪਠਾਣ ਸੌਦਾਗਰ ਤੇ ਸਿੱਖ ਸੇਵਾਦਾਰ ਬਾਹਰਲੇ ਤੰਬੂ ਬੈਠੇ ਉਡੀਕ ਕਰ ਰਹੇ ਸਨ । ਜਦ ਲੋੜ ਤੋਂ ਦੂਣਾ ਚੌਣਾਂ ਸਮਾਂ ਬੀਤ ਗਿਆ, ਪਰ ਭਾਈ ਸਾਹਿਬ ਬਾਹਰ ਨਾ ਆਏ, ਤਾਂ ਸਭ ਦੇ ਦਿਲ ਕਾਹਲੇ ਪੈਣ ਲੱਗੇ । ਅੰਤ ਸੌਦਾਗਰ ਦੇ ਜ਼ੋਰ ਦੇਣ 'ਤੇ ਇਕ ਸੇਵਾਦਰ ਅੰਦਰ ਗਿਆ ।

## ਜੰਗਲਾ

ਚਿਰ ਹੋਇਆ, ਨਾ ਬਾਹਰ ਭੰਬੂ 'ਚੋਂ ਭਾਈ ਜੀ ਜਦ ਆਏ
ਸੇਵਾਦਾਰ, ਸੌਦਾਗਰ, ਸਾਰੇ ਦਿਲ ਅੰਦਰ ਘਬਰਾਏ
ਤੰਬੂ ਵਿਚ ਜਦ ਝਾਤੀ ਮਾਰੀ, ਗਈ ਹੈਰਾਨੀ ਛਾਏ
ਨੱਸ ਗਏ ਸਨ ਭਾਈ ਕਿਧਰੇ, ਧਨ ਦੀ ਢੇਰੀ ਲਾਏ

ਸੇਵਾਦਾਰ ਨੇ ਅੰਦਰ ਜਾ ਕੇ ਵੇਖਿਆ, ਕਿ ਮੋਹਰਾਂ ਦਾ ਢੇਰ ਲੱਗਾ ਪਿਆ ਹੈ, ਪਰ ਭਾਈ ਗੁਰਦਾਸ ਜੀ ਕੋਲ ਕੋਈ ਨਹੀਂ । ਹੱਛੀ ਤਰ੍ਹਾਂ ਜਾਚਿਆ, ਤਾਂ ਪਿਛਲੇ ਪਾਸੇ ਤੰਬੂ ਵਿਚ ਮਘੋਰਾ ਪਿਆ ਦਿੱਸਿਆ । ਸੇਵਾਦਾਰ ਨੇ ਕੁਛ ਹੋਰ ਸਾਥੀਆਂ ਨੂੰ ਅੰਦਰ ਬੁਲੱਾ ਲਿਆ । ਇਹ ਸਮਝਣ ਵਿਚ ਤਾਂ ਸ਼ੱਕ ਨਾ ਰਿਹਾ, ਕਿ ਭਾਈ ਗੁਰਦਾਸ ਜੀ ਤੰਬੂ ਪਾੜ ਕੇ ਨੱਸ ਗਏ ਹਨ, ਪਰ ਨੱਸ ਕਿਉਂ ਗਏ ? ਇਸ ਦਾ ਉੱਤਰ ਕਿਸੇ ਨੂੰ ਵੀ ਨਹੀਂ ਸੀ ਸੁੱਝਦਾ ਸਭ ਹੈਰਾਨ ਸਨ ।

ਅੰਤ ਗੁਰੂ ਜੀ ਦੇ ਹੁਕਮ ਅਨੁਸਾਰ ਘੋੜਿਆਂ ਦਾ ਮੁੱਲ ਗਿਣ ਕੇ ਸੌਦਾਗਰ ਦੀ ਝੋਲੀ ਪਾਇਆ ਗਿਆ, ਤੇ ਉਹਨੂੰ ਪੂਰੇ ਆਦਰ ਸਤਕਾਰ ਨਾਲ ਵਿਦਿਆ ਕੀਤਾ ਗਿਆ । ਬਾਕੀ ਦੀ ਰਕਮ ਸੰਭਾਲ ਕੇ ਅਗਲੇ ਦਿਨ ਹੀ ਸਿਖਾਂ ਨੇ ਅੰਮ੍ਰਿਤਸਰ ਨੂੰ ਚਾਲੇ ਪਾ ਦਿਤੇ ।

ਸਿੱਖ ਅੰਮ੍ਰਿਤਸਰ ਪਹੁੰਚੇ, ਤਾਂ ਬਾਕੀ ਸੰਗਤਾਂ ਵੀ ਇਹ ਵਾਰਤਾ ਸੁਣ

ਕੇ ਬੜੀਆਂ ਹੈਰਾਨ ਹੋਈਆਂ । ਪਰ ਅਸਲੀ ਕਾਰਨ ਦਾ ਕਿਸੇ ਨੂੰ ਪਤਾ ਨਾ ਲਗਾ ।

ਭਾਈ ਗੁਰਦਾਸ ਜੀ ਤੰਬੂ ਪਾੜ ਕੇ ਪਿਛਾਂਹ ਨਿਕਲ ਗਏ । ਸਭ ਦੀ ਨਜ਼ਰ ਬਚਾ ਕੇ ਉਹ ਰਾਤ ਦੇ ਹਨ੍ਹੇਰੇ ਵਿਚ ਲੋਪ ਹੋ ਗਏ । ਸਿਆਲ ਦੀ ਰੁੱਤ, ਬਿਗਾਨਾ ਦੇਸ ਤੇ ਮੂੰਹ ਆਈ ਰਾਤ, ਉਹ ਬੜੀ ਔਖਿਆਈ ਨਾਲ ਕਿਸੇ ਟਿਕਾਣੇ 'ਤੇ ਪਹੁੰਚੇ । ਅਗਲੇ ਦਿਨ ਤੋਂ ਉਹ ਸੰਤਾਂ ਵਾਲਾ ਭਗਵਾ ਭੇਸ ਕਰ ਕੇ ਕਾਂਸ਼ੀ ਨੂੰ ਹੋ ਤੁਰੇ ।

## ਬੈਂਤ

ਮਜਲਾਂ ਮਾਰਦੇ ਝੱਲ ਕੇ ਕਸ਼ਟ ਕੇਈ
ਕਾਂਸ਼ੀ ਪੁੱਜੇ ਗੁਰਦਾਸ ਜੀ ਜਾ ਭਾਈ
ਕੁਛ-ਕੁ ਸਿੱਖ ਹੈ ਸਨ ਓਥੇ ਗੁਰਾਂ ਦੇ ਜੋ
ਉਹਨਾਂ ਕੋਲ ਦਿਤਾ ਡੇਰਾ ਲਾ ਭਾਈ
ਸੋਹਣੇ ਢੰਗ ਨਾਲ ਬਾਣੀ ਦੀ ਕਥਾ ਕਰਦੇ
ਸੁਬ੍ਹਾ ਨਿੱਤ ਦੀਵਾਨ ਸਜਾ ਭਾਈ
ਮਿੱਠੀ ਬੋਲੀ, ਮਨ ਮੋਹਣ ਸਰੋਤਿਆਂ ਦੇ
ਰੋਜ਼ ਸਿੱਖ ਇਤਿਹਾਸ ਸੁਣਾ ਭਾਈ
ਜੱਸ ਗੁਰਾਂ ਦਾ ਪਸਰਿਆ ਨਗਰ ਸਾਰੇ
ਆਉਣ ਸੰਗਤਾਂ ਹੁੰਮ ਹੁੰਮਾ ਭਾਈ
ਰਾਜਾ ਸ਼ਹਿਰ ਦਾ ਵੀ ਇਕ ਦਿਨ ਚੱਲ ਆਇਆ
ਬੈਠਾ ਸਭਾ ਵਿਚ ਸੀਸ ਨਿਵਾ ਭਾਈ
ਐਸਾ ਰੀਝਿਆ, ਕਿ ਬਣਿਆਂ ਸਿੱਖ ਉਹ ਵੀ
ਚਰਨ-ਪੌਹੁਲ ਭਾਈ ਜੀ ਤੋਂ ਪਾ ਭਾਈ
ਸਜੇ ਹੋਰ ਵੀ ਸੈਂਕੜੇ ਸਿੱਖ ਓਥੇ
ਮਹਿਮਾ ਗਈ ਗੁਰ ਦੀ ਸਾਰੇ ਛਾ ਭਾਈ

ਰਾਹ ਦੇ ਅਨੇਕਾਂ ਜਫ਼ਰ ਜਾਲਦੇ ਹੋਏ ਭਾਈ ਗੁਰਦਾਸ ਜੀ ਕਾਂਸ਼ੀ ਪਹੁੰਚੇ । ਉਸ ਵੇਲੇ ਦੇਸ ਦੇ ਹਰ ਹਿੱਸੇ ਵਿਚ ਗੁਰੂ ਮਹਾਰਾਜ ਦੇ ਥੋੜੇ ਬਹੁਤ

ਸਿੱਖ ਹੈ ਸਨ । ਕਾਂਸ਼ੀ ਵਿਚ ਵੀ ਸਿੱਖਾਂ ਦੇ ਕੁਝ ਘਰ ਸਨ । ਭਾਈ ਸਾਹਿਬ ਨੇ ਸਿੱਖੀ ਦਾ ਪਰਚਾਰ ਆਰੰਭ ਦਿਤਾ । ਸਿੱਖਾਂ ਦੀ ਬਣਾਈ ਹੋਈ ਸਾਂਝੀ ਧਰਮ-ਸਾਲ ਵਿਚ ਅੰਮ੍ਰਿਤ ਵੇਲੇ ਰੋਜ਼ ਦੀਵਾਨ ਸਜਣ ਲੱਗੇ । ਭਾਈ ਸਾਹਿਬ ਬੜੇ ਮਿਠ-ਬੋਲੇ ਤੇ ਮਹਾਨ ਵਿੱਦਵਾਨ ਸਨ । ਉਹਨਾਂ ਦੀ ਸੁਚੱਜੇ ਢੰਗ ਦੀ ਵਿਆਖਿਆ ਦਾ ਸਦਕਾ ਦਿਨੋਂ ਦਿਨ ਸੰਗਤਾਂ ਦੀ ਹਾਜ਼ਰੀ ਵਧਣ ਲਗੀ । ਇਕ ਹੋਰ ਵੀ ਕਾਰਨ ਸੀ । ਹਿੰਦੂ ਮੰਦਰਾਂ ਵਿਚ ਪੰਡਤ ਕਿਸੇ ਵੀ ਨੀਂਵੀ ਜਾਤੀ ਦੇ ਆਦਮੀ ਨੂੰ ਨਹੀਂ ਸਨ ਛੁਹਣ ਦੇਂਦੇ, ਭਾਵੇਂ ਦਿਲ ਉਹਦੇ ਵਿਚ ਧਰਮ ਤੇ ਈਸ਼ਵਰ ਵਾਸਤੇ ਕਿੰਨੀ ਹੀ ਸ਼ਰਧਾ ਕਿਉਂ ਨਾ ਹੋਵੇ । ਓਧਰੋਂ ਤ੍ਰਿਸਕਾਰੇ ਹੋਏ ਲੋਕ ਵੀ ਭਾਈ ਸਾਹਿਬ ਵੱਲ ਆਉਣ ਲੱਗੇ।

ਸਿੱਖੀ ਸਰਬ-ਸਾਂਝਾਂ ਧਰਮ ਹੈ । ਇਸ ਦਾ ਉਪਦੇਸ਼ ਹਰ ਪ੍ਰਾਣੀ ਮਾਤਰ ਵਾਸਤੇ ਹੈ । ਇਸ ਵਿਚ ਊਚ ਨੀਚ ਦਾ ਕੋਈ ਵਿਤਕਰਾ ਨਹੀਂ । ਇਹ ਇਨਸਾਨ ਦੇ ਮਨ ਦੀਆਂ ਸਭ ਲੋੜਾਂ ਪੂਰੀਆਂ ਕਰਦੀ ਹੈ । ਇਹ ਬਰਾਬਰੀ, ਪਿਆਰ ਤੇ ਸ਼ਾਂਤੀ ਦਾ ਉਪਦੇਸ਼ ਦੇਂਦੀ ਹੈ । ਸਿੱਖੀ ਦੇ ਅਜੇਹੇ ਉੱਚੇ ਸਿਧਾਂਤ, ਤੇ ਵਿਆਖਿਆ ਕਰਨ ਵਾਲੇ ਭਾਈ ਗੁਰਦਾਸ ਜੀ, ਸੁਣ ਸੁਣ ਕੇ ਲੋਕਾਂ ਦੇ ਮਨ ਮੋਹੇ ਗਏ । ਕਾਂਸ਼ੀ ਵਿਚ ਲੱਗੀ ਸਿੱਖਾਂ ਦੀ ਗਿਣਤੀ ਵਧਣ । ਏਥੋਂ ਤਕ, ਕਿ ਨਗਰ ਦਾ ਰਾਜਾ ਵੀ ਭਾਈ ਸਾਹਿਬ ਤੋਂ ਚਰਨ ਪੌਹੁਲ ਲੈ ਕੇ ਸਿੱਖ ਬਣ ਗਿਆ ।

ਸਿੱਖੀ ਦਾ ਇਹ ਵਾਧਾ ਵੇਖ ਕੇ ਓਥੋਂ ਦੇ ਪੰਡਤ ਸੜ ਭੁਜ ਗਏ । ਉਹ ਕਈ ਵਾਰ ਭਾਈ ਸਾਹਿਬ ਨਾਲ ਚਰਚਾ ਕਰਨ ਆਏ, ਪਰ ਭਾਈ ਸਾਹਿਬ ਦੀ ਵਿੱਦਿਆ ਸਾਮ੍ਹਣੇ ਹਰ ਵਾਰ ਹਾਰ ਮੰਨ ਕੇ ਗਏ ।

ਇਸ ਵੇਲੇ ਕਾਂਸ਼ੀ ਵਿਚ ਗੁਰੂ ਜੀ ਦਾ ਨੁਮਾਇੰਦਾ ਤੇ ਪੂਰਨ ਸਿੱਖ ਸਮਝ ਕੇ ਭਾਈ ਸਾਹਿਬ ਜੀ ਦੀ ਪੀਰਾਂ ਵਾਂਗ ਪੂਜਾ ਕੀਤੀ ਜਾਂਦੀ ਸੀ । ਪਰ ਏਨਾ ਆਦਰ ਮਾਣ ਹੁੰਦਿਆਂ ਹੋਇਆਂ ਵੀ ਉਹਨਾਂ ਦਾ ਦਿਲ ਨਹੀਂ ਸੀ ਲਗਦਾ । ਗੁਰੂ ਮਹਾਰਾਜ ਦਾ ਵਿਛੋੜਾ ਆਤਮਾ ਨੂੰ ਬੇਚੈਨ ਕਰ ਰਿਹਾ ਸੀ । ਦੋ ਮਹੀਨੇ ਦਾ ਵਿਛੋੜਾ ਦੋ ਸਦੀਆਂ ਨਾਲੋਂ ਵੀ ਲੰਮਾ ਪਰਤੀਤ ਹੋ ਰਿਹਾ ਸੀ । ਅੰਤ ਭਾਈ ਸਾਹਿਬ ਨੇ ਗੁਰੂ ਮਹਾਰਾਜ ਦੇ ਚਰਨਾਂ ਵਿਚ ਅਰਦਾਸ ਲਿਖ ਭੇਜੀ ।

# ਕਲੀ

ਲਿਖਿਆ ਸਤਿਗੁਰ ਵੱਲੇ ਪੱਤਰ ਭਾਈ ਸਾਹਿਬ ਨੇ
ਚਰਨਾਂ ਨਾਲੋਂ ਵਿਛੜਿਆ ਦਿਲ ਨਹੀਂ ਧੀਰਜ ਧਾਰਦਾ
ਮੰਨਿਆਂ, ਮੈਂ ਹਾਂ ਭੁੱਲਣਹਾਰ ਪਰਖ ਵਿਚ ਡੋਲਿਆ
ਕੀ ਨਹੀਂ ਓਨਾ ਹੀ ਦਿਲ ਵੱਡਾ ਬਖ਼ਸ਼ਣਹਾਰ ਦਾ
ਬਖ਼ਸ਼ਸ਼, ਰਹਿਮ, ਦਇਆ ਦਾ ਜੱਗ ਵਿਚ ਹੁੰਦਾ ਨਾਮ ਨਾ
ਬੰਦਾ ਫ਼ਰਜ ਨਿਭਾਉਂਦਾ ਜੇ ਨਾ ਔਗਣਹਾਰ ਦਾ
ਪੁੱਤ ਅਨਜਾਣ ਪੁਣੇ ਵਿਚ ਜਿੰਨੀਆਂ ਭੁੱਲਾਂ ਕਰਦਾ ਏ
ਪ੍ਰੇਮ ਪਿਤਾ ਦਾ ਉਹਨਾਂ ਵੱਲ ਨਾ ਝਾਤੀ ਮਾਰਦਾਂ
ਗੁਰ ਤੇ ਸਿੱਖ ਦੀ ਸਾਂਝ ਪਿਤਾ ਪੁੱਤ ਨਾਲੋਂ ਉੱਚੀ ਹੈ
ਏਸੇ ਹੰਮੇ ਉੱਤੇ ਮੈਂ ਹਾਂ ਅਰਜ਼ ਗੁਜ਼ਾਰਦਾ
ਜੋ ਕੁਛ ਚਾਹੋ, ਦਿਹੋ ਸਜ਼ਾ, ਨਾ ਪਾਸਾ ਮੋੜਾਂਗਾ
ਝੱਲਿਆ ਜਾਂਦਾ ਨਹੀਂ ਵਿਛੋੜਾ ਪਰ ਸਰਕਾਰ ਦਾ
ਕਰ ਕੇ ਮੇਹਰ ਬੁਲੱਾ ਲਉ ਚਰਨਾਂ ਦੇ ਵਿਚ ਦਾਸ ਨੂੰ
ਰੱਖ ਲਉ ਮਾਣ ਗੁਰੂ ਜੀ, ਆਪਣੇ ਸੇਵਾਦਾਰ ਦਾ
ਵਿਚ ਮਿਲਾਪ ਮਿੱਤਰ ਦੇ ਫੁੱਲ ਜਾਪਣ ਅੰਗਿਆਰ ਵੀ
ਸੁਰਗ ਵਿਛੋੜੇ ਵਾਲਾ ਰੂਪ ਨਰਕ ਦਾ ਧਾਰਦਾ

ਇਹ ਬੈਨਤੀ-ਪੱਤਰ ਭੇਜ ਕੇ ਭਾਈ ਗੁਰਦਾਸ ਜੀ ਲੱਗੇ ਬੁਲਾਵੇ ਦੀ ਉਡੀਕ ਕਰਨ ।

ਓਧਰ ਸੱਚੇ ਪਾਤਸ਼ਾਹ ਨੇ ਇਕ ਹੋਰ ਕੌਤਕ ਰਚਿਆ । ਜਿੰਨੀ ਉੱਚੀ ਕਿਸੇ ਦੀ ਪਦਵੀ ਹੋਵੇ, ਓਨਾ ਹੀ ਸਖ਼ਤ ਉਸ ਦਾ ਇਮਤਿਹਾਨ ਹੁੰਦਾ ਹੈ । ਹਜ਼ੂਰ ਵੀ ਭਾਈ ਗੁਰਦਾਸ ਦੀ ਅਜੇ ਹੋਰ ਪ੍ਰੀਖਿਆ ਕਰਨੀ ਚਾਹੁੰਦੇ ਸਨ । ਮਹਾਰਾਜ ਨੇ ਇਹ ਅਨੋਖਾ ਹੁਕਮ ਲਿਖ ਕੇ ਕਾਂਸ਼ੀ ਦੇ ਰਾਜੇ ਕੋਲ ਭੇਜ ਦਿਤਾ ।

## ਕਬਿੱਤ

ਲਿਖਿਆ ਹੁਕਮ ਮੀਰੀ ਪੀਰੀ ਵਾਲੇ ਪਾਤਸ਼ਾਹ ਨੇ
ਜੇਠੇ ਹੱਥ ਭੇਜ ਦਿੱਤਾ ਕਾਂਸ਼ੀ ਰਾਜੇ ਪਾਸ ਜੀ
ਸਾਡਾ ਇੱਕ ਚੋਰ, ਤੇਰੇ ਸ਼ਹਿਰ ਵਿਚ ਸੁਣੀਦਾ ਏ
ਜਾਪਦਾ ਏ ਸਿੱਖ ਪੂਰਾ, ਭਾਈ ਗੁਰਦਾਸ ਜੀ
ਬਨ੍ਹ ਪੁੱਠੇ ਹੱਥ ਉਹਦੇ, ਭੇਜੋ ਸਾਡੇ ਕੋਲ ਝੱਟ
ਏਸੇ ਲਈ ਘੱਲਿਆ ਏ ਸਿੱਖ ਅਸਾਂ ਖ਼ਾਸ ਜੀ
ਆਗਿਆ ਦੀ ਪਾਲਣਾ ਜੋ ਸ਼ਰਧਾ ਦੇ ਨਾਲ ਕਰੇ
ਗੁਰੂ ਘਰ ਪੂਰੀ ਹੋਵੇ, ਉਹਦੀ ਅਰਦਾਸ ਜੀ

ਗੁਰਦੇਵ ਨੇ ਇਹਹੁਕਮ ਸਜ਼ਾ ਵਜੋਂ ਨਹੀਂ, ਸਗੋਂ ਪ੍ਰੀਖਿਆ ਵਜੋਂ ਲਿਖਿਆ ਸੀ । ਸੋ ਭਾਈ ਜੇਠੇ ਨੂੰ ਇਹ ਵੀ ਸਮਝਾ ਦਿਤਾ, ਕਿ ਹੁਕਮਨਾਮਾ ਰਾਜੇ ਦੇ ਹੱਥ ਕਿਸ ਵੇਲੇ ਦੇਣਾ ਹੈ ।

ਭਾਈ ਜੇਠਾ ਜੀ ਕਾਂਸ਼ੀ ਜਾ ਪਹੁੰਚੇ । ਧਰਮਸਾਲਾ ਵਿਚ ਅੰਮ੍ਰਿਤ ਵੇਲੇ ਦੇ ਦੀਵਾਨ ਦੀ ਸਮਾਪਤੀ ਦੀ ਅਰਦਾਸ ਹੋ ਚੁੱਕੀ ਸੀ । ਪਰ ਅਜੇ ਬਹੁਤ ਸਾਰੀ ਸੰਗਤ ਓਥੇ ਹੀ ਸਜੀ ਬੈਠੀ ਸੀ । ਨਗਰ ਦਾ ਰਾਜਾ ਵੀ ਸੰਗਤ ਵਿਚ ਬੈਠਾ ਸੀ । ਉਹ ਕੁਛ ਮੁਖੀ ਸਿੱਖਾਂ ਸਣੇ ਭਾਈ ਗੁਰਦਾਸ ਜੀ ਨਾਲ ਕਿਸੇ ਗੰਭੀਰ ਵਿਸ਼ੇ 'ਤੇ ਵਿਚਾਰ ਕਰ ਰਿਹਾ ਸੀ । ਐਨ ਉਸ ਵੇਲੇ ਭਾਈ ਜੇਠੇ ਨੇ ਗੁਰਦੇਵ ਦਾ ਹੁਕਮ ਰਾਜੇ ਦੇ ਹੱਥ ਦਿਤਾ । ਆਪ ਭਾਈ ਜੇਠਾ ਜੀ, ਭਾਈ ਗੁਰਦਾਸ ਦੇ ਕੋਲ ਬਹਿ ਕੇ ਰਾਜ਼ੀ ਖ਼ੁਸ਼ੀ ਪੁੱਛਣ ਲੱਗ ਪਏ ।

ਰਾਜੇ ਨੇ ਗੁਰਦੇਵ ਦਾ ਹੁਕਮ ਪੜ੍ਹ ਕੇ ਸਕੱਤਰ ਦੇ ਹੱਥ ਦੇ ਦਿਤਾ, ਤੇ ਉਹਨੇ ਉਠ ਕੇ ਸੰਗਤ ਵਿਚ ਸੁਣਾ ਦਿਤਾ ।

ਸੁਣਦਿਆਂ ਸਾਰ ਭਾਈ ਗੁਰਦਾਸ ਦਾ ਰੰਗ ਉੱਡ ਗਿਆ । ਉਹਨਾਂ ਨੂੰ ਇਹ ਆਸ ਨਹੀਂ ਸੀ, ਕਿ ਗੁਰੂ ਮਹਾਰਾਜ ਏਸ ਤਰ੍ਹਾਂ ਬੁਲਾਉਣਗੇ । ਭਾਈ ਸਾਹਿਬ ਹੈਰਾਨ ਰਹਿ ਗਏ । ਉਹਨਾਂ ਸਾਮ੍ਹਣੇ ਬੜੀ ਭਾਰੀ ਔਕੜ ਆ ਬਣੀ । ਇਹ ਸਮਝਣ ਵਿਚ ਤਾਂ ਕੋਈ ਭੁਲੇਖਾ ਨਹੀਂ ਸੀ, ਕਿ ਗੁਰਦੇਵ ਦਾ ਇਸ਼ਾਰਾ ਉਹਨਾਂ ਵੱਲ ਹੀ ਹੈ । ਹੁਣ ਉਹ ਕੀ ਕਰਨ ? ਜੇ ਉਹ ਆਪਣੇ ਆਪ ਨੂੰ ਗੁਰੂ ਜੀ ਦਾ ਦੋਸ਼ੀ ਮੰਨ ਲੈਣ, ਤਾਂ ਸਾਰੀ ਸੰਗਤ ਵਿਚ ਬਦਨਾਮੀ ਹੁੰਦੀ ਹੈ । ਤੇ

ਜੇ ਉਹ ਗੱਲ ਨੂੰ ਚੁੱਪ ਕਰ ਕੇ ਟਾਲ ਦੇਂਦੇ ਹਨ, ਤਾਂ ਗੁਰੂ ਜੀ ਦੇ ਹੁਕਮ ਦੀ ਅਵੱਗਿਆ ਹੁੰਦੀ ਹੈ। ਅੰਤ ਉਹਨਾਂ ਦਿਲ ਨਾਲ ਪੱਕਾ ਫ਼ੈਸਲਾ ਕਰ ਲਿਆ, 'ਮਨਾਂ! ਅੱਗੇ ਇਕ ਪ੍ਰੀਖਿਆ ਵਿਚੋਂ ਹਾਰਿਆ ਹੈਂ, ਤਾਂ ਏਨਾ ਲੰਮਾਂ ਵਿਛੋੜਾ ਸਹਿਣਾ ਪਿਆ ਹੈ। ਜੇ ਇਸ ਦੂਜੀ ਪ੍ਰੀਖਿਆ ਵਿਚੋਂ ਵੀ ਡੋਲ ਗਿਓਂ, ਤਾਂ ਪਤਾ ਨਹੀਂ, ਕਿੰਨੇ ਜੁੱਗਾਂ ਦਾ ਵਿਛੋੜਾ ਝੱਲਣਾ ਪਵੇਗਾ। ਸੋ, ਛੱਡ ਇਸ ਦੁਨਿਆਵੀ ਆਦਰ ਦਾ ਮੋਹ, ਤੇ ਮੰਨ ਸੱਚੇ ਪਾਤਸ਼ਾਹ ਦੀ ਆਗਿਆ।'

ਭਾਈ ਗੁਰਦਾਸ ਜੀ ਉਠ ਕੇ ਖਲੋ ਗਏ। ਉਹਨਾਂ ਗਲ ਵਿਚ ਪੱਲਾ ਪਾ ਕੇ ਕਿਹਾ, "ਸਾਧ ਸੰਗਤ! ਗੁਰੂ ਕਾ ਚੋਰ ਗੁਰਦਾਸ, ਮੈਂ ਹੀ ਹਾਂ। ਹਜ਼ੂਰ ਦਾ ਇਹ ਹੁਕਮ ਮੇਰੇ ਵਾਸਤੇ ਹੀ ਆਇਆ ਹੈ।"

ਇਹ ਵਾਕ ਸੁਣ ਕੇ ਸੰਗਤ ਹੈਰਾਨ ਰਹਿ ਗਈ। ਕੋਈ ਵੀ ਨਾ ਮੰਨੇ, ਕਿ ਭਾਈ ਗੁਰਦਾਸ ਵਰਗਾ ਪੂਰਨ ਸਿੱਖ ਦੋਸ਼ੀ ਵੀ ਹੋ ਸਕਦਾ ਹੈ। ਸੰਗਤ ਦਾ ਭਰਮ ਦੂਰ ਕਰਨ ਬਦਲੇ ਭਾਈ ਸਾਹਿਬ ਫਿਰ ਬੋਲੇ।

## ਜੰਗਲਾ

ਭਾਈ ਜੀ ਹੱਥ ਜੋੜ ਸੰਗਤ ਵਿਚ
ਸਾਰਾ ਹਾਲ ਸੁਣਾਇਆ
ਇਸ ਦੇ ਵਿਚ ਹੈਰਾਨੀ ਕੇਹੀ
ਸਤਿਗੁਰ ਸੱਚ ਫ਼ਰਮਾਇਆ
ਮੈਂ ਹਾਂ ਚੋਰ ਗੁਰੂ ਘਰ ਦਾ, ਜੋ
ਕਾਬਲ ਤੋਂ ਨੱਸ ਆਇਆ
ਮਿਹਰ ਹੋਈ, ਗੁਰ ਏਸ ਬਹਾਨੇ
ਚਰਨਾਂ ਵਿਚ ਬੁਲਾਇਆ

ਕਾਬਲ ਦੀ ਸਾਰੀ ਵਿਥਿਆ ਸੁਣ ਕੇ ਸੰਗਤ ਨੇ ਸਿਰ ਝੁਕਾ ਦਿਤਾ। ਬਹੁਤ ਸੋਚ ਵਿਚਾਰ ਪਿਛੋਂ ਇਹ ਫ਼ੈਸਲਾ ਤਾਂ ਹੋ ਗਿਆ, ਕਿ ਭਾਈ ਗੁਰਦਾਸ ਜੀ ਨੂੰ ਭਾਈ ਜੇਠੇ ਨਾਲ ਭੇਜ ਦਿਤਾ ਜਾਵੇ, ਪਰ ਸੰਗਤ ਇਹ ਨਾ ਮੰਨੇ, ਕਿ ਦੋਸ਼ੀਆਂ ਵਾਂਗ ਉਹਨਾਂ ਦੀਆਂ ਮੁਸ਼ਕਾਂ ਬੰਨ੍ਹ ਕੇ ਤੋਰਿਆ ਜਾਵੇ। ਇਸ ਦਾ ਫ਼ੈਸਲਾ ਭਾਈ ਗੁਰਦਾਸ ਜੀ ਨੇ ਹੀ ਕੀਤਾ। ਉਹਨਾਂ ਸਮਝਾਇਆ, ਕਿ ਕਿਸੇ ਵੀ ਸਿੱਖ ਨਾਲੋਂ ਗੁਰੂ ਕਾ ਹੁਕਮ ਬਹੁਤ ਉਚੇਰਾ ਹੈ, ਤੇ ਗੁਰੂ ਕੇ ਹੁਕਮ ਨੂੰ ਸ਼ਰਧਾ

ਨਾਲ ਮੰਨਣਾ ਹੀ ਸਿੱਖੀ ਹੈ ।ਅੰਤ ਭਾਈ ਸਾਹਿਬ ਦੇ ਬਹੁਤ ਜ਼ੋਰ ਦੇਣ ਨਾਲ ਸੰਗਤ ਨੇ ਉਹਨਾਂ ਦੀ ਬੇਨਤੀ ਮੰਨ ਲਈ ।ਅਨੋਖਾ ਦੋਸ਼ੀ ਸੀ ।ਗਲ ਵਿਚ ਫੁੱਲਾਂ ਦੇ ਹਾਰ ਪਏ ਹੋਏ ਸਨ, ਤੇ ਬਾਂਹੀਂ ਪਿਛਲੇ ਪਾਸੇ ਬੱਧੀਆਂ ਹੋਈਆਂ ਸਨ ।ਕਈ ਮੀਲ ਤਕ ਸੰਗਤ ਨਾਲ ਤੋਰਨ ਗਈ ।ਅੰਤ ਇਕ ਸ਼ਰਤ ਉਤੇ ਅਗਲੇ ਦਿਨ ਸੰਗਤ ਵਾਪਸ ਮੁੜੀ, ਕਿ ਗੁਰੂ ਮਹਾਰਾਜ ਦਾ ਹੁਕਮ ਪੂਰਾ ਹੋ ਗਿਆ ਹੈ, ਹੁਣ ਭਾਈ ਸਾਹਿਬ ਜੀ ਦੀਆਂ ਮੁਸ਼ਕਾਂ ਖੋਹਲ ਦਿੱਤੀਆਂ ਜਾਣ, ਤੇ ਅੰਮ੍ਰਿਤਸਰ ਦੇ ਨੇੜੇ ਜਾ ਕੇ ਫਿਰ ਬੰਨ੍ਹ ਲਈਆਂ ਜਾਣ ।ਭਾਈ ਸਾਹਿਬ ਨੇ ਸੰਗਤ ਦਾ ਹੁਕਮ ਮੰਨ ਲਿਆ ਤੇ ਸੰਗਤ ਵਾਪਸ ਮੁੜ ਗਈ ।

ਸਾਰੇ ਰਾਹ ਭਾਈ ਗੁਰਦਾਸ ਤੇ ਭਾਈ ਜੇਠਾ ਜੀ ਗੁਰਦੇਵ ਦੇ ਚੋਜਾਂ ਬਾਰੇ ਗੱਲਾਂ ਬਾਤਾਂ ਕਰਦੇ ਆਏ। ਅੰਮ੍ਰਿਤਸਰ ਦੇ ਨੇੜੇ ਪੁੱਜੇ ਤਾਂ ਭਾਈ ਗੁਰਦਾਸ ਦੇ ਮਜਬੂਰ ਕਰਨ 'ਤੇ, ਭਾਈ ਜੇਠੇ ਨੇ ਫਿਰ ਉਹਨਾਂ ਦੀਆਂ ਮੁਸ਼ਕਾਂ ਬੰਨ੍ਹ ਲਈਆਂ ।

ਅਕਾਲ ਤਖ਼ਤ ਦੇ ਸਾਮ੍ਹਣੇ ਪਿਛਲੇ ਪਹਿਰ ਦਾ ਦੀਵਾਨ ਸਜਿਆ ਹੋਇਆ ਸੀ ।ਮੀਰੀ ਪੀਰੀ ਦੇ ਮਾਲਕ ਤਖ਼ਤ ਉਤੇ ਸੋਭ ਰਹੇ ਸਨ ।ਜਾਂ ਭਾਈ ਜੇਠਾ ਜੀ, ਭਾਈ ਗੁਰਦਾਸ ਨੂੰ ਲੈ ਕੇ ਹਾਜ਼ਰ ਹੋਏ ।ਭਾਈ ਸਾਹਿਬ ਦੀਆਂ ਚੋਰਾਂ ਵਾਂਗ ਮੁਸ਼ਕਾਂ ਕੱਸੀਆਂ ਹੋਈਆਂ ਸਨ ।ਸੰਗਤ ਵਿਚ ਦੂਰ ਖਲੋ ਕੇ ਹੀ ਉਹਨਾਂ ਹਜ਼ੂਰ ਨੂੰ ਸਿਰ ਝੁੱਕਾ ਦਿਤਾ ।ਸਾਰੀ ਸੰਗਤ ਇਹ ਕੌਤਕ ਵੇਖਕੇ ਹੈਰਾਨ ਰਹਿ ਗਈ ।ਸੱਚੇ ਪਾਤਸ਼ਾਹ ਮੁਸਕਾਉਂਦੇ ਹੋਏ ਬੋਲੇ ।

## ਬੈਂਤ

ਪਹੁੰਚੇ ਭਾਈ ਗੁਰਦਾਸ ਦੀਵਾਨ ਵਿਚ ਜਾਂ
ਬੋਲੇ ਸਤਿਗੁਰੂ ਇਉਂ ਮੁਸਕਰਾਇ ਕੇ ਜੀ
ਚੰਗਾ ਤੋਰਿਆ ਸੀ ਅਸਾਂ ਤੁਸਾਂ ਤਾਈਂ
ਏਨੀ ਮਾਇਆ ਦਾ ਰਾਖਾ ਬਣਾਇਕੇ ਜੀ
ਪਹੁੰਚ ਗਏ ਘੋੜੇ, ਪਰ ਨਾ ਆਪ ਆਏ
ਨੱਸੇ ਅਸਾਂ ਤੋਂ ਮੁੱਖ ਛਪਾਇਕੇ ਜੀ
ਕਿਹੜੀ ਗੱਲ ਤੋਂ ਤੁਸੀਂ ਨਾਰਾਜ਼ ਹੋ ਕੇ -

ਬੈਠ ਰਹੇ ਕਾਂਸ਼ੀ ਡੇਰਾ ਲਾਇ ਕੇ ਜੀ
ਏਧਰ ਤੁਸਾਂ ਦੇ ਵਿਚ ਵੈਰਾਗ ਸੰਗਤ
ਰੋਜ਼ ਪੁੱਛਦੀ ਸੀ ਸਾਨੂੰ ਆਇਕੇ ਜੀ
ਜੇ ਗੁਰ ਸਾਂਗ ਵਰਤੇ, ਸਿੱਖ ਨਾ ਸਿਦਕ ਹਾਰੇ
ਦੱਸੋ ਸੰਗਤਾਂ ਤਾਂਈਂ ਸਮਝਾਇਕੇ ਜੀ
ਓਥੇ ਠਹਿਰ ਗਏ ਕਿਉਂ ? ਬਾਂਹੀਂ ਖੁਹਲ ਦੇਵੋ
ਐਥੋ ਕੋਲ ਸਾਡੇ ਬੈਠੋ ਆਇ ਕੇ ਜੀ
ਆਪ ਮਹਾਂ ਗਿਆਨੀ ਹੋ 'ਗੁਰਮਤ ' ਦੇ
ਸਿੱਖੀ ਸਿਦਕ ਕੀ ? ਦੱਸੋ ਸਮਝਾਇਕੇ ਜੀ

ਇਹ ਸੁਣ ਕੇ ਭਾਈ ਗੁਰਦਾਸ ਜੀ ਦੀਆਂ ਅੱਖਾਂ ਵਿਚ ਪਾਣੀ ਆ ਗਿਆ। ਭਾਈ ਜੇਠੇ ਨੇ ਉਹਨਾਂ ਦੀਆਂ ਬਾਂਹੀਂ ਖੁਹਲ ਦਿਤੀਆਂ । ਭਾਈ ਗੁਰਦਾਸ ਜੀ ਨੇ ਇਕ ਵਾਰ ਫਿਰ ਸਿਰ ਝੁਕਾ ਕੇ, ਉਜ਼ਰ ਵਜੋਂ ਇਹੀ ਪਉੜੀ ਕਹੀ ।

"ਜੇ ਮਾਂ ਪੁਤੈ ਵਿਸ ਦੇਇ ਤਿਸਤੇ ਕਉਣ ਪਿਆਰਾ
ਜੇ ਘਰ ਭੰਨੇ ਪਾਹਰੂ ਕਉਣ ਰਖਣ ਹਾਰਾ
ਆਗੂ ਲੈ ਉਝੜ ਪਵੈ ਕਿਸ ਕਰੈ ਪੁਕਾਰਾ
ਜੇਕਰ ਖੇਤੈ ਖਾਇ ਵਾੜ ਕੋ ਲਹੈ ਨਾ ਸਾਰਾ
ਜੇ ਗੁਰ ਭਰਮਾਏ ਸਾਂਗ ਕਰ ਕਿਆ ਸਿੱਖ ਵਿਚਾਰਾ"

(ਭਾਈ ਗੁਰਦਾਸ, ਵਾਰ ੩੫, ਪਉੜੀ ੨੨)

ਇਹ ਨਿਹੋਰੇ ਭਰੀ ਬੇਨਤੀ ਸੁਣ ਕੇ ਸਾਰੀ ਸੰਗਤ ਦੀਆਂ ਅੱਖਾਂ ਵਿਚੋਂ ਹੰਝੂ ਵਹਿ ਤੁਰੇ । ਗੁਰੂ ਮਹਾਰਾਜ ਦਾ ਦਿਲ ਵੀ ਪਸੀਜ ਗਿਆ । ਹਜ਼ੂਰ ਸਿੰਘਾਸਣ ਤੋਂ ਉਠ ਬੈਠੇ ।ਅੱਗੇ ਵਧ ਕੇ ਮਹਾਰਾਜ ਨੇ ਭਾਈ ਸਾਹਿਬ ਨੂੰ ਛਾਤੀ ਨਾਲ ਘੁੱਟ ਕੇ ਮੁਖਾਰ ਬਿੰਦ ਤੋਂ ਫ਼ੁਰਮਾਇਆ, "ਧੰਨ ਭਾਈ ਗੁਰਦਾਸ! ਧੰਨ ਤੇਰੀ ਸਿੱਖੀ ਤੇ ਧੰਨ ਤੇਰਾ ਸਿਦਕ ।"

ਸਾਰੀ ਸੰਗਤ ਵਿਚ ਧੰਨ ਧੰਨ ਹੋ ਉੱਠੀ। ਗੁਰਦੇਵ ਨੇ ਭਾਈ ਸਾਹਿਬ ਨੂੰ ਆਪਣ ਕੋਲ ਬਿਠਾ ਲਿਆ ਤੇ ਆਦਰ ਵਜੋਂ ਕੀਮਤੀ ਸਿਰੋਪਾਉ ਬਖ਼ਸ਼ਿਆ । (ਪ੍ਰਸੰਗ ਲਿਖਿਆ ੨੬-੬-੫੭ ਈ.)

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ ॥

# ਮੱਖਣ ਸ਼ਾਹ ਲੁਬਾਣਾ

## ਗੁਰੂ ਤੇਗ਼ ਬਹਾਦਰ ਜੀ ਦਾ ਗੁਰਗੱਦੀ ਬੈਠਣਾ

ਸਿੱਖੀ ਕੋਈ ਫ਼ਕੀਰਾਂ ਦਾ ਟੋਲਾ ਨਹੀਂ, ਸਗੋਂ ਖੱਟ-ਕਮੱਾ ਕੇ ਖਾਣ ਵਾਲਿਆਂ ਕਿਰਤੀਆਂ ਦਾ ਜਥੇਬੰਦ ਭਾਈਚਾਰਾ ਹੈ। ਪੰਜਵੇਂ ਪਾਤਸ਼ਾਹ ਦੀ ਪ੍ਰੇਰਨਾ ਨਾਲ ਸਿੱਖਾਂ ਨੇ ਵਣਜ-ਬਪਾਰ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿਤਾ । ਸਹਿਜ ਸਹਿਜ ਸਿੱਖਾਂ ਵਿਚ ਬਹੁਤ ਉਘੇ ਬਪਾਰੀ ਬਣ ਗਏ ।

ਪੂਰਬ ਦੇਸ ਦਾ ਮੱਖਣ ਸ਼ਾਹ ਲੁਬਾਣਾ ਆਪਣੇ ਸਮੇਂ ਦਾ ਇਕ ਪ੍ਰਸਿਧ ਬਪਾਰੀ ਸੀ । ਉਹ ਮਾਲ ਦਾ ਜਹਾਜ਼ ਭਰ ਕੇ ਦਸੌਰ ਲੈ ਜਾਂਦਾ । ਏਧਰ ਦਾ ਮਾਲ ਓਧਰ ਨਫ਼ੇ ਨਾਲ ਵੇਚਦਾ, ਤੇ ਓਥੋਂ ਵਾਪਸ ਮੁੜਦਾ ਹੋਇਆ ਉਹ ਮਾਲ ਭਰ ਲਿਆਉਂਦਾ, ਜੋ ਉਹਨੂੰ ਦੇਸ ਵਿਚ ਪਰਤਾ ਖਾਂਦਾ । ਇਕ ਵਾਰ ਉਹ ਚੋਖਾ ਨਫ਼ਾ ਕਮੱਾ ਕੇ ਵਾਪਸ ਮੁੜ ਰਿਹਾ ਸੀ, ਜਾਂ ਰਾਹ ਵਿਚ ਜਹਾਜ਼ ਤੂਫ਼ਾਨ ਦੇ ਕਾਬੂ ਆ ਗਿਆ ।

ਇਸ ਔਕੜ ਵਿਚੋਂ ਬਚਾਓ ਦਾ ਕੋਈ ਰਾਹ ਨਾ ਵੇਖ ਕੇ, ਮੱਖਣ ਸ਼ਾਹ ਗੁਰੂ ਮਹਾਰਾਜ ਅੱਗੇ ਅਰਦਾਸ ਕਰਨ ਲੱਗਾ ।

### ਕਲੀ

ਝੱਖੜ ਝੁੱਲੇ, ਬੇੜਾ ਸਾਗਰ ਦੇ ਵਿਚ ਡੋਲਿਆ
ਮੱਖਣ ਸ਼ਾਹ ਲੁਬਾਣਾ ਹੱਥ ਬੰਨ੍ਹ ਅਰਜ਼ ਗੁਜ਼ਾਰਦਾ
ਮੈਂ ਹਾਂ ਸੇਵਕ ਤੇਰਾ ਲੱਜਿਆ ਰੱਖ ਲੈ ਦਾਸ ਦੀ
ਤੇਰੇ ਬਾਝ ਆਸਰਾ ਹੋਰ ਨਹੀਂ ਦੁਖਿਆਰ ਦਾ
ਅੱਧ ਵਿਚਾਲੇ ਬੇੜਾ ਡੁਬਦਾ ਜਾਂਦਾ ਜਾਪਦਾ
ਨਜ਼ਰ ਨਾ ਆਉਂਦਾ ਦਾਤਾ, ਕਿਧਰੇ ਕੰਢਾ ਪਾਰ ਦਾ

ਹਾਥੀ ਤੰਦਵੇ ਕੋਲੋਂ ਪ੍ਰਭੂ ਛੁਡਾਇਆ ਜਿਸ ਤਰ੍ਹਾਂ
ਹਰਨੀ ਜਾਲ ਫਸੀ ਦੇ ਬੰਧਨ ਆਪ ਉਤਾਰਦਾ
ਸੁਣੀਆਂ ਹੈਨ ਅਨੇਕਾਂ ਹੋਰ ਵੀ ਕਥਾ ਪੁਰਾਣੀਆਂ
ਤਰ ਗਏ ਜਿਨ੍ਹਾਂ ਫੜਿਆ ਲੜ ਉਸ ਬਖ਼ਸ਼ਣਹਾਰ ਦਾ
ਮੈਨੂੰ ਓਟ ਹੈ ਸਭ ਤੋਂ ਵੱਡੇ ਨਾਨਕ ਗੁਰੂ ਦੀ
ਇੱਕੋ ਨਜ਼ਰ ਨਾਲ ਜੋ ਤਪੇ ਕੜਾਹੇ ਠਾਰਦਾ
ਦੁਨੀਆਂ ਦੇਊ ਉਲ੍ਹਾਮੇ ਨਾਂ ਲੈ ਲੈ ਮਹਾਰਾਜ ਦਾ
ਜੇ ਨਾ ਬੇੜਾ ਬੰਨੇ ਲੱਗਾ ਸੇਵਾਦਾਰ ਦਾ
ਆਸਾਂ ਮੁਕ ਜਾਵਣ ਜਾਂ ਸਭੇ ਦੁਨੀਆਂ ਵਾਲੀਆਂ
'ਸੀਤਲ' ਓਦੋਂ ਬੰਦਾ ਲੱਭਦਾ ਦਰ ਕਰਤਾਰ ਦਾ

ਜਹਾਜ ਡੁੱਬਣੋ ਬਚ ਗਿਆ, ਪਰ ਲਹਿਰਾਂ ਦੇ ਥਪੇੜਿਆਂ ਦਾ ਮਾਰਿਆ, ਉਹ ਇਕ ਬੇ-ਆਬਾਦ ਟਾਪੂ ਦੇ ਬਰੇਤੇ ਉਤੇ ਚੜ੍ਹ ਗਿਆ। ਜਹਾਜ਼ ਵਾਸਤੇ ਇਹ ਔਕੜ ਵੀ ਬੜੀ ਭਾਰੀ ਹੈ। ਸਾਰੇ ਮਲਾਹ ਰਲ ਕੇ ਹਰ ਢੰਗ ਨਾਲ ਯਤਨ ਕਰ ਰਹੇ, ਪਰ ਜਹਾਜ਼ ਪਾਣੀ ਵਿਚ ਨਾ ਉਤਰਿਆ। ਮੱਖਣ ਸ਼ਾਹ ਫਿਰ ਇਕਾਗਰ ਚਿੱਤ ਬਹਿ ਕੇ ਲੱਗਾ ਅਰਦਾਸਾਂ ਕਰਨ। ਏਸੇ ਸਮੇਂ ਉਹਨੇ ਗੁਰੂ ਮਹਾਰਾਜ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਪੰਜ ਸੌ ਮੋਹਰ ਭੇਟਾ ਧਰਨੀ ਸੁੱਖੀ। ਸ਼ਰਧਾਵਾਨ ਸਿੱਖ ਦੀ ਬੇਨਤੀ ਸੁਣੀ ਗਈ। ਪਾਣੀ ਦੀ ਇਕ ਵੱਡੀ ਛੱਲ ਆਈ, ਜਿਸ ਨਾਲ ਤਰ ਕੇ ਜਹਾਜ਼ ਡੂੰਘੇ ਪਾਣੀ ਵਿਚ ਚਲਾ ਗਿਆ। ਸਭ ਦੇ ਮਨ ਖ਼ੁਸ਼ੀ ਨਾਲ ਭਰ ਗਏ। ਮੱਖਣ ਸ਼ਾਹ ਨੇ ਸ਼ੁਕਰਾਨੇ ਵਜੋਂ ਅਰਦਾਸ ਕੀਤੀ।

ਜਹਾਜ਼ ਪੰਧ ਮੁਕਾਉਂਦਾ, ਅਮਨ ਅਮਾਨ ਨਾਲ ਆਪਣੇ ਟਿਕਾਣੇ ਆ ਪੁੱਜਾ, ਬਾਹਰੋਂ ਆਇਆ ਮਾਲ ਵਿਕ ਜਾਣ 'ਤੇ ਮੱਖਣ ਸ਼ਾਹ ਨੂੰ ਚੋਖਾ ਲਾਭ ਪੁੱਜਾ। ਹੁਣ ਉਹ ਲੱਗਾ ਗੁਰਦੇਵ ਦੇ ਦਰਸ਼ਨਾਂ ਲਈ ਤਿਆਰੀ ਕਰਨ। ਪ੍ਰਦੇਸੋਂ ਉਹ ਕਈ ਕੀਮਤੀ ਚੀਜ਼ਾਂ ਲਿਆਇਆ ਸੀ। ਉਹਨਾਂ ਵਿਚੋਂ ਉਹਨੇ ਕੇਈ ਮਹਾਰਾਜ ਦੀ ਭੇਟਾ ਵਾਸਤੇ ਲੈ ਲਈਆਂ। ਇਕ ਸੁੰਦਰ ਪੁਸ਼ਾਕਾ ਵੀ ਹਜ਼ੂਰ ਵਾਸਤੇ ਲੈ ਲਿਆ।

ਮੱਖਣ ਸ਼ਾਹ ਚੰਗਾ ਰਸੂਖ ਵਾਲਾ ਸੱਜਣ ਸੀ। ਉਹ ਸਣੇ ਪਰਵਾਰ ਤੇ ਨੌਕਰਾਂ ਚਾਕਰਾਂ ਸਣੇ ਤਿਆਰ ਹੋਇਆ, ਤਾਂ ਉਹਦੇ ਨਾਲ ਹੋਰ ਬਹੁਤ

ਸਾਰੀ ਸੰਗਤ ਤਿਆਰ ਹੋ ਪਈ । ਨਾਲੇ ਉਸ ਸਮੇਂ ਦੂਰ ਦੇ ਪੰਧ ਜਥੇ ਬਣ ਕੇ ਹੀ ਕੀਤੇ ਜਾਂਦੇ ਸਨ । ਸੋ ਇਹ ਪੰਜ-ਛੇ ਸੌ ਦਾ ਵਹੀਰ ਦਰਸ਼ਨਾਂ ਵਾਸਤੇ ਤੁਰਿਆ ।

## ਬੈਂਤ

ਮੱਖਣ ਸ਼ਾਹ 'ਤੇ ਗੁਰਾਂ ਦੀ ਮਿਹਰ ਹੋਈ
ਧਨ ਓਸ ਨੇ ਬਹੁਤ ਕਮਾਇਆ ਜੀ
ਪਹਿਲਾਂ ਗੁਰਾਂ ਦੀ ਸੁੱਖਣਾ ਤਾਰ ਆਈਏ
ਘਰ ਬੈਠ ਉਸ ਮਤਾ ਪਕਾਇਆ ਜੀ
ਇਕ ਸੁੰਦਰ ਪੁਸ਼ਾਕਾ ਮਹਾਰਾਜ ਖ਼ਾਤਰ
ਸ਼ਰਧਾ ਨਾਲ ਉਸ ਸਿੱਖ ਬਣਵਾਇਆ ਜੀ
ਕੇਈ ਹੋਰ ਬੇ-ਕੀਮਤੀ ਲਏ ਤੋਹਫ਼ੇ
ਜੋ ਪਰਦੇਸ 'ਚੋਂ ਉਹ ਲਿਆਇਆ ਜੀ
ਨੌਕਰ ਚਾਕਰਾਂ ਸਣੇ ਪਰਵਾਰ ਸਾਰਾ
ਮੱਥਾ ਟੇਕਣੇ ਨੂੰ ਚਾਲਾ ਪਾਇਆ ਜੀ
ਸਿੱਖ ਆਂਢ ਗੁਆਂਢ ਦੇ ਕਰ ਕੱਠੇ
ਚੰਗਾ ਓਸ ਨੇ ਜਥਾ ਬਣਾਇਆ ਜੀ
ਸੋਚਣ, ਸਮੇਂ ਸਿਰ ਚਰਨਾਂ 'ਚ ਪਹੁੰਚ ਜਾਈਏ
ਨੇੜੇ ਪੁਰਬ ਵਿਸਾਖੀ ਦਾ ਆਇਆ ਜੀ
ਪੰਧ ਮਾਰਦੇ 'ਸੀਤਲਾ' ਆਣ ਪਹੁੰਚੇ
ਡੇਰਾ ਬਾਹਰ ਬਕਾਲੇ ਆ ਲਾਇਆ ਜੀ

ਜਦ ਮੱਖਣ ਸ਼ਾਹ ਜਹਾਜ਼ ਲੈ ਕੇ ਪ੍ਰਦੇਸ ਨੂੰ ਤੁਰਿਆ ਸੀ, ਓਦੋਂ ਗੁਰਗੱਦੀ ਉਤੇ ਅੱਠਵੇਂ ਪਾਤਸ਼ਾਹ ਗੁਰੂ ਹਰਿਕ੍ਰਿਸ਼ਨ ਸਾਹਿਬ ਬਿਰਾਜਮਾਨ ਸਨ। ਤੇ ਜਦ ਉਹ ਵਾਪਸ ਪਰਤਿਆ, ਤਾਂ ਅੱਠਵੇਂ ਪਾਤਸ਼ਾਹ ਜੋਤੀ ਜੋਤ ਸਮਾ ਗਏ ਸਨ ।

ਪਿਛਲੇ ਸਾਰੇ ਗੁਰੂ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਨਵੇਂ ਗੁਰੂ ਨੂੰ ਗੱਦੀ ਦੇ ਕੇ ਜਾਂਦੇ ਰਹੇ ਸਨ । ਅੰਤ ਵੇਲੇ ਸਿੱਖਾਂ ਨੇ ਅੱਠਵੇਂ ਪਾਤਸ਼ਾਹ ਜੀ ਤੋਂ ਨੌਂਵੇਂ ਬਣਨ ਵਾਲੇ ਗੁਰੂ ਬਾਬਤ ਪੁਛਿਆ, ਤਾਂ ਗੁਰਦੇਵ ਨੇ ਗੁਰਿਆਈ

ਦੀ ਮਰਯਾਦਾ ਪੰਜ ਪੈਸੇ ਰੱਖ ਕੇ ਬਕਾਲੇ ਨੱਗਰ ਵੱਲ ਸਿਰ ਝੁਕਾ ਕੇ ਮੱਥਾ ਟੇਕਦਿਆਂ ਸਿਰਫ਼ ਦੋ ਸ਼ਬਦ ਕਹੇ, "ਬਾਬਾ ਬਕਾਲੇ", ਪਰ ਇਸ ਗੱਲ ਦੀ ਸਾਫ਼ ਵਿਆਖਿਆ ਨਾ ਕੀਤੀ। ਭਾਵੇਂ ਗੱਲ ਗੁੰਝਲ ਵਾਲੀ ਨਹੀਂ ਸੀ, ਕਿਉਂਕਿ ਉਸ ਵੇਲੇ ਬਕਾਲੇ ਵਿਚ ਸਿਰਫ (ਗੁਰੂ) ਤੇਗ਼ ਬਹਾਦਰ ਜੀ ਹੀ ਸਨ, ਤੇ ਉਹ ਜੱਦ ਵਿਚੋਂ ਅੱਠਵੀਂ ਪਾਤਸ਼ਾਹ ਦੇ ਬਾਬਾ (ਦਾਦੇ ਦੇ ਭਰਾ) ਲਗਦੇ ਸਨ। ਪਰ ਅੱਠਵੇਂ ਪਾਤਸ਼ਾਹ ਨੇ (ਗੁਰੂ) ਤੇਗ਼ ਬਹਾਦਰ ਜੀ ਦਾ ਨਾਮ ਨਹੀਂ ਸੀ ਲਿਆ। ਇਸ ਵਾਸਤੇ ਧੀਰ ਮੱਲ ਆਦਿ ਸੋਢੀਆਂ ਨੇ ਸੰਗਤ ਵਿਚ ਭੁਲੇਖਾ ਪਾਕੇ ਆਪ ਗੁਰੂ ਬਣਨ ਦਾ ਅਡੰਬਰ ਰਚ ਲਿਆ।

ਧੀਰ ਮੱਲ, ਬਾਬਾ ਗੁਰਦਿੱਤਾ ਜੀ ਦਾ ਵੱਡਾ ਪੁੱਤਰ ਸੀ। ਇਸ ਵਾਸਤੇ ਉਹ ਗੁਰਗੱਦੀ ਉਤੇ ਬਹੁਤਾ ਹੱਕ ਆਪਣਾ ਸਮਝਦਾ ਸੀ। ਫਿਰ ਗੁਰੂ ਅਰਜਨ ਦੇਵ ਜੀ ਦਾ ਤਿਆਰ ਕੀਤਾ ਗੁਰੂ ਗ੍ਰੰਥ ਸਾਹਿਬ ਵੀ ਓਸੇ ਕੋਲ ਸੀ। ਗੁਰੂ ਹਰਿ ਰਾਏ ਜੀ ਨੂੰ ਗੱਦੀ ਦੇਣ ਵੇਲੇ ਵੀ ਉਹਨੇ ਵਿਰੋਧ ਕੀਤਾ ਸੀ, ਪਰ ਓਦੋਂ ਉਹਦੀ ਪੇਸ਼ ਕੋਈ ਨਹੀਂ ਸੀ ਗਈ। ਹੁਣ ਏਸ ਥੋੜੀ ਜੇਹੀ ਗੱਲ ਤੋਂ ਲੋਕਾਂ ਨੂੰ ਭੁਲੇਖਾ ਦੇ ਦੇਣਾ ਉਸਦੇ ਵਾਸਤੇ ਸੌਖਾ ਸੀ। ਉਹ ਅੱਠਵੇਂ ਪਾਤਸ਼ਾਹ ਦਾ ਤਾਇਆ ਲਗਦਾ ਸੀ, ਤੇ ਆਮ ਬੋਲ ਚਾਲ ਵਿਚ ਤਾਏ ਨੂੰ 'ਬਾਬਾ' ਹੀ ਕਹਿੰਦੇ ਸਨ। ਸੋ ਧੀਰ ਮੱਲ ਕਹਿੰਦਾ, ਕਿ ਗੁਰੂ ਜੀ ਦਾ ਇਸ਼ਾਰਾ ਸਿਰਫ਼ ਮੇਰੇ ਵਲ ਹੈ। ਉਹ ਕਰਤਾਰ ਪੁਰੋਂ ਉਠਕੇ ਬਕਾਲੇ ਆ ਬੈਠਾ।

ਧੀਰ ਮੱਲ ਵੱਲ ਵਖ ਕੇ ਕੁਛ ਹੋਰ ਸੋਢੀ ਵੀ ਬਕਾਲੇ ਆ ਬੈਠੇ। ਇਕ ਗੁਰੂ ਦੀ ਥਾਂ ਕੋਈ ਗੁਰੂ ਬਣ ਬੈਠੇ। ਅਜੇ ਤਕ ਰਵਾਇਤ ਚਲੀ ਆਉਂਦੀ ਹੈ, ਕਿ ਬਕਾਲੇ ਵਿਚ ਬਾਈ ਗੁਰੂ ਗੱਦੀਆਂ ਲਾ ਬੈਠੇ। ਏਥੋਂ ਤਕ, ਕਿ ਸੂਰਜ ਪ੍ਰਕਾਸ਼ ਦੇ ਕਰਤਾ ਨੇ ਵੀ ਏਹਾ ਲਿਖਿਆ ਹੈ।

*"ਬੀਚ ਬਕਾਲੇ ਗੁਰੂ ਕਹਾਵੈ।*
*ਦ੍ਵੈ ਬਿੰਸਤ ਗਾਦੀਨਿ ਪੁਜਾਵੈ।"*

(ਸੂਰਜ ਪ੍ਰਕਾਸ਼, ਰਾਸ ੧੧, ਅੰਸੂ ੪)

ਪਰ ਵਿਚਾਰ ਕਰਨ ਤੋਂ ਬਾਈ ਗੁਰੂ ਸਿੱਧ ਨਹੀਂ ਹੁੰਦੇ। ਬੀਬੀ ਭਾਨੀ ਜੀ ਦੇ 'ਵਰ' ਗੁਰੂ ਰਾਮਦਾਸ ਜੀ ਦੀ ਬੰਸ ਵਿਚੋਂ ਹੀ ਕਿਸੇ ਨੇ ਗੁਰੂ ਬਣਨਾ ਸੀ। ੫੨ ਸਫੇ ਉਤੇ ਚੌਥੇ ਪਾਤਸ਼ਾਹ ਦੀ ਬੰਸਾਵਲੀ ਹੈ। ਉਹ ਵੇਖਣ ਤੋਂ ਪਤਾ

ਲਗਦਾ ਹੈ, ਕਿ ਉਸ ਵੇਲੇ ਬਾਈ ਸੋਢੀ ਹੈ ਹੀ ਨਹੀਂ ਸਨ । ਸੋ ਬਾਈ ਦੀ ਗਿਣਤੀ ਠੀਕ ਨਹੀਂ ਜਾਪਦੀ । ਹਾਂ, ਇਕ ਤੋਂ ਵੱਧ ਸੋਢੀ ਗੁਰੂ ਜ਼ਰੂਰ ਬਣ ਬੈਠੇ ਸਨ, ਜਿਨ੍ਹਾਂ ਵਿਚੋਂ ਨਾਮਵਰ ਧੀਰ ਮੱਲ ਸੀ ।

## ਜੰਗਲਾ

ਦਿੱਲੀ ਵਿਚ ਅਠਵੇਂ ਸਤਿਗੁਰ ਨੇ
ਵਾਕ ਸੀ ਇਹ ਫ਼ੁਰਮਾਇਆ
'ਵਿਚ ਬਕਾਲੈ ਬਾਬਾ ਹੈ ਜੇ'
ਇਹ ਕਹਿ ਸੀਸ ਝੁਕਾਇਆ
ਇਹ ਗੱਲ ਸੁਣ ਕੇ ਹਰ ਇਕ ਸੋਢੀ
ਵੱਲ ਬਕਾਲੇ ਧਾਇਆ
ਹਰ ਇਕ ਆਪ ਗੁਰੂ ਬਣ ਬੈਠਾ
ਤਖ਼ਤ ਸਿੰਘਾਸਣ ਲਾਇਆ

ਇਕ ਦੇ ਥਾਂ ਕੇਈ ਗੁਰੂ ਬਣੇ ਵੇਖ ਕੇ ਸੰਗਤ ਬੜੀ ਡਾਵਾਂ ਡੋਲ ਸੀ । ਲੋਕ ਕਿਸ ਨੂੰ ਸੱਚਾ ਸਮਝਣ ? ਹਰ ਇਕ ਬਣਾਉਟੀ ਗੁਰੂ ਦੇ ਮਸੰਦ, ਦੂਜਿਆਂ ਨਾਲੋਂ ਆਪਣੇ ਗੁਰੂ ਨੂੰ ਅਸਲੀ ਤੇ ਕਰਾਮਾਤੀ ਸਿੱਧ ਕਰਨ ਦਾ ਯਤਨ ਕਰਦੇ । ਸਭ ਤੋਂ ਵਧੇਰੇ ਬੋਲ-ਬਾਲਾ ਧੀਰ ਮਲ ਦਾ ਸੀ । ਉਸ ਕੋਲ ਗੁਰੂ ਗ੍ਰੰਥ ਸਾਹਿਬ ਦੀ ਬੀੜ ਤੇ ਬਹੁਤਾ ਧਨ ਹੋਣ ਦੇ ਕਾਰਨ ਵਧੇਰੇ ਮਸੰਦ ਓਸੇ ਨਾਲ ਜੁੜੇ ਹੋਏ ਸਨ ।

ਬਕਾਲੇ ਵਿਚ ਆਪੇ ਬਣੇ ਗੁਰੂਆਂ ਦੀ ਇਹ ਹਾਲਤ ਸੀ, ਜਾਂ ਮੱਖਣ ਸ਼ਾਹ ਦਾ ਜਥਾ ਓਥੇ ਪੁੱਜਾ । ਉਹਨਾਂ ਪਿੰਡੋਂ ਬਾਹਰ ਖੁੱਲ੍ਹੀ ਥਾਂ ਡੇਰਾ ਲਾ ਦਿੱਤਾ । ਤੰਬੂ ਲੱਗ ਗਏ, ਮਾਨੋ ਇਕ ਨਵਾਂ ਮਹੱਲਾ ਵੱਸ ਗਿਆ । ਘੋੜੇ, ਰਥ ਤੇ ਗੱਡੀਆਂ ਵੇਖ ਕੇ, ਉਸ ਦੇ ਅਮੀਰ ਹੋਣ ਦਾ ਕਿਸੇ ਨੂੰ ਭੁਲੇਖਾ ਨਾ ਰਿਹਾ । ਇਹ ਖ਼ਬਰਾਂ ਸੁਣ ਕੇ ਬਣਾਉਟੀ ਗੁਰੂਆਂ ਵਿਚ ਹਲਚਲ ਮੱਚ ਗਈ । ਹਰ ਇਕ ਨੇ ਆਪੋ ਆਪਣੇ ਮਸੰਦ ਮੱਖਣ ਸ਼ਾਹ ਵੱਲ ਭਜਾਏ । ਉਹਨਾਂ ਬੀਮਾ-ਕੰਪਨੀ ਦੇ ਏਜੰਟਾਂ ਵਾਂਗ ਮੱਖਣ ਸ਼ਾਹ ਨੂੰ ਘੇਰ ਲਿਆ, ਤੇ ਆਪੋ ਆਪਣੇ ਗੁਰੂ ਵੱਲੋਂ ਲਿਆਂਦਾ ਪ੍ਰਸਾਦ ਦਿੱਤਾ । ਕੇਈਆਂ ਤਾਂ ਪੇਸ਼ਗੀ

ਬੰਸਾਵਲੀ

# ਗੁਰੂ ਰਾਮ ਦਾਸ ਜੀ ਸੋਢੀ



'ਅਸ਼ੀਰਵਾਦ' ਤੇ 'ਵਰ' ਵੀ ਦੇਣੇ ਸ਼ੁਰੂ ਕਰ ਦਿਤੇ । ਕੋਈ ਵਿਚੋਂ ਮੌਕਿਆ ਮਿਲਨ 'ਤੇ ਦੂੱਜੇ ਗੁਰੂਆਂ ਦੀ ਨਿੰਦਿਆ ਵੀ ਕਰਨ ਲੱਗ ਪੈਂਦੇ । ਇਹ ਹਾਲਤ ਵੇਖ ਕੇ ਮੱਖਣ ਸ਼ਾਹ ਬੜਾ ਹੈਰਾਨ ਹੋਇਆ ।

## ਮਿਰਜ਼ਾ

ਸੁਣਿਆਂ ਮੱਖਣ ਸ਼ਾਹ ਨੇ ਹੋਇਆ ਬੜਾ ਹੈਰਾਨ
ਏਥੇ ਕੋਈ ਗੁਰੂ ਨੇ, ਪਰਗਟ ਹੋਏ ਆਨ
ਹਰ ਇਕ ਆਪਣੇ ਆਪ ਨੂੰ, ਦਸਦਾ ਬੜਾ ਮਹਾਨ
ਸਭ ਤੋਂ ਵਧ ਕੇ ਧੀਰ ਮੱਲ, ਸ਼ਾਹਾਂ ਵਰਗੀ ਸ਼ਾਨ
ਗੁਰੂ ਗ੍ਰੰਥ ਉਸ ਕੋਲ ਹੈ, ਜੋ ਸਿੱਖੀ ਦਾ ਗਿਆਨ
ਚੁਣਵੇਂ ਕੁੱਲ ਮਸੰਦ ਵੀ, ਨਾਲ ਜੁੜੇ ਹਨ ਆਨ
ਸ਼ਸ਼ਤਰ ਧਾਰੀ ਹੋਰ ਵੀ, ਰੱਖੇ ਕੋਲ ਜੁਆਨ
ਘੇਰ ਘੇਰ ਜੋ ਸੰਗਤਾਂ, ਉਸ ਦੇ ਵੱਲ ਲਿਆਨ
ਮੈਂ ਹੀ ਅਸਲੀ ਗੁਰੂ ਹਾਂ, ਉਹ ਨਿੱਤ ਕਰੇ ਬਖਾਨ
ਮੇਰੇ ਜੇਹਾ ਹੋਰ ਨਾ, ਸਾਰੇ ਵਿਚ ਜਹਾਨ
ਮੇਰੇ ਚਰਨੀ ਆ ਲੱਗੇ, ਚਾਹਵੇ ਜੋ ਕਲਿਆਨ
ਭਾਗੀ ਹੋਊ ਨਰਕ ਦਾ, ਝੁਕੇ ਨਾ ਜੋ ਇਨਸਾਨ
ਮੱਖਣ ਸ਼ਾਹ ਇਹ ਵੇਖ ਕੇ, ਸੋਚੇ ਨਾਲ ਧਿਆਨ
ਕਿਸ ਨੂੰ ਸੱਚਾ ਸਮਝੀਏ, ਹੇ ਮੇਰੇ ਭਗਵਾਨ

ਮੱਖਣ ਸ਼ਾਹ ਜਿੱਥੇ ਪੱਕਾ ਸ਼ਰਧਾਵਾਨ ਸਿੱਖ ਸੀ, ਓਥੇ ਸਮਝਦਾਰ ਵੀ । ਉਹ ਨਿਰਾ ਪੂਰਾ ਅੰਧ-ਵਿਸ਼ਵਾਸੀ ਨਹੀਂ ਸੀ । ਉਹ ਸਿੱਖੀ ਨੂੰ ਸਮਝਣ ਵਾਲਾ ਗਿਆਨਵਾਨ ਸੀ । ਇਸ ਵੇਲੇ ਆਪਣੇ ਨਾਲੋਂ ਉਹਨੂੰ ਸੰਗਤ ਦੀ ਚਿੰਤਾ ਬਹੁਤੀ ਸੀ । ਸਾਰੀ ਰਾਤ ਉਹਨੇ ਸੋਚਾਂ ਵਿਚ ਗੁਜ਼ਾਰ ਦਿੱਤੀ । ਅੰਮ੍ਰਿਤ ਵੇਲੇ ਪਾਠ ਕਰ ਕੇ ਉਹਨੇ ਅਰਦਾਸ ਕੀਤੀ । ਫਿਰ ਉਹ ਆਪਣੇ ਆਪ ਸੋਚਣ ਲੱਗਾ, 'ਗੁਰੂ ਅੰਤਰਜਾਮੀ ਹੈ । ਜੇ ਉਹ ਦਿਲ ਦੀ ਨਹੀਂ ਜਾਣਦਾ, ਤਾਂ ਗੁਰੂ ਕਾਹਦਾ ਹੋਇਆ ? ਜਹਾਜ਼ ਦੇ ਸੰਕਟ ਵੇਲੇ ਮੈਂ ਪੰਜ ਸੌ ਮੋਹਰ ਸੁੱਖੀ ਸੀ । ਏਸ ਗੱਲ ਨੂੰ ਮੈਥੋਂ ਬਿਨਾਂ ਹੋਰ ਕੋਈ ਨਹੀਂ ਜਾਣਦਾ । ਪਰ ਗੁਰੂ ਤਾਂ ਜਾਣਦਾ ਹੈ

ਨਾ ! ਬੱਸ, ਠੀਕ ਹੈ । ਦੋ ਦੋ ਮੋਹਰਾਂ ਰੱਖ ਕੇ ਸਭ ਨੂੰ ਮੱਥਾ ਟੇਕੀ ਜਾਊਂ । ਜਿਹੜਾ ਅਸਲੀ ਗੁਰੂ ਹੋਵੇਗਾ, ਉਹ ਆਪੇ ਪੰਜ ਸੌ ਮੋਹਰ ਮੰਗ ਲਵੇਗਾ ।'

ਮਨ ਨਾਲ ਇਹ ਫ਼ੈਸਲਾ ਕਰ ਕੇ ਮੱਖਣ ਸ਼ਾਹ ਗੁਰੂ ਦੀ ਭਾਲ ਵਿਚ ਤੁਰ ਪਿਆ ।

## ਕਬਿੱਤ

ਕਰ ਅਰਦਾਸ, ਦਿਲ ਧਾਰ ਕੇ ਵਿਚਾਰ ਕੁਛ
ਪਹੁੰਚਿਆ ਮੱਖਣ, ਧੀਰ ਮੱਲ ਦੇ ਦੁਆਰ ਜੀ
ਪੰਜ ਮੋਹਰਾਂ ਰੱਖ ਕੇ ਗੁਰੂ ਗ੍ਰੰਥ ਸਾਹਿਬ ਅੱਗੇ
ਟੇਕਿਆ ਸੁ ਮੱਥਾ ਨਾਲ ਦਿਲੀ ਸਤਕਾਰ ਜੀ
ਦੋ ਮੋਹਰਾਂ ਰੱਖ ਫਿਰ ਧੀਰ ਮੱਲ ਸਾਮ੍ਹਣੇ ਵੀ
ਪਰਖਣ ਤੇ ਹੇਤ ਝੁਕ ਕੀਤੀ ਨਮਸਕਾਰ ਜੀ
ਧੀਰ ਮੱਲ ਨੇ ਵੀ ਅੱਗੋਂ ਦਿੱਤੇ 'ਵਰ' ਖੁੱਲ੍ਹੇ ਦਿਲ
ਦੱਸਿਆ ਨਾ ਆਇਆ ਸੀ ਜੋ ਸਿੱਖ ਮਨ ਧਾਰ ਜੀ

ਧੀਰ ਮੱਲ ਦਾ ਠਾਠ ਵੇਖ ਕੇ ਸਾਧਾਰਨ ਆਦਮੀ ਮੋਹਿਆ ਜਾਂਦਾ ਸੀ । ਇਕ ਪਾਸੇ ਸ਼ਾਨਦਾਰ ਤੰਬੂ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਸੀ । ਪਹਿਲਾਂ ਆਈਆਂ ਸੰਗਤਾਂ ਓਥੇ ਮੱਥਾ ਟੇਕਿਆ ਕਰਦੀਆਂ । ਨਾਲ ਹੀ ਦੂਜੇ ਪਾਸੇ ਓਹੋ ਜੇਹੇ ਸ਼ਾਨਦਾਰ ਸ਼ਾਮਿਆਨੇ ਥੱਲੇ ਬਾਦਸ਼ਾਹਾਂ ਵਾਂਗ ਤਖ਼ਤ ਸਜਾ ਕੇ ਧੀਰ ਮੱਲ ਸਿੰਘਾਸਣ 'ਤੇ ਬਹਿੰਦਾ । ਅੱਗੇ ਪਿੱਛੇ ਪਹਿਰੇਦਾਰ ਤੇ ਚੌਰ ਕਰਨ ਵਾਲੇ ਖਲੇ ਰਹਿੰਦੇ ।

ਮੱਖਣ ਸ਼ਾਹ ਨੇ ਪਹਿਲਾਂ ਪੰਜ ਮੋਹਰਾਂ ਗੁਰੂ ਗ੍ਰਥ ਸਾਹਿਬ ਅੱਗੇ ਰੱਖ ਕੇ ਮੱਥਾ ਟੇਕਿਆ, ਨਾਲ ਹੀ ਮਨ ਦਾ ਸ਼ੰਕਾ ਨਵਿਰਤ ਕਰਨ ਵਾਸਤੇ ਗੁਰੂ ਨਾਨਕ ਨਿਰੰਕਾਰੀ ਅੱਗੇ ਅਰਦਾਸ ਕੀਤੀ । ਫਿਰ ਮੱਖਣ ਸ਼ਾਹ ਧੀਰ ਮੱਲ ਦੇ ਸਾਮ੍ਹਣੇ ਹਾਜ਼ਰ ਹੋਇਆ । ਦਿਲ ਵਿਚ ਮਿਥੇ ਹੋਏ ਮਨਸੂਬੇ ਅਨੁਸਾਰ ਉਹਨੇ ਦੋ ਮੋਹਰਾਂ ਰੱਖ ਕੇ ਨਮਸਕਾਰ ਕੀਤੀ । ਦੋ ਮੋਹਰਾਂ ਵੇਖ ਕੇ ਧੀਰ ਮੱਲ ਖ਼ੁਸ਼ ਤਾਂ ਨਾ ਹੋਇਆ, ਪਰ ਇਹ ਸੋਚ ਕੇ, ਕਿ ਸਿੱਖ ਚੰਗਾ ਧਨਾਢ ਹੈ, ਤੇ ਵਾਪਸ ਤੁਰਨ ਲੱਗਾ ਵਧੇਰੇ ਮਾਇਆ ਅਰਦਾਸ ਕਰਾਏਗਾ, ਬੜੇ ਖੁੱਲ੍ਹੇ ਦਿਲ ਨਾਲ

ਅਸ਼ੀਰਵਾਦ ਤੇ ਵਰ ਦਿਤੇ ।ਧੀਰ ਮੱਲ ਨੇ ਮੱਖਣ ਸ਼ਾਹ ਨੂੰ ਖ਼ੁਸ਼ ਕਰਨ ਬਦਲੇ ਆਪਣੇ ਹੱਥੀਂ ਪ੍ਰਸਾਦਿ ਤੇ ਸਿਰੋਪਾਉ ਦਿਤਾ ।ਇਹ ਸਭ ਕੁਛ ਹੋਇਆ, ਪਰ ਸਿੱਖ ਦੇ ਦਿਲ ਦੀ ਨਾ ਬੁੱਝੀ ਗਈ ।ਅੰਤ ਨਿਰਾਸ ਚਿੱਤ ਮੱਖਣ ਸ਼ਾਹ ਉਥੋਂ ਵਿਦਿਆ ਹੋਇਆ ।

ਫਿਰ ਉਹ ਬਾਕੀ ਗੁਰੂਆਂ ਦੇ ਡੇਰੇ ਵੀ ਗਿਆ ।ਉਹਨੇ ਹਰ ਇਕ ਅੱਗੇ ਦੋ-ਦੋ ਮੋਹਰਾਂ ਰੱਖ ਕੇ ਮੱਥਾ ਟੇਕਿਆ, ਤੇ ਸ਼ੰਕਾ ਨਵਿਰਤੀ ਵਾਸਤੇ ਬੇਨਤੀ ਕੀਤੀ ।ਅਸ਼ੀਰਵਾਦ ਤਾਂ ਹਰ ਇਕ ਨੇ ਚੜ੍ਹਦੀ ਤੋਂ ਚੜ੍ਹਦੀ ਦਿਤੀ, ਪਰ ਉਹਦੇ ਦਿਲ ਦੀ ਭਾਵਨਾ ਕਿਸੇ ਪੂਰੀ ਨਾ ਕੀਤੀ ।ਜਦ ਸ਼ਾਮ ਨੂੰ ਉਹ ਡੇਰੇ ਪਰਤਿਆ, ਤਾਂ ਬਹੁਤ ਹੀ ਉਦਾਸ ਸੀ ।

ਉਸ ਰਾਤ ਉਹਨੇ ਖਾਧਾ ਪੀਤਾ ਕੁਛ ਨਹੀਂ ।ਸਾਰੀ ਰਾਤ ਉਹ ਅਕਾਲ ਪੁਰਖ ਅੱਗੇ ਅਰਦਾਸ ਕਰਦਾ ਰਿਹਾ ।ਅੰਤ ਉਹਨੇ ਇਹ ਪ੍ਰਤੱਗਿਆ ਕੀਤੀ ।

## ਸਾਕਾ

ਮੱਖਣ ਸ਼ਾਹ ਹੱਥ ਬੰਨ੍ਹ ਕੇ ਅਰਦਾਸ ਗੁਜ਼ਾਰੀ
ਜਿਤਨੇ ਬੈਠੇ ਬਣੇ ਨੇ ਇਹ ਗੁਰ ਬਲਕਾਰੀ
ਪਰਖ ਆਇਆ ਮੈਂ ਸਤਿਗੁਰੂ ਸਭ ਵਾਰੋ ਵਾਰੀ
ਦੂਰ ਨਾ ਕੀਤੀ ਕਿਸੇ ਨੇ, ਪ੍ਰਭ ਚਿੰਤ ਹਮਾਰੀ
ਅਸਲੀ ਸਤਿਗੁਰ ਕੌਣ ਹੈ ? ਇਹ ਉਲਝਣ ਭਾਰੀ
ਫਿਰਦੀ ਡਾਵਾਂ ਡੋਲ ਹੈ ਸੰਗਤ ਵੇਚਾਰੀ
ਹੋਵੇ ਹੱਲ ਸੁਆਲ ਨਾ, ਬਿਨ ਮਿਹਰ ਤੁਹਾਰੀ
ਤਾਂ ਮੈਂ ਮੂੰਹ ਅੰਨ ਪਾਵਣਾ, ਗੱਲ ਸੁਲਝੇ ਸਾਰੀ

ਨਿਤਨੇਮ ਕਰਨ ਪਿੱਛੋਂ ਗੁਰੂ ਨਾਨਕ ਦੇਵ ਜੀ ਨੂੰ ਹਾਜ਼ਰ ਨਾਜ਼ਰ ਜਾਣ ਕੇ ਮੱਖਣ ਸ਼ਾਹ ਨੇ ਅਰਦਾਸ ਕੀਤੀ, 'ਸੱਚੇ ਪਾਤਸ਼ਾਹ ! ਜਿੰਨੇ ਗੁਰੂ ਗੱਦੀਆਂ ਲਾਈ ਬੈਠੇ ਨੇ, ਸਭ ਨੂੰ ਪਰਖ ਆਇਆ ਹਾਂ ।ਮਨ ਦਾ ਭਰਮ ਨਹੀਂ ਮਿਟਿਆ ।ਮੈਨੂੰ ਤਸੱਲੀ ਹੈ, ਕਿ ਇਹਨਾਂ ਵਿਚੋਂ ਅਸਲੀ ਗੁਰੂ ਕੋਈ ਨਹੀਂ । ਨਾ ਜਾਣਾ ਹਜ਼ੂਰ ਦੀ ਜੋਤ ਕਿੱਥੇ ਛਪਨ ਹੈ ? ਸੰਗਤ ਵਿਚਾਰੀ ਬੂਹੇ ਬੂਹੇ ਭਟਕਦੀ ਫਿਰਦੀ ਹੈ ।ਮਹਾਰਾਜ ! ਹੁਣ ਹੋਰ ਇਹ ਹਨ੍ਹੇਰ ਵੇਖ ਕੇ ਨਹੀਂ

ਸਹਾਰਿਆ ਜਾਂਦਾ ।ਮੈਂ ਨਾਚੀਜ਼ ਸੇਵਕ ਕਾਸੇ ਜੋਗਾ ਨਹੀਂ, ਪਰ ਜਿੰਨਾਂ ਚਿਰ ਅਸਲੀ ਗੁਰੂ ਦੇ ਦਰਸ਼ਨ ਨਹੀਂ ਕਰ ਲਵਾਂਗਾ, ਅੰਨ ਮੂੰਹ ਨਹੀਂ ਪਾਵਾਂਗਾ। ਭੁੱਖਾ ਰਹਿ ਕੇ ਪ੍ਰਾਣ ਤਿਆਗ ਦਿਆਂਗਾ ।'

ਮੱਖਣ ਸ਼ਾਹ ਦੀ ਇਹ ਕਠਨ ਪ੍ਰਤੱਗਿਆ ਸੁਣ ਕੇ, ਉਹਦੇ ਨਾਲ ਦੀ ਸੰਗਤ ਅਥਾਹ ਚਿੰਤਾ ਵਿਚ ਡੁੱਬ ਗਈ ।ਮੱਖਣ ਸ਼ਾਹ ਫਿਰ ਸਮਾਧੀ ਲਾ ਕੇ ਬੈਠ ਗਿਆ ।ਉਹਦੇ ਸਾਥੀ ਲੱਗੇ ਪਿੰਡ ਵਿਚੋਂ ਕਿਸੇ ਹੋਰ ਸੋਢੀ ਦਾ ਪਤਾ ਕਢਣ ।ਪੁਛਦਿਆਂ ਦਸਦਿਆਂ ਪਿੰਡ ਦੇ ਲੋਕਾਂ ਕੋਲੋਂ ਪਤਾ ਲੱਗਾ, ਕਿ ਏਥੇ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਪੁੱਤਰ ਤੇਗ਼ ਬਹਾਦਰ ਰਹਿੰਦਾ ਹੈ ।ਅਸਲੀ ਏਥੇ ਓਹੋ ਰਹਿੰਦਾ ਹੈ, ਬਾਕੀ ਸਾਰੇ ਬਾਹਰੋਂ ਆ ਕੇ ਬੈਠੇ ਹਨ ।

ਇਹ ਖ਼ਬਰ ਸੁਣ ਕੇ ਮੱਖਣ ਸ਼ਾਹ ਦੇ ਗੱਲ ਦਿਲ ਲੱਗੀ ।ਉਹ ਸੋਚਣ ਲੱਗਾ, 'ਪੱਕੀ ਤਰ੍ਹਾਂ ਉਹ ਏਥੇ ਰਹਿੰਦਾ ਹੈ ।ਉਹ ਲੱਗਾ ਵੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਦਾ ਬਾਬਾ ।ਤੇ ਜਦ ਅੱਠਵੇਂ ਪਾਤਸ਼ਾਹ ਜੋਤੀ ਜੋਤ ਸਮਾਏ, ਓਦੋਂ ਸਿਰਫ਼ ਓਹਾ ਏਥੇ ਸੀ ।ਬਾਕੀ ਸਾਰੇ ਬਾਹਰੋਂ ਆ ਕੇ ਬੈਠੇ ਹਨ ।ਬਾਬਾ ਬਕਾਲੇ ।ਕੀ ਅਸਲੀ ਗੁਰੂ ਓਹੋ ਤਾਂ ਨਹੀਂ? ਹੇ ਸੱਚੇ ਪਾਤਸ਼ਾਹ! ਮੇਰੀ ਘਾਲਣਾ ਸਫ਼ਲ ਹੋਵੇ ।ਮੇਰੇ ਮਨ ਦਾ ਭਰਮ ਉਹ ਦੂਰ ਕਰ ਦੇਣ ।' ਇਹ ਸੋਚਾਂ ਸੋਚਦਾ ਮੱਖਣ ਸ਼ਾਹ ਓਸੇ ਵੇਲੇ ਉਠ ਕੇ ਤੁਰ ਪਿਆ ।ਉਹਦੇ ਸਾਥ ਆਈ ਸੰਗਤ ਵੀ ਉਹਦੇ ਮਗਰ ਲੱਗ ਤੁਰੀ।

ਏਸ ਗੱਲ ਦਾ ਪਤਾ ਲੱਗਾ, ਤਾਂ ਬਾਕੀ ਗੁਰੂਆਂ ਦੇ ਮਸੰਦਾਂ ਨੇ ਆ ਮੱਖਣ ਸ਼ਾਹ ਨੂੰ ਘੇਰਿਆ ।ਖ਼ਾਸ ਕਰ ਧੀਰ ਮੱਲ ਦੇ ਮਸੰਦ ਵਧੇਰੇ ਰੁਕਾਵਟ ਪਾਉਣ ਦਾ ਯਤਨ ਕਰਨ ਲੱਗੇ ।ਉਹ ਆਖਣ ਲੱਗੇ, "ਤੁਹਾਡੇ ਵਰਗੇ ਭਲੇ ਪੁਰਸ਼ ਨੂੰ ਉਸ ਕੋਲ ਨਹੀਂ ਜਾਣਾ ਚਾਹੀਦਾ ।ਉਹ ਤਾਂ 'ਤੇਗਾ' ਦੀਵਾਨਾ ਹੈ ।ਨਾ ਉਹ ਕਿਸੇ ਨਾਲ ਬੋਲੇ ਨਾ ਚੱਲੇ ।ਉਹਨੂੰ ਤਾਂ ਦੁਨੀਆਂ ਦੀ ਸੋਝੀ ਹੀ ਕੋਈ ਨਹੀਂ ।ਹਰ ਵੇਲੇ ਉਹ ਇਕ ਛੋਟੀ ਜੇਹੀ ਕੋਠੜੀ ਵਿਚ ਵੜਿਆ ਰਹਿੰਦਾ ਹੈ ।ਨਾ ਜਾਣੀਏਂ, ਉਹ ਅੱਗੋਂ ਚੰਗਾ ਮੰਦਾ ਬੋਲ ਦੇਵੇ । ਸੋ ਤੁਹਾਨੂੰ ਉਹਦੇ ਕੋਲ ਨਹੀਂ ਜਾਣਾ ਚਾਹੀਦਾ।"

ਮੱਖਣ ਸ਼ਾਹ ਆਪਣੀ ਧੁਨ ਦਾ ਪੱਕਾ ਸੀ ।ਉਹਨੇ ਮਸੰਦਾਂ ਦੀਆਂ ਅਜੇਹੀਆਂ ਗੱਲਾਂ ਦੀ ਕੋਈ ਪਰਵਾਹ ਨਾ ਕੀਤੀ। ਚਲਦਾ ਚਲਦਾ ਉਹ

(ਗੁਰੂ) ਤੇਗ਼ ਬਹਾਦਰ ਜੀ ਦੇ ਮਕਾਨ 'ਤੇ ਪਹੁੰਚ ਗਿਆ । ਬੜਾ ਮਾਮੂਲੀ ਜੇਹਾ ਘਰ ਸੀ । ਉਹਦੇ ਇਕ ਭੋਰ੍ਹੇ ਵਰਗੇ ਛੋਟੇ ਜੇਹੇ ਕਮਰੇ ਵਿਚ ਗੁਰੂ ਮਹਾਰਾਜ ਹਰ ਵੇਲੇ ਤਪ ਕਰਦੇ ਰਹਿੰਦੇ ਸਨ । ਗੁਰੂ ਅੰਸ ਸਮਝ ਕੇ ਜਾਣੂ ਸਿੱਖ ਥੋੜਾ ਬਹੁਤ ਚੜ੍ਹਾਵਾ ਚੜ੍ਹਾ ਜਾਂਦੇ ਸਨ । ਉਸੇ ਨਾਲ ਪਰਵਾਰ ਦਾ ਨਿਰਬਾਹ ਹੁੰਦਾ ਸੀ । ਆਏ ਗਏ ਨੂੰ ਗੁਰੂ ਤੇਗ਼ ਬਹਾਦਰ ਦੀ ਮਾਤਾ (ਮਾਤਾ ਨਾਨਕੀ) ਜੀ ਮਿਲਦੇ ਸਨ ।

ਮੱਖਣ ਸ਼ਾਹ ਬੂਹੇ 'ਤੇ ਪੁੱਜਾ, ਤਾਂ ਮਾਤਾ ਨਾਨਕੀ ਜੀ ਨੇ 'ਜੀ ਆਇਆਂ' ਕਹਿ ਕੇ ਉਸ ਦਾ ਆਦਰ ਕੀਤਾ । ਮੱਖਣ ਸ਼ਾਹ ਨੇ ਨਮਸਕਾਰ ਕਰ ਕੇ ਕਿਹਾ, "ਮਾਤਾ ਜੀ ! ਮੈਂ ਗੁਰੂ ਤੇਗ਼ ਬਹਾਦਰ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ।" ਉਹਦੀ ਆਤਮਾ ਵਿਚੋਂ ਵਾਜ ਆ ਰਹੀ ਸੀ, ਕਿ ਅਸਲੀ ਗੁਰੂ ਜ਼ਰੂਰ ਏਹਾ ਹਨ ।

ਮੱਖਣ ਸ਼ਾਹ ਦੇ ਮਗਰ ਚੋਖੀ ਭੀੜ ਸੀ । ਉਹਦੇ ਸਾਥੀ ਵੀ ਸਨ ਤੇ ਬਾਕੀ ਬਣਾਉਟੀ ਗੁਰੂਆਂ ਦੇ ਮਸੰਦ ਵੀ। ਵੇਖ ਕੇ ਮਾਤਾ ਜੀ ਨੇ ਉੱਤਰ ਦਿਤਾ, "ਬੇਟਾ ! ਓਥੇ ਸਿਰਫ਼ ਇਕ ਦੋ ਆਦਮੀਆਂ ਦੇ ਬੈਠਣ ਦੀ ਥਾਂ ਹੈ। ਤੁਸੀਂ ਇੱਕਲੇ ਚੱਲ ਕੇ ਦਰਸ਼ਨ ਕਰਨਾ ਚਾਹੋ, ਤਾਂ ਚੱਲ ਸਕਦੇ ਹੋ।"

ਮਾਤਾ ਜੀ ਦੇ ਨਾਲ ਮੱਖਣ ਸ਼ਾਹ ਇੱਕਲਾ ਅੰਦਰ ਗਿਆ । ਅੱਗੇ ਨਿਰੰਕਾਰੀ ਜੋਤ ਗੁਰੂ ਤੇਗ਼ ਬਹਾਦਰ ਜੀ ਸਮਾਧੀ ਲਾਈ ਬੈਠੇ ਸਨ । ਵੇਖਦੇ ਸਾਰ ਮੱਖਣ ਸ਼ਾਹ ਦਾ ਸਿਰ ਸ਼ਰਧਾ ਨਾਲ ਝੁਕ ਗਿਆ । ਫਿਰ ਮਨ ਦੀ ਤਸੱਲੀ ਵਾਸਤੇ ਉਹਨੇ ਦੋ ਮੋਹਰਾਂ ਅੱਗੇ ਰੱਖ ਕੇ ਮੱਥਾ ਟੇਕਿਆ ।

## ਬੈਂਤ

ਪੁਛਦਾ ਦੱਸਦਾ ਭਾਲਦਾ ਜਾਏ ਪਹੁੰਚਾ
ਜਿੱਥੇ ਬੈਠੇ ਸਨ ਸ਼ਾਂਤੀ ਅਵਤਾਰ ਭਾਈ
ਚਰਨ ਛੂਹ ਪਹਿਲਾਂ ਮਾਤਾ ਨਾਨਕੀ ਦੇ
ਕੀਤਾ ਗੁਰਾਂ ਦਾ ਫੇਰ ਦੀਦਾਰ ਭਾਈ
ਬੈਠੇ ਸ਼ਾਂਤ ਸਰੂਪ ਲਗਾਏ ਬਿਰਤੀ
ਲਿਵ ਜੁੜੀ ਸੀ ਨਾਲ ਕਰਤਾਰ ਭਾਈ
ਮੋਹਰਾਂ ਦੋ ਧਰ ਕੇ ਮੱਥਾ ਟੇਕਿਆ ਜਾ

ਮੱਖਣ ਸ਼ਾਹ ਨੇ ਨਾਲ ਸਤਕਾਰ ਭਾਈ
ਫੇਰ ਕਿਹਾ, 'ਨਿਵਾਰੀਏ ਭਰਮ ਮੇਰਾ'
ਸੁਣ ਕੇ ਹੱਸ ਪਈ ਸੱਚੀ ਸਰਕਾਰ ਭਾਈ
'ਮੋਹਰਾਂ ਦੋ ਧਰ ਕੇ ਦਿਲ ਦੇ ਭੇਤ ਪੁੱਛੇਂ
ਸਮਝੇਂ ਧਰਮ ਵੀ ਵਣਜ ਵਪਾਰ ਭਾਈ
ਪਹਿਲਾਂ ਰੱਖ ਦਸਵੰਧ ਦੀ ਮੋਹਰ ਪੰਜ ਸੌ
ਘਰੋਂ ਤੁਰਿਆ ਜੋ ਕਰ ਕੇ ਇਕਰਾਰ ਭਾਈ
ਪੁੱਛੀਂ ਫੇਰ ਜਹਾਜ਼ ਦੀ ਕਥਾ ਸਾਥੋਂ
ਜਿਵੇਂ ਲੱਗਿਆ ਸਾਗਰੋਂ ਪਾਰ ਭਾਈ
ਸਿੱਖਾ! ਵੇਖ ਕੇ ਸਿਦਕ ਅਡੋਲ ਤੇਰਾ
ਕੀਤਾ ਅਸਾਂ ਆਪਣਾ ਆਪ ਜ਼ਾਹਰ ਭਾਈ
ਐਪਰ ਰੱਖੀਂ ਲੁਕਾਇਕੇ ਭੇਤ ਸਾਡਾ
ਪਰਗਟ ਕਰੀਂ ਨਾ ਵਿਚ ਸੰਸਾਰ ਭਾਈ'

ਆਪਣੇ ਮਨ ਦਾ ਭਰਮ ਮਿਟਾਉਣ ਵਾਸਤੇ ਮੱਖਣ ਸ਼ਾਹ ਨੇ ਹਜ਼ੂਰ ਅੱਗੇ ਵੀ ਦੋ ਮੋਹਰਾਂ ਰੱਖ ਕੇ ਮੱਥਾ ਟੇਕਿਆ । ਨਾਲ ਹੀ ਉਹਨੇ ਹੱਥ ਜੋੜ ਕੇ ਬੜੀ ਨਿਮਰਤਾ ਨਾਲ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਬਥੇਰਾ ਭਟਕ ਥੱਕਾ ਹਾਂ। ਮੇਰੇ ਮਨ ਦਾ ਭਰਮ ਦੂਰ ਕਰੋ।"

ਸੁਣ ਕੇ ਗੁਰੂ ਮਹਾਰਾਜ ਥੋੜਾ ਜਿਹਾ ਮੁਸਰਾਏ, ਤੇ ਕਹਿਣ ਲੱਗੇ, "ਸਿੱਖਾ! ਬੜਾ ਔਖਾ ਸਵਾਲ ਕੀਤਾ ਹਈ । ਸਾਨੂੰ ਮਾਇਆ ਦੀ ਲੋੜ ਨਹੀਂ । ਪਰ ਮਾਇਆ ਮੰਗਿਆ ਬਿਨਾਂ ਤੇਰਾ ਭਰਮ ਨਵਿਰਤ ਨਹੀਂ ਹੋਣਾ ਸੋ ਇਹ ਦੋ ਮੋਹਰਾਂ ਤਾਂ ਅਸਾਂ ਲੈਣੀਆਂ ਨਹੀਂ, ਨਾ ਹੀ ਸਾਡੀਆਂ ਹਨ । ਸਾਡੀ ਤਾਂ ਦਸਵੰਧ ਦੀ ਪੰਜ ਸੌ ਮੋਹਰ ਹੈ, ਜੋ ਜਹਾਜ਼ ਬੰਨੇ ਲਾਉਣ ਵਾਸਤੇ ਸੁੱਖੀ ਸੀ । ਉਹ ਸਾਡੀ ਅਮਾਨਤ ਸਾਡੇ ਹਵਾਲੇ ਕਰ ਦਿਹ । ਫਿਰ ਤੇਰੇ ਦਿਲ ਦਾ ਭਰਮ ਆਪੇ ਮਿਟ ਜਾਏਗਾ।"

ਸੁਣ ਕੇ ਮੱਖਣ ਸ਼ਾਹ ਨਿਹਾਲ ਹੋ ਗਿਆ। ਉਹ ਗਦਗਦ ਹੋ ਕੇ ਹਜ਼ੂਰ ਦੇ ਚਰਨਾਂ 'ਤੇ ਢਹਿ ਪਿਆ । ਮਹਾਰਾਜ ਨੇ ਸਿਰ 'ਤੇ ਹੱਥ ਧਰ ਕੇ ਕਿਹਾ, "ਪ੍ਰੇਮੀਆਂ! ਤੇਰੀ ਭਾਵਨਾ ਪੂਰੀ ਹੋ ਗਈ, ਪਰ ਸਾਨੂੰ ਅਜੇ ਬਾਹਰ ਪਰਗਟ ਨਾ ਕਰੀਂ ।"

ਮੱਖਣ ਸ਼ਾਹ ਨੇ ਹੱਥ ਜੋੜ ਕੇ ਕਿਹਾ, "ਮਹਾਰਾਜ! ਸੰਗਤਾਂ ਦਾ ਦੁੱਖ

ਮੈਥੋਂ ਸਹਾਰਿਆ ਨਹੀਂ ਜਾਂਦਾ । ਭਟਕਦੀਆਂ ਸੰਗਤਾਂ ਨੂੰ ਸ਼ਾਂਤ ਕਰਨ ਵਾਸਤੇ ਹੁਣ ਤਾਂ ਹਜ਼ੂਰ ਨੂੰ ਪਰਗਟ ਹੋਣਾ ਹੀ ਪਵੇਗਾ ।"

ਮੱਖਣ ਸ਼ਾਹ ਖ਼ੁਸ਼ੀ ਵਿਚ ਦੀਵਾਨਾ ਹੋਇਆ ਹੋਇਆ ਬਾਹਰ ਨਿਕਲ ਆਇਆ, ਤੇ ਉੱਚੀ ਥਾਂ 'ਤੇ ਖਲੋ ਕੇ, ਪੱਲਾ ਫੇਰ ਕੇ ਉੱਚੀ ਉੱਚੀ ਆਖਣ ਲੱਗਾ, "ਗੁਰੂ ਲਾਧੋ ਰੇ, ਗੁਰੂ ਲਾਧੋ ਰੇ।"

## ਸਾਕਾ

ਉੱਚੇ ਚੜ੍ਹ ਕੇ ਮੱਖਣ ਸ਼ਾਹ ਇਉਂ ਖਲਾ ਪੁਕਾਰੇ
ਸੱਚਾ ਗੁਰੂ ਮੈਂ ਲੱਭ ਲਿਆ, ਆਉ ਤਕ ਲਉ ਸਾਰੇ
ਸਾਗਰ ਦੇ ਵਿਚ ਡੁੱਬਦੇ ਜਿਸ ਬੇੜੇ ਤਾਰੇ
ਇਸ ਭਵਜਲ ਤੋਂ ਵੀ ਉਹਾ ਫਿਰ ਪਾਰ ਉਤਾਰੇ
ਗੱਦੀਆਂ ਵਾਲੇ ਹੋਰ ਜੋ ਰਹੇ ਪਿੱਟ ਨਗਾਰੇ
ਸਭ ਪਾਖੰਡੀ ਹੈਨ ਉਹ, ਮੈਂ ਤੱਕ ਲਏ ਸਾਰੇ

ਗੁਰੂ ਮਹਾਰਾਜ ਦੇ ਬੂਹੇ ਅੱਗੇ ਢੇਰ ਲੋਕ ਕੱਠੇ ਹੋਏ ਖਲੇ ਸਨ ।ਮੱਖਣ ਸ਼ਾਹ ਨੇ ਸਭ ਨੂੰ ਸੰਬੋਧਨ ਕਰ ਕੇ ਕਿਹਾ, 'ਭੁੱਲੇ ਲੋਕੋ! ਅਸਲੀ ਗੁਰੂ ਲੱਭ ਲਿਆ ਹੈ ।ਆਉ ਦਰਸ਼ਨ ਪਾ ਕੇ ਜਨਮ ਸਫ਼ਲਾ ਕਰੋ।" ਫਿਰ ਉਹਨੇ ਪੰਜ ਸੌ ਮੋਹਰ ਤੇ ਜਹਾਜ਼ ਵਾਲੀ ਸਾਖੀ ਥੋੜੇ ਜਿਹੇ ਸ਼ਬਦਾਂ ਵਿਚ ਲੋਕਾਂ ਨੂੰ ਸੁਣਾਈ । ਨਾਲ ਹੀ ਉਹਨੇ ਆਪਣੇ ਆਦਮੀ ਡੇਰੇ ਵੱਲ ਭਜਾਏ, ਕਿ ਲੋੜੀਂਦੀ ਸਾਮੱਗਰੀ ਲੈ ਆਉਣ। ਉਹਨੇ ਗੁਰੂ ਘਰ ਦੇ ਮੁਖੀ ਸਿੱਖ ਸੱਦ ਕੇ ਸਾਰੀ ਗੱਲ ਬਾਤ ਸੁਣਾਈ ।ਸਾਰਿਆਂ ਦੇ ਵਿਚਾਰ ਇਕ ਥਾਂ ਮਿਲ ਗਏ, ਕਿ ਅਸਲੀ ਗੁਰੂ ਏਹਾ ਹਨ ।

ਉਸ ਦਿਨ ਸੋਮਵਾਰ ਸੀ ।ਬੜੀ ਸਜ ਧਜ ਨਾਲ ਗੁਰੂ ਤੇਗ਼ ਬਹਾਦਰ ਜੀ ਨੂੰ ਗੁਰਗੱਦੀ 'ਤੇ ਬਿਠਾਉਣ ਦੀ ਰਸਮ ਅਦਾ ਕੀਤੀ ਗਈ ।

## ਮਿਰਜ਼ਾ

ਮੱਖਣ ਸ਼ਾਹ ਨੇ ਸਾਮਾਨ ਲਿਆਇਕੇ
ਗੱਦੀ ਦਿੱਤੀ ਪੂਰੀ ਸ਼ਾਨ ਦੀ ਸਜਾ
ਜਿਹੜੀ ਘਰੋਂ ਸੀ ਲਿਆਂਦੀ ਬਣਵਾਇ ਕੇ
ਦਿੱਤੀ ਗੁਰਾਂ ਨੂੰ ਪੁਸ਼ਾਕ ਉਹ ਪੁਆ

ਪੂਰੇ ਆਦਰ ਦੇ ਨਾਲ ਮਹਾਰਾਜ ਨੂੰ
ਫੇਰ ਦਿਤਾ ਗੁਰਗੱਦੀ 'ਤੇ ਬਿਠਾ
ਮੱਥਾ ਚਰਨਾਂ 'ਤੇ ਫੇਰ ਉਸ ਟੇਕਿਆ
ਭੇਟਾ ਪੰਜ ਸੌ ਮੋਹਰ ਚੜ੍ਹਾ
ਤੁਹਫ਼ੇ ਹੋਰ ਜੋ ਲਿਆਂਦੇ ਪਰਦੇਸ 'ਚੋਂ
ਸਭ ਦਿਤੇ ਨੇ ਹਜ਼ੂਰੀ 'ਚ ਟਿਕਾ
ਹੋਈਆਂ ਸੁਣ ਸੁਣ ਸੰਗਤਾਂ ਕੱਠੀਆਂ
ਘੇਰਾ ਲਿਆ ਮਹਾਰਾਜ ਨੂੰ ਪਾ
ਯਥਾ ਸ਼ਕਤ ਚੜ੍ਹਾਵਾ ਰੱਖ ਸਾਮ੍ਹਣੇ
ਰਿਹਾ ਹਰ ਇਕ ਸੀਸ ਝੁਕਾ ।
ਟਿੱਕਾ ਲਾ ਕੇ ਗੁਰਗੱਦੀ ਦਾ ਹਜ਼ੂਰ ਨੂੰ
ਫੇਰ ਦਿਤਾ ਪਰਸਾਦ ਵਰਤਾ

ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਚੇਤ ਸੁਦੀ ੧੪ (੩ ਵਿਸਾਖ) ੧੭੨੧ ਬਿ. (੩੦ ਮਾਰਚ, ੧੬੬੪ ਈ.) ਨੂੰ ਦਿੱਲੀ ਵਿਚ ਜੋਤੀ ਜੋਤ ਸਮਾਏ ਸਨ । ਲਗਭਗ ਇਕ ਸਾਲ ਗੁਰਗੱਦੀ, ਅਮਲੀ ਤੌਰ 'ਤੇ ਖ਼ਾਲੀ ਰਹੀ। ਗੁਰੂ ਤੇਗ਼ ਬਹਾਦਰ ਜੀ ਚੇਤ ਸੁਦੀ ੧ (੨੪ ਚੇਤ) ੧੭੨੨ ਬਿ. (੨੦ ਮਾਰਚ, ੧੬੬੫ ਈ.) ਨੂੰ ਗੁਰਗੱਦੀ ਤੇ ਬਿਠਾਏ ਗਏ ।

ਮੱਖਣ ਸ਼ਾਹ ਦੇ ਡੇਰੇ ਦੀ ਸਾਰੀ ਸੰਗਤ ਆ ਗਈ । ਹੋਰ ਵੀ ਸੰਗਤਾਂ ਖ਼ਬਰ ਸੁਣ ਕੇ ਹੁੰਮ ਹੁੰਮਾ ਕੇ ਆਈਆਂ। ਬੜਾ ਸ਼ਾਨਦਾਰ ਮੰਡਪ ਸਜਾਇਆ ਗਿਆ ।ਮੱਖਣ ਸ਼ਾਹ ਦੀ ਲਿਆਂਦੀ ਬਹੁ-ਮੁੱਲੀ ਪੁਸ਼ਾਕ ਗੁਰੂ ਤੇਗ਼ ਬਹਾਦਰ ਜੀ ਨੂੰ ਪਹਿਨਾਈ ਗਈ । ਹਜ਼ੂਰ ਨੂੰ ਗੁਰਗੱਦੀ 'ਤੇ ਬਿਠਾ ਕੇ, ਬਾਬੇ ਬੁੱਢੇ ਦੇ ਪੁੱਤਰ ਹੱਥੋਂ ਗੁਰਿਆਈ ਦਾ ਤਿਲਕ ਦਿਤਾ ਗਿਆ । ਮੱਖਣ ਸ਼ਾਹ ਨੇ ਸੁੱਖਣਾ ਦੀ ਪੰਜ ਸੌ ਮੋਹਰ ਹਜ਼ੂਰ ਦੇ ਸਾਮ੍ਹਣੇ ਧਰੀ । ਪਰਦੇਸ ਵਿਚੋਂ ਲਿਆਂਦੇ ਹੋਰ ਵੀ ਅਨੇਕਾਂ ਤੁਹਫ਼ੇ ਉਹਨੇ ਗੁਰਦੇਵ ਦੇ ਪੇਸ਼ ਕੀਤੇ । ਫਿਰ ਉਹਨੇ ਪੂਰੇ ਵਿਸਥਾਰ ਨਾਲ ਜਹਾਜ਼ ਦੀ ਸਾਖੀ ਤੇ ਦੋ-ਦੋ ਮੋਹਰਾਂ ਮੱਥਾ ਟੇਕਣ ਦੀ ਵਿਥਿਆ ਸੁਣਾਈ । ਸੰਗਤਾਂ ਸੁਣ ਕੇ ਨਿਹਾਲ ਹੋਈਆਂ ਤੇ ਹਰ ਇਕ ਨੇ ਯਥਾ ਸ਼ਕਤ ਭੇਟਾ ਧਰੀ ।

ਇਹ ਖ਼ਬਰਾਂ ਦੂਜੇ ਬਣਾਉਟੀ ਗੁਰੂਆਂ ਨੂੰ ਪਹੁੰਚੀਆਂ, ਤਾਂ ਉਹ ਬਹੁਤ ਔਖੇ ਹੋਏ । ਖ਼ਾਸ ਕਰ ਧੀਰ ਮੱਲ ਤਾਂ ਬਹੁਤਾ ਹੀ ਸੜ ਭੁੱਜ ਗਿਆ । ਉਹਨੇ ਆਪਣੇ ਸਾਰੇ ਮਸੰਦ ਬੁਲੱਾ ਕੇ ਇਕ ਗੁਪਤ ਸਭਾ ਕੀਤੀ ।

## ਕਬਿੱਤ

ਧੀਰ ਮੱਲ ਡੇਰੇ ਵਿਚ ਸੱਦ ਕੇ ਮਸੰਦ ਸਾਰੇ
ਆਖਦਾ ਏ ਦੱਸੋ ਹੁਣ ਚਾਰਾ ਕੀ ਚਲਾਇਆ ਜਾਵੇ ?
'ਤੇਗੇ' ਮਸਤਾਨੇ ਨੂੰ ਬਿਠਾ ਦਿੱਤਾ ਏ ਗੱਦੀ ਲੋਕਾਂ
ਦੱਸੋ, ਇਹ ਰੋੜਾ ਕਿਵੇਂ ਰਾਹ 'ਚੋਂ ਹਟਾਇਆ ਜਾਵੇ ?
'ਇਕੋ ਹੈ ਇਲਾਜ', ਕੋਲੋਂ ਆਖਿਆ ਮਸੰਦ ਸ਼ੀਂਹੇਂ
'ਮਾਰ ਕੇ ਤੇ ਗੋਲੀ' ਇਹਨੂੰ ਸਦਾ ਲਈ ਮੁਕਾਇਆ ਜਾਵੇ
ਫੇਰ ਵੱਢੀ ਦੇ ਕੇ ਨਾਲ ਹਾਕਮਾਂ ਨੂੰ ਗੰਢ ਲਈਏ
ਏਸ ਤਰ੍ਹਾਂ ਪੱਕਾ ਹੱਕ ਗੱਦੀ 'ਤੇ ਜਮਾਇਆ ਜਾਵੇ'

ਸਾਰੇ ਬਣਾਉਟੀ ਗੁਰੂਆਂ ਵਿਚੋਂ ਧੀਰ ਮੱਲ ਦੀ ਬਹੁਤੀ ਪੂਜਾ ਹੋ ਰਹੀ ਸੀਂ । ਏਸ ਵਾਸਤੇ ਬਹੁਤਾ ਔਖਾ ਵੀ ਓਹਾ ਹੋਇਆ । ਉਹਨੇ ਸ਼ੀਂਹੇਂ ਮਸੰਦ ਦੀ ਸਲਾਹ ਨਾਲ ਗੁਰੂ ਜੀ ਨੂੰ ਮਾਰ ਮੁਕਾਉਣ ਦਾ ਫ਼ੈਸਲਾ ਕਰ ਲਿਆ ।

ਗੁਰਗੱਦੀ ਦੀ ਰਸਮ ਭੁਗਤੱਾ ਕੇ ਮੱਖਣ ਸ਼ਾਹ ਆਪਣੇ ਡੇਰੇ ਨੂੰ ਚਲਾ ਗਿਆ । ਹੋਰ ਵੀ ਸੰਗਤਾਂ ਸਹਿਜ ਸਹਿਜ ਆਪੋ ਆਪਣੇ ਥਾਂਈਂ ਚਲੀਆਂ ਗਈਆਂ । ਪਿੱਛੇ ਗੁਰੂ ਜੀ ਦੇ ਕੋਲ ਕੁਛ ਗਿਣਤੀ ਦੇ ਸੇਵਾਦਾਰ ਰਹਿ ਗਏ । ਉਸ ਵੇਲੇ ਮੌਕਿਆ ਤਾੜ ਕੇ ਸ਼ੀਹੇਂ ਮਸੰਦ ਨੇ ਪੰਝੀ ਆਦਮੀ ਨਾਲ ਲੈ ਕੇ ਮਹਾਰਾਜ 'ਤੇ ਹਮਲਾ ਕੀਤਾ ।

## ਵਾਰ

ਧੀਰ ਮੱਲ ਦਾ ਹੁਕਮ ਝੱਟ ਪਾਇਕੇ
ਤੁਰ ਪਿਆ ਸ਼ੀਹਾਂ ਗੁਰੂ ਨੂੰ ਮੁਕਾਨ
ਲੈ ਲਏ ਨਾਲ ਉਸ ਹੋਰ ਪੰਝੀ ਧਾੜਵੀ
ਹਥਿਆਰ-ਬੰਦ ਨਿੱਗਰ ਜੁਆਨ
ਚੁੱਪ-ਚਾਪ ਗੁਰੂ ਘਰ ਉਤੇ ਜਾ ਪਏ
ਚੋਰਾਂ ਵਾਂਗਰਾਂ ਬੁਰੀ ਦਿਲ ਠਾਨ

ਗੋਲੀ ਜਾਂਦਿਆਂ ਚਲਾਈ ਸ਼ੀਹੇਂ ਨੀਚ ਨੇ
ਲੈ ਕੇ ਗੁਰੂ ਜੀ ਦੇ ਸੀਸ ਦਾ ਨਸ਼ਾਨ
ਛੁਹ ਕੇ ਮੱਥੇ ਨੂੰ ਉਪਰ ਦੀ ਲੰਘ ਗਈ
ਵਗ ਪਿਆ ਲਹੂ ਕੇਸਰ ਸਮਾਨ
ਮੂੰਹੋਂ 'ਧੰਨ ਕਰਤਾਰ' ਗੁਰਾਂ ਬੋਲਿਆ
ਮਿੱਠਾ ਜਾਣ ਭਾਣਾ ਕੀਤਾ ਪਰਵਾਨ
ਏਨੇ ਵਿਚ ਧੀਰ ਮੱਲ ਦੇ ਲੁਟੇਰਿਆਂ
ਲੁੱਟ ਲਿਆ ਸਭ ਕੀਮਤੀ ਸਾਮਾਨ
ਸਭ ਕੁਛ ਗੁਰੂ ਘਰ ਦਾ ਸਮੇਟ ਕੇ
ਪਹੁੰਚੇ ਝੱਟ ਧੀਰ ਮੱਲ ਕੋਲ ਆਨ

ਗੁਰੂ ਤੇਗ਼ ਬਹਾਦਰ ਸਾਹਿਬ ਉਸੇ ਮੰਡਪ ਵਿਚ ਆਰਾਮ ਕਰ ਰਹੇ ਸਨ । ਸੰਗਤ ਦਾ ਭੇਟਾ ਕੀਤਾ ਸਭ ਸਾਮਾਨ ਤੇ ਮਾਇਆ ਇਕ ਪਾਸੇ ਧਰੇ ਪਏ ਸਨ । ਮਾਤਾ ਨਾਨਕੀ ਜੀ ਨਿਰੰਕਾਰ ਦੀ ਇਸ ਅਚਨਚੇਤ ਹੋਈ ਮਿਹਰ ਕਰ ਕੇ ਅਗਲੇ ਅੰਦਰ ਬੈਠੇ ਸ਼ੁਕਰ ਵਜੋਂ ਅਰਦਾਸਾ ਕਰ ਰਹੇ ਸਨ । ਦੋ-ਚਾਰ ਸੇਵਾਦਾਰ ਗੁਰਦੇਵ ਦੇ ਚਰਨਾਂ ਵੱਲ ਬੈਠੇ ਬਾਣੀ ਪੜ੍ਹ ਰਹੇ ਸਨ । ਏਸ ਵੇਲੇ ਸ਼ੀਹੇਂ ਮਸੰਦ ਨੇ ਪੰਝੀ ਸ਼ਸਤਰ-ਧਾਰੀ ਬੰਦਿਆਂ ਸਣੇ ਹਮਲਾ ਕੀਤਾ । ਉਸ ਨੂੰ ਮੰਡਪ ਵਿਚ ਦਾਖ਼ਲ ਹੁੰਦਿਆਂ ਵੇਖ ਕੇ ਗੁਰੂ ਮਹਾਰਾਜ ਉਠ ਕੇ ਬੈਠ ਗਏ । ਆਉਂਦਿਆਂ ਹੀ ਸ਼ੀਹੇਂ ਮਸੰਦ ਨੇ ਗੁਰਦੇਵ ਦੇ ਸੀਸ ਦਾ ਨਸ਼ਾਨਾ ਲੈ ਕੇ ਗੋਲੀ ਚਲਾ ਦਿਤੀ । ਗੋਲੀ ਮਹਾਰਾਜ ਦੇ ਮੱਥੇ ਨੂੰ ਛੁਹੰਦੀ ਹੋਈ ਲੰਘ ਗਈ । ਮੱਥੇ ਵਿਚ ਥੋੜ੍ਹਾ ਜਿਹਾ ਜ਼ਖ਼ਮ ਹੋ ਜਾਣ ਨਾਲ ਖ਼ੂਨ ਫੁਹਾਰੇ ਵਾਂਗ ਵਗ ਤੁਰਿਆ । ਗੁਰਦੇਵ ਨੇ 'ਸਤਿਕਰਤਾਰ' ਕਹਿੰਦਿਆਂ, ਭਾਣਾ ਸਮਝ ਕੇ ਸਿਰ ਝੁੱਕਾ ਦਿਤਾ । ਸ਼ੀਂਹੇਂ ਸਮਝਿਆ, ਕਿ ਮੱਥੇ ਵਿਚ ਗੋਲੀ ਵੱਜਣ ਨਾਲ ਗੁਰੂ ਜੀ ਜੋਤੀ ਜੋਤ ਸਮੱਾ ਗਏ ਹਨ । ਸ਼ੀਹੇਂ ਨੇ ਸਭ ਸਾਮਾਨ ਤੇ ਮਾਇਆ ਆਦਮੀਆਂ ਨੂੰ ਚੁਕੱਾ ਕੇ ਝੱਟ ਪੱਟ ਕੂਚ ਕਰ ਦਿੱਤਾ । ਚੋਰ ਵਾਲਾ ਝੱਟ ਕਰ ਕੇ ਉਹ ਧੀਰ ਮੱਲ ਦੇ ਡੇਰੇ ਜਾ ਵੜੇ ।

ਇਹ ਖ਼ਬਰ ਮੱਖਣ ਸ਼ਾਹ ਨੂੰ ਪੁੱਜੀ, ਤਾਂ ਉਹ ਫੱਟੜ ਸ਼ੇਰ ਵਾਂਗ ਭਬਕ ਉਠਿਆ ।

## ਸਾਕਾ

ਸੁਣਿਆਂ ਮੱਖਣ ਸ਼ਾਹ ਨੇ ਜਦ ਕਿੱਸਾ ਸਾਰਾ
ਤਪਿਆ ਗੁੱਸੇ ਨਾਲ ਉਹ ਜਿਉਂ ਭਖੇ ਅੰਗਾਰਾ
ਕਰ ਕੇ ਸੰਗਤਾਂ ਕੱਠੀਆਂ ਮਾਰੇ ਲਲਕਾਰਾ
ਸੁਣ ਲਓ, ਕੀਤਾ ਧੀਰ ਮੱਲ ਜੋ ਭੈੜਾ ਕਾਰਾ
ਜੇਕਰ ਸ਼ਰਧਾ ਗੁਰੂ 'ਤੇ, ਕਰ ਲਵੋ ਤਿਆਰਾ
ਸਤਿਗੁਰ ਦੇ ਅਪਰਾਧੀਆਂ ਦੰਡ ਦਿਹੋ ਕਰਾਰਾ

ਪੰਜ ਕੁ ਸੌ ਸਾਥੀ ਮੱਖਣ ਸ਼ਾਹ ਦੇ ਆਪਣੇ ਨਾਲ ਸਨ । ਉਹ ਸਭ ਸੋਟੇ ਤੇ ਹਥਿਆਰ ਫੜ ਕੇ ਤਿਆਰ ਹੋ ਖਲੇ । ਹੋਰ ਵੀ ਜਿਸ ਨੇ ਸੁਣਿਆਂ, ਨਾਲ ਤਿਆਰ ਹੋ ਪਿਆ । ਗੁਰੂ ਸਾਹਿਬ ਨਾਲ ਹੋਏ ਅੱਤਿਆਚਾਰ ਨੇ ਹਰ ਸ਼ਰਧਾਲੂ ਸਿੱਖ ਦੇ ਅੰਦਰ ਅੱਗ ਬਾਲ ਦਿੱਤੀ । ਇਕ ਚੋਖਾ ਜਥਾ ਲੈ ਕੇ ਮੱਖਣ ਸ਼ਾਹ, ਧੀਰ ਮੱਲ ਦੇ ਡੇਰੇ 'ਤੇ ਜਾ ਪਿਆ ।

## ਵਾਰ

ਸਣੇ ਸਾਥੀਆਂ ਮੱਖਣ ਸ਼ਾਹ ਚੜ੍ਹ ਪਿਆ
ਗੁੱਸੇ ਵਿਚ ਲਲਕਾਰੇ ਮਾਰ
ਲਾਲ ਚੰਦ, ਗੁਰਦਿੱਤਾ, ਕਿਰਪਾਲ ਵੀ
ਹੋਏ ਹੋਰ ਕੇਈ ਚੋਣਵੇਂ ਤਿਆਰ
ਹੋਰ ਸੈਂਕੜੇ ਜਵਾਨ ਨਾਲ ਤੁਰ ਪਏ
ਦਿਲ ਜਿਨ੍ਹਾਂ ਦੇ ਸੀ ਗੁਰਾਂ ਦਾ ਪਿਆਰ
ਧਾਵਾ ਕੀਤਾ ਉਹਨਾਂ ਡੇਰੇ ਧੀਰ ਮੱਲ ਦੇ
ਰੂਪ ਜਮਾਂ ਦਾ ਕਰੋਧ ਵਿਚ ਧਾਰ
ਭੈ ਖਾ ਕੇ ਧੀਰ ਮੱਲ ਦਿਆਂ ਸਾਂਥੀਆਂ
ਸੁੱਟ ਦਿਤੇ ਉਹਨਾਂ ਅੱਗੇ ਹਥਿਆਰ
ਬੰਨ੍ਹ ਲਿਆ ਮੱਖਣ ਸ਼ਾਹ, ਉਹ ਮਸੰਦ ਵੀ
ਜੀਹਨੇ ਕੀਤਾ ਸੀ ਗੁਰਾਂ 'ਤੇ ਵਾਰ

ਨਾਲੇ ਚੁੱਕ ਲਈ 'ਬੀੜ' ਮਹਾਰਾਜ ਦੀ
ਲੈ ਤੁਰੇ ਸਿੱਖ ਨਾਲ ਸਤਕਾਰ
ਹੋਰ ਜਿੰਨਾ ਵੀ ਸਾਮਾਨ ਹੱਥ ਲੱਗਿਆ
ਲੁੱਟ ਪੁੱਟ ਹੋ ਗਏ ਪਿਛਾਂਹ ਨੂੰ ਤਿਆਰ

• ਧੀਰ ਮੱਲ ਦੇ ਸਾਥੀ ਅਜੇ ਲੁੱਟ ਕੇ ਲਿਆਂਦਾ ਸਾਮਾਨ ਸੰਭਾਲ ਹੀ ਰਹੇ ਸਨ, ਜਾਂ ਮੱਖਣ ਸ਼ਾਹ ਦਾ ਜਥਾ ਆ ਪਿਆ। ਉਹ ਕ੍ਰੋਧ ਵਿਚ ਏਨੇ ਭਿਆਨਕ ਬਣੇ ਹੋਏ ਸਨ, ਕਿ ਧੀਰ ਮੱਲ ਦੇ ਸਾਥੀਆਂ ਵਿਚ ਅੱਗੋਂ ਹੱਥ ਚੁਕਣ ਦੀ ਸੱਤਿਆ ਨਾ ਰਹੀ ।ਧੀਰ ਮੱਲ ਵੀ ਡਰਦਾ ਉਠ ਕੇ ਖਲੋ ਗਿਆ । ਉਹਦੇ ਭਸ ਸਾਥੀ ਹਥਿਆਰ ਸੁੱਟ ਕੇ ਨੀਂਵੀਆਂ ਪਾ ਕੇ ਖਲੋ ਗਏ । ਇਸ ਵਾਸਤੇ ਮੱਖਣ ਸ਼ਾਹ ਦੇ ਜਥੇ ਨੇ ਹਥਿਆਰਾਂ ਦੀ ਵਰਤੋਂ ਨਾ ਕੀਤੀ ।ਉਹਦੇ ਸ਼ੀਂਹੇਂ ਮਸੰਦ ਦੀਆਂ ਮੁਸ਼ਕਾਂ ਬੰਨ੍ਹ ਲਈਆਂ । ਗੁਰੂ ਗ੍ਰੰਥ ਸਾਹਿਬ ਦੀ ਬੀੜ ਸੰਤੋਖ ਕੇ ਪੂਰੇ ਸਤਕਾਰ ਨਾਲ ਉਠੱਾ ਲਈ ਤੇ ਨਾਲ ਹੀ ਧੀਰ ਮੱਲ ਦਾ ਸਭ ਸਾਮਾਨ ਚੁਕ ਲਿਆ ।ਉਸ ਵਿਚ ਉਹ ਸਾਮਾਨ ਵੀ ਸੀ, ਜੋ ਉਹਦੇ ਮਸੰਦ ਗੁਰੂ ਤੇਗ਼ ਬਹਾਦਰ ਜੀ ਦੇ ਡੇਰੇ ਤੋਂ ਚੁੱਕ ਕੇ ਲਿਆਏ ਸਨ ।ਸਭ ਕੁਛ ਸੰਭਾਲ ਕੇ ਮੱਖਣ ਸ਼ਾਹ ਦਾ ਜਥਾ ਧਮਕੀਆਂ ਦੇਂਦਾ ਚਲਾ ਗਿਆ । ਧੀਰ ਮੱਲ ਦੇ ਕਿਸੇ ਵੀ ਆਦਮੀ ਨੇ ਅੱਗੋਂ ਹੱਥ ਨਹੀਂ ਹਿਲਾਇਆ ।ਇਸ ਵਾਸਤੇ ਲੜਾਈ ਹੋਣੋ ਟਲ ਗਈ ।

ਮੱਖਣ ਸ਼ਾਹ ਸਣੇ ਸਾਥੀਆਂ ਗੁਰੂ ਤੇਗ਼ ਬਹਾਦਰ ਜੀ ਦੇ ਪਾਸ ਜਾ ਪੁੱਜਾ। ਧੀਰ ਮੱਲ ਦੇ ਡੇਰੇ ਤੋਂ ਲਿਆਂਦਾ ਸਭ ਸਾਮਾਨ ਹਜ਼ੂਰ ਦੇ ਸਾਮ੍ਹਣੇ ਜਾ ਧਰਿਆ ।ਇਕ ਪਾਸੇ ਉੱਚੇ ਸਿੰਘਾਸਣ ਉਤੇ ਗ੍ਰੰਥ ਸਾਹਿਬ ਦੀ ਬੀੜ ਸਜਾ ਦਿਤੀ । ਕੈਦੀਆਂ ਵਾਂਗ ਜਕੜੇ ਹੋਏ ਸ਼ੀਹੇਂ ਨੂੰ ਗੁਰਦੇਵ ਦੇ ਪੇਸ਼ ਕੀਤਾ ਗਿਆ ।

ਸਭ ਕੁਛ ਵੇਖ ਕੇ ਗੁਰਦੇਵ ਨੇ ਪੁਛਿਆ, "ਭਾਈ ਮੱਖਣ ਸ਼ਾਹ ! ਇਹ ਕੀ ਮਾਮਲਾ ਹੈ ?"

ਉੱਤਰ ਵਿਚ ਮੱਖਣ ਸ਼ਾਹ ਨੇ ਸਾਰੀ ਵਾਰਤਾ ਜਿਉਂ ਦੀ ਤਿਉਂ ਕਹਿ ਸੁਣਾਈ । ਸੁਣ ਕੇ ਗੁਰਦੇਵ ਨੇ ਬੜੀ ਸ਼ਾਂਤੀ ਨਾਲ ਉੱਤਰ ਦਿਤਾ ।

# ਬੈਂਤ

ਮੱਖਣ ਸ਼ਾਹ ਨੂੰ ਆਖਿਆ ਸਤਿਗੁਰਾਂ ਨੇ
ਕੀਤੀ ਤੁਸਾਂ ਨਹੀਂ ਇਹ ਚੰਗੀ ਕਾਰ ਭਾਈ
ਕੀਤਾ ਕਰਮ ਸੀ ਜੋ ਧੀਰ ਮੱਲੀਆਂ ਨੇ
ਅਸਾਂ ਸੱਤ ਕਰ ਲਿਆ ਸਹਾਰ ਭਾਈ
ਜੋ ਕੁਛ ਉਨ੍ਹਾਂ ਕੀਤਾ, ਓਹਾ ਤੁਸਾਂ ਕੀਤਾ
ਫ਼ਰਕ ਰਿਹਾ ਕੀ ਦੋਹਾਂ ਵਿਚਕਾਰ ਭਾਈ
ਦਾਗ਼ ਲਹੂ ਦੇ ਲਹੂ ਨਾਲ ਲੱਖ ਧੋਈਏ
ਸਾਫ਼ ਹੋਣ ਨਾ ਕਦੇ, ਵਿਚਾਰ ਭਾਈ
ਬੁਰਾ ਕਰੇ ਕੋਈ, ਉਹਦਾ ਭਲਾ ਕਰੀਏ
ਧਰਤੀ ਵਾਂਗ ਸ਼ਾਂਤੀ ਦਿਲ 'ਚ ਧਾਰ ਭਾਈ
ਸ਼ੀਂਹੇ ਤਾਂਈਂ ਵੀ ਕਰ ਆਜ਼ਾਦ ਦਿਹੋ
ਸਿੱਖੋ ਵੈਰੀ 'ਤੇ ਕਰਨਾ ਉਪਕਾਰ ਭਾਈ
ਜੋ ਕੁਛ ਲੁੱਟ ਲਿਆਂਦਾ ਜੇ ਧੀਰ ਮੱਲ ਦਾ
ਮੋੜ ਦਿਹੋ ਸਭ ਸਣੇ 'ਦਰਬਾਰ' ਭਾਈ
ਜੇਕਰ ਆਪਣਾ ਤੁਸੀਂ ਨਹੀਂ ਦੇ ਸਕਦੇ
ਰੱਖੋ ਕਿਸੇ ਦਾ ਨਾ ਜੱਫਾ ਮਾਰ ਭਾਈ
ਦਇਆ, ਧਰਮ, ਧੀਰਜ ਕਦੇ ਤਿਆਗੀਏ ਨਾ
ਦੇਣਾ ਦੰਡ ਹੈ ਹੱਥ ਕਰਤਾਰ ਭਾਈ
'ਸੀਤਲ' ਧਰਮੀਆਂ ਦੇ ਬੇੜੇ ਪਾਰ ਹੁੰਦੇ
ਡੁੱਬਣ ਪਾਪੀਆਂ ਦੇ ਮੰਝਧਾਰ ਭਾਈ

ਗੁਰਦੇਵ ਦਾ ਹੁਕਮ ਸੁਣ ਕੇ ਸਭ ਨੇ ਸਿਰ ਝੁਕਾ ਦਿਤਾ । ਮੱਖਣ ਸ਼ਾਹ, ਲਾਲ ਚੰਦ, ਗੁਰਦਿੱਤਾ, ਕਿਰਪਾਲ ਆਦਿ ਮੁਖੀ ਸਿੱਖਾਂ ਨੇ ਸਲਾਹ ਕਰ ਕੇ ਸ਼ੀਂਹੇਂ ਨੂੰ ਛੱਡ ਦਿੱਤਾ । ਧੀਰ ਮੱਲ ਦੀ ਹਰ ਇਕ ਚੀਜ਼ (ਸਣੇ ਗੁਰੂ ਗ੍ਰੰਥ ਸਾਹਿਬ) ਉਸ ਦੇ ਡੇਰੇ ਪੁਚਾ ਦਿੱਤੀ, ਪਰ ਆਪਣੀ, ਸਭ ਵਸਤ ਸੰਭਾਲ ਲਈ ।

ਏਸ ਘਟਨਾ ਦਾ ਸਦਕਾ ਗੁਰਦੇਵ ਦਾ ਜੱਸ ਸਾਰੇ ਫੈਲ ਗਿਆ । ਪਰ ਧੀਰ ਮੱਲ ਇਸ ਨਮੋਸ਼ੀ ਦਾ ਮਾਰਿਆ ਉਠ ਕੇ ਕਰਤਾਰਪੁਰ ਨੂੰ ਚਲਾ ਗਿਆ ।

ਥੋੜੇ ਦਿਨ ਹਜ਼ੂਰੀ ਵਿਚ ਰਹਿ ਕੇ ਮੱਖਣ ਸ਼ਾਹ ਵੀ ਆਪਣੇ ਦੇਸ ਨੂੰ ਚਲਾ ਗਿਆ । ਗੁਰੂ ਤੇਗ਼ ਬਹਾਦਰ ਸਾਹਿਬ ਵੀ ਬਕਾਲਾ ਛੱਡ ਕੇ ਅੰਮ੍ਰਿਤਸਰ ਨੂੰ ਦਰਸ਼ਨਾਂ ਵਾਸਤੇ ਚਲੇ ਗਏ । (ਪ੍ਰਸੰਗ ਲਿਖਿਆ ੨੭-੬-੫੭) ਈ.

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ ॥

# ਕੰਵਰ ਨੌਨਿਹਾਲ ਦਾ ਵਿਆਹ

ਵਿਆਹ ਜ਼ਿੰਦਗੀ ਵਿਚ ਸਭ ਨਾਲੋਂ ਵਧੇਰੇ ਖ਼ੁਸ਼ੀ ਦਾ ਸਮਾਂ ਹੈ ਜੀਵਨ ਦਾ ਸੁਨਹਿਰੀ ਹਿੱਸਾ ਜਵਾਨੀ, ਤੇ ਜਵਾਨੀ ਦੇ ਚਾਵਾਂ ਦੀ ਪੂਰਤੀ ਵਿਆਹ ਵਿਚ ਲੁਕੀ ਹੋਈ ਹੈ ।ਦੁਨੀਆਂ ਨੂੰ ਏਸੇ ਤਰ੍ਹਾਂ ਵਸਦੀ ਰੱਖਣ ਦਾ ਵਸੀਲਾ ਵੀ ਵਿਆਹ ਹੀ ਹੈ ।ਉਮਰ ਨਾਲ ਹਰ ਇਨਸਾਨ ਵਿਚ ਇਸਦੀ ਖ਼ਾਹਸ਼ ਸੁਭਾਵਕ ਹੈ ।

ਕੰਵਰ ਨੌਨਿਹਾਲ ਸਿੰਘ ਸੋਲਾਂ ਸਾਲ ਦਾ ਹੋਇਆ, ਤਾਂ ਅੰਗ ਅੰਗ ਵਿਚੋਂ ਜਵਾਨੀ ਅੰਗੜਾਈਆਂ ਲੈਣ ਲੱਗੀ ।

## ਸਾਕਾ

ਨੌਨਿਹਾਲ ਸਿੰਘ ਕੰਵਰ ਦੇ ਆ ਚੜ੍ਹੀ ਜਵਾਨੀ
ਉਮਰ ਸੋਲ੍ਹਵੇਂ ਕੰਵਰ ਦੇ ਆ ਚੜ੍ਹੀ ਜਵਾਨੀ
ਜੋਬਨ ਦਮਕਾਂ ਮਾਰੀਆਂ ਹੋਈ ਅੱਖ ਮਸਤਾਨੀ
ਜਾਪੇ ਆਪਣੇ ਸਮੇਂ ਦਾ ਓਹ ਯੂਸਫ਼ ਸਾਨੀ
ਅੰਗੀਂ ਲੈ ਅੰਗੜਾਈਆਂ ਖ਼ਾਹਸ਼ ਜਿਸਮਾਨੀ
ਲੋੜੇ ਆਪਣੇ ਹਾਣ ਦਾ ਸਾਥੀ ਜ਼ਿੰਦਗਾਨੀ

ਵਿਆਹ ਦਾ ਚੱਾ ਸਿਰਫ਼ ਵਿਆਹ ਵਾਲਿਆਂ ਨੂੰ ਹੀ ਨਹੀਂ ਹੁੰਦਾ, ਸਗੋਂ ਮਾਪਿਆਂ ਨੂੰ ਉਸ ਤੋਂ ਕਈ ਗੁਣਾ ਵਧੇਰੇ ਹੁੰਦਾ ਹੈ ।ਅਤੇ ਸਾਡੇ ਦੇਸ਼ ਦੇ ਮਾਪੇ ਤਾਂ ਸਮੇਂ ਸਿਰ ਔਲਾਦ ਦਾ ਵਿਆਹ ਕਰਨਾ ਆਪਣਾ ਫ਼ਰਜ਼ ਤੇ ਧਰਮ ਅਨੁਸਾਰ ਪੁੰਨ ਵੀ ਸਮਝਦੇ ਹਨ ।

ਟਿੱਕਾ ਖੜਕ ਸਿੰਘ ਤੇ ਰਾਣੀ ਚੰਦ ਕੌਰ ਨੂੰ ਪੁੱਤਰ ਦੇ ਵਿਆਹ ਦੀ ਘੱਟ ਰੀਝ ਨਹੀਂ ਸੀ ।ਨਾਲੇ ਇਕੋ ਇਕ ਤਾਂ ਪੁੱਤਰ ਸੀ ਉਹਨਾਂ ਦੇ ਘਰ । ਮਾਂ ਇਕ ਇਕ ਕਰ ਕੇ ਦਿਨ ਗਿਣਦੀ ਆ ਰਹੀ ਸੀ, ਜਦ ਉਹਦਾ ਨੌਨਿਹਾਲ ਜਵਾਨ ਹੋਵੇ, ਉਹ ਪੁੱਤਰ ਦੀ ਜੰਞ ਚੜ੍ਹਾਵੇ, ਤੇ ਨੌਂਹ ਰਾਣੀ ਆ ਕੇ ਉਹਦੇ

ਘਰ ਨੂੰ ਭਾਗ ਲਾਵੇ । ਮਾਂ ਭਾਵੇਂ ਫ਼ਕੀਰਨੀ ਹੋਵੇ, ਭਾਵੇਂ ਪਟਰਾਣੀ, ਪੁੱਤਰ ਦੇ ਵਿਆਹ ਦੇ ਚਾਅ ਸੱਭ ਦੇ ਅੰਦਰ ਇਕੋ ਜੇਹੇ ਹੁੰਦੇ ਹਨ । ਨੌਨਿਹਾਲ ਸਿੰਘ ਦੇ ਜਵਾਨ ਹੋਣ ਨਾਲ ਮਾਪਿਆਂ ਦੇ ਚਾਅ ਮੱਛਰ ਪਏ ।

## ਬੈਂਤ

ਸੁੱਖਾਂ ਨਾਲ ਜਾਂ ਪੁੱਤ ਜਵਾਨ ਹੋਇਆ
ਹੋਈ ਮਾਪਿਆਂ ਖ਼ੁਸ਼ੀ ਅਥਾਹ ਭਾਈ
ਰੀਝਾਂ ਰਾਗੀਆਂ, ਚਾਉ ਜਵਾਨ ਹੋਏ
ਸੋਚਣ, ਲਾਲ ਦਾ ਕਰੀਏ ਵਿਆਹ ਭਾਈ
ਆਵੇ ਨੌਂਹ ਸੁਲੱਖਣੀ ਰਾਜ ਮਹਿਲੀਂ
ਚੰਦ ਕੌਰ ਦੇ ਚਿੱਤ ਹੈ ਚਾਹ ਭਾਈ
ਵਧੇ ਬੰਸ ਮਹਾਰਾਜਾ ਰਣਜੀਤ ਸਿੰਘ ਦੀ
ਸਾਰੇ ਦੇਸ ਵਿਚ ਡਾਢਾ ਉਤਸ਼ਾਹ ਭਾਈ
ਕਿਉਂ ਨਾ ਹੋਣ ਖ਼ੁਸ਼ੀਆਂ ਘਰ ਘਰ ਅੰਦਰ
ਜਦ ਉਹ ਦਿਲਾਂ ਦਾ ਸੀ ਬਾਦਸ਼ਾਹ ਭਾਈ
ਜਿੱਧਰ ਵੇਖੋ ਗ਼ਰੀਬ ਅਮੀਰ ਸਾਰੇ
ਪਰਗਟ ਕਰਨ ਪਏ ਦਿੱਲੀ ਉਮਾਹ ਭਾਈ

ਮਾਮੂਲੀ ਤੋਂ ਮਾਮੂਲੀ ਘਰ ਵੀ ਵਿਆਹ ਵਿਚ ਆਪਣੀ ਸ਼ਾਨ ਵਿਖਾਉਣ ਵਾਸਤੇ ਟਿੱਲ ਲਾ ਦੇਂਦਾ ਹੈ । ਤੇ ਏਥੇ ਤਾਂ ਬਾਦਸ਼ਾਹੀ ਕੰਮ ਸੀ । ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਇਸ ਵਿਆਹ ਉਤੇ ਲੱਖਾਂ ਰੁਪੈ ਖ਼ਰਚੇ । ਸਾਰੇ ਹਿੰਦੁਸਤਾਨ ਵਿਚ ਅਜੇਹਾ ਸ਼ਾਨ ਵਾਲਾ ਵਿਆਹ ਹੋਰ ਕੋਈ ਨਹੀਂ ਹੋਇਆ । ਕਈ ਮਹੀਨੇ ਇਸ ਵਿਆਹ ਦੀ ਤਿਆਰੀ ਵਿਚ ਲੱਗ ਗਏ

## ਮਿਰਜ਼ਾ

ਲੱਗੀਆਂ ਹੋਣ ਤਿਆਰੀਆਂ, ਮਹਿਲਾਂ ਦੇ ਵਿਚਕਾਰ
ਥਾਂ ਥਾਂ ਬੈਠੇ ਦਿੱਸਦੇ, ਦਰਜ਼ੀ ਤੇ ਸੁਨਿਆਰ
ਸੀਪਣ ਭਾਂਤੋ ਭਾਂਤ ਦੇ, ਜੋੜੇ ਤਿੱਲੇਦਾਰ
ਰੇਸ਼ਮ ਭਾਹਾਂ ਮਾਰਦਾ, ਜਿਉਂ ਸੋਨੇ ਦੀ ਤਾਰ

ਜ਼ਰੀ ਬਾਦਲਾ ਚਮਕਦਾ, ਧੁੱਪੇ ਰੰਗ ਨਿਖ਼ਾਰ
ਓਧਰ ਵਿਚ ਪਹਾਰਿਆਂ, ਭਖਣ ਪਏ ਅੰਗਿਆਰ
ਸੋਨਾਂ ਵਿਚ ਕੁਠਾਲੀਆਂ, ਦਮਕਾਂ ਰਿਹਾ ਮਾਰ
ਕੰਠੇ, ਕੜੇ ਤੇ ਬੁਤਕੀਆਂ, ਵਾਲੇ ਕੁੰਡਲਦਾਰ
ਹੀਰਿਆਂ ਜੜੀਆਂ ਕਲਗ਼ੀਆਂ, ਵੱਖੋ ਵੱਖ ਨੁਹਾਰ
ਟਿੱਕਾ, ਦੌਣੀ, ਚੰਦ ਦੋ, ਮਾਲਾ, ਮੋਤੀ-ਹਾਰ
ਬੰਦ, ਗੋਖੜੂ ਪਹੁੰਚੀਆਂ, ਚੂੜੇ ਦੀ ਛਣਕਾਰ
ਝੁਕ ਝੁਕ ਤੱਕੇ ਆਰਸੀ, ਸੂਰਜ ਝਾਤੀ ਮਾਰ
ਡਲ੍ਹਕ ਅਨੋਖੀ ਮੁੰਦਰੀਆਂ, ਹੀਰੇ ਜੜੇ ਸਵਾਰ
ਥੇਵੇ ਕਈ ਪੁਖਰਾਜ ਦੇ, ਨੀਲਮ, ਲਾਲ, ਜਵਾਹਰ
ਲਾਵੇ ਮੋਹਰ ਪਸੰਦ ਦੀ, ਪਰਖ ਪਰਖ ਸਰਕਾਰ
ਸ਼ਾਹਾਂ ਦੇ ਕੰਮ 'ਸੀਤਲਾ' ਆਵੇ ਨਹੀਂ ਸ਼ੁਮਾਰ

ਗਹਿਣੇ ਬਨਾਉਣ ਵਾਲੇ ਤੇ ਕਪੜੇ ਸਿਉਣ ਵਾਲੇ ਦੇਸ ਭਰ ਵਿਚੋਂ ਉਘੇ ਕਾਰੀਗਰ ਬੁਲਾਏ ਗਏ । ਵੇਖ ਕੇ ਅਕਲ ਹੈਰਾਨ ਰਹਿ ਜਾਂਦੀ ਸੀ । ਇਕ ਪਾਸੇ ਉਸਤਾਦ ਦਰਜ਼ੀਆਂ ਦੀਆਂ ਪਾਲਾਂ ਬੈਠੀਆਂ ਸਨ । ਕੀਮਤੀ ਕੱਪੜੇ ਉਤੇ ਸੁਨਹਿਰੀ ਤਿੱਲੇ ਨਾਲ ਕਢਾਈ ਹੋ ਰਹੀ ਸੀ । ਓਦੋਂ ਸਿਲਾਈ ਕਢਾਈ ਦੀਆਂ ਮਸ਼ੀਨਾਂ ਨਹੀਂ ਸਨ । ਸਭ ਕੁਛ ਹੱਥੀਂ ਕੀਤਾ ਜਾਂਦਾ ਸੀ । ਹੁਨਰਮੰਦ ਲੋਕ ਅਜੇਹੇ ਸੁਚੱਜੇ ਹੱਥ ਚਲਾਉਂਦੇ, ਕਿ ਕੰਮ ਵਿਚ ਜਾਨ ਪਾ ਦੇਂਦੇ । ਰੰਗਾ ਰੰਗ ਦੇ ਜ਼ਨਾਨੇ ਤੇ ਮਰਦਾਨੇ ਜੋੜੇ ਤਿਆਰ ਹੋ ਰਹੇ ਸਨ । ਮਹਾਰਾਣੀ ਚੰਦ ਕੁਰ ਸਭ ਚੀਜ਼ਾਂ ਆਪਣੀਆਂ ਅੱਖਾਂ ਸਾਮ੍ਹਣੇ ਬਣਵਾ ਰਹੀ ਸੀ ।

ਦੂੱਜੇ ਪਾਸੇ ਗਹਿਣੇ ਘੜੇ ਜਾ ਰਹੇ ਸਨ । ਸ਼ੇਰੇ-ਪੰਜਾਬ ਦਾ ਜਵਾਹਰਾਤ ਘਰ ਦੁਨੀਆਂ ਭਰ ਵਿਚ ਪ੍ਰਸਿਧ ਸੀ । ਉਹ ਵਿਚੋਂ ਚੁਣਵੇਂ ਹੀਰੇ, ਨੀਲਮ, ਲਾਲ, ਪੁਖਰਾਜ ਕੱਢ ਕੱਢ ਕੇ ਗਹਿਣਿਆਂ ਵਿਚ ਜੜਵਾ ਰਹੇ ਸਨ । ਇਕ ਇਕ ਅੰਗ ਦੇ ਕਈ ਕਈ ਵੰਨੋ ਵੰਨੀ ਦੇ ਬਦਲਵੇਂ ਗਹਿਣੇ ਤਿਆਰ ਹੋ ਰਹੇ ਸਨ । ਓਦੋਂ ਸਿਰਫ਼ ਇਸਤਰੀਆਂ ਹੀ ਨਹੀਂ, ਮਰਦ ਵੀ ਕਈ ਕਿਸਮ ਦੇ ਗਹਿਣੇ ਪਹਿਨਿਆਂ ਕਰਦੇ ਸਨ । ਕੰਨਾਂ ਵਿਚ ਤੁੰਗਲ ਪਾਉਣ ਦਾ ਅਜੇ ਵੀ ਕਈ ਇਲਾਕਿਆਂ ਵਿਚ ਰਿਵਾਜ ਹੈ । ਪਰ ਓਦੋਂ ਤਾਂ ਸਿਰ ਦੇ, ਗਲ

ਦੇ ਤੇ ਬਾਂਹੀਂ ਦੇ ਗਹਿਣ ਆਮ ਪਹਿਨੇ ਜਾਂਦੇ ਸਨ । ਨੌਨਿਹਾਲ ਸਿੰਘ ਵਾਸਤੇ ਵੀ ਕਈ ਕਿਸਮ ਦੇ ਗਹਿਣੇ ਬਣਾਏ ਗਏ । ਕੋਈ ਵੰਨੋ ਵੰਨ ਹੀਰਿਆਂ ਜੜੀਆਂ ਕਲ਼ਗੀਆਂ ਤਿਆਰ ਹੋਈਆਂ । ਸਾਰੇ ਗਹਿਣਿਆਂ ਉਤੇ ਕਈ ਲੱਖ ਰੁਪਇਆ ਖ਼ਰਚ ਆਇਆ ।

ਸ਼ੇਰੇ-ਪੰਜਾਬ ਗੁਰੂ ਘਰ ਦਾ ਬਹੁਤ ਸ਼ਰਧਾਲੂ ਸੀ । ਕੋਈ ਕੰਮ ਵੀ ਉਹ ਕਰਦਾ, ਪਹਿਲਾਂ ਅੰਮ੍ਰਿਤਸਰ 'ਹਰਿਮੰਦਰ' ਸਾਹਿਬ ਮੱਥਾ ਟੇਕਦਾ । ਇਹ ਸ਼ੁਭ ਕਾਰਜ ਵੀ ਉਹਨੇ ਅੰਮ੍ਰਿਤਸਰ ਹੀ ਕਰਨ ਦਾ ਫ਼ੈਸਲਾ ਕੀਤਾ । ਪ੍ਰੋਗਰਾਮ ਇਹ ਬਣਿਆਂ, ਕਿ ਜੰਞ ਅਮ੍ਰਿਤਸਰੋਂ ਚੜ੍ਹੇ, ਤੇ ਵਿਆਹ ਕੇ ਡੋਲੀ ਲਾਹੌਰ ਆਵੇ ।

ਅੰਮ੍ਰਿਤਸਰ ਰਾਮ ਬਾਗ ਵਿਚ ਖੁੱਲ੍ਹੇ ਥਾਂ ਸੈਂਕੜੇ ਤੰਬੂ ਲੱਗ ਗਏ । ਇਉਂ ਸਮਝੋ, ਕਿ ਕੁਛ ਦਿਨਾਂ ਵਾਸਤੇ ਇਕ ਨਵਾਂ ਸ਼ਹਿਰ ਹੋਰ ਵੱਸ ਗਿਆ । ਸ਼ੇਰੇ-ਪੰਜਾਬ ਦਾ ਸਾਰਾ ਪਰਵਾਰ ਅੰਮ੍ਰਿਤਸਰ ਆ ਗਿਆ । ਗੋਬਿੰਦਗੜ੍ਹ ਦੇ ਮੈਦਾਨ ਵਿਚ ਫ਼ੌਜਾਂ ਦਾ ਉਤਾਰਾ ਹੋ ਗਿਆ । ਸੁੱਖਾਂ ਸੁੱਖਦਿਆਂ ਵਿਆਹ ਦਾ ਦਿਨ ਵੀ ਨੇੜੇ ਆ ਪਹੁੰਚਾ ।

## ਕਬਿੱਤ

ਸੁੱਖ ਦਿਆਂ ਸੁੱਖਾਂ ਤੇ ਉਡੀਕ ਦਿਆਂ ਸਾਲਾਂ ਪਿੱਛੋਂ
ਦਿਨ ਭਾਗਾਂ ਭਰਿਆ ਵਿਆਹ ਵਾਲਾ ਆਇਆ ਜੀ
ਗੁਰੂ ਜੀ ਦੇ ਸਿੱਖ ਸ਼ਰਧਾਲੂ ਰਣਜੀਤ ਸਿੰਘ
ਅੰਮ੍ਰਿਤਸਰ ਵਿਚ ਕਾਰਜ ਰਚਾਇਆ ਜੀ
ਰਾਮ ਬਾਗ਼ ਵਿਚ ਲੱਗੇ ਸੈਂਕੜੇ ਤੰਬੂ ਕਨਾਤਾਂ
ਮਾਨੋ ਇਕ ਨਵਾਂ ਸ਼ਹਿਰ ਵੱਖਰਾ ਸਜਾਇਆ ਜੀ
ਸਾਰੇ ਦੇਸ ਵਿਚੋਂ ਮੇਲੀ ਆਏ ਰਾਜੇ ਮਹਾਰਾਜ
ਏਸ ਪੱਜ ਆਣ ਗੁਰ ਦਰਸ਼ਨ ਪਾਇਆ ਜੀ

ਏਸ ਖ਼ੁਸ਼ੀ ਦੇ ਸਮੇਂ, ਸ਼ੇਰੇ-ਪੰਜਾਬ ਨੇ ਦੇਸ ਭਰ ਦੇ ਪਤਵੰਤੇ ਸੱਜਣ ਬੁਲਾਏ ਸਨ । ਪੰਜਾਬ ਦੇ ਸਭ ਫ਼ੌਜੀ ਤੇ ਸ਼ਹਿਰੀ ਅਫ਼ਸਰ ਸਰਦਾਰ ਨਵਾਬ ਸੇਠ ਤੇ ਵੱਡੇ ਵੱਡੇ ਜਾਗੀਰਦਾਰ ਆਏ ਹੋਏ ਸਨ । (ਸ: ਹਰੀ ਸਿੰਘ) ਨਲਵਾ

ਬੀਮਾਰ ਹੋਣ ਕਰ ਕੇ ਨਹੀਂ ਸੀ ਆਇਆ । ਉਹ ਪਿਸ਼ਾਵਰ ਸੀ ।) ਪੰਜਾਬੋਂ ਬਾਹਰ ਵੀ ਸਭ ਨਾਮਵਰ ਆਦਮੀਆਂ ਨੂੰ ਸੱਦਾ ਭੇਜਿਆ ਗਿਆ ਸੀ । ਪਟਿਆਲਾ, ਨਾਭਾ, ਜੀਂਦ, ਫ਼ਰੀਦਕੋਟ, ਮਲੇਰਕੋਟਲਾ, ਕਪੂਰਥਲਾ, ਕਲਸੀਆਂ, ਨਾਰਾਇਣਗੜ੍ਹ, ਲਾਡਵਾ, ਸੁਕੇਤ ਮੰਡੀ, ਚੰਬਾ, ਨੂਰਪੁਰ ਆਦਿ ਦੇ ਰਾਜਿਆਂ ਮਹਾਰਾਜਿਆਂ ਤੇ ਨਵਾਬਾਂ ਨੂੰ ਸੱਦਾ ਪੱਤਰ ਭੇਜੇ, ਜੋ ਸਾਰੇ ਹੀ ਆਏ । ਅੰਗਰੇਜ਼ ਕਰਮਚਾਰੀਆਂ ਵਿਚੋਂ ਗਵਰਨਰ-ਜੈਨਰਲ, ਗਵਰਨਰ ਆਗਰਾ ਤੇ ਕਮਾਂਡਰ-ਇਨ-ਚੀਫ਼ ਸਰ ਹੈਨਰੀ ਫੇਨ ਹੀ ਆਇਆ. । ਹਰ ਪਰਾਹੁਣੇ ਦੀ ਪਦਵੀ ਦੇ ਯੋਗ ਟਹਿਲ ਸੇਵਾ ਕੀਤੀ ਗਈ ।

ਰਾਮ ਬਾਗ਼ ਵਿਚ ਸ਼ਾਹੀ ਪੰਡਾਲ ਸਜਾਇਆ ਗਿਆ । ਜਿਸ ਵਿਚ ਸੱਤ ਮਾਰਚ ਨੂੰ ਸਵੇਰੇ ਸਿਹਰਾ-ਬੰਦੀ ਦੀ ਰਸਮ ਅਦਾ ਕੀਤੀ ਗਈ । ਅਰਦਾਸ ਕਰ ਕੇ ਕੰਵਰ ਨੌਨਿਹਾਲ ਸਿੰਘ ਦੇ ਸਿਰ ਹੀਰਿਆਂ ਮੋਤੀਆਂ ਜੜਿਆ ਸਿਹਰਾ ਸਜਾਇਆ ਗਿਆ ।

## ਸਿਹਰਾ

ਚੰਦ ਕੌਰ ਦੇ ਚੰਦ ਨੂੰ ਰੂਪ ਚੜ੍ਹਿਆ
ਬਣਿਆਂ ਸੀਸ ਦਾ ਜਦੋਂ ਸ਼ਿੰਗਾਰ ਸਿਹਰਾ
ਗਏ ਪੇਟ ਚੀਰੇ ਲੱਖਾਂ ਸਿੱਪੀਆਂ ਦੇ
ਗੁੰਦਿਆ ਮੁਤੀਆਂ ਦਾ ਲੜੀਦਾਰ ਸਿਹਰਾ
ਹੀਰੇ ਕੱਢੇ ਉਗਲੱਛ ਕੇ ਪਰਬਤਾਂ ਨੇ
ਦੂਰੋਂ ਰਿਹਾ ਤਾਹੀਏਂ ਚਮਕਾਂ ਮਾਰ ਸਿਹਰਾ
ਪਹਿਲਾਂ ਸਮੇਂ ਤੋਂ ਡੋਡੀਆਂ ਫੁੱਲ ਬਣੀਆਂ
ਰਿਹਾ ਜੱਗ ਵਿਚ ਮਹਿਕ ਖਿਲਾਰ

ਉੱਚੀ ਨਿਗ੍ਹਾ ਕਰ ਜਾਂ ਨੌਨਿਹਾਲ ਤੱਕਿਆ
ਨਜ਼ਰ ਨਾਲ ਹੋਇਆ ਤਾਰ ਤਾਰ ਸਿਹਰਾ
ਮੱਥਾ ਚੁਮ ਕੇ ਗੋਡਿਆਂ ਵੱਲ ਝੁਕਿਆ
ਸੋਹਣੇ ਲਾਲ ਤੋਂ ਜਾਏ ਬਲਿਹਾਰ ਸਿਹਰਾ

ਚੜ੍ਹਤ ਸਿੰਘ ਦੀ ਆਤਮਾ ਵਿਚ ਸੁਰਗਾਂ
ਅੱਜ ਜੱਸ ਅਕਾਲ ਦਾ ਗਾ ਰਹੀ ਏ

ਮਹਾਂ ਸਿੰਘ ਦੀ ਰੂਹ ਵੀ ਤੱਕ ਤੱਕ ਕੇ
ਖ਼ੁਸ਼ੀਆਂ ਵਿਚ ਲੱਖ ਸ਼ੁਕਰ ਮਨੱਾ ਰਹੀ ਏ
ਰਾਜ ਕੌਰ ਨਕੈਣ ਅੱਜ ਪੋਤਰੇ ਦੇ
ਚਾਵਾਂ ਨਾਲ ਸ਼ੁਭ ਸਗਨ ਮਨੱਾ ਰਹੀ ਏ
ਘੋੜੀ ਚੜ੍ਹੇ ਸਰਦਾਰ ਦੀਆਂ ਘੋੜੀਆਂ ਦੀ
ਗੂੰਜ ਸਾਰੇ ਪੰਜਾਬ 'ਚੋਂ ਆ ਰਹੀ ਏ

ਖ਼ੁਸ਼ੀ ਵਿਚ ਨਾ ਸ਼ੇਰੇ-ਪੰਜਾਬ ਮੇਂਵੇਂ
ਚਾਵਾਂ ਨਾਲ ਚੁੰਮੇ ਵਾਰ ਵਾਰ ਸਿਹਰਾ
ਕੋਹਿਨੂਰ ਦੀ ਰੋਸ਼ਨੀ ਵਿਚ ਚਮਕੇ
ਸੋਹਣੇ ਲਾਲ ਤੋਂ ਜਾਏ ਬਲਿਹਾਰ ਸਿਹਰਾ

ਰੀਝਾਂ ਪੁੱਜੀਆਂ ਨੇ ਖੜਕ ਸਿੰਘ ਦੀਆਂ
ਹੋਏ ਸ਼ੇਰ ਸਿੰਘ ਦੇ ਪੂਰੇ ਚਾੱ ਭਾਈ
ਖ਼ੁਸ਼ੀ ਵਿਚ ਚਾਚੇ, ਮਾਮੇ ਫਿਰਨ ਫੁੱਲੇ
ਰਹੀਆਂ-ਚਾਚੀਆਂ ਸਗਨ ਮਨੱਾ ਭਾਈ
ਸੰਧਾਵਾਲੀਏ ਕਰਨ ਸਿਰ-ਵਾਰਨੇ ਪਏ
ਖ਼ੁਸ਼ੀਆਂ ਵਿਚੋਂ ਰਹੇ ਹਿੱਸਾ ਵੰਡੱਾ ਭਾਈ
ਚੰਦਾ ਸਿੰਘ ਮਾਮੇ ਦੀ ਨਾ ਗੱਲ ਪੁੱਛੋ
ਚਾਵਾਂ ਵਿਚ ਰਿਹਾ ਧਨ ਲੁਟੱਾ ਭਾਈ

ਜੋਬਨ ਆਇਆ ਅੱਜ ਸਾਰੇ ਪੰਜਾਬ ਉਤੇ
ਪਰਗਟ ਦਿਲਾਂ ਦਾ ਕਰੇ ਪਿਆਰ ਸਿਹਰਾ
ਅਰਸ਼ੀ ਦੇਵਤੇ ਸਗਨ ਮਨਾਉਣ 'ਸੀਤਲ'
ਸੋਹਣੇ ਲਾਲ ਤੋਂ ਜਾਏ ਬਲਿਹਾਰ ਸਿਹਰਾ

ਸਿਹਰਾ-ਬੰਦੀ ਵੇਲੇ ਪੰਜਾਬੀ ਦੇ ਉਘੇ ਕਵੀਆਂ ਨੇ ਸਿਹਰੇ ਪੜ੍ਹੇ। ਸ਼ੇਰੇ-ਪੰਜਾਬ ਨੇ ਹਰ ਇਕ ਨੂੰ ਮੂੰਹ ਮੰਗਿਆ ਇਨਾਮ ਦਿੱਤਾ। ਆਏ ਹੋਏ ਸਰਦਾਰਾਂ, ਨਵਾਬਾਂ ਤੇ ਰਾਜਿਆਂ ਨੇ ਸਿਰ-ਵਾਰਨੇ ਕੀਤੇ। ਵਧਾਈਆਂ ਨਾਲ ਪੰਡਾਲ ਗੂੰਜ ਉਠਿਆ। ਖ਼ੁਸ਼ੀ ਨਾਲ ਸ਼ੇਰੇ-ਪੰਜਾਬ 'ਤੇ ਸੱਗਵੀਂ ਜਵਾਨੀ ਆ ਗਈ। ਪੋਤਰੇ ਦੇ ਸਿਰ ਸਜਿਆ ਸਿਹਰਾ ਵੇਖ ਵੇਖ ਉਸ ਦਾ ਮਨ ਨਾ ਰੱਜਦਾ। ਆਏ ਪਰਹੁਣਿਆਂ ਵੱਲੋਂ ਕੰਵਰ ਨੌਨਿਹਾਲ ਸਿੰਘ ਵਾਸਤੇ

ਕੀਮਤੀ ਤੁਹਫ਼ੇ ਪੇਸ਼ ਕੀਤੇ ਗਏ । ਏਸੇ ਸਮੇਂ ਨਿਉਂਦਰਾ ਵੀ ਲਿਆ ਗਿਆ । ਰਾਣੀ ਚੰਦ ਕੌਰ ਤੇ ਟਿੱਕਾ ਖੜਕ ਸਿੰਘ ਵੀ ਫੁੱਲੇ ਨਹੀਂ ਸਨ ਸਮਾ ਰਹੇ । ਏਧਰੋਂ ਵਿਹਲੇ ਹੋ ਕੇ ਸਭ 'ਹਰਿਮੰਦਰ' ਸਾਹਿਬ ਮੱਥਾ ਟੇਕਣ ਗਏ ।

## ਜੰਗਲਾ

ਪਹਿਲੋਂ ਆ ਹਰਿਮੰਦਰ ਸਾਹਿਬ, ਸਭ ਨੇ ਦਰਸ਼ਨ ਪਾਇਆ
ਪੰਜ ਸੌ ਭੇਟਾ ਧਰ ਮਹਾਰਾਜੇ, ਦਰ 'ਤੇ ਸੀਸ ਝੁਕਾਇਆ
'ਹਰਿ ਕੀ ਪਉੜੀ ' ਤੋਂ ਲੈ ਚੁਲੀਆਂ, ਦਿਲ ਨੂੰ ਸ਼ਾਂਤ ਕਰਾਇਆ
ਦੁਖ ਵਿਚ ਜਿਹੜਾ ਕਰੇ ਸਹਾਇਤਾ, ਸੁਖ ਵਿਚ ਨਹੀਂ ਭੁਲਾਇਆ

ਚੌਥੇ ਪਾਤਸ਼ਾਹ ਦੇ ਦਰਬਾਰ ਵਿਚ ਅਰਦਾਸ ਕਰ ਕੇ ਕੰਵਰ ਨੇ ਮੱਥਾ ਟੇਕਿਆ । ਸ਼ੇਰੇ-ਪੰਜਾਬ ਨੇ 'ਹਰਿਮੰਦਰ' ਸਾਹਿਬ ਪੰਜ ਸੌ ਰੁਪੈ ਭੇਟਾ ਧਰੇ । ਇਕ ਸੌ ਪੰਜਾਹ ਰੁਪੈ ਅਕਾਲ ਤਖ਼ਤ ਮੱਥਾ ਟੇਕਿਆ । ਫਿਰ ਬਾਕੀ ਦੇ ਹਰ ਗੁਰਦੁਆਰੇ ਵਿਚ ਸਵਾ ਸਵਾ ਸੌ ਰੁਪੈ ਭੇਟਾ ਚੜ੍ਹਾਏ । ਪੰਜ ਸੌ ਰੁਪੈ ਅਕਾਲੀ ਫ਼ੌਜ ਨੂੰ ਕੜਾਹ ਪ੍ਰਸਾਦ ਵਾਸਤੇ ਭੇਟਾ ਕੀਤੇ ਗਏ । ਬਾਕੀ ਆਏ ਪਰਹੁਣਿਆਂ ਵੀ ਗੁਰਧਾਮਾਂ ਦੇ ਦਰਸ਼ਨ ਕੀਤੇ ਤੇ ਮੱਥੇ ਟੇਕੇ ।

ਏਸੇ ਦਿਨ ਲੌਢੇ ਵੇਲੇ ਤਿੰਨ ਵਜੇ ਜੰਞ ਦੀ ਤਿਆਰੀ ਹੋਈ ।

ਜੰਞ ਚੜ੍ਹੀ ਹੈ ਕੰਵਰ ਦੀ ਗੂੰਜੇ ਜੈਕਾਰ
ਵੱਜਣ ਵਾਜੇ ਭੇਰੀਆਂ ਕਈ ਢੋਲ ਨਗਾਰੇ
ਨੱਚਣ ਘੋੜੇ ਕਾਬਲੀ ਪਾ ਜ਼ੀਨ ਸ਼ਿੰਗਾਰੇ
ਹਾਥੀ ਜਾਂਦੇ ਝੂਲਦੇ ਮਦ ਮੱਤੇ ਸਾਰੇ
ਮੱਥੇ ਸਿਹਰਾ ਕੰਵਰ ਦੇ ਇਉਂ ਚਕਮਾਂ ਮਾਰੇ
ਸੂਰਜ ਡਰਦਾ ਬੱਦਲੀਂ ਲੁਕ ਝੱਟ ਗੁਜ਼ਾਰੇ

ਲਾੜੇ ਦੀ ਸਲਾਮੀ ਵਾਸਤੇ ਗੋਬਿੰਦਗੜ੍ਹ ਕਿਲ੍ਹੇ ਤੋਂ ਤੋਪਾਂ ਦਾਗੀਆਂ । ਫ਼ੌਜੀ ਵਾਜੇ ਵੱਜੇ ਤੇ ਜੰਞ ਰਵਾਨਾ ਹੋਈ । ਸਭ ਤੋਂ ਅੱਗੇ ਫ਼ੌਜੀ ਵਾਜਾ ਸੀ । ਉਸ ਤੋਂ ਪਿੱਛੋਂ ਚੁਣਵਾਂ ਰਸਾਲਾ ਤੇ ਤੋਪਖ਼ਾਨਾ ਸੀ । ਫਿਰ ਕੰਵਰ ਨੌਨਿਹਾਲ ਸਿੰਘ ਦਾ ਹਾਥੀ ਸੀ । ਉਸ ਦੇ ਨਾਲ ਹੀ ਸ਼ੇਰੇ-ਪੰਜਾਬ ਦਾ ਹਾਥੀ ਸੀ । ਅੰਗਰੇਜ਼ ਕਮਾਂਡਰ-ਇਨ-ਚੀਫ਼ ਸਰ ਹੈਨਰੀ ਫ਼ੇਨ ਸ਼ੇਰੇ-ਪੰਜਾਬ ਦੇ ਨਾਲ

ਹਾਥੀ ਉਤੇ ਬੈਠਾ ਹੋਇਆ ਸੀ ।ਉਸ ਤੋਂ ਮਗਰ ਬਾਕੀ ਰਾਜਿਆਂ, ਨਵਾਬਾਂ ਤੇ ਸਰਦਾਰਾਂ ਦੇ ਹਾਥੀ ਸਨ ।ਹਰ ਇਕ ਹਾਥੀ ਉਤੇ ਦੋ-ਦੋ ਹਜ਼ਾਰ ਦੀ ਥੈਲੀ ਸੁੱਟ ਕਰਨ ਵਾਸਤੇ ਰੱਖੀ ਹੋਈ ਸੀ ।ਜਾਂਞੀਆਂ ਦੇ ਦੋਹੀਂ ਪਾਸੀਂ ਰਸਾਲੇ ਦੇ ਜਵਾਨ ਦੋ-ਦੋ ਦੀ ਪਾਲ ਵਿਚ ਜਾ ਰਹੇ ਸਨ ।ਸੜਕ ਦੇ ਦੋਹੀਂ ਪਾਸੀਂ ਮੰਗਤਿਆਂ ਦੀ ਭੀੜ ਲੱਗੀ ਹੋਈ ਸੀ ।ਲੱਖਾਂ ਦੀ ਗਿਣਤੀ ਵਿਚ ਮੰਗਤੇ ਇਸ ਵਿਆਹ ਉਤੇ ਕੱਠੇ ਹੋਏ ਸਨ ।ਸਾਰੇ ਰਾਹ ਸੁੱਟ ਹੁੰਦੀ ਗਈ ।

ਥੋੜ੍ਹੇ ਜਿਹੇ ਦਿਨ ਨਾਲ ਜੰਞ ਅਟਾਰੀ ਢੁੱਕੀ ।ਤੋਪਾਂ ਦੀ ਛਲਕ ਹੋਈ, ਹਵਾਈਆਂ ਚੱਲੀਆਂ ਤੇ ਖ਼ੁਸ਼ੀ ਦੇ ਵਾਜੇ ਵੱਜੇ ।ਸ: ਸ਼ਾਮ ਸਿੰਘ ਨੇ ਹਰ ਇਕ ਜਾਂਞੀ ਦਾ ਉਸ ਦੀ ਪਦਵੀ ਅਨੁਸਾਰ ਸਵਾਗਤ ਕੀਤਾ ।ਜਲ ਪਾਣੀ ਦੀ ਸੇਵਾ ਹੋ ਜਾਣ ਪਿਛੋਂ ਸਭ ਦਾ ਯੋਗ ਥਾਂ 'ਤੇ ਉਤਾਰਾ ਕਰਾਇਆ ਗਿਆ । ਰਾਤ ਦੀ ਰੋਟੀ ਤੋਂ ਪਹਿਲਾਂ ਧੇਤੇ ਪੁਤੇਤੇ ਮਿਲਨੀ ਵਾਸਤੇ ਕੱਠੇ ਹੋਏ ।

## ਕਾਫੀ

ਢੁੱਕੀ ਜੰਞ ਅਟਾਰੀ ਆ ਕੇ
ਖ਼ੁਸ਼ੀਆਂ ਰੱਬ ਪੁਜਾਈਆਂ
ਵਾਜੇ, ਢੋਲ, ਨਗਾਰੇ ਵੱਜਣ
ਗੂੰਜ ਪਾਈ ਸ਼ਹਿਨਾਈਆਂ
ਪਾਟੇ ਗੋਲੇ ਜਾਂ ਅਸਮਾਨੀ
ਧਰਤੀ ਗੂੰਜਾਂ ਪਾਈਆਂ
ਨੀਲੇ ਅੰਬਰ ਲਾਲ ਬਣਾਏ।
ਚੱਲ ਚੱਲ ਸੁਰਖ਼ ਹਵਾਈਆਂ
ਸ਼ਾਹਜ਼ਾਦੇ ਲਾੜੇ ਨੂੰ ਵੇਖਣ
ਅਰਸ਼ੋਂ ਪਰੀਆਂ ਆਈਆਂ
ਕੱਠਾ ਹੁਸਨ ਪੰਜਾਬ ਦਾ ਹੋਇਆ
ਹੂਰਾਂ ਵੀ ਸ਼ਰਮਾਈਆਂ
ਕਈਆਂ ਲੈ ਸੁਰਮਈ ਦੁਪੱਟੇ
ਦਿਨ ਨੂੰ ਸ਼ਾਮਾਂ ਪਾਈਆਂ
ਗੋਰੇ ਮੱਥੇ, ਖੱਟੇ ਟਿੱਕੇ

ਚੰਦ ਨੂੰ ਲੀਕਾਂ ਲਾਈਆਂ
ਲਾੜੇ ਵੱਲੇ ਤਕ ਮੁਟਿਆਰਾਂ
ਵਿਚੇ ਵਿਚ ਲਲਚਾਈਆਂ
ਦੋ-ਵੱਲੀ ਟਕਰਾਈਆਂ ਅੱਖਾਂ
ਦਿੱਤੀਆਂ ਛੁਹ ਲੜਾਈਆਂ
ਅਰਕਾਂ ਮਾਰ ਇਸ਼ਾਰੇ ਕੀਤੇ
ਨਣਦਾਂ ਨੂੰ ਭਰਜਾਈਆਂ
'ਸ਼ੀਤਲ' ਆਹ ਦਿਨ ਫੇਰ ਨਾ ਆਉਣਾ
ਰੱਜ ਰੱਜ ਰੀਝਾਂ ਲਾਹੀਆਂ

ਇਹ ਸਮਾਂ ਵੇਖਣ ਵਾਲਾ ਸੀ । ਦੇਸ ਭਰ ਦੇ ਪਤਵੰਤੇ ਆਮ੍ਹੋ ਸਾਮ੍ਹਣੇ ਖਲੇ ਸਨ । ਇਕ ਪਾਸੇ ਇਸਤਰੀਆਂ ਖਲੀਆਂ ਖ਼ੁਸ਼ੀ ਦੇ ਗੀਤ ਗਾ ਰਹੀਆਂ ਸਨ । ਸੱਭ ਦੀਆਂ ਨਜ਼ਰਾਂ ਕੰਵਰ ਨੌਨਿਹਾਲ ਸਿੰਘ 'ਤੇ ਟਿਕੀਆਂ ਹੋਈਆਂ ਸਨ । ਵਾਜੇ ਵੱਜ ਰਹੇ ਸਨ । ਆਤਸ਼ਬਾਜ਼ੀ ਚੱਲ ਰਹੀ ਸੀ । ਮਿਲਣੀ ਦੀ ਰਸਮ ਆਰੰਭ ਹੋਈ । ਗ੍ਰੰਥੀ ਸਾਹਿਬ ਨੇ ਅਰਦਾਸ ਕੀਤੀ । ਮਿਲਨੀ ਦੇ ਸ਼ਬਦ ਪੜ੍ਹੇ ਗਏ । ਸਭ ਤੋਂ ਪਹਿਲਾਂ ਸ: ਸ਼ਾਮ ਸਿੰਘ ਨੇ ਮਹਾਰਾਜ ਰਣਜੀਤ ਸਿੰਘ ਨਾਲ ਮਿਲਨੀ ਕੀਤੀ । ਸਰਦਾਰ ਨੇ ਸਣੇ ਕੀਮਤੀ ਸਾਜ਼ ਪੰਜ ਘੋੜੇ ਤੇ ੧੦੧ ਮੋਹਰ ਮਹਾਰਾਜੇ ਦੇ ਭੇਟਾ ਕੀਤੀ । ਫਿਰ ਟਿੱਕਾ ਖੜਕ ਸਿੰਘ ਨਾਲ ਮਿਲਨੀ ਹੋਈ। ਇਕ ਘੋੜਾ ਤੇ ੫੧ ਮੋਹਰਾਂ ਸ: ਸ਼ਾਮ ਸਿੰਘ ਨੇ ਉਸ ਦੀ ਭੇਟਾ ਕੀਤੀਆਂ। ਇਕ ਘੋੜਾ ਤੇ ੧੧ ਮੋਹਰਾਂ ਕੰਵਰ ਸ਼ੇਰ ਸਿੰਘ ਨੂੰ ਭੇਟਾ ਦਿਤੀਆਂ । ਫਿਰ ਬਾਕੀ ਦੇ ਹਰ ਇਕ ਜਾਂਞੀ ਨੂੰ ਉਸ ਦੀ ਪਦਵੀ ਅਨੁਸਾਰ ਨਜ਼ਰਾਨਾ ਦਿੱਤਾ ਗਿਆ ।

ਏਧਰੋਂ ਵਿਹਲੇ ਹੋ ਕੇ ਜਾਂਞੀ ਪ੍ਰਸਾਦ ਛਕਣ ਗਏ । ਸ : ਸ਼ਾਮ ਸਿੰਘ ਨੇ ਸੇਵਾ ਵੱਲੋਂ ਅਖ਼ੀਰ ਕਰ ਦਿੱਤੀ । ਏਸ ਜਸ਼ਨ ਉਤੇ ਸਰਦਾਰ ਨੇ ਹਜ਼ਾਰਾਂ ਰੁਪੈ ਖ਼ਰਚ ਕੀਤੇ । ਫਿਰ ਹਰ ਜਾਂਞੀ ਨੂੰ ਉਸ ਦੀ ਪਦਵੀ ਮੁਤਾਬਕ ਉਤਾਰੇ ਦੀ ਥਾਂ ਦਿੱਤੀ ਗਈ । ਸਾਰੀ ਰਾਤ ਆਤਸ਼ਬਾਜ਼ੀ ਚਲਦੀ ਰਹੀ, ਤੇ ਰਾਗ ਰੰਗ ਹੁੰਦੇ ਰਹੇ ।

ਸਗਨਾਂ ਭਰਿਆ ਅਗਲਾ ਦਿਨ ਚੜ੍ਹਿਆ । (੮ ਮਾਰਚ, ੧੮੩੭ ਈ.)। ਵਿਆਹ ਵਾਸਤੇ ਸ਼ਾਹੀ ਸ਼ਾਨ ਵਾਲਾ ਮੰਡਪ ਸਜਾਇਆ ਗਿਆ । ਅੰਮ੍ਰਿਤ ਵੇਲੇ ਰਾਗੀਆਂ ਨੇ ਆਸਾ ਦੀ ਵਾਰ ਸ਼ੁਰੂ ਕੀਤੀ ।

# ਕਬਿੱਤ

ਅੰਮ੍ਰਿਤ ਵੇਲੇ ਮਹਾਰਾਜ ਪਰਕਾਸ਼ ਕਰ
ਸ਼ਾਹੀ ਸ਼ਾਨ ਵਾਲਾ ਸੋਹਣਾ ਮੰਡਪ ਸਜਾਇਆ ਗਿਆ
ਖ਼ੁਸ਼ੀ ਦੇ ਸ਼ਬਦ ਪੜ੍ਹੇ ਰਾਗੀਆਂ ਪਰੇਮ ਨਾਲ
ਸੰਗਤ 'ਚ ਬਾਣੀ ਰੂਪ ਅੰਮ੍ਰਿਤ ਵਸਾਇਆ ਗਿਆ
ਕੰਵਰ ਨੌਨਿਹਾਲ ਸਿੰਘ ਨਾਲ ਬੀਬੀ ਨਾਨਕੀ ਦਾ
ਗੁਰ-ਮਰਯਾਦਾ ਨਾਲ ਕਾਰਜ ਰਚਾਇਆ ਗਿਆ
ਚਾਰ ਲਾਵਾਂ ਕਰ, ਫਿਰ ਪੜ੍ਹਿਆ ਅਨੰਦ ਸਾਹਿਬ
ਕਰ ਅਰਦਾਸ ਸ਼ੁਭ ਸਗਨ ਮਨਾਇਆ ਗਿਆ

ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀਆਂ ਨੇ ਬੜੀ ਮਿੱਠੀ ਧੁੰਨ ਨਾਲ ਆਸਾ ਦੀ ਵਾਰ ਦਾ ਕੀਰਤਨ ਕੀਤਾ । ਧੋਤਿਆਂ ਪੁਤੇਤਿਆਂ ਬੇਅੰਤ ਮਾਇਆ ਅਰਦਾਸ ਕਰਾਉਂਦਿਆਂ ਦਿਲੀ ਸ਼ਰਧਾ ਪਰਗਟ ਕੀਤੀ । ਦਿਨ ਦੇ ਨੌਂ ਵਜੇ ਅਨੰਦ ਕਾਰਜ ਦੀ ਰਸਮ ਸ਼ੁਰੂ ਹੋਈ । ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਕੰਵਰ ਨੌਨਿਹਾਲ ਸਿੰਘ ਤੇ ਬੀਬੀ ਨਾਨਕੀ (ਸ: ਸ਼ਾਮ ਸਿੰਘ ਦੀ ਪੁੱਤਰੀ) ਦਾ ਵਿਆਹ ਪੂਰਨ ਗੁਰ-ਮਰਯਾਦਾ ਨਾਲ ਹੋਇਆ । ਪਹਿਲਾਂ ਲਾਵਾਂ ਦੇ ਚਾਰ ਸ਼ਬਦ ਪੜ੍ਹੇ ਗਏ । ਹਰ ਸ਼ਬਦ ਨਾਲ ਲੜਕੀ ਲੜਕੇ ਨੇ ਗ੍ਰੰਥ ਸਾਹਿਬ ਦੇ ਉਦਾਲੇ ਪਰਕਰਮਾ ਕੀਤੀ । ਫਿਰ ਅਨੰਦ ਸਾਹਿਬ ਦਾ ਪਾਠ ਹੋਇਆ । ਰਾਗੀਆਂ ਨੇ ਵਿਆਹ ਦੇ ਸ਼ਬਦ ਪੜ੍ਹੇ । ਗ੍ਰੰਥੀ ਸਾਹਿਬ ਨੇ ਵਿਖਿਆਨ ਵਿਚ ਸਮਝਾਇਆ, ਕਿ ਸਿੱਖੀ ਵਿਚ ਗ੍ਰਿਸਤ ਧਰਮ ਸਭ ਤੋਂ ਉਤਮ ਹੈ । ਇਸ ਗੱਲ ਨੂੰ ਸਿੱਧ ਕਰਨ ਬਦਲੇ ਉਹਨੇ, ਗੁਰਬਾਣੀ ਦੇ ਕਈ ਪ੍ਰਮਾਣ ਦਿਤੇ । ਨਾਲ ਹੀ ਆਪਣੇ ਕਥਨ ਦੀ ਪੁਸ਼ਟੀ ਵਾਸਤੇ ਉਹਨੇ ਭਾਈ ਗੁਰਦਾਸ ਜੀ ਦਾ ਕਬਿੱਤ ਪੜ੍ਹਿਆ ।

*"ਜੈਸੇ ਸਰ ਸਰਿਤਾ ਸਕਲ ਮੈਂ ਸਮੁੰਦ੍ਰ ਬਡੋ*
*ਮੇਰ ਮੈਂ ਸੁਮੇਰ ਬਡੋ ਜਗਤ ਬਖਾਨ ਹੈ ।*
*ਤਰਵਰ ਬਿਖੈ ਜੈਸੇ ਚੰਦਨ ਬਿਰਖ ਬਡੋ*
*ਧਾਤ ਮੇਂ ਕਨਿਕ ਅਤਿ ਉਤਮ ਕੈ ਮਾਨ ਹੈ ।*
*ਪੰਛਿਨ ਮੈਂ ਹੰਸ, ਮ੍ਰਿਗ ਰਾਜਨ ਮੈਂ ਸਾਰਦੂਲ*
*ਰਾਗਨ ਮੈਂ ਸਿਰੀ ਰਾਗ, ਪਾਰਸ ਪਾਖਾਨ ਹੈ*

*ਗਯਾਨਨ ਮੈਂ ਗਯਾਨ, ਅਰ ਧਯਾਨਨ ਮੈ ਧਯਾਨ ਗੁਰੂ*
ਸਕਲ ਧਰਮ ਮੈਂ ਗ੍ਰਿਹਸਤ ਪ੍ਰਧਾਨ ਹੈ ।੩੭੬।"

ਅਰਥ : ਸਰ ਤਾਲ, ਸਰੋਵਰ ।ਸਰਿਤਾ, ਨਦੀ ।ਜਿਵੇਂ ਸਭ ਸਰੋਵਰਾਂ ਤੇ ਦਰਿਆਵਾਂ ਵਿਚੋਂ ਸਮੁੰਦਰ ਵੱਡਾ ਹੈ ਤੇ ਮੇਰ (ਪਰਬਤਾਂ) ਵਿਚੋਂ ਸੁਮੇਰ ਪਰਬਤ ਦਾ ਦਰਜਾ ਉੱਚਾ ਮੰਨਿਆਂ ਗਿਆ ਹੈ ।ਜਿਵੇਂ ਸਭ ਬ੍ਰਿਛਾਂ ਵਿਚੋਂ ਗੁਣ ਕਰ ਕੇ ਚੰਦਨ ਉਤਮ ਮੰਨਿਆਂ ਗਿਆ। ਜਿਵੇਂ ਧਾਤਾਂ ਵਿਚੋਂ ਸੋਨਾ ਕੀਮਤੀ ਹੈ ਜਿਵੇਂ ਪੰਛੀਆਂ ਵਿਚੋ ਹੰਸ, ਤੇ (ਮ੍ਰਿਗ ਰਾਜਨ) ਸ਼ੇਰਾਂ ਵਿਚੋਂ (ਸਾਰਦੂਲ) ਬਬਰ ਸ਼ੇਰ ਵੱਡਾ ਹੈ ।ਰਾਗਾਂ ਵਿਚੋਂ ਸਿਰੀ ਰਾਗ ਤੇ ਪੱਥਰਾਂ ਵਿਚੋਂ ਪਾਰਸ ਉੱਤਮ ਹੈ ਜਿਵੇਂ ਬਾਕੀ (ਦਿਉਤਿਆਂ ਦੇ) ਗਿਆਨਾਂ ਵਿਚੋਂ ਗੁਰੂ (ਸਿੱਖੀ) ਦਾ ਗਿਆਨ ਉੱਤਮ ਹੈ ।ਬਾਕੀ ਧਿਆਨਾਂ (ਸਿਮਰਨ, ਸਮਾਧੀ) ਵਿਚੋਂ ਗੁਰੂ ਦਾ ਧਿਆਨ ਚੰਗਾ ਹੈ ।ਏਸੇ ਤਰ੍ਹਾਂ ਬਾਕੀ ਸਾਰੇ ਧਰਮਾਂ ਤੇ ਆਸ਼ਰਮਾਂ ਵਿਚੋਂ ਗ੍ਰਿਹਸਤ ਧਰਮ (ਆਸ਼ਰਮ) ਪ੍ਰਧਾਨ ਹੈ, ਉੱਤਮ ਹੈ ।

ਫਿਰ ਰਵਾਜ ਅਨੁਸਾਰ ਵੀਰਾਂ ਤੇ ਸਹੇਲੀਆਂ ਨੇ ਸਿੱਖਿਆ ਪੜ੍ਹ ਕੇ ਸੁਣਾਈਆਂ ।

## ਬੈਂਤ

ਕਿਹਾ ਵੱਡਿਆਂ ਦਾ ਮਨੋ ਵਿੱਸਰੇ ਨਾ
ਯਾਦ ਰੱਖਣਾ ਸੁਘੜ ਸੁਜਾਨ ਬੀਬੀ
ਸੋਲਾਂ ਸਾਲ ਮਨ ਭਾਉਂਦੇ ਲਾਡ ਕਰ ਕੇ
ਕੀਤੀ ਮਾਪਿਆਂ ਪਾਲ ਜਵਾਨ ਬੀਬੀ
ਅੱਜ ਪਤੀ ਪਿਆਰੇ ਦੇ ਲੜ ਲਾਈ
ਕਰ ਕੇ ਚਤਰ ਸੁਚੱਜੀ ਵਿੱਦਵਾਨ ਬੀਬੀ
ਤੂੰ ਹੁਣ ਇਹਨਾਂ ਦੀ, ਇਹ ਨੇ ਸਾਕ ਤੇਰੇ
ਸਾਡਾ ਟੁਟਿਆ ਅੱਜ ਤੋਂ ਮਾਨ ਬੀਬੀ
ਮਾਤਾ ਪਿਤਾ ਹੁਣ ਤੋਂ ਸਮਝੀਂ ਸੱਸ ਸਹੁਰਾ
ਦੇਵਰ ਜੇਠ ਨੂੰ ਵੀਰ ਸਮਾਨ ਬੀਬੀ
ਹੋਰ ਨਣਦ, ਦਰਾਣੀ, ਜਠਾਣੀਆਂ ਦਾ
ਭੈਣਾਂ ਵਾਂਗਰਾਂ ਕਰੀਂ ਸਨਮਾਨ ਬੀਬੀ
ਆਦਰ ਆਂਢ ਗਵਾਂਢ ਬਣਾਈ ਰੱਖੀਂ

ਵਰਤੋਂ ਸਾਫ਼ ਤੇ ਮਿੱਠੀ ਜ਼ਬਾਨ ਬੀਬੀ
ਥੋੜਾ ਬੋਲਣਾ, ਹੌਲੀ ਤੇ 'ਜੀ' ਕਹਿ ਕੇ
ਪੂਜੀਂ ਪਤੀ ਨੂੰ ਸਮਝ ਭਗਵਾਨ ਬੀਬੀ
ਬਾਣੀ ਨਾਲ ਪਰੇਮ ਦੇ ਰੋਜ਼ ਪੜ੍ਹਨੀ
ਯਾਦ ਰੱਖਣੇ ਗੁਰੂ ਫ਼ੁਰਮਾਨ ਬੀਬੀ
ਉੱਤਮ ਇਸਤਰੀ ਦਾ ਧਰਮ ਪਤੀ-ਬਰਤਾ
'ਸੀਤਲ' ਕੂਕਦੇ ਵੇਦ ਪੁਰਾਨ ਬੀਬੀ

ਮਾਪੇ ਭਾਵੇਂ ਗ਼ਰੀਬ ਹੋਣ ਭਾਵੇਂ ਬਾਦਸ਼ਾਹ, ਕੰਨਿਆਂ ਦਾਨ ਵੇਲੇ ਉਹਨਾਂ ਦੀਆਂ ਅੱਖਾਂ ਜ਼ਰੂਰ ਭਰ ਆਉਂਦੀਆਂ ਹਨ । ਜਿਸ ਧੀ ਨੂੰ ਅੱਖਾਂ ਤੋਂ ਉਹਲੇ ਨਹੀਂ ਕਰੀਦਾ, ਉਸ ਨੇ ਵਿਛੜ ਕੇ, ਕਿਸੇ ਹੋਰ ਘਰ ਦੀ ਹੋ ਕੇ ਤੁਰ ਜਾਣਾ ਹੁੰਦਾ ਹੈ । ਤੁਰਦੀ ਧੀ ਨੂੰ ਮਾਂ ਇਕ ਇਕ ਸਾਹ ਨਾਲ ਅਸੀਸਾਂ ਤੇ ਸਿੱਖਿਆ ਦੇਂਦੀ ਹੈ ।

## ਕੋਰੜਾ

ਮਾਉ ਕਹਿੰਦੀ : ਸੁਣ ਬੱਚੀਏ ਪਿਆਰੀਏ
ਵੱਡਿਆਂ ਦੀ ਮੱਤ ਨਾ ਮਨੋ ਵਿਸਾਰੀਏ
ਗੁਰਾਂ ਦਾ ਹੁਕਮ ਮੰਨ ਮੌਜਾਂ ਮਾਣੀਏਂ
ਪਤੀ ਪਰਮੇਸ਼ਰ ਦਾ ਰੂਪ ਜਾਣੀਏਂ
ਪਿਆਰ ਪਤੀ ਦੇਵ ਦਾ ਵਸਾਈਏ ਚਿੱਤ ਨੀ
ਪੂਜੀਏ ਪਿਆਰੇ ਦੇ ਚਰਨ ਨਿੱਤ ਨੀ
ਟਹਿਲੋਂ ਮਹਿਲ ਪਾਈਦਾ ਏ ਧੀਏ ਰਾਣੀਏਂ
ਪਤੀ ਪਰਮੇਸ਼ਰ ਦਾ ਰੂਪ ਜਾਣੀਏਂ
ਆਪਣੇ ਪਤੀ ਨੂੰ ਜਿਨ੍ਹਾਂ ਰੱਬ ਮੰਨਿਆਂ
ਜੱਗ ਵਿਚ ਹੋਈ ਸਾਰੇ ਧੰਨ ਧੰਨ ਆਂ
ਪਿੰਗਲੇ ਦੀ ਜੱਗ ਜਾਣਦਾ ਕਹਾਣੀ ਏਂ
ਪਤੀ ਪਰਮੇਸ਼ਰ ਦਾ ਰੂਪ ਜਾਣੀਏਂ
ਸੀਤਾ ਦਾ ਪਰੇਮ ਗਾਵੇ ਜੱਗ ਸਾਰਾ ਨੀ
ਜਿਨ੍ਹੇ ਪਤੀ ਜਾਤਾ ਜਾਨ ਤੋਂ ਪਿਆਰਾ ਨੀ
ਰਾਧਾਂ ਮਸ਼ਹੂਰ ਸ਼ਾਮ ਦੀ ਸਵਾਣੀਂ ਏਂ
ਪਤੀ ਪਰਮੇਸ਼ਰ ਦਾ ਰੂਪ ਜਾਣੀਏਂ

ਲੋਈ ਨੇ ਨਿਭਾਈ ਨਾਲ ਜਿਉਂ ਕਬੀਰ ਦੇ
ਮੱਛੀ ਦੇ ਪ੍ਰਾਣ ਜੈਸੇ ਵਿਚ ਨੀਰ ਦੇ
ਜੱਗ ਪ੍ਰੀਤ ਜਲ ਦੁੱਧ ਦੀ ਨਸ਼ਾਣੀ ਏਂ
ਪਤੀ ਪਰਮੇਸ਼ਰ ਦਾ ਰੂਪ ਜਾਣੀਏਂ
ਹੋ ਜੈ ਹੱਥ ਜੋੜ ਬਖ਼ਸ਼ਾਈਏ ਭੁੱਲ ਨੂੰ
ਮਿੱਠਾ ਮਿੱਠਾ ਬੋਲ ਕੇ ਰਿਝਾਈਏ ਕੁੱਲ ਨੂੰ
ਕੌੜੀ ਗੱਲ ਮੂੰਹੋਂ ਨਾ ਕਦੇ ਵਖਾਣੀਏਂ
ਪਤੀ ਪਰਮੇਸ਼ਰ ਦਾ ਰੂਪ ਜਾਣੀਏਂ
ਘਰ ਵਿਚ ਪਾਈਏ ਨਾ ਕਲੇਸ ਨੀ
ਜੈਸਾ ਪਤੀ ਚਾਹੇ, ਸੋ ਬਣਾਈਏ ਵੇਸ ਨੀ
ਅੱਖ ਦਾ ਇਸ਼ਾਰਾ ਬੁੱਝੀਏ ਸਿਆਣੀਏਂ
ਪਤੀ ਪਰਮੇਸ਼ਰ ਦਾ ਰੂਪ ਜਾਣੀਏਂ
'ਸੀਤਲ' ਜੀ ਸਿੱਖੀਓਂ ਭੁਲਾਈਏ ਚਿੱਤ ਨਾ
ਮਾਣਸ ਜਨਮ ਮਿਲੇ ਨਿੱਤ ਨਿੱਤ ਨਾ
ਪਾ ਲਈਏ ਮੁਕਤ ਪੜ੍ਹ ਗੁਰਬਾਣੀ ਏਂ
ਪਤੀ ਪਰਮੇਸ਼ਰ ਦਾ ਰੂਪ ਜਾਣੀਏਂ

ਏਸ ਤਰ੍ਹਾਂ ਚਾਵਾਂ ਮਲ੍ਹਾਰਾਂ ਨਾਲ ਇਹ ਕਾਰਜ ਸੰਪੂਰਨ ਹੋਇਆ । ਅਰਦਾਸ ਕਰ ਕੇ ਪ੍ਰਸਾਦ ਵਰਤਾਇਆ ਗਿਆ । ਤੇ ਜਾਂਞੀ ਆਪਣੇ ਟਿਕਾਣੇ ਤੇ ਆ ਗਏ ।

ਸ਼ੇਰੇ-ਪੰਜਾਬ ਦੇ ਪੋਤਰੇ ਦੇ ਵਿਆਹ ਦੀ ਸੋ ਸੁਣ ਕੇ ਸਾਰੇ ਦੇਸ ਦੇ ਲਾਗੀ ਤੇ ਮੰਗਤੇ ਕੱਠੇ ਹੋ ਗਏ ਸਨ । ਉਹਨਾਂ ਦੀ ਗਿਣਤੀ ਦਸ ਲੱਖ ਦੇ ਲਗਭਗ ਦੱਸੀ ਜਾਂਦੀ ਹੈ । ਸ਼ੇਰੇ-ਪੰਜਾਬ ਨੇ ਅਜੇਹੀ ਤਜਵੀਜ਼ ਸੋਚੀ, ਜਿਸ ਨਾਲ ਹਰ ਇਕ ਆਸਵੰਦ ਨੂੰ ਉਸ ਦਾ ਹਿੱਸਾ ਮਿਲ ਸਕੇ । ਨਾ ਤਾਂ ਕੋਈ ਖ਼ਾਲੀ ਰਹੇ, ਤੇ ਨਾ ਦੂਹਰਾ ਤੀਹਰਾ ਹਿੱਸਾ ਲੈ ਜਾਵੇ । ਏਸੇ ਦਿਨ ਬਾਹਰ ਖੁੱਲ੍ਹੇ ਮੈਦਾਨ ਵਿਚ ਚੁਫੇਰੇ ਫ਼ੌਜ ਖਲੀ ਕਰ ਕੇ ਪੰਜ ਮੀਲ ਚੌੜਾ ਤੇ ਪੰਜ ਮੀਲ ਲੰਮਾ ਇਕ ਵਾੜਾ ਬਣਾਇਆ ਗਿਆ । ਉਸ ਦੇ ਅੱਸੀ ਦਰਵਾਜ਼ੇ ਰੱਖੇ ਗਏ । ਸਭ ਮੰਗਤੇ ਇਕ ਵਾਰ ਉਸ ਵਾੜੇ ਵਿਚ ਦਾਖ਼ਲ ਕਰ ਦਿਤੇ ਗਏ । ਫਿਰ ਜੀ-ਪਰਤੀ ਇਕ ਇਕ ਰੁਪਇਆ ਦੇ ਕੇ ਸਭ ਨੂੰ ਬਾਹਰ ਕੱਢੀ ਗਏ । ਇਹ ਸਭ

ਕੁਛ ਸ਼ਾਹਜ਼ਾਦਾ ਖੜਕ ਸਿੰਘ ਤੇ ਮਿਸਰ ਬੇਲੀ ਰਾਮ ਦੇ ਪ੍ਰਬੰਧ ਥੱਲੇ ਹੋਇਆ ।

ਇਸ ਸਮੇਂ ਦੀ ਇਕ ਸੁਆਦੀ ਕਹਾਣੀ ਸੁਣੀ ਜਾਂਦੀ ਹੈ ।ਮੰਗਤਿਆਂ ਵਿਚੋਂ ਮਰਾਸੀ ਦਾਨ ਦੇਣ ਵਾਲਿਆਂ ਨਾਲ ਝਗੜਾ ਪਾ ਬੈਠਾ ।ਉਹਦੇ ਸਿਰ ਉਤੇ ਇਕ ਮਿੱਟੀ ਦਾ ਮੱਘਾ ਸੀ, ਜਿਸ ਦਾ ਮੂੰਹ ਕੱਪੜੇ ਨਾਲ ਬੱਧਾ ਹੋਇਆ ਸੀ ।ਜਦ ਉਸ ਨੂੰ ਇਕ ਰੁਪਇਆ ਦੇ ਕੇ ਬਾਹਰ ਜਾਣ ਲਈ ਕਿਹਾ, ਤਾਂ ਉਹਨੇ ਉਜ਼ਰ ਪੇਸ਼ ਕੀਤਾ, "ਮਹਾਰਾਜਾ ਸਾਹਿਬ ਦਾ ਹੁਕਮ ਜੀ-ਪਰਤੀ ਇਕ ਰੁਪਈਆ ਦੇਣ ਦਾ ਹੈ, ਤੇ ਮੇਰੇ ਨਾਲ ਕੁਛ ਹੋਰ ਜੀਂ ਵੀ ਹਨ ।ਕਿਰਪਾ ਕਰ ਕੇ ਉਹਨਾਂ ਦਾ ਹਿੱਸਾ ਵੀ ਦਿੱਤਾ ਜਾਵੇ ।" ਇਹ ਕਹਿ ਕੇ ਉਹਨੇ ਮੱਘੇ ਦਾ ਮੂੰਹ ਖੋਲ੍ਹਿਆ, ਜੋ ਕੀੜਿਆਂ ਨਾਲ ਭਰਿਆ ਹੋਇਆ ਸੀ ।

ਇਹ ਝਗੜਾ ਸ਼ੇਰੇ-ਪੰਜਾਬ ਕੋਲ ਪਹੁੰਚਿਆ ।ਮਹਾਰਾਜ ਨੇ ਹੱਸ ਕੇ ਕਿਹਾ, "ਠੀਕ ਹੈ, ਸਰਕਾਰ ਦਾ ਹੁਕਮ ਜੀ-ਪਰਤੀ ਇਕ ਰੁਪਇਆ ਦੇਣ ਦਾ ਹੈ ।ਸੋ, ਏਥੇ ਬਹਿ ਕੇ ਇਹਨਾਂ ਜੀਆਂ ਦੀ ਠੀਕ ਠੀਕ ਗਿਣਤੀ ਕਰ ਦੇ ।ਪਰ, ਮੀਰ! ਯਾਦ ਰੱਖਣਾ, ਜੇ ਇਕ ਜੀਂ ਵੀ ਵੱਧ ਘੱਟ ਗਿਣਿਆ ਗਿਆ, ਤਾਂ ਸਖ਼ਤ ਸਜ਼ਾ ਮਿਲੇਗੀ ।"

ਮਰਾਸੀ ਨੇ ਅਸੀਸ ਦੇਂਦਿਆਂ ਹੱਥ ਜੋੜ ਕੇ ਕਿਹਾ, "ਰਾਜ ਸਲਾਮਤ, ਜੁਗੋ ਜੁਗ ਬਾਦਸ਼ਾਹੀਆਂ, ਗੁਰੂ ਨਾਨਕ ਦੀਆਂ ਮਿਹਰਾਂ, ਸਰਕਾਰ ! ਜੇ ਅਸੀਂ ਏਡੇ ਹਿਸਾਬੀ ਕਤਾਬੀ ਹੁੰਦੇ, ਤਾਂ ਹੁਣ ਤਕ ਕਾਰੂੰ ਵਾਂਗ ਗੰਜ ਨਾ ਜੋੜ ਲੈਂਦੇ ? ਮਹਾਰਾਜ ਉੱਕਾ ਪੁੱਕਾ ਦੇ ਦੇਣ, ਜੋ, ਮੇਹਰ ਹੋਵੇ ।"

ਮਹਾਰਾਜ ਨੇ ਹੁਕਮ ਦਿਤਾ, ਕਿ ਉਸ ਦਾ ਓਹਾ ਮੱਘਾ ਰੁਪਇਆਂ ਨਾਲ ਭਰ ਦਿਤਾ ਜਾਵੇ ।ਦਾਨ ਲੈ ਕੇ ਮਰਾਸੀ ਅਸੀਸਾਂ ਦੇਂਦਾ ਘਰ ਨੂੰ ਪਰਤਿਆ ।

ਅਗਲੇ ਦਿਨ ਵਿਦਾਇਗੀ ਹੋਈ ।ਸ: ਸ਼ਾਮ ਸਿੰਘ ਨੇ ਰਾਜ ਵਿਚ ੧੦੧ ਘੋੜੇ ਸਾਜ਼, ੧੦੧ ਗਾਈਂ, ੧੦੧ ਮਹੀਂ, ੧੦੧ ਉਠ, ੧੧ ਹਾਥੀ, ੫੦੦ ਦੁਸ਼ਾਲੇ, ਸੋਨੇ ਚਾਂਦੀ ਦੇ ਬਰਤਨ, ਗਹਿਣੇ, ਹੀਰੇ, ਜਵਾਹਰਾਤ, ਰੇਸ਼ਮੀ ਕੱਪੜੇ ਤੇ ਨਕਦ ਧਨ ਦਿਤਾ।ਸਾਰੇ ਜਾਂਵੀਆਂ ਨੂੰ ਸਿਰੋਪਾਉ ਭੇਟ ਕੀਤੇ ।

ਇਸ ਵਿਆਹ ਉਤੇ ਸ: ਸ਼ਾਮ ਸਿੰਘ ਦਾ ਪੰਦਰਾਂ ਲੱਖ ਰੁਪਇਆ ਖ਼ਰਚ ਆਇਆ ।ਸ਼ੇਰੇ-ਪੰਜਾਬ ਦੇ ਖ਼ਰਚ ਦਾ ਅੰਦਾਜ਼ਾ ਵੀਹ ਲੱਖ ਤੋਂ ਵਧੇਰੇ ਹੈ ।

ਅਟਾਰੀ ਤੋਂ ਵਿਦਿਆ ਹੋ ਕੇ ਜੰਞ ਲਾਹੌਰ ਪਹੁੰਚੀ ।

ਪ੍ਰਸੰਗ ਲਿਖਿਆ ੧੯-੮-੫੭ ਈ.

# ਸਾਡਾ ਇਕ ਤੂੰ

ਨਾ ਕਰ ਢੋਲਾ, ਮੇਰੀਆਂ ਰੀਸਾਂ !
ਲੱਖ ਸਿਫ਼ਤਾ ਤੇਰੇ ਵਿਚ ਹੋਸਨ,
ਪਰ ਇਕ ਆਸ਼ਕ ਦੇ ਦਿਲ ਵਾਂਗੂੰ,
ਸਹਿ ਨਹੀਂ ਸਕਦਾ ਬਿਰਹੋਂ ਚੀਸਾਂ ।

ਤੇਰੇ ਸਾਰੇ ਯਾਰ ਮੁਹੱਬਤੀ ਸਾਡਾ ਇਕ ਤੂੰ
ਤੂੰ ਹਰਜਾਈ, ਤੇ ਅਸੀਂ ਇਕ ਦੇ ਪ੍ਰੀਤ ਦੀਵਾਨੇ
ਛਡ ਕੇ ਇਕ ਜੋਤ ਨੂੰ ਭੰਬਟ ਜਾਏ ਨਾ ਹੋਰ ਥਾਂ
ਇਕੋ ਸ਼ਮ੍ਹਾਂ ਭੋਗਦੀ ਲੱਖਾਂ ਹੀ ਪਰਵਾਨੇ
ਸਾਂਝੀ ਪ੍ਰੀਤ-ਖੇਡ ਦੇ ਦੋਵੇਂ ਖੇਡਣ ਹਾਰ ਹਾਂ
ਐਪਰ ਦੋਹਾਂ ਦੇ ਨੇ ਵੱਖੋ ਵੱਖ ਨਸ਼ਾਨੇ
ਇਕ ਨਹੀਂ, ਲੱਖਾਂ ਤੈਨੂੰ ਮੇਰਾ ਮੇਰਾ ਆਖਦੇ
ਸਾਰੀ ਦੁਨੀਆਂ ਵੱਲੋਂ ਹੋ ਗਏ ਅਸੀਂ ਬਿਗਾਨੇ
ਇਕੋ ਕ੍ਰਿਸ਼ਨ ਰਾਧਾਂ ਦਾ, ਕ੍ਰਿਸ਼ਨ ਦੀਆਂ ਕਈ ਰਾਧਕਾਂ
ਇਕ ਦਿਲ ਸਾਫ਼ ਤੇ ਇਕ ਦਿਲ ਲੱਖਾਂ ਪੱਜ ਬਹਾਨੇ
'ਸੀਤਲ' ਆਸ਼ਕ ਅਤੇ ਮਾਸ਼ੂਕ ਭਗਤ ਭਗਵਾਨ ਨੇ
ਦੋਵੇਂ ਆਪੋ ਆਪਣੀ ਉਪਮਾ ਵਿਚ ਜ਼ਮਾਨੇ ।

੧੦-੪-੪੯ ਈ.

# ਆਉਣ ਸਫ਼ਲ ਉਹਨਾਂ ਦਾ

ਆਉਣਾ ਸਫਲ ਉਹਨਾਂ ਦਾ ਦੁਨੀਆਂ ਦੇ ਵਿਚ 'ਸੀਤਲ'
ਜਿਹੜੇ ਤੁਰਦੇ ਏਥੋਂ ਆਪਣਾ ਜਨਮ ਸਵਾਰ ਕੇ
ਉਹਨਾਂ ਉਤੇ ਹੁੰਦਾ ਮਾਣ ਕੌਮ ਤੇ ਦੇਸ ਨੂੰ
ਜਿਉਂਦੇ ਵਤਨ ਲਈ ਜੋ ਦਿਲ ਵਿਚ ਮਰਨਾ ਧਾਰ ਕੇ
ਪੈ ਜੈ ਲੋੜ ਸਿਰਾਂ ਦੀ ਜਿੱਥੇ ਆਪਣੀ ਅਣਖ ਲਈ
ਅਪਣੇ ਹੱਥੀਂ ਭੇਟਾ ਧਰਦੇ ਸੀਸ ਉਤਾਰ ਕੇ
ਦੁਨੀਆਂ ਅੰਦਰ ਉਹ ਪਰਵਾਨੇ ਪੂਜੇ ਜਾਂਦੇ ਨੇ
ਹੱਥੀਂ ਆਪ ਜਗਾਉਂਦੇ ਜੋਤਾਂ ਸੋਚ ਵਿਚਾਰ ਕੇ
ਜਿਹੜੇ ਦੂੱਜਿਆਂ ਲਈ ਕੁਰਬਾਨੀ ਕਰਨਾ ਜਾਣਦੇ
ਉਹ ਸਿਰ ਦੇ ਕੇ ਵੀ ਜਿੱਤ ਜਾਂਦੇ, ਜਿਉਣ ਨਾ ਹਾਰ ਕੇ
ਸਤਿਗੁਰ ਤੇਗ਼ ਬਹਾਦਰ ਵਾਂਗੂੰ ਅਮਰ ਅਟੱਲ ਨੇ
ਰੱਖ ਲਈ ਜੜ੍ਹ ਧਰਮ ਦੀ ਆਪਣਾ ਸਭ ਕੁਛ ਵਾਰ ਕੇ
ਉਹਨਾਂ ਸਦਕਾ ਹੀ ਇਹ ਧਰਤੀ ਪੂਜਣ ਯੋਗ ਹੈ
ਸਿਜਦੇ ਕਰਦਾ ਅੰਬਰ ਝੁਕ ਸੀਸ ਉਲਾਰ ਕੇ
'ਸੀਤਲ' ਜਾਣੇ ਬਿਨਸ ਸਰੀਰ ਤੇ ਪਿਛੇ ਰਹਿਣਗੇ
ਏਥੇ ਕੀਤੇ ਜੋ ਸ਼ੁਭ ਕਰਮ ਇਹ ਜਾਮਾ ਧਾਰ ਕੇ ।

੧੫-੧੦-੯੮ ਈ.

# ਜਾਮਾ ਇਹ ਇਨਸਾਨ ਦਾ

ਚੰਗੇ ਕਰਮਾਂ ਦਾ ਫਲ ਮਾਨਣ ਦੇ ਲਈ ਹੀਰਿਆ!
ਦਾਤੇ ਬਖ਼ਸ਼ਿਆ ਤੈਨੂੰ ਜਾਮਾ ਇਹ ਇਨਸਾਨ ਦਾ
ਉਹਦੇ ਭੇਜਿਆ ਤੈਨੂੰ ਦੇ ਕੇ ਸੱਭੇ ਸ਼ਕਤੀਆਂ
ਦੁਨੀਆਂ ਵਿਚ ਨੁਮਾਇੰਦਾ ਹੈਂ ਤੂੰ ਸ਼ਕਤੀਵਾਨ ਦਾ
ਭੁੱਲਿਆ ! ਮੰਗਦਾ ਏਂ ਵਰ ਕਿਹੜੇ ਦੇਵੀ ਦਿਉਤਿਆਂ ਤੋਂ
ਮੁੱਲ ਘਟਾਉਂਦਾ ਏਂ ਕਿਉਂ ਆਦਮ ਦੀ ਸੰਤਾਨ ਦਾ
ਤੇਰੇ ਆਦਮ ਨੂੰ ਸੀ ਸੀਸ ਝੁਕਾਇਆ ਦਿਉਤਿਆਂ
ਕੁਦਰਤ ਥਾਪਿਆ ਤੈਨੂੰ ਰੂਪ ਸਹੀ ਭਗਵਾਨ ਦਾ
ਤੇਰਾ ਧਰਮ ਏਂ ਸੁਰਗ ਬਨਾਉਣ ਇਸ ਸੰਸਾਰ ਨੂੰ
ਰੱਬ ਬਣਾਇਆ ਤੈਨੂੰ ਮਾਲਕ ਕੁੱਲ ਜਹਾਨ ਦਾ
ਲਾਰੇ ਜੰਨਤ ਦੇ 'ਤੇ ਜੁੱਗ ਬਿਤਾ ਲਏ ਕਮਲਿਆ !
ਝੋਰਾ ਕੇਹਾ ਹੁਣ ਉਸ ਬੀਤੀ ਤੇ ਪਛਤਾਨ ਦਾ
ਕਰ ਕੇ ਚਾਨਣ ਵੱਲ ਪਿੱਠ, ਆਪ ਹਨੇਰਾ ਕਰ ਲਿਆ
ਨਹੀਂ ਤਾਂ ਸੂਰਜ ਸੈਂ ਤੂੰ ਬ੍ਰਹਿਮੰਡ ਵਿਚ ਗਿਆਨ ਦਾ
ਸੱਚੀ ਪੁੱਛੇਂ 'ਸੀਤਲਾ' ਜੋਤ ਏਂ ਤੂੰ ਕਰਤਾਰ ਦੀ
ਨਿਕਲ ਭਰਮ 'ਚੋਂ ਕਿਉਂ ਨਹੀਂ ਆਪਣੇ ਮੂਲ ਪਛਾਨਦਾ ।

੧੫-੧੦-੬੮ ਈ.

# ਤੇਰੇ ਉਪਾਸ਼ਕਾ ਨੂੰ

ਤੇਰੇ ਉਪਾਸ਼ਕਾਂ ਨੂੰ, ਹਰ ਥਾਂ ਦੀਦਾਰ ਤੇਰਾ
ਘਟ ਘਟ 'ਚ ਜੋਤ ਤੇਰੀ, ਹਰ ਦਿਲ 'ਚ ਪਿਆਰ ਤੇਰਾ
ਮੋਦੀ ਦੇ ਹੱਟ ਬੈਠਾ, ਭਰ ਭਰ ਕੇ ਤੋਲਦਾ ਸੈਂ
ਤੇ ਸ਼ਬਦ ਮਿੱਠੇ ਮਿੱਠੇ, ਰਸਨਾ 'ਚੋਂ ਬੋਲਦਾ ਸੈਂ
ਮੈਂ ਹਾ ਦਾਤਾਰ ਤੇਰਾ, ਮੈਂ ਹਾਂ ਦਾਤਾਰ ਤੇਰਾ
    ਘਟ ਘਟ 'ਚ ਜੋਤ ਤੇਰੀ, ਹਰ ਦਿਲ 'ਚ ਪਿਆਰ ਤੇਰਾ
ਲਾਲੋ ਗ਼ਰੀਬ ਕਿਰਤੀ, ਗਲ ਨਾਲ ਤੂੰ ਲਗਾਇਆ
ਤੇ ਮਲਿਕ ਮਾਇਆਧਾਰੀ, ਦੇ ਮੂੰਹ 'ਤੇ ਕਹਿ ਸੁਣਾਇਆ
ਭਾਗੋ, ਇਹ ਲੈ ਡੁਬੇਗਾ, ਤੈਨੂੰ ਹੰਕਾਰ ਤੇਰਾ
    ਘਟ ਘਟ 'ਚ ਜੋਤ ਤੇਰੀ, ਹਰ ਦਿਲ 'ਚ ਪਿਆਰ ਤੇਰਾ
ਕੁਰਬਾਨ ਕੋਧਰੇ ਤੋਂ, ਖੀਰਾਂ ਤੇ ਮਾਹਲ ਪੂੜੇ
ਤੇਰੀ ਨਜ਼ਰ 'ਚ ਬਾਬਾ, ਮਾਇਆ ਦੇ ਮਾਣ ਕੂੜੇ
ਭੁੱਖਾ ਪਿਆਰ ਦਾ ਹੈ, ਹਿਰਦਾ ਮੁਰਾਰ ਤੇਰਾ
    ਘਟ ਘਟ 'ਚ ਜੋਤ ਤੇਰੀ, ਹਰ ਦਿਲ 'ਚ ਪਿਆਰ ਤੇਰਾ
ਉੱਚਿਆਂ ਤੇ ਨੀਂਵੀਆਂ ਦਾ, ਸਨਮਾਨ ਏਥੇ ਇਕੋ
ਇਨਸਾਨ ਏਥੇ ਇਕੋ, ਭਗਵਾਨ ਏਥੇ ਇਕੋ
ਲਾਲੋ ਗ਼ਰੀਬ ਤੇਰਾ, ਰਾਏ ਬੁਲਾਰ ਤੇਰਾ
    ਘਟ ਘਟ 'ਚ ਜੋਤ ਤੇਰੀ, ਹਰ ਦਿਲ 'ਚ ਪਿਆਰ ਤੇਰਾ
ਠੱਗਾਂ ਲੁਟੇਰਿਆਂ ਨੂੰ, ਇਨਸਾਨ ਤੂੰ ਬਣਾਇਆ
ਮਾਣਸ ਤੋਂ ਦੇਵਤੇ ਕਰ, ਸੁਰਗਾਂ ਦਾ ਮੋਹ ਛੁਡਾਇਆ
ਅਣਹੋਏ ਲਾਰਿਆਂ ਤੋਂ, ਉੱਚਾ ਵਿਚਾਰ ਤੇਰਾ
    ਘਟ ਘਟ 'ਚ ਜੋਤ ਤੇਰੀ, ਹਰ ਦਿਲ 'ਚ ਪਿਆਰ ਤੇਰਾ
ਨੈਣਾਂ 'ਚੋਂ ਰਹਿਮਤਾਂ ਦੇ, ਛੱਟੇ ਜਦੋਂ ਤੂੰ ਮਾਰੇ

ਕੌਡੇ ਜੇ ਰਾਕਸ਼ਾਂ ਦੇ, ਤਪਦੇ ਕੜਾਹੇ ਠਾਰੇ
ਇਕੋ ਇਸ਼ਾਰਾ ਕਾਫ਼ੀ, ਐ ਬਖ਼ਸ਼ਣਹਾਰ ਤੇਰਾ
ਘਟ ਘਟ 'ਚ ਜੋਤ ਤੇਰੀ, ਹਰ ਦਿਲ 'ਚ ਪਿਆਰ ਤੇਰਾ
ਬੰਦੇ ਨੂੰ ਹੋ ਹੈ ਜਾਂਦਾ, ਹੰਕਾਰ ਬੰਦਗੀ ਦਾ
ਵਰਤੇ ਵਲੀ ਕੰਧਾਰੀ, ਹਥਿਆਰ ਬੰਦਗੀ ਦਾ
ਉਸ ਨੂੰ ਵੀ ਸ਼ਾਂਤ ਕੀਤਾ, ਗੁਣ ਹੈ ਅਪਾਰ ਤੇਰਾ
ਘਟ ਘਟ 'ਚ ਜੋਤ ਤੇਰੀ, ਹਰ ਦਿਲ 'ਚ ਪਿਆਰ ਤੇਰਾ
ਬਾਬਰ ਨੇ ਜਬਰ ਕੀਤਾ, ਤੂੰ ਚੱਕੀਆਂ ਚਲਾਈਆਂ
ਲੱਖਾਂ ਦੀ ਕੱਟ ਚਰਾਸੀ, ਬੰਦਾਂ ਸੀ ਤੂੰ ਛੁਡਾਈਆਂ
ਉਪਕਾਰ ਯਾਦ ਰਹਿਸੀ, ਅੱਲਾਹ ਦੇ ਯਾਰ ਤੇਰਾ
ਘਟ ਘਟ 'ਚ ਜੋਤ ਤੇਰੀ, ਹਰ ਦਿਲ 'ਚ ਪਿਆਰ ਤੇਰਾ
ਦੱਸਿਆ ਸੀ ਪੰਡਤਾਂ ਨੂੰ, ਭਗਵਾਨ ਨੂੰ ਪਛਾਣੋ
ਕਾਅਬੇ 'ਚ ਵਾਅਜ਼ ਕੀਤਾ, ਇਨਸਾਨ ਨੂੰ ਪਛਾਣੋ
ਮੈਂ ਮੁੱਲ ਖ਼ਰੀਦ ਬੰਦਾ, ਪਰਵਰਦਗਾਰ ਤੇਰਾ
ਘਟ ਘਟ 'ਚ ਜੋਤ ਤੇਰੀ, ਹਰ ਦਿਲ 'ਚ ਪਿਆਰ ਤੇਰਾ
ਬਗ਼ਦਾਦ ਦੇ ਦੀਵਾਨੇ, ਪੱਥਰ ਉਠਾ ਕੇ ਆਏ
ਸ਼ਾਂਤੀ ਦੇ ਪੁੰਜ ਓਵੇਂ, ਬੁੱਲ੍ਹਾਂ, 'ਚ ਮੁਸਕਰਾਏ
ਬੰਦੇ ਨੂੰ ਆਸਰਾ ਹੈ, ਇਕ ਰਚਨਹਾਰ ਤੇਰਾ
ਘਟ ਘਟ 'ਚ ਜੋਤ ਤੇਰੀ, ਹਰ ਦਿਲ 'ਚ ਪਿਆਰ ਤੇਰਾ
ਕਲਿਜੁਗ 'ਚ ਆਣ ਕੇ ਤੂੰ ਇਕ 'ਸਚ' ਦੇ ਪੁਜਾਰੀ
ਹਉਮੈ ਤੇ ਈਰਖਾ ਵਿਚ, ਮਖ਼ਲੂਕ ਸੜਦੀ ਠਾਰੀ
'ਸੀਤਲ' ਦਾ ਆਸਰਾ ਹੈ, ਇਕੋ ਦੁਆਰ ਤੇਰਾ
ਘਟ ਘਟ 'ਚ ਜੋਤ ਤੇਰੀ, ਹਰ ਦਿਲ 'ਚ ਪਿਆਰ ਤੇਰਾ
ਤੇਰੇ ਉਪਾਸ਼ਕਾਂ ਨੂੰ, ਹਰ ਥਾਂ ਦੀਦਾਰ ਤੇਰਾ

੨੪-੧-੭੭ ਈ

ੴ ਵਾਹਿਗੁਰੂ ਜੀ ਕੀ ਫਤਹਿ॥

ਪ੍ਰਸੰਗ

# ਸੱਜਣ ਠੱਗ

## ਦਾ ਉਧਾਰ ਤੇ

## *ਗੁਰੂ ਨਾਨਕ ਜੀ ਦੇ ਪਰਉਪਕਾਰ*

ਹਰ ਕੋਈ ਘਰੋਂ ਤੁਰਦਾ ਹੈ ਕੁਛ ਪਰਾਪਤ ਕਰਨ ਵਾਸਤੇ, ਪਰ ਗੁਰੂ ਨਾਨਕ ਦੇਵ ਜੀ ਮਹਾਰਾਜ ਘਰ ਛੱਡ ਤੇ ਤੁਰੇ ਸਨ ਕੁਛ ਦੇਣ ਵਾਸਤੇ। ਉਹ ਦਾਤਾਂ ਲੈ ਕੇ ਆਏ ਸਨ ਨਿਰੰਕਾਰ ਕੋਲੋਂ, ਤੇ ਲੁਟਾਉਣ ਵਾਸਤੇ ਤੁਰੇ ਸਨ ਉਹਨਾਂ ਕੋਲ, ਜਿਨ੍ਹਾਂ ਕੋਲ ਰੱਬੀਂ ਦਾਤਾਂ ਦੀ ਅਣਹੋਂਦ ਸੀ।

ਸਭ ਤੇ ਵੱਡੇ ਸਤਿਗੁਰ ਨਾਨਕ ਮਾਤਲੋਕ ਵਿੱਚ ਆਏ ਹੀ ਏਸੇ ਵਾਸਤੇ ਸਨ ਕਿ ਨੀਂਵੀਂ ਹੋ ਚੁੱਕੀ ਮਨੁੱਖਤਾ ਨੂੰ ਉੱਚਾ ਕੀਤਾ ਜਾਏ। ਹਰ ਨੀਂਵੇਂ ਨਾਲ ਹਜ਼ੂਰ ਦਾ ਪਿਆਰ ਸੀ, ਭਾਵੇਂ ਉਹ ਨੀਂਵਾਂ ਹੋ ਗਿਆ ਸੀ, ਭਾਵੇਂ ਕੀਤਾ ਗਿਆ ਸੀ। ਕੋਈ ਸਮਾਜਕ ਤੌਰ 'ਤੇ ਨੀਂਵਾਂ ਸੀ, ਰਾਜਸੀ ਤੌਰ 'ਤੇ ਨੀਂਵਾਂ ਸੀ, ਜਾਂ ਰੂਹਾਨੀ ਤੌਰ 'ਤੇ, ਗੁਰੂ ਮਹਾਰਾਜ ਜੀ ਦਾ ਉਪਰਾਲਾ ਉਸਨੂੰ ਉੱਚਾ ਉਠਾਉਣ ਵਾਸਤੇ ਸੀ। ਗੁਰਦੇਵ ਦਾ ਨਿਸ਼ਾਨਾ ਸੋਹਣੇ ਨਿਰੰਕਾਰ ਦੀ ਮਨੁੱਖਤਾ ਨੂੰ ਸੋਹਣਾ ਬਨਾਉਣਾ ਸੀ, ਹਰ ਪਾਸਿਓਂ ਸੁੰਦਰ ਤੇ ਸੁਨੱਖਾ।

ਕੁਛ ਸਮੇਂ ਵਾਸਤੇ ਗੁਰਦੇਵ ਘਰ ਪਰਵਾਰ ਛੱਡ ਕੇ ਸੁਲਤਾਨਪੁਰੋਂ ਤੁਰੇ, ਤਾਂ ਸਭ ਤੋਂ ਪਹਿਲਾਂ ਭਾਈ ਲਾਲੋ ਦੇ ਘਰ ਏਮਨਾਬਾਦ ਠਹਿਰੇ। ਉਹ ਸਮਾਜਕ ਤੌਰ 'ਤੇ ਨੀਂਵਾਂ ਸੀ, ਪਰ ਰੂਹਾਨੀ ਤੌਰ 'ਤੇ ਬਹੁਤ ਉੱਚਾ। ਨੀਂਵੀਂ ਹੋ ਚੁੱਕੀ ਦੁਨੀਆਂ ਉਹਦੀ ਏਸ ਉੱਚਤਾ ਤੋਂ ਬਿਲਕੁਲ ਅਣਜਾਣ ਸੀ। ਲੋਕ ਸਿਰਫ਼ ਉਹਦੇ ਉਸ ਨੀਂਵੇਂਪਨ ਨੂੰ ਵਿਹੰਦੇ ਸਨ, ਜੋ ਸਮਾਜ ਦੇ ਠੇਕੇਦਾਰਾਂ ਨੇ ਉਹਦੀ ਬੰਸ ਦੇ ਮੱਥੇ ਮੜ੍ਹਿਆ ਹੋਇਆ ਸੀ। ਅੰਨ੍ਹਾ ਸਮਾਜ ਉਸਨੂੰ ਸ਼ੂਦਰ ਕਹਿੰਦਾ ਸੀ, ਉਸ ਨੂੰ ਨੀਂਵਾਂ ਅਛੂਤ ਮੰਨਦਾ ਸੀ। ਬੇਦੀ-ਕੁਲ ਸਮਾਜ ਵਿੱਚ ਬੜੀ ਉੱਚੀ ਮੰਨੀ ਹੋਈ ਸੀ। ਸੋ ਬੇਦੀ-ਕੁਲ ਅਵਤਾਰ, ਭਾਈ ਲਾਲੋ ਦੇ ਘਰ ਹੀ ਠਹਿਰੇ, ਤਾਂ ਜੋ ਇਹ ਸਮਾਜਕ ਵਿੱਥ ਮਿਟ ਕੇ ਇਨਸਾਨਾਂ ਵਾਂਗ ਬਰਾਬਰੀ ਪੈਦਾ ਹੋ ਸਕੇ। ਇਹ ਸਮਾਜਕ ਨੀਂਵੇਂਪਨ ਨੂੰ ਦੂਰ ਕਰਨ ਦਾ ਅਮਲੀ ਉਪਰਾਲਾ ਸੀ।

ਏਥੋਂ ਚਲਦੇ-ਚਲਦੇ ਹਜ਼ੂਰ ਤੁਲੰਭੇ ਸੱਜਣ ਠੱਗ ਕੋਲ ਪਹੁੰਚੇ। ਉਹ ਸਮਾਜਕ ਤੌਰ 'ਤੇ ਬੜਾ ਉੱਚਾ ਸੀ, ਪਰ ਰੂਹਾਨੀਅਤ ਵੱਲੋਂ ਅੱਤ ਨੀਂਵਾਂ। ਗੁਰਦੇਵ ਉਸਨੂੰ ਉੱਚਿਆਂ ਕਰਨ ਵਾਸਤੇ ਜਾ ਬਹੁੜੇ।

## ਕਲੀ

• ਸਤਿਗੁਰ ਨਾਨਕ ਤੇ ਮਰਦਾਨਾ ਜੋਤਿ ਅਕਾਲ ਦੀ
ਪਾਪ ਕਮਾਵੰਦਿਆਂ ਦੇ ਫਿਰਦੇ ਬੇੜੇ ਤਾਰਦੇ
ਫਿਰਦੇ ਫਿਰਦੇ ਆ ਗਏ ਡੇਰੇ ਸੱਜਣ ਠੱਗ ਦੇ
ਅੱਗੇ ਕਿਵੇਂ ਬੀਤਦੀ ਵੇਖੋ ਰੰਗ ਕਰਤਾਰ ਦੇ
ਇਕਧਰ ਮਸਜਿਦ ਤੇ ਇਕ ਪਾਸੇ ਠਾਕਰ ਦੁਆਰਾ ਸੀ
ਆਉਂਦੇ ਜਾਂਦੇ ਰਾਹੀ ਜਿੱਥੇ ਰਾਤ ਗੁਜ਼ਾਰਦੇ
ਥੋੜ੍ਹੀ ਦੂਰ ਦੋਹਾਂ ਤੋਂ ਘਰ ਸੀ ਸੱਜਣ ਠੱਗ ਦਾ
ਰਾਤ ਦਿਨੇ ਸੀ ਜਿੱਥੇ ਪਾਪੀ ਪਾਪ ਵਿਚਾਰਦੇ
ਸੁਣਿਆਂ ਠੱਗਾਂ ਨੇ, ਕੋਈ ਭਲੇ ਮੁਸਾਫ਼ਰ ਆਏ ਨੇ
ਆ ਕੇ ਚਰਨਾਂ ਦੇ ਵਿੱਚ ਝੁਕੇ ਨਾਲ ਸਤਕਾਰ ਦੇ
ਆਦਰ ਕੀਤਾ ਚੰਗਾ ਉਨ੍ਹਾਂ ਅਤਿੱਥੀ ਜਾਣ ਕੇ
ਸੁੰਦਰ ਮਹਿਲ ਸਜੇ ਵਿੱਚ ਸਤਿਗੁਰ ਤਾਈਂ ਉਤਾਰਦੇ
ਵੇਖ ਸਜਾਵਟ ਨੂੰ ਮਰਦਾਨਾ ਖ਼ੁਸ਼ ਪਿਆ ਹੁੰਦਾ ਹੈ
ਪਲੰਘ ਨਵਾਰੀ ਹੇਠ ਗ਼ਲੀਚੇ ਵਿਛੇ ਹਜ਼ਾਰ ਦੇ
ਬੱਧੀ ਹੱਥ ਖਲੋਤੇ ਸਵੇਕ ਵਿੱਚ ਹਜ਼ੂਰੀ ਦੇ
ਬਿਨ ਤਨਖ਼ਾਹੋਂ ਬਰਦੇ ਹੋਵਣ ਜਿਉਂ ਸਰਕਾਰ ਦੇ
ਪਲ ਪਲ ਪਿਛੋਂ ਆ ਕੇ ਸੇਵਾ ਪੁੱਛਣ ਗੁਰਾਂ ਨੂੰ
ਪੈਰ ਦਬਾਵਣ, ਚੌਰ ਝੁਲਾਵਣ ਨਾਲ ਪਿਆਰ ਦੇ
'ਸੀਤਲ' ਸੱਚੇ ਨਾਲੋਂ ਝੂਠਾ ਬਹੁਤਾ ਝੁਕਦਾ ਹੈ
ਚਮਕ ਵਿਖਾਵਣ ਬਹੁਤੀ ਝੂਠੇ ਫੁੱਲ ਬਹਾਰ ਦੇ

ਸੱਜਣ ਦਾ ਸਮਾਜ ਵਿੱਚ ਬੜਾ ਆਦਰ-ਮਾਣ ਸੀ। ਲੋਕ ਉਸਨੂੰ 'ਸ਼ੇਖ਼ ਜੀ' ਕਹਿੰਦੇ ਸਨ। ਉਹ ਮੰਨਿਆਂ ਪ੍ਰਮੰਨਿਆਂ ਧਨੀ ਪੁਰਸ਼ ਸੀ। ਨਾਲ ਹੀ ਲੋਕ ਉਸਨੂੰ ਧਰਮੀ ਤੇ ਉਪਕਾਰੀ ਵੀ ਸਮਝਦੇ ਸਨ। ਉਹਦੀਆਂ ਗੁਪਤ ਕਾਲੀਆਂ ਕਰਤੂਤਾਂ

ਉਹਦੀ ਚਿੱਟੀ ਪੁਸ਼ਾਕ ਥੱਲੇ ਲੁੱਕੀਆਂ ਹੋਈਆਂ ਸਨ। ਗੁਨਾਹਾਂ ਦਾ ਰੰਗ ਭਾਵੇਂ ਬੜਾ ਗੂਹੜਾ ਹੁੰਦਾ ਹੈ, ਪਰ ਰੇਸ਼ਮੀ ਪਰਦਿਆਂ ਉਹਲੇ ਉਹ ਸਾਧਾਰਨ ਅੱਖ ਤੋਂ ਬੜਾ ਚਿਰ ਲੁੱਕੇ ਰਹਿੰਦੇ ਹਨ। ਫਿਰ 'ਵਿਖਾਵੇ' ਦਾ ਉਹਲਾ ਤਾਂ ਏਨਾ ਸੰਘਣਾ ਹੁੰਦਾ ਹੈ ਕਿ ਕੋਈ ਦੂਰ-ਦਰਸ਼ੀ ਅੱਖ ਹੀ ਅਸਲੀਅਤ ਵੇਖ ਸਕਦੀ ਹੈ।

ਸੱਜਣ ਨੇ ਆਪਣੇ ਕੁਕਰਮਾਂ ਦੇ ਉਦਾਲੇ ਅਜੇਹੇ ਕੋਈ ਪਰਦੇ ਤਣੇ ਹੋਏ ਸਨ। ਆਪਣੇ ਖ਼ਰਚ ਉੱਤੇ ਉਹਨੇ ਮੁਸਲਮਾਨ ਮੁਸਾਫ਼ਰਾਂ ਵਾਸਤੇ ਇਕ ਮਸੀਤ ਤੇ ਹਿੰਦੂ ਰਾਹੀਆਂ ਵਾਸਤੇ ਠਾਕਰ ਦੁਆਰਾ ਬਣਾਇਆ ਹੋਇਆ ਸੀ। ਲਾਗੇ ਹੀ ਇਕ ਬੜੀ ਸੁੰਦਰ ਸਰਾਂਅ ਬਣਾਈ ਹੋਈ ਸੀ। ਪਤਵੰਤੇ ਰਾਹੀਆਂ ਨੂੰ ਉਹ ਉਸ ਵਿੱਚ ਠਹਿਰਾਇਆ ਕਰਦਾ ਸੀ। ਬੜੇ ਸੁਲਝੇ ਹੋਏ ਸੇਵਾਦਾਰ ਉਹਨੇ ਪਾਂਧੀਆਂ ਦੀ ਟਹਿਲ ਸੇਵਾ ਵਾਸਤੇ ਰੱਖੇ ਹੋਏ ਸਨ। ਲੋਕ ਵਧੇਰੇ ਉਸਦਾ ਏਹਾ ਬਹੁਰੂਪੀਆ-ਪੁਣਾ ਹੀ ਵੇਖਦੇ ਸਨ। ਅਸਲੀਅਤ ਤੋਂ ਕੋਈ ਟਾਵਾਂ-ਟਾਵਾਂ ਹੀ ਜਾਣੂ ਸੀ।

ਸੱਜਣ ਨੇ ਗੁਰੂ ਜੀ ਨੂੰ ਸਰਾਂਅ ਦੇ ਸਭ ਤੋਂ ਚੰਗੇ ਕਮਰੇ ਵਿੱਚ ਉਤਾਰਾ ਦਿੱਤਾ। ਉਹਨੇ ਕੁਛ ਉਚੇਚੇ ਟਹਿਲੀਏ ਹਜ਼ੂਰ ਦੀ ਸੇਵਾ ਵਿੱਚ ਲਾ ਦਿੱਤੇ। ਸੱਜਣ ਆਪ ਤੇ ਉਹਦੇ ਬਾਕੀ ਟੋਲੀਦਾਰ ਬੜੇ ਹੀ ਆਦਰ ਸਤਕਾਰ ਨਾਲ ਗੁਰਦੇਵ ਦੇ ਪੇਸ਼ ਆਏ। ਮਰਦਾਨਾ ਇਹ ਆਦਰ-ਭਾਅ ਵੇਖ ਕੇ ਬਹੁਤ ਹੀ ਪਰਭਾਵਤ ਹੋਇਆ। ਬਾਕੀ ਸਾਰੇ ਉਤਾਰਾ ਕਰਾ ਕੇ ਚਲੇ ਗਏ, ਤਾਂ ਮਰਦਾਨਾ ਹਜ਼ੂਰ ਪਾਸ ਇਉਂ ਬੇਨਤੀ ਕਰਨ ਲੱਗਾ :

## ਬੈਂਤ

ਆਦਰ ਵੇਖ ਮਰਦਾਨਾ ਪਰਸੰਨ ਹੋਇਆ
ਕਹਿੰਦਾ ਬੜੇ ਨੇ ਇਹ ਸੇਵਾਦਾਰ ਗੁਰ ਜੀ
ਏਹੋ ਜੇਹਾ ਅੱਗੇ ਕਦੇ ਅੱਜ ਤੀਕਰ
ਕੀਤਾ ਕਿਸੇ ਨੇ ਨਹੀਂ ਸਤਕਾਰ ਗੁਰ ਜੀ
ਕਿਆ ਮਹਿਲ ਸੁੰਦਰ ? ਠਾਠ ਬਾਠ ਕੈਸਾ
ਜਿਵੇਂ ਹੁੰਦਾ ਏ ਸ਼ਾਹੀਂ ਦਰਬਾਰ ਗੁਰ ਜੀ
ਕਿਵੇਂ ਹੱਥ ਬੱਧੀ ਵਾਂਗ ਚਾਕਰਾਂ ਦੇ
ਖਲੇ ਵਿੱਚ ਅਰਦਲ ਸੇਵਾਦਾਰ ਗੁਰ ਜੀ
ਟਹਿਲ ਕਰਨਗੇ ਇਹ ਬੜੀ ਚਿੱਤ ਲਾ ਕੇ
ਏਥੇ ਠਹਿਰ ਜਾਈਏ ਰੋਜ਼ ਚਾਰ ਗੁਰ ਜੀ

ਲੰਮੇ ਪੰਧ ਪਰਦੇਸਾਂ ਦੇ ਥੱਕ ਲੱਥੇ
ਕੁਛ ਤਾਂ ਲਈਏ ਥਕੇਵਾਂ ਉਤਾਰ ਗੁਰ ਜੀ
ਦਿਨ ਪੰਦਰਾਂ ਜੇ ਕੱਟ ਲੈਣ ਦੇਵੋ
ਹੋ ਜਾਂ ਫੇਰ ਜਵਾਨ ਇਕ ਵਾਰ ਗੁਰ ਜੀ
'ਸੀਤਲ' ਫੇਰ ਜਿਹੜੇ ਪਾਸੇ ਕੂਚ ਬੋਲੋ
ਮੈਂ ਹਾਂ ਸਣੇ ਰਬਾਬ ਤਿਆਰ ਗੁਰ ਜੀ

ਹਜ਼ੂਰ ਦੇ ਚਰਨਾਂ ਨਾਲ ਮਰਦਾਨੇ ਦਾ ਪ੍ਰੇਮ ਇਸ਼ਕ ਦੀ ਹੱਦ ਤੱਕ ਅਪੜਿਆ ਹੋਇਆ ਸੀ। ਉਹ ਸਿਰਫ਼ ਗੁਰਦੇਵ ਦੇ ਪਿਆਰ ਦਾ ਬੱਧਾ ਥਾਂ-ਥਾਂ ਭਟਕਦਾ ਫਿਰਦਾ ਸੀ। ਭੁੱਖ, ਥਕੇਵੇਂ ਆਦਿ ਕਠਨਾਈਆਂ ਨੂੰ ਜਿੰਨੀ ਸਹਿਨਸ਼ੀਲਤਾ ਨਾਲ ਮਹਾਰਾਜ ਸਹਾਰਦੇ ਸਨ, ਮਰਦਾਨਾ ਨਹੀਂ ਸੀ ਜਰ ਸਕਦਾ। ਉਹ ਇਹਨਾਂ ਤਕਲੀਫਾਂ ਤੋਂ ਕਈ ਵਾਰ ਕਾਹਲਾ ਪੈ ਕੇ ਮਹਾਰਾਜ ਪਾਸ ਸ਼ਕਾਇਤ ਵੀ ਕਰਨ ਲੱਗ ਪੈਂਦਾ ਸੀ। ਏਹਾ ਕਾਰਨ ਸੀ ਕਿ ਉਹ ਕਿਤੇ ਉਚੇਚਾ ਸੁੱਖ ਮਿਲਣ ਨਾਲ ਪਰਸੰਨ ਵੀ ਛੇਤੀ ਹੀ ਹੋ ਜਾਂਦਾ ਸੀ। ਹੁਣ ਵੀ ਕਈਆਂ ਦਿਨਾਂ ਦੇ ਲੰਮੇ ਪੰਧ ਤੋਂ ਮਰਦਾਨਾ ਬੜਾ ਥਕੇਵਾਂ ਅਨੁਭਵ ਕਰ ਰਿਹਾ ਸੀ। ਉਹ ਮਨ ਵਿੱਚ ਕਲਪਨਾ ਕਰਦਾ ਆ ਰਿਹਾ ਸੀ ਕਿ ਗੁਰੂ ਜੀ ਦਾ ਕੋਈ ਐਹੋ ਜੇਹਾ ਸਰਦਾ-ਪੁੱਜਦਾ ਸ਼ਰਧਾਲੂ ਮਿਲ ਪਵੇ, ਜਿਸਦੀ ਸ਼ਾਹੀ ਪ੍ਰਾਹੁਣਚਾਰੀ ਸਾਰੇ ਥਕੇਵੇਂ ਲਾਹ ਦੇਵੇ। ਸੱਜਣ ਦੀ ਆਉ-ਭਗਤ, ਰਿਹਾਇਸ਼ ਵਾਲੀ ਥਾਂ, ਤੇ ਓਪਰੀ ਚਹਿਲ ਪਹਿਲ ਵੇਖ ਕੇ ਮਰਦਾਨੇ ਨੇ ਸਮਝਿਆ ਕਿ ਏਥੇ ਉਹਨੂੰ ਹਰ ਤਰ੍ਹਾਂ ਦਾ ਆਰਾਮ ਮਿਲ ਸਕੇਗਾ। ਡਰ ਉਹਨੂੰ ਸਿਰਫ਼ ਇਕੋ ਗੱਲ ਦਾ ਸੀ ਕਿ ਕਿਤੇ ਸਵੇਰੇ ਹੀ ਗੁਰੂ ਜੀ ਕੂਚ ਦਾ ਹੁਕਮ ਨਾ ਦੇ ਦੇਣ। ਹੁਕਮ ਹੋ ਜਾਣ ਪਿਛੋਂ ਤਾਂ ਇਨਕਾਰ ਨਹੀਂ ਸੀ ਕੀਤਾ ਜਾ ਸਕਦਾ। ਸੋ ਮਰਦਾਨੇ ਨੇ ਅਗੇਤਰੀ ਹੀ ਬੇਨਤੀ ਕਰ ਦਿੱਤੀ ਕਿ ਏਥੇ ਪੰਜ-ਦਸ ਦਿਨ ਠਹਿਰ ਕੇ ਥਕੇਵਾਂ ਲਾਹ ਲਿਆ ਜਾਵੇ।

ਘਟ ਘਟ ਦੇ ਜਾਨਣਹਾਰੇ ਗੁਰਦੇਵ ਸਮਝਦੇ ਸਨ ਕਿ ਮਰਦਾਨਾ ਠੱਗਾਂ ਦੇ ਓਪਰੇ ਵਿਖਾਵੇ 'ਤੇ ਭੁੱਲ ਗਿਆ ਹੈ। ਹਜ਼ੂਰ ਨੇ ਅਸਲੀਅਤ ਤੋਂ ਥੋੜ੍ਹਾ ਜਿਹਾ ਪਰਦਾ ਚੁੱਕਦਿਆਂ ਮਰਦਾਨੇ ਨੂੰ ਬੜੇ ਪਿਆਰ ਨਾਲ ਕਹਿਣਾ ਸ਼ੁਰੂ ਕੀਤਾ :

## ਮਿਰਜ਼ਾ

ਕਹਿੰਦੇ ਸਤਗੁਰ, ਸੁਣ ਮਰਦਾਨਿਆਂ
ਏਥੇ ਨਾ ਬਹੁ ਪੈਰ ਪਸਾਰ

ਇਹ ਵੇਖਣ ਨੂੰ ਬੱਗ-ਬੱਪੜੇ
ਨਹੀਂ ਹੰਸਾਂ ਵਾਲੀ ਕਾਰ
ਇਹ ਉਪਰੋਂ ਕਹਿਆਂ ਉੱਜਲਾ
ਵਿੱਚ ਕਾਲਖ਼ ਭਰੀ ਅਪਾਰ
ਇਹ ਬਾਹਰੋਂ ਜਾਪਣ ਦੇਵਤੇ
ਪਰ ਕਰਮਾਂ ਦੇ ਬੁਰਿਆਰ
ਇਹਨਾਂ ਕੋਈ ਮੁਸਾਫ਼ਰ ਲੰਘਦੇ
ਦਿਨ ਦੀਵੀਂ ਖਾਧੇ ਮਾਰ
ਇਹ ਜਾਨਣ ਹੱਕ ਹਲਾਲ ਨਾ
ਮੂੰਹ ਲਗਿਆ ਹੈ ਮੁਰਦਾਰ
ਇਹ ਅੰਦਰੋਂ ਪਿਆਸੇ ਖ਼ੂਨ ਦੇ
ਅਤੇ ਉਪਰੋਂ ਕਰਦੇ ਪਿਆਰ
ਇਹ ਵਿਹੁ ਦੇਂਦੇ ਵਿੱਚ ਖੰਡ ਦੇ
ਮੂੰਹ-ਮਿੱਠੇ, ਮਿੱਤਰ ਮਾਰ
ਏਥੇ ਬਹੁਤਾ ਟਿਕਿਆ ਲੋੜ ਨਾ
ਬੱਸ ਅੱਜ ਦੀ ਰਾਤ ਗੁਜ਼ਾਰ
ਅੱਜ ਮੂੰਹ ਜੁਠਾਉਣਾ ਮੂਲ ਨਾ
ਨਹੀਂ ਇਹਨਾਂ ਦਾ ਇਤਬਾਰ

ਗੁਰਦੇਵ ਕਹਿੰਦੇ ਗਏ, "ਮਰਦਾਨਿਆ ! ਇਹਨਾਂ ਦੇ ਵਿਖਾਵੇ 'ਤੇ ਨਾ ਭੁੱਲ। ਇਹ ਜੇਹੋ ਜੇਹੇ ਬਾਹਰੋਂ ਨਜ਼ਰ ਆਉਂਦੇ ਹਨ, ਓਹੋ ਜੇਹੇ ਅੰਦਰੋਂ ਨਹੀਂ। ਇਹ ਖੰਡ ਲਪੇਟੀਆਂ ਵਿਹੁ ਦੀਆਂ ਗੋਲੀਆਂ ਹਨ। ਇਹਨਾਂ ਦੇ ਬਾਹਰੋਂ ਦਿਸਦੇ ਦੁੱਧ-ਚਿੱਟੇ ਕੱਪੜੇ, ਅੰਦਰੋਂ ਇਨਸਾਨਾਂ ਦੀ ਰੱਤ ਨਾਲ ਭਰੇ ਹੋਏ ਹਨ। ਬਾਹਰ ਤਾਂ ਮਾਲਾਂ ਇਹਨਾਂ ਦੀ ਪੁਸ਼ਾਕ ਦੀ ਸ਼ੋਭਾ ਵਧਾ ਰਹੀਆਂ ਹਨ, ਪਰ ਅੰਦਰ ਛੁਰੀਆਂ ਲੁਕਾਈਆਂ ਹੋਈਆਂ ਹਨ। ਇਹ ਭਗਤਾਂ ਦੇ ਰੂਪ ਵਿੱਚ ਖ਼ੂਨੀ ਲੁਕੇ ਹੋਏ ਹਨ। ਸ਼ੇਖ਼ ਸੱਜਣ ਦੇ ਨਾਲ ਜੋ ਸੇਵਾਦਾਰ ਵੇਖ ਰਿਹਾ ਹੈਂ, ਇਹ ਸਭ ਇਹਦੇ ਪੇਸ਼ੇ ਦੇ ਸਾਂਝੀਵਾਲ ਹਨ। ਇਹ ਜੋ ਮਸੀਤ, ਠਾਕਰ ਦੁਆਰਾ ਤੇ ਸਰਾਂਅ ਵੇਖ ਰਿਹਾ ਹੈਂ, ਇਹ ਸਭ ਕੁਛ ਲੁੱਟ ਦੇ ਮਾਲ ਤੋਂ ਬਣਿਆ ਹੈ। ਇਹ ਠੱਗਾਂ ਦਾ ਬੜਾ ਵੱਡਾ ਜੱਥਾ ਹੈ, ਤੇ ਸੱਜਣ ਇਹਨਾਂ ਦਾ ਆਗੂ। ਚੋਰੀ, ਠੱਗੀ, ਧਾੜਾ, ਇਹ ਸਭ ਕੁਛ ਠੀਕ ਸਮਝਦੇ ਹਨ। ਲੋੜ ਪਈ 'ਤੇ ਇਹ ਕਿਸੇ ਦਾ ਖ਼ੂਨ ਕਰਨੋਂ ਰਤਾ ਵੀ

ਨਹੀਂ ਝਿਜਕਦੇ। ਸੋ ਤੂੰ ਇਹਨਾਂ ਦੀ ਸੇਵਾ 'ਤੇ ਬਹੁਤਾ ਨਾ ਰੀਝ। ਹਾਂ, ਰਾਤ ਨੂੰ ਖਾਣਾ ਪੀਣਾ ਕੁਛ ਨਹੀਂ। ਠੱਗ ਖਾਣ ਪੀਣ ਦੀਆਂ ਚੀਜ਼ਾਂ ਵਿੱਚ ਜ਼ਹਿਰ ਮਿਲਾ ਕੇ ਦੇਣ ਬਾਰੇ ਸੋਚ ਰਹੇ ਹਨ।"

ਮਰਦਾਨਾ ਸੁਣ ਕੇ ਬੜਾ ਭੈ-ਭੀਤ ਹੋਇਆ। ਉਹਦਾ ਗਲਾ ਖ਼ੁਸ਼ਕ ਹੋ ਗਿਆ, ਹੱਥ ਪੈਰ ਸੁੰਨ ਹੁੰਦੇ ਜਾਪਣ ਲੱਗੇ, ਤੇ ਲਹੂ ਜਿਵੇਂ ਸਰੀਰ ਵਿੱਚ ਰਿਹਾ ਹੀ ਨਾ ਹੋਵੇ। ਮੌਤ ਉਹਨੂੰ ਸਾਮ੍ਹਣੇ ਖਲੋਤੀ ਹੱਸ ਰਹੀ ਭਾਸਣ ਲੱਗੀ। ਸਾਰਾ ਟਿੱਲ ਲਾ ਕੇ ਉਹਨੇ ਹਜ਼ੂਰ ਪਾਸ ਇਉਂ ਬੇਨਤੀ ਕੀਤੀ :

## ਜੰਗਲਾ

ਸੁਣ ਕੇ ਡੋਲ ਗਿਆ ਮਰਦਾਨਾ
ਹੌਲੀ ਬਾਤ ਉਚਾਰੇ
ਕਾਹਨੂੰ ਆਣ ਫਸੇ ਇਸ ਫਾਹੀ
ਰਾਹੀ ਅਸੀਂ ਵਿਚਾਰੇ
ਚੱਲੋ ਚੱਲੀਏ ਦੌੜ ਕਿਸੇ ਦਾ
ਅੱਖ ਬਚਾ ਕੇ ਪਿਆਰੇ
'ਸੀਤਲ' ਅੱਜ ਰੱਖ ਲਓ, ਤਾਂ ਜਾਣਾ
ਡੁੱਬਦੇ ਪੱਥਰ ਤਾਰੇ

"ਗੁਰੂ-ਦੇਵ !" ਮਰਦਾਨੇ ਨੇ ਕੰਬਦਿਆਂ-ਕੰਬਦਿਆਂ ਬੇਨਤੀ ਕੀਤੀ, "ਆਪ ਤਾਂ ਜਾਣੀ ਜਾਣ ਹੋ। ਫਿਰ ਆਪ ਇਹਨਾਂ ਪਾਪੀਆਂ ਦੀ ਫਾਹੀ ਵਿੱਚ ਕਿਉਂ ਆਣ ਫਸੇ ? ਮੈਂ ਨਾਚੀਜ਼ ਸੇਵਕ ਕੀ ਸਲਾਹ ਦਿਆਂ? ਆਪ ਸਮਰੱਥ ਹੋ। ਜਿਵੇਂ ਜਾਣੋ ਕੋਈ ਚਾਰਾ ਕਰੋ। ਚੱਲੋ, ਹੁਣ ਵੀ ਕੋਈ ਬਹਾਨਾ ਲਾ ਕੇ ਖਿਸਕ ਚੱਲੀਏ। ਆਹ ਰਬਾਬ ਤੇ ਬਿਸਤਰਾ ਏਥੇ ਹੀ ਛੱਡ ਚਲਦੇ ਆਂ। ਸਾਡਾ ਸਾਮਾਨ ਪਿਆ ਵੇਖ ਕੇ ਇਹ ਸਮਝਣਗੇ, ਅਸੀਂ ਐਵੇਂ ਬਾਹਰ ਤੁਰਨ ਫਿਰਨ ਹੀ ਗਏ ਆਂ। ਚੋਖਾ ਚਿਰ ਇਹ ਸਾਡੇ ਪਰਤਣ ਦੀ ਉਡੀਕ ਕਰਨਗੇ। ਆਪਾਂ ਓਨੇ ਚਿਰ ਤੱਕ ਕਿਤੇ ਦੂਰ ਨਿਕਲ ਚੱਲਾਂਗੇ। ਮਹਾਰਾਜ ! ਅਵੇਸਲੇ ਨਾ ਹੋਵੋ। ਛੇਤੀ ਕਰੋ ਕੋਈ ਉੱਦਮ। ਏਥੋਂ ਰੱਖ ਲਵੋ, ਤਾਂ ਮੈਂ ਸਮਝਾਂਗਾ, ਆਪ ਨੇ ਕਾਲ ਦੇ ਮੂੰਹ ਵਿਚੋਂ ਬਚਾ ਲਿਆ ਹੈ। ਉਠੋ ਮਹਾਰਾਜ !" ਤੇ ਕਹਿੰਦਾ ਕਹਿੰਦਾ ਮਰਦਾਨਾ ਗੁਰਦੇਵ ਦੇ ਚਰਨਾਂ 'ਤੇ ਝੁਕ ਗਿਆ।

ਗੁਰੂ ਜੀ ਨੇ ਬੜੀ ਧੀਰਜ ਨਾਲ ਕਿਹਾ, "ਮਰਦਾਨਿਆ ! ਅਸੀਂ ਏਥੋਂ

ਨੱਸਣ ਵਾਸਤੇ ਨਹੀਂ ਆਏ, ਸਗੋਂ ਕਿਸੇ ਖ਼ਾਸ ਕੰਮ ਵਾਸਤੇ ਅਕਾਲ ਪੁਰਖ ਦੇ ਘੱਲੇ ਆਏ ਹਾਂ। ਤੂੰ ਕਰਤਾਰ ਦੇ ਰੰਗ ਵੇਖ।"

## ਕਬਿੱਤ

ਕਹਿੰਦੇ ਗੁਰਦੇਵ, ਮਰਦਾਨਿਆਂ ! ਉਦਾਸ ਨਾ ਹੋ
ਰੱਖ ਦਿਲ ਥਾਂਵੇਂ, ਵੇਖ ਲੀਲ੍ਹਾ ਭਗਵਾਨ ਦੀ
ਆਪਣੀ ਖ਼ੁਸ਼ੀ ਦੇ ਨਾਲ ਅਸੀਂ ਏਥੇ ਆਏ ਨਹੀਂ
ਪਾਲਣੀ ਹੈ ਆਗਿਆ ਅਸਾਂ ਤਾਂ ਮਿਹਰਬਾਨ ਦੀ
ਤੈਨੂੰ ਤਾਂ ਫ਼ਿਕਰ ਇਕ ਆਪਣੇ ਹੀ ਆਪ ਦਾ ਏ
ਚਿੰਤਾ ਭਗਵਾਨ ਨੂੰ ਹੈ ਸਾਰੇ ਹੀ ਜਹਾਨ ਦੀ
'ਸੀਤਲ' ਅਸਾਂ ਤਾਂ ਓਹੋ ਕਰਨਾ ਵਿਹਾਰ ਜੱਗ
ਜਹੀਦੇ 'ਚ ਭਲਾਈ ਹੋ ਸਮੁੱਚੇ ਇਨਸਾਨ ਦੀ

ਗੁਰਦੇਵ ਕਹਿੰਦੇ ਗਏ, "ਮਰਦਾਨਿਆ ! ਆਪਣੀ ਇੱਛਿਆ ਨਾਲ ਨਾ ਅਸੀਂ ਕਿਤੇ ਆਉਂਦੇ ਹਾਂ, ਨਾ ਕਿਤੇ ਜਾਂਦੇ ਹਾਂ। ਅਸੀਂ ਤਾਂ ਉਸ ਨਿਰੰਕਾਰ ਦਾ ਹੁਕਮ ਵਜਾਉਂਦੇ ਫਿਰਦੇ ਹਾਂ। ਉਸ ਰਜ਼ਾਈ ਦੀ ਰਜ਼ਾ ਵਿੱਚ ਸਭ ਕੁਛ ਹੋ ਰਿਹਾ ਹੈ। ਉਸ ਸ਼ਕਤੀਵਾਨ ਬਿਨਾਂ ਨਾ ਕੋਈ ਮਾਰਨ ਵਾਲਾ ਹੈ, ਨਾ ਰੱਖਣ ਵਾਲਾ। ਤੂੰ ਕਿਉਂ ਘਬਰਾ ਗਿਆਂ ਹੈਂ? ਇਕ ਅਕਾਲ ਪੁਰਖ 'ਤੇ ਭਰੋਸਾ ਰੱਖ। ਜੋ ਉਹ ਕਰੇਗਾ, ਭਲਾ ਕਰ ਕੇ ਮੰਨਣਾ ਹੀ ਸਾਡਾ ਧਰਮ ਹੈ। ਲੀਲ੍ਹਾ ਵੇਖ ਉਸਦੀ। ਜੇ ਫਿਰ ਵੀ ਮਨ ਡੋਲਦਾ ਹੈ, ਤਾਂ ਸ਼ਬਦ ਦਾ ਪਾਠ ਕਰਦਾ ਰਹੋ।"

ਮਰਦਾਨਾ ਚੁੱਪ ਹੋ ਗਿਆ, ਜ਼ਿੰਦਗੀ ਦੇ ਬਚਾਉ ਵਾਸਤੇ ਮੂੰਹ ਵਿੱਚ ਸ਼ਬਦ ਪੜ੍ਹਨ ਲੱਗ ਪਿਆ, ਪਰ ਉਹਦੀ ਸੁਰਤ ਬੜੀ ਦੂਰ ਭਟਕਦੀ ਫਿਰਦੀ ਸੀ। ਉਹ ਆਪਣੇ ਖ਼ਿਆਲਾਂ ਦੀ ਦੁਨੀਆਂ ਵਿੱਚ ਗੁਆਚਾ ਹੋਇਆ ਵੇਖ ਰਿਹਾ ਸੀ ਕਿ ਠੱਗ ਉਸਦੇ ਵਾਸਤੇ ਕੀ ਕੁਛ ਕਰ ਰਹੇ ਹਨ। ਕਿਤੇ ਉਹ ਛੁਰੀਆਂ ਤੇਜ਼ ਕੀਤੀਆਂ ਜਾ ਰਹੀਆਂ ਵੇਖ ਰਿਹਾ ਸੀ ਤੇ ਕਿਤੇ ਦੁੱਧ ਵਿੱਚ ਮਿਲਾਈ ਜਾ ਰਹੀ ਜ਼ਹਿਰ ਦੀ ਪੁੜੀ। ਉਹ ਗਲਾ ਘੁੱਟ ਕੇ ਥੁੱਕ ਅੰਦਰ ਲੰਘਾਉਂਦਾ, ਤਾਂ ਉਹਦਾ ਸਵਾਦ ਵੀ ਉਸਨੂੰ ਕਸੈਲਾ-ਕਸੈਲਾ ਅਨੁਭਵ ਹੁੰਦਾ। ਸਹੀ ਅਰਥਾਂ ਵਿੱਚ ਡਰ ਦੇ ਮਾਰੇ ਮਰਦਾਨੇ ਦੇ ਹੋਸ਼ ਹਵਾਸ ਉਹਨੂੰ ਪਿੱਛਾ ਦਿੱਤੀ ਜਾ ਰਹੇ ਸਨ। ਉਹ ਇਕੋ ਗੱਲ ਸੋਚ ਰਿਹਾ ਸੀ ਕਿ ਠੱਗ ਹੁਣ ਵੀ ਆਏ, ਹੁਣ ਵੀ ਆਏ।

ਦੂਜੇ ਪਾਸੇ ਠੱਗ ਇਕ ਨਵੇਕਲੇ ਕਮਰੇ ਵਿੱਚ ਬੈਠੇ ਕੀ ਸੋਚ ਰਹੇ ਸਨ ? ਸੁਣੋ :—

# ਕੋਰੜਾ

ਠੱਗਾਂ ਤਾਈਂ ਵੇਖ ਚੜ੍ਹ ਗਿਆ ਚਾਉ ਜੀ
ਕਰਦੇ ਸਲਾਹੀਂ, ਕਿਵੇਂ ਲੱਗੇ ਦਾਉ ਜੀ
ਬੈਠ ਕੇ ਇਕੱਲੇ ਕਰਦੇ ਵਿਚਾਰ ਜੀ
ਚੰਗਾ ਹੱਥ ਆਇਆ, ਸੋਚਦੇ ਸ਼ਕਾਰ ਜੀ

ਇਕ ਕਹਿੰਦਾ, ਚੰਗੇ ਮਾਲਦਾਰ ਜਾਪਦੇ
ਹੋਣ ਸਾਹਿਬਜ਼ਾਦੇ ਜਿਉਂ ਅਮੀਰ ਬਾਪ ਜੀ
ਮੱਥੇ ਉੱਤੇ ਮਾਇਆ ਰਹੀ ਦਮਕ ਮਾਰ ਜੀ
ਚੰਗਾ ਹੱਥ ਆਇਆ, ਸੋਚਦੇ ਸ਼ਕਾਰ ਜੀ

ਏਹੋ ਜੇਹਾਂ ਕੋਲ ਹੁੰਦੇ ਹੀਰੇ ਲਾਲ ਨੇ
ਰੱਖਦੇ ਲੁਕਾ ਕੇ ਮੁੱਠ ਦਾ ਇਹ ਮਾਲ ਨੇ
ਕਿਸੇ 'ਤੇ ਕਰਨ ਨਾਹੀਂ ਇਤਬਾਰ ਜੀ
ਚੰਗਾ ਹੱਥ ਆਇਆ, ਸੋਚਦੇ ਸ਼ਕਾਰ ਜੀ

ਵੱਡਾ ਜਿਹੜਾ ਰੂਪ ਜਾਪਦਾ ਮਹੰਤ ਦਾ
ਮਾਲਕ ਉਹ ਧਨ ਦੌਲਤ ਬਿਅੰਤ ਦਾ
ਭਾਸਦਾ ਏ ਕੋਈ ਵੱਡਾ ਸ਼ਾਹੂਕਾਰ ਜੀ
ਚੰਗਾ ਹੱਥ ਆਇਆ, ਸੋਚਦੇ ਸ਼ਕਾਰ ਜੀ

ਇਕ ਕਹਿੰਦਾ, ਇਹ ਤਾਂ ਗੱਲ ਠੀਕ ਹੋਈ ਜੀ
ਇਹਨਾਂ 'ਚੋਂ ਕੰਗਾਲ ਦਿਸਦਾ ਨਾ ਕੋਈ ਜੀ
ਸੋਚਣਾ ਏਂ, ਹੁਣ ਕਰੀਏ ਕੀ ਕਾਰ ਜੀ
ਚੰਗਾ ਹੱਥ ਆਇਆ, ਸੋਚਦੇ ਸ਼ਕਾਰ ਜੀ

ਇਹ ਕਹਿੰਦਾ, ਦੁੱਧ 'ਚ ਮਿਲਾਓ ਜ਼ਹਿਰ ਜੀ
ਬੋਲਣਗੇ ਪਾਰ, ਲੱਗੂ ਇਕ ਪਹਿਰ ਜੀ
ਇਹਦੇ ਜੇਹਾ ਸੌਖਾ ਹੋਰ ਨਾ ਵਿਹਾਰ ਜੀ
ਚੰਗਾ ਹੱਥ ਆਇਆ, ਸੋਚਦੇ ਸ਼ਕਾਰ ਜੀ

ਬੱਸ, ਏਹੋ ਮਤਾ ਸਾਰੇ ਨੇ ਪਕਾਵੰਦੇ
ਦੁੱਧ 'ਚ ਮਿਲਾ ਕੇ ਜ਼ਹਿਰ ਕੋਲ ਜਾਵੰਦੇ

ਕਰਦੇ ਨੇ ਬੜਾ ਉਤੋਂ ਸਤਕਾਰ ਜੀ
ਚੰਗਾ ਹੱਥ ਆਇਆ, ਸੋਚਦੇ ਸ਼ਕਾਰ ਜੀ
ਸਾਰੇ ਹੱਥ ਬੰਨ੍ਹ ਸਿਰ ਨੇ ਝੁਕਾਵੰਦੇ
ਪੀਓ ਮਹਾਰਾਜ ਦੁੱਧ, ਨੇ ਸੁਣਾਵੰਦੇ
'ਸੀਤਲ' ਜੀ ਆਏ ਖੋਟੀ ਨੀਤ ਧਾਰ ਜੀ
ਚੰਗਾ ਹੱਥ ਆਇਆ ਸੋਚਦੇ ਸ਼ਕਾਰ ਜੀ

ਠੱਗੀ ਧਾੜਾ ਸੱਜਣ ਦੀ ਟੋਲੀ ਦਾ ਪੇਸ਼ਾ ਬਣ ਚੁੱਕਾ ਸੀ। ਕੋਈ ਬਿਲਕੁਲ ਨਿਰਧਨ ਰਾਹੀ ਆਵੇ, ਤਾਂ ਉਹਨਾਂ ਕੋਲ ਸੁੱਖ ਦੀ ਰਾਤ ਕੱਟ ਕੇ ਚਲਾ ਜਾਵੇ। ਇਹ ਕੁਝ ਉਹ ਉਪਕਾਰ ਸਮਝ ਕੇ ਨਹੀਂ ਸਨ ਕਰਦੇ, ਸਗੋਂ ਲੋਕਾਂ ਵਿੱਚ ਆਪਣਾ ਪਰਦਾ ਕਾਇਮ ਰੱਖਣ ਵਾਸਤੇ ਕਰਦੇ ਸਨ। ਥੋੜ-ਪੂੰਜੀਏ ਮੁਸਾਫ਼ਰਾਂ ਦਾ ਸੁੱਤਿਆਂ ਦਾ ਮਾਲ ਚੁਰਾ ਲੈਣਾ ਤੇ ਕਹਿ ਦੇਣਾ, ਕੋਈ ਦੂਸਰਾ ਰਾਹੀ ਚੁੱਕ ਕੇ ਲੈ ਗਿਆ ਹੋਵੇਗਾ। ਕੋਈ ਝਗੜਾ ਪਾਉਣਾ ਚਾਹੇ, ਤਾਂ ਧੱਕੇ ਮਾਰ ਕੇ ਬਾਹਰ ਕੱਢ ਦੇਣਾ। ਜੇ ਕੋਈ ਮੋਟੀ ਸਾਮੀ ਮਿਲ ਜਾਏ, ਤਾਂ ਉਹਨੂੰ ਜਾਨੋਂ ਮਾਰਨ ਤੱਕ ਵੀ ਪਹੁੰਚ ਜਾਣਾ। ਲੋੜ ਪਈ 'ਤੇ ਲੋਥ ਦਾ ਖੁਰਾ ਖੋਜ ਹੀ ਮਿਟਾ ਦੇਣਾ। ਜੇ ਕੋਈ ਥੋੜ੍ਹੀ ਬਹੁਤੀ ਗੱਲ ਨਸ਼ਰ ਵੀ ਹੋ ਜਾਏ, ਤਾਂ ਉਪਰ ਸਰਕਾਰੀ ਕਰਮਚਾਰੀਆਂ ਕੋਲ ਜਾ ਕੇ ਖ਼ਤਮ ਹੋ ਜਾਣੀ। ਉਹਨਾਂ ਇਲਾਕੇ ਦੇ ਹਾਕਮਾਂ ਨਾਲ ਹਰ ਥਾਂ ਹਿੱਸਾ-ਪੱਤੀ ਪੱਕਾ ਕੀਤਾ ਹੋਇਆ ਸੀ, ਤੇ ਆਏ ਗਏ ਦਾ ਪੂਰਾ ਸਤਕਾਰ ਕਰਦੇ ਸਨ। ਉਹ ਆਪਣੇ ਕਰਮ ਰਾਜ-ਦੰਡ ਤੋਂ ਬਿਲਕੁਲ ਨਿਡਰ ਹੋ ਕੇ ਕਰਦੇ ਸਨ।

ਗੁਰੂ ਜੀ ਨੂੰ ਵੇਖ ਕੇ ਠੱਗਾਂ ਸਮਝਿਆ ਕਿ ਕੋਈ ਚੰਗੀ ਮਾਲਦਾਰ ਸਾਮੀ ਹੈ। ਹਜ਼ੂਰ ਦੇ ਮੱਥੇ ਦੀ ਲਾਲੀ ਉਹਨਾਂ ਧਨ ਦੌਲਤ ਦੀ ਸੂਚਕ ਸਮਝੀ। ਕੋਈ ਵਿਚੋਂ ਕਹਿਣ ਕਿ ਇਹ ਤਾਂ ਕੋਈ ਵੱਡਾ ਧਨੀ ਸੌਦਾਗਰ ਹੈ। ਸੰਤਾਂ ਵਾਲਾ ਭੇਸ ਤਾਂ ਇਹਨੇ ਸਿਰਫ਼ ਆਪਣਾ ਆਪ ਲੁਕਾਉਣ ਵਾਸਤੇ ਕੀਤਾ ਹੋਇਆ ਹੈ। ਏਸ ਤਰ੍ਹਾਂ ਆਦਮੀ ਲੁੱਟੇ ਜਾਣ ਤੋਂ ਬਚਿਆ ਰਹਿੰਦਾ ਹੈ। ਵਿਚੋਂ ਕੋਈ ਆਖਣ, ਜੇ ਇਹ ਸੱਚ ਮੁੱਚ ਵੀ ਸੰਤ ਹੈ, ਤਾਂ ਕਿਸੇ ਮਾਲਦਾਰ ਡੇਰੇ ਦਾ ਮਹੰਤ ਹੈ। ਮੱਥੇ ਦੀ ਇਹ ਚਮਕ ਦਮਕ ਬਿਨਾਂ ਧਨ ਦੌਲਤ ਦੇ ਨਹੀਂ। ਹਰ ਹਾਲ ਇਹ ਸਭ ਨੂੰ ਯਕੀਨ ਹੋ ਗਿਆ ਕਿ ਗੁਰੂ ਜੀ ਕੋਲ ਚੋਖਾ ਮਾਲ ਧਨ ਹੈ। ਹੁਣ ਸੋਚਣਾ ਬਾਕੀ ਸੀ ਕਿ ਇਹ ਮਾਲ ਪਰਾਪਤ ਕਿਵੇਂ ਕੀਤਾ ਜਾ ਸਕੇ? ਉਹ ਸੋਚਦੇ ਸਨ ਕਿ ਜਿਉਂਦੀ ਜਾਨ ਤਾਂ ਏਨਾ ਮਾਲ ਕੋਈ ਦੇਣ ਨਹੀਂ ਲੱਗਾ। ਸੋ ਇਨ੍ਹਾਂ ਨੂੰ ਬਿਲੇ ਲਾਉਣਾ ਹੀ ਠੀਕ ਹੋਵੇਗਾ। ਅੰਤ ਚੋਖੀ ਸੋਚ ਵਿਚਾਰ ਪਿੱਛੋਂ ਇਹ ਫ਼ੈਸਲਾ ਹੋਇਆ ਕਿ ਦੁੱਧ ਵਿੱਚ ਜ਼ਹਿਰ ਮਿਲਾ ਕੇ ਮੁਸਾਫ਼ਰਾਂ ਨੂੰ ਦੇ ਦਿੱਤਾ ਜਾਵੇ।

ਅਖ਼ੀਰ ਜ਼ਹਿਰ ਮਿਲਿਆ ਦੁੱਧ ਲੈ ਕੇ ਸੱਜਣ ਆਪ ਕੁਛ ਚੋਣਵੇਂ ਸਾਥੀਆਂ ਸਣੇ ਹਾਜ਼ਰ ਹੋਇਆ। ਉਹਨੇ ਬੜੇ ਅਨੋਖੇ ਸਤਿਕਾਰ ਨਾਲ ਦੁੱਧ ਹਜ਼ੂਰ ਦੇ ਪੇਸ਼ ਕੀਤਾ। ਮਰਦਾਨਾ ਕਦੇ ਦੁੱਧ ਵੱਲੇ ਵੇਖੇ, ਕਦੇ ਸੱਜਣ ਵੱਲੇ ਤੇ ਕਦੇ ਗੁਰੂ ਮਹਾਰਾਜ ਵੱਲੇ।

ਸੱਜਣ ਨੇ ਅਤਿ ਸ਼ਰਧਾਲੂ ਭਗਤ ਵਾਂਗ ਹੱਥ ਜੋੜ ਕੇ ਬੇਨਤੀ ਕੀਤੀ, "ਸੰਤ ਜੀ ਮਹਾਰਾਜ ! ਧੰਨ ਭਾਗ, ਜੇ ਕੀੜੀ ਦੇ ਘਰ ਨਾਰਾਇਣ ਪਧਾਰੇ ਤਾਂ ! ਦੁੱਧ ਨੂੰ ਭੋਗ ਲਾਓ, ਭਗਵਾਨ ! ਤੇ ਸੇਵਕਾਂ ਦੀ ਕਾਮਨਾਂ ਪੂਰਨ ਕਰੋ।"

ਬੇਨਤੀ ਸੁਣ ਕੇ ਹਜ਼ੂਰ ਨੇ ਸ਼ਾਂਤੀ ਨਾਲ ਉੱਤਰ ਦਿੱਤਾ :

## ਬੈਂਤ

ਸੁਣ ਕੇ ਬੇਨਤੀ ਸਤਿਗੁਰਾਂ ਕਿਹਾ ਅੱਗੋਂ
ਜ਼ਰਾ ਬੈਠ ਜਾਓ ਧੀਰਜ ਧਾਰ ਭਾਈ
ਏਹੋ ਆਗਿਆ ਸਾਡੇ ਸਿਰਤਾਜ ਦੀ ਏ
ਕਰਨਾ ਅਸਾਂ ਨਹੀਂ ਅੱਜ ਆਹਾਰ ਭਾਈ
ਖਾਣ ਪੀਣ ਉਹ ਅਸਾਂ ਤਿਆਗਿਆ ਏ
ਜੀਹਦੇ ਖਾਧਿਆਂ ਚੱਲੇ ਵਿਕਾਰ ਭਾਈ
ਅੰਮ੍ਰਿਤ ਹੁੰਦੀ ਏ ਧਰਮ ਦੀ ਕਿਰਤ ਕੀਤੀ
ਆਵੇ ਖਾਧਿਆਂ ਯਾਦ ਕਰਤਾਰ ਭਾਈ
ਖਾਣਾ ਪਾਪ ਹੈ ਓਸ ਕਮਾਈ ਵਿਚੋਂ
ਜੋ ਲਿਆਂਦੀ ਠੱਗੀ ਧਾੜੇ ਮਾਰ ਭਾਈ
ਦੁੱਧ ਵਿੱਚ ਮਿਲਾਇਕੇ ਜ਼ਹਿਰ ਧਰੀਏ
ਲੈਂਦੀ ਪਾਰਖੂ ਅੱਖ ਨਿਤਾਰ ਭਾਈ
ਸਭ ਦੇ ਦਿਲਾਂ ਦੀਆਂ ਵਾਹਿਗੁਰੂ ਜਾਣਦਾ ਏ
ਧੋਖਾ ਚੱਲੇ ਨਾ ਓਸ ਦਰਬਾਰ ਭਾਈ
'ਸੀਤਲ' ਰੱਬ ਘਰ ਖਰੇ ਦਾ ਮੁੱਲ ਪੈਂਦਾ
ਖੋਟਾ ਚੱਲੇ ਨਾ ਓਸ ਬਾਜ਼ਾਰ ਭਾਈ

ਸੱਜੇ ਹੱਥ ਨਾਲ ਬੈਠਣ ਦਾ ਇਸ਼ਾਰਾ ਕਰਦੇ ਹੋਏ ਗੁਰਦੇਵ ਬੋਲੇ, "ਹੇ ਸੱਜਣ ! ਅਸੀਂ ਆਪਣੇ ਮਾਲਕ ਦੀ ਆਗਿਆ ਮੰਨ ਕੇ ਇਸ ਪਾਸੇ ਆਏ ਹਾਂ। ਸਾਨੂੰ ਅੱਜ ਕੁਛ ਵੀ ਖਾਣ ਪੀਣ ਦਾ ਹੁਕਮ ਨਹੀਂ। ਉਸ ਦੀ ਰਜ਼ਾ ਵਿੱਚ ਅੱਜ

ਅਸੀਂ ਨਿਰਾਹਾਰ ਹੀ ਰਹਾਂਗੇ। ਤੁਹਾਡੀ ਸੇਵਾ ਵਿੱਚ ਫ਼ਰਕ ਨਹੀਂ। ਹਰ ਸੇਵਾ ਕਰਨ ਵਾਲੇ ਦੇ ਦਿਲ ਦੀਆਂ ਕਾਮਨਾਂ ਨਿਰੰਕਾਰ ਜਾਣਦਾ ਹੈ। ਉਸ ਤੋਂ ਕੋਈ ਕੀ ਲੁਕਾ ਸਕਦਾ ਹੈ ? ਜੇ ਅਸੀਂ ਚੰਗੀ ਭਾਵਨਾ ਨਾਲ ਆਪਣੀ ਨੇਕ ਕਮਾਈ ਵਿਚੋਂ ਕਿਸੇ ਲੋੜਵੰਦ ਦੀ ਸੇਵਾ ਕਰਦੇ ਹਾਂ, ਤਾਂ ਉਹ ਅਕਾਲ ਪੁਰਖ ਦੀ ਦਰਗਾਹੇ ਪਰਵਾਨ ਹੁੰਦੀ ਹੈ। ਪਰ ਜੇ ਸਾਡੀ ਕਿਰਤ ਸ਼ੁੱਧ ਨਹੀਂ, ਉਹ ਠੱਗੀ ਚੋਰੀ ਦੀ ਕਮਾਈ ਹੈ, ਤਾਂ ਉਸ ਸੱਚੇ ਦਰਬਾਰ ਵਿੱਚ ਕਦੇ ਪਰਵਾਨ ਨਹੀਂ ਹੋ ਸਕਦੀ। ਬਾਕੀ, ਖਾਣਾ ਪੀਣਾ ਹੈ ਸਰੀਰ ਨੂੰ ਨਵਾਂ ਨਰੋਆ ਰੱਖਣ ਵਾਸਤੇ। ਜਿਸ ਖਾਣ ਪੀਣ ਨਾਲ ਸਗੋਂ ਦੇਹੀ ਤੇ ਮਨ ਵਿੱਚ ਵਿਕਾਰ ਪੈਦਾ ਹੋਣ ਦਾ ਡਰ ਹੋਵੇ, ਉਸ ਤੋਂ ਪਰਹੇਜ਼ ਹੀ ਚੰਗਾ ਹੈ। ਜਾਓ, ਹੁਣ ਆਰਾਮ ਕਰੋ, ਸਵੇਰੇ ਬਚਨ ਬਿਲਾਸ ਕਰਾਂਗੇ।"

ਹਜ਼ੂਰ ਨੇ ਠੱਗਾਂ ਦੇ ਜਾਲ ਵਿੱਚ ਫਸਣ ਤੋਂ ਇਨਕਾਰ ਕਰ ਦਿੱਤਾ। ਏਸ ਗੱਲ 'ਤੇ ਸੱਜਣ ਨੂੰ ਗੁੱਸਾ ਤਾਂ ਬੜਾ ਆਇਆ, ਪਰ ਉਹ ਚਤਰ ਸ਼ਕਾਰੀ ਵਾਂਗ ਵਿਚੇ ਵਿੱਚ ਪੀ ਗਿਆ। ਉਹਨੇ ਆਪਣੇ ਚਿਹਰੇ ਦੇ ਭਾਵ ਪੱਕੇ ਸ਼ਰਧਾਵਾਨ ਵਾਂਗ ਬਣਾਈ ਰੱਖੇ, ਸਗੋਂ ਭਗਤਾਂ ਵਾਂਗ ਹੱਥ ਜੋੜ ਕੇ ਕਿਹਾ, "ਵਾਹ, ਮਹਾਰਾਜ ! ਕਿਆ ਅਮੋਲਕ ਬਚਨ ਹਨ। ਕਿਸੇ ਪੂਰਬਲੇ ਕਰਮ ਦਾ ਫਲ ਆਪ ਜੀ ਦੇ ਦਰਸ਼ਨ ਹੋ ਗਏ ਹਨ। ਸੇਵਕਾਂ ਦੀ ਇਕੋ ਬੇਨਤੀ ਹੈ ਕਿ ਦੋ ਚਾਰ ਦਿਨ ਏਥੇ ਜ਼ਰੂਰ ਨਿਵਾਜੋ। ਸੇਵਾ ਕਰ ਕੇ ਅਸੀਂ ਵੀ ਜਨਮ ਸਫ਼ਲ ਕਰ ਲਈਏ।"

ਉੱਤਰ ਵਿੱਚ ਗੁਰਦੇਵ ਨੇ ਇਕ ਭੇਤ ਭਰੀ ਮੁਸਕਰਾਹਟ ਨਾਲ ਸੱਜਣ ਵੱਲ ਤੱਕਿਆ। ਇਸ ਤੱਕਣੀ ਨਾਲ ਸੱਜਣ ਆਪਣੇ ਪੈਂਤੜੇ ਤੋਂ ਥਿੜਕ ਜ਼ਰੂਰ ਗਿਆ, ਪਰ ਅਸਲੋਂ ਡੋਲਿਆ ਨਹੀਂ। ਜਨਮ ਭਰ ਦੇ ਬਣੇ ਹੋਏ ਸੰਸਕਾਰਾਂ ਨੇ ਉਹਨੂੰ ਫਿਰ ਆਪਣੇ ਇਰਾਦੇ 'ਤੇ ਪੱਕਿਆਂ ਕਰ ਦਿੱਤਾ। ਉਹ ਸਣੇ ਸਾਥੀਆਂ ਹਜ਼ੂਰ ਨੂੰ ਨਮਸਕਾਰ ਕਰਕੇ ਆਪਣੇ ਘਰ ਨੂੰ ਚਲਾ ਗਿਆ।

ਰਾਤ ਬੀਤਦੀ ਜਾ ਰਹੀ ਸੀ। ਠੱਗ ਘਬਰਾਏ ਹੋਏ ਸਨ। ਅੱਜ ਉਹਨਾਂ ਦਾ ਕਿਸੇ ਅਨੋਖੇ ਰਾਹੀ ਨਾਲ ਵਾਹ ਪਿਆ ਸੀ। ਉਹ ਇਸ ਬਾਰੇ ਸਲਾਹ ਕਰਨ ਵਾਸਤੇ ਇਕ ਨਵੇਕਲੀ ਥਾਂ ਕੱਠੇ ਹੋਏ।

## ਕਬਿੱਤ

ਜ਼ਹਿਰ ਦੇਣ ਵਾਲੀ ਸਿਰੇ ਚੜ੍ਹੀ ਤਜਵੀਜ਼ ਨਾ ਜਾਂ
ਕੱਠੇ ਹੋ ਕੇ ਠੱਗ ਫੇਰ ਕਰਦੇ ਸਲਾਹ ਜੀ

ਇਕ ਕਹਿੰਦਾ, ਮਾਲ ਉਹਨਾਂ ਕੋਲ ਕੋਈ ਚੋਖਾ ਹੈ ਜੇ
ਏਸੇ ਵਾਸਤੇ ਨਾ ਸਾਡਾ ਕਰਨ ਵਿਸਾਹ ਜੀ
ਕੋਈ ਕੁੱਲਾਂ ਫੇਰ ਬੈਠੇ ਖਾਵਾਂਗੇ ਅਨੰਦ ਨਾਲ
ਰਾਤੋ ਰਾਤ ਇਹਨਾਂ ਤਾਈਂ ਮਾਰੋ ਦੇ ਕੇ ਫਾਹ ਜੀ
ਛੋਟੇ ਛੋਟੇ ਟੋਟੇ ਕਰ ਮੁੱਦਾ ਈ ਖਪਾਏ ਦੇਵੋ
'ਸੀਤਲ' ਜੀ ਫੇਰ ਸਮਾਂ ਲੱਭਣਾ ਨਾ ਆਹ ਜੀ

ਏਸ ਗੱਲ ਦਾ ਠੱਗਾਂ ਨੂੰ ਯਕੀਨ ਹੋ ਚੁੱਕਾ ਸੀ ਕਿ ਇਹਨਾਂ ਰਾਹੀਆਂ ਕੋਲ ਚੋਖੀ ਦੌਲਤ ਹੈ। ਸਵਾਲ ਹੁਣ ਇਹ ਸੀ ਕਿ ਉਹ ਹਥਿਆਈ ਕਿਵੇਂ ਜਾਵੇ? ਦੁੱਧ ਪੀਣ ਤੋਂ ਇਨਕਾਰ ਕਰਦਿਆਂ ਗੁਰੂ ਜੀ ਨੇ ਜੋ ਲੁਕਵੇਂ ਇਸ਼ਾਰੇ ਕੀਤੇ ਸਨ, ਉਸਦਾ ਠੱਗਾਂ ਦੇ ਦਿਲ 'ਤੇ ਦੋ ਤਰ੍ਹਾਂ ਦਾ ਅਸਰ ਸੀ। ਇਕ ਪਾਸੇ ਤਾਂ ਉਹਨਾਂ ਨੂੰ ਗੁੱਸਾ ਆ ਰਿਹਾ ਸੀ ਕਿ ਸੰਤ ਨੇ ਗੁੱਝੀਆਂ ਟੋਕਰਾਂ ਕਰਕੇ ਸਾਡੇ ਪੇਸ਼ੇ ਨੂੰ ਨਿੰਦਿਆਂ ਤੇ ਅਣਖ ਨੂੰ ਵੰਗਾਰਿਆ ਹੈ, ਤੇ ਦੂਜੇ ਪਾਸੇ ਦਿਲ ਅੰਦਰ ਕੁਛ ਸੋਚਾਂ ਵੀ ਪੈਦਾ ਹੋ ਗਈਆਂ ਸਨ। ਕਿਸੇ ਕਿਸੇ ਦੀ ਆਤਮਾ ਵਿਚੋਂ ਮੱਧਮ ਜੇਹੀ ਵਾਜ ਆਉਂਦੀ 'ਕਿਤੇ ਇਹ ਕੋਈ ਪੂਰਨ ਮਹਾਤਮਾ ਹੀ ਨਾ ਹੋਵੇ, ਰੱਬ ਤੱਕ ਪਹੁੰਚਿਆ ਹੋਇਆ।' ਪਰ ਇਹ ਵਾਜ ਬਣੇ ਹੋਏ ਸੁਭਾਅ ਥੱਲੇ ਛੇਤੀ ਹੀ ਦੱਬੀ ਜਾਂਦੀ। ਬੜੀ ਲੰਮੀ ਸੋਚ ਵਿਚਾਰ ਪਿਛੋਂ ਦੋਹਾਂ ਸੰਤ ਰਾਹੀਆਂ ਨੂੰ ਕਤਲ ਕਰ ਦੇਣ ਦਾ ਫ਼ੈਸਲਾ ਹੋ ਗਿਆ।

## ਕੋਰੜਾ

ਹੱਥਾਂ ਵਿੱਚ ਲੈ ਕੇ ਸਾਰੇ ਹਥਿਆਰ ਜੀ
ਕਰਦੇ ਨੇ ਆਏ ਠੱਗ ਮਾਰੋ ਮਾਰ ਜੀ
ਕਹਿੰਦੇ ਰੱਖ ਦਿਹੋ, ਜੋ ਤੁਹਾਡੇ ਪਾਸ ਭਈ
ਜਿਊਣ ਵਾਲੀ ਹੁਣ ਛੱਡੋ ਦੇਵੋ ਆਸ ਭਈ
ਕਰ ਲੌ ਜੇ ਗੱਲ ਕੋਈ ਅਖ਼ੀਰੀ ਕਰਨੀ
ਹੋਰ ਘੜੀ ਤੱਕ ਉਹ ਵੀ ਨਾਹੀ ਸਰਨੀ
ਬਾਕੀ ਨੇ ਤੁਹਾਡੇ ਗਿਣਤੀ ਦੇ ਸਾਸ ਭਈ
ਜਿਊਣ ਵਾਲੀ ਹੁਣ ਛੱਡ ਦੇਵੋ ਆਸ ਭਈ
ਚੁੱਭ ਰਹੀਆਂ ਸਾਨੂੰ ਸਭ ਗੱਲਾਂ ਬੀਤੀਆਂ
ਪੀਤਾ ਨਾਹੀਂ ਦੁੱਧ, ਤੇ ਟਕੋਰਾਂ ਕੀਤੀਆਂ

ਸਾਡੇ ਉੱਤੇ ਕੀਤੀ ਬੇ-ਵਿਸਾਹੀ ਖ਼ਾਸ ਭਈ
ਜਿਊਣ ਵਾਲੀ ਹੁਣ ਛੱਡ ਦੇਵੋ ਆਸ ਭਈ
ਤੁਸੀਂ ਧਨ ਜੋੜ ਫਿਰੋ ਸੈਰ ਕਰਦੇ
ਏਧਰ ਅਸਾਡੇ ਬੱਚੇ ਭੁੱਖੇ ਮਰਦੇ
ਏਸ ਧਨ ਕੀਤਾ ਏ ਕਈਆਂ ਦਾ ਨਾਸ ਭਈ
ਜਿਊਣ ਵਾਲੀ ਹੁਣ ਛੱਡ ਦੇਵੋ ਆਸ ਭਈ
ਬੀਤ ਗਈ ਮੁਦਤ ਲੱਭਾ ਨਾ ਸ਼ਕਾਰ ਭਈ
ਹੱਥ ਨਹੀਂ ਸੀ ਆਇਆ ਕੋਈ ਮਾਲਦਾਰ ਭਈ
ਬੈਠੇ ਅਸੀਂ ਕੋਈ ਦਿਨਾਂ ਦੇ ਉਦਾਸ ਭਈ
ਜਿਊਣ ਵਾਲੀ ਹੁਣ ਛੱਡ ਦੇਵੋ ਆਸ ਭਈ
ਮਾਰਨਾ ਤੁਹਾਨੂੰ ਏਸ 'ਚ ਨਾ ਸ਼ੱਕ ਜੀ
ਵੇਖ ਕੇ ਤੁਹਾਡੇ ਚਾਲੇ ਗਏ ਅੱਕ ਜੀ
ਕੋਈ ਨਾ ਹਮੈਤੀ ਏਥੇ ਆਸ ਪਾਸ ਭਈ
ਜਿਊਣ ਵਾਲੀ ਹੁਣ ਛੱਡ ਦੇਵੋ ਆਸ ਭਈ
ਮਾਰੇ ਅੱਗੇ ਕੋਈ ਅਸਾਂ ਬਿਲੇ ਲਾ ਛੱਡੇ
ਪਲਾਂ ਵਿੱਚ ਮੂਲ ਮੁੱਦੇ ਭੀ ਖਪਾ ਛੱਡੇ
ਸੈਂਕੜੇ ਬਣਾਏ ਮੌਤ ਦਾ ਗਰਾਸ ਭਈ
ਜਿਊਣ ਵਾਲੀ ਹੁਣ ਛੱਡ ਦੇਵੋ ਆਸ ਭਈ
'ਸੀਤਲ' ਠੱਗਾਂ ਨੇ ਕਾਲ ਰੂਪ ਧਾਰਿਆ
ਪਾਪ ਉੱਤੇ ਲੱਕ ਬੰਨ੍ਹਿਆਂ ਪਿਆਰਿਆ
ਵੇਖ ਮਰਦਾਨਾ ਹੋ ਗਿਆ ਉਦਾਸ ਭਈ
ਜਿਊਣ ਵਾਲੀ ਹੁਣ ਛੱਡ ਦੇਵੋ ਆਸ ਭਈ

ਅੱਧੀ ਰਾਤ ਬੀਤੀ, ਤਾਂ ਸੱਜਣ ਕੁਛ ਸਾਥੀਆਂ ਸਣੇ ਗੁਰੂ ਜੀ ਦੇ ਸਾਮ੍ਹਣੇ ਆ ਖਲਾ। ਉਹਨਾਂ ਦੀਆਂ ਅੱਖਾਂ ਲਹੂ ਉਗਲ ਰਹੀਆਂ ਸਨ, ਹੱਥਾਂ ਵਿੱਚ ਫੜੇ ਤੇਜ਼ ਹਥਿਆਰਾਂ ਦੀ ਚਮਕ ਨੇਤਰ ਚੁੰਧਿਆ ਰਹੀ ਸੀ। ਵੇਖਦੇ ਸਾਰ ਮਰਦਾਨੇ ਦਾ ਸਾਹ ਰੁਕ ਗਿਆ। ਭੈ-ਭੀਤ ਹੋਇਆ ਉਹ ਗੁਰੂ ਜੀ ਦੇ ਉਹਲੇ ਹੁੰਦਾ ਜਾਏ। ਮਗਰ ਗੁਰਦੇਵ ਓਸੇ ਤਰ੍ਹਾਂ ਅਡੋਲ ਸਿਮਰਨ ਵਿੱਚ ਲੀਨ ਬੈਠੇ ਸਨ। ਉਹਨਾਂ ਦੇ ਸ਼ਾਂਤ ਚਿਹਰੇ 'ਤੇ ਭੈਅ ਜਾਂ ਘਬਰਾਹਟ ਦਾ ਕੋਈ ਨਸ਼ਾਨ ਨਹੀਂ ਸੀ।

ਸੱਜਣ ਵੇਖ ਕੇ ਦੰਗ ਰਹਿ ਗਿਆ। ਉਹਨੇ ਅੱਗੇ ਕੋਈ ਕਤਲ ਕੀਤੇ ਸਨ।

ਕਿਸੇ ਦੇ ਹੱਥੋਂ ਮਰਨ ਤੋਂ ਪਹਿਲਾਂ ਮਰਨ ਵਾਲੇ ਦੇ ਚਿਹਰੇ 'ਤੇ ਜੋ ਮੌਤ ਦਾ ਭੈਅ ਛਾ ਜਾਇਆ ਕਰਦਾ ਹੈ, ਉਸ ਤੋਂ ਸੱਜਣ ਭਲੀ ਭਾਂਤ ਜਾਣੂ ਸੀ। ਗੁਰਦੇਵ ਦੇ ਚਿਹਰੇ 'ਤੇ ਅਜੇਹੀ ਕੋਈ ਭੈਅ-ਰੇਖਾ ਨਹੀਂ ਸੀ। ਸੱਜਣ ਸੋਚੀਂ ਪੈ ਗਿਆ, 'ਇਸ ਨਿਰਭੈਤਾ ਦਾ ਕੀ ਕਾਰਨ ? ਇਸ ਆਦਮੀ ਨੂੰ ਆਪਣੀ ਜ਼ਿੰਦਗੀ ਉਤੇ ਏਨਾ ਅਟੱਲ ਭਰੋਸਾ ਹੈ ? ਕੀ ਇਸ ਨੂੰ ਵਿਸ਼ਵਾਸ ਹੈ ਕਿ ਮੈਂ ਇਹਨੂੰ ਕਤਲ ਨਹੀਂ ਕਰ ਸਕਾਂਗਾ ? ਸਗੋਂ ਇਹ ਕੋਈ ਪਹੁੰਚਿਆ ਹੋਇਆ ਕਰਾਮਾਤੀ ਫ਼ਕੀਰ ਤਾਂ ਨਹੀਂ ? ਪਰ ਇਹਨੇ ਅਜੇ ਤੱਕ ਕਰਾਮਾਤ ਤਾਂ ਕੋਈ ਨਹੀਂ ਵਿਖਾਈ। ਫਿਰ ਹੋਰ ਕੀ ਕਾਰਨ? ਮੇਰਾ ਆਪਣਾ ਦਿਲ ਕਿਉਂ ਕੰਬ ਰਿਹਾ ਹੈ ? ਜੇ ਮੈਂ ਸਾਥੀਆਂ ਸਾਮ੍ਹਣੇ ਜ਼ਰਾ ਵੀ ਕਮਜ਼ੋਰੀ ਵਿਖਾਈ, ਤਾਂ ਇਹ ਮੈਨੂੰ ਕਾਇਰ ਸਮਝਕੇ ਮੇਰੀ ਖਿੱਲੀ ਉਡਾਉਣਗੇ। ਮੈਨੂੰ ਤਕੜਾ ਰਹਿਣਾ ਚਾਹੀਦਾ ਹੈ। ਜਿੱਥੇ ਐਨੇ ਕਤਲ ਕੀਤੇ ਹਨ, ਓਥੇ ਦੋ ਹੋਰ ਸਹੀ।' ਅੰਤ ਉਹ ਆਪਣੇ ਆਪ 'ਤੇ ਕਾਬੂ ਪਾ ਕੇ ਜ਼ਰਾ ਰੁਹਬ ਨਾਲ ਬੋਲਿਆ, "ਰਾਹੀਓ ! ਹੁਣ ਸਾਨੂੰ ਦੋਹਾਂ ਨੂੰ ਆਪਣੇ ਅਸਲੀ ਰੂਪ ਵਿੱਚ ਆਮ੍ਹੋ-ਸਾਮ੍ਹਣੇ ਹੋਣਾ ਚਾਹੀਦਾ ਹੈ। ਨਾ ਤੁਸੀਂ ਸੰਤ ਹੋ ਤੇ ਨਾ ਅਸੀਂ ਸੰਤਾਂ ਦੇ ਸ਼ਰਧਾਲੂ। ਤੁਸੀਂ ਕੋਈ ਮਾਲਦਾਰ ਸੌਦਾਗਰ ਹੋ, ਤੇ ਅਸੀਂ ਠੱਗ, ਡਾਕੂ। ਜੋ ਕੁਛ ਤੁਹਾਡੇ ਕੋਲ ਹੈ, ਆਪਣੇ ਹੱਥੀਂ ਸਾਡੇ ਹਵਾਲੇ ਕਰ ਦਿਹੋ, ਨਹੀਂ ਤਾਂ....।" ਨਾਲ ਹੀ ਉਹਨੇ ਆਪਣੇ ਹੱਥਾਂ ਵਿੱਚ ਚਮਕ ਰਹੇ ਤੇਜ਼ ਹਥਿਆਰਾਂ ਵੱਲ ਇਸ਼ਾਰਾ ਕਰ ਦਿੱਤਾ।

ਸ਼ਾਂਤੀ-ਸਰੂਪ ਗੁਰਦੇਵ ਅੱਗੋਂ ਉਸੇ ਧੀਰਜ ਨਾਲ ਬੋਲੇ, "ਹੇ ਭਾਈ ਸੱਜਣ ! ਆਪਣਾ ਕੰਮ ਕਰਨ ਤੋਂ ਪਹਿਲਾਂ ਧੀਰਜ ਨਾਲ ਸਾਡੇ ਦੋ ਬਚਨ ਸੁਣ ਲੈ।"

## ਬੈਂਤ

ਕਿਹਾ ਸਤਿਗੁਰਾਂ ਨੇ ਧੀਰਜ ਨਾਲ ਅੱਗੋਂ
ਕਾਹਲੀ ਕਰੋ ਨਾ, ਲਵੋ ਵਿਚਾਰ ਭਾਈ
ਕਤਲ ਕਰਨ 'ਤੇ ਹੀ ਜੇਕਰ ਤੁਸੀਂ ਰਾਜ਼ੀ
ਅਸੀਂ ਮਰਨ ਲਈ ਹਾਂ ਤਿਆਰ ਭਾਈ
ਬਾਕੀ 'ਨਾਮ ਦਾ ਧਨ' ਹੈ ਕੋਲ ਸਾਡੇ
ਕਿਵੇਂ ਖੋਹ ਲਵੋਗੇ ਸਾਨੂੰ ਮਾਰ ਭਾਈ
ਨਾਲੇ ਜਿੰਨ੍ਹਾਂ ਬਦਲੇ ਕਰੋ ਪਾਪ ਐਨੇ
ਕਰ ਲਓ ਉਹਨਾਂ ਦੇ ਨਾਲ ਵਿਚਾਰ ਭਾਈ

ਕੀ ਉਹ ਜਾਣਗੇ ਤੁਸਾਂ ਦੇ ਨਾਲ ਅੱਗੇ
ਲੇਖਾ ਮੰਗੇਗਾ ਜਿੱਥੇ ਕਰਤਾਰ ਭਾਈ
ਧੀਆਂ, ਪੁੱਤ ਤੇ ਇਸਤਰੀ, ਪਿਤਾ, ਮਾਤਾ
'ਕੇਰਾਂ ਟੋਹ ਲਵੋ ਸਭ ਮਿੱਤਰ-ਯਾਰ ਭਾਈ
ਥਾਂ ਤੁਸਾਂ ਦੀ ਨਰਕਾਂ ਦੇ ਦੁੱਖ ਅੱਗੇ
ਝੱਲਣ ਵਾਸਤੇ ਕੌਣ ਤਿਆਰ ਭਾਈ
ਜੇਕਰ ਆਪ ਹੀ ਕਰਮ-ਫਲ ਭੁਗਤਣੇ ਨੇ
ਤਾਂ ਕਿਉਂ ਬਣੋ ਏਥੇ ਗੁਨਾਹਗਾਰ ਭਾਈ
ਨਾਲੇ ਮਰਦ ਨੂੰ ਨਾਮ ਦੀ ਲਾਜ ਹੁੰਦੀ
ਆਪਣੇ ਨਾਮ ਦੇ ਅਰਥ ਵਿਚਾਰ ਭਾਈ
'ਸੱਜਣ' ਨਾਮ ਤੇ ਕਰੇਂ ਕੰਮ 'ਵੈਰੀਆਂ' ਦੇ
ਸੱਜਣ ਸੋਭਦੇ ਨਾ ਮਿੱਤਰ-ਮਾਰ ਭਾਈ
ਅੰਤ ਸਾਰਿਆਂ ਓਸ ਥਾਂ ਚੱਲਣਾ ਏਂ
ਕਰੇ ਅਦਲ ਜਿੱਥੇ ਨਿਰੰਕਾਰ ਭਾਈ
ਧੋਖਾ ਓਸ ਨੂੰ ਕਿਸ ਤਰ੍ਹਾਂ ਦੇ ਲਵੇਂਗਾ
ਜਾਣੀ ਜਾਣ ਜੋ ਸੱਚੀ ਸਰਕਾਰ ਭਾਈ
ਕਿਵੇਂ ਕਰੇਂਗਾ ਰਹਿਮ ਲਈ ਅਰਜ਼ ਓਥੇ
ਭਰੇ ਲਹੂ ਦੇ ਹੱਥ ਪਸਾਰ ਭਾਈ
ਬਰਖ਼ਿਲਾਫ਼ ਸ਼ਹਾਦਤਾਂ ਦੇਣਗੇ ਸਭ
ਬੇਗੁਨਾਹ ਜਿੰਨੇ ਖਾਧੇ ਮਾਰ ਭਾਈ
ਲਾ ਕੇ ਪਾਪਾਂ ਦੇ ਦਾਗ਼ ਵਿਗਾੜ ਲਈ ਊ
ਰੱਬੀ ਜੇਹੀ ਸੀ ਤੇਰੀ ਨੁਹਾਰ ਭਾਈ
'ਸੀਤਲ' ਆਪ ਤੂੰ ਰੱਬ ਸੈਂ, ਜੇ ਕਦੇ ਨਾ
ਮਾੜੇ ਕਰਮਾਂ ਦਾ ਹੁੰਦੋਂ ਸ਼ਕਾਰ ਭਾਈ

"ਹੇ ਸੱਜਣ !" ਗੁਰਦੇਵ ਕਹਿੰਦੇ ਗਏ, "ਅਸੀਂ ਤਾਂ ਜੇਹੋ ਜੇਹੇ ਨਜ਼ਰ ਆਉਂਦੇ ਹਾਂ, ਸਹੀ ਅਰਥਾਂ ਵਿੱਚ ਉਹੋ ਹੀ ਹਾਂ। ਕੀ ਏਹੋ ਸਵਾਲ ਕਦੇ ਆਪਣੇ ਆਪ 'ਤੇ ਵੀ ਕੀਤਾ ਈ ? ਕਿੰਨੀਆਂ ਰੀਝਾਂ ਨਾਲ ਮਾਪਿਆਂ ਨੇ ਤੇਰਾ ਨਾਮ 'ਸੱਜਣ' ਰੱਖਿਆ ਸੀ। ਕੀ ਤੇਰੇ ਕੰਮ ਵੀ ਸੱਜਣਾਂ ਵਾਲੇ ਹਨ ? ਤੂੰ ਸਾਨੂੰ ਲੁੱਟਣ ਤੇ ਮਾਰਨ ਵਾਸਤੇ ਹਥਿਆਰ ਉਠਾ ਕੇ ਆਇਆ ਏਂ। ਪਰ ਤੂੰ ਮਾਰੇਂਗਾ

ਕੀਹਨੂੰ ? ਤੇ ਲੁੱਟੇਂਗਾ ਕੀ ? ਅਸੀਂ ਦੁਨੀਆਂ ਦੀ ਦੌਲਤ ਨਹੀਂ, 'ਨਾਮ ਧਨ' ਕੱਠਾ ਕੀਤਾ ਹੈ, ਜੋ ਤੂੰ ਸਾਡਾ ਸਰੀਰ ਨਾਸ ਕਰ ਕੇ ਵੀ ਸਾਥੋਂ ਖੋਹ ਨਹੀਂ ਸਕੇਂਗਾ। ਕਿੰਨਾ ਅਨੋਖਾ ਤੇ ਉਲਟਾ ਵਿਹਾਰ ਹੈ। ਤੂੰ ਸਾਨੂੰ ਮਾਰਨ ਆਇਆ ਹੈਂ, ਅਸੀਂ ਤੈਨੂੰ ਜ਼ਿੰਦਗੀ ਦੇਣ ਆਏ ਹਾਂ। ਅਸੀਂ ਆਪਣੇ ਆਪ ਏਥੇ ਨਹੀਂ ਆਏ, ਨਿਰੰਕਾਰ ਦੇ ਘੱਲੇ ਆਏ ਹਾਂ। ਕਦੇ ਸੋਚਿਆਂ ਹਈ, ਤੂੰ ਕੀ ਸੈਂ, ਤੇ ਕੀ ਬਣ ਗਿਆ ਹੈਂ ? ਤੂੰ ਨਿਰੰਕਾਰ ਦੀ ਜੋਤ ਸੈਂ, ਭਗਵਾਨ ਦਾ ਰੂਪ, ਪਰ ਕੁਕਰਮਾਂ ਵਿੱਚ ਲੱਗ ਕੇ ਸ਼ੈਤਾਨ ਬਣ ਗਿਆ ਹੈਂ। ਇਹ ਪਾਪ ਕੀਹਦੇ ਬਦਲੇ ਕਰਦਾ ਏਂ ? ਧੀਆਂ, ਪੁੱਤਰ, ਮਿੱਤਰ, ਕੀ ਅਗਲੀ ਦਰਗਾਹੇ ਕੋਈ ਤੇਰੀ ਸਹਾਇਤਾ ਕਰੇਗਾ ? ਈਸ਼ਵਰ ਨਿਆਂਕਾਰ ਹੈ, ਤੇ ਬਖ਼ਸ਼ਣਹਾਰ ਵੀ। ਨਿਆਂ ਦੇ ਪੱਲੜੇ 'ਤੇ ਤੁੱਲਣ ਲੱਗਿਆਂ ਤੇਰੇ ਪਾਪ ਤੈਨੂੰ ਰਸਾਤਲ ਵੱਲੇ ਖਿੱਚਣਗੇ, ਤੇ ਬਖ਼ਸ਼ਸ਼ ਵਾਸਤੇ ਨਿਰਦੋਸ਼ਾਂ ਦੇ ਲਹੂ ਨਾਲ ਭਰੇ ਹੱਥ ਫੈਲਾਉਂਦਿਆਂ ਤੇਰੀ ਰੂਹ ਸ਼ਰਮਾ ਜਾਇਗੀ। ਬੋਲ, ਤੇਰੀ ਕਲਿਆਣ ਕਿਵੇਂ ਹੋਵੇਗੀ ?"

ਨਿਰੰਕਾਰ ਦੀ ਜੋਤ ਗੁਰਦੇਵ ਦੇ ਇਹਨਾਂ ਬਚਨਾਂ ਨੇ ਸੱਜਣ ਨੂੰ ਸਿਰ ਤੋਂ ਪੈਰਾਂ ਤੱਕ ਹਿਲਾ ਦਿੱਤਾ। ਤਣੀਆਂ ਹੋਈਆਂ ਬਾਂਹੀਂ ਢਿੱਲੀਆਂ ਹੋ ਗਈਆਂ। ਲੰਬਾਂ ਛੱਡਦੀਆਂ ਖ਼ੂਨੀ ਅੱਖਾਂ ਵਿਚੋਂ ਪਾਣੀ ਸਿੰਮ ਆਇਆ। ਸੱਜਣ ਅਵਾਕ ਖਲੋਤਾ ਥਰ-ਥਰ ਕੰਬ ਰਿਹਾ ਸੀ। ਉਹ ਕੁਛ ਕਹਿਣਾ ਚਾਹੁੰਦਾ ਸੀ, ਪਰ ਬੋਲਣ ਦੀ ਸੱਤਿਆ ਨਹੀਂ ਸੀ ਰਹੀ।

ਹਜ਼ੂਰ ਦੀਆਂ ਅੰਮ੍ਰਿਤ ਬਰਸਾਉਂਦੀਆਂ ਅੱਖਾਂ ਇਕ ਮਿੰਟ ਬੰਦ ਰਹਿਣ ਪਿੱਛੋਂ ਖੁੱਲ੍ਹੀਆਂ। ਉਹਨਾਂ ਮਰਦਾਨੇ ਦੇ ਮੋਢੇ 'ਤੇ ਹੱਥ ਧਰ ਕੇ ਫ਼ੁਰਮਾਇਆ, "ਮਰਦਾਨਿਆਂ! ਤੂੰ ਕਿਉਂ ਡਰ ਰਿਹਾ ਹੈਂ ? ਡਰੇ ਉਹ, ਜਿਸ ਦੇ ਅੰਦਰ ਪਾਪ ਹੈ, ਜਿਸਦੇ ਸਿਰ 'ਤੇ ਗੁਨਾਹਾਂ ਦੀ ਪੰਡ ਹੈ। ਜਿਸ ਦੇ ਅੰਦਰ ਸੱਚ ਤੇ ਧਰਮ ਹੈ, ਉਹ ਕਿਉਂ ਡਰੇ ? ਨਿਰੰਕਾਰ ਨੂੰ ਯਾਦ ਕਰ ਤੇ ਨਿਰਭੈ ਹੋ ਕੇ ਰਬਾਬ ਵਜਾ, 'ਧੁਰ ਕੀ ਬਾਣੀ' ਆਈ ਹੈ।"

ਮਰਦਾਨੇ ਨੇ ਰਬਾਬ ਵਜਾਉਣਾ ਸ਼ੁਰੂ ਕੀਤਾ ਤੇ ਗੁਰਦੇਵ ਨੇ ਸ਼ਬਦ ਉਚਾਰਿਆ :–

## ਸੂਹੀ ਮਹਲਾ ੧, ਘਰੁ ੬

ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ।
ਧੋਤਿਆਂ ਜੂਠ ਨਾ ਉਤਰੈ ਜੇ ਸਉ ਧੋਵਾ ਤਿਸੁ।

ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ।
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਸੰਨਿ। ਰਹਾਉ।
ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ।
ਢਠੀਆਂ ਕੰਮਿ ਨਾ ਆਵਨੀ ਵਿਚਹੁ ਸਖਣੀਆਹਾ।
ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ।
ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ
ਸਿੰਮਲ ਰੁਖੁ ਸਰੀਰ ਮੈ ਮੈਜਨ ਦੇਖਿ ਭੁਲੰਨਿ।
ਸੇ ਫਲ ਕੰਮਿ ਨ ਆਵਨੀ ਤੇ ਗੁਣ ਮੈ ਤਨਿ ਹੰਨਿ।
ਅੰਧਲੇ ਭਾਰੁ ਉਠਾਇਆ ਡੂਗਰ ਵਾਟ ਬਹੁਤੁ।
ਅੱਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ।
ਚਾਕਰੀਆ ਚੰਗਿਆਈਆਂ ਅਵਰ ਸਿਆਣਪ ਕਿਤੁ।
ਨਾਨਕ ਨਾਮ ਸੰਮਾਲਿ ਤੂੰ ਬਧਾ ਛੁਟਹਿ ਜਿਤੁ।

ਇਸ ਸ਼ਬਦ ਦੀ ਇਕ-ਇਕ ਤੁਕ ਸੱਜਣ ਦੇ ਦਿਲ 'ਤੇ ਤੀਰ ਵਾਂਗ ਵੱਜੀ। ਉਹਦੀ ਆਤਮਾ ਪਾਪਾਂ ਦੇ ਭਾਰ ਥੱਲੇ ਕੁਰਲਾ ਉੱਠੀ। ਉਹ ਅਨੁਭਵ ਕਰ ਰਿਹਾ ਸੀ ਕਿ ਗੁਰੂ ਨਾਨਕ ਦੇ ਸਾਮ੍ਹਣੇ ਨਹੀਂ, ਉਹ ਸਾਖਸ਼ਾਤ ਨਿਰੰਕਾਰ ਦੇ ਸਾਮ੍ਹਣੇ ਖਲਾ ਹੈ। ਉਹਦੇ ਸਤਾਏ ਹੋਏ ਸਾਰੇ ਰੱਬ ਦੀ ਦਰਗਾਹ ਵਿੱਚ ਉਹਦੇ ਵਿਰੁੱਧ ਫ਼ਰਯਾਦ ਕਰਨ ਵਾਸਤੇ ਖਲੇ ਹਨ। ਉਹਦੇ ਚਿੱਟੇ ਕੱਪੜੇ ਨਿਰਦੋਸ਼ਾਂ ਦੇ ਲਹੂ ਨਾਲ ਭਰੇ ਹੋਏ ਹਨ। ਉਹਦੇ ਕਰਮਾਂ ਦਾ ਫਲ ਭੁਗਤਾਉਣ ਵਾਸਤੇ ਜਮ ਛੁਰੀਆਂ ਲਈ ਉਹਦੇ ਉਦਾਲੇ ਘੇਰਾ ਘੱਤੀ ਖਲੇ ਹਨ। ਸਾਮ੍ਹਣੇ ਨਰਕਾਂ ਦੇ ਬਲਦੇ ਭਾਂਬੜ ਉਹਨੂੰ ਉਡੀਕ ਰਹੇ ਹਨ ਤੇ ਉਹਦੀ ਇਹ ਦੁਰਦਸ਼ਾ ਵੇਖ ਕੇ ਉਹਦੇ ਧੀਆਂ, ਪੁੱਤਰ, ਮਿੱਤਰ, ਇਸਤਰੀ ਸੰਬੰਧੀ ਸਭ ਖਲੇ ਖਿੱਲੀ ਉਡਾ ਰਹੇ ਹਨ। ਔਖੇ ਵੇਲੇ ਕੋਈ ਵੀ ਉਹਦੀ ਸਹਾਇਤਾ ਕਰਨ ਵਾਲਾ ਨਹੀਂ। ਉਹਦੇ ਸਿਰ ਨੂੰ ਚੱਕਰ ਆਇਆ, ਤੇ ਉਹ ਗੁਰਦੇਵ ਦੇ ਚਰਨਾਂ 'ਤੇ ਢਹਿ ਪਿਆ। ਉਹਦੀਆਂ ਅੱਖਾਂ ਵਿਚੋਂ ਪਛਤਾਵੇ ਦੇ ਹੰਝੂ ਵਹਿ ਰਹੇ ਸਨ ਤੇ ਉਹ ਗੁਰੂ ਜੀ ਦੇ ਚਰਨ ਪਕੜੀ ਅਰਜ਼ੋਈਆਂ ਕਰ ਰਿਹਾ ਸੀ।

## ਕਲੀ

ਲੱਗਾ ਬਾਣ ਬਚਨ ਦਾ, ਛੇਕ ਕਲੇਜੇ ਪੈ ਗਿਆ
ਢੱਠਾ ਚਰਨਾਂ ਉੱਤੇ ਸੱਜਣ ਅਰਜ਼ ਗੁਜ਼ਾਰਦਾ

ਕਿਹੜਾ ਪਾਪ ਜੋ ਇਹਨਾਂ ਹੱਥਾਂ ਨਾਲ ਨਾ ਕੀਤਾ ਮੈਂ
ਭਰਿਆ ਨਾਲ ਗੁਨਾਹਾਂ ਜੀਵਨ ਔਗਣਹਾਰ ਦਾ
ਸੋਝੀ ਅੱਜ ਪਈ ਏ ਛੂਹ ਕੇ ਚਰਨ ਹਜ਼ੂਰ ਦੇ
ਏਥੇ ਓਥੇ ਕੋਈ ਨਾ ਬਣਦਾ ਮਿੱਤਰ-ਮਾਰ ਦਾ
ਕਰਕੇ ਮਿਹਰ ਬਖ਼ਸ਼ ਲੌ, ਮੈਂ ਹਾਂ ਪਾਪੀ ਜਨਮ ਦਾ
ਤੂੰ ਹੈਂ ਰੂਪ ਜਾਪਦਾ, ਦਾਤਾ ! ਉਸ ਕਰਤਾਰ ਦਾ
ਮੇਰੇ ਭਾਗਾਂ ਨੂੰ ਹੀ ਖਵਣੀ ਏਧਰ ਆ ਗਏ ਓ
ਰੱਬ ਜਦ ਮਿਹਰ ਕਰੇ, ਤਾਂ ਡੁੱਬਦੇ ਬੇੜੇ ਤਾਰਦਾ
ਪਿਛਲੇ ਪਾਪ ਬਖ਼ਸ਼ ਕੇ ਅਗ੍ਹਾਂ ਬਣਾ ਲਓ ਆਪਣਾ
ਮੇਰਾ ਜਨਮ ਸੌਰਜੂ, ਲਗਣਾ ਕੀ ਸਰਕਾਰ ਦਾ
ਮੁੱਲ-ਖ਼ਰੀਦੀ ਗੋੱਲਾ ਹੋ ਰਹੂੰ ਤੇਰਾ ਦਾਤਿਆ !
ਜੱਸ ਮੈਂ ਗਾਵਾਂਗਾ ਜੱਗ ਅੰਦਰ ਬਖ਼ਸ਼ਣਹਾਰ ਦਾ
'ਸੀਤਲ' ਬਣ ਜਾਂਦਾ ਸ਼ੈਤਾਨ ਰੂਪ ਹੈ ਹਰੀ ਦਾ
ਕਿਣਕਾ ਇਕ ਜੇ ਮਿਲ ਜੈ ਗੁਰ ਨਾਨਕ ਦੇ ਪਿਆਰ ਦਾ

ਗੁਰਦੇਵ ਦੇ ਚਰਨਾਂ 'ਤੇ ਡਿੱਗਾ ਸੱਜਣ ਚੋਖਾ ਚਿਰ ਹੰਝੂ ਵਹਾਉਂਦਾ ਰਿਹਾ। ਤੇਜ਼ ਤੋਂ ਤੇਜ਼ ਖਾਰ ਮੈਲ ਨੂੰ ਓਨੀ ਛੇਤੀ ਨਹੀਂ ਧੋ ਸਕਦੀ, ਜਿੰਨੀ ਛੇਤੀ ਪਛਤਾਵੇ ਦੇ ਹੰਝੂ ਪਾਪਾਂ ਦੀ ਮੈਲ ਨੂੰ ਧੋਂਦੇ ਹਨ।

ਪਰਸੰਨ ਹੋ ਕੇ ਬਖ਼ਸ਼ਣਹਾਰੇ ਗੁਰੂ ਨੇ ਸੱਜਣ ਦੇ ਸਿਰ 'ਤੇ ਹੱਥ ਧਰ ਕੇ ਕਿਹਾ, "ਹੇ ਕੁਰਾਹੇ ਪਏ ਜੀਵ ! ਬੋਲ ਸਤਿ ਕਰਤਾਰ।"

"ਸਤਿ ਕਰਤਾਰ, ਸਤਿ ਕਰਤਾਰ" ਸਾਰੇ ਕਮਰੇ ਵਿੱਚ ਧੁਨੀ ਗੂੰਜ ਉਠੀ। ਸਾਰੇ ਠੱਗ ਹੱਥ ਬੱਧੀ ਮਹਾਰਾਜ ਦੇ ਸਾਮ੍ਹਣੇ ਸਿਰ ਝੁਕਾਈ ਖਲੇ ਸਨ। ਸੱਜਣ ਨੇ ਬੜੀ ਨਮਰਤਾ ਨਾਲ ਬੇਨਤੀ ਕੀਤੀ, "ਗੁਰਦੇਵ ! ਮੇਰੇ ਗੁਨਾਹ ਕਿਵੇਂ ਬਖ਼ਸ਼ੇ ਵੀ ਜਾ ਸਕਦੇ ਨੇ ?"

ਗੁਰਦੇਵ ਨੇ ਉੱਤਰ ਦਿੱਤਾ, "ਕਿਉਂ ਨਹੀਂ। ਹਰ ਗੁਨਾਹ ਬਖ਼ਸ਼ਿਆ ਜਾ ਸਕਦਾ ਏ, ਜੇ ਅਮਲੀ ਤੌਰ 'ਤੇ ਦਿਲੋਂ ਉਸਦਾ ਪਸਚਾਤਾਪ ਕੀਤਾ ਜਾਏ।"

## ਮਿਰਜ਼ਾ

ਫਿਰ ਆਇਆ ਰਹਿਮ ਹਜ਼ੂਰ ਨੂੰ
ਲਿਆ ਗਲ਼ ਸੱਜਣ ਨੂੰ ਲਾ

ਉਹਦੇ ਪਿਛਲੇ ਔਗੁਣ ਬਖ਼ਸ਼ ਕੇ
ਦਿੱਤਾ ਸੱਚੇ ਰਾਹੇ ਪਾ
ਫਿਰ ਦੇ ਚਰਨਾਮ੍ਰਿਤ ਓਸਨੂੰ
ਲਿਆ ਆਪਣਾ ਸਿੱਖ ਬਣਾ
ਉਹਨੇ ਪਾ ਕੇ ਹੁਕਮ ਹਜ਼ੂਰ ਦਾ
ਦਿੱਤਾ ਸਭ ਘਰ ਬਾਰ ਲੁਟਾ
ਜਿਹੜਾ ਬਦੀਆਂ ਕਰ ਕਰ ਜੋੜਿਆ
ਦਿੱਤਾ ਰੱਬ ਦੇ ਰਾਹੇ ਲਾ
ਜਿਹੜੇ ਹਾਜਤਮੰਦ ਗ਼ਰੀਬ ਸੀ
ਦਿੱਤਾ ਉਹਨਾਂ ਨੂੰ ਵਰਤਾ
ਫਿਰ ਬਹਿ ਗਿਆ ਵਿਹਲਾ ਹੋਇ ਕੇ
ਉਹ ਘਰ ਗੁਰ-ਧਾਮ ਬਣਾ
ਫੜ ਮਾਲਾ ਸਤ ਸੰਤੋਖ ਦੀ
ਲਿਆ ਨਾਨਕ ਨਾਮ ਧਿਆ
ਏਥੇ ਇਹ ਪਰਚਾਰਕ ਥਾਪ ਕੇ
ਗੁਰ ਤੁਰ ਪਏ ਅਗਲੇ ਦਾ
ਗੁਰ ਵੱਡੇ ਦੀਆਂ ਵਡਿਆਈਆਂ
ਰਹੀ ਦੁਨੀਆਂ 'ਸੀਤਲ' ਗਾ

ਮਹਾਰਾਜ ਨੇ ਕਿਹਾ, "ਹੇ ਸੱਜਣ ! ਕੇਵਲ ਜ਼ਬਾਨੀ ਕਲਾਮੀ ਕਦੇ ਕੋਈ ਨਹੀਂ ਬਖ਼ਸ਼ਿਆ ਗਿਆ। ਅਮਲੀ ਜੀਵਨ ਹੀ ਇਨਸਾਨ ਦੀ ਕਲਿਆਣ ਦੀ ਰਾਹ ਹੈ। ਜੇ ਤੂੰ ਵੀ ਪਾਪਾਂ ਤੋਂ ਮਾਫ਼ੀ ਚਾਹੁੰਦਾ ਹੈਂ, ਤਾਂ ਇਸ ਬਦਲੇ ਕੁਛ ਕਰਨਾ ਪਵੇਗਾ।"

"ਮੈਂ ਹਾਜ਼ਰ ਹਾਂ, ਮੇਰੇ ਬਖ਼ਸ਼ਣਹਾਰ ! ਜੋ ਆਗਿਆ ਹੋਵੇ, ਮੈਂ ਉਸਦਾ ਪਾਲਣ ਕਰਾਂਗਾ।"

ਹਜ਼ੂਰ ਨੇ ਫ਼ੁਰਮਾਇਆ, "ਸਭ ਤੋਂ ਪਹਿਲਾਂ ਉਹ ਕੁਕਰਮਾਂ ਦੀਆਂ ਫਾਹੀਆਂ ਉਦਾਲਿਓਂ ਤੋੜ, ਜਿੰਨ੍ਹਾਂ ਵਿੱਚ ਜਕੜੀ ਤੇਰੀ ਆਤਮਾ ਏਨੀ ਨੀਂਵੀਂ ਹੋ ਗਈ ਹੈ। ਜੋ ਕੁਛ ਤੇਰੇ ਕੋਲ ਹੈ, ਸਭ ਲੋੜਵੰਦ ਗ਼ਰੀਬਾਂ ਨੂੰ ਦੇ ਦਿਹ। ਮਾੜੇ ਕੰਮਾਂ ਦੀਆਂ ਸਭ ਯਾਦਾਂ ਮਿਟਾ ਦੇਣੀਆਂ ਹੀ ਠੀਕ ਹਨ।"

ਦਿਨ ਚੜ੍ਹਦਿਆਂ ਸਭ ਤੋਂ ਪਹਿਲਾਂ ਸੱਜਣ ਨੇ ਗੁਰਦੇਵ ਦਾ ਇਹ ਹੁਕਮ

ਪੂਰਾ ਕੀਤਾ। ਜੋ ਪੈਸਾ ਪਾਈ ਉਹਦੇ ਕੋਲ ਸੀ, ਉਹਨੇ ਸਭ ਗ਼ਰੀਬਾਂ ਨੂੰ ਵੰਡ ਦਿੱਤਾ। ਸਭ ਜੰਜਾਲਾਂ ਤੋਂ ਵਿਹਲਾ ਹੋ ਕੇ ਸੱਜਣ ਨੇ ਹਜ਼ੂਰ ਦੇ ਚਰਨਾਂ ਵਿੱਚ ਬਹਿ ਕੇ ਪ੍ਰਾਰਥਨਾ ਕੀਤੀ, "ਮੇਰੇ ਮਾਲਕ ! ਹੁਣ ਮੈਨੂੰ ਸਦਾ ਵਾਸਤੇ ਆਪਣਾ ਬਣਾ ਲਵੋ।"

ਗੁਰੂ ਮਹਾਰਾਜ ਨੇ ਚਰਨ-ਪਾਹੁਲ ਦੇ ਕੇ ਸੱਜਣ ਨੂੰ ਸਿੱਖ ਬਣਾਇਆ। ਉਹਦਾ ਘਰ ਧਰਮਸਾਲ ਵਿੱਚ ਬਦਲ ਕੇ ਉਸਨੂੰ ਇਸ ਇਲਾਕੇ ਵਿੱਚ ਸਿੱਖੀ ਦਾ ਪਰਚਾਰ ਕਰਨ ਦੀ ਆਗਿਆ ਕੀਤੀ। ਇਹ ਸੀ ਸਿੱਖੀ ਦੀ ਪਹਿਲੀ ਧਰਮਸਾਲ ਤੇ ਸੱਜਣ ਬਣਿਆ ਸਿੱਖੀ ਦਾ ਪਹਿਲਾ ਪਰਚਾਰਕ। ਕੁਛ ਦਿਹਾੜੇ ਏਥੇ ਸਤਿਨਾਮ ਦਾ ਉਪਦੇਸ਼ ਦੇ ਕੇ ਗੁਰੂ ਜੀ ਸਣੇ ਮਰਦਾਨੇ ਅੱਗੇ ਤੁਰ ਪਏ।

ਪ੍ਰਸੰਗ ਲਿਖਿਆ ੫-੮-੫੬ ਈ:

੧ੴ ਸਤਿਗੁਰ ਪ੍ਰਸਾਦਿ॥

# ਪ੍ਰਸੰਗ

# ਖਡੂਰ ਦਾ ਤਪਾ

## ਜੋਗੀ ਸ਼ਿਵਨਾਥ

## ਤੇ

## *ਗੁਰੂ ਅੰਗਦ ਦੇਵ ਜੀ*




ਲਹਿਣਾ ਜੀ ਦਾ ਜਨਮ ਪਿੰਡ ਸਰਾਏ ਨਾਂਗਾ, ਤਹਿਸੀਲ ਮੁਕਤਸਰ, ਜ਼ਿਲ੍ਹਾ ਫ਼ੀਰਜ਼ੋਪੁਰ ਵਿੱਚ ਹੋਇਆ ਸੀ। ਪਿੱਛੋਂ ਸਮੇਂ ਦੇ ਗੇੜ ਅਨੁਸਾਰ ਉਹਨਾਂ ਦੇ ਪਿਤਾ ਭਾਈ 'ਫੇਰੂ' ਜੀ ਸਣੇ ਪਰਵਾਰ ਨਗਰ ਖਡੂਰ ਆ ਵੱਸੇ। ਇੱਥੇ ਹੀ ਲਹਿਣਾ ਜੀ ਕਈ ਸਾਲ 'ਜਵਾਲਾਮੁਖੀ' ਦੀ ਯਾਤਰਾ ਵਾਸਤੇ ਜਾਂਦੇ ਰਹੇ। ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਹੋਏ, ਤਾਂ ਮਨ ਅਜੇਹਾ ਤ੍ਰਿਪਤ ਹੋਇਆ ਕਿ ਫੇਰ ਆਪ ਗੁਰੂ ਜੋਗੇ ਹੀ ਹੋ ਗਏ। ਗੁਰੂ ਨਾਨਕ ਦੇਵ ਜੀ ਨੇ ਅੰਤ ਗੁਰਿਆਈ ਦੀ ਗੱਦੀ ਤੇ ਲਹਿਣਾ ਦੀ ਥਾਂ 'ਗੁਰੂ ਅੰਗਦ ਦੇਵ' ਨਾਮ ਬਖ਼ਸ਼ਿਆ। ਗੁਰੂ ਨਾਨਕ ਦੇਵ ਜੀ ਦਾ ਹੁਕਮ ਪਾ ਕੇ ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ ਆ ਵੱਸੇ। ਫਿਰ ਏਥੇ ਹੀ ਗੁਰਬਾਣੀ ਦਾ ਪਰਵਾਹ ਚੱਲ ਪਿਆ ਤੇ ਦੂਰੋਂ-ਦੂਰੋਂ ਸੰਗਤਾਂ ਗੁਰ ਦਰਸ਼ਨ ਨੂੰ ਆਉਣ ਲੱਗੀਆਂ।

ਉਸ ਸਮੇਂ ਸਾਡੇ ਦੇਸ਼ ਵਿੱਚ ਕੰਨਪਾਟੇ ਜੋਗੀਆਂ ਦਾ ਬੜਾ ਜ਼ੋਰ ਸੀ। ਥਾਂ-ਥਾਂ ਇਲਾਕਿਆਂ ਵਿੱਚ ਉਹਨਾਂ ਦੇ ਅੱਡੇ ਕਾਇਮ ਸਨ। ਉਹ ਵਰ ਸਰਾਪ ਦੇ ਡੰਡੇ ਨਾਲ ਹਰ ਘਰ ਤੋਂ ਆਪਣੀ ਦੱਛਣਾ ਲੈਂਦੇ ਸਨ। ਅਨਪੜ੍ਹ ਜਨਤਾ ਵਿੱਚ ਉਹ ਕਰਾਮਾਤ ਦੇ ਭੰਡਾਰੇ ਸਮਝੇ ਜਾਂਦੇ ਸਨ। ਜਾਦੂ ਟੂਣੇ ਉਹਨਾਂ ਦਾ ਪੇਸ਼ਾ ਸੀ। ਮੀਂਹ, ਗੜਾ, ਹਨ੍ਹੇਰੀ-ਝੱਖੜ ਆਦਿ ਉੱਤੇ ਉਹਨਾਂ ਦਾ ਕਾਬੂ ਮੰਨਿਆਂ ਜਾਂਦਾ ਸੀ। ਆਪਣੇ ਵਿਖਾਵੇ ਦੇ ਧਰਮ ਦੇ ਜਾਲ ਵਿੱਚ ਉਹਨਾਂ ਹਰ ਇਕ ਨੂੰ ਫਸਾਇਆ ਹੋਇਆ ਸੀ।

ਨਗਰ ਖਡੂਰ ਵਿੱਚ ਵੀ ਕੰਨਪਾਟੇ ਜੋਗੀਆਂ ਦਾ ਪੁਰਾਣਾ ਅੱਡਾ ਸੀ। ਉਸ ਵੇਲੇ ਓਥੇ ਜੋਗੀ ਸ਼ਿਵਨਾਥ ਰਹਿੰਦਾ ਸੀ। ਉਹ ਜਾਦੂ, ਟੂਣੇ, ਤਵੀਤ, ਧਾਗੇ

ਵਿੱਚ ਬੜਾ ਪਰਸਿੱਧ ਸੀ। ਮੀਂਹ ਵਰ੍ਹਾਉਣੇ, ਗੜੇ ਤੇ ਹਨੇਰੀਆਂ ਝੱਖੜ ਰੋਕਣੇ, ਉਸੇ ਦੀ ਕਰਾਮਾਤ ਮੰਨੀ ਜਾਂਦੀ ਸੀ। ਲੋਕਾਂ ਨੂੰ ਇਹ ਵਹਿਮ ਸੀ ਕਿ ਫ਼ਸਲਾਂ ਉੱਤੇ ਵੱਸਣ ਵਾਲਾ ਗੜਾ ਉਹ ਸੁੰਞਿਆਂ ਥੇਹਾਂ ਉੱਤੇ ਵਰ੍ਹਾ ਦੇਂਦਾ ਹੈ। ਇਸ ਤਰ੍ਹਾਂ ਜ਼ਿਮੀਂਦਾਰਾਂ ਦੀਆਂ ਫ਼ਸਲਾਂ ਤਬਾਹੀ ਤੋਂ ਬਚ ਜਾਂਦੀਆਂ ਹਨ। ਖਡੂਰ ਦੇ ਸਾਰੇ ਖਹਿਰੇ ਜੱਟ ਤੇ ਉਦਾਲੇ ਦੇ ਵਸਨੀਕ ਉਸਦੇ ਉਪਾਸ਼ਕ ਸਨ। ਉਹਦੀ ਸਿੱਖੀ ਸੇਵਕੀ ਬੜੇ ਪੱਕੇ ਪੈਰਾਂ 'ਤੇ ਸੀ। ਲੋਕ ਉਸਨੂੰ ਤਪਾ (ਤਪ ਕਰਨ ਵਾਲਾ) ਕਹਿੰਦੇ ਸਨ।

ਪਹਿਲੀ ਪਾਤਸ਼ਾਹੀ ਦੀ ਆਗਿਆ ਨਾਲ ਗੁਰੂ ਅੰਗਦ ਦੇਵ ਜੀ ਪੱਕੀ ਤਰ੍ਹਾਂ ਖਡੂਰ ਆ ਵੱਸੇ। ਉਸ ਦਿਨ ਤੋਂ ਨਗਰ ਖਡੂਰ 'ਖਡੂਰ ਸਾਹਿਬ' ਬਣ ਗਿਆ। ਗੁਰ ਗੱਦੀ ਦੇ ਸ਼ਰਧਾਲੂ ਮਹਾਰਾਜ ਦੇ ਦਰਸ਼ਨਾਂ ਵਾਸਤੇ ਖਡੂਰ ਸਾਹਿਬ ਆਉਣ ਲੱਗ ਪਏ। ਰੋਜ਼ ਸਤਸੰਗ ਤੇ ਸਿੱਖੀ ਦਾ ਪਰਚਾਰ ਹੋਣ ਲੱਗਾ। ਅੱਗੇ ਸਾਰੇ ਲੋਕ ਸਿਰਫ਼ ਜੋਗੀ ਨੂੰ ਹੀ ਮੱਥਾ ਟੇਕਣ ਆਉਂਦੇ ਸਨ, ਹੁਣ ਉਹਨਾਂ ਵਿੱਚੋਂ ਬਹੁਤ ਸਾਰੇ ਗੁਰੂ ਜੀ ਨੂੰ ਨਮਸਕਾਰ ਕਰਨ ਜਾਣ ਲੱਗ ਪਏ। ਏਸ ਤਰ੍ਹਾਂ ਆਪਣੀ ਚੜ੍ਹਤ ਵਿੱਚ ਘਾਟਾ ਪੈਂਦਾ ਵੇਖ ਕੇ ਤਪਾ ਬਹੁਤ ਔਖਾ ਹੋਇਆ। ਗੁਰੂ ਜੀ ਦੇ ਵਿਰੁੱਧ ਉਹ ਈਰਖਾ ਵਿੱਚ ਸੜ ਬਲ ਉਠਿਆ।

## ਬੈਂਤ

ਕੰਨਪਾਟਾ ਇਕ ਤਪਾ ਸ਼ਿਵਨਾਥ ਜੋਗੀ
ਰਹਿੰਦਾ ਹੁੰਦਾ ਸੀ ਵਿੱਚ ਖਡੂਰ ਭਾਈ
ਕਰਦਾ ਹੁੰਦਾ ਸੀ ਟੂਣੇ, ਤਵੀਤ, ਧਾਗੇ
ਵਰ-ਸਰਾਪ ਵਿੱਚ ਬੜਾ ਮਸ਼ਹੂਰ ਭਾਈ
ਖਹਿਰੇ ਜੱਟ ਖਡੂਰ ਦੇ ਕੁੱਲ ਸੇਵਕ
ਸਿੱਖੀ ਸੇਵਕੀ ਸੀ ਨੇੜੇ ਦੂਰ ਭਾਈ
ਰੱਖਦਾ ਈਰਖਾ ਸੀ ਗੁਰਾਂ ਨਾਲ ਡਾਢੀ
ਭਰਿਆ ਨਵ੍ਹਾਂ ਤੱਕ ਨਾਲ ਗ਼ਰੂਰ ਭਾਈ
ਸੜਦਾ ਰਹਿੰਦਾ ਹਜ਼ੂਰ ਦੀ ਵੇਖ ਸ਼ੋਭਾ
ਵਿਚੇ ਵਿੱਚ ਉਹ ਵਾਂਗ ਮਨੂਰ ਭਾਈ
ਦਿਨੇ ਰਾਤ ਉਹ ਨਿੰਦਿਆ ਖ਼ੂਬ ਕਰਦਾ
ਆਪਣੇ ਸੇਵਕਾਂ ਵਿੱਚ ਜ਼ਰੂਰ ਭਾਈ

ਮਹਿਮਾ ਵਧ ਰਹੀ ਸੀ ਸੱਚੇ ਸਤਿਗੁਰਾਂ ਦੀ
ਨਹੀਂ ਸੀ ਓਸ ਨੂੰ ਇਹ ਮਨਜ਼ੂਰ ਭਾਈ
ਡਰਦਾ ਰਹਿੰਦਾ ਸੀ ਆਪਣੇ ਆਪ 'ਸੀਤਲ'
ਪਰਗਟ ਹੋਣਗੇ ਕਦੇ ਕਸੂਰ ਭਾਈ

ਇਸ ਵੇਲੇ ਤਪੇ ਦਾ ਸਭ ਤੋਂ ਵੱਡਾ ਕੰਮ ਗੁਰੂ ਮਹਾਰਾਜ ਦੀ ਨਿੰਦਿਆ ਕਰਨਾ ਸੀ। ਸਾਰਾ ਦਿਨ ਉਹ ਆਪਣੇ ਸੇਵਕਾਂ ਕੋਲ ਏਸੇ ਚਰਚਾ ਵਿੱਚ ਲੱਗਾ ਰਹਿੰਦਾ। ਕਦੇ-ਕਦੇ ਉਹ ਨਗਰ ਵਾਸੀਆਂ ਨੂੰ ਸਰਾਪ ਦੀਆਂ ਧਮਕੀਆਂ ਵੀ ਦੇਣ ਲੱਗ ਪੈਂਦਾ। ਉਹ ਕਹਿੰਦਾ, 'ਇਹ ਮੇਰੇ ਤਪ ਦਾ ਪਰਤਾਪ ਹੀ ਹੈ ਜੋ ਨਗਰ ਬਚਿਆ ਹੋਇਆ ਹੈ, ਨਹੀਂ ਤਾਂ ਜਿੱਥੇ ਧਰਮ ਦੇ ਨਾਂ 'ਤੇ ਐਨਾ ਅਨਰਥ ਹੋਣ ਲੱਗ ਪਏ, ਕਦੇ ਉਹ ਥਾਂਵਾਂ ਵੀ ਵਸਦੀਆਂ ਵੇਖੀਆਂ ਜੇ? ਅੱਜ ਮੈਂ ਏਥੋਂ ਚਲਿਆ ਜਾਵਾਂ, ਤਾਂ ਇਹ ਘੁਘ ਵਸਦੇ ਪਿੰਡ ਉਜਾੜ ਹੋ ਜਾਣ। ਇਹਨਾਂ ਦੇ ਵੱਡਿਆਂ ਨੇ ਬੜੀ ਸੇਵਾ ਕੀਤੀ ਸੀ। ਅਸੀਂ ਓਸ ਗੱਲ ਨੂੰ ਪਾਲ ਰਹੇ ਹਾਂ। ਪਰ ਕਦੇ ਨਾ ਕਦੇ ਤਾਂ ਇਹਨਾਂ ਨੂੰ ਇਸਦਾ ਫਲ ਭੋਗਣਾ ਹੀ ਪਵੇਗਾ, ਜੋ ਸਾਧਾਂ ਸੰਤਾਂ ਨੂੰ ਛੱਡ ਕੇ ਗ੍ਰਿਸਤੀਆਂ ਨੂੰ ਪੂਜਣ ਲੱਗ ਪਏ ਨੇ।.....।' ਉਸਦੀ ਅਜੇਹੀ ਬਕੜਵਾਹ ਸੁਣ ਕੇ ਕੇਈ ਲੋਕ ਯਰਕਦੇ ਤੇ ਕੇਈ ਹਾਸੇ ਵਿੱਚ ਉਡਾ ਛੱਡਦੇ।

ਓਦੋਂ ਨਹਿਰਾਂ ਤਾਂ ਸਨ ਹੀ ਨਹੀਂ। ਖੇਤੀ ਦਾ ਸਾਰਾ ਨਿਰਭਰ ਮੀਂਹ ਉੱਤੇ ਹੁੰਦਾ ਸੀ। ਇਕ ਸਮੇਂ ਬੜੀ ਸਖ਼ਤ ਔੜ ਲੱਗੀ। ਸਾਰਾ ਹਾੜ ਤੇ ਸਾਰਾ ਸੌਣ ਸੁੱਕਾ ਲੰਘ ਗਿਆ। ਚਾਰ ਛਿੱਟਾਂ ਨੂੰ ਧਰਤੀ ਸਹਿਕਣ ਲੱਗੀ। ਅੰਬਰ 'ਤੇ ਬੱਦਲ ਵੇਖਣ ਨੂੰ ਅੱਖਾਂ ਤਰਸ ਗਈਆਂ। ਭੱਠ ਲੌਂਦੇ ਤੇ ਸਾੜਵੀਆਂ ਲੋਆਂ ਚਲਦੀਆਂ। ਮਾਝਾ, ਰਾਜਪੂਤਾਨੇ ਦਾ ਰੇਤਥਲਾ ਬਣ ਗਿਆ। ਵਿਸਾਖ ਜੇਠ ਦੀਆਂ ਪਈਆਂ ਕਣੀਆਂ ਦੇ ਆਸਰੇ ਬੀਜੀਆਂ ਖੇਤੀਆਂ ਸੁੱਕੇ ਸਿਆੜਾਂ ਵਿੱਚ ਸੜ ਰਹੀਆਂ ਸਨ। ਦਰੱਖ਼ਤ ਝੁਲਸ ਗਏ। ਪਸ਼ੂ-ਪੰਛੀ ਤਿਹਾਏ ਮਰਨ ਲੱਗੇ, ਛੱਪੜ ਟੋਭੇ ਸਭ ਰੱਕੜਾਂ ਬਣ ਗਏ। ਲੋਕਾਂ ਦੇ ਦਿਲ ਡੋਲ ਗਏ।

ਉੱਤੋਂ ਤਪਾ ਧਮਕੀਆਂ ਦੇਂਦਾ ਕਹਿੰਦਾ, 'ਵਰ੍ਹਾ ਲੈਣ ਖਾਂ ਮੀਂਹ। ਮੰਗਣ ਹੁਣ ਓਸੇ ਗੁਰੂ ਕੋਲੋਂ ਸਭ ਮੁਰਾਦਾਂ। ਅੱਗੇ ਮੈਂ ਰੱਬ-ਤਰਸੀ ਕਰ ਕੇ ਮੀਂਹ ਵਰ੍ਹਾ ਦਿਆ ਕਰਦਾ ਸਾਂ, ਪਰ ਇਹ ਜੱਟ ਸਗੋਂ ਦੂਰ ਹੀ ਦੂਰ ਜਾਣ ਲੱਗ ਪਏ ਹਨ। ਐਦਕੀਂ ਮੈਂ ਮੀਂਹ ਬੰਦ ਕੀਤਾ ਹੋਇਆ ਏ। ਵੇਖਾਂਗਾ ਮੈਂ, ਕਿ ਹੁਣ ਜ਼ਿਮੀਂਦਾਰਾਂ ਦੀ ਕੌਣ ਸਹਾਇਤਾ ਕਰਦਾ ਏ?'

ਇਹ ਗੱਲ ਪਿੰਡ ਦੇ ਮੁਖੀਆਂ ਕੋਲ ਵੀ ਪੁੱਜੀਆਂ। ਸਾਰੇ ਪਿੰਡ ਦੀ ਪਰ੍ਹੇ ਨੇ

ਕੱਠਿਆਂ ਬਹਿ ਕੇ ਸੋਚਿਆ। ਬਹੁਤਿਆਂ ਨੇ ਸਲਾਹ ਦਿੱਤੀ ਕਿ ਮੀਂਹ ਵਾਸਤੇ ਤਪੇ ਦੀ ਮਿੰਨਤ-ਸਮਾਜਤ ਕਰਨੀ ਚਾਹੀਦੀ ਹੈ। ਸੋ, ਸਾਰੇ ਲੋਕ ਕੱਠੇ ਹੋ ਕੇ ਤੇ ਦਾਨ-ਦੱਖਣਾ ਲੈ ਕੇ ਤਪੇ ਦੇ ਚਰਨੀਂ ਆ ਡਿੱਗੇ।

## ਕਲੀ

ਲੱਗੀ ਔੜ ਬੜੀ ਇਕ ਸਮੇਂ ਅਜੇਹੀ ਆਣਕੇ
ਪਾਣੀ ਬਾਝ ਖੇਤੀਆਂ ਕੱਖਾਂ ਜਿਉਂ ਕੁਮਲਾਈਆਂ
ਬਾਰਸ਼ ਬਾਝੋਂ ਧਰਤੀ ਤਪਦੀ ਵਾਂਗ ਤੰਦੂਰ ਦੇ
ਜੂਹਾਂ ਸੁੰਞੀਆਂ, ਲੱਗੀਆਂ ਹਰਨੀਆਂ ਮਰਨ ਤਿਹਾਈਆਂ
ਸੁੱਕੇ ਬੂਟੇ ਪਤਝੜ ਆ ਗਈ ਵਿੱਚ ਬਹਾਰ ਦੇ
ਜੁੱਗਾਂ ਵਾਂਗ ਕਿਸੇ ਨੇ ਰੁੱਤਾਂ ਜਿਉਂ ਉਲਟਾਈਆਂ
ਚਮਕਣ ਤਾਰੇ ਅੰਬਰ, ਬੱਦਲ ਨਜ਼ਰ ਨਾ ਆਉਂਦੇ ਨੇ
ਸਾਵਣ ਘਟਾਂ ਤੱਕਣ ਨੂੰ ਅੱਖੀਆਂ ਨੇ ਸਧਰਾਈਆਂ
ਵੇਖਣ ਜੱਟ ਵਿਚਾਰੇ ਪਰਲੋ ਨੇੜੇ ਆ ਰਹੀ
ਸੜਦੀਆਂ ਜਾਣ ਖੇਤੀਆਂ ਕਹਿਰਾਂ ਦੀਆਂ ਕਮਾਈਆਂ
ਕੱਠੇ ਹੋ ਕੇ ਸਾਰੇ ਚਰਨੀਂ ਡਿੱਗੇ ਤਪੇ ਦੀ
ਮੱਥੇ ਰਗੜੇ ਨਾਲੇ ਮੰਨਤਾਂ ਸਭ ਮਨਾਈਆਂ
ਕਹਿੰਦੇ : ਰੱਖ ਲਓ ਸੇਵਕ ਜਾਣ ਆਪਣੇ ਬਾਬਾ ਜੀ
ਤੇਰੇ ਘਰ ਨਹੀਂ ਘਾਟਾ ਕਰਾਮਾਤ ਦੇ ਸਾਈਆਂ
ਕਰ ਕੇ ਮਿਹਰ ਵਰ੍ਹਾ ਦਿਹੋ ਮੀਂਹ ਤਾਂ ਧਰਤੀ ਵੱਸ ਪਏ
ਹਰੀਆਂ ਹੋਣ ਖੇਤੀਆਂ ਸੜੀਆਂ ਤੇ ਕੁਮਲਾਈਆਂ
ਸੁੱਖਣਾ ਦੇਵਾਂਗੇ ਮੂੰਹ-ਮੰਗੀ, ਮੰਨ ਲਓ ਤਪਾ ਜੀ
ਜਿਵੇਂ ਮੁਰਾਦਾਂ ਅੱਗੇ ਸਭ ਦੀਆਂ ਨਿੱਤ ਪੁਜਾਈਆਂ
ਸਾਡਾ ਬਾਝ ਤੁਹਾਡੇ ਜਗ ਵਿੱਚ ਕੋਈ ਨਾ 'ਸੀਤਲ' ਜੀ
ਰੱਖ ਲਓ ਲਾਜ ਤਪਾ ਜੀ, ਸੰਗਤਾਂ ਚਰਨੀਂ ਆਈਆਂ

ਲੋੜ ਬੜੀ ਚੀਜ਼ ਹੁੰਦੀ ਹੈ। ਲੋੜ ਦਾ ਮਾਰਿਆ ਆਦਮੀ ਕਈ ਵਾਰ ਉਹ ਕੁਛ ਕਰਨ ਨੂੰ ਤਿਆਰ ਹੋ ਜਾਂਦਾ ਹੈ, ਜੋ ਉਹ ਦਿਲੋਂ ਨਹੀਂ ਕਰਨਾ ਚਾਹੁੰਦਾ। ਖਡੂਰ ਸਾਹਿਬ ਦੇ ਕਈ ਲੋਕ ਤਾਂ ਅਜੇ ਵੀ ਤਪੇ 'ਤੇ ਦਿਲੀ ਸ਼ਰਧਾ ਰੱਖਦੇ ਸਨ, ਪਰ ਬਹੁਤੇ ਗੁਰੂ ਜੀ ਦਾ ਪਰਚਾਰ ਸੁਣ-ਸੁਣ ਕੇ ਤਪੇ ਦੇ ਪਾਖੰਡ ਵੱਲੋਂ ਉਦਾਸ ਹੋ ਗਏ

ਸਨ। ਪਰ ਮੀਂਹ ਦੇ ਮਸਲੇ ਵਿੱਚ ਉਹਨਾਂ ਨੂੰ ਵੀ ਬਾਕੀ ਭਾਈਚਾਰੇ ਨਾਲ ਤਪੇ ਦੀ ਸ਼ਰਨ ਆਉਣਾ ਪਿਆ। ਇਸਦੇ ਦੋ ਕਾਰਨ ਸਨ। ਇਕ ਤਾਂ ਇਹ ਕਿ ਜੇ ਅਸੀਂ ਨਾ ਗਏ, ਤਾਂ ਸਾਰੇ ਭਰਾ-ਭਾਈ ਮੀਂਹ ਨਾ ਵਰ੍ਹਨ ਦਾ ਉਲ੍ਹਾਮਾ ਸਾਡੇ ਸਿਰ ਮੜ੍ਹਨਗੇ। ਦੂਜਾ, ਪੁਰਾਤਨ ਬਣੇ ਹੋਏ ਸੰਸਕਾਰਾਂ ਦੇ ਕਾਰਨ, ਮੱਧਮ ਜੇਹੀ ਆਸ ਕਿ ਸ਼ਾਇਦ ਮੀਂਹ ਵਰ੍ਹ ਹੀ ਪਵੇ। ਜੱਟ ਦੀ ਜਾਨ-ਜੋਖੋਂ ਸਭ ਖੇਤੀ ਹੈ। ਇਸਦੇ ਬਦਲੇ ਉਹ ਸਭ ਕੁਛ ਕਰਨ ਲਈ ਤਿਆਰ ਹੋ ਜਾਂਦਾ ਹੈ।

ਲੋਕ ਇਹ ਵੀ ਜਾਣਦੇ ਸਨ ਕਿ ਇਹ ਠਾਕਰ ਸੱਖਣੇ ਹੱਥੀਂ ਮੰਨਣ ਵਾਲੇ ਨਹੀਂ। ਸੋ ਹਰ ਆਦਮੀ ਯਥਾ ਸ਼ਕਤ ਕੁਛ ਨਾ ਕੁਛ ਭੇਟਾ ਲੈ ਕੇ ਗਿਆ। ਤਪੇ ਅੱਗੇ ਮੱਥਾ ਟਿਕਾਈ ਦੇ ਪਦਾਰਥਾਂ ਦਾ ਢੇਰ ਲੱਗ ਗਿਆ। ਮਗਰ ਉਸਦਾ ਲਾਲਚੀ ਮਨ ਅਜੇ ਵੀ ਤ੍ਰਿਪਤ ਨਾ ਹੋਇਆ। ਸਾਰੀ ਪੰਚਾਇਤ ਨੇ ਹੱਥ ਬੰਨ੍ਹ ਕੇ ਬੇਨਤੀ ਕੀਤੀ, "ਤਪਾ ਜੀ ! ਇਹ ਤਿਲ ਫੁੱਲ ਪਰਵਾਨ ਕਰੋ। ਜਿਵੇਂ ਅੱਗੇ ਪੀੜ੍ਹੀਆਂ ਤੋਂ ਸੇਵਕਾਂ ਦੀ ਲਾਜ ਰੱਖਦੇ ਆਏ ਓ, ਇਸ ਵਾਰ ਵੀ ਦਇਆ ਕਰੋ। ਮਿਹਰ ਕਰ ਕੇ ਮੀਂਹ ਵਰ੍ਹਾ ਦਿਹੋ। ਸੁੱਖ ਸੁੱਖਾਂ ਨਾਲ ਫ਼ਸਲ ਪੱਕ ਕੇ ਘਰ ਆ ਜਾਏ, ਤੁਹਾਡਾ ਹਿੱਸਾ ਸਭ ਤੋਂ ਪਹਿਲਾਂ ਤੁਹਾਡੇ ਡੇਰੇ ਆ ਜਾਏਗਾ। ਜੇ ਅੱਗੇ ਕੋਈ ਚਾਰ ਘਰ ਗ਼ਲਤੀ ਕਰਕੇ ਨਹੀਂ ਵੀ ਦੱਛਣਾ ਦੇ ਗਏ, ਤਾਂ ਉਹ ਵੀ ਹੁਣ ਪੁਚਾਉਣਗੇ। ਅਸੀਂ ਅਨਪੜ੍ਹ ਭੁੱਲਣਹਾਰ, ਜੇ ਕੋਈ ਭੁੱਲ ਹੋ ਵੀ ਗਈ ਏ, ਤਾਂ ਕਿਰਪਾ ਕਰਕੇ ਬਖ਼ਸ਼ ਦਿਹੋ। ਜੇ ਕੁਛ ਦਿਹਾੜੇ ਹੋਰ ਮੀਂਹ ਨਾ ਪਿਆ, ਤਾਂ ਅਸੀਂ ਸਮੂਲਚੋਂ ਤਬਾਹ ਹੋ ਜਾਵਾਂਗੇ। ਇਸ ਮਾਰ ਦੇ ਮਾਰੇ ਗ਼ਰੀਬ ਜੱਟ, ਕਈ ਸਾਲ ਨਹੀਂ ਉਠ ਸਕਣਗੇ। ਸੋ ਦਇਆ ਕਰੋ, ਕਰਾਮਾਤਾਂ ਦੇ ਮਾਲਕ, ਦਇਆ ਕਰੋ।" ਤੇ ਵਿਚਾਰੇ ਜੱਟ ਲੱਗੇ ਜੋਗੀ ਦੇ ਚਰਨਾਂ 'ਤੇ ਮੱਥੇ ਰਗੜਨ।

ਚੋਖਾ ਚਿਰ ਮਿੰਨਤਾਂ ਤਰਲੇ ਕਢਾ ਕੇ ਤਪਾ ਮੱਥੇ 'ਤੇ ਤਿਊੜੀਆਂ ਪਾ ਕੇ ਬੋਲਿਆ :

## ਸਾਕਾ

ਅੱਗੋਂ ਜੋਗੀ ਬੋਲਦਾ ਵੱਟ ਮੱਥੇ ਪਾ ਕੇ
ਹੁਣ ਡਿੱਗੇ ਓ ਕਾਸਨੂੰ ਦਰ ਮੇਰੇ ਆ ਕੇ
ਜਾਓ, ਅੰਗਦ ਗੁਰੂ ਨੂੰ ਹੁਣ ਆਖੋ ਜਾ ਕੇ
ਕਰੇ ਮੁਰਾਦਾਂ ਪੂਰੀਆਂ ਉਹ ਮੀਂਹ ਵਰ੍ਹਾ ਕੇ
ਪੂਜੋ ਟੱਬਰਦਾਰ ਨੂੰ ਤੁਸੀਂ ਸਾਧ ਭੁਲਾ ਕੇ
ਕਿਉਂ ਨਾ ਨਰਕੀਂ ਜਾਉਗੇ ਦੁਖ ਏਥੇ ਪਾ ਕੇ

ਹੁਣ ਵੀ ਜੇਕਰ ਸਮਝ ਜੋ ਹੱਥ ਕੰਨੀਂ ਲਾ ਕੇ
ਬਖ਼ਸ਼ ਦਿਆਂਗਾ ਫੇਰ ਵੀ ਸਭ ਦਿਲੋਂ ਭੁਲਾ ਕੇ
ਪਰ ਮੈਂ ਵਰਖਾ ਕਰਾਂਗਾ ਇਕ ਸ਼ਰਤ ਮਨਾ ਕੇ
ਹੁਣੇ ਅੰਗਦ ਨੂੰ ਕੱਢ ਦਿਹੋ ਪਿੰਡ ਵਿਚੋਂ ਜਾ ਕੇ
ਕੱਲ੍ਹ ਹੀ ਮੀਂਹ ਵਰ੍ਹਾ ਦਿਊਂ ਸਭ ਤਪਤ ਮਿਟਾ ਕੇ
ਨਹੀਂ ਤਾਂ ਦਿਊਂ ਸਰਾਪ ਮੈਂ ਗ਼ੁੱਸੇ ਵਿੱਚ ਆ ਕੇ

ਪਹਿਲਾਂ ਤਾਂ ਤਪਾ ਬੜਾ ਗਰਮ ਹੋਇਆ। ਉਹਨੇ ਤੀਹਰੀਆਂ ਤਿਊੜੀਆਂ ਪਾ ਕੇ ਕਿਹਾ, "ਹੁਣ ਮੇਰੇ ਕੋਲ ਕੀ ਲੈਣ ਆਏ ਓ ? ਜਾਓ, ਜਿਹੜਾ ਨਵਾਂ ਗੁਰੂ ਬਣਾਇਆ ਜੇ, ਓਸੇ ਨੂੰ ਕਹੋ, ਮੀਂਹ ਵਰ੍ਹਾਵੇ। ਆਏ ਦਿਨ ਮੱਥਾ ਟੇਕਣ ਉਹਦੇ ਡੇਰੇ ਨੂੰ ਭੱਜਦੇ ਓ। ਹੁਣ ਨਹੀਂ ਉਹ ਸਹਾਇਤਾ ਕਰਦਾ ? ਤੁਸੀਂ ਮੀਂਹ ਭਾਲਦੇ ਓ? ਅਜੇ ਤਾਂ ਬਾਰਾਂ ਵਰ੍ਹੇ ਦੀ ਔੜ ਲੱਗਣੀ ਏਂ। ਇਹ ਤੁਹਾਡੀ ਨੀਤ ਨੂੰ ਮੁਰਾਦ ਏ। ਏਨਾ ਅਨਰਥ ਹੋ ਰਿਹਾ ਏ ਤੁਹਾਡੇ ਪਿੰਡ ਵਿੱਚ। ਕਿਤੇ ਲਿਖਿਆ ਏ ਵੇਦ ਸ਼ਾਸਤਰ ਵਿੱਚ ਕਿ ਗ੍ਰਿਸਤੀ ਗੁਰੂ ਹੋ ਸਕਦਾ ਏ ? ਤੁਸੀਂ ਸਾਧਾਂ ਨੂੰ ਛੱਡ ਕੇ ਗ੍ਰਿਸਤੀਆਂ ਨੂੰ ਪੂਜਣ ਲੱਗ ਪਏ ਓ। ਪੂਜਾ ਕਰਾਉਣਾ ਹੱਕ ਸੀ ਸਾਡਾ, ਜਿੰਨ੍ਹਾਂ ਘਰ ਬਾਰ ਛੱਡ ਕੇ ਸਾਲਾਂ ਬੱਧੀ ਜੋਗ ਕਮਾਏ ਹਨ, ਤਪ ਕੀਤੇ ਹਨ। ਜੇ ਟੱਬਰਦਾਰ ਵੀ ਉਠ ਕੇ ਗੁਰੂ ਬਣ ਬੈਠਣ, ਤਾਂ ਸਾਨੂੰ ਕੌਣ ਮੰਨੇ ? ਇਹ ਪਖੰਡ ਹੁਣ ਹੋਰ ਨਹੀਂ ਚੱਲਣ ਦਿਆਂਗਾ। ਜਾਓ, ਕਹੋ ਜਾ ਕੇ ਅੰਗਦ ਨੂੰ, ਮੈਂ ਮੀਂਹ ਰੋਕਿਆ ਹੈ। ਉਸ ਵਿੱਚ ਸ਼ਕਤੀ ਹੈ, ਤਾਂ ਬਾਰਸ਼ ਕਰਾ ਦੇਵੇ।"

ਇਉਂ ਅੰਦਰ ਦਾ ਸਾੜ ਕੱਢ ਕੇ ਤਪਾ ਚੁੱਪ ਹੋ ਗਿਆ। ਲੋਕ ਫਿਰ ਲੱਗੇ ਉਹਦੀਆਂ ਮਿੰਨਤਾਂ ਕਰਨ ਤੇ ਪੈਰ ਦੱਬਣ। ਚੋਖਾ ਚਿਰ ਤਰਲੇ ਕਢਾ ਕੇ ਤਪਾ ਕੁਛ ਨਰਮ ਹੋ ਕੇ ਬੋਲਿਆ, "ਮੀਂਹ ਵਰ੍ਹ ਸਕਦਾ ਹੈ, ਪਰ ਇਹਦੇ ਬਦਲੇ ਇਕ ਸ਼ਰਤ ਮੰਨਣੀ ਪਵੇਗੀ।"

"ਦੱਸੋ, ਮਹਾਰਾਜ !" ਸਾਰੇ ਲਿਲਕੜੀ ਲੈ ਕੇ ਬੋਲੇ, "ਜੋ ਕਹੋਗੇ, ਮੰਨਾਂਗੇ, ਪਰ ਕਿਰਪਾ ਕਰਕੇ ਮੀਂਹ ਜ਼ਰੂਰ ਵਰ੍ਹਾ ਦਿਹੋ।"

"ਇਕੋ ਹੀ ਸ਼ਰਤ ਹੈ, ਹੋਰ ਕੋਈ ਗੱਲ ਨਹੀਂ ਮੰਨਾਂਗਾ।" ਤਪੇ ਨੇ ਪੂਰੇ ਰੋਅਬ ਨਾਲ ਕਿਹਾ, "ਜਾਓ, ਅੱਜੋ ਹੀ ਉਸ ਪਖੰਡੀ ਅੰਗਦ ਨੂੰ ਪਿੰਡੋਂ ਕੱਢ ਦਿਹੋ, ਤੇ ਅੱਠਾਂ ਪਹਿਰਾਂ ਦੇ ਅੰਦਰ ਮੀਂਹ ਵਰ੍ਹਾ ਦਿਆਂਗਾ। ਨਹੀਂ ਤਾਂ ਬਾਰਾਂ ਸਾਲ ਮੀਂਹ ਨਹੀਂ ਵਰ੍ਹਨ ਦਿਆਂਗਾ, ਤੇ ਸਰਾਪ ਦੇ ਕੇ ਸਾਰਾ ਪਿੰਡ ਥੇਹ ਕਰ ਦਿਆਂਗਾ।"

ਇਹ ਕਰੜੀ ਸ਼ਰਤ ਸੁਣ ਕੇ ਪਿੰਡ ਦੇ ਲੋਕ ਕੰਬ ਉਠੇ। ਉਹਨਾਂ ਬੜੇ

ਵਾਸਤੇ ਪਾਏ ਕਿ ਤਪਾ ਉਹਨਾਂ ਨੂੰ ਇਹ ਪਾਪ ਕਰਨ ਵਾਸਤੇ ਮਜਬੂਰ ਨਾ ਕਰੇ। ਉਹ ਦੂਣੀ ਤੀਣੀ ਦੱਛਣਾ ਦੇਣ ਨੂੰ ਤਿਆਰ ਸਨ ਪਰ ਤਪਾ ਨਾ ਮੰਨਿਆਂ। ਅੰਤ ਉਦਾਸ ਹੋ ਕੇ ਲੋਕ ਤੁਰ ਗਏ।

ਫਿਰ ਨਵੇਕਲੇ ਬਹਿ ਕੇ ਲੋਕ ਚੋਖਾ ਚਿਰ ਵਿਚਾਰ ਕਰਦੇ ਰਹੇ। ਜੋਗੀ ਦੇ ਮੂੰਹ ਲਗਦੇ ਚਾਟੜੇ ਗੁਰੂ ਜੀ ਨੂੰ ਪਿੰਡੋਂ ਕੱਢ ਦੇਣ ਦੇ ਹੱਕ ਵਿੱਚ ਸਨ, ਪਰ ਬਾਕੀ ਲੋਕ ਇਹ ਕਲੰਕ ਦਾ ਟਿੱਕਾ ਲੈਣ ਵਾਸਤੇ ਤਿਆਰ ਨਹੀਂ ਸਨ। ਅੰਤ ਇਹ ਫ਼ੈਸਲਾ ਹੋਇਆ ਕਿ ਗੁਰੂ ਮਹਾਰਾਜ ਕੋਲ ਜਾ ਕੇ ਸਾਰੀ ਗੱਲ ਬਾਤ ਦੱਸ ਦਿੱਤੀ ਜਾਵੇ। ਅੱਗੇ ਜਿਵੇਂ ਉਹ ਆਖਣ, ਓਵੇਂ ਮੰਨ ਲਿਆ ਜਾਏ। ਸੋ, ਸਾਰੀ ਪੰਚਾਇਤ ਨੇ ਗੁਰੂ ਅੰਗਦ ਦੇਵ ਜੀ ਕੋਲ ਜਾ ਕੇ ਇਉਂ ਬੇਨਤੀ ਕੀਤੀ :

## ਜੰਗਲਾ

ਰਲ ਕੇ ਜੱਟ ਖਡੂਰ ਨਗਰ ਦੇ
ਕੋਲ ਗੁਰਾਂ ਦੇ ਆਏ
ਜੋ ਗੱਲ ਬਾਤ ਤਪੇ ਨਾਲ ਹੋਈ
ਸਭ ਕੁਛ ਕਿਹਾ ਸੁਣਾਏ
ਜੇ ਕੁਛ ਰੋਜ਼ ਚਲੇ ਜਾਓ ਏਥੋਂ
ਤਰਸ ਅਸਾਂ 'ਤੇ ਖਾਏ
ਬਾਰਸ਼ ਹੋ ਜਾਏਗੀ, ਬਾਬਾ !
ਜੋਗੀ ਸ਼ਰਤਾਂ ਲਾਏ

ਪਿੰਡ ਦੇ ਪੰਚਾਂ ਨੇ ਹੱਥ ਬੰਨ੍ਹ ਕੇ ਕਿਹਾ, "ਗੁਰੂ ਮਹਾਰਾਜ ! ਸਾਡਾ ਕਹਿਣ 'ਤੇ ਦਿਲ ਨਹੀਂ ਕਰਦਾ, ਪਰ ਹੁਣ ਗੱਲ ਲੁਕਾਇਆਂ ਵੀ ਨਹੀਂ ਸਰਦਾ। ਆਪ ਜੀ ਦੇ ਏਥੇ ਆਉਣ ਤੋਂ ਪਹਿਲਾਂ ਅਸੀਂ ਸਾਰੇ ਜੋਗੀ ਤਪੇ ਦੀ ਪੂਜਾ ਕਰਦੇ ਹੁੰਦੇ ਸਾਂ। ਉਹ ਆਪਣੇ ਜਾਦੂ ਟੂਣਿਆਂ ਨਾਲ ਸਮੇਂ ਸਿਰ ਮੀਂਹ ਵਰ੍ਹਾ ਦੇਂਦਾ ਸੀ। ਨਾਲ ਗੜੇ, ਝੱਖੜ ਤੋਂ ਸਾਡੀਆਂ ਫ਼ਸਲਾਂ ਦੀ ਰੱਖਿਆ ਕਰਦਾ ਸੀ। ਜਦੋਂ ਦੇ ਆਪ ਏਥੇ ਆ ਗਏ ਹੋ, ਤਪਾ ਏਸ ਗੱਲੋਂ ਨਾਰਾਜ਼ ਹੈ ਕਿ ਅਸੀਂ ਆਪ ਜੀ ਦੀ ਸੇਵਾ ਕਿਉਂ ਕਰਦੇ ਆਂ। ਮਹਾਰਾਜ ! ਸਾਡੇ ਵਾਸਤੇ ਤਾਂ ਆਪ ਦੋਵੇਂ ਪੂਜਣ ਦੀ ਥਾਂ ਹੋ। ਅਸੀਂ ਮੀਂਹ ਵਾਸਤੇ ਤਪੇ ਦੀਆਂ ਮਿੰਨਤਾਂ ਕਰ ਥੱਕੇ ਆਂ, ਪਰ ਉਹ ਇਕੋ ਜਿਦ 'ਤੇ ਡਟਿਆ ਹੋਇਆ ਹੈ ਕਿ ਜਾਂ ਤਾਂ ਗੁਰੂ ਆਪਣੀ ਕਰਾਮਾਤ ਨਾਲ ਮੀਂਹ ਵਰ੍ਹਾਏ, ਤੇ ਜਾਂ ਉਹ ਪਿੰਡ ਛੱਡ ਕੇ ਚਲਾ ਜਾਏ, ਤਾਂ ਮੈਂ ਅੱਠਾਂ ਪਹਿਰਾਂ ਵਿੱਚ ਮੀਂਹ ਵਰ੍ਹਾ ਦੇਂਦਾ ਹਾਂ। ਗੁਰਦੇਵ ! ਦੱਸੋ, ਹੁਣ ਅਸੀਂ ਕਿਧਰ ਜਾਈਏ ?"

ਗੁਰੂ ਮਹਾਰਾਜ ਲੋਕਾਂ ਨੂੰ ਧੀਰਜ ਦੇਂਦੇ ਹੋਏ ਬੜੀ ਸ਼ਾਂਤੀ ਨਾਲ ਬੋਲੇ :

## ਮਿਰਜ਼ਾ

ਇਹ ਸੁਣ ਕੇ ਜੱਟਾਂ ਦੀ ਬੇਨਤੀ
ਅੱਗੋਂ ਕਿਹਾ ਸਤਿਗੁਰਾਂ ਨੇ ਸੁਣਾ
ਭਲਾ ਹੋਵੇ ਜਿਸ ਤਰ੍ਹਾਂ ਸਾਰੇ ਪਿੰਡ ਦਾ
ਸਾਨੂੰ ਓਸ ਵਿੱਚ ਰੋਸ ਨਾਹੀਂ ਕਾ
ਅਸੀਂ ਹੁਣੇ ਛੱਡ ਦੇਂਦੇ ਆਂ ਖਡੂਰ ਨੂੰ
ਝੱਟ ਹੋਰ ਕਿਤੇ ਲਵਾਂਗੇ ਲੰਘਾ
ਸਾਡੇ ਪਿਛੇ ਔਖਿਆਈ ਹੋਵੇ ਕਿਸੇ ਨੂੰ
ਨਾਹੀਂ ਸੰਗਤ ਜੀ, ਸਾਡਾ ਇਹ ਸੁਭੱਾ
ਮੀਂਹ ਵਾਸਤੇ ਤਪੇ ਨੇ ਜੋ ਦੱਸਿਆ
ਸਾਰੇ ਕਰੋ ਤੁਸੀਂ ਰਲ ਕੇ ਉਪੱਾ
ਸਾਡੇ ਗਿਆਂ ਹੀ ਜੇ ਮੀਂਹ ਏਥੇ ਵੱਸ ਪਏ
ਹੋ ਜਾਣ ਜੇ ਤੁਹਾਡੇ ਪੂਰੇ ਚੱਾ
ਏਸੇ ਵਿੱਚ ਹੀ ਅਸੀਂ ਤਾਂ ਪਰਸੰਨ ਹਾਂ
ਸਾਡਾ ਧਰਮ ਹੈ ਰੱਬ ਦੀ ਰਜ਼ਾ
ਉਹਦਾ ਸੱਕੂ ਕੀ ਵਿਗਾੜ ਕੋਈ 'ਸੀਤਲਾ'
ਜੀਹਨੇ ਓਟ ਲਈ ਅਕਾਲ ਦੀ ਤਕੱਾ

ਸ਼ਾਂਤੀ ਦੇ ਪੁੰਜ ਗੁਰੂ ਅੰਗਦ ਦੇਵ ਜੀ ਬੜੀ ਧੀਰਜ ਨਾਲ ਬੋਲੇ, "ਸਾਧ ਸੰਗਤ ਜੀ ! ਅਸੀਂ ਕਰਾਮਾਤ ਦਾ ਦਾਅਵਾ ਨਹੀਂ ਕਰਦੇ। ਨਾ ਹੀ ਅਸੀਂ ਅਕਾਲ ਪੁਰਖ ਦੀ ਰਜ਼ਾ ਦੇ ਉਲਟ ਕੁਛ ਕਰਨ ਦੇ ਹਾਮੀ ਹਾਂ। ਅਸੀਂ ਤੁਹਾਡਾ ਭਲਾ ਚਾਹੁੰਦੇ ਹਾਂ। ਜੇ ਸਾਡੇ ਪਿੰਡੋਂ ਚਲੇ ਜਾਣ ਵਿੱਚ ਤੁਹਾਡਾ ਭਲਾ ਹੋ ਸਕਦਾ ਹੈ, ਤਾਂ ਅਸੀਂ ਏਸੇ ਵੇਲੇ ਚਲੇ ਜਾਂਦੇ ਹਾਂ। ਤਪੇ ਨਾਲ ਸਾਨੂੰ ਈਰਖਾ ਨਹੀਂ। ਜੇ ਉਹ ਸਾਡੇ ਜਾਣ ਵਿੱਚ ਰਾਜ਼ੀ ਹੈ, ਤਾਂ ਅਸੀਂ ਉਹਦੀ ਗੱਲ ਦਾ ਵਿਰੋਧ ਨਹੀਂ ਕਰਦੇ। ਉਹ ਆਪਣੀ ਕਰਾਮਾਤ ਨਾਲ ਮੀਂਹ ਵਰ੍ਹਾ ਦੇਵੇ, ਤਾਂ ਇਸ ਤੋਂ ਚੰਗੀ ਹੋਰ ਕਿਹੜੀ ਗੱਲ ਹੈ ? ਅਸੀਂ ਕਰਾਮਾਤਾਂ ਵਿਖਾਉਣਾ ਨਹੀਂ ਜਾਣਦੇ। ਅਸੀਂ ਤਾਂ ਗੁਰੂ ਨਾਨਕ ਦੇ ਘਰ ਦੇ ਸੇਵਾਦਾਰ, ਸਿਰਫ਼ ਵਾਹਿਗੁਰੂ ਦਾ ਸਿਮਰਨ ਕਰਨ ਜੋਗੇ ਹੀ ਹਾਂ। ਸਾਡੇ ਵੱਲੋਂ ਆਪ ਨਿਸਚਿੰਤ ਹੋ ਜਾਓ। ਅਸੀਂ ਹੁਣੇ ਪਿੰਡ ਛੱਡ

ਜਾਂਦੇ ਹਾਂ।" ਗੁਰੂ ਜੀ ਨੇ ਓਸੇ ਵੇਲੇ ਬਾਬੇ ਬੁੱਢੇ ਨੂੰ ਕੂਚ ਦਾ ਹੁਕਮ ਦੇ ਦਿੱਤਾ।

ਬਾਬਾ ਬੁੱਢਾ ਜੀ ਇਸ ਫ਼ੈਸਲੇ 'ਤੇ ਜੱਟਾਂ ਨਾਲ ਕੁਛ ਨਾਰਾਜ਼ ਹੋਣ ਲੱਗੇ। ਗੁਰੂ ਅੰਗਦ ਦੇਵ ਜੀ ਨੇ ਹੱਥ ਦੇ ਇਸ਼ਾਰੇ ਨਾਲ ਉਹਨਾਂ ਨੂੰ ਰੋਕਦਿਆਂ ਕਿਹਾ, "ਭਾਈ ਬੁੱਢਾ ਜੀ ! ਅਕਾਲ ਪੁਰਖ ਦੀ ਰਜ਼ਾ ਵਿੱਚ ਰਾਜ਼ੀ ਰਹੋ। ਕੀ ਪਤਾ, ਇਸ ਵਿੱਚ ਵੀ ਨਿਰੰਕਾਰ ਨੇ ਕੁਛ ਭਲਾ ਹੀ ਸੋਚਿਆ ਹੋਵੇ। ਸਾਡੀ ਕਿਸੇ ਨਾਲ ਵੀ ਕੋਈ ਨਾਰਾਜ਼ਗੀ ਨਹੀਂ। ਆਪ ਤਿਆਰੀ ਕਰੋ।"

ਬਾਬਾ ਬੁੱਢਾ ਜੀ ਫਿਰ ਨਹੀਂ ਬੋਲੇ। ਬਾਕੀ ਸੇਵਾਦਾਰਾਂ ਨੂੰ ਹੁਕਮ ਦੇ ਕੇ ਓਸੇ ਵੇਲੇ ਕੂਚ ਦੀ ਤਿਆਰੀ ਕਰ ਲਈ। ਜੱਟਾਂ ਦੇ ਵਿਹੰਦਿਆਂ ਵਿਹੰਦਿਆਂ ਹੀ ਗੁਰੂ ਮਹਾਰਾਜ ਪਿੰਡ ਛੱਡ ਕੇ ਤੁਰ ਪਏ। ਨਗਰ ਦੇ ਲੋਕ ਬੜੇ ਹੈਰਾਨ ਸਨ ਕਿ ਤਪਾ ਗੁਰੂ ਜੀ ਦੇ ਵਿਰੁੱਧ ਏਨਾ ਜ਼ਹਿਰ ਉਗਲਦਾ ਹੈ, ਪਰ ਗੁਰੂ ਜੀ ਨੇ ਇਕ ਸ਼ਬਦ ਵੀ ਉਹਦੇ ਖ਼ਿਲਾਫ਼ ਨਹੀਂ ਕਿਹਾ। ਘਰ ਬਾਰ ਛੱਡਣ ਲੱਗਿਆਂ ਵੀ ਹਜ਼ੂਰ ਨੇ ਕੋਈ ਦੁੱਖ ਪਰਗਟ ਨਹੀਂ ਕੀਤਾ। ਇਸ ਅਨੋਖੇ ਧੀਰਜ ਦਾ ਲੋਕਾਂ ਦੇ ਦਿਲਾਂ 'ਤੇ ਬੜਾ ਅਸਰ ਪਿਆ। ਕੋਈ ਸੱਜਣ ਗੁਰੂ ਜੀ ਦੇ ਚੱਲੇ ਜਾਣ 'ਤੇ ਪਛਤਾਉਣ ਲੱਗੇ। ਉਹਨਾਂ ਦੀ ਆਤਮਾ ਕਹਿੰਦੀ ਸੀ ਕਿ ਜੋਗੀ ਦੀ ਚੁੱਕਣਾ ਵਿੱਚ ਆ ਕੇ ਉਹਨਾਂ ਇਹ ਘੋਰ ਪਾਪ ਕੀਤਾ ਹੈ।

ਗੁਰੂ ਮਹਾਰਾਜ ਸਣੇ ਪਰਵਾਰ ਖਡੂਰ ਸਾਹਿਬ ਛੱਡ ਕੇ 'ਖ਼ਾਨ ਰਜਾਦਾ' ਦੇ ਟਿੱਬੇ ਉੱਤੇ ਜੰਗਲ ਵਿੱਚ ਜਾ ਬੈਠੇ। ਸ਼ਰਧਾਲੂ ਸੰਗਤਾਂ ਓਥੇ ਹੀ ਮਗਰ ਪਹੁੰਚ ਗਈਆਂ। ਜੰਗਲ ਵਿੱਚ ਮੰਗਲ ਲੱਗ ਗਿਆ। ਹਰ ਵੇਲੇ ਸਤਸੰਗ ਹੋਣ ਲੱਗਾ।

ਓਧਰ ਇਕ ਅੱਠ ਪਹਿਰ ਛੱਡ ਕੇ ਕੋਈ ਅੱਠ-ਪਹਿਰੇ ਬੀਤ ਗਏ, ਪਰ ਮੀਂਹ ਨਾ ਪਿਆ। ਜੋਗੀ ਸ਼ਿਵਨਾਥ ਬਥੇਰੇ ਤੰਤਰ ਮੰਤਰ ਕਰ ਰਿਹਾ, ਪਰ ਸਭ ਬੇ-ਅਰਥ। ਲੋਕ ਵਿਚੇ ਵਿੱਚ ਝੂਰਦੇ ਕਿ ਗੁਰੂ ਵੱਲੋਂ ਵੀ ਬੇਮੁਖ ਹੋਏ ਤੇ ਮੀਂਹ ਵੀ ਨਾ ਪਿਆ। ਰੋਜ਼ ਪੰਚਾਇਤ ਕੱਠੀ ਹੋ ਕੇ ਤਪੇ ਕੋਲ ਜਾਂਦੀ ਕਿ ਉਹ ਹੁਣ ਕੀਤੇ ਬਚਨ ਮੁਤਾਬਕ ਮੀਂਹ ਵਰ੍ਹਾਵੇ। ਤਪੇ ਨੂੰ ਹੋਰ ਤਾਂ ਅੱਗੋਂ ਅਹੁੜੇ ਕੁਛ ਨਾ, ਸਿਰਫ਼ ਛਿੱਥਾ ਪੈ ਕੇ ਸਰਾਪ ਦੀਆਂ ਧਮਕੀਆਂ ਦੇਣ ਲੱਗ ਪਵੇ। ਲੋਕ ਉਸਦੇ ਇਸ ਕੋਰੇ ਸਲੂਕ ਤੋਂ ਤੰਗ ਪੈ ਗਏ।

ਜਦ ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ ਛੱਡਿਆ, ਹਜ਼ੂਰ ਦੇ ਪੂਰਨ ਸਿੱਖ ਅਮਰਦਾਸ ਜੀ (ਜੋ ਪਿੱਛੋਂ ਤੀਸਰੇ ਗੁਰੂ ਬਣੇ) ਆਪਣੇ ਪਿੰਡ ਬਾਸਰਕੀ ਗਏ ਹੋਏ ਸਨ। ਕੁਛ ਦਿਨਾਂ ਪਿਛੋਂ ਭੌਂ ਕੇ ਉਹ ਖਡੂਰ ਸਾਹਿਬ ਆਏ, ਤਾਂ ਸਾਰੀ

ਗੱਲ ਦਾ ਪਤਾ ਲੱਗਾ। ਉਹਨਾਂ ਪਿੰਡ ਦੇ ਲੋਕਾਂ ਨੂੰ ਕੱਠੇ ਕਰ ਕੇ ਇਉਂ ਸਮਝਾਇਆ :

## ਬੈਂਤ

ਸੁਣਿਆਂ ਹਾਲ ਆ ਕੇ ਅਮਰਦਾਸ ਜੀ ਨੇ
ਡਾਢਾ ਰੰਜ ਦਿਲ ਦੇ ਅੰਦਰ ਆਇਆ ਜੀ
ਜ਼ਿਮੀਂਦਾਰ ਖਡੂਰ ਦੇ ਕਰ ਕੱਠੇ
ਉਹਨਾਂ ਪਰ੍ਹੇ ਦੇ ਵਿਚ ਫ਼ੁਰਮਾਇਆ ਜੀ
ਪਿੰਡੋਂ ਗੁਰਾਂ ਨੂੰ ਜਿਸ ਲਈ ਕੱਢਿਆ ਜੇ
ਮੀਂਹ ਅਜੇ ਨਾ ਤਪੇ ਨੇ ਪਾਇਆ ਜੀ
ਜਾਊ ਇਹ ਇਤਿਹਾਸ ਦੇ ਵਿੱਚ ਲਿਖਿਆ
ਜਿਹੜਾ ਤੁਸਾਂ ਅਨਰਥ ਕਮਾਇਆ ਜੀ
ਜਾਓ, ਜੋਗੀ ਨੂੰ ਕਹੋ, ਹੁਣ ਮੀਂਹ ਪਾਵੇ
ਏਨਾ ਜਿੰਨ੍ਹੇ ਪਖੰਡ ਬਣਾਇਆ ਜੀ
ਤੇ ਜਾਂ ਢੰਗ ਜਿਹੜਾ ਦੱਸਾਂ, ਉਹ ਵਰਤੋ
ਮੀਂਹ ਹੁਣੇ ਹੀ ਸਮਝ ਲੌ ਆਇਆ ਜੀ
ਸੂਰਜ ਛਿਪਣ ਤੋਂ ਪਹਿਲਾਂ ਜਿਸ ਖੇਤ ਅੰਦਰ
ਜਾਏ ਤਪੇ ਨੂੰ ਅੱਜ ਪੁਚਾਇਆ ਜੀ
ਅੱਗੇ ਤਪਾ, ਪਿੱਛੇ ਮੀਂਹ ਫਿਰੂ ਵਰ੍ਹਦਾ
ਜਾਓ ਹੁਣੇ ਹੀ ਚਾਹੀਏ ਅਜ਼ਮਾਇਆ ਜੀ
ਇਕ ਅੰਗ ਵੀ ਤਪੇ ਦਾ ਛੋਹੂ ਜਿੱਥੇ
ਜਲ ਥਲ ਹੋਇਗਾ, ਹੁਕਮ ਸੁਣਾਇਆ ਜੀ
ਪਰ ਨਾ ਗਿਆ ਜਿੱਥੇ ਤਪਾ ਅੱਜ 'ਸੀਤਲ'
ਸੜੂ ਖੇਤ ਪਾਣੀ ਤੋਂ ਤਿਹਾਇਆ ਜੀ

ਅਮਰਦਾਸ ਜੀ ਨੇ ਮਿੱਠੇ-ਮਿੱਠੇ ਸ਼ਬਦਾਂ ਵਿੱਚ ਸਭ ਨੂੰ ਝਾੜ ਪਾਉਂਦਿਆਂ ਕਿਹਾ, "ਭਲੇ ਪੁਰਸ਼ੋ ! ਗੁਰੂ ਮਹਾਰਾਜ ਨੂੰ ਪਿੰਡੋਂ ਕੱਢ ਕੇ ਤੁਸਾਂ ਸਦਾ ਦੀ ਮੁਕਾਲਖ ਖੱਟ ਲਈ ਏ। ਜੇ ਤਪੇ ਵਿੱਚ ਏਨੀ ਕਰਾਮਾਤ ਹੋਵੇ, ਤਾਂ ਉਹ ਘਰ-ਘਰ ਕਿਉਂ ਮੰਗਦਾ ਫਿਰੇ ? ਤੁਸੀਂ ਸੱਚੇ ਦਿਲੋਂ ਗੁਰਦੇਵ ਅੱਗੇ ਅਰਦਾਸ ਕਰਦੇ, ਤਾਂ ਤੁਹਾਡੀ ਮੁਰਾਦ ਪੂਰੀ ਹੁੰਦੀ। ਜਾਓ, ਤਪੇ ਨੂੰ ਆਖ਼ਰੀ ਵਾਰ ਜਾ ਕੇ ਪੁੱਛੋ ਕਿ

ਉਹ ਮੀਂਹ ਵਰ੍ਹਾਵੇ। ਜੇ ਉਹ ਅਸਲੋਂ ਜਵਾਬ ਦੇ ਦੇਵੇ, ਤਾਂ ਆ ਕੇ ਗੁਰੂ ਦੇ ਦਰ 'ਤੇ ਅਰਦਾਸ ਕਰੋ। ਜਿਵੇਂ ਦੱਸਾਂਗੇ, ਤੁਸਾਂ ਓਵੇਂ ਕਰਨਾ, ਤੇ ਮੀਂਹ ਸ਼ਾਮ ਤੋਂ ਪਹਿਲਾਂ-ਪਹਿਲਾਂ ਵੱਸ ਪਵੇਗਾ। ਪਰ ਜਾਉ, ਇਕ ਵਾਰ ਤਪੇ ਨਾਲ ਫ਼ੈਸਲਾ ਕਰ ਆਉ।"

ਅਮਰਦਾਸ ਜੀ ਦੀਆਂ ਗੱਲਾਂ ਸੁਣ ਕੇ ਲੋਕਾਂ ਨੂੰ ਕੁਛ ਹੌਸਲਾ ਹੋਇਆ। ਉਹ ਸਾਰੇ ਸਲਾਹ ਕਰ ਕੇ ਤਪੇ ਦੇ ਕੋਲ ਪਹੁੰਚੇ। ਤਪੇ ਦੇ ਸੂਹਿਆਂ ਨੇ ਪਹਿਲਾਂ ਹੀ ਉਹਦੇ ਕੰਨਾਂ ਤੱਕ ਸਾਰੀ ਗੱਲ ਪੁਚਾ ਦਿੱਤੀ ਸੀ। ਅਮਰਦਾਸ ਜੀ ਦੀਆਂ ਗੱਲਾਂ ਸੁਣ ਕੇ ਉਹ ਵਿਚੇ ਵਿੱਚ ਸੜਿਆ ਭੁੱਜਿਆ ਬੈਠਾ ਸੀ। ਜੱਟਾਂ ਦੀ ਪੰਚਾਇਤ ਨੇ ਜ਼ਰਾ ਸਖ਼ਤ ਹੋ ਕੇ ਤਪੇ ਨੂੰ ਮੀਂਹ ਵਰ੍ਹਾਉਣ ਵਾਲੀ ਸ਼ਰਤ ਪੂਰੀ ਕਰਨ ਵਾਸਤੇ ਕਿਹਾ, ਤਾਂ ਉਹ ਅੱਗੋਂ ਲੜਣ ਲੱਗ ਪਿਆ। ਗ਼ੁਸੇ ਵਿੱਚ ਉਹਦਾ ਆਪਣਾ ਆਪ 'ਤੇ ਕਾਬੂ ਨਾ ਰਿਹਾ। ਉਹ ਲੱਗਾ ਅੰਧਾ-ਧੁੰਧ ਲੋਕਾਂ ਨੂੰ ਸਰਾਪ ਦੇਣ। ਨਿੱਤ ਸਰਾਪ ਦੀਆਂ ਧਮਕੀਆਂ ਸੁਣ-ਸੁਣ ਕੇ ਲੋਕ ਅੱਕੇ ਹੋਏ ਸਨ। ਇਸ ਵਾਸਤੇ ਉਹ ਤਪੇ ਦੀ ਇਸ ਬਕੜਵਾਹ ਤੋਂ ਭੈ-ਭੀਤ ਕੋਈ ਨਾ ਹੋਏ। ਇਸ ਪਾਸਿਓਂ ਨਿਰਾਸ ਹੋ ਕੇ ਉਹ ਅਮਰਦਾਸ ਜੀ ਦੇ ਚਰਨਾਂ 'ਤੇ ਆ ਡਿੱਗੇ।

ਅਮਰਦਾਸ ਜੀ ਨੇ ਸਾਰਿਆਂ ਨੂੰ ਕੱਠਿਆਂ ਕਰ ਕੇ ਗੁਰੂ ਅੰਗਦ ਦੇਵ ਜੀ ਦੇ ਅਸਥਾਨ 'ਤੇ ਬੜੀ ਨਿਮਰਤਾ ਨਾਲ ਅਰਦਾਸ ਕੀਤੀ। ਫਿਰ ਉਹਨਾਂ ਲੋਕਾਂ ਨੂੰ ਫ਼ੁਰਮਾਇਆ, "ਜੇ ਤੁਸੀਂ ਸਾਡੀ ਇਕ ਸ਼ਰਤ ਪੂਰੀ ਕਰ ਦਿਹੋ, ਤਾਂ ਹੁਣੇ ਮੀਂਹ ਵਰ੍ਹ ਪਵੇਗਾ। ਤੁਸੀਂ ਗੁਰੂ ਜੀ ਕੋਲੋਂ ਕਰਾਮਾਤਾਂ ਮੰਗਦੇ ਸੀ। ਗੁਰੂ ਜੀ ਤਾਂ ਬਹੁਤੇ ਵੱਡੇ ਹਨ, ਕਰਾਮਾਤਾਂ ਤਾਂ ਗੁਰਦੇਵ ਦੇ ਜੂਠੇ ਭਾਂਡੇ ਮਾਂਜਣ ਵਾਲੇ ਵਿਖਾ ਸਕਦੇ ਨੇ। ਵੇਖੋ, ਅਜੇ ਪਹਿਰ ਸਵਾ-ਪਹਿਰ ਦਿਨ ਖਲਾ ਏ। ਸੂਰਜ ਛਿਪਣ ਤੋਂ ਪਹਿਲਾਂ-ਪਹਿਲਾਂ ਤੁਸੀਂ ਜਿਸ-ਜਿਸ ਖੇਤ ਵਿੱਚ ਤਪੇ ਨੂੰ ਲੈ ਜਾਵੋਗੇ, ਓਥੇ ਹੀ ਮੀਂਹ ਵਰ੍ਹ ਪਵੇਗਾ। ਕਿਸੇ ਢੰਗ ਨਾਲ ਵੀ, ਭਾਵੇਂ ਉਹਦੇ ਸਰੀਰ ਦਾ ਇਕ ਅੰਗ ਵੀ ਕਿਸੇ ਖੇਤ ਵਿੱਚ ਪਹੁੰਚ ਜਾਵੇ, ਮੀਂਹ ਵੱਸਣ ਲੱਗ ਪਵੇਗਾ। ਪਰ ਅੱਜ ਤਕਾਲਾਂ ਤੱਕ ਜਿਸ ਪੈਲੀ ਵਿੱਚ ਤਪਾ ਨਾ ਗਿਆ, ਉਹ ਸੁੱਕੀ ਰਹਿ ਜਾਏਗੀ। ਜਾਓ, ਹੁਣ ਤੁਹਾਡੀ ਆਪਣੀ ਇੱਛਿਆ ਹੈ ਕਿ ਹਿੰਮਤ ਕਰੋ, ਜਾ ਨਾ ਕਰੋ।" ਇਹ ਕੁਛ ਕਹਿ ਕੇ ਅਮਰਦਾਸ ਜੀ ਚੁੱਪ ਹੋ ਗਏ।

ਸਾਰੇ ਲੋਕੀਂ ਫਿਰ ਨਵੇਕਲੇ ਬਹਿ ਕੇ ਵਿਚਾਰਾਂ ਕਰਨ ਲੱਗੇ। ਕੋਈ ਕਹਿਣ, "ਅੱਗੇ ਅਸਾਂ ਇਕ ਮੁਕਾਲਾ ਖੱਟਿਆ ਏ। ਤਪੇ ਦੇ ਆਖੇ ਲੱਗ ਕੇ ਗੁਰੂ ਜੀ ਨੂੰ ਪਿੰਡੋਂ ਕੱਢਿਆ ਏ। ਹੁਣ ਜੇ ਗੁਰੂ ਕੇ ਸਿੱਖ ਦੇ ਆਖੇ ਲੱਗ ਕੇ ਤਪੇ ਨਾਲ ਬੁਰਾ ਸਲੂਕ ਕੀਤਾ, ਤੇ ਮੀਂਹ ਫਿਰ ਵੀ ਨਾ ਵਰ੍ਹਿਆ, ਤਾਂ ਫਿਰ ਕੀ ਮੂੰਹ ਰਹੇਗਾ।"

ਵਿਚੋਂ ਕੁਛ ਬੰਦਿਆਂ ਨੇ ਸਲਾਹ ਦਿੱਤੀ, "ਬੁਰੇ ਸਲੂਕ ਵਾਲੀ ਇਸ ਵਿੱਚ ਕੀ ਗੱਲ ਏ ? ਨਾਲੇ ਇਸਦੀ ਅਜ਼ਮਾਇਸ਼ ਤਾਂ ਹੁਣੇ ਹੋ ਜਾਇਗੀ। ਮਿੰਨਤ ਤਰਲਾ ਕਰਕੇ ਤਪੇ ਨੂੰ ਬਾਹਰ ਇਕ ਖੇਤ ਵਿੱਚ ਲੈ ਚੱਲੋ। ਜੇ ਮੀਂਹ ਵਰ੍ਹਨ ਲੱਗ ਪਿਆ, ਤਾਂ ਅਗ੍ਹਾਂ ਅਗਲੇ ਖੇਤ ਵਿੱਚ ਵੀ ਲੈ ਚੱਲਾਂਗੇ, ਨਹੀਂ ਤਾਂ ਵਾਪਸ ਉਸ ਦੇ ਡੇਰੇ ਪੁਚਾ ਦਿਆਂਗੇ। ਨਾਲੇ ਫ਼ੈਸਲਾ ਹੋ ਜਾਊ, ਕਿ ਸਾਨੂੰ ਦੋਹਾਂ ਵਿੱਚੋਂ ਕਿਹੜਾ ਘਰ ਪੂਜਣਾ ਚਾਹੀਦਾ ਹੈ ?"

ਲੋਕਾਂ ਸਾਰੀ ਗੱਲ ਤਪੇ ਨੂੰ ਜਾ ਦੱਸੀ। ਉਹ ਅੱਗੇ ਹੀ ਸੜਿਆ ਬਲ਼ਿਆ ਬੈਠਾ ਸੀ। ਲੋਕਾਂ ਦੇ ਨਾਲ ਜਾਣ ਦੀ ਥਾਂ, ਉਹਨੇ ਅੱਗੋਂ ਗਾਲ੍ਹਾਂ ਕੱਢਣੀਆਂ ਸ਼ੁਰੂ ਕਰ ਦਿੱਤੀਆਂ। ਹੁਣ ਜੱਟਾਂ ਨੇ ਉਹਦੇ ਗ਼ੁੱਸੇ ਦੀ ਕੋਈ ਪਰਵਾਹ ਨਾ ਕੀਤੀ। ਉਹ ਮੱਲੋ ਮੱਲੀ ਤਪੇ ਨੂੰ ਬਾਂਹੋਂ ਫੜ ਕੇ ਖਿੱਚ ਕੇ ਇਕ ਖੇਤ ਵਿੱਚ ਲੈ ਗਏ।

## ਵਾਰ

ਵਾਕ ਸੁਣ ਕੇ ਗੁਰਾਂ ਦੇ ਸਿੱਖ ਦੇ
ਡਾਢੇ ਚੜ੍ਹ ਗਏ ਜੱਟਾਂ ਨੂੰ ਚਾਅ
ਉਹਨਾਂ ਵਾਸਤੇ ਤਾਂ ਓਹਾ ਜ਼ਾਹਰਾ ਪੀਰ ਸੀ
ਜਿਹੜਾ ਮੀਂਹ ਦੇਵੇ ਔੜ 'ਚ ਵਰ੍ਹਾ
ਉਹਨਾਂ ਸਿੱਖ ਦਾ ਬਚਨ ਅਜ਼ਮਾਉਣ ਨੂੰ
ਤਪਾ ਲਿਆ ਜਾ ਕੇ ਬੈਠਕੋਂ ਉਠਾ
ਸੁਣੀ ਇਕ ਵੀ ਨਾ ਉਹਨਾਂ ਸ਼ਿਵਨਾਥ ਦੀ
ਖਿੱਚ ਲੈ ਗਏ ਪੈਲੀਆਂ ਦੇ ਦਾਅ
ਪਿੰਡੋਂ ਬਾਹਰ ਜਦ ਪਹੁੰਚੇ ਵਿੱਚ ਖੇਤ ਦੇ
ਲੱਥਾ ਮੀਂਹ ਬਿਨ ਬੱਦਲੋਂ ਆ
ਹੱਦ ਰਹੀ ਨਾ ਜੱਟਾਂ ਦੀ ਖ਼ੁਸ਼ੀ ਦੀ
ਪਾਉਂਦੇ ਭੰਗੜਾ ਤੇ ਵਾਜਾਂ ਰਹੇ ਲਾ
ਝੱਟ ਆ ਕੇ ਫੇਰ ਦੂਜੀ ਪੱਤੀ ਵਾਲਿਆਂ
ਕਿਹਾ ਧਰ੍ਹੇ ਦਿਆਂ ਪੰਚਾਂ ਨੂੰ ਸੁਣਾ
ਦਿਨ ਛਿਪਦੇ ਤੋਂ ਪਹਿਲਾਂ ਏਸ ਤਰ੍ਹਾਂ ਭਈ
ਕਿਵੇਂ ਲਉਗੇ ਸਾਰਾ ਪਿੰਡ ਭੁਗਤਾ

ਸਾਡੀ ਮੰਨੋ, ਤਾਂ ਤਪੇ ਨੂੰ ਰੱਸਾ ਪਾਇਕੇ
ਚੰਗੀ ਜੋਗ ਦੇ ਮਗਰ ਦਿਹੋ ਪਾ
ਦਿਲ ਲੱਗੀ ਗੱਲ ਸਾਰਿਆਂ ਨੇ ਮੰਨ ਲਈ
ਝੱਟ ਕੀਤਾ ਉਹਨਾਂ ਓਹਾ ਹੀ ਉਪਾਅ
ਸਾਰੀ ਜੂਹ 'ਚ ਤਪੇ ਨੂੰ ਇਉਂ ਫੇਰਿਆ
ਦਿੱਤੇ ਕਰਮਾਂ ਦੇ ਫਲ ਭੁਗਤਾ
ਓਧਰ ਜਲ ਥਲ ਹੋ ਗਈ ਸਾਰੇ 'ਸੀਤਲਾ'
ਓਧਰ ਮਰਿਆ ਤਪਾ ਦੁੱਖ ਪਾ

ਤਜਰਬੇ ਵਜੋਂ ਜੱਟ ਤਪੇ ਨੂੰ ਫੜ ਕੇ ਇਕ ਖੇਤ ਵੱਲੇ ਲੈ ਗਏ। ਪੈਲੀ ਵਿੱਚ ਪੈਰ ਧਰਦਿਆਂ ਹੀ ਕਣੀਆਂ ਸ਼ੁਰੂ ਹੋ ਗਈਆਂ। ਉਹ ਜ਼ਰਾ ਕੁ ਅਗ੍ਹਾਂ ਖੇਤ ਦੇ ਵਿਚਕਾਰ ਪਹੁੰਚੇ, ਤਾਂ ਜ਼ੋਰ ਦੀ ਮੀਂਹ ਲੱਥ ਪਿਆ। ਜੱਟ ਖ਼ੁਸ਼ੀ ਦੇ ਮਾਰੇ ਨੱਚਣ ਲੱਗ ਪਏ। ਅਨੋਖਾ ਖੇਲ ਸੀ ਕੁਦਰਤ ਦਾ, ਜਿਸ ਪੈਲੀ ਵਿੱਚ ਤਪਾ ਖਲੋਤਾ ਸੀ, ਓਥੇ ਮੀਂਹ ਵਰ੍ਹ ਰਿਹਾ ਸੀ, ਤੇ ਉਦਾਲੇ ਓਸੇ ਤਰ੍ਹਾਂ ਭੱਖ ਲੌਂ ਰਹੇ ਸਨ। ਨਾਲ ਦੀ ਪੈਲੀ ਵਾਲੇ ਧੂਹ ਕੇ ਆਪਣੇ ਖੇਤ ਵਿੱਚ ਲੈ ਗਏ, ਤਾਂ ਓਥੇ ਮੀਂਹ ਲਹਿ ਪਿਆ। ਲੋਕਾਂ ਨੂੰ ਯਕੀਨ ਹੋ ਗਿਆ ਕਿ ਸ਼ਕਤੀ ਤਪੇ ਵਿੱਚ ਨਹੀਂ, ਗੁਰੂ ਕੇ ਸਿੱਖ ਵਿੱਚ ਹੈ। ਉਹਨਾਂ ਨੂੰ ਇਹ ਵੀ ਚੇਤੇ ਸੀ ਕਿ ਸੂਰਜ ਛਿਪਣ ਤੋਂ ਪਹਿਲਾਂ-ਪਹਿਲਾਂ ਜਿਸ ਖੇਤ ਵਿੱਚ ਤਪਾ ਜਾਵੇਗਾ, ਕੇਵਲ ਓਸੇ ਵਿੱਚ ਹੀ ਮੀਂਹ ਵਰ੍ਹੇਗਾ। ਸੋ ਹਰ ਇਕ ਆਪੋ ਆਪਣੇ ਖੇਤ ਵੱਲ ਖਿੱਚਣ ਲੱਗਾ।

ਏਨੇ ਨੂੰ ਦੂਸਰੀ ਪੱਤੀ ਵਾਲੇ ਕਾਹਲੇ ਪੈਣ ਲੱਗ ਪਏ। ਉਹਨਾਂ ਜ਼ੋਰ ਦੇ ਕੇ ਕਿਹਾ, "ਏਸ ਤਰ੍ਹਾਂ ਸਾਰੇ ਪਿੰਡ ਦੇ ਖੇਤਾਂ ਵਿੱਚ ਤੁਸੀਂ ਦਿਨ ਛਿਪਣ ਤੋਂ ਪਹਿਲਾਂ ਕਿਵੇਂ ਭੁਗਤਾ ਲਵੋਗੇ ? ਸਾਡੇ ਆਖੇ ਲੱਗੋ, ਤੇ ਤਪੇ ਨੂੰ ਬਲਦਾਂ ਮਗਰ ਪਾ ਲਵੋ। ਨਾਲੇ ਇਹਨੂੰ ਪਤਾ ਲੱਗ ਜਾਏ ਕਿ ਕਿਸੇ ਮਹਾਪੁਰਸ਼ ਨਾਲ ਕਿਵੇਂ ਵੈਰ ਕਰੀਦਾ ਏ ?"

ਇਹ ਗੱਲ ਸਾਰਿਆਂ ਦੇ ਦਿਲ ਲੱਗੀ। ਰੋਂਦੇ ਪਿਟਦੇ ਤਪੇ ਦੀ ਲੱਤੀਂ ਰੱਸਾ ਪਾ ਕੇ ਜੋਗ ਦੇ ਮਗਰ ਪਾ ਦਿੱਤਾ। ਜਿਸ ਪਾਸੇ ਉਹ ਤਪੇ ਨੂੰ ਧੂਹ ਕੇ ਲੈ ਜਾਂਦੇ, ਓਧਰ ਮੀਂਹ ਵਰ੍ਹਦਾ ਜਾਂਦਾ। ਨਤੀਜਾ, ਤਪਾ ਬਲਦਾਂ ਦੇ ਮਗਰ ਧੂਹੀਦਾ ਧੂਹੀਦਾ ਮਰ ਗਿਆ। ਉਹਦੀ ਲੋਥ ਵੀ ਜੱਟ ਖੇਤਾਂ ਵਿੱਚ ਧੂਹੀ ਫਿਰੇ। ਨਿੰਦਕ ਨੂੰ ਉਹਦੇ ਕਰਮਾਂ ਦਾ ਫਲ ਭੁਗਤਣਾ ਪਿਆ। ਸਾਰੀ ਜੂਹ ਵਿੱਚ ਜਲ ਥਲ ਹੋ ਗਿਆ।

ਏਧਰੋਂ ਵਿਹਲੇ ਹੋ ਕੇ ਜੱਟ ਅਮਰਦਾਸ ਜੀ ਕੋਲ ਗਏ। ਸਾਰੇ ਉਹਨਾਂ ਦੇ ਚਰਨਾਂ 'ਤੇ ਝੁਕਣ ਲੱਗੇ। ਅੱਗੇ ਅਮਰਦਾਸ ਜੀ ਨੇ ਬੜੀ ਨਮਰਤਾ ਨਾਲ ਕਿਹਾ, "ਸਾਧ ਸੰਗਤ ! ਇਹ ਸਭ ਮਿਹਰਾਂ ਗੁਰੂ ਮਹਾਰਾਜ ਦੀਆਂ ਹਨ। ਮੈਂ ਤਾਂ ਉਹਨਾਂ ਦਾ ਮਾਮੂਲੀ ਜੇਹਾ ਟਹਿਲੀਆ ਹਾਂ। ਜੇ ਤੁਸੀਂ ਕੀਤੇ ਅਪਰਾਧ ਬਖ਼ਸ਼ਾਉਣੇ ਹਨ, ਤਾਂ ਉਹਨਾਂ ਦੀ ਹਜ਼ੂਰੀ ਵਿੱਚ ਚੱਲੋ।"

ਅਗਲੇ ਦਿਨ ਸਾਰੇ ਪਿੰਡ ਦੀ ਸੰਗਤ ਸੁੱਖਣਾ ਭੇਟ ਲੈ ਕੇ ਅਮਰਦਾਸ ਜੀ ਦੇ ਨਾਲ ਗੁਰੂ ਅੰਗਦ ਦੇਵ ਜੀ ਦੇ ਚਰਨਾਂ ਵਿੱਚ ਪਹੁੰਚੀ। ਜਾ ਗੁਰਦੇਵ ਤੋਂ ਕੀਤੇ ਅਪਰਾਧਾਂ ਦੀ ਮਾਫ਼ੀ ਮੰਗਣ ਲੱਗੇ।

## ਕਬਿੱਤ

ਸੰਗਤ ਖਡੂਰ ਦੀ ਨੂੰ ਨਾਲ ਲੈ ਅਮਰਦਾਸ
ਦੂਸਰੇ ਗੁਰਾਂ ਦੇ ਪਾਸ ਸੀਸ ਜਾ ਝੁਕਾਵੰਦੇ
ਰੱਖੀਆਂ ਨੇ ਭੇਟਾਂ ਸਿੱਖਾਂ ਸਾਮ੍ਹਣੇ ਹਜ਼ੂਰ ਦੇ ਜਾ
ਹੱਥ ਜੋੜ ਸਾਰੇ ਕੀਤੀ ਭੁੱਲ ਬਖ਼ਸ਼ਾਵੰਦੇ
ਕਹਿੰਦੇ, ਮਹਾਰਾਜ ! ਚੱਲੋ ਵਾਪਸ ਖਡੂਰ ਵਿੱਚ
ਅਸੀਂ ਕੀਤੇ ਪਾਪ 'ਤੇ ਬੜੇ ਹੀ ਪਛਤਾਵੰਦੇ
ਅਸੀਂ ਅਪਰਾਧੀ, ਪਰ ਆਪ ਬਖ਼ਸ਼ਿੰਦ ਗੁਰੂ
ਜਿਹੜੇ ਆਏ ਲੈਣ, ਹੁਣ ਛੱਡ ਕੇ ਨਾ ਜਾਵੰਦੇ

ਸ਼ਰਧਾ ਭੇਟ ਸਾਮ੍ਹਣੇ ਧਰ ਕੇ ਸਾਰੀ ਸੰਗਤ ਨੇ ਬੇਨਤੀ ਕੀਤੀ, "ਮਹਾਰਾਜ ! ਤਪੇ ਦੇ ਝਾਂਸੇ ਵਿੱਚ ਆਕੇ ਸਾਥੋਂ ਬੜਾ ਅਪਰਾਧ ਹੋ ਗਿਆ ਹੈ। ਅਸੀਂ ਭੁੱਲਣਹਾਰ ਭੁੱਲਾਂ ਕਰਦੇ ਰਹਿੰਦੇ ਹਾਂ, ਪਰ ਗੁਰਦੇਵ ! ਆਪ ਤਾਂ ਬਖ਼ਸ਼ਣਹਾਰ ਹੋ। ਸਾਡੀ ਪਿਛਲੀ ਗ਼ਲਤੀ ਮਾਫ਼ ਕਰੋ, ਤੇ ਅੱਗੇ ਵਾਸਤੇ ਆਪਣੇ ਬਣਾ ਲਵੋ। ਹੁਣ ਅਸਾਂ ਪਤਿਆਵਾ ਲੈ ਲਿਆ ਹੈ। ਗੁਰਦੇਵ, ਪੀਹੜੀਆਂ ਤੱਕ ਏਸ ਸੱਚੇ ਘਰ ਦੇ ਉਪਾਸ਼ਕ ਰਹਾਂਗੇ।........।"

ਗੁਰਦੇਵ ਨੇ ਸਭ ਨੂੰ ਧੀਰਜ ਦੇਂਦਿਆਂ ਕਿਹਾ, "ਸਾਧ ਸੰਗਤ ! ਅਸੀਂ ਕਿਸੇ ਨਾਲ ਨਾਰਾਜ਼ ਨਹੀਂ। ਨਾ ਹੀ ਅਸੀਂ ਕਿਸੇ ਦੀ ਭੁੱਲ ਚਿਤਾਰਦੇ ਹਾਂ। ਜੋ ਕੁਛ ਹੋ ਰਿਹਾ ਹੈ, ਸਭ ਭਾਣੇ ਦੀ ਖੇਡ ਹੈ। ਪਰ ਅਮਰਦਾਸ ਜੀ ਦੀ ਇਹ ਕਾਰਗੁਜ਼ਾਰੀ ਸਾਨੂੰ ਪਸੰਦ ਨਹੀਂ। ਫ਼ਕੀਰ ਨੂੰ ਕਦੇ ਵੀ ਏਸ ਤਰ੍ਹਾਂ ਕਰਾਮਾਤ ਦਾ ਆਸਰਾ ਨਹੀਂ ਲੈਣਾ ਚਾਹੀਦਾ।" ਫਿਰ ਹਜ਼ੂਰ ਨੇ ਸਿੱਧਾ ਅਮਰਦਾਸ ਜੀ ਨੂੰ ਸੰਬੋਧਨ ਕਰ ਕੇ ਕਿਹਾ :

# ਬੈਂਤ

ਕਿਹਾ ਸਤਿਗੁਰਾਂ ਨੇ ਅਮਰਦਾਸ ਤਾਈਂ
ਚੰਗਾ ਤੁਸਾਂ ਨਾ ਕਰਮ ਕਮਾਇਆ ਏ
ਧਰਮ ਸਾਧ ਦਾ ਸਬਰ ਸੰਤੋਖ ਹੁੰਦਾ
ਭਾਣਾ ਰੱਬ ਦਾ ਤੁਸਾਂ ਉਲਟਾਇਆ ਏ
ਕਰਾਮਾਤ ਵਿਖਾਵਣੀ ਨਹੀਂ ਚੰਗੀ
ਰੱਬੀ ਭੇਤ ਨਾ ਤੁਸਾਂ ਲੁਕਾਇਆ ਏ
ਸਾਡਾ ਕਿਸੇ ਦੇ ਨਾਲ ਵਰੋਧ ਨਾਹੀਂ
ਗ਼ੁੱਸਾ ਫੇਰ ਕਿਉਂ ਤੁਸਾਂ ਦਿਲ ਆਇਆ ਏ
ਸਜ਼ਾ ਦੇਣ ਦਾ ਹੱਕ ਪਰਮਾਤਮਾ ਨੂੰ
ਤੁਸਾਂ ਤਪੇ ਨੂੰ ਦੰਡ ਭੁਗਤਾਇਆ ਏ
ਧੀਰਜ, ਨਮਰਤਾ, ਦਇਆ ਨੂੰ ਕੰਡ ਦੇ ਕੇ
ਤੇ ਸਰਾਪ ਹਥਿਆਰ ਉਠਾਇਆ ਏ
ਅੱਗੇ ਵਾਸਤੇ ਕਰੋ ਪਰਹੇਜ਼ ਇਸ ਤੋਂ
ਮਾਰਗ ਸਿੱਖੀ ਦਾ ਕਠਨ, ਸਮਝਾਇਆ ਏ
'ਸੀਤਲ' ਕਹਿਣ ਢੂੰਡਾਊ ਪਰਮਾਤਮਾ ਦੇ
ਪਾਇਆ ਜਿੰਨ੍ਹੇ ਕੁਛ, ਉਹਨੇ ਛੁਪਾਇਆ ਏ

ਗੁਰੂ ਮਹਾਰਾਜ ਦੇ ਬਚਨ ਸੁਣ ਕੇ ਅਮਰਦਾਸ ਜੀ ਦੀਆਂ ਅੱਖਾਂ ਵਿਚੋਂ ਹੰਝੂ ਵਹਿਣ ਲੱਗ ਪਏ। ਉਹ ਗੁਰਦੇਵ ਦੇ ਚਰਨਾਂ 'ਤੇ ਸਿਰ ਧਰ ਕੇ ਇਕੋ ਗੱਲ ਕਹੀ ਜਾਣ, "ਗੁਰਦੇਵ ! ਭੁੱਲ ਹੋ ਗਈ। ਪਿਛਲੇ ਔਗੁਣ ਬਖ਼ਸ਼ ਲਵੋ, ਤੇ ਅਗ੍ਹਾਂ ਵਾਸਤੇ ਆਪਣੀ ਰਜ਼ਾ ਵਿੱਚ ਚੱਲਣ ਦਾ ਬਲ ਬਖ਼ਸ਼ੋ।" ਇਸ ਤੋਂ ਵੱਧ ਭਰੇ ਹੋਏ ਗਲੇ ਵਿਚੋਂ ਉਹ ਹੋਰ ਕੁਛ ਨਾ ਕਹਿ ਸਕੇ।

ਅੰਤ ਸੰਗਤਾਂ ਦੇ ਜ਼ੋਰ ਦੇਣ 'ਤੇ ਗੁਰੂ ਮਹਾਰਾਜ ਫਿਰ ਵਾਪਸ ਖਡੂਰ ਸਾਹਿਬ ਆ ਗਏ।

ਪ੍ਰਸੰਗ ਲਿਖਿਆ ੧੦-੮-੫੬ ਈ:

੧ੴ ਸਤਿਗੁਰ ਪ੍ਰਸਾਦਿ॥

## ਪ੍ਰਸੰਗ

# ਬੀਬੀ ਰਜਨੀ

## ਤੇ

## *ਪਿੰਗਲਾ*

ਭਾਰਤ ਵਿੱਚ ਕਦੇ ਸਵੰਬਰ ਦਾ ਰਵਾਜ ਸੀ। ਸੀਤਾ, ਦਰੋਪਦੀ ਆਦਿ ਦੇਵੀਆਂ ਦੇ ਸਵੰਬਰ ਦੀਆਂ ਕਥਾਵਾਂ ਪੁਰਾਤਨ ਧਰਮ ਗ੍ਰੰਥਾਂ ਵਿਚੋਂ ਬੜੀ ਸ਼ਰਧਾ ਨਾਲ ਪੜ੍ਹੀਆਂ ਜਾਂਦੀਆਂ ਹਨ। ਏਥੋਂ ਦੀ ਸੁਘੜ ਕੰਨਿਆ ਨੂੰ ਆਪਣਾ ਵਰ ਚੁਣਨ ਦਾ ਹੱਕ ਸੀ। ਜ਼ਿੰਦਗੀ ਦੀ ਇਸ ਪਰਧਾਨ ਸਮੱਸਿਆ ਵਿੱਚ ਮਾਪੇ ਵਿਦਵਾਨ ਧੀ ਦੀ ਸਹਾਇਤਾ ਕਰਦੇ ਸਨ। ਉਸ ਸਮੇਂ ਵਿਆਹ ਦਾ ਮੁੱਖ ਉਦੇਸ਼ ਸੁਚੱਜਾ ਜੀਵਨ-ਸਾਥ ਸੀ, ਜੀਵਨ-ਨਰਕ ਨਹੀਂ।

'ਫਲਾਨੇ ਇਲਾਕੇ ਵਿੱਚ ਇਕ ਦੇਵੀ ਰਾਜ ਕਰਦੀ ਸੀ।' ਅਜੇਹੀਆਂ ਕਹਾਣੀਆਂ ਵੀ ਪੁਰਾਣੀ ਲਿਖਤ ਵਿੱਚ ਮਿਲਦੀਆਂ ਹਨ। ਇਸ ਦਾ ਅਰਥ ਹੈ ਕਿ ਕਦੇ ਲੜਕੀਆਂ ਵੀ ਪੁੱਤਰਾਂ ਵਾਂਗ ਮਾਪਿਆਂ ਦੀ ਜਾਇਦਾਦ ਵਿੱਚ ਹਿੱਸੇਦਾਰ ਹੁੰਦੀਆਂ ਸਨ।

ਸਮੇਂ ਦੇ ਗੇੜ ਨਾਲ ਮਰਦ ਸ਼੍ਰੇਣੀ ਨੇ ਇਸਤਰੀ ਜਾਤੀ ਤੋਂ ਇਹ ਦੋਵੇਂ ਅਧਿਕਾਰ ਖੋਹ ਲਏ। ਨਾ ਉਹਨੂੰ 'ਪਤੀ ਚੁਣਨ ਦਾ' (ਸਵੰਬਰ ਦਾ) ਹੱਕ ਰਿਹਾ ਤੇ ਨਾ ਜਾਇਦਾਦ ਦਾ। ਸੰਪਤੀ ਤੇ ਸੱਤਿਆ, ਦੋਹਾਂ 'ਤੇ ਮਰਦ ਨੇ ਕਬਜ਼ਾ ਕਰ ਲਿਆ। ਰਾਜਸੀ ਤਾਕਤ ਨਿਰੋਲ ਮਰਦ ਦੇ ਹੱਥ ਰਹਿ ਗਈ। ਉਹਨੇ ਵਿਧਾਨ ਤੇ ਸਮਾਜ ਆਪਣੀ ਇੱਛਿਆ ਅਨੁਸਾਰ ਸਿਰਜ ਲਿਆ। ਬੋਲ-ਬਾਲਾ ਸਿਰਫ਼ ਓਸੇ ਦਾ ਹੁੰਦਾ ਹੈ, ਜੀਹਦੇ ਹੱਥ ਵਿੱਚ ਰਾਜਸੀ ਤਾਕਤ ਤੇ ਉਪਜ ਦੇ ਵਸੀਲੇ ਹੋਣ। ਇਸਤਰੀ ਇਹਨਾਂ ਦੋਹਾਂ ਚੀਜ਼ਾਂ ਵਿੱਚ ਹਿੱਸੇਦਾਰ ਨਹੀਂ ਸੀ ਰਹੀ। ਇਸ ਲਈ ਸਮਾਜ ਵਿੱਚ ਉਹਦੀ ਪਦਵੀ ਜਨਮ-ਕਰਮ ਦੇ ਨੀਚ ਨਾਲੋਂ ਵੀ ਨੀਂਵੀਂ ਹੋ ਗਈ। ਉਹਨੂੰ ਜੀਵਨ ਭਰ ਲਈ ਗ਼ੁਲਾਮ ਸਮਝ ਲਿਆ ਗਿਆ। ਕੰਨਿਆ ਹੁੰਦਿਆਂ ਹੋਇਆਂ ਉਹ ਪਿਤਾ ਦੀ ਗ਼ੁਲਾਮ, ਭੈਣ ਦੀ ਹੈਸੀਅਤ ਵਿੱਚ ਭਰਾ ਦੀ

ਗ਼ੁਲਾਮ, ਪਤਨੀ ਹੋ ਕੇ ਪਤੀ ਦੀ ਗ਼ੁਲਾਮ ਤੇ ਮਾਂ ਬਣ ਕੇ ਪੁੱਤਰ ਦੀ ਗ਼ੁਲਾਮ ਰਹਿਣ ਲਈ ਮਜਬੂਰ ਕਰ ਦਿੱਤੀ ਗਈ। ਭਾਵੇਂ ਉਹ ਦਾਦੀ, ਪੜਦਾਦੀ ਬਣ ਜਾਏ, ਫਿਰ ਵੀ ਉਹਨੂੰ ਪੋਤਰਿਆਂ, ਪੜੋਤਰਿਆਂ ਦੇ ਅਧੀਨ ਰਹਿਣਾ ਪੈਂਦਾ। ਕਿਉਂਕਿ ਜਾਇਦਾਦ ਦੀ ਮਾਲਕੀ ਤੇ ਰਾਜਸੱਤਿਆ ਮਰਦ ਦੇ ਹੱਥ ਵਿੱਚ ਸੀ।

ਏਸ ਇਕ-ਪੱਖੇ ਜੀਵਨ-ਢੰਗ ਦਾ ਅਸਰ ਵਿਆਹ-ਮਰਯਾਦਾ 'ਤੇ ਵੀ ਪਿਆ। ਸਮਾਜ ਦੇ ਰਸਮੋਂ ਰਵਾਜ ਅਜੇਹੇ ਬਣ ਗਏ ਕਿ ਕੰਨਿਆਂ ਨੂੰ ਆਪਣੇ ਵਿਆਹ ਬਾਰੇ ਰਾਏ ਦੇਣ ਦਾ ਵੀ ਕੋਈ ਅਖ਼ਤਿਆਰ ਨਾ ਰਿਹਾ। ਜੋ ਉਸਦੇ ਘਰ ਦੇ (ਪਿਉ-ਭਰਾ) ਫ਼ੈਸਲਾ ਕਰ ਦੇਣ, ਕੰਨਿਆਂ ਉਸ ਤੋਂ ਇਨਕਾਰ ਨਹੀਂ ਸੀ ਕਰ ਸਕਦੀ। ਉਹਦੀ ਇੱਛਿਆ ਤੇ ਖ਼ੁਸ਼ੀ ਕਿਸੇ ਗਿਣਤੀ ਵਿੱਚ ਨਹੀਂ ਸੀ ਰਹੀ। ਰੋਟੀ, ਕੱਪੜੇ, ਪੈਸੇ ਵਾਂਗ ਦਾਨ ਵਿੱਚ ਕੰਨਿਆਂ ਦਿੱਤੀ ਜਾਣ ਲੱਗ ਪਈ। ਆਪਣੀ ਭੁੱਖ ਦੂਰ ਕਰਨ ਵਾਸਤੇ ਲੜਕੀ ਵੇਚਣ ਦਾ ਰਵਾਜ ਪੈ ਗਿਆ। ਦੋ ਰਾਜੇ ਮੁਲਕ ਮੱਲਣ ਵਾਸਤੇ ਲੜ ਪੈਂਦੇ, ਤਾਂ ਹਾਰਿਆ ਹੋਇਆ ਮਰਦ, ਆਪਣੀ ਜਾਨ ਬਚਾਉਣ ਵਾਸਤੇ ਲੜਕੀ ਦੂਸਰੇ ਦੇ ਹਵਾਲੇ ਕਰ ਦੇਂਦਾ। ਬੁੱਢੇ, ਰੋਗੀ, ਕੁਕਰਮੀ ਦੇ ਲੜ ਸੁੰਦਰ ਦੇਵੀਆਂ ਨਰੜ ਕਰ ਦਿੱਤੀਆਂ ਜਾਂਦੀਆਂ। ਤੇ ਸਮਾਜ ਇਸ ਸਾਰੇ ਅੱਤਿਆਚਾਰ ਨੂੰ ਧਰਮ ਕਹਿ ਕੇ ਪਰਵਾਨ ਕਰ ਲੈਂਦਾ।

ਇਹ ਅਨਰਥ ਕਿੱਥੋਂ ਤੱਕ ਪਹੁੰਚ ਗਿਆ ? ਰਜਨੀ ਤੇ ਪਿੰਗਲੇ ਦੀ ਕਹਾਣੀ ਵਰਗੀ ਮਸਾਲ ਸ਼ਾਇਦ ਹੋਰ ਕੋਈ ਹੀ ਮਿਲੇ। ਇਹ ਦਿਲ ਕੰਬਾਊ ਕਥਾ ਓਦੋਂ ਦੇ ਸਮਾਜ ਦੇ ਮੱਥੇ 'ਤੇ ਕਦੇ ਨਾ ਮਿਟਣ ਵਾਲਾ ਕਲੰਕ ਹੈ।

## ਬੈਂਤ

ਦੂਨੀ ਚੰਦ ਰਾਜਾ ਪੱਟੀ ਸ਼ਹਿਰ ਦਾ ਸੀ
ਮੁਗ਼ਲ ਹਾਕਮਾਂ ਦਾ ਕਾਰਦਾਰ ਭਾਈ
ਇੱਜ਼ਤ ਮਾਣ ਇਲਾਕੇ ਦੇ ਵਿੱਚ ਹੈ ਸੀ
ਸਾਰੇ ਸ਼ਹਿਰ ਵਿਚੋਂ ਮਾਲਦਾਰ ਭਾਈ
ਬੜਾ ਅੜਬ ਸੁਭਾਅ ਦਾ ਸੀ ਹਾਕਮ
ਭਰਿਆ ਨਵ੍ਹਾਂ ਤੱਕ ਨਾਲ ਹੰਕਾਰ ਭਾਈ
ਰੱਬ ਆਪਣੇ ਆਪ ਨੂੰ ਸਮਝਦਾ ਸੀ
ਨਹੀਂ ਸੀ ਯਾਦ ਉਹਨੂੰ ਨਿਰੰਕਾਰ ਭਾਈ
ਕਰਦਾ ਸਦਾ ਸੀ ਆਪਣੀ ਮਨ-ਮਰਜ਼ੀ

ਸੁਣਦਾ ਕਿਸੇ ਦੀ ਨਹੀਂ ਸੀ ਵਿਚਾਰ ਭਾਈ
ਨਹੀਂ ਸੀ ਘਰ ਉਹਦੇ ਕੋਈ ਪੁੱਤ ਹੋਇਆ
ਹੈ ਸੀ ਏਸ ਗੱਲੋਂ ਅਵਾਜ਼ਾਰ ਭਾਈ
ਸਿਰਫ਼ ਲੜਕੀਆਂ ਪੰਜ ਸਨ ਘਰ ਉਹਦੇ
ਉਹਨਾਂ ਨਾਲ ਹੀ ਹੈਸੀ ਪਿਆਰ ਭਾਈ
ਚਾਰ ਵੱਡੀਆਂ ਓਸ ਵਿਆਹੀਆਂ ਸਨ
ਚੰਗੇ ਵੇਖ ਕੇ ਤੇ ਘਰ-ਬਾਰ ਭਾਈ
ਦਿੱਤ-ਦਾਜ ਵੱਲੋਂ ਕੋਈ ਨਾ ਕਸਰ ਛੱਡੀ
ਦਿੱਤਾ ਧਨ ਉਹਨੇ ਬੇਸ਼ੁਮਾਰ ਭਾਈ
ਉਹਨਾਂ ਚੌਹਾਂ ਵੱਲੋਂ ਸੀ ਉਹ ਖ਼ੁਸ਼ ਡਾਢਾ
ਸੀ ਉਹ ਰਹਿੰਦੀਆਂ ਆਗਿਆਕਾਰ ਭਾਈ
ਐਪਰ ਪੰਜਵੀਂ ਹੋਰ ਸੁਭਾਅ ਦੀ ਸੀ
ਸਾਧ ਸੰਗਤ ਦੀ ਸੀ ਸੇਵਾਦਾਰ ਭਾਈ
ਨਹੀਂ ਸੀ 'ਸੀਤਲਾ' ਇਹ ਪਸੰਦ ਉਸਨੂੰ
ਏਸ ਗੱਲੋਂ ਸੀ ਬੜਾ ਲਾਚਾਰ ਭਾਈ

ਅੱਜ ਕੱਲ੍ਹ ਸਾਡੀ ਸਰਕਾਰ ਦੇਸ਼ ਵਿਚੋਂ ਜ਼ਿਮੀਂਦਾਰਾ ਪਰਬੰਧ ਖ਼ਤਮ ਕਰ ਰਹੀ ਹੈ। ਆਜ਼ਾਦੀ ਤੋਂ ਪਹਿਲਾਂ, ਇਕ ਪੰਜਾਬ (ਤੇ ਪੈਪਸੂ ਦੇ ਕੁਛ ਹਿੱਸੇ) ਨੂੰ ਛੱਡ ਕੇ ਬਾਕੀ ਸਾਰੇ ਦੇਸ਼ ਵਿੱਚ ਜ਼ਿਮੀਂਦਾਰਾ-ਪਰਬੰਧ ਸੀ। ਓਥੇ ਦਸ-ਦਸ, ਵੀਹ-ਵੀਹ ਵਿਘੇ ਦੇ ਮਾਲਕ ਕੋਈ ਨਹੀਂ ਸਨ। ਜ਼ਮੀਨ ਵਾਹੁਣ ਵਾਲੇ ਸਾਰੇ ਮੁਜ਼ਾਰੇ ਸਨ। ਸੈਂਕੜੇ ਪਿੰਡਾਂ ਦਾ ਮਾਲਕ ਇਕੋ ਇਕ ਜ਼ਿਮੀਂਦਾਰ ਸੀ। ਸਰਕਾਰ ਵੱਲੋਂ ਉਹਨਾਂ ਨੂੰ ਚੋਖੇ ਰਾਜਸੀ ਅਧਿਕਾਰ ਹੁੰਦੇ ਸਨ। ਕੇਈ ਵੱਡੇ ਜ਼ਿਮੀਂਦਾਰਾਂ ਨੂੰ 'ਰਾਜੇ' ਦਾ ਖ਼ਿਤਾਬ ਤੇ ਅਦਾਲਤੀ ਅਖ਼ਤਿਆਰ ਹੁੰਦੇ ਸਨ। ਆਪਣੀ ਪਰਜਾ ਉੱਤੇ ਉਹ ਮਨ-ਮੰਨੇ ਜ਼ੁਲਮ ਕਰਿਆ ਕਰਦੇ ਸਨ। ਮੁਜ਼ਾਰਿਆਂ ਦੀ ਹਾਲਤ 'ਮੁੱਲ ਖ਼ਰੀਦੇ ਗ਼ੁਲਾਮਾਂ' ਨਾਲੋਂ ਵੀ ਭੈੜੀ ਹੁੰਦੀ ਸੀ।

ਕਦੇ ਪੰਜਾਬ ਵਿੱਚ ਵੀ ਅਜੇਹਾ ਪਰਬੰਧ ਹੁੰਦਾ ਸੀ। ਜ਼ਮੀਨ ਦੀ ਮਾਲਕੀ ਕੁਛ ਗਿਣਤੀ ਦੇ ਵੱਡੇ ਜ਼ਿਮੀਂਦਾਰਾਂ ਤੇ ਰਾਜਿਆਂ ਕੋਲ ਸੀ। ਬਾਕੀ ਸਭ ਮੁਜ਼ਾਰੇ ਤੇ ਕਮੀਣ ਹੁੰਦੇ ਸਨ। ਸਿੱਖ ਮਿਸਲਾਂ ਦਾ ਰਾਜ ਕਾਇਮ ਹੋਇਆ, ਤਾਂ ਉਹਨਾਂ ਆਪਣੇ ਇਲਾਕੇ ਵਿਚੋਂ ਜ਼ਿਮੀਂਦਾਰਾ ਪਰਬੰਧ ਉੱਕਾ ਖ਼ਤਮ ਕਰ ਦਿੱਤਾ, ਤੇ

ਜ਼ਮੀਨ ਦੇ ਮਾਲਕ ਮੁਜ਼ਾਰਿਆਂ ਨੂੰ ਬਣਾ ਦਿੱਤਾ। ਏਹਾ ਕਾਰਨ ਹੈ ਕਿ ਅੱਜ ਪੰਜਾਬ ਵਿੱਚ ਦੋ-ਦੋ, ਦਸ-ਦਸ ਵਿਘਿਆਂ ਦੇ ਮਾਲਕ ਵੀ ਨਜ਼ਰ ਆਉਂਦੇ ਹਨ।

ਮੁਗ਼ਲਾਂ ਦੇ ਸਮੇਂ ਪੰਜਾਬ ਵਿੱਚ ਵੀ ਸਾਰੇ ਜ਼ਿਮੀਂਦਾਰਾ ਪਰਬੰਧ ਹੀ ਸੀ। ਦੂਨੀ ਚੰਦ ਪੱਟੀ ਦੇ ਇਲਾਕੇ ਦਾ ਬੜਾ ਵੱਡਾ ਜ਼ਿਮੀਂਦਾਰ ਸੀ। ਸਰਕਾਰ ਵੱਲੋਂ ਉਹਨੂੰ 'ਰਾਜੇ' ਦਾ ਖ਼ਿਤਾਬ ਮਿਲਿਆ ਹੋਇਆ ਸੀ। ਮੁਗ਼ਲ ਸਰਕਾਰ ਵੱਲੋਂ ਵੱਡਾ ਅਫ਼ਸਰ ਵੀ ਓਥੇ ਉਹਾ ਸੀ। ਬੜਾ ਅੜਬ ਤੇ ਧੱਕੇ ਖ਼ੋਰ ਹਾਕਮ ਸੀ ਓਹ।

ਰਾਜਾ ਦੂਨੀ ਚੰਦ ਦੇ ਘਰ ਪੁੱਤਰ ਕੋਈ ਨਹੀਂ ਸੀ, ਸਿਰਫ਼ ਪੰਜ ਲੜਕੀਆਂ ਹੀ ਸਨ। ਪੁੱਤਰ ਵਾਸਤੇ ਉਹਨੇ ਬੜੇ ਉਪਰਾਲੇ ਕੀਤੇ, ਪੀਰ ਫ਼ਕੀਰ ਮੰਨੇ, ਦੇਹੁਰੇ ਮਕਬਰੇ ਪੂਜੇ, ਦੇਵੀ ਦਿਉਤੇ ਮਨਾਏ, ਸੁੱਖਣਾ ਮੰਨਤਾਂ ਦਿੱਤੀਆਂ, ਪਰ ਮੁਰਾਦ ਕਿਤੋਂ ਪੂਰੀ ਨਾ ਹੋਈ। ਏਸ ਕਾਰਨ ਉਹਦਾ ਸੁਭਾਅ ਵਧੇਰੇ ਚਿੜਚਿੜਾ ਹੋ ਗਿਆ। ਈਸ਼ਵਰ ਦੇ ਨਾਂ ਤੋਂ ਉਹਨੂੰ ਚਿੜ ਹੋ ਗਈ। ਉਹ ਲਗਭਗ ਨਾਸਤਕ ਹੋ ਗਿਆ। ਉਹ ਇਨਸਾਨੀਅਤ ਵੱਲੋਂ ਦੂਰ ਤੇ ਸ਼ੈਤਾਨੀਅਤ ਦੇ ਨੇੜੇ ਹੋ ਗਿਆ।

ਵੱਡੀਆਂ ਚੌਹਾਂ ਲੜਕੀਆਂ ਦਾ ਸੁਭਾਅ ਉਹਦੀ ਮਰਜ਼ੀ ਮੁਤਾਬਕ ਸੀ। ਉਹ ਉਹਨੇ ਚੰਗੇ ਘਰੀਂ ਵਿਆਹੀਆਂ ਤੇ ਰੱਜਵਾਂ ਦਾਜ-ਦਾਨ ਦਿੱਤਾ। ਸਭ ਤੋਂ ਛੋਟੀ ਪੰਜਵੀਂ ਕੁਛ ਨਵੇਕਲੇ ਸੁਭਾਅ ਦੀ ਸੀ। ਉਹ ਸਤਸੰਗਣ ਤੇ ਨਿਰੰਕਾਰ 'ਤੇ ਭਰੋਸਾ ਰੱਖਣ ਵਾਲੀ ਸੀ। ਸੰਤਾਂ ਫ਼ਕੀਰਾਂ ਦੀ ਸੇਵਾ ਤੇ ਗ਼ਰੀਬਾਂ 'ਤੇ ਦਇਆ ਕਰਨਾ ਉਹਦੇ ਮਨ ਦੀ ਖ਼ੁਸ਼ੀ ਸੀ। ਜੋ ਕੁਛ ਉਹਨੂੰ ਘਰੋਂ ਖ਼ਰਚਣ ਵਰਤਣ ਨੂੰ ਮਿਲਦਾ, ਉਹ ਲੋੜਵੰਦਾਂ ਨੂੰ ਦੇ ਛੱਡਦੀ। ਕੋਈ ਵਾਰ ਉਹ ਆਪਣੇ ਗਹਿਣੇ ਤੇ ਨਵੇਂ ਬਸਤਰ ਵੀ ਅਨਾਥਾਂ ਨੂੰ ਦੇ ਆਉਂਦੀ। ਹਰ ਵੇਲੇ ਉਹ ਈਸ਼ਵਰ ਦੇ ਸਿਮਰਨ ਵਿੱਚ ਲੀਨ ਰਹਿੰਦੀ। ਮਾਪੇ ਉਹਦੀ ਇਸ ਰਹਿਣੀ ਬਹਿਣੀ 'ਤੇ ਖ਼ੁਸ਼ ਨਹੀਂ ਸਨ।

ਇਕ ਵਾਰ ਵੱਡੀਆਂ ਚਾਰੇ ਲੜਕੀਆਂ ਵੀ ਪੇਕੇ ਆਈਆਂ ਹੋਈਆਂ ਸਨ। ਉਹਨਾਂ ਦੀ ਮਾਂ ਨੇ ਗਿਲ੍ਹਾ ਕਰਦਿਆਂ ਕਿਹਾ,"ਧੀਓ ! ਤੁਹਾਡੇ ਵੱਲੋਂ ਤਾਂ ਅਸੀਂ ਬੜੇ ਸੁੱਖੀ ਹਾਂ, ਪਰ ਤੁਹਾਡੀ ਛੋਟੀ ਭੈਣ ਰਜਨੀ ਨੂੰ ਕੋਈ ਮੱਤ ਨਹੀਂ। ਉਹਦੀ ਰਹਿਣੀ ਬਹਿਣੀ 'ਤੇ ਤੁਹਾਡੇ ਪਿਤਾ ਜੀ ਖ਼ੁਸ਼ ਨਹੀਂ। ਉਹਨੂੰ ਤੁਸੀਂ ਹੀ ਸਮਝਾਓ। ਉਹ ਕੁਛ ਤਾਂ ਮਾਪਿਆਂ ਦਾ ਲਿਹਾਜ਼ ਮੰਨੇ।"

ਆਪਣੀ ਮੱਤ ਸਿਖਾਉਣ ਵਾਸਤੇ ਵੱਡੀਆਂ ਚਾਰੇ ਰਜਨੀ ਨੂੰ ਨਾਲ ਲੈ ਕੇ ਬਾਗ਼ ਵਿੱਚ ਸੈਰ ਕਰਨ ਗਈਆਂ। ਗੱਲੀਂ ਬਾਤੀਂ ਉਹ ਪਿਤਾ ਦੀ ਸ਼ੋਭਾ ਕਰ ਕੇ ਰਜਨੀ ਨੂੰ ਸਮਝਾਉਣ ਲੱਗੀਆਂ :

# ਕਬਿੱਤ

ਵੱਡੀਆਂ ਵੀ ਚਾਰੇ ਪੇਕੇ ਆਈਆਂ ਸੀ ਮਿਲਨ 'ਕੇਰਾਂ
ਲੱਗੀਆਂ ਕਰਨ ਪੰਜੇ ਬੈਠ ਕੇ ਵਿਚਾਰ ਜੀ
ਕੌਣ ਕਰੇ ਪਾਲਣਾ ? ਤੇ ਕੌਣ ਦੇਂਦਾ ਖਾਣ ਨੂੰ ਹੈ ?
ਏਸੇ ਗੱਲ ਉੱਤੇ ਜ਼ਰਾ ਹੋ ਪਈ ਤਕਰਾਰ ਜੀ
ਛੋਟੀ ਦੀਆਂ ਗੱਲਾਂ ਸੁਣ, ਵੱਡੀਆਂ ਨਾਰਾਜ਼ ਹੋਈਆਂ
ਕਹਿਣ, ਇਹਦੇ ਦਿਲ ਨਾ ਪਿਤਾ ਦਾ ਸਤਕਾਰ ਜੀ
ਕੀਤੀਓ ਨੇ ਜਾਇਕੇ ਸ਼ਕਾਇਤ ਝੱਟ ਪਿਤਾ ਕੋਲ
ਸਚੀ ਗੱਲ 'ਸੀਤਲਾ' ਨਾ ਸੱਕੀਆਂ ਸਹਾਰ ਜੀ

ਵੱਡੀਆਂ ਵਾਰੋ ਵਾਰੀ ਆਪਣੇ ਗਹਿਣਿਆਂ, ਕੱਪੜਿਆਂ ਤੇ ਦਿੱਤ ਦਾਜ ਦਾ ਜ਼ਿਕਰ ਕਰਦੀਆਂ ਰਹੀਆਂ। ਏਸ ਬਹਾਨੇ ਉਹਨਾਂ ਆਪਣੇ ਪਿਤਾ ਦੀ ਵਡਿਆਈ ਦੇ ਪੁਲ ਬੰਨ੍ਹ ਛੱਡੇ। ਵੱਡੀ ਨੇ ਤਾਂ ਏਥੋਂ ਤੱਕ ਕਿਹਾ, "ਮੈਂ ਨਹੀਂ ਕਿਸੇ ਅੜੇ ਈਸ਼ਵਰ ਨੂੰ ਜਾਣਦੀ। ਸਾਡੇ ਵਾਸਤੇ ਤਾਂ ਸਾਡਾ ਪਿਤਾ ਹੀ ਈਸ਼ਵਰ ਹੈ, ਜੋ ਸਾਡੀ ਪਾਲਣਾ ਕਰਦਾ ਹੈ ਤੇ ਸਾਨੂੰ ਖਾਣ ਹੰਡਾਉਣ ਨੂੰ ਦੇਂਦਾ ਹੈ। ਜੇ ਪਿਤਾ ਨਾ ਦੇਵੇ, ਤਾਂ ਅਸੀਂ ਭੁੱਖੀਆਂ ਨੰਗੀਆਂ ਮਰ ਜਾਈਏ। ਏਸੇ ਦੇ ਲੇਖ ਅਸੀਂ ਖਾ ਰਹੀਆਂ ਹਾਂ। ਅਣ-ਦਿਸਦਾ ਰੱਬ ਸਾਨੂੰ ਕੰਧ ਪਾੜ ਕੇ ਕਿਤੋਂ ਦੇ ਦੇਵੇਗਾ ? ਅਸੀਂ ਤਾਂ ਪਿਤਾ ਦਾ 'ਹਸਾਨ ਮੰਨਦੀਆਂ ਹਾਂ, ਤੇ ਓਸੇ ਦਾ ਜੱਸ ਗਾਵਾਂਗੀਆਂ।"

ਬਾਕੀ ਤਿੰਨਾਂ ਨੇ ਵੀ ਵੱਡੀ ਦੀ ਹਾਮੀ ਭਰੀ। ਫਿਰ ਉਹਨਾਂ ਛੋਟੀ ਨੂੰ ਪੁਛਿਆ, "ਕਿਉਂ ਰਜਨੀ। ਤੇਰੀ ਕੀ ਰਾਏ ਹੈ ?"

ਅੱਗੋਂ ਰਜਨੀ ਨੇ ਬੜੀ ਨਮਰਤਾ ਨਾਲ ਉੱਤਰ ਦਿੱਤਾ, "ਭੈਣ ਜੀ, ਮੈਂ ਵੀ ਮਾਤਾ ਪਿਤਾ ਦਾ ਯੋਗ ਸਤਕਾਰ ਕਰਦੀ ਹਾਂ। ਉਹ ਸਾਡੇ ਨਾਲ ਮਾਪਿਆਂ ਵਾਲੇ ਸਭ ਫ਼ਰਜ਼ ਪੂਰੀ ਤਰ੍ਹਾਂ ਨਿਭਾ ਰਹੇ ਹਨ। ਪਰ ਮੈਂ ਬਾਕੀ ਗੱਲਾਂ ਵਿੱਚ ਤੁਹਾਡੇ ਨਾਲ ਸਹਿਮਤ ਨਹੀਂ। ਈਸ਼ਵਰ ਸਭ ਤੋਂ ਵੱਡਾ ਹੈ। ਮੈਂ ਉਹਦੀ ਪਦਵੀ ਕਿਸੇ ਜੀਵ ਨੂੰ ਦੇਣ ਲਈ ਤਿਆਰ ਨਹੀਂ, ਭਾਵੇਂ ਉਹ ਮੇਰੇ ਪਿਤਾ ਜੀ ਹੀ ਹੋਣ। ਸਭ ਦਾ ਪਾਲਣਹਾਰ ਕਰਤਾਰ ਹੈ। ਹਰ ਕੋਈ ਆਪਣੇ ਲੇਖਾਂ ਦਾ ਲਿਖਿਆ ਪਾਉਂਦਾ ਹੈ। ਪਿਛਲੇ ਕਰਮਾਂ ਦਾ ਬਦਲਾ ਸਾਨੂੰ ਏਥੇ ਮਿਲ ਰਿਹਾ ਹੈ, ਤੇ ਇਸ ਜੀਵਨ ਵਿੱਚ ਕੀਤੇ ਕਰਮਾਂ ਦਾ ਫਲ ਅਸੀਂ ਅਗਲੇ ਜਨਮ ਭੁਗਤਾਂਗੇ। ਹੋਰ ਕਿਸੇ ਦੇ ਭਾਗ ਨਾ ਕੋਈ ਖਾ ਸਕਦਾ ਏ, ਨਾ ਕੋਈ ਕਿਸੇ ਨੂੰ ਖੁਆ ਸਕਦਾ ਏ। ਇਹ ਸਭ ਐਵੇਂ ਭੁਲੇਖਾ ਏ। ਸਭ ਉਸੇ ਦੇ ਹੁਕਮ ਦੀ ਕਾਰ ਏ।"

ਵੱਡੀਆਂ ਭੈਣਾਂ ਏਸ ਉੱਤਰ 'ਤੇ ਸਗੋਂ ਨਾਰਾਜ਼ ਹੋ ਗਈਆਂ। ਉਹਨਾਂ ਜਾ ਕੇ ਪਿਤਾ ਨੂੰ ਇਉਂ ਭੜਕਾਉਣਾ ਸ਼ੁਰੂ ਕੀਤਾ :

## ਕੋਰੜਾ

ਚਾਰੇ ਜਾ ਕੇ ਲੱਗੀਆਂ ਪਿਤਾ ਨੂੰ ਕਹਿਣ ਜੀ
ਸੁਣਿਆਂ ਜੇ, ਆਖਦੀ ਕੀ ਛੋਟੀ ਭੈਣ ਜੀ
ਥੱਕ ਗਈਆਂ ਅਸੀਂ ਉਹਨੂੰ ਸਮਝਾਉਂਦੀਆਂ
ਰਜਨੀ ਵਰੁੱਧ ਪਿਤਾ ਨੂੰ ਸਿਖਾਉਂਦੀਆਂ
ਤੇਰੇ ਲੇਖ ਸਾਰੀਆਂ ਪਿਤਾ ਜੀ, ਖਾਂਦੀਆਂ
ਤੇਰਾ ਦਿੱਤਾ ਅਸੀਂ ਰੇਸ਼ਮ ਹੰਡਾਂਦੀਆਂ
ਤੇਰੀ ਬਖ਼ਸ਼ੀਸ਼ ਉੱਤੇ ਰੰਗ ਲਾਉਂਦੀਆਂ
ਰਜਨੀ ਵਰੁੱਧ ਪਿਤਾ ਨੂੰ ਸਿਖਾਉਂਦੀਆਂ
ਐਪਰ ਨਾ ਛੋਟੀ ਮੰਨਦੀ ਇਹ ਗੱਲ ਜੀ
ਵੱਜ ਗਿਆ ਉਹਨੂੰ ਖ਼ਬਰੇ ਕੀ ਝੱਲ ਜੀ
ਓਸ ਦੀਆਂ ਗੱਲਾਂ ਨਾ ਸਮਝ ਆਉਂਦੀਆਂ
ਰਜਨੀ ਵਰੁੱਧ ਪਿਤਾ ਨੂੰ ਸਿਖਾਉਂਦੀਆਂ
ਕਹਿੰਦੀ, ਸਾਰਿਆਂ ਨੂੰ ਦੇਵੇ ਕਰਤਾਰ ਜੀ
ਜਿਹੜਾ ਅਸਾਂ ਡਿੱਠਾ ਪਰ ਨਾ ਪਰਾਰ ਜੀ
ਸੁਣ ਸੁਣ ਅਸੀਂ ਪਈਆਂ ਘਬਰਾਉਂਦੀਆਂ
ਰਜਨੀ ਵਰੁੱਧ ਪਿਤਾ ਨੂੰ ਸਿਖਾਉਂਦੀਆਂ
ਆਖੇ, ਦੇਣ ਜੋਗੇ ਕੌਣ ਮਾਈ ਬਾਪ ਜੀ
ਅਪਣੇ ਹੀ ਲੇਖ ਭੋਗਦੇ ਆਂ ਆਪ ਜੀ
ਆਪੇ ਸਭ ਕਰਮਾਂ ਦਾ ਫਲ ਪਾਉਂਦੀਆਂ
ਰਜਨੀ ਵਰੁੱਧ ਪਿਤਾ ਨੂੰ ਸਿਖਾਉਂਦੀਆਂ
ਕਰਦੀ ਤੁਹਾਡਾ ਬੜਾ ਤ੍ਰਿਸਕਾਰ ਜੀ
ਉਹਦੇ ਦਿਲ ਰਿਹਾ ਰਤਾ ਨਾ ਪਿਆਰ ਜੀ
'ਸੀਤਲ' ਚੁਆਤੀ ਲਾ ਕੇ ਭੜਕਾਉਂਦੀਆਂ
ਰਜਨੀ ਵਰੁੱਧ ਪਿਤਾ ਨੂੰ ਸਿਖਾਉਂਦੀਆਂ

ਵੱਡੀਆਂ ਭੈਣਾਂ ਦੇ ਦਿਲ ਵਿੱਚ ਰਜਨੀ ਵਾਸਤੇ ਕੁਛ ਈਰਖਾ ਵੀ ਹੈ ਸੀ। ਉਹ ਹਰ ਵੇਲੇ ਸੋਚਦੀਆਂ ਰਹਿੰਦੀਆਂ ਸਨ, 'ਸਾਡਾ ਭਰਾ ਕੋਈ ਨਹੀਂ। ਅਸੀਂ ਚਾਰੇ ਵਿਆਹ ਹੋਣ ਪਿੱਛੋਂ ਆਪੋ ਆਪਣੇ ਘਰੀਂ ਚਲੀਆਂ ਗਈਆਂ ਹਾਂ। ਜੋ ਧੀ-ਪੁੱਤ ਅੱਖੋਂ ਦੁਰੇਡਾ ਹੋ ਜਾਏ, ਉਸ ਨਾਲ ਮੋਹ ਘੱਟ ਜਾਂਦਾ ਏ। ਇਸ ਵੇਲੇ ਇਕੋ ਰਜਨੀ ਹੀ ਮਾਂ ਪਿਉ ਕੋਲ ਰਹਿੰਦੀ ਏ। ਉਹ ਸਭ ਤੋਂ ਆਖ਼ਰੀ ਔਲਾਦ ਏ। ਕੀ ਪਤਾ, ਸਾਡਾ ਪਿਤਾ ਸਾਰੀ ਜਾਇਦਾਦ ਓਸ ਕੱਲ੍ਹੀ ਨੂੰ ਹੀ ਸੌਂਪ ਜਾਏ। ਜੇ ਰਜਨੀ ਤੋਂ ਮਾਤਾ-ਪਿਤਾ ਦਾ ਦਿਲ ਖੱਟਾ ਹੋ ਜਾਏ, ਤਾਂ ਸਾਨੂੰ ਵੀ ਰਹਿੰਦੀ ਜਾਇਦਾਦ ਵਿਚੋਂ ਜ਼ਰੂਰ ਕੁਛ ਹੋਰ ਹਿੱਸਾ ਮਿਲ ਜਾਏਗਾ।' ਏਸ ਖ਼ਿਆਲ ਨੂੰ ਮੁੱਖ ਰੱਖ ਕੇ ਉਹਨਾਂ ਰਜਨੀ ਦੀ ਚੁਗ਼ਲੀ ਕੀਤੀ।

ਪਹਿਲਾਂ ਤਾਂ ਉਹਨਾਂ ਆਪਣੇ ਪਿਤਾ ਦੀ ਰੱਜ ਕੇ ਖ਼ੁਸ਼ਾਮਦ ਕੀਤੀ, ਤੇ ਫਿਰ ਰਜਨੀ ਦੇ ਵਿਰੁੱਧ ਉਹਦਾ ਗ਼ੁੱਸਾ ਭੜਕਾਉਣ ਦੇ ਇਰਾਦੇ ਨਾਲ ਕਹਿਣ ਲੱਗੀਆਂ, "ਪਿਤਾ ਜੀ ! ਰਜਨੀ ਦੀ ਮੱਤ ਨੂੰ ਕੀ ਹੋ ਗਿਆ ਏ ? ਉਹ ਏਡੀ ਨਾ-ਸ਼ੁਕਰੀ ਤੇ ਅਕਿਰਤਘਣ ਕਿਉਂ ਹੁੰਦੀ ਜਾਂਦੀ ਏ ? ਧੀਆਂ ਸਦਾ ਮਾਪਿਆਂ ਦੇ ਲੇਖ ਖਾਂਦੀਆਂ ਨੇ, ਮਾਪਿਆਂ ਦਾ ਬਖ਼ਸ਼ਿਆ ਖਾਂਦੀਆਂ ਹੰਡਾਉਂਦੀਆਂ ਨੇ, ਪਰ ਉਹ ਕੁਛ ਹੋਰ ਹੀ ਸ਼ਲੋਕ ਸੁਣਾਉਂਦੀ ਏ। ਜੇ ਭਲਾ ਸਾਨੂੰ ਤੁਸੀਂ ਨਾ ਪਾਲਦੇ, ਤੁਸੀਂ ਖਾਣ ਪਹਿਨਣ ਨੂੰ ਨਾ ਦੇਂਦੇ, ਤੁਸੀਂ ਦਿੱਤ ਦਾਜ ਦੇ ਕੇ ਚੰਗੇ ਘਰੀਂ ਨਾ ਵਿਆਹੁੰਦੇ, ਤਾਂ ਸਾਡਾ ਅੱਜ ਕੀ ਹਾਲ ਹੁੰਦਾ ? ਜਿਵੇਂ ਸੈਂਕੜੇ ਕਮੀਨਣੀਆਂ ਜਿਊਂਦੇ ਜੀ ਨਰਕ ਭੋਗ ਰਹੀਆਂ ਨੇ, ਓਹਾ ਹਾਲਤ ਸਾਡੀ ਹੁੰਦੀ, ਪਰ ਰਜਨੀ ਨੂੰ ਇਹ ਗੱਲ ਕੌਣ ਸਮਝਾਵੇ ? ਉਹ ਤਾਂ ਸਾਡੇ ਘਰ ਸਾਧਣੀ ਜੰਮ ਪਈ ਏ। ਅਖੇ ਕੋਈ ਕਿਸੇ ਦੀ ਪਾਲਣਾ ਨਹੀਂ ਕਰਦਾ। ਕੋਈ ਕਿਸੇ ਨੂੰ ਖੁਆਉਣ ਜੋਗਾ ਨਹੀਂ, ਸਭ ਆਪੋ ਆਪਣੇ ਲੇਖ ਖਾਂਦੇ ਨੇ। ਸਭ ਨੂੰ ਰੱਬ ਦੇਂਦਾ ਏ। ਮੈਂ ਕਿਸੇ ਦਾ 'ਹਸਾਨ ਨਹੀਂ ਮੰਨਦੀ। ਪਿਤਾ ਜੀ! ਉਹਨੂੰ ਆਪਣੇ ਲੇਖਾਂ ਉੱਤੇ ਮਾਣ ਹੋਵੇਗਾ। ਅਸੀਂ ਤਾਂ ਸਭ ਤੁਹਾਡਾ ਦਿੱਤਾ ਹੀ ਵਰਤਦੀਆਂ ਹਾਂ। ਸ਼ਾਇਦ ਉਹਨੂੰ ਏਸ ਗੱਲ ਦਾ ਹੰਕਾਰ ਹੋ ਗਿਆ ਹੋਵੇ ਕਿ ਭਰਾ ਤਾਂ ਹੈ ਕੋਈ ਨਹੀਂ, ਸੋ ਪਿਤਾ ਪਿੱਛੋਂ ਸਭ ਕਾਸੇ ਦੀ ਮਾਲਕ ਮੈਂ ਹੀ ਬਣਨਾ ਏਂ।"

ਮਗਰਲੀ ਗੱਲ ਭੱਖਦੀ ਸਲਾਈ ਵਾਂਗ ਦੁਨੀ ਚੰਦ ਦੇ ਦਿਲ ਵਿੱਚ ਖੁੱਭ ਗਈ। ਉਹਨੇ ਓਸ ਵੇਲੇ ਰਜਨੀ ਨੂੰ ਕੋਲ ਬੁਲਾ ਕੇ ਇਉਂ ਦਿਲ ਦਾ ਸਾੜ ਕੱਢਿਆ :

# ਸਾਕਾ

ਬੋਲੇ ਰਾਜਾ ਦੂਨੀ ਚੰਦ ਮੱਥੇ ਵੱਟ ਪਾ ਕੇ
ਸੁਣ ਲੈ, ਭੈਣਾਂ ਤੇਰੀਆਂ ਕੀ ਦੱਸਿਆ ਆ ਕੇ
ਭੁੱਲ ਗਈਊਂ ਅਹਿਸਾਨ ਤੂੰ ਮਾਂ ਪਿਉ ਦਾ ਖਾ ਕੇ
ਦੇਂਦੇ ਪਹਿਨਣ ਖਾਣ ਨੂੰ ਜੋ ਖੱਟ ਕਮਾ ਕੇ
ਕਰਨ ਜੋ ਤੇਰੀ ਪਾਲਣਾ ਲਹੂ ਤੀਕ ਚੁਆ ਕੇ
ਉਹਨਾਂ ਦਾ ਗੁਣ ਯਾਦ ਨਾ ਰੱਖਿਆ ਚਿਤ ਲਾ ਕੇ
ਜੰਮੀਊਂ ਤੂੰ ਅਕਿਰਤਘਣ ਘਰ ਸਾਡੇ ਆ ਕੇ
ਤੈਨੂੰ ਸਾਧ ਫ਼ਕੀਰ ਜੋ ਗਏ ਸਬਕ ਪੜ੍ਹਾ ਕੇ
ਕਰਾਮਾਤੀਆਂ ਉਨ੍ਹਾਂ ਨੂੰ ਜਾਹ ਲਿਆ ਬੁਲਾ ਕੇ
ਲੇਖ ਮੈਂ ਤੇਰੇ ਵੇਖ ਲਾਂ ਅੱਜੋ ਅਜ਼ਮਾ ਕੇ

ਰਹਿ ਰਹਿ ਕੇ ਦੂਨੀ ਚੰਦ ਦੇ ਦਿਲ ਵਿੱਚ ਇਹ ਖ਼ਿਆਲ ਕੰਡੇ ਵਾਂਗ ਰੜਕਦਾ, 'ਕੀ ਰਜਨੀ ਏਨੀ ਅਕਿਰਤਘਣ ਹੋ ਗਈ ਏ ? ਮੇਰੇ ਨਾਲੋਂ ਉਹਨੂੰ ਮੇਰੀ ਜਾਇਦਾਦ ਵਧੇਰੇ ਪਿਆਰੀ ਲਗਦੀ ਏ ? ਮੇਰੇ ਘਰ ਪੁੱਤਰ ਨਾ ਹੋਣ ਦੀ ਉਹਨੂੰ ਖ਼ੁਸ਼ੀ ਹੋਵੇ ? ਜੇ ਉਹਦੇ ਇਹ ਵਿਚਾਰ ਹਨ ਕਿ ਮੇਰੇ ਪਿੱਛੋਂ ਉਹ ਸਾਰੀ ਜਾਇਦਾਦ ਉੱਤੇ ਅੱਖ ਰੱਖੀ ਬੈਠੀ ਏ, ਤਾਂ ਇਸ ਵਿਚੋਂ ਉਹਨੂੰ ਇਕ ਕੌਡੀ ਵੀ ਨਹੀਂ ਮਿਲੇਗੀ। ਫਿਰ, ਆਕੜ ਵੇਖੋ। ਅਖੇ : ਮੈਨੂੰ ਸਭ ਕੁਛ ਰੱਬ ਦੇਂਦਾ ਏ। ਕਿਹੜਾ ਰੱਬ ? ਜੀਹਨੂੰ ਮੈਂ ਸਾਰੀ ਉਮਰ ਪੂਜਦਾ ਮਰ ਗਿਆ, ਪਰ ਉਹ ਪੱਥਰ ਦਾ ਦੇਵਤਾ ਨਾ ਮੰਨਿਆਂ ? ਸਭ ਪਾਖੰਡ ਏ। ਸਭ ਧੋਖਾ ਏ। ਮੈਂ ਵੇਖਾਂਗਾ ਕਿਹੜਾ ਰੱਬ ਉਹਦੀ ਮਦਦ ਵਾਸਤੇ ਸਾਮ੍ਹਣੇ ਆਉਂਦਾ ਏ। ਤੇ ਰਜਨੀ ? ਜਿਹੜਾ ਮੇਰਾ ਆਗਿਆਕਾਰੀ ਨਹੀਂ, ਉਹ ਦੁਸ਼ਮਣ ਹੈ, ਭਾਵੇਂ ਆਪਣੀ ਧੀ-ਪੁੱਤ ਹੀ ਕਿਉਂ ਨਾ ਹੋਵੇ ?"

ਉਹ ਇਹਨਾਂ ਹੀ ਵਿਚਾਰਾਂ ਵਿੱਚ ਸੜ ਭੁੱਜ ਰਿਹਾ ਸੀ, ਜਾਂ ਉਹਦੀ ਬੁਲਾਈ ਰਜਨੀ ਸਾਮ੍ਹਣੇ ਆਈ। ਰਜਨੀ ਨੇ ਪਰਚਲਤ ਮਰਯਾਦਾ ਮੂਜਬ ਮਾਂ ਪਿਉ ਨੂੰ ਨਮਸਕਾਰ ਕੀਤੀ।

ਗੁੱਸੇ ਭਰਿਆ ਰਾਜਾ ਕੁਛ ਚਿਰ ਮੂੰਹ ਫੇਰ ਕੇ ਬੈਠਾ ਰਿਹਾ। ਰਜਨੀ ਚੁੱਪ-ਚਾਪ ਨੀਵੀਂ ਪਾਈ ਖਲੋਤੀ ਰਹੀ। ਫਿਰ ਡੂੰਘੀਆਂ ਤਿਊੜੀਆਂ ਪਾ ਕੇ ਰਾਜੇ ਨੇ ਬੜੀ ਰੁੱਖੀ ਬੋਲੀ ਵਿੱਚ ਕਿਹਾ, "ਰਜਨੀ ! ਕੀ ਕਹਿੰਦੀਆਂ ਨੇ ਤੇਰੀਆਂ ਭੈਣਾਂ?

ਮੇਰੇ ਵਾਸਤੇ ਤੇਰੇ ਦਿਲ ਵਿੱਚ ਏਨਾ ਤ੍ਰਿਸਕਾਰ ਏ ? ਉਹਨਾਂ ਮੰਗ-ਖਾਣੇ ਪਾਖੰਡੀ ਸਾਧਾਂ ਦੀ ਤੇਰੇ ਦਿਲ ਵਿੱਚ ਮੇਰੇ ਨਾਲੋਂ ਵਧੇਰੇ ਇੱਜ਼ਤ ਏ, ਜਿੰਨ੍ਹਾਂ ਦੀ ਪੜ੍ਹਾਈ ਹੋਈ ਬੋਲੀ ਤੂੰ ਬੋਲਣ ਲੱਗ ਪਈ ਏਂ ? ਕਿਹੜਾ ਏ ਉਹ ਤੇਰਾ ਪਾਲਣ ਹਾਰਾ ? ਕਿੱਥੇ ਆ ਉਹ ਰੱਬ, ਜੀਹਦਾ ਦਿੱਤਾ ਤੂੰ ਖਾਂਦੀ ਏਂ ? ਮੈਂ ਸਾਰੀ ਉਮਰ ਰੱਬ ਨੂੰ ਪੂਜਦਾ ਮਰ ਗਿਆ, ਪਰ ਉਹ ਮੇਰੇ ਤਰਲਿਆਂ 'ਤੇ ਨਾ ਮੰਨਿਆਂ। ਤੈਨੂੰ ਉਹ ਰੋਟੀ ਕੱਪੜਾ ਦੇਣ ਵਾਸਤੇ ਥੰਮ੍ਹ ਪਾੜ ਕੇ ਪਰਗਟ ਹੋ ਪਿਆ ਹੋਣਾ ਏਂ। ਬੋਲ, ਕੀ ਸਲਾਹ ਏ ਤੇਰੀ। ਮਾਂ ਪਿਉ ਦਾ ਕੋਈ ਅਹਿਸਾਨ ਮੰਨਣਾ ਏਂ, ਜਾਂ ਆਪਣੇ ਲੇਖਾਂ ਦੀ ਹੀ ਪ੍ਰੀਖਿਆ ਕਰਨੀ ਏਂ।"

ਰਜਨੀ ਸਾਰੀ ਅਸਲੀਅਤ ਸਮਝ ਗਈ ਸੀ। ਉਹ ਭੈਣਾਂ ਦੀ ਈਰਖਾ ਤੇ ਪਿਤਾ ਦੇ ਕ੍ਰੋਧ ਨੂੰ ਜਾਣ ਗਈ। ਇਸ ਵੇਲੇ ਪ੍ਰਹਿਲਾਦ ਵਾਂਗ ਉਹਦੇ ਭਰੋਸੇ ਦੀ ਪ੍ਰੀਖਿਆ ਸੀ। ਉਹ ਈਸ਼ਵਰ 'ਤੇ ਯਕੀਨ ਰੱਖੇ, ਜਾਂ ਨਾਸਤਕ ਹੋ ਜਾਏ। ਇਕ ਪਾਸੇ ਦੁਨਿਆਵੀ ਪਦਾਰਥ ਸਨ ਤੇ ਇਕ ਪਾਸੇ ਉਹਦਾ ਧਰਮ ਤੇ ਅਣਖ। ਅੰਤ ਉਹਨੇ ਧਰਮ ਦਾ ਪੱਲਾ ਹੀ ਪਕੜਿਆ। ਉਹ ਬੜੀ ਨਮਰਤਾ ਨਾਲ ਬੋਲੀ :

## ਕਲੀ

ਅੱਗੋਂ ਰਜਨੀ ਹੱਥ ਬੰਨ੍ਹ ਕਹਿੰਦੀ ਬਾਬਲ ਮੇਰਿਆ
ਐਸਾ ਕੌਣ; ਜੋ ਮਾਂ ਪਿਉ ਤਾਈਂ ਨਹੀਂ ਪਿਆਰਦਾ
ਐਪਰ ਦੁਨੀਆਂ ਦੇ ਇਸ ਝੂਠੇ ਮੋਹ ਵਿੱਚ ਉਲਝ ਕੇ
ਹੈ ਉਹ ਮੂਰਖ, ਜਿਹੜਾ ਰੱਬ ਨੂੰ ਨਹੀਂ ਚਿਤਾਰਦਾ
ਧੀਆਂ, ਪੁੱਤਰ, ਮਾਪੇ, ਬਣ ਗਏ ਨਾਲ ਸੰਜੋਗ ਦੇ
ਚੱਕਰ ਚਲਦਾ ਰਹਿੰਦਾ ਏਵੇਂ ਹੀ ਸੰਸਾਰ ਦਾ
ਸਭ ਨੇ ਆਪਣੇ ਆਪਣੇ ਲੇਖ ਲਿਖਾਏ ਭੋਗਣੇ
ਏਥੇ ਚਲਦਾ ਨਹੀਂਗਾ ਦਖ਼ਲ ਕਿਸੇ ਨਰ ਨਾਰ ਦਾ
ਦੇਂਦਾ ਕੌਣ, ਤੇ ਕਿਹੜਾ ਕਿਸਮਤ ਖਾਂਦਾ ਕਿਸੇ ਦੀ
ਇਹ ਤਾਂ ਉਹਲਾ ਐਵੇਂ ਹੈਗਾ ਏ ਦਿਨ ਚਾਰ ਦਾ
ਦੇਂਦਾ ਪੱਥਰਾਂ ਵਿੱਚ ਵੀ ਰੋਜ਼ੀ ਹਰ ਇਕ ਜੀਵ ਨੂੰ
ਵੱਡਾ ਭੰਡਾਰਾ ਹੈ ਉਸ ਮੇਰੇ ਪਾਲਣਹਾਰ ਦਾ
ਬੰਦਾ ਹਉਮੈ ਦੇ ਵਿਚ ਮੇਰੀ ਮੇਰੀ ਕਰਦਾ ਏ
ਪਰ ਨਹੀਂ ਰਚਨਹਾਰ ਦਾ ਭੁੱਲਾ ਸ਼ੁਕਰ ਗੁਜ਼ਾਰਦਾ

ਦਾਤਾਂ ਸਾਹਿਬ ਦੀਆਂ ਉਹ ਜਿਸ ਨੂੰ ਦੇਵੇ 'ਸੀਤਲਾ'
ਕਰਨਾ ਚਾਹੀਦਾ ਧੰਨਵਾਦ ਸਦਾ ਕਰਤਾਰ ਦਾ

ਰਜਨੀ ਕਹਿੰਦੀ ਗਈ, "ਪਿਤਾ ਜੀ ! ਏਹੋ ਜੇਹਾ ਕਿਹੜਾ ਬੱਚਾ ਹੈ, ਜੋ ਮਾਤਾ ਪਿਤਾ ਦਾ ਸਤਕਾਰ ਨਹੀਂ ਕਰਦਾ ? ਮੈਂ ਤੁਹਾਡਾ ਆਦਰ ਕਰਨਾ ਆਪਣਾ ਧਰਮ ਸਮਝਦੀ ਹਾਂ, ਪਰ ਪ੍ਰਭੂ ਦੇ ਗਿਆਨ ਨੇ ਮੇਰੇ ਅੰਦਰ ਚਾਨਣ ਕਰ ਕੇ ਹੇਨ੍ਹਰਾ ਤੇ ਭੁਲੇਖਾ ਦੂਰ ਕਰ ਦਿੱਤਾ ਹੈ। ਸਭ ਤੋਂ ਵਧੇਰੇ ਮੈਂ ਉਸ ਕਰਤਾਰ ਦਾ ਧੰਨਵਾਦ ਕਰਦੀ ਹਾਂ, ਜਿਸ ਮੈਨੂੰ ਏਹੋ ਜੇਹੇ ਚੰਗੇ ਘਰ ਜਨਮ ਦਿੱਤਾ ਹੈ। ਜੇ ਉਹ ਹੋਰ ਕਿਸੇ ਘਰਾਣੇ ਵਿੱਚ ਮੈਨੂੰ ਜਨਮ ਦੇ ਦੇਂਦਾ, ਤਾਂ ਫੇਰ ਆਪ ਕਿਵੇਂ ਮੇਰੀ ਸਹਾਇਤਾ ਕਰਦੇ ? ਤੇ ਜੇ ਭਲਾ ਆਪ ਦਾ ਜਨਮ ਹੀ ਵੱਡੇ ਜ਼ਿਮੀਂਦਾਰ ਦੀ ਥਾਂ ਕਿਸੇ ਗ਼ਰੀਬ ਨਿਰਧਨ ਦੇ ਘਰ ਹੋ ਜਾਂਦਾ, ਤਾਂ ਫੇਰ। ਇਹ ਸਭ ਸੰਜੋਗ ਦੀ ਹੀ ਖੇਡ ਹੈ ਤੇ ਇਹ ਖੇਡ ਹੈ ਕੇਵਲ ਨਿਰੰਕਾਰ ਦੇ ਹੱਥ। ਓਹਾ ਕਰਨ ਕਾਰਨ ਤੇ ਸਭ ਨੂੰ ਦੇਵਣਹਾਰ ਹੈ। ਆਪ ਪੁੱਤਰ-ਪਰਾਪਤੀ ਵੱਲੋਂ ਨਿਰਾਸ ਹੋ ਕੇ ਈਸ਼ਵਰ ਨੂੰ ਦੋਸ਼ੀ ਠਹਿਰਾ ਰਹੇ ਹੋ, ਸਗੋਂ ਉਸਦੀ ਹੋਂਦ ਤੋਂ ਹੀ ਇਨਕਾਰ ਕਰਨ 'ਤੇ ਤੁੱਲੇ ਹੋਏ ਹੋ। ਮਹਾਂਪੁਰਸ਼ਾਂ ਦਾ ਕਹਿਣਾ ਹੈ, 'ਹੇ ਪੁਰਸ਼ ! ਭਗਵਾਨ ਦੀ ਨਿੰਦਿਆ ਕਿਉਂ ਕਰਦਾ ਏਂ ? ਇਹ ਸਭ ਤੇਰੇ ਪੂਰਬ ਲਿਖੇ ਕਰਮਾਂ ਦਾ ਫਲ ਹੈ।' ਸੋ, ਹਰ ਪ੍ਰਾਣੀ ਨੂੰ ਆਪਣੇ ਲੇਖ ਭੋਗਣੇ ਪੈਂਦੇ ਨੇ। ਲੇਖ ਕਿਸੇ ਨਾਲ ਕਦੇ ਬਦਲੇ ਨਹੀਂ ਜਾ ਸਕਦੇ। ਆਪ ਵੀ ਉਸ ਨਿਰੰਕਾਰ 'ਤੇ ਯਕੀਨ ਲਿਆਓ, ਤੇ ਅਗ੍ਹਾਂ ਵਾਸਤੇ ਕਰਮ ਸੁਧਾਰਨ ਦਾ ਯਤਨ ਕਰੋ।"

ਹੰਕਾਰੀ ਪੁਰਸ਼ ਨੂੰ ਸਭ ਤੋਂ ਵਧੇਰੇ ਚਿੜ ਗਿਆਨ ਦੀਆਂ ਗੱਲਾਂ ਨਾਲ ਹੁੰਦੀ ਹੈ। ਰਾਜਾ ਦੁਨੀ ਚੰਦ ਵੀ ਰਜਨੀ ਦੀਆਂ ਗੱਲਾਂ ਸੁਣ ਕੇ ਵਧੇਰੇ ਗ਼ੁੱਸੇ ਹੋ ਗਿਆ। ਉਹਨੇ ਕੜਕ ਕੇ ਕਿਹਾ, "ਰਜਨੀ ! ਮੈਂ ਤੇਰਾ ਉਪਦੇਸ਼ ਸੁਣਨ ਨੂੰ ਤਿਆਰ ਨਹੀਂ। ਇਹ ਲੈਕਚਰ ਕਿਸੇ ਠਾਕਰ ਦੁਆਰੇ ਜਾ ਕੇ ਕਰੀਂ। ਮੈਂ ਸਿਰਫ਼ ਦੋ ਗੱਲਾਂ ਪੁੱਛਣਾ ਚਾਹੁੰਦਾ ਹਾਂ : ਤੇਰੀ ਪਾਲਣਾ ਮੈਂ ਕਰਦਾ ਹਾਂ, ਜਾਂ ਪਾਖੰਡੀਆਂ ਦਾ ਰਚਿਆ ਹੋਇਆ ਕੋਈ ਅਣਦਿਸਦਾ ਰੱਬ ? ਤੈਨੂੰ ਆਪਣੇ ਲੇਖਾਂ ਉੱਤੇ ਮਾਣ ਹੈ, ਜਾਂ ਮੇਰੇ ਲੇਖ ਖਾਂਦੀ ਹੈਂ ? ਮੈਂ ਇਸਦਾ ਦੋ-ਟੁੱਕ ਉੱਤਰ ਸੁਣਨਾ ਚਾਹੁੰਦਾ ਹਾਂ।"

ਰਜਨੀ ਨੇ ਬੜੀ ਨਮਰਤਾ ਨਾਲ ਉੱਤਰ ਦਿੱਤਾ, "ਪਿਤਾ ਜੀ ! ਆਪ ਕਿਸ ਜਿਦੇ ਪੈ ਗਏ ਹੋ ? ਸਭ ਤੋਂ ਮਹਾਨ ਸ਼ਕਤੀ ਦਾ ਨਾਮ ਹੀ ਨਿਰੰਕਾਰ ਹੈ। ਨਿਰੀ ਮੇਰੀ ਨਹੀਂ, ਸਭ ਦੀ ਪਾਲਣਾ ਓਹੀ ਕਰਦਾ ਹੈ। ਤੁਹਾਡੇ ਕੋਲ ਸਭ ਕੁਛ ਉਸੇ ਦਾ ਦਿੱਤਾ ਹੋਇਆ ਹੈ। ਉਹ ਭਲੇ ਬੁਰੇ, ਊਚ ਨੀਚ, ਅਮੀਰ, ਗ਼ਰੀਬ, ਸਭ

ਦਾ ਦਾਤਾ ਹੈ। ਪੱਥਰਾਂ ਵਿੱਚ ਵੱਸਣ ਵਾਲੇ ਕੀੜੇ ਤੱਕ ਨੂੰ ਉਹ ਰੋਜ਼ੀ ਦੇਂਦਾ ਹੈ। ਤੇ ਜਿਹੜੀ ਲੇਖਾਂ ਦੀ ਗੱਲ ਕਰਦੇ ਓ, ਪਿਤਾ ਜੀ ! ਇਹ ਵਟਾਏ ਨਹੀਂ ਜਾ ਸਕਦੇ। ਹਰ ਇਕ ਨੂੰ ਆਪਣੇ ਕਰਮਾਂ ਦਾ ਫਲ ਜ਼ਰੂਰ ਭੋਗਣਾ ਪੈਂਦਾ ਹੈ। ਜੇ ਮੇਰੇ ਲੇਖਾਂ ਵਿੱਚ ਗ਼ਰੀਬੀ ਹੈ, ਤਾਂ ਕੋਈ ਮੈਨੂੰ ਦੇ ਨਹੀਂ ਸਕਦਾ, ਤੇ ਜੇ ਭਾਗਾਂ ਵਿੱਚ ਰਾਜ ਭੋਗਣਾ ਲਿਖਿਆ ਹੈ, ਤਾਂ ਕੋਈ ਖੋਹ ਨਹੀਂ ਸਕਦਾ।"

ਹੰਕਾਰੀ ਦੇ ਅੰਦਰ ਧੁਖਦੀ ਅੱਗ, ਭਾਂਬੜ ਬਣ ਕੇ ਬਲ ਉੱਠੀ। ਉਹ ਰਜਨੀ ਵੱਲੋਂ ਮੂੰਹ ਫੇਰ ਕੇ ਬਾਕੀਆਂ ਨੂੰ ਕਹਿਣ ਲੱਗਾ :

## ਬੈਂਤ

ਲੱਗੀ ਅੱਗ ਸੁਣ ਕੇ ਦੂਨੀ ਚੰਦ ਤਾਈਂ
ਡਾਢਾ ਵਿੱਚ ਕਰੋਧ ਦੇ ਆਉਂਦਾ ਏ
ਕਹਿੰਦਾ, ਵੇਖ ਲਊਂ ਹੁਣੇ ਕਰਤਾਰ ਇਹਦਾ
ਇਹਨੂੰ ਕਿਸ ਤਰ੍ਹਾਂ ਰਿਜ਼ਕ ਪੁਚਾਉਂਦਾ ਏ
ਇਹਦੇ ਲੇਖ ਵੇਖੂੰ, ਲਿਖਣਹਾਰ ਵੇਖੂੰ
ਇਹਨੂੰ ਕੇਹੋ ਜਿਹਾ ਰਾਜ ਭੋਗਾਉਂਦਾ ਏ
ਫੇਰ ਸਾਮ੍ਹਣੇ ਸੱਦ ਕੇ ਲਾਗੀਆਂ ਨੂੰ
ਰਾਜਾ ਗ਼ੁੱਸੇ ਦੇ ਵਿੱਚ ਸੁਣਾਉਂਦਾ ਏ
ਪੱਟੀ ਵਿੱਚ ਜੋ ਪਿੰਗਲਾ ਹੈ ਕੋਹੜਾ
ਲਿਆਓ ਓਸਨੂੰ, ਹੁਕਮ ਚੜ੍ਹਾਉਂਦਾ ਏ
ਉਹਦੇ ਨਾਲ ਰਜਨੀ ਨੂੰ ਵਿਆਹੁਣਾ ਏਂ
ਵੇਖੂੰ ਕੌਣ ਫਿਰ ਖੱਟ ਖੁਆਉਂਦਾ ਏ
ਇਹਨੂੰ ਆਪਣੇ ਲੇਖ ਹੀ ਮਿਲਣਗੇ ਹੁਣ
ਮੇਰਾ ਦਿੱਤਾ ਨਾ ਏਸ ਨੂੰ ਭਾਉਂਦਾ ਏ
ਪਿਤਾ ਰੂਪ ਕਸਾਈ ਦਾ ਧਾਰ ਬੈਠਾ
ਨਾਲ ਕੰਨਿਆਂ ਜ਼ੁਲਮ ਕਮਾਉਂਦਾ ਏ

ਪੱਟੀ ਵਿੱਚ ਇਕ ਪਿੰਗਲਾ ਰਹਿੰਦਾ ਸੀ। ਕਹਿੰਦੇ ਹਨ, ਕਦੇ ਉਹ ਬੜਾ ਸੁੰਦਰ ਜਵਾਨ ਹੁੰਦਾ ਸੀ। ਉਹਦੇ ਕੁਕਰਮਾਂ ਦੇ ਕਾਰਨ ਉਹਨੂੰ ਕੋੜ੍ਹ ਦਾ ਮਾਰੂ ਰੋਗ ਲੱਗ ਗਿਆ, ਜਿਸਦੇ ਕਾਰਨ ਉਹਦੇ ਹੱਥ ਪੈਰ ਲੁੰਜੇ ਹੋ ਗਏ, ਲੱਤਾਂ ਬਾਂਹੀਂ ਜੂੜੀਆਂ ਗਈਆਂ ਤੇ ਸਾਰੇ ਸਰੀਰ ਉੱਤੇ ਜ਼ਖ਼ਮ ਹੋ ਕੇ ਵਿਚੋਂ ਸਦਾ ਲਹੂ ਪਾਕ

ਵਗਦਾ ਰਹਿੰਦਾ। ਮਾਪਿਆਂ ਨੇ ਉਹਦਾ ਤਿਆਗ ਕਰ ਦਿੱਤਾ। ਸ਼ਹਿਰ ਵਿੱਚ ਰਹਿਣ ਦਾ ਹੱਕ ਉਸ ਤੋਂ ਖੋਹ ਲਿਆ ਗਿਆ। ਵਸੋਂ ਤੋਂ ਦੂਰ ਉਹ ਇਕ ਛੱਪਰੀ ਵਿੱਚ ਪਿਆ ਰਹਿੰਦਾ। ਪੈਲੀ ਪੈਲੀ ਦੂਰ ਲੰਘਣ ਵਾਲੇ ਨੂੰ ਉਹਦੇ ਕੋਲੋਂ ਬਦਬੂ ਆਉਂਦੀ। ਕਦੇ ਕੋਈ ਰੱਬ-ਤਰਸੀ ਕਰ ਕੇ ਉਹਦੀ ਝੋਲੀ ਵਿੱਚ ਰੋਟੀ ਸੁੱਟ ਜਾਂਦਾ। ਉਹ ਓਹਾ ਖਾ ਕੇ ਛੱਪੜੀ ਤੋਂ ਪਾਣੀ ਪੀ ਛੱਡਦਾ।

ਰਾਜੇ ਦੇ ਹੁਕਮ ਨਾਲ ਉਹ ਪਿੰਗਲਾ ਲਿਆਂਦਾ ਗਿਆ। ਉਹਨੂੰ ਵੇਖ ਕੇ ਸਭ ਦੇ ਦਿਲ ਕੰਬ ਉਠੇ। ਹੰਕਾਰੀ ਪਿਤਾ ਨੇ ਧਮਕੀ ਦੇਂਦਿਆਂ ਰਜਨੀ ਨੂੰ ਕਿਹਾ :

## ਰਸਾਲੂ

ਓਥੇ ਸੀ ਇਕ ਪਿੰਗਲਾ, ਕੋਹੜ ਨਾਲ ਬੀਮਾਰ
ਥਾਂ ਥਾਂ ਜ਼ਖ਼ਮ ਸਰੀਰ 'ਤੇ, ਜੀਵਨ ਤੋਂ ਲਾਚਾਰ
ਜ਼ਖ਼ਮਾਂ ਵਿਚੋਂ ਲਹੂ ਦੀ ਵਗਦੀ ਰਹਿੰਦੀ ਧਾਰ
ਨਵਾਂ ਨਰੋਆ ਆਦਮੀ, ਵੇਖ ਨਾ ਸਕੇ ਸਹਾਰ
ਚੁੱਕ ਲਿਆਏ ਓਸਨੂੰ, ਲਾਗੀ ਵਿੱਚ ਦਰਬਾਰ
ਕੰਬ ਖਲੋਤੇ ਵੇਖ ਕੇ, ਓਥੇ ਜੋ ਨਰ ਨਾਰ
ਸ਼ੱਦ ਰਜਨੀ ਨੂੰ ਸਾਮ੍ਹਣੇ, ਰਾਜੇ ਕਿਹਾ ਪੁਕਾਰ
ਤੱਕ ਲੈ ਅੱਖਾਂ ਨਾਲ ਹੁਣ, ਇਹ ਹੈ ਤੇਰਾ ਭਤਾਰ
ਜਾਂ ਗੱਲ ਮੇਰੀ ਮੰਨ ਲੈ, ਆਪਣੇ ਤਿਆਗ ਵਿਚਾਰ
ਨਹੀਂ ਤਾਂ ਇਹਦੇ ਨਾਲ ਫਿਰ, ਵਿਆਹ ਲਈ ਹੋ ਤਿਆਰ

ਇਹ ਸਭ ਤੋਂ ਮਾਰੂ ਧਮਕੀ ਸੀ। ਰਾਜੇ ਦਾ ਖ਼ਿਆਲ ਸੀ ਕਿ ਰਜਨੀ ਜ਼ਰੂਰ ਡਰ ਕੇ ਡੋਲ ਜਾਏਗੀ, ਪਰ ਰਜਨੀ 'ਤੇ ਇਸਦਾ ਬਹੁਤਾ ਅਸਰ ਨਾ ਹੋਇਆ। ਉਹ ਓਸੇ ਠਰ੍ਹਮੇ ਨਾਲ ਬੋਲੀ, "ਕਦੇ ਭਾਰਤ ਵਿੱਚ ਸਵੰਬਰ ਦਾ ਰਵਾਜ ਸੀ। ਜਵਾਨ ਲੜਕੀਆਂ ਨੂੰ ਆਪਣਾ ਜੀਵਨ-ਸਾਥੀ ਚੁਣਨ ਦਾ ਹੱਕ ਸੀ। ਮਾਪਿਆਂ ਨੇ ਧੀਆਂ ਤੋਂ ਇਹ ਹੱਕ ਖੋਹ ਲਿਆ। ਕਿਹਾ ਗਿਆ ਕਿ ਇਹ ਸਭ ਕੁਛ ਲੜਕਿਆਂ ਦੇ ਭਲੇ ਵਾਸਤੇ ਕੀਤਾ ਗਿਆ ਹੈ। ਅਗਲਾ ਮੂੰਹ, ਜਵਾਨ ਕੁੜੀਆਂ ਠੀਕ ਚੋਣ ਨਹੀਂ ਕਰ ਸਕਦੀਆਂ। ਮਾਪੇ ਹੀ ਉਹਨਾਂ ਵਾਸਤੇ ਠੀਕ ਵਰ ਚੁਣ ਸਕਦੇ ਨੇ। ਸੋ, ਮੇਰੇ ਵਾਸਤੇ ਵੀ ਮੇਰੇ ਮਾਪੇ ਜਿਹੜਾ ਵਰ ਚੁਣਨਗੇ, ਮੈਂ ਉਸ ਤੋਂ ਇਨਕਾਰ ਨਹੀਂ ਕਰਾਂਗੀ। ਪਰ ਪਿਤਾ ਜੀ ! ਇਹਨਾਂ ਦੁਨਿਆਵੀ ਦੁੱਖਾਂ ਸੁੱਖਾਂ ਦੇ ਭੁਲੇਖੇ ਵਿੱਚ ਪੈ ਕੇ ਮੈਂ ਆਪਣੇ ਵਿਚਾਰ ਨਹੀਂ ਬਦਲ ਸਕਦੀ।"

ਕੋਈ ਪਿਤਾ ਕੰਨਿਆਂ ਵਾਸਤੇ ਇਹ ਕੁਛ ਸੋਚ ਵੀ ਨਹੀਂ ਸਕਦਾ, ਜੋ ਰਜਨੀ ਨਾਲ ਹੋਇਆ। ਹੋ ਸਕਦਾ ਹੈ, ਰਾਜੇ ਨੇ ਪਹਿਲਾਂ ਸਿਰਫ਼ ਰਜਨੀ ਨੂੰ ਡਰਾਉਣ ਵਾਸਤੇ ਹੀ ਇਹ ਕੁਛ ਕਿਹਾ ਹੋਵੇ, ਪਰ ਰਜਨੀ ਦੇ ਇਨਕਾਰ ਕਰਨ ਤੋਂ, ਇਹ ਉਸ ਰਾਜ-ਕਰਮਚਾਰੀ ਦੇ ਵਕਾਰ ਦਾ ਸਵਾਲ ਬਣ ਗਿਆ। ਰਾਜ ਦਾ ਨਸ਼ਾ ਹੀ ਅਜੇਹਾ ਹੈ ਕਿ ਹਕੂਮਤ ਦੀ ਕੁਰਸੀ 'ਤੇ ਬਹਿਣ ਵਾਲੇ ਆਪਣਿਆਂ ਨਾਲ ਵਰਤਾਓ ਕਰਨ ਲੱਗੇ ਵੀ ਰਾਜਸੀ ਵਕਾਰ ਨੂੰ ਅੱਖੋਂ ਉਹਲੇ ਨਹੀਂ ਕਰ ਸਕਦੇ।

ਰਜਨੀ ਦਾ ਇਨਕਾਰ ਸੁਣ ਕੇ ਰਾਜੇ ਨੇ ਪਿੰਗਲੇ ਨਾਲ ਉਸ ਦਾ ਵਿਆਹ ਕਰਨ ਦਾ ਫ਼ੈਸਲਾ ਦੇ ਦਿੱਤਾ। ਇਹ ਹੁਕਮ ਸੁਣ ਕੇ ਸਾਰਾ ਪਰਵਾਰ ਤੇ ਬਾਕੀ ਵੇਖਣ ਵਾਲੇ ਕੰਬ ਉਠੇ। ਜਿਹੜੀਆਂ ਭੈਣਾਂ ਨੇ ਰਜਨੀ ਦੇ ਵਿਰੁੱਧ ਪਿਤਾ ਨੂੰ ਭੜਕਾਇਆ ਸੀ, ਓਹਾ ਹੁਣ ਰਜਨੀ ਨੂੰ ਸਮਝਾਉਣ ਲੱਗੀਆਂ :

## ਕੋਰੜਾ

ਭੈਣਾਂ ਤਾਈਂ ਵੇਖ ਲੱਗੇ ਡੋਬੂ ਪੈਣ ਜੀ
ਅੰਤ ਸੀ ਉਹ ਮਾਤਾ ਪਿਤਾ ਜਾਈ ਭੈਣ ਜੀ
ਗਲ ਲਗ ਉਹਦੇ ਸਭੇ ਸਮਝਾਂਦੀਆਂ
ਆਖ ਦੇ, ਪਿਤਾ ਜੀ, ਤੇਰਾ ਦਿੱਤਾ ਖਾਂਦੀ ਆਂ
ਚੰਦਰੀਏ, ਜ਼ਰਾ ਦਿਲ 'ਚ ਵਿਚਾਰ ਨੀ
ਆਹ ਕੋਹੜੀ ਤੇਰਾ ਬਣੇਗਾ ਭਤਾਰ ਨੀ
ਛੱਡ ਜ਼ਿਦ ਅਸੀਂ ਵାਸਤੇ ਹਾਂ ਪਾਂਦੀਆਂ
ਆਖ ਦੇ, ਪਿਤਾ ਜੀ, ਤੇਰਾ ਦਿੱਤਾ ਖਾਂਦੀ ਆਂ
ਕਿਵੇਂ ਜੁੱਗਾਂ ਜੇਡੀ ਉਮਰ ਨਿਭਾਵੇਂਗੀ
ਭੱਖਦੀ ਜਵਾਨੀ ਕਿਹੜੇ ਖੂਹ ਪਾਵੇਂਗੀ
ਲੋਕਾਂ ਦੀਆਂ ਗੱਲਾਂ ਸੁਣੀਆਂ ਨਾ ਜਾਂਦੀਆਂ
ਆਖ ਦੇ, ਪਿਤਾ ਜੀ, ਤੇਰਾ ਦਿੱਤਾ ਖਾਂਦੀ ਆਂ
ਧੀਆਂ ਦਾ ਕੀ ਜ਼ੋਰ, ਕਰ ਖਾਂ ਖ਼ਿਆਲ ਨੀ
ਪੁੱਜਦੀ ਅੜੀ ਨਾ ਮਾਪਿਆਂ ਦੇ ਨਾਲ ਨੀ
ਕਰਦੀਆਂ ਜਿਦ, ਸੋਈ ਪਛਤਾਂਦੀਆਂ
ਆਖ ਦੇ, ਪਿਤਾ ਜੀ, ਤੇਰਾ ਦਿੱਤਾ ਖਾਂਦੀ ਆਂ

ਮਾਂਉਂ ਦੀ ਹੀ ਮੰਨ, ਅਸੀਂ ਹੱਥ ਜੋੜੀਏ,
ਵੱਡਿਆਂ ਦਾ ਆਖਿਆ ਕਦੇ ਨਾ ਮੋੜੀਏ
ਮਾਪਿਆਂ ਦੀ ਮੰਨ ਧੀਆਂ ਸੁਖ ਪਾਂਦੀਆਂ
ਆਖ ਦੇ, ਪਿਤਾ ਜੀ, ਤੇਰਾ ਦਿੱਤਾ ਖਾਂਦੀ ਆਂ
ਸਾਡੇ ਵਾਸਤੇ ਤਾਂ ਪਿਤਾ ਭਗਵਾਨ ਨੀ
ਕਦੇ ਨਾ ਭੁਲਾਈਏ ਏਸ ਦਾ 'ਹਸਾਨ ਨੀ
'ਸੀਤਲਾ' ਸਤੀ ਦਾ ਸਿਦਕ ਡੁਲ੍ਹਾਂਦੀਆਂ
ਆਖ ਦੇ, ਪਿਤਾ ਜੀ, ਤੇਰਾ ਦਿੱਤਾ ਖਾਂਦੀ ਆਂ

ਅੰਤ, ਇਸਤਰੀ ਜਾਤੀ ਨੂੰ ਇਸਤਰੀ 'ਤੇ ਤਰਸ ਆ ਗਿਆ। 'ਇਹ ਕੋਹੜਾ, ਮੁਟਿਆਰ ਰਜਨੀ ਦਾ ਪਤੀ ਬਣੇਗਾ ?' ਇਸ ਖ਼ਿਆਲ ਨੇ ਉਹਨਾਂ ਨੂੰ ਸਿਰ ਤੋਂ ਪੈਰਾਂ ਤੱਕ ਹਿਲਾ ਦਿੱਤਾ। ਉਹਨਾਂ ਪਿਤਾ ਅੱਗੇ ਰਹਿਮ ਲਈ ਵਾਸਤਾ ਪਾਇਆ, ਪਰ ਭੜਕੇ ਹੋਏ ਮਰਦ ਦੇ ਇਕ ਦਬਕੇ ਨੇ ਹੀ ਸਭ ਨੂੰ ਚੁੱਪ ਕਰਾ ਦਿੱਤਾ। ਫਿਰ ਉਹ ਰਜਨੀ ਨੂੰ ਸਮਝਾਉਣ ਦਾ ਚਾਰਾ ਕਰਦੀਆਂ ਰਹੀਆਂ। ਮਾਂ ਨੇ ਵੀ ਸਮਝਾਇਆ, ਪਰ ਰਜਨੀ ਦੇ ਸਾਮ੍ਹਣੇ ਧਰਮ ਤੇ ਅਣਖ ਦੋ ਦੀਵਾਰਾਂ ਖਲੀਆਂ ਸਨ, ਜਿਨ੍ਹਾਂ ਉੱਤੇ ਜ਼ਿੰਦਗੀ ਨਿਰਭਰ ਸੀ। ਉਹਨੇ ਓਸੇ ਸ਼ਾਂਤੀ ਨਾਲ ਸਭ ਨੂੰ ਉੱਤਰ ਦਿੱਤਾ :

## ਕਬਿੱਤ

ਮੋੜ ਕੇ ਜਵਾਬ ਅੱਗੋਂ ਦਿੱਤਾ, ਬੀਬੀ ਰਜਨੀ ਨੇ
ਭਾਣਾ ਭਗਵਾਨ ਦਾ ਖ਼ੁਸ਼ੀ ਨਾ ਝੱਲ ਜਾਵਾਂਗੀ
ਆਪਣੀ ਖੁਸ਼ੀ ਨਾਂ ਮਾਤਾ ਪਿਤਾ ਵਰ ਦੇਣਗੇ ਜੋ
ਓਸੇ ਦਿਆਂ ਚਰਨਾਂ 'ਚ ਉਮਰ ਬਿਤਾਵਾਂਗੀ
ਐਪਰ ਵਿਚਾਰ ਤਜ ਸਕਦੀ ਨਾ ਆਪਣੇ ਮੈਂ
ਛੱਡ ਭਗਵਾਨ ਇਨਸਾਨ ਨਾ ਧਿਹਾਵਾਂਗੀ
'ਸੀਤਲ' ਜੀ ਡੋਲਾਂਗੀ ਨਾ ਵੇਖ ਦੁੱਖ ਦੁਨੀਆਂ ਦੇ
ਰੋਵੋ ਨਾਹੀਂ, ਮਿਹਣਾ ਮੈਂ ਤੁਹਾਨੂੰ ਨਾ ਦੁਆਵਾਂਗੀ

ਸਭ ਨੂੰ ਧੀਰਜ ਦੇਂਦਿਆਂ ਉਹਨੇ ਕਿਹਾ, "ਅਫ਼ਸੋਸ ! ਮੈਂ ਆਪਣੇ ਵਿਚਾਰ ਨਹੀਂ ਤਿਆਗ ਸਕਦੀ। ਵਿਚਾਰ ਤੇ ਸਿਧਾਂਤ ਹੀ ਜੀਵਨ ਹੈ। ਪੱਕੇ ਵਿਸ਼ਵਾਸ

ਤੋਂ ਬਿਨਾਂ ਆਦਮੀ ਨਿਰਾ ਮਿੱਟੀ ਦਾ ਪੁਤਲਾ ਹੈ। ਮੈਂ ਆਪਣੇ ਸਿਧਾਂਤ ਬਦਲੇ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ ਤਿਆਰ ਹਾਂ। ਤੁਸੀਂ ਨਾ ਘਬਰਾਓ, ਮੈਂ ਤੁਹਾਨੂੰ ਕੋਈ ਉਲ੍ਹਾਮਾ ਨਹੀਂ ਦੁਆਵਾਂਗੀ। ਸ਼ਾਇਦ ਮੇਰਾ ਜੀਵਨ ਹੀ ਕੁਰਬਾਨੀ ਦੇਣ ਵਾਸਤੇ ਹੋਇਆ ਹੈ, ਸੁੱਖ ਭੋਗਣ ਵਾਸਤੇ ਨਹੀਂ। ਮੇਰੇ ਦੇਸ਼ ਦੀਆਂ ਕੰਨਿਆਂ ਜੀਵਨ ਸਾਥੀ ਚੁਣਨ ਦਾ ਹੱਕ ਮਾਪਿਆਂ ਨੂੰ ਦੇ ਬੈਠੀਆਂ ਹਨ। ਹੁਣ ਮਾਪਿਆਂ ਦੇ ਅਖ਼ਤਿਆਰ ਦੀ ਗੱਲ ਹੈ ਕਿ ਉਹ ਇਸ ਅਧਿਕਾਰ ਦੀ ਜਾਇਜ਼ ਵਰਤੋਂ ਕਰਦੇ ਹਨ, ਜਾਂ ਨਾਜਾਇਜ਼। ਇਹ ਸਵਾਲ ਇਕ ਰਜਨੀ ਦਾ ਤੇ ਉਸਦੇ ਪਿਤਾ ਦਾ ਨਹੀਂ, ਇਹ ਤਾਂ ਭਾਰਤ ਦੀ ਕੰਨਿਆਂ ਤੇ ਮਰਦ-ਸਮਾਜ ਦੇ ਠੇਕੇਦਾਰ ਦਾ ਹੈ। ਤੁਸੀਂ ਮੇਰੀ ਜਵਾਨੀ ਵੱਲੇ ਵੇਖ ਕੇ ਝੂਰਦੀਆਂ ਹੋ। ਕੀ ਦੇਸ਼ ਵਿੱਚ ਸੈਂਕੜੇ ਜਵਾਨੀਆਂ ਸਮਾਜ ਵੱਲੋਂ ਆਏ ਦਿਨ ਤਬਾਹ ਨਹੀਂ ਕੀਤੀਆਂ ਜਾਂਦੀਆਂ ? ਉਹਨਾਂ ਹਜ਼ਾਰਾਂ ਨਹੀਂ, ਲੱਖਾਂ ਭੈਣਾਂ ਦੀ ਖ਼ਾਤਰ ਮੈਂ ਅੱਜ ਕੁਰਬਾਨੀ ਦਾ ਬੱਕਰਾ ਬਣ ਰਹੀ ਹਾਂ। ਪਰ ਇਕ ਗੱਲ ਯਾਦ ਰਖਿਓ। ਸਮਾਜ ਦੀਆਂ ਇਹ ਕਦਰਾਂ ਕੀਮਤਾਂ ਸਦਾ ਨਹੀਂ ਰਹਿਣਗੀਆਂ। ਅੱਜ ਚੁੱਪ ਕਰ ਕੇ ਇਹ ਕੋਹੜੇ ਦੇ ਲੜ ਲੱਗਣ ਵਾਲੀ ਰਜਨੀ ਕਦੇ ਇਸ ਸਮਾਜਿਕ ਪਾਬੰਦੀ ਦੇ ਵਰੁੱਧ ਬਗ਼ਾਵਤ ਕਰੇਗੀ, ਤਾਂ ਆਪਣੀ ਮਰਜ਼ੀ ਦੇ ਵਿਰੁੱਧ ਨਵੇਂ ਨਰੋਏ ਆਦਮੀ ਨਾਲ ਵੀ ਨਰੜ ਹੋਣ ਤੋਂ ਇਨਕਾਰ ਕਰ ਦੇਵੇਗੀ। ਪਰ ਉਸ ਤੋਂ ਵੀ ਪਹਿਲਾਂ ਅਜੇ ਲੱਖਾਂ ਰਜਨੀਆਂ ਨੂੰ ਇਸ ਹਵਨ-ਕੁੰਡ ਵਿੱਚ ਅਹੂਤੀ ਦੇਣੀ ਪਵੇਗੀ।" ਫਿਰ ਉਹ ਆਪਣੇ ਪਿਤਾ ਵੱਲੇ ਮੂੰਹ ਕਰਕੇ ਬੋਲੀ, "ਪਿਤਾ ਜੀ ! ਮੈਨੂੰ ਆਪਣੇ ਲੇਖਾਂ ਤੇ ਪਾਲਣਹਾਰ ਉੱਤੇ ਪੂਰਨ ਭਰੋਸਾ ਹੈ। ਜੋ ਫ਼ੈਸਲਾ ਆਪ ਚਾਹੋ, ਮੈਂ ਮੰਨਣ ਲਈ ਤਿਆਰ ਹਾਂ।"

ਲਿਖਦਿਆਂ ਕਲਮ ਪਾਟਦੀ ਹੈ। ਨਿਰਦਈ ਪਿਤਾ ਨੇ ਰਜਨੀ ਦਾ ਵਿਆਹ ਉਸ ਕੋਹੜੀ ਪਿੰਗਲੇ ਨਾਲ ਕਰ ਦਿੱਤਾ। ਸਮਾਜ ਦੇ ਠੇਕੇਦਾਰ ਖਲੇ ਵੇਖ ਰਹੇ ਸਨ। ਕਿਸੇ ਨੇ ਉੱਚੀ ਹਉਕਾ ਨਾ ਭਰਿਆ। ਵਿਆਹ ਦੀ ਵੇਦੀ ਦੀ ਅੱਗ ਦੀਆਂ ਲਾਟਾਂ ਕੰਬ ਰਹੀਆਂ ਸਨ, ਪਰ ਮੰਤਰ ਪੜ੍ਹਣ ਵਾਲੇ ਪੰਡਤ ਦੇ ਧਰਮ ਵਿੱਚ ਦਇਆ ਨਾ ਉਪਜੀ। ਮਰਦ-ਸਿਰੜ ਤੋਂ ਇਸਤਰੀ-ਜੋਬਨ ਕੁਰਬਾਨ ਕਰ ਦਿੱਤਾ ਗਿਆ।

ਰਾਜ-ਕੰਨਿਆਂ ਫ਼ਕੀਰਨੀਆਂ ਦਾ ਭੇਸ ਕਰ ਕੇ ਪਿੰਗਲੇ ਪਤੀ ਨੂੰ ਖਾਰੀ ਵਿੱਚ ਪਾ ਕੇ ਸਿਰ 'ਤੇ ਚੁੱਕ ਕੇ ਤੁਰ ਪਈ।

# ਕਲੀ

ਮਾਪਿਆਂ ਦਿੱਤਾ ਜੋ ਵਰ, ਰਜਨੀ ਨੇ ਅਪਣਾ ਲਿਆ
ਤੁਰ ਪਈ ਪਿੰਗਲੇ ਤਾਈਂ ਖਾਰੀ ਦੇ ਵਿੱਚ ਪਾ ਕੇ
ਪਿੰਗਲੇ ਪਤੀ ਨੂੰ ਸਿਰ 'ਤੇ ਚੁੱਕੀ ਜਾਂਦੀ ਸਤੀ ਨੂੰ
ਆਇਆ ਸ਼ਹਿਰ ਵੇਖਣੇ ਸਾਰਾ ਹੁੰਮ ਹੁੰਮਾ ਕੇ
ਕਹਿੰਦੀ, ਖਾਣਾ ਕੁਛ ਨਹੀਂ ਹੁਣ ਬਾਬਲ ਦੇ ਦੇਸ ਦਾ
ਕਰ ਲਊਂ ਜੂਨ ਗੁਜ਼ਾਰਾ ਹੋਰ ਕਿਸੇ ਪਿੰਡ ਜਾ ਕੇ
ਛੱਡ ਕੇ ਜੂਹ ਪੱਟੀ ਦੀ ਉਹ ਪਰਦੇਸਣ ਹੋ ਗਈ
ਭਿੱਛਿਆ ਮੰਗਦੀ ਫਿਰਦੀ ਪਿੰਡ ਪਿੰਡ ਫੇਰੀ ਪਾ ਕੇ
ਪਿੰਡ ਵਿੱਚ ਵੜਨ ਨਾ ਦੇਂਦੇ ਲੋਕੀਂ ਪਿੰਗਲੇ ਕੋਹੜੀ ਨੂੰ
ਰਜਨੀ ਜਾਂਦੀ ਉਹਦੀ ਖਾਰੀ ਬਾਹਰ ਟਿਕਾ ਕੇ
ਜੋ ਕੁਛ ਮਿਲਦਾ, ਕਰ ਕੇ ਸ਼ੁਕਰ ਓਸੇ ਵਿੱਚ ਸਾਰਦੀ
ਖਾਂਦੀ ਨਿਤ ਉਹ, ਪਹਿਲਾਂ ਪਿੰਗਲੇ ਤਾਈਂ ਖੁਆ ਕੇ
ਸੇਵਾ ਕਰਦੀ ਉਹਦੀ ਰੂਪ ਹਰੀ ਦਾ ਜਾਣ ਕੇ
ਬਸਤਰ ਸਾਫ਼ ਪੁਆਉਂਦੀ, ਰੱਖਦੀ ਨਿੱਤ ਨੁਹਾ ਕੇ
ਹੁੰਦੀ ਜਿੱਤ ਸਦਾ ਹੀ ਸਿਦਕ ਧਰਮ ਦੀ 'ਸੀਤਲਾ'
ਕਿਸਮਤ ਵੇਖ ਰਹੀ ਏ ਰਜਨੀ ਨੂੰ ਅਜ਼ਮਾ ਕੇ

ਜਿਸ ਪਿਤਾ ਨੇ ਰਜਨੀ ਨਾਲ ਏਨਾ ਧੱਕਾ ਕੀਤਾ ਸੀ, ਉਹਨੇ ਦਾਜ ਕੀ ਦੇਣਾ ਸੀ। ਰਜਨੀ ਸਾਦਾ ਜੇਹੇ ਕਪੜੇ ਪਹਿਨ ਕੇ ਪਿੰਗਲੇ ਨੂੰ ਖਾਰੀ ਵਿੱਚ ਪਾ ਕੇ ਤੁਰ ਪਈ। ਪੱਟੀ ਸ਼ਹਿਰ ਵਿਚੋਂ ਪਾਣੀ ਪੀਣ 'ਤੇ ਵੀ ਉਹ ਖੁਸ਼ ਨਹੀਂ ਸੀ। ਉਹ ਪਿੰਗਲੇ ਦੀ ਖਾਰੀ ਪਿੰਡੋਂ ਬਾਹਰ ਰੱਖ ਦੇਂਦੀ, ਤੇ ਆਪ ਪਿੰਡ ਵਿੱਚ ਮੰਗਣ ਚਲੀ ਜਾਂਦੀ। ਜੋ ਭਿੱਛਿਆ ਮਿਲਦੀ, ਲਿਆ ਕੇ ਉਹ ਪਹਿਲਾਂ ਪਿੰਗਲੇ ਨੂੰ ਖੁਆਉਂਦੀ ਤੇ ਫਿਰ ਆਪ ਖਾਂਦੀ। ਏਸ ਤਰ੍ਹਾਂ ਪਿੰਡੋਂ ਪਿੰਡ ਭਟਕਦੀ ਉਹ ਉਸ ਟਿਕਾਣੇ ਜਾ ਪਹੁੰਚੀ, ਜਿੱਥੇ ਅੱਜ ਕੱਲ੍ਹ ਅੰਮ੍ਰਿਤਸਰ ਸ਼ਹਿਰ ਹੈ।

# ਮਿਰਜ਼ਾ

ਜਿੱਥੇ ਅੱਜ ਅੰਮ੍ਰਿਤਸਰ ਸ਼ਹਿਰ ਹੈ
ਪਿਆ ਹੁੰਦਾ ਸੀ ਕਦੇ ਬੀਆਬਾਨ

ਚੌਥੇ ਪਾਤਸ਼ਾਹ ਮਾਝੇ ਵਿਚਕਾਰ ਜੀ
ਆ ਚੁਣਿਆ ਸੀ ਇਹ ਅਸਥਾਨ
ਐਸਾ ਰਚਨਾ ਸੀ ਤੀਰਥ ਚਾਹੁੰਦੇ
ਸਾਰੀ ਦੁਨੀਆਂ 'ਚ ਹੋਵੇ ਜੋ ਮਹਾਨ
ਸ਼ੁਰੂ ਕੀਤਾ ਸੀ ਸਰੋਵਰ ਪੁਟਣਾ
ਕੇਈ ਥਾਂਈਂ ਪਏ ਹੋਏ ਸੀ ਖਤਾਨ
ਇਕ ਏਹੋ ਜੇਹੇ ਪੁੱਟੇ ਹੋਏ ਥਾਂ 'ਤੇ
ਪਾਣੀ ਮੀਂਹ ਦਾ ਖਲਾ ਸੀ ਆਨ
ਖੁਰ ਖੁਰ ਕੇ ਕਨਾਰੇ ਓਸਦੇ
ਬਣ ਗਿਆ ਸੀ ਉਹ ਛਪੜੀ ਸਮਾਨ
ਉਹਦੇ ਕੰਢੇ 'ਤੇ ਖਲੀ ਸੀ ਬੇਰ ਸੰਘਣੀ
ਜੀਹਦੀ ਜੱਗ ਤੋਂ ਨਿਰਾਲੀ ਸ਼ਾਨ
ਖਾਰੀ ਰੱਖੀ ਉਹਦੇ ਹੇਠ ਆਣ ਰਜਨੀ
ਅੱਗੇ ਵੇਖੋ, ਜੋ ਕਰੇ ਭਗਵਾਨ

ਗੁਰੂ ਰਾਮਦਾਸ ਜੀ ਸਿੱਖਾਂ ਦਾ ਇਕ ਕੇਂਦਰੀ ਤੀਰਥ ਰਚਣਾ ਚਾਹੁੰਦੇ ਸਨ। ਹਜ਼ੂਰ ਨੇ ਮਾਝੇ ਦੇ ਵਿਚਕਾਰ ਇਹ ਥਾਂ ਚੁਣਿਆਂ, ਜਿਸਨੂੰ ਅੱਜ ਅੰਮ੍ਰਿਤਸਰ ਕਹਿੰਦੇ ਹਨ। 'ਅੰਮ੍ਰਿਤਸਰ' ਉਸ ਸਰੋਵਰ ਦਾ ਨਾਮ ਰੱਖਿਆ ਗਿਆ, ਜਿਸ ਵਿੱਚ 'ਹਰਿਮੰਦਰ ਸਾਹਿਬ' ਹੈ। ਨਾਲ ਹੀ ਇਕ ਨਗਰ ਵੀ ਵਸਾਉਣਾ ਸ਼ੁਰੂ ਕੀਤਾ, ਜਿਸਦਾ ਨਾਂ 'ਗੁਰੂ ਕਾ ਚੱਕ' ਧਰਿਆ। ਪਿਛੋਂ ਉਸ ਸਰੋਵਰ ਦੇ ਨਾਮ ਉੱਤੇ ਹੀ ਸ਼ਹਿਰ ਦਾ ਨਾਂ 'ਅੰਮ੍ਰਿਤਸਰ' ਪੈ ਗਿਆ।

ਗੁਰੂ ਮਹਾਰਾਜ ਦਾ ਡੇਰਾ ਉਸ ਥਾਂ ਸੀ, ਜਿਥੇ ਅੱਜ ਕੱਲ੍ਹ ਸੰਤੋਖਸਰ ਹੈ। ਅੰਮ੍ਰਿਤ ਸਰੋਵਰ ਦੀ ਪੁਟਾਈ ਸ਼ੁਰੂ ਹੋ ਚੁੱਕੀ ਸੀ। ਕੇਈ ਥਾਂਵਾਂ 'ਤੇ ਖਤਾਨ ਡੂੰਘੇ ਪੁੱਟੇ ਗਏ ਸਨ, ਤੇ ਕੇਈ ਥਾਂਵਾਂ 'ਤੇ ਧਰਤੀ ਪੱਧਰ ਪਈ ਸੀ। ਜਿਥੇ ਅੱਜ ਕੱਲ੍ਹ 'ਦੁਖ ਭੰਜਨੀ ਬੇਰ' ਹੈ, ਏਥੇ ਵੀ ਇਕ ਚੋਖਾ ਡੂੰਘਾ ਖਤਾਨ ਪੁੱਟਿਆ ਗਿਆ ਸੀ। ਮੀਂਹ ਪੈਣ ਨਾਲ ਓਥੇ ਪਾਣੀ ਖਲੋ ਕੇ ਚੋਖੀ ਛਪੜੀ ਬਣ ਗਈ ਸੀ। ਰਜਨੀ ਨੇ 'ਦੁੱਖ ਭੰਜਨੀ ਬੇਰ' ਦੀ ਸੰਘਣੀ ਛਾਂਵੇਂ ਪਿੰਗਲੇ ਦੀ ਖਾਰੀ ਰੱਖ ਦਿੱਤੀ। ਕੁਛ ਚਿਰ ਸਾਹ ਲੈ ਕੇ ਰਜਨੀ ਲਾਗੇ ਦੇ ਪਿੰਡ ਵਿਚੋਂ ਭਿੱਛਿਆ ਮੰਗਣ ਚਲੀ ਗਈ।

## ਜੰਗਲਾ

ਪਾਣੀ ਕੰਢੇ ਬੇਰੀ ਹੇਠਾਂ
ਪਿੰਗਲੇ ਤਾਈਂ ਬਿਠਾ ਕੇ

ਲੈਣ ਭਿੱਛਿਆ ਤੁਰ ਪਈ ਰਜਨੀ
ਇਕ ਪਿੰਡ ਵੱਲੇ ਧਾ ਕੇ
ਪਿੱਛੋਂ ਡਿੱਗੇ ਕਾਂ ਦੋ ਲੜਦੇ
ਵਿੱਚ ਪਾਣੀ ਦੇ ਆ ਕੇ
ਪਿੰਗਲੇ ਤੱਕਿਆ, ਉੱਡਦੇ ਦੋਵੇਂ
ਬਣ ਗਏ ਹੰਸ, ਨਹਾ ਕੇ

ਪਿੰਗਲਾ ਬੇਰੀ ਦੀ ਛਾਂਵੇਂ ਬੈਠਾ ਆਪਣੇ ਜੀਵਨ 'ਤੇ ਝੂਰ ਰਿਹਾ ਸੀ। ਬਿਨਾਂ ਇਰਾਦੇ ਹੀ ਉਹਦੀ ਨਿਗ੍ਹਾ ਸਾਮ੍ਹਣੇ ਪਾਣੀ ਦੀ ਛਪੜੀ 'ਤੇ ਟਿਕੀ ਹੋਈ ਸੀ। ਉਹਦੇ ਵਿੰਹਦਿਆਂ ਦੋ ਕਾਂ ਲੜਦੇ ਲੜਦੇ ਛਪੜੀ ਦੇ ਪਾਣੀ ਵਿੱਚ ਆ ਡਿੱਗੇ। ਪਾਣੀ ਵਿੱਚ ਇਕ ਡੁੱਬਕੀ ਲਾ ਕੇ ਉੱਡੇ, ਤਾਂ ਉਹਨਾਂ ਦਾ ਰੰਗ ਬਗਲਿਆਂ ਵਰਗਾ ਚਿੱਟਾ ਸੀ। ਪਿੰਗਲੇ ਨੂੰ ਇਉਂ ਭਾਸਿਆ, ਜਿਵੇਂ ਉਹ ਕਾਲੇ ਕਾਂ ਚਿੱਟੇ ਹੰਸ ਬਣ ਕੇ ਉੱਡ ਗਏ ਹਨ। 'ਕੀ ਇਹ ਛਪੜੀ ਕੋਈ ਕਰਾਮਾਤੀ ਤੀਰਥ ਹੈ?' ਵੇਖ ਕੇ ਪਿੰਗਲੇ ਦੇ ਦਿਲ ਵਿੱਚ ਇਹ ਨਵੀਂ ਸੋਚ ਫੁਰੀ :

## ਬੈਂਤ

ਅੱਖੀਂ ਵੇਖ ਕੇ ਇਹ ਅਸਚਰਜ ਕੌਤਕ
ਦਿਲ 'ਚ ਪਿੰਗਲਾ ਸੋਚ ਦੁੜਾਵੰਦਾ ਏ
ਕਰਾਮਾਤ ਹੈ ਕੋਈ ਇਸ ਜਲ ਅੰਦਰ
ਜਿੱਥੇ ਕਾਂ ਨ੍ਹਾ ਹੰਸ ਬਣ ਜਾਵੰਦਾ ਏ
ਕਿਆ ਹੋਵੇ, ਜੇ ਮੈਂ ਵੀ ਕਰ ਯਤਨ ਵੇਖਾਂ
ਖ਼ਬਰੇ ਰੱਬ ਕੋਈ ਢੋਅ ਲਗਾਵੰਦਾ ਏ
ਏਨੀ ਸੋਚ, ਲੱਤਾਂ ਬਾਂਹੀਂ ਮਾਰ, ਰਿੜ੍ਹ ਕੇ
ਪਹੁੰਚ ਪਾਣੀ ਦੇ ਕੋਲ ਉਹ ਜਾਵੰਦਾ ਏ
ਇਕ ਹੱਥ ਦੀਆਂ ਟੁੰਡੀਆਂ ਉਂਗਲਾਂ ਉਹ
ਮੁੱਢ ਝਾੜੀ ਦੇ ਵਿੱਚ ਅੜਾਵੰਦਾ ਏ
ਰਿੜ੍ਹ ਕੇ ਗਿਆ ਉਤਰ ਫੇਰ ਵਿੱਚ ਪਾਣੀ
ਰੱਜ ਰੱਜ ਕੇ ਟੁੱਭੀਆਂ ਲਾਵੰਦਾ ਏ
ਓਧਰ ਗੁਰੂ ਚੌਥਾ ਤੰਬੂ ਵਿੱਚ ਬੈਠਾ
ਸੁੱਕੇ ਘਾਹ 'ਤੇ ਜਲ ਛਿੜਕਾਵੰਦਾ ਏ

ਕਰ ਕੇ ਪਾਠ, ਜਾਂ ਸਤਗੁਰਾਂ ਫੂਕ ਮਾਰੀ
ਸੁੱਕਾ ਘਾਹ ਹਰਿਆ ਹੋਏ ਜਾਵੰਦਾ ਏ
ਓਧਰ ਪਿੰਗਲਾ ਨੌ-ਬਰ-ਨੌ ਹੋਇਆ
ਛਾਲ ਮਾਰ ਬਾਹਰ ਨਿਕਲ ਆਵੰਦਾ ਏ
ਕੁੰਦਨ ਵਾਂਗ ਸਭ ਦੇਹ ਅਰੋਗ ਹੋ ਗਈ
ਦਾਗ਼ ਤੀਕ ਕੋਈ ਨਜ਼ਰ ਨਾ ਆਵੰਦਾ ਏ
ਛਾਲਾਂ ਮਾਰਦਾ ਫਿਰੇ ਹੈਰਾਨ ਹੋਇਆ
ਖ਼ੁਸ਼ੀ ਵਿੱਚ ਉਹ ਨੱਚਦਾ ਗਾਵੰਦਾ ਏ
'ਸੀਤਲ' ਵੇਖ ਤੂੰ ਰੰਗ ਪਰਮਾਤਮਾ ਦੇ
ਫਲ ਸਤੀ ਦੇ ਸਿਦਕ ਨੂੰ ਲਾਵੰਦਾ ਏ

ਸਤੀ ਰਜਨੀ ਦੀ ਤਪੱਸਿਆ ਨੂੰ ਫਲ ਲੱਗਣ ਦਾ ਸਮਾਂ ਆ ਗਿਆ ਸੀ। ਚੌਥੇ ਪਾਤਸ਼ਾਹ 'ਜਪੁਜੀ' ਦਾ ਪਾਠ ਕਰਦੇ ਹੋਏ ਸੁੱਕੇ ਘਾਹ ਉੱਤੇ ਪਾਣੀ ਛਿੜਕ ਰਹੇ ਸਨ। ਕਾਂਵਾਂ ਨੂੰ ਹੰਸ ਬਣਦੇ ਵੇਖ ਕੇ ਪਿੰਗਲੇ ਦੇ ਦਿਲ ਵਿੱਚ ਰੱਬੀ ਪ੍ਰੇਰਨਾ ਹੋਈ। ਉਹ ਖਾਰੀ 'ਚੋਂ ਨਿਕਲ ਕੇ ਰਿੜ੍ਹਦਾ ਰਿੜ੍ਹਦਾ ਛਪੜੀ ਵਿੱਚ ਜਾ ਵੜਿਆ। ਜਿਉਂ ਹੀ ਉਹਨੇ ਪਾਣੀ ਵਿੱਚ ਟੁੱਭੀ ਮਾਰੀ, ਓਧਰੋਂ ਗੁਰਦੇਵ ਨੇ ਪਾਣੀ ਦੀ ਗੜਵੀਂ ਸੁੱਕੇ ਘਾਹ ਉੱਤੇ ਪਲਟ ਦਿੱਤੀ। ਓਧਰੋਂ ਘਾਹ ਹਰਿਆ ਹੋ ਗਿਆ, ਤੇ ਇਧਰੋਂ ਪਿੰਗਲਾ ਅਰੋਗ ਹੋ ਗਿਆ। ਉਹਦਾ ਕੇਵਲ ਓਹਾ ਹੱਥ ਜ਼ਖ਼ਮੀ ਰਹਿ ਗਿਆ, ਜਿਹੜਾ ਉਹਨੇ ਲਾਗੇ ਖਲੀ ਝਾੜੀ ਵਿੱਚ ਅੜਾ ਲਿਆ ਸੀ। ਆਪਣੀ ਦੇਹੀ ਵੱਲੇ ਵੇਖ ਕੇ ਪਿੰਗਲਾ ਖ਼ੁਸ਼ੀ ਵਿੱਚ ਨੱਚ ਉਠਿਆ।

ਏਨੇ ਨੂੰ ਰਜਨੀ ਭਿੱਛਿਆ ਲੈ ਕੇ ਪਰਤ ਆਈ। ਉਹ ਪਿੰਗਲੇ ਦੀ ਥਾਂ ਇਕ ਸੁੰਦਰ ਗਭਰੂ ਨੂੰ ਵੇਖ ਕੇ ਹੈਰਾਨ ਹੋ ਗਈ। ਹੁਣ ਪਿੰਗਲਾ ਉਹਨੂੰ ਦਸਦਾ ਹੈ ਕਿ ਮੈਂ ਹੀ ਤੇਰਾ ਪਤੀ ਹਾਂ, ਪਰ ਰਜਨੀ ਇਸ ਗੱਲ 'ਤੇ ਭਰੋਸਾ ਨਹੀਂ ਕਰਦੀ। ਦੋਵੇਂ ਆਮ੍ਹੋ-ਸਾਮ੍ਹਣੇ ਸਵਾਲ ਜਵਾਬ ਕਰਦੇ ਹਨ :

## ਕੋਰੜਾ

ਰਜਨੀ :—ਵੇਖ ਕੇ ਵਿਚਾਰੀ ਹੋ ਗਈ ਹੈਰਾਨ ਜੀ
ਦੁੱਖ ਨਾਲ ਲੱਗੀ ਰੋਣ ਕੁਰਲਾਨ ਜੀ
ਸਾਮ੍ਹਣੇ ਖਲੋ ਕੇ ਓਸਦੇ ਪੁਕਾਰਿਆ
ਕਿੱਥੇ ਮੇਰਾ ਪਿੰਗਲਾ ਵੇ ਹੈਂਸਿਆਰਿਆ

ਪਿੰਗਲਾ :—ਸੁਣ ਕੇ ਤੇ ਗੱਲ ਹੱਸਿਆ ਜਵਾਨ ਜੀ
ਕਹਿੰਦਾ, ਏਨੀ ਹੋ ਗਈ ਕਾਸ ਤੋਂ ਹੈਰਾਨ ਜੀ
ਆ ਜਾ ਅੱਜ ਰਲ ਖ਼ੁਸ਼ੀਆਂ ਮਨਾ ਲੀਏ
ਮੈਂ ਹੀ ਤੇਰਾ ਪਿੰਗਲ ਹਾਂ, ਭਾਗਾਂ ਵਾਲੀਏ

ਰਜਨੀ :—ਕਹਿੰਦੀ, ਰੱਬੋਂ ਡਰ, ਬੋਲ ਨਾ ਕਬੋਲ ਵੇ
ਵੇਖ ਮੇਰਾ ਰੂਪ ਤੂੰ ਤਾਂ ਗਿਓਂ ਡੋਲ ਵੇ
ਦੱਸ ਮੇਰੇ ਨਾਲ ਕਹਿਰ ਕੀ ਗੁਜ਼ਾਰਿਆ
ਕਿੱਥੇ ਮੇਰਾ ਪਿੰਗਲਾ ਵੇ ਹੈਂਸਿਆਰਿਆ

ਪਿੰਗਲਾ :—ਕਹਿੰਦਾ : ਸੁਣ ਗੱਲ ਧੀਰਜ ਦੇ ਨਾਲ ਨੀ
ਭਾਗ ਲਾਇਆ ਤੇਰੇ ਤਪ ਨੂੰ ਅਕਾਲ ਨੀ
ਕਰ ਅਰਦਾਸ ਉਹਦੇ ਗੁਣ ਗਾ ਲੀਏ
ਮੈਂ ਹੀ ਤੇਰਾ ਪਿੰਗਲਾ ਹਾਂ, ਭਾਗਾਂ ਵਾਲੀਏ

ਰਜਨੀ :—ਆਖਦੀ ਏ ਡਰ ਸਤੀ ਦੇ ਸਰਾਪ ਤੋਂ
ਬਖ਼ਸ਼ੂ ਨਾ ਰੱਬ ਤੈਨੂੰ ਏਸ ਪਾਪ ਤੋਂ
ਨਰਕਾਂ 'ਚ ਸੜੇਂਗਾ ਦੁੱਖਾਂ ਦਾ ਮਾਰਿਆ
ਕਿੱਥੇ ਮੇਰਾ ਪਿੰਗਲਾ ਵੇ ਹੈਂਸਿਆਰਿਆ

ਪਿੰਗਲਾ :—ਛਪੜੀ ਦੀ ਸਾਰੀ ਕਥਾ ਹੈ ਸੁਣਾਵੰਦਾ
ਹੋਇਆ ਉਹ ਠੀਕ ਕਿਸਤਰ੍ਹਾਂ, ਬਤਾਂਵਦਾ
ਥੋੜ੍ਹੀ ਗੱਲੋਂ—ਕਹਿੰਦਾ—ਨਾ ਭਰਮ ਲਾ ਲੀਏ
ਮੈਂ ਹੀ ਤੇਰਾ ਪਿੰਗਲਾ ਹਾਂ ਭਾਗਾਂ ਵਾਲੀਏ

ਰਜਨੀ :—ਰਜਨੀ ਨੂੰ ਸੁਣ ਆਇਆ ਨਾ ਯਕੀਨ ਜੀ
ਆਪਣੇ ਦੁੱਖਾਂ ਦੇ ਵਿੱਚ ਰਹੀ ਲੀਨ ਜੀ
ਲੋਭ ਵਿੱਚ ਆ ਕੇ—ਕਹਿੰਦੀ—ਤੂੰ ਹੈਂ ਮਾਰਿਆ
ਕਿੱਥੇ ਮੇਰਾ ਪਿੰਗਲਾ ਵੇ ਹੈਂਸਿਆਰਿਆ

ਪਿੰਗਲਾ :—ਕਹਿੰਦਾ, ਜੇ ਨਾ ਮੇਰੇ ਉੱਤੇ ਇਤਬਾਰ ਜੀ
ਨੇੜੇ ਔਥੇ ਬੈਠੇ ਚੌਥੇ ਅਵਤਾਰ ਜੀ
ਉਹਨਾਂ ਕੋਲ ਚੱਲ ਕੇ ਨਿਆਂ ਕਰਾ ਲੀਏ
ਮੈਂ ਹੀ ਤੇਰਾ ਪਿੰਗਲਾ ਹਾਂ, ਭਾਗਾਂ ਵਾਲੀਏ

ਉਹਨਾਂ ਦੋਹਾਂ ਨੂੰ ਝਗੜਦਿਆਂ ਵੇਖ ਕੇ ਕੁਛ ਹੋਰ ਆਦਮੀ ਵੀ ਲਾਗੇ ਕੱਠੇ

ਹੋ ਗਏ। ਪਿੰਗਲਾ ਕਸਮਾਂ ਖਾ-ਖਾ ਕੇ ਤੇ ਪਿਛਲੀਆਂ ਹੋਈਆਂ ਬੀਤੀਆਂ ਯਾਦਾਂ ਕਰਾ ਕੇ ਰਜਨੀ ਨੂੰ ਪਤਿਆਉਣ ਦਾ ਚਾਰਾ ਕਰ ਰਿਹਾ ਸੀ, ਪਰ ਰਜਨੀ ਇਹ ਸਭ ਕੁਛ ਮਰਦਾਂ ਵਾਲਾ ਫ਼ਰੇਬ ਸਮਝ ਰਹੀ ਸੀ। ਕੋਲੋਂ ਇਕ ਸਿਆਣੇ ਆਦਮੀ ਨੇ ਕਿਹਾ, "ਭਾਈ, ਤੁਸੀਂ ਦੋਵੇਂ ਝਗੜੋ ਨਾ। ਅਹੁ ਵੇਖੋ, ਗੁਰੂ ਰਾਮਦਾਸ ਜੀ ਤੰਬੂ ਲਾਈ ਬੈਠੇ ਨੇ। ਉਹਨਾਂ ਪਾਸ ਆਪਣਾ ਝਗੜਾ ਲੈ ਜਾਓ, ਤੇ ਜੋ ਫ਼ੈਸਲਾ ਉਹ ਮਹਾਂਪੁਰਸ਼ ਕਰਨ, ਉਹ ਮੰਨ ਲਵੋ।"

ਗੱਲ ਸਭ ਦੇ ਦਿਲ ਲੱਗੀ। ਸਾਰੇ ਗੁਰੂ ਜੀ ਦੇ ਪੇਸ਼ ਜਾ ਹੋਏ। ਰਜਨੀ ਨੇ ਗਲ੍ਹ ਵਿੱਚ ਪੱਲਾ ਪਾ ਕੇ ਇਉਂ ਮਹਾਰਾਜ ਅੱਗੇ ਬੇਨਤੀ ਕੀਤੀ:

## ਪੂਰਨ

ਢਹਿ ਚਰਨੀਂ ਸੱਚੇ ਗੁਰਾਂ ਦੇ
ਕੀਤੀ ਰਜਨੀ ਹਾਲ ਪੁਕਾਰ
ਮੇਰੀ ਸੁਣ ਲਓ ਦੁੱਖੀ ਦੀ ਵਾਰਤਾ
ਗੁਰ ਦਾਤੇ ਕਿਰਪਾ ਧਾਰ
ਪਹਿਲਾਂ ਧੋਹ ਕਮਾਇਆ ਮਾਪਿਆਂ
ਮੈਨੂੰ ਪਿੰਗਲਾ ਦਿੱਤਾ ਭਤਾਰ
ਸਾਰਾ ਵਿਹੰਦਾ ਰਿਹਾ ਸਮਾਜ ਸੀ
ਭਰੀ ਆਹ ਨਾ ਕਿਸੇ ਇਕ ਵਾਰ
ਜੀ ਮੈਂ ਓਹਾ ਸਿਰ 'ਤੇ ਧਰ ਲਿਆ
ਮੇਰਾ ਰੱਖਿਆ ਸਿਦਕ ਕਰਤਾਰ
ਫਿਰ ਜੂਹ ਬਾਬਲ ਦੀ ਛੱਡ ਕੇ
ਮੰਗੀ ਭਿੱਛਿਆ ਪਰਾਏ ਬਾਰ
ਅੱਜ ਫਿਰਦੀ ਫਿਰਦੀ ਏਸ ਥਾਂ
ਜਦ ਆਈ ਮੈਂ, ਸਰਕਾਰ
ਛਾਂ ਸੰਘਣੀ ਤੱਕ ਕੇ ਬੇਰ ਦੀ
ਓਥੇ ਪਿੰਗਲੇ ਤਾਈਂ ਉਤਾਰ
ਫਿਰ ਮੈਂ ਲਾਗੇ ਇਕ ਪਿੰਡ 'ਚੋਂ
ਗਈ ਭਿੱਛਿਆ ਲੈਣ, ਦਾਤਾਰ

ਜਦ ਵਾਪਸ ਆ ਕੇ ਵੇਖਿਆ
ਮੇਰਾ ਬਦਲ ਗਿਆ ਸੰਸਾਰ
ਥਾਂ ਪਿੰਗਲੇ ਦੀ ਇਹ ਗਭਰੂ
ਬੈਠਾ ਖਾਰੀ ਮੂਧੀ ਮਾਰ
ਮੈਂ ਕੀ ਕਹਾਂ ਲੱਜਿਆ ਆਵੰਦੀ
ਆਖੇ, ਮੈਂ ਹਾਂ ਤੇਰਾ ਭਤਾਰ
ਮੈਨੂੰ ਸ਼ੱਕ ਏ ਸੱਚਿਆ ਪਾਤਸ਼ਾਹ
ਇਹਨੇ ਪਿੰਗਲਾ ਦਿੱਤਾ ਮਾਰ
ਮੇਰਾ ਕਰੋ ਨਿਆਂ ਦੁਖਿਆਰ ਦਾ
ਢੱਠੀ ਆਣ ਤੁਹਾਡੇ ਦੁਆਰ

ਰਜਨੀ ਕਹਿੰਦੀ ਗਈ, ਤੇ ਸ਼ਾਂਤੀ ਦੇ ਪੁੰਜ ਗੁਰਦੇਵ ਸੁਣਦੇ ਗਏ। ਫਿਰ ਹਜ਼ੂਰ ਨੇ ਪਿੰਗਲੇ ਨੂੰ ਆਪਣੀ ਵਾਰਤਾ ਸੁਨਾਉਣ ਦੀ ਆਗਿਆ ਕੀਤੀ। ਸਿਰ ਝੁਕਾ ਕੇ ਪਿੰਗਲੇ ਨੇ ਅੱਗੋਂ ਇਉਂ ਬੇਨਤੀ ਕੀਤੀ :

## ਸਾਕਾ

ਫਿਰ ਗਭਰੂ ਹੱਥ ਜੋੜ ਕੇ ਇਉਂ ਆਖ ਸੁਣਾਇਆ
ਆਪੇ ਜਾਣੋ ਗੁਰੂ ਜੀ, ਜੋ ਕੁਛ ਵਰਤਾਇਆ
ਇਹਦੇ ਪਿੱਛੋਂ ਪ੍ਰਭੂ ਨੇ ਇਕ ਖੇਲ ਰਚਾਇਆ
ਕਾਂਵਾਂ ਛਪੜੀ ਵਿੱਚ ਨ੍ਹਾ ਰੰਗ ਹੋਰ ਵਟਾਇਆ
ਮੇਰੇ ਦਿਲ ਵੀ ਵੇਖ ਕੇ ਇਹ ਫੁਰਨਾ ਆਇਆ
ਰਿੜ੍ਹ ਕੇ ਪਾਣੀ ਵਿੱਚ ਮੈਂ ਜਾਂ ਟੁੱਭਾ ਲਾਇਆ
ਆਪ ਹੈਰਾਨ ਮੈਂ ਹੋ ਗਿਆ, ਕੀ ਵਰਤੀ ਮਾਇਆ
ਕੰਚਨ ਜਿਹਾ ਸਰੀਰ ਮੈਂ ਪਲ ਅੰਦਰ ਪਾਇਆ
ਇਕ ਹੱਥ ਟੁੰਡਾ ਰਹਿ ਗਿਆ ਜੋ ਨਹੀਂ ਡੁਬਾਇਆ
ਮੈਂ ਤਾਂ ਨਰਕੀ ਜੀਵ ਸਾਂ ਦੁੱਖ ਭੋਗਣ ਆਇਆ
ਫਲ ਇਹ ਰੱਬ ਨੇ ਏਸਦੀ ਭਗਤੀ ਨੂੰ ਲਾਇਆ
ਜਨਮ ਸਫਲ ਹੈ 'ਸੀਤਲਾ' ਗੁਰਦਰਸ਼ਨ ਪਾਇਆ

ਜਾਣੀ ਜਾਣ ਗੁਰਦੇਵ ਭਾਵੇਂ ਸਭ ਕੁਛ ਜਾਣਦੇ ਸਨ। ਹਜ਼ੂਰ ਦੀ ਮਿਹਰ

ਨਾਲ ਹੀ ਪਿੰਗਲਾ ਅਰੋਗ ਹੋਇਆ ਸੀ, ਪਰ ਆਪ ਰਜਨੀ ਦੇ ਦਿਲ ਦੀ ਤਸੱਲੀ ਕਰਾਉਣੀ ਜ਼ਰੂਰੀ ਸਮਝਦੇ ਸਨ। ਹਜ਼ੂਰ ਨੇ ਕਿਹਾ, 'ਭਲੇ ਪੁਰਸ਼ਾ ! ਤੇਰਾ ਇਕ ਹੱਥ ਅਜੇ ਵੀ ਕੋਹੜ ਦਾ ਰੋਗੀ ਹੈ। ਚਲੋ, ਓਸੇ ਛਪੜੀ ਕੰਢੇ ਚੱਲ ਕੇ ਪ੍ਰੀਖਿਆ ਕਰਦੇ ਆਂ। ਜੇ ਪਾਣੀ 'ਚ ਪਾਇਆਂ ਇਹ ਹੱਥ ਵੀ ਅਰੋਗ ਹੋ ਗਿਆ, ਤਾਂ ਰਜਨੀ ਤੇਰੇ ਕਥਨ ਦਾ ਵਿਸ਼ਵਾਸ ਕਰ ਲਵੇਗੀ।" ਇਹ ਕਹਿੰਦੇ ਗੁਰਦੇਵ ਓਸੇ ਛਪੜੀ ਵੱਲ ਹੋ ਤੁਰੇ।

## ਬੈਂਤ

ਸੁਣ ਕੇ ਦੋਹਾਂ ਦੀ ਗੱਲ ਗੁਰਦੇਵ ਮੇਰੇ
ਅੱਗੋਂ ਬੋਲਦੇ ਨਾਲ ਪਿਆਰ ਭਾਈ
ਚੱਲੋ, ਚੱਲਦੇ ਆਂ ਓਸ ਥਾਂ ਉੱਤੇ
ਲੈਂਦੇ ਹੁਣੇ ਆਂ ਸੱਚ ਨਿਤਾਰ ਭਾਈ
ਓਥੇ ਪਹੁੰਚ ਕਿਹਾ ਗੁਰਾਂ ਪਿੰਗਲੇ ਨੂੰ
ਟੁੰਡਾ ਹੱਥ ਪਾਣੀ ਵਿੱਚ ਡਾਰ ਭਾਈ
ਜੇਕਰ ਹੋ ਗਿਆ ਇਹ ਵੀ ਅਰੋਗ ਓਵੇਂ
ਕਰ ਲੈਣਗੇ ਸਾਰੇ ਇਤਬਾਰ ਭਾਈ
ਛੁਹ ਕੇ ਗੁਰਾਂ ਦੇ ਚਰਨ ਫਿਰ ਪਿੰਗਲੇ ਨੇ
ਮੂੰਹੋਂ ਬੋਲ ਕੇ ਸਤਿ ਕਰਤਾਰ ਭਾਈ
ਪਾਣੀ ਵਿੱਚ ਧੋ ਕੇ ਹੱਥ ਕਢਿਆ ਜਾਂ
ਵੇਖ ਖ਼ੁਸ਼ ਹੋ ਗਏ ਨਰ ਨਾਰ ਭਾਈ
ਹੋਇਆ ਹੋਇਆ ਸੀ ਹੱਥ ਅਰੋਗ ਉਹ ਵੀ
ਕੀਤੀ ਓਸ 'ਤੇ ਮਿਹਰ ਦਾਤਾਰ ਭਾਈ
ਵੇਖ ਰਜਨੀ ਨੇ ਗੁਰਾਂ ਦੇ ਚਰਨ ਪਕੜੇ
ਗੁਰਾਂ ਕਿਹਾ ਸਿਰ 'ਤੇ ਦੇ ਕੇ ਪਿਆਰ ਭਾਈ
ਬੇਟਾ ! ਫਲ ਲੱਗਾ ਤੇਰੇ ਸਿਦਕ ਨੂੰ ਇਹ
ਲਾਇਆ ਰੱਬ ਤੇਰਾ ਬੇੜਾ ਪਾਰ ਭਾਈ
ਤੇਰਾ ਨਾਮ ਲੈ ਕਰੂ ਇਸ਼ਨਾਨ ਜਿਹੜਾ
ਕਰੂ ਓਸੇ ਦਾ ਗੁਰੂ ਉਧਾਰ ਭਾਈ

ਇਹਦਾ ਨਾਮ 'ਦੁਖ ਭੰਜਨੀ ਬੇਰ' ਹੋਸੀ
ਲੱਖਾਂ ਤਰਨ ਏਥੇ ਗੁਨ੍ਹਾਗਾਰ ਭਾਈ
'ਸੀਤਲ' ਦੋਹਾਂ ਨੂੰ ਗੁਰਾਂ ਅਸੀਸ ਦਿੱਤੀ
ਸਿਮਰਨ ਕਰੋ, ਲਓ ਜਨਮ ਸਵਾਰ ਭਾਈ

ਰਜਨੀ ਤੇ ਪਿੰਗਲੇ ਨੇ ਪਰਸੰਨ ਹੋ ਕੇ ਗੁਰਦੇਵ ਦੇ ਚਰਨ ਪਕੜ ਲਏ। ਮਹਾਰਾਜ ਨੇ ਦੋਹਾਂ ਦੇ ਸਿਰ 'ਤੇ ਹੱਥ ਧਰ ਕੇ ਅਸੀਸ ਦੇਂਦਿਆਂ ਕਿਹਾ, "ਬੇਟਾ ਰਜਨੀ ! ਇਹ ਤੇਰੀ ਭਗਤੀ ਨੂੰ ਫਲ ਲੱਗਾ ਹੈ। ਈਸ਼ਵਰ ਦੇ ਸਿਮਰਨ ਵਿੱਚ ਲੀਨ, ਸੁੱਖੀ ਜੀਵਨ ਬਤੀਤ ਕਰੋ। ਇਸ ਬਿਰਛ ਨੂੰ ਲੋਕ 'ਦੁੱਖ ਭੰਜਨੀ ਬੇਰ' ਕਿਹਾ ਕਰਨਗੇ। ਏਥੇ ਅਨੇਕਾਂ ਰੋਗੀਆਂ ਦੇ ਰੋਗ ਦੂਰ ਹੋਇਆ ਕਰਨਗੇ। ਸਿਦਕ ਵਾਲਿਆਂ ਦੀ ਹਰ ਮੁਰਾਦ ਏਥੇ ਪੂਰੀ ਹੋਇਆ ਕਰੇਗੀ।"

ਇਸ ਤੋਂ ਪਿੱਛੋਂ ਚੋਖਾ ਚਿਰ ਰਜਨੀ ਤੇ ਪਿੰਗਲਾ ਗੁਰਦੇਵ ਦੇ ਚਰਨਾਂ ਵਿੱਚ ਰਹਿ ਕੇ ਸਰੋਵਰ ਦੀ ਸੇਵਾ ਕਰਦੇ ਰਹੇ। ਪਿੰਗਲੇ ਦੇ ਰਾਜ਼ੀ ਹੋਣ ਦੀ ਚਰਚਾ ਦੂਰ-ਦੂਰ ਤੱਕ ਖਿਲਰ ਗਈ। ਪੱਟੀ ਵਿੱਚ ਰਾਜਾ ਦੁਨੀ ਚੰਦ ਨੂੰ ਵੀ ਖ਼ਬਰਾਂ ਪਹੁੰਚੀਆਂ, ਤਾਂ ਉਹ ਸਣੇ ਪਰਵਾਰ ਹਾਜ਼ਰ ਹੋਇਆ।

## ਕਬਿੱਤ

ਪਿੰਗਲੇ ਦਾ ਰਾਜ਼ੀ ਹੋਣਾ ਸੁਣਿਆਂ ਜਾਂ ਦੁਨੀ ਚੰਦ
ਸਣੇ ਪਰਵਾਰ ਚੱਲ ਗੁਰੂ ਚੱਕ ਆਵੰਦਾ
ਮੰਗਦਾ ਏ ਮਾਫ਼ੀ ਗੁਰ ਚਰਨਾਂ 'ਤੇ ਸੀਸ ਧਰ
ਰਜਨੀ ਨੂੰ ਫੇਰ ਘੁੱਟ ਗਲ੍ਹ ਨਾਲ ਲਾਵੰਦਾ
ਅੱਗੇ ਨਹੀਂ ਸੀ ਪੁੱਤ ਕੋਈ ਰਾਜਾ ਦੁਨੀ ਚੰਦ ਘਰ
ਪਿੰਗਲੇ ਨੂੰ ਵਾਰਸ-ਪੁੱਤਰ ਉਹ ਬਣਾਵੰਦਾ
ਸੌਂਪ ਕਾਰੋਬਾਰ ਸਭ ਰਜਨੀ ਤੇ ਪਿੰਗਲੇ ਨੂੰ
'ਸੀਤਲ' ਜੀ ਆਪ ਚਿੱਤ ਗੁਰੂ ਵੱਲੇ ਲਾਵੰਦਾ

ਰਾਜਾ ਦੁਨੀ ਚੰਦ ਨੇ ਗੁਰੂ ਜੀ ਪਾਸੋਂ ਆਪਣੀਆਂ ਭੁੱਲਾਂ ਦੀ ਮਾਫ਼ੀ ਮੰਗੀ। ਫਿਰ ਰਜਨੀ ਨੂੰ ਗਲ੍ਹ ਲਾ ਕੇ ਉਸ ਤੋਂ ਵੀ ਮਾਫ਼ੀ ਮੰਗੀ। ਰਾਜੇ ਘਰ ਪੁੱਤਰ ਹੈ ਕੋਈ ਨਹੀਂ ਸੀ। ਉਹਨੇ ਪਿੰਗਲੇ ਨੂੰ ਪੁਤਰੇਲਾ ਬਣਾ ਕੇ ਆਪਣਾ ਸਭ ਕੁਛ ਸੌਂਪ ਦਿੱਤਾ ਤੇ ਆਪ ਈਸ਼ਵਰ-ਭਗਤੀ ਵਿੱਚ ਲੱਗ ਗਿਆ। ਇਹ ਹੈ ਸਤੀ ਦੇ ਸਿਦਕ ਦੀ ਜਿੱਤ।

ਪ੍ਰਸੰਗ ਲਿਖਿਆ, ੯-੮-੫੬ ਈ:

੧ੴ ਸਤਿਗੁਰ ਪ੍ਰਸਾਦਿ॥

## ਪ੍ਰਸੰਗ

# ਮਾਤਾ ਸੁਲੱਖਣੀ

ਮੀਰੀ ਪੀਰੀ ਵਾਲਿਆ, ਤੈਥੋਂ ਸਦਕੇ ਜਾਂ
ਕੀਤਾ ਨੀਤੀ ਧਰਮ ਨੂੰ ਕੱਠਾ ਇਕੇ ਥਾਂ
ਸਿੱਖੀ ਦੇ ਪਰਚਾਰ ਹਿੱਤ, ਲਿਖਿਆ ਇਹ ਪ੍ਰਸੰਗ
ਪੜ੍ਹਨ ਭਰੋਸੇ ਨਾਲ ਜੋ, ਪੂਰੀ ਹੋਵੇ ਮੰਗ
ਦਿਲ ਦੀਆਂ ਇੱਛਾਂ ਪੂਰਦਾ, ਛੇਵਾਂ ਗੁਰ ਅਵਤਾਰ
ਜਿਵੇਂ ਸੁਲੱਖਣੀ ਮਾਈ ਦਾ ਕੀਤਾ ਬੇੜਾ ਪਾਰ

ਜ਼ਿੰਦਗੀ ਵਿੱਚ ਪੁੱਤਰ ਦੀ ਇੱਛਿਆ ਸ਼ਾਇਦ ਸਭ ਤੋਂ ਪਰਬਲ ਹੈ। ਖ਼ਾਸ ਕਰ ਇਸਤਰੀ ਵਾਸਤੇ ਤਾਂ ਪੁੱਤਰ ਦੀ ਅਣਹੋਂਦ ਅਸਹਿ ਹੈ। ਇਹ ਘਾਟ ਉਹਨੂੰ ਦੀਵਾਨੀ ਬਣਾ ਦੇਂਦੀ ਹੈ। ਭਰੀ ਹੋਈ ਦੁਨੀਆਂ ਉਹਦੇ ਵਾਸਤੇ ਉਜਾੜ ਹੁੰਦੀ ਹੈ। ਖ਼ੁਸ਼ੀ ਉਹਦੇ ਜੀਵਨ ਵਿਚੋਂ ਅਲੋਪ ਹੋ ਜਾਂਦੀ ਹੈ।

ਚੱਬੇ ਪਿੰਡ ਦੀ ਸੁਲੱਖਣੀ ਏਸੇ ਰੋਗ ਦਾ ਸ਼ਕਾਰ ਸੀ। ਉਹਦੀ ਜਵਾਨੀ ਬੁਢਾਪੇ ਵਿੱਚ ਬਦਲ ਰਹੀ ਸੀ। ਉਹਦੇ ਮੱਥੇ ਦੀ ਲਾਲੀ ਝੁਰੜੀਆਂ ਵਿੱਚ ਤਬਦੀਲ ਹੋ ਰਹੀ ਸੀ। ਉਹਦੇ ਕੰਨ ਇਕ ਸ਼ਬਦ 'ਮਾਂ' ਸੁਣਨ ਵਾਸਤੇ ਸਹਿਕ ਰਹੇ ਸਨ। ਇਕ ਪੁੱਤਰ ਦੀ ਪਰਾਪਤੀ ਵਾਸਤੇ ਉਹਨੇ ਕੀ-ਕੀ ਘਾਲਣਾ ਨਹੀਂ ਸਨ ਘਾਲੀਆਂ ?

## ਕਲੀ

ਚੱਬੇ ਪਿੰਡ ਵੱਸਦੀ ਇਕ ਮਾਈ ਨਾਮ ਸੁਲੱਖਣੀ
ਥੋੜ੍ਹ ਪੁੱਤਰ ਦੀ ਥਾਂ-ਥਾਂ ਮੰਨਤਾਂ ਫਿਰੇ ਮਨਾਵੰਦੀ
ਕੱਚੀ ਲੱਸੀ ਕਰ ਕਰ ਠਾਰੇ ਦੇਵੀ ਮਾਤਾ ਨੂੰ
ਸੱਦ ਕੁਆਰੀਆਂ ਕੁੜੀਆਂ ਕੰਜਕਾਂ ਰੋਜ਼ ਖੁਆਵੰਦੀ
ਰੱਖਦੀ ਨੌਂਵੀ ਨੂੰ ਉਹ ਥੇਈ ਗੁੱਗੇ ਪੀਰ ਦੀ
ਭੈਰੋਂ ਜਤੀ ਦੇ ਕਿਧਰੇ ਮਿੱਠੇ ਰੋਟ ਪਕਾਵੰਦੀ

ਸਰਵਰ ਸਖੀ ਦੇ ਦਰ 'ਤੇ ਮੱਥਾ ਰਗੜ ਘਸਾ ਲਿਆ
ਨੰਗੇ ਪੈਰੀਂ ਤੁਰ ਤੁਰ ਧੌਂਕਲ ਫੇਰੇ ਪਾਵੰਦੀ
ਜਾਲ ਖੂਹਾਂ ਵਿੱਚ ਪਾ ਕੇ ਰੋਟ ਪਕਾਵੇ ਪੀਰ ਦਾ
ਐਤ ਨੰਚੰਦੇ ਨੂੰ ਹੈ ਰਾਤੀਂ ਸਿਵੇ ਜਗਾਵੰਦੀ
ਸੱਤਾਂ ਖੂਹਾਂ ਦਾ ਲੈ ਪਾਣੀ ਵੀਰ, ਛਨਿਛਰ ਨੂੰ
ਅੱਧੀ ਰਾਤੀਂ ਵਿੱਚ ਚੌਰਾਹੇ ਬਹਿ ਕੇ ਨ੍ਹਾਵੰਦੀ
ਪੈਂਦੀ ਜਿਥੇ ਵੀ ਦੱਸ ਪਹੁੰਚੇ ਹੋਏ ਫ਼ਕੀਰ ਦੀ
ਭੇਟਾ ਲੈ ਕੇ ਓਥੇ ਨੰਗੇ ਪੈਰੀਂ ਜਾਵੰਦੀ
ਘਰ ਖੁਆਇਆ ਓਸ ਬਥੇਰਾ ਪੰਡਤਾਂ ਭਾਈਆਂ ਨੂੰ
ਦਸਾਂ ਨੌਹਾਂ ਦੀ ਕਿਰਤ ਕਮਾਈ ਫਿਰੇ ਲੁਟਾਵੰਦੀ
ਐਪਰ ਆਸ ਕਿਤੋਂ ਨਾ ਪੂਰੀ ਹੋਈ ਲਾਲ ਦੀ
ਝੂਰੇ ਕਰਮਾਂ ਨੂੰ ਨਿੱਤ ਰੋਂਦੀ ਨੀਰ ਵਹਾਵੰਦੀ
ਸਤਿਗੁਰ ਪੂਰੇ ਬਾਝੋਂ ਇੱਛਾ ਹੋਣ ਨਾ ਪੂਰੀਆਂ
ਭੁੱਲੀ ਦੁਨੀਆਂ 'ਸੀਤਲ' ਐਵੇਂ ਜਨਮ ਗੁਆਵੰਦੀ

ਗੁੱਗੇ ਮੜ੍ਹੀਆਂ ਪੂਜਣ ਦਾ ਅਜੇ ਵੀ ਸਾਡੇ ਦੇਸ਼ ਵਿੱਚ ਬੜਾ ਰਵਾਜ ਹੈ। ਸਿਰਫ਼ ਅਨਪੜ੍ਹਾਂ ਵਿੱਚ ਹੀ ਨਹੀਂ, ਪੜ੍ਹਿਆਂ ਲਿਖਿਆਂ ਘਰਾਂ ਵਿਚੋਂ ਵੀ ਇਹ ਵਹਿਮ ਅਜੇ ਸਮੂਲਚੋਂ ਮਿਟਿਆ ਨਹੀਂ। ਪਰ ਓਦੋਂ ਤਾਂ ਇਹ ਭਰਮ, ਵਿਸ਼ਵਾਸ ਦੀ ਹੱਦ ਤੱਕ ਪਹੁੰਚਿਆ ਹੋਇਆ ਸੀ। ਪੁੱਤਰ, ਨੌਹਾਂ, ਦੁੱਧ, ਦੌਲਤ ਸਭ ਕੁਛ ਕਿਸੇ ਨਾ ਕਿਸੇ ਦੇਵਤੇ ਜਾਂ ਪੀਰ ਦੀ ਬਖ਼ਸ਼ਸ਼ ਹੀ ਮੰਨੇ ਜਾਂਦੇ ਸਨ। ਮਾਈ ਸੁਲੱਖਣੀ ਵੀ ਪੁੱਤਰ ਦੀ ਦਾਤ ਵਾਸਤੇ ਅੱਧੀ ਉਮਰ ਤੱਕ ਦੇਵੀਆਂ ਦਿਉਤਿਆਂ ਦੇ ਦੁਆਰੇ ਉੱਤੇ ਮੱਥੇ ਰਗੜਦੀ ਰਹੀ। ਗੁੱਗੇ ਪੀਰ ਦੀ ਥੇਈ ਰੱਖਣੀ, ਕੱਚੀ ਲੱਸੀ ਨਾਲ ਦੇਵੀ ਮਾਤਾ ਠਾਰਨੀ, ਹਰ ਇਕਾਦਸ਼ੀ ਨੂੰ ਕੰਜਕਾਂ ਖੁਆਉਣੀਆਂ, ਉਹਦਾ ਨਿੱਤ ਕਰਮ ਬਣ ਗਿਆ ਸੀ। ਜੋ ਕਿਸੇ ਕਾਲੇ ਚਿੱਟੇ ਇਲਮ ਵਾਲੇ ਨੇ ਦੱਸਿਆ, ਵਿਚਾਰੀ ਥੁੜ ਦੀ ਮਾਰੀ ਸੁਲੱਖਣੀ ਨੇ ਪੂਰਾ ਕੀਤਾ। ਪੰਡਤਾਂ, ਮੌਲਵੀਆਂ ਤੇ ਭਾਈਆਂ ਨੂੰ ਰੱਬ ਦੇ ਨਾਂ 'ਤੇ ਬਥੇਰੀਆਂ ਵੱਢੀਆਂ ਤਾਰੀਆਂ, ਪਰ ਆਸ ਕਿਤੋਂ ਪੂਰੀ ਨਾ ਹੋਈ।

ਇਕ ਦਿਨ ਮਾਤਾ ਸੁਲੱਖਣੀ ਖੇਤ ਵੱਲੋਂ ਰੋਟੀ ਦੇ ਕੇ ਆ ਰਹੀ ਸੀ, ਜਾਂ ਰਾਹ ਵਿੱਚ ਭਾਈ ਗੁਰਦਾਸ ਜੀ ਮਿਲ ਪਏ।

## ਬੈਂਤ

ਦੇ ਕੇ ਰੋਟੀਆਂ ਆਪਣੇ ਖੇਤ ਵਿਚੋਂ
ਪਿੰਡ ਵੱਲ ਸੁਲੱਖਣੀ ਆ ਰਹੀ ਏ
ਰਾਹ ਵਿੱਚ ਮਿਲ ਪਿਆ ਭਾਈ ਗੁਰਦਾਸ ਉਸਨੂੰ
ਮਾਈ ਨੈਣਾਂ 'ਚੋਂ ਨੀਰ ਵਹਾ ਰਹੀ ਏ
ਪੰਘਰ ਗਿਆ ਦਿਲ ਵੇਖ ਕੇ ਭਾਈ ਜੀ ਦਾ
ਸੋਚੇ : ਗ਼ਮੀ ਇਸਨੂੰ ਕੇਹੀ ਖਾ ਰਹੀ ਏ
ਢਲੀ ਉਮਰ ਤੇ ਚੰਗੀ ਪੁਸ਼ਾਕ ਪਹਿਨੀ
ਸ਼ਕਲ ਦਾਨਿਆਂ ਦੀ ਨਜ਼ਰ ਆ ਰਹੀ ਏ
ਐਪਰ ਵਾਂਗ ਦੀਵਾਨਿਆਂ ਇਹ ਮਾਈ
ਪਾਉਂਦੀ ਵੈਣ ਰਾਹੇ ਰਾਹ ਜਾ ਰਹੀ ਏ
'ਸੀਤਲ' ਪੁਛੀਏ ਜ਼ਰਾ ਖਲਿਹਾਰ ਇਹਨੂੰ
ਕੀ ਏ ਦੁੱਖ ? ਜੋ ਇਉਂ ਕੁਰਲਾ ਰਹੀ ਏ

ਰੋਣਾ ਸੁਲੱਖਣੀ ਦਾ ਸੁਭਾਅ ਬਣ ਗਿਆ ਸੀ। ਉਹ ਘਰ ਬਾਹਰ ਕੰਮ ਕਰਦੀ ਹਰ ਵੇਲੇ ਰੋਂਦੀ ਫਿਰਦੀ। ਕਿਸੇ ਸ਼ਰੀਕਣੀ ਦਾ ਜ਼ਰਾ-ਕੁ ਬੋਲ ਕਬੋਲ ਵੀ ਉਹਦੇ ਕਲੇਜੇ ਦਾ ਵਰਮ ਬਣ ਜਾਂਦਾ। ਉਮਰ ਭਰ ਦੀ ਕਮਾਈ ਦੀਆਂ ਬਣਾਈਆਂ ਚੀਜ਼ਾਂ ਵਸਤਾਂ ਵੱਲ ਵੇਖ ਕੇ ਉਹਦੇ ਦਿਲ ਵਿਚੋਂ ਹੂਕ ਉਠਦੀ 'ਇਹ ਸਭ ਕੁਛ ਕੋਈ ਸਾਂਭਣਗੇ।' ਇਹ ਦੁੱਖ ਉਹਦੇ ਵਾਸਤੇ ਅਸਹਿ ਸੀ। ਖੇਤਾਂ ਵਿਚ ਜਾਂਦੀ, ਤਾਂ ਬੰਨੇ 'ਤੇ ਖਲੋ ਕੇ ਸੋਚਦੀ, ਸਾਡੇ ਪਿਛੋਂ ਇਹ ਕਿਸੇ ਦੇ ਹੋ ਜਾਣਗੇ।' ਇਸ ਮਾਰੂ ਖ਼ਿਆਲ ਨੇ ਉਹਨੂੰ ਬਿਹਬਲ ਕਰ ਦਿੱਤਾ। ਬਵਾਹਰੇ ਹੰਝੂ ਉਸ ਤੋਂ ਰੋਕੇ ਨਾ ਰਹੇ। ਉਹ ਪਿੰਡ ਵੱਲ ਰੋਂਦੀ ਆ ਰਹੀ ਸੀ। ਰਾਹ ਵਿੱਚ ਭਾਈ ਗੁਰਦਾਸ ਜੀ ਮਿਲ ਪਏ। ਮਹਾਂ ਪੁਰਸ਼ ਆਪਣੇ ਸਰੀਰ 'ਤੇ ਸਾਰੇ ਦੁੱਖ ਸਹਾਰ ਲੈਂਦੇ ਹਨ, ਪਰ ਕਿਸੇ ਦੁਖੀਏ ਦੀਆਂ ਅੱਖਾਂ ਵਿੱਚ ਡਲ੍ਹਕਦੇ ਹੰਝੂ ਨਹੀਂ ਸਹਾਰ ਸਕਦੇ। ਮਾਈ ਸੁਲੱਖਣੀ ਵੱਲੇ ਵੇਖ ਕੇ ਭਾਈ ਜੀ ਦਾ ਦਿਲ ਭਰ ਆਇਆ। ਉਹ ਬੜੇ ਦਰਦ ਵੰਡਾਊ ਢੰਗ ਨਾਲ ਮਾਈ ਨੂੰ ਪੁੱਛਣ ਲੱਗੇ :

## ਸਾਕਾ

ਸਤਿ ਕਰਤਾਰ ਉਚਾਰ ਕੇ ਗੁਰਦਾਸ ਪੁਕਾਰਾ
ਦੱਸੋ ਮਾਤਾ ਸਾਹਿਬ ਜੀ ਦੁਖ ਦਿਲ ਦਾ ਸਾਰਾ

ਜਾਪੇ ਮਨ ਵਿੱਚ ਤੁਸਾਂ ਦੇ ਕੋਈ ਗ਼ਮ ਹੈ ਭਾਰਾ
ਨੈਣਾਂ 'ਚੋਂ 'ਬੇਆਸ' ਦੀ ਚੱਲੇ ਜਲ-ਧਾਰਾ
ਰੋਗ ਤੁਹਾਡਾ ਜਾਪਦਾ ਦੁਨੀਆਂ ਤੋਂ ਨਿਆਰਾ
'ਸੀਤਲ' ਦੱਸੋ ਹਾਲ ਜੇ ਕੁਛ ਕਰੀਏ ਚਾਰਾ

ਪਹਿਰਾਵੇ ਤੋਂ ਸੁਲੱਖਣੀ ਕਿਸੇ ਚੰਗੇ ਘਰ ਦੀ ਸਵਾਣੀ ਮਾਲੂਮ ਹੁੰਦੀ ਸੀ। ਪਰ ਉਹਦੇ ਚਿਹਰੇ ਦੀ ਉਦਾਸੀ ਤੇ ਅੱਖਾਂ 'ਚੋਂ ਵਹਿੰਦੇ ਹੰਝੂ ਕਿਸੇ ਅਥਾਹ ਦੁੱਖ ਦੇ ਸੂਚਕ ਸਨ। ਵੇਖ ਕੇ ਭਾਈ ਗੁਰਦਾਸ ਜੀ ਦਾ ਦਿਲ ਦਰਦ ਨਾਲ ਭਰ ਆਇਆ। ਉਹਨਾਂ ਬੜੀ ਹਮਦਰਦੀ ਨਾਲ ਪੁੱਛਿਆ, "ਮਾਤਾ ਜੀ ! ਤੁਹਾਡੇ ਅੰਦਰ ਕੋਈ ਅਨੋਖਾ ਗ਼ਮ ਪਰਤੀਤ ਹੁੰਦਾ ਹੈ। ਦੁੱਖ ਸਦਾ ਕਿਸੇ ਅੱਗੇ ਫੋਲਿਆਂ ਹੀ ਘਟਦਾ ਏ। ਗੁਰੂ ਨਾਨਕ ਦਾ ਸਿੱਖ ਕਿਸੇ ਨੂੰ ਵੀ ਦੁੱਖੀ ਵੇਖ ਕੇ ਨਹੀਂ ਸਹਾਰ ਸਕਦਾ। ਤੁਸੀਂ ਦੱਸ ਸਕੋ, ਤਾਂ ਸ਼ਾਇਦ ਇਹ ਗੁਰੂ ਕਾ ਦਾਸ ਕੁਛ ਦਰਦ ਵੰਡਾ ਸੱਕੇ।"

ਇਹ ਹਮਦਰਦੀ ਦੇ ਚਾਰ ਸ਼ਬਦ ਸੁਣ ਕੇ ਮਾਈ ਸੁਲੱਖਣੀ ਦੇ ਨੈਣਾਂ ਵਿੱਚ ਅਟਕੇ ਹੋਏ ਬਾਕੀ ਹੰਝੂ ਵੀ ਉਹਦੀ ਝੋਲੀ ਵਿੱਚ ਢਹਿ ਪਏ। ਭਾਈ ਗੁਰਦਾਸ ਜੀ ਦੀ ਸਿੱਖ-ਸੰਤਾਂ ਵਾਲੀ ਮਿੱਠੀ ਸ਼ਖ਼ਸੀਅਤ ਨੇ ਮਾਈ ਦੇ ਦਿਲ 'ਤੇ ਬੜਾ ਅਸਰ ਕੀਤਾ। ਉਹ ਸਿਰ ਦੇ ਬਾਗ਼ ਨਾਲ ਅੱਖਾਂ ਪੂੰਝਦੀ ਬੋਲੀ :

## ਕੋਰੜਾ

ਸੁਣ ਕੇ ਸੁਲੱਖਣੀ ਹੈ ਇਉਂ ਬੋਲਦੀ
ਦਿਲ ਵਾਲਾ ਦੁੱਖ 'ਭਾਈ' ਅੱਗੇ ਫੋਲਦੀ
ਦੁੱਖੀ ਇਕ ਜੀਵ ਮੈਂ ਨਸੀਬਾਂ-ਮਾਰਿਆ
ਦੱਸਾਂ ਤੈਨੂੰ ਦੁੱਖ ਕੀ ਗੁਰੂ-ਸਵਾਰਿਆ
ਅੱਧੋਂ ਬਹੁਤੀ ਬੀਤ ਹੈ ਉਮਰ ਚੱਲੀ ਵੇ
ਜ਼ਿੰਦਗੀ ਹੈ ਮੇਰੀ ਸੁੰਞੀ ਤੇ ਇਕੱਲੀ ਵੇ
ਰੁੜ੍ਹੀ ਜਾਂਦੀ ਬੇੜੀ ਵਿੱਚ ਮੰਝਧਾਰ ਆ
ਦੱਸਾਂ ਤੈਨੂੰ ਦੁੱਖ ਕੀ ਗੁਰੂ-ਸਵਾਰਿਆ
ਘਰ ਵਿੱਚ ਕਮੀ ਨਾਹੀਂ ਕਿਸੇ ਗੱਲ ਦੀ
ਪਿੰਡ ਪਰ੍ਹੇ ਵਿੱਚ ਵੀ ਜ਼ਬਾਨ ਹੱਲਦੀ
ਖ਼ਾਲੀ ਇਕ ਪੁੱਤ ਬਾਝੋਂ ਸੰਸਾਰ ਆ
ਦੱਸਾਂ ਤੈਨੂੰ ਦੁੱਖ ਕੀ ਗੁਰੂ-ਸਵਾਰਿਆ

ਦੇਵੀਆਂ ਦਿਉਤੇ ਢੇਰ ਨੇ ਮਨਾਏ ਵੇ
ਮੜ੍ਹੀ ਤੇ ਮਸਾਣ ਦੀਵੇ ਮੈਂ ਜਗਾਏ ਵੇ
ਸਖ਼ੀ, ਹਨੂਮਾਨ, ਭੈਰੋਂ ਵੀ ਚਿਤਾਰਿਆ
ਦੱਸਾਂ ਤੈਨੂੰ ਦੁੱਖ ਕੀ ਗੁਰੂ-ਸਵਾਰਿਆ
ਸੇਂਵੀਆਂ ਦੇ ਗੁੱਗੇ ਨੂੰ ਖੁਆਏ ਥਾਲ ਵੇ
ਪੂਜੀ ਲਾਟਾਂ ਵਾਲੀ ਵੀਹ-ਬਾਈ ਸਾਲ ਵੇ
ਸੈਂਕੜੇ ਧਿਆਏ ਵਲੀ ਅਵਤਾਰ ਆ
ਦੱਸਾਂ ਤੈਨੂੰ ਦੁੱਖ ਕੀ ਗੁਰੂ-ਸਵਾਰਿਆ
ਪੂਰੀ ਪਰ ਕਿਤੋਂ ਨਾ ਮੁਰਾਦ ਹੋਈ ਵੇ
ਸੁੰਞੀ ਮੇਰੀ ਗੋਦ ਨਾ ਆਬਾਦ ਹੋਈ ਵੇ
ਏਹਾ ਮੈਨੂੰ ਰੋਗ 'ਸੀਤਲ' ਉਚਾਰਿਆ
ਦੱਸਾਂ ਤੈਨੂੰ ਦੁੱਖ ਕੀ ਗੁਰੂ-ਸਵਾਰਿਆ

ਕੋਈ ਸੱਚਾ ਹਮਦਰਦ ਮਿਲ ਪਏ, ਤਾਂ ਦੁੱਖੀ ਦਿਲ ਦੀ ਵਿਥਿਆ ਆਪਣੇ ਆਪ ਅੰਦਰੋਂ ਫੁੱਟ ਨਿਕਲਦੀ ਹੈ। ਮਾਈਂ ਸੁਲੱਖਣੀ ਨੇ ਵੀ ਸਾਰੀ ਜੀਵਨ ਕਥਾ ਭਾਈ ਗੁਰਦਾਸ ਜੀ ਨੂੰ ਕਹਿ ਸੁਣਾਈ। ਮਾਪਿਆਂ ਸਹੁਰਿਆਂ ਵੱਲੋਂ ਉਹ ਮਾਲੀ ਤੌਰ 'ਤੇ ਸੰਤੁਸ਼ਟ ਸੀ। ਪਤੀ ਉਹਦੇ ਦੁੱਖ ਸੁੱਖ ਦਾ ਚੰਗਾ ਸਾਥੀ ਸੀ। ਖਾਣ ਹੰਡਾਉਣ ਵੱਲੋਂ ਸਭ ਰੀਝਾਂ ਪੂਰੀਆਂ ਸਨ। ਇਕ ਪੁੱਤਰ ਦੀ ਅਣਹੋਂਦ ਨੇ ਉਹਦਾ ਜੀਵਨ ਨਰਕ ਬਣਾ ਛੱਡਿਆ ਸੀ। ਸਾਰੀ ਉਮਰ ਉਹਨੇ ਪੁੱਤਰ-ਪਰਾਪਤੀ ਵਾਸਤੇ ਕੀ ਕੀ ਔਖਿਆਈਆਂ ਕੱਟੀਆਂ, ਕਿੰਨੇ ਪੀਰ ਫ਼ਕੀਰ ਮਨਾਏ, ਕਿੰਨਾ ਧਨ ਉਜਾੜਿਆ, ਸਭ ਕੁਛ ਉਹਨੇ ਵੇਰਵੇ ਨਾਲ ਭਾਈ ਸਾਹਿਬ ਜੀ ਨੂੰ ਕਹਿ ਸੁਣਾਇਆ।

ਸਭ ਕੁਝ ਸੁਣ ਕੇ ਭਾਈ ਗੁਰਦਾਸ ਜੀ ਨੇ ਇਉਂ ਉੱਤਰ ਦਿੱਤਾ :

## ਕਬਿੱਤ

ਦਿਲ ਭਰ ਆਇਆ ਸੁਣ ਭਾਈ ਗੁਰਦਾਸ ਜੀ ਦਾ
ਵੇਖ ਕੇ ਸੁਲੱਖਣੀ ਨੂੰ ਏਤਨੀ ਉਦਾਸ ਜੀ
ਕਹਿੰਦੇ, ਮਾਤਾ ਭੋਲੀਏ ! ਪਖੰਡੀਆਂ ਤੋਂ ਵਰ ਭਾਲੇਂ
ਹੁੰਦੇ ਨਹੀਂਗੇ ਪੁੱਤ ਦੇਵੀ ਦਿਉਤਿਆਂ ਦੇ ਪਾਸ ਜੀ
ਬੈਠੇ ਸੰਗਰਾਣੇ ਛੇਵੇਂ ਗੁਰੂ ਦੋ ਜਹਾਨ ਵਾਲੀ
ਉਹਨਾਂ ਕੋਲ ਜਾ ਕੇ ਮਾਤਾ ਕਰੋ ਅਰਦਾਸ ਜੀ

ਮੁੜਿਆ ਸਵਾਲੀ ਕਦੇ ਖ਼ਾਲੀ ਓਸ ਦਰ ਤੋਂ ਨਾ
'ਸੀਤਲ' ਨਿਰਾਸਿਆਂ ਦੀ ਪੂਰੀ ਹੋਵੇ ਆਸ ਜੀ

ਮਾਤਾ ਸੁਲੱਖਣੀ ਦੀ ਦਰਦ ਭਰੀ ਕਹਾਣੀ ਸੁਣ ਕੇ ਭਾਈ ਗੁਰਦਾਸ ਜੀ ਦਾ ਦਿਲ ਭਰ ਆਇਆ। ਉਹਨਾਂ ਕਿਹਾ, "ਭੋਲੀਏ ਮਾਤਾ ! ਦੇਵੀਆਂ ਦਿਉਂਤਿਆਂ ਕੋਲ ਪੁੱਤ ਕਿੱਥੇ ? ਜੇ ਕੁਛ ਲੈਣਾ ਈਂ, ਤਾਂ ਛੇਵੇਂ ਪਾਤਸ਼ਾਹ ਕੋਲ ਸੰਗਰਾਣੇ ਸਾਹਿਬ ਜਾ।"

ਭਾਈ ਸਾਹਿਬ ਦਾ ਉਪਦੇਸ਼ ਸੁਣ ਕੇ ਮਾਤਾ ਸੁਲੱਖਣੀ ਗੁਰੂ ਦਾਤਾਰ ਦੇ ਦਰਬਾਰ ਨੂੰ ਤੁਰ ਪਈ। ਮਹਾਰਾਜ ਉਸ ਵੇਲੇ ਸੰਗਰਾਣੇ ਸਾਹਿਬ ਸਨ। ਮਾਤਾਂ ਸੁਲੱਖਣੀ ਹਜ਼ੂਰ ਦੇ ਚਰਨਾਂ ਵਿੱਚ ਪਹੁੰਚ ਕੇ ਇਉਂ ਅਰਦਾਸ ਕਰਨ ਲੱਗੀ :

## ਮਿਰਜ਼ਾ

ਝੋਲੀ ਅੱਡ ਕੇ ਵਾਂਗ ਸਵਾਲੀਆਂ
ਮਾਤਾ ਪਹੁੰਚੀ ਵਿੱਚ ਦਰਬਾਰ
ਅੱਗੇ ਬੈਠੇ ਕਲਗ਼ੀ ਲਾਇਕੇ
ਮੀਰੀ ਪੀਰੀ ਦੀ ਸਰਕਾਰ
ਕੁਛ ਸੱਜੇ ਖੱਬੇ ਸੋਭਦੇ
ਸੋਹਣੇ ਛੈਲ ਬਲੀ ਸਰਦਾਰ
ਜਾ ਕੇ ਮਾਤਾ ਮੱਥਾ ਟੇਕਦੀ
ਭੇਟਾ ਧਰਦੀ ਨਾਲ ਪਿਆਰ
ਫਿਰ ਹੱਥ ਬੰਨ੍ਹ ਕਰਦੀ ਬੇਨਤੀ
ਥੋੜ੍ਹੀ ਝੁਕ ਕੇ ਵਿਚ ਸਤਕਾਰ
ਜੀ ਮੈਂ ਸੱਖਣੀ ਚੱਲੀ ਜਹਾਨ ਤੋਂ
ਜਿਵੇਂ ਤਿਲ ਅੱਫਲ ਵਿੱਚ ਬਾਰ
ਥੱਕੀ ਪੂਜ ਮੈਂ ਦਿਉਤੇ ਦੇਵੀਆਂ
ਜਿੰਨੇ ਪਰਗਟ ਵਿੱਚ ਸੰਸਾਰ
ਪਰ ਆਸਾਂ ਕਿਸੇ ਨਾ ਪੂਰੀਆਂ
ਆਈ ਥੱਕ ਕੇ ਏਸ ਦੁਆਰ

ਆਪ ਗੁਰ ਨਾਨਕ ਦੀ ਜੋਤ ਹੋ
ਆਇਆ ਦੇਹ ਧਰਕੇ ਕਰਤਾਰ
ਇਕ ਪੁੱਤਰ ਬਖ਼ਸ਼ੋ ਗੁਰੂ ਜੀ
ਗਾਵਾਂ ਜੱਸ 'ਸੀਤਲ' ਜੁੱਗ ਚਾਰ

ਗੁਰੂ ਮਹਾਰਾਜ ਸੰਗਰਾਣੇ ਸਾਹਿਬ ਦੀਵਾਨ ਸਜਾਈ ਬੈਠੇ ਸਨ। ਮਾਤਾ ਸੁਲੱਖਣੀ ਨੇ ਭੇਟਾ ਧਰ ਕੇ ਪੁੱਤਰ ਵਾਸਤੇ ਬੇਨਤੀ ਕੀਤੀ।

ਉਸਦੀ ਸਾਰੀ ਵਿਥਿਆ ਸੁਣ ਕੇ ਗੁਰਦੇਵ ਬੋਲੇ :—

## ਜੰਗਲਾ

ਸੁਣ ਕੇ ਅਰਜ਼ ਸੁਲੱਖਣੀ ਵਾਲੀ
ਸਤਿਗੁਰ ਬੋਲ ਸੁਣਾਇਆ
ਪੁੱਤਰ ਤੇਰੇ ਲੇਖਾਂ ਅੰਦਰ
ਸਾਨੂੰ ਨਜ਼ਰ ਨਾ ਆਇਆ
ਲਿਖਿਆ ਜੋ ਕਰਤਾਰ ਨੇ ਮਾਤਾ
ਲੇਖ ਨਾ ਕਿਸੇ ਮਿਟਾਇਆ
'ਸੀਤਲ' ਬਿਨ ਭਗਵਾਨ-ਭਜਨ ਦੇ
ਮਨ-ਮੋਹਣੀ ਸਭ ਮਾਇਆ

ਕੁਛ ਚਿਰ ਅੰਤਰ-ਧਿਆਨ ਰਹਿਣ ਪਿੱਛੋਂ ਗੁਰਦੇਵ ਨੇ ਫ਼ੁਰਮਾਇਆ, "ਹੇ ਮਾਤਾ ! ਵਾਹਿਗੁਰੂ ਦਾ ਸਿਮਰਨ ਕਰਿਆ ਕਰੋ। ਪੁੱਤਰ ਤੁਹਾਡੇ ਲੇਖਾਂ ਵਿੱਚ ਹੈ ਨਹੀਂ।"

ਸੁਣ ਕੇ ਮਾਤਾ ਸੁਲੱਖਣੀ ਦੀਆਂ ਸਾਰੀਆਂ ਆਸਾਂ ਟੁੱਟ ਗਈਆਂ। ਉਹ ਨਿਰਾਸ ਹੋ ਕੇ ਘਰ ਨੂੰ ਮੁੜ ਪਈ। ਪਰਤਦੇ ਹੋਏ ਭਾਈ ਗੁਰਦਾਸ ਜੀ ਫਿਰ ਉਹਨੂੰ ਰਾਹ ਵਿੱਚ ਮਿਲ ਪਏ। ਰੋਂਦੀ ਮਾਤਾ ਨੂੰ ਵੇਖ ਕੇ ਭਾਈ ਜੀ ਨੇ ਪੁਛਿਆ :

## ਬੈਂਤ

ਮਿਲੇ ਫੇਰ ਗੁਰਦਾਸ ਸੁਲੱਖਣੀ ਨੂੰ
ਰੋਂਦੀ ਜਾਂਦੀ ਹੋ ਰਹੀ ਨਿਢਾਲ ਮਾਈ
ਬੜੀ ਨਾਲ ਹਮਦਰਦੀ ਦੇ ਪੁਛਿਓ ਨੇ
ਸਾਨੂੰ ਦੱਸ ਸਭ ਬੀਤਿਆ ਹਾਲ ਮਾਈ

ਪਹੁੰਚੀ ਜਦੋਂ ਤੂੰ ਗੁਰੂ ਦਰਬਾਰ ਅੰਦਰ
ਕੀ ਕੀ ਹੋਏ ਜਵਾਬ ਸਵਾਲ ਮਾਈ
ਮੁੱਖੋਂ ਆਪ ਹਜ਼ੂਰ ਨੇ ਕਿਹਾ ਸੀ ਕੁਛ
ਕਿਸੇ ਰਾਹ 'ਚੋਂ ਜਾਂ ਦਿੱਤਾ ਟਾਲ ਮਾਈ
ਤੇਰੇ ਦੁੱਖ ਨੂੰ ਵੇਖ ਦਿਲ ਭਰ ਆਉਂਦਾ
ਬੀਤ ਰਹੀ ਏ ਜੋ ਤੇਰੇ ਨਾਲ ਮਾਈ
'ਸੀਤਲ' ਕਦੇ ਨਿਰਾਸਿਆਂ ਹੋਈਦਾ ਨਹੀਂ
ਪੂਰੀ ਕਰੇਗਾ ਆਸ ਅਕਾਲ ਮਾਈ

ਭਾਈ ਗੁਰਦਾਸ ਜੀ ਇਹ ਸੋਚ ਵੀ ਨਹੀਂ ਸਨ ਸਕਦੇ ਕਿ ਕੋਈ ਸਵਾਲੀ ਗੁਰੂ ਘਰੋਂ ਖ਼ਾਲੀ ਵੀ ਮੁੜ ਸਕਦਾ ਹੈ। ਸੋ, ਉਹਨਾਂ ਬੜੇ ਹੈਰਾਨ ਹੋ ਕੇ ਮਾਈ ਕੋਲੋਂ ਇਸਦਾ ਕਾਰਨ ਪੁੱਛਿਆ। ਅੱਗੋਂ ਮਾਈ ਨੇ ਉੱਤਰ ਦਿੱਤਾ :—

## ਕਬਿੱਤ

ਬੋਲਦੀ ਏ ਮਾਈ ਅੱਗੋਂ, ਸੁਣੀ ਭਾਗਾਂ ਵਾਲਿਆ ਵੇ
ਦੁੱਖੀ ਦੀ ਕਹਾਣੀ ਮੇਰੀ ਮਨ ਚਿੱਤ ਲਾਇਕੇ
ਜਿੱਥੋਂ ਅੱਜ ਤੀਕ ਨਾ ਸਵਾਲੀ ਖ਼ਾਲੀ ਪਰਤਿਆ ਸੀ
ਓਸ ਦਰਗਾਹੋਂ ਮੁੜੀ ਆਸਾਂ ਸਭ ਲਾਹਿਕੇ
ਗੁਰਾਂ ਫ਼ੁਰਮਾਇਆ, ਤੇਰੇ ਲੇਖਾਂ ਵਿੱਚ ਪੁੱਤ ਨਾਹੀਂ
ਬਾਕੀ ਕਿਹੜੀ ਥਾਂ, ਜਿੱਥੇ ਹੋਰ ਤੇਵਾਂ ਜਾਇਕੇ
ਲੇਖਾਂ ਦਿਆਂ ਮਾਰਿਆਂ ਦੀ ਕੌਣ ਸੁਣੇ 'ਸੀਤਲ' ਜੀ
ਰੱਬ ਦੇ ਦੁਆਰਿਓਂ ਵੀ ਮੁੜੇ ਧੱਕੇ ਖਾਇਕੇ

ਕਹਿੰਦੀ ਕਹਿੰਦੀ ਮਾਈ ਭੁੱਬਾਂ ਮਾਰ ਕੇ ਰੋ ਪਈ। ਅੱਗੋਂ ਭਾਈ ਗੁਰਦਾਸ ਜੀ ਉਹਨੂੰ ਹੌਂਸਲਾ ਦੇਂਦੇ ਬੋਲੇ :—

## ਸਾਕਾ

ਫਿਰ ਬੋਲੇ ਗੁਰਦਾਸ ਜੀ ਕਿਉਂ ਭਰਦੀ ਆਹੀਂ
ਮਾਤਾ, ਤੈਨੂੰ ਮੰਗਣ ਦਾ ਵੱਲ ਆਇਆ ਨਾਹੀਂ
ਇਉਂ ਨਹੀਂ ਜਾਚਕ ਪਰਤਦੇ ਜਾ ਕੇ ਦਰਗਾਹੀਂ
ਫਿਰ ਓਥੇ ਇਕ ਵਾਰ ਜਾਹ, ਲਾ ਲਗਦੀਆਂ ਵਾਹੀਂ

ਕਾਗਤ, ਕਲਮ, ਦਵਾਤ ਤੂੰ ਹੁਣ ਲੈ ਕੇ ਜਾਈਂ
ਆਖੀਂ ਹੰਮੇ ਨਾਲ ਜਾ, ਮਿਹਰਾਂ ਦੇ ਸਾਈਂ
ਏਥੇ ਓਥੇ ਤੁਸਾਂ ਹੀ ਲਿਖਣਾ ਸਭ ਥਾਂਈਂ
ਓਥੇ ਲਿਖਣਾ ਰਹਿ ਗਿਆ ਜੋ ਸੈ-ਸੁਭਾਈਂ
ਉਹ ਦੋ ਅੱਖਰ ਪੁੱਤ ਦੇ ਜਾ ਅੱਜ ਲਿਖਵਾਈਂ
ਸਿਦਕ ਰੱਖੀਂ, ਮਨ ਭਾਉਂਦਾ ਸੀਤਲ ਫਲ ਪਾਈਂ

•ਭਾਈ ਜੀ ਚੋਖਾ ਚਿਰ ਮਾਈ ਨੂੰ ਸਮਝਾਉਂਦੇ ਰਹੇ। ਮਾਈ ਦੇ ਵੀ ਗੱਲ ਦਿਲ ਲੱਗੀ। ਉਹ ਭਾਈ ਸਾਹਿਬ ਦੇ ਦੱਸੇ ਅਨੁਸਾਰ ਕਲਮ ਦਵਾਤ ਲੈ ਕੇ ਹਜ਼ੂਰੀ ਵਿੱਚ ਜਾ ਪਹੁੰਚੀ।

## ਬੈਂਤ

ਮਾਤਾ ਗਈ ਫਿਰ ਕਲਮ ਦਵਾਤ ਲੈ ਕੇ
ਕੀਤਾ ਗੁਰਾਂ ਦਾ ਜਾਏ ਦੀਦਾਰ ਭਾਈ
ਅੱਗੇ ਗੁਰੂ ਜੀ ਚੜ੍ਹੇ ਸ਼ਕਾਰ ਹੈ ਸਨ
ਹੋ ਕੇ ਘੋੜੇ ਦੇ ਉੱਤੇ ਅਸਵਾਰ ਭਾਈ
ਸ਼ਾਹੀ ਠਾਠ ਹੈ ਸੀ ਸੱਚੇ ਪਾਤਸ਼ਾਹ ਦਾ
ਹੈ ਸਨ ਨਾਲ ਕੇਈ ਸੇਵਾਦਾਰ ਭਾਈ
ਨਾਲੇ ਭਾਈ ਗੁਰਦਾਸ ਵੀ ਨਾਲ ਹੈ ਸਨ
ਮਿਥਿਆ ਜਿੰਨ੍ਹਾਂ ਇਹ ਕਰਨਾ ਉਪਕਾਰ ਭਾਈ
ਫੜ ਕੇ ਵਾਗ ਦੋਵੇਂ ਹੱਥ ਜੋੜ ਮਾਤਾ
ਕੀਤੀ ਸਤਿਗੁਰਾਂ ਨੂੰ ਨਮਸਕਾਰ ਭਾਈ
'ਸੀਤਲ' ਦੱਸਿਆ ਜਿਵੇਂ ਗੁਰਦਾਸ ਜੀ ਨੇ
ਦਿੱਤੀ ਓਵੇਂ ਈਂ ਅਰਜ਼ ਗੁਜ਼ਾਰ ਭਾਈ

ਗੁਰੂ ਹਰਿ ਗੋਬਿੰਦ ਸਾਹਿਬ ਘੋੜੇ 'ਤੇ ਅਸਵਾਰ, ਤੇ ਸ਼ਕਾਰ ਜਾਣ ਲਈ ਤਿਆਰ ਖਲੇ ਸਨ, ਜਾਂ ਮਾਤਾ ਸੁਲੱਖਣੀ ਨੇ ਜਾ ਵਾਗ ਫੜੀ।

## ਕਲੀ

ਹੱਥ ਬੰਨ੍ਹ ਕਹਿੰਦੀ ਮਾਤਾ, ਸਤਿਗੁਰ ਸੱਚਿਆ ਪਾਤਸ਼ਾਹ
ਏਸ ਨਮਾਣੀ ਵਾਲੀ ਡੁੱਬਦੀ ਬੇੜੀ ਤਾਰ ਦੇ

ਮੈਂ ਕੀ ਜਾਣਾ, ਕੀ ਕੁਛ ਲੇਖਾਂ ਦੇ ਵਿਚ ਲਿਖਿਆ ਏ
ਏਨੀ ਜਾਣਾ, ਆਪ ਭੰਡਾਰੀ ਹੋ ਕਰਤਾਰ ਦੇ
ਏਥੇ ਓਥੇ ਆਖ਼ਰ ਲਿਖਣਾ ਤਾਂ ਸੀ ਤੁਸਾਂ ਹੀ
ਹੁਣ ਕੀ ਦੇਣਾ ਮੁਸ਼ਕਲ ਅੱਗੇ ਬਖ਼ਸ਼ਣਹਾਰ ਦੇ
ਜੇ ਕਰ ਓਦੋਂ ਦਾਤਾ ! ਪੁੱਤਰ ਲਿਖਣਾ ਰਹਿ ਗਿਆ
ਆਹ ਲੈ ਕਾਗਤ ਤੇ ਹੁਣ ਚਾਰ ਲਕੀਰਾਂ ਮਾਰ ਦੇ
ਲੱਖ ਪਏ ਟਾਲੋ, ਪਰ ਹੁਣ ਖ਼ਾਲੀ ਮੈਂ ਨਾ ਮੁੜਨਾ ਏਂ
ਕਿਸੇ ਪੜ੍ਹਾਇਆ ਮੈਨੂੰ ਪੱਕੇ ਪੁੰਜ ਉਪਕਾਰ ਦੇ
ਓਦੋਂ ਮੰਨ ਲੈਂਦੇ, ਤਾਂ ਇਕ ਹੀ ਪੁੱਤਰ ਮੰਗਦੀ ਸਾਂ
ਹੁਣ ਤਾਂ ਅਗਲੀਆਂ ਪਿਛਲੀਆਂ ਭੁੱਖਾਂ ਕੁੱਲ ਉਤਾਰ ਦੇ
ਅੱਜ ਤੱਕ ਪੂਜਾ ਕਰਦੀ ਰਹੀ ਆਂ ਮੈਂ ਦਰਬਾਨਾਂ ਦੀ
ਹੁਣ ਤਾਂ ਪਹੁੰਚ ਹਜ਼ੂਰ ਪਈ ਆਂ ਧੁਰ ਸਰਕਾਰ ਦੇ
'ਸੀਤਲ' ਕਰਮਾਂ ਨਾਲ ਨੇ ਪਾਟੇ ਪਰਦੇ ਭਰਮ ਦੇ
ਸਾਮਰਤੱਖ ਨੇ ਦਰਸ਼ਨ ਹੋ ਗਏ ਸਿਰਜਣਹਾਰ ਦੇ

ਮਾਤਾ ਸੁਲੱਖਣੀ ਭੋਲੇ ਭਾਅ ਬੋਲੀ, "ਸੱਚੇ ਪਾਤਸ਼ਾਹ ! ਓਦੋਂ ਮੈਥੋਂ ਭੁੱਲ ਹੋ ਗਈ ਸੀ। ਹੁਣ ਮੈਂ ਸਾਰਾ ਪਰਬੰਧ ਕਰਕੇ ਆਈ ਆਂ। ਓਦੋਂ ਲਿਖ ਦੇਂਦਿਓਂ, ਤਾਂ ਇਕੋ ਪੁੱਤਰ ਮੰਗਦੀ ਸਾਂ, ਪਰ ਹੁਣ ਮੈਂ ਏਨੇ 'ਤੇ ਨਹੀਂ ਪਰਚਣਾ। ਆਹ ਲਓ ਕਲਮ ਦਵਾਤ, ਤੇ ਕਿਰਪਾ ਕਰ ਦਿਓ।"

ਮਾਈ ਦੀਆਂ ਭੋਲੀਆਂ ਭਾਲੀਆਂ ਗੱਲਾਂ ਸੁਣ ਕੇ ਗੁਰਦੇਵ ਹੱਸ ਪਏ।

## ਮਿਰਜ਼ਾ

ਗੱਲਾਂ ਸੁਣ ਮਾਤਾ ਦੀਆਂ ਭੋਲੀਆਂ
ਖ਼ੁਸ਼ ਹੋ ਗਏ ਸਿਰਜਣਹਾਰ
ਉਹਨਾਂ ਖੱਬੇ ਹੱਥ ਕਾਗਤ ਫੜ ਲਿਆ
ਸੱਜੇ ਹੱਥ ਲਈ ਕਲਮ ਸਵਾਰ
ਲੈ ਕੇ ਟੋਭਾ ਫੇਰ ਦਵਾਤ 'ਚੋਂ
ਜਦ ਲਿਖਣ ਲੱਗੀ ਸਰਕਾਰ
ਸਨ ਕੋਲ ਖਲੇ ਗੁਰਦਾਸ ਜੀ
ਉਹਨਾਂ ਮੁੱਖ ਤੋਂ ਕਿਹਾ ਉਚਾਰ

ਸਾਹਿਬਾ, ਦਾਤਾ ਉਹ ਨਾ ਮੰਗੀਏ
ਪਵੇ ਮੰਗਣਾ ਦੂਜੀ ਵਾਰ
ਜੇਕਰ ਲਿਖਿਆ ਇਕ ਹਜ਼ੂਰ ਨੇ
ਆਊ ਫੇਰ ਤੁਹਾਡੇ ਦੁਆਰ
ਆਖੂ ਫੇਰ, ਰਲਾ ਦਿਓ ਜੋੜੀਆਂ
ਸੁਹੰਦਾ ਇਕ ਨਾਲ ਨਹੀਂ ਘਰ-ਬਾਰ
ਰੀਝਾਂ ਅੱਜ ਹੀ ਇਹਦੀਆਂ ਲਾਹ ਦਿਓ
ਲਾਉ ਬੇੜਾ ਇਹਦਾ ਪਾਰ
ਫੇਰ ਪੁੱਤ ਮੰਗਣ ਦੀ ਭੁੱਖ ਨਾ
ਰਹੇ ਇਸ ਦੇ ਦਿਲ ਸਰਕਾਰ
ਜੱਗ ਯਾਦ ਰਖੇਗਾ 'ਸੀਤਲਾ'
ਮੇਰੇ ਸਤਿਗੁਰ ਦੇ ਉਪਕਾਰ

ਗੁਰਦੇਵ ਕਾਗਤ ਕਲਮ ਫੜ ਕੇ ਲਿਖਣ ਲੱਗੇ, ਤਾਂ ਕੋਲੋਂ ਭਾਈ ਗੁਰਦਾਸ ਜੀ ਨੇ ਇਸ਼ਾਰਾ ਕੀਤਾ, "ਦਾਤਾ ਉਹ ਨਾ ਮੰਗੀਏ ਫਿਰ ਮੰਗਣ ਜਾਈਏ। ਹਜ਼ੂਰ! ਇਹ ਵੱਡੇ ਦੁਆਰੇ 'ਤੇ ਆਈ ਏ। ਇਹਦੀ ਪੁੱਤ ਮੰਗਣ ਵਾਲੀ ਭੁੱਖ ਲਾਹ ਦੇਣੀ ਚਾਹੀਦੀ ਏ। ਜੇ ਹੁਣ ਆਪ ਨੇ ਇਕ ਲਿਖਿਆ, ਤਾਂ ਦੋ ਸਾਲ ਪਾ ਕੇ ਫੇਰ ਆਊ ਤੇ ਜੋੜੀ ਰਲਾਉਣ ਲਈ ਪ੍ਰਾਰਥਨਾ ਕਰੂ। ਸੋ ਇਕੇਰਾਂ ਹੀ ਬੇੜਾ ਪਾਰ ਲਾ ਦਿਉ।"

ਹਜ਼ੂਰ ਲਿਖਣ ਲੱਗੇ ਰੁਕ ਗਏ। ਫਿਰ ਆਪ ਇਕ ਝਾਤ ਭਾਈ ਗੁਰਦਾਸ ਜੀ ਵੱਲ ਪਾ ਕੇ, ਮਾਈ ਨੂੰ ਕਹਿਣ ਲੱਗੇ।

## ਜੰਗਲਾ

ਭਾਈ ਜੀ ਵੱਲ ਤਕਦੇ ਸਤਿਗੁਰ
ਬੁਲ੍ਹਾਂ ਵਿਚ ਮੁਸਕ੍ਰਾ ਕੇ
ਪੁੱਛਦੇ ਫੇਰ ਸੁਲੱਖਣੀ ਤਾਈਂ
ਰਹਿਮਤ ਦੇ ਘਰ ਆ ਕੇ
ਕਿਤਨੇ ਪੁੱਤ ਚਾਹੀਦੇ ਤੈਨੂੰ
ਦੱਸ ਅਟਸਟਾ ਲਾ ਕੇ

ਭਾਗ ਜਾਗ ਪਏ, ਭਰ ਲੈ ਝੋਲੀ
'ਸੀਤਲ' ਕਿਹਾ ਸੁਣਾ ਕੇ

ਮੇਹਰਾਂ ਦੇ ਮਾਲਕ ਵੱਲੋਂ ਏਨੀ ਖੁੱਲ੍ਹ ਮਿਲਣ ਨਾਲ ਮਾਈ ਸੁਲੱਖਣੀ ਅੱਗੋਂ ਸੱਤ ਪੁੱਤ ਮੰਗਦੀ ਏ।

## ਕੋਰੜਾ

ਸੁਣ ਕੇ ਸੁਲੱਖਣੀ ਖ਼ੁਸ਼ੀ 'ਚ ਬੋਲਦੀ
ਸ਼ਰਧਾ ਦੇ ਹੰਝੂ ਅੱਖੀਆਂ 'ਚੋਂ ਡੋਹਲਦੀ
ਧੰਨ ਮਹਾਰਾਜ, ਮੇਰੀ ਰੱਖੀ ਲਾਜ ਜੀ
ਸੱਤ ਪੁੱਤ ਹੋਣ, ਮੇਰੇ ਸਰੇ ਕਾਜ ਜੀ
ਵੱਡੇ ਘਰ ਆ ਕੇ ਥੋੜ੍ਹਾ ਕੋਈ ਨਾ ਮੰਗਦਾ
ਰੱਬ ਕੋਲੋਂ ਕਦੋਂ ਹੈ ਭਗਤ ਸੰਗਦਾ
ਮੰਗ ਲਵੇ ਭਾਵੇਂ ਦੁਨੀਆਂ ਦਾ ਰਾਜ ਜੀ
ਸੱਤ ਪੁੱਤ ਹੋਣ, ਮੇਰਾ ਸਰੇ ਕਾਜ ਜੀ
ਕੰਮ ਸਾਡੇ ਢੇਰ, ਅਸੀਂ ਜ਼ਿਮੀਂਦਾਰ ਜੀ
ਬੰਦਿਆਂ ਦੀ ਲੋੜ ਰਹਿੰਦੀ ਏ, ਦਾਤਾਰ ਜੀ
ਰੋਜ਼ ਰੋਜ਼ ਕੀਹਦੀ, ਹੋਵਾਂਗੀ ਮੁਥਾਜ ਜੀ
ਸੱਤ ਪੁੱਤ ਹੋਣ, ਮੇਰਾ ਸਰੇ ਕਾਜ ਜੀ
ਬਹੁਤੇ ਨਾ ਮੈਂ ਮੰਗੇ ਲਾਲਚ 'ਚ ਆਇਕੇ
ਦੱਸਦੀ ਆਂ ਕੰਮ ਸਾਰੇ ਗਿਣਵਾਇਕੇ
ਆਪ ਹੀ ਵਿਚਾਰ ਲੈਣਾ ਮਹਾਰਾਜ ਜੀ
ਸੱਤ ਪੁੱਤ ਹੋਣ, ਮੇਰਾ ਸਰੇ ਕਾਜ ਜੀ
ਇਕ ਪਹਿਲਾਂ ਚਾਹੀਦਾ ਏ ਪਹਿਲਵਾਨ ਜੀ
ਪਿੰਡ ਪਰ੍ਹੇ ਵਿੱਚ ਹੋਵੇ ਅਗਵਾਨ ਜੀ
ਬਹਿ ਕੇ ਜੋ ਸ਼ਰੀਕਾਂ ਵਿੱਚ ਕਰੇ ਰਾਜ ਜੀ
ਸੱਤ ਪੁੱਤ ਹੋਣ, ਮੇਰਾ ਸਰੇ ਕਾਜ ਜੀ
ਇਕ ਵਾਹੇ ਖੂਹ, ਇਕ ਪਾਣੀ ਵਾਰੇ ਜੀ
ਇਕ ਵੀਰ ਸਾਰਿਆਂ ਦਾ ਮਾਲ ਚਾਰੇ ਜੀ

ਦੋਇ ਹਾਲੀ ਪੈਦਾ ਕਰਨ ਅਨਾਜ ਜੀ
ਸੱਤ ਪੁੱਤ ਹੋਣ, ਮੇਰਾ ਸਰੇ ਕਾਜ ਜੀ
ਸੱਤਵਾਂ ਜੋ ਸੇਵਾ ਕਰੇਗਾ ਹਜ਼ੂਰ ਦੀ
ਕਰੂ ਨਾਲੇ ਸੈਰ ਪਿਆ ਦੂਰ ਦੂਰ ਦੀ
ਹੋ ਜੂ ਕਲਿਆਣ ਸਾਡੀ ਮਹਾਰਾਜ ਜੀ
ਸੱਤ ਪੁੱਤ ਹੋਣ, ਮੇਰਾ ਸਰੇ ਕਾਜ ਜੀ
ਚੱਲੀ ਸਾਂ ਜਹਾਨ ਤੋਂ ਨਿਰਾਸ ਔਂਤਰੀ
ਧੰਨ ਮਹਾਰਾਜ, ਜਿੰਨ੍ਹਾਂ ਕੀਤਾ ਸੌਂਤਰੀ
'ਸੀਤਲ' ਜੀ ਰੱਖੀ ਸੇਵਕਾਂ ਦੀ ਲਾਜ ਜੀ
ਸੱਤ ਪੁੱਤ ਹੋਣ, ਮੇਰਾ ਸਰੇ ਕਾਜ ਜੀ

ਮਾਂ ਪੁੱਤਾਂ ਨਾਲ ਤੇ ਕੰਜੂਸ ਧਨ ਨਾਲ ਰੱਜੇ ਕਦੇ ਨਹੀਂ। ਸੋ ਮਾਈ ਸੁਲੱਖਣੀ ਨੇ ਸੱਤ ਪੁੱਤ ਮੰਗੇ। ਭਾਈ ਗੁਰਦਾਸ ਤੇ ਬਾਕੀ ਸੰਗਤ ਨੇ ਵੀ ਮਾਈ ਦੇ ਹੱਕ ਵਿੱਚ ਅਰਦਾਸ ਕੀਤੀ। ਬਖ਼ਸ਼ਸ਼ ਦੇ ਦਾਤਾ ਤੁੱਠੇ, ਤੇ ਸਾਤਾ ਲਿਖ ਦਿੱਤਾ।

## ਕਬਿੱਤ

ਵੇਖ ਕੇ ਸੁਲੱਖਣੀ ਦੀ ਸਰਧਾ ਹਜ਼ੂਰ ਹੱਸੇ
ਹੋਇਕੇ ਦਿਆਲ ਸਾਤਾ ਪਾਇਆ ਸਰਕਾਰ ਨੇ
ਕਾਗਤ ਫੜਾ ਕੇ ਫੇਰ ਕਿਹਾ ਗੁਰਦੇਵ ਮੁੱਖੋਂ
ਰੱਖੀ ਮਾਈ ਲਾਜ ਤੇਰੀ ਆਪ ਕਰਤਾਰ ਨੇ
ਨਾਲੇ ਯਾਦ ਰੱਖੀਂ ਮਾਈ, ਭਾਈ ਗੁਰਦਾਸ ਜੀ ਨੂੰ
ਬੇੜਾ ਬੰਨੇ ਲਾਇਆ ਤੇਰਾ ਜੀਹਦੇ ਉਪਕਾਰ ਨੇ
ਸੁੱਕਿਆਂ ਰੁੱਖਾਂ ਨੂੰ ਫਲ ਲੱਗ ਪੈਂਦੇ 'ਸੀਤਲ' ਜੀ
ਮਿਹਰ ਨਾਲ 'ਕੇਰਾਂ ਝਾਤੀ' ਪਾਈ ਜਾਂ ਦਾਤਾਰ ਨੇ

ਸੱਤ ਪੁੱਤਰਾਂ ਦਾ ਵਰ ਲੈ ਕੇ ਮਾਈ ਘਰ ਪਰਤੀ। ਦੋਵੇਂ ਜੀ ਵਾਹਿਗੁਰੂ ਦੇ ਸਿਮਰਨ ਵਿੱਚ ਲੀਨ ਰਹਿਣ ਲੱਗੇ। ਸਮਾਂ ਪਾ ਕੇ ਮਹਾਰਾਜ ਦੇ ਵਾਕ ਪੂਰੇ ਹੋਏ।

## ਸਾਕਾ

ਜੋ ਸੱਚੀ ਸਰਕਾਰ ਨੇ ਸੀ ਬਚਨ ਉਚਾਰੇ
ਹੋਏ ਅਪਣੇ ਸਮੇਂ ਨਾਲ ਵਰ ਪੂਰੇ ਸਾਰੇ

ਜਨਮੇ ਮਾਈ ਸੁਲੱਖਣੀ ਘਰ ਸੱਤ ਦੁਲਾਰੇ
ਸੱਤੇ ਸ਼ੇਰਾਂ ਵਾਂਗਰਾਂ ਸਨ ਯੋਧੇ ਭਾਰੇ
ਕਰਨ ਕਮਾਈ ਧਰਮ ਦੀ, ਵੰਡ ਛੱਕਣ ਪਿਆਰੇ
ਸਿੱਖ ਹੋਏ ਸਤਿਗੁਰਾਂ ਦੇ ਵਿੱਚ ਸਿਦਕ ਨਿਆਰੇ
ਹਰਦਮ ਜਾਣ ਹਜ਼ੂਰ ਦੇ ਚਰਨਾਂ ਤੋਂ ਵਾਰੇ
ਵਾਹ ਵਡਿਆਈਆਂ ਤੇਰੀਆਂ, 'ਸੀਤਲ' ਬਲਿਹਾਰੇ

ਸਮਾਂ ਪਾ ਕੇ ਮਾਤਾ ਸੁਲੱਖਣੀ ਦੇ ਘਰ ਸੱਤ ਪੁੱਤਰ ਹੋਏ। ਉਹ ਸੱਤੇ ਬੜੇ ਸੂਰਮੇ ਤੇ ਗੁਰੂ ਜੀ ਦੇ ਪੂਰਨ ਸਿੱਖ ਹੋਏ। ਆਖੋ : ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ।

ਪ੍ਰਸੰਗ ਲਿਖਿਆ, ੧-੮-੫੬ ਈ :

# ਕਲਜੁਗ, ਕਿ ਸਤਿਜੁਗ

ਭੁੱਲੀ ਦੁਨੀਆਂ ਐਵੇਂ ਕਲਜੁਗ ਕਲਜੁਗ ਕੂਕਦੀ,
ਮੈਨੂੰ ਸਤਜੁਗ ਆਉਂਦਾ ਦੀਹਦਾ ਵਿੱਚ ਜਹਾਨ ਦੇ
ਜਿਹੜਾ ਆਦਮ ਇਕ ਦਿਨ ਖੱਡਾਂ ਦੇ ਵਿੱਚ ਰਹਿੰਦਾ ਸੀ
ਉਹਦੇ ਪੁੱਤਰ ਉਡਦੇ ਫਿਰਦੇ ਵਿੱਚ ਅਸਮਾਨ ਦੇ
ਨਜ਼ਰਾਂ ਲੈਂਦੇ ਸੀ ਕਰਾਮਾਤ ਦੇ ਮਾਣ 'ਤੇ
ਹੱਥ ਬੰਨ੍ਹ ਖਲੇ ਦੇਵਤੇ ਅੱਗੇ ਸਾਇੰਸਦਾਨ ਦੇ
ਭੁੱਲੇ ਲੋਕੀਂ ਇਕ ਦਿਨ ਵਿਹਲੜ ਨੂੰ ਸੀ ਪੂਜਦੇ
ਚੰਗੇ ਕਾਮੇ ਨੂੰ ਅੱਜ ਸਮਝਦਾਰ ਸਨਮਾਨਦੇ
ਦੁਨੀਆਂ ਭੇਖਾਂ ਦੀ ਥਾਂ ਅਮਲਾਂ ਵੱਲੇ ਵਿਹੰਦੀ ਏ
ਜਾਂਦੇ ਅਰਥ ਬਦਲਦੇ ਦਿਨ ਦਿਨ ਧਰਮ ਈਮਾਨ ਦੇ
ਮਾਲਾ ਵਾਲੇ ਦੀ ਥਾਂ ਇੱਜ਼ਤ ਅੱਜ ਮਜ਼ਦੂਰ ਦੀ
ਚੱਲੇ ਬਦਲ ਨਜ਼ਰੀਏ ਆਦਮ ਦੀ ਸੰਤਾਨ ਦੇ
ਇਕ ਦਿਨ ਪੇਸ਼ ਹੋਣਗੇ ਫਟੀਆਂ ਲੀਰਾਂ ਸਾਮ੍ਹਣੇ
ਫਿਰਦੇ ਰੇਸ਼ਮ ਵਿੱਚ ਜੋ ਚੇਲੇ ਲੁਕੇ ਸ਼ੈਤਾਨ ਦੇ
ਜਿਨ੍ਹਾਂ ਕੁੱਲੀਆਂ ਵਿੱਚ ਨਾ ਸੂਰਜ ਡਰਦਾ ਝਾਕਦਾ
ਇਕ ਦਿਨ ਮਹਿਲ ਹੋਣਗੇ ਓਥੇ ਸ਼ਾਹੀ ਸ਼ਾਨ ਦੇ
ਇਕ ਦਿਨ ਲਾਲੋ ਘਰ ਵੀ ਭੋਗ ਪਦਾਰਥ ਹੋਣਗੇ
ਹੋਸਣ ਦੂਰ ਭੁਲੇਖੇ ਭਾਗੋ ਦੇ ਪੁੰਨ ਦਾਨ ਦੇ
ਰੱਬ ਦਾ ਰੂਪ ਸਮਝ ਇਨਸਾਨ ਮਿਲੂ ਇਨਸਾਨ ਨੂੰ
ਦਰਸ਼ਨ ਬੰਦੇ ਵਿਚੋਂ ਹੋਵਣਗੇ ਭਗਵਾਨ ਦੇ
ਪੂਰੇ ਬੋਲ ਹੋਣਗੇ ਆਖ਼ਰ ਬਾਬੇ ਨਾਨਕ ਦੇ
ਦੁਨੀਆਂ ਸੁਰਗ ਬਣੇਗੀ ਵੱਸਣ ਯੋਗ ਇਨਸਾਨ ਦੇ
ਚਾਨਣ ਹੋ ਜੂ 'ਸੀਤਲ' ਫੈਲੂ ਧਰਮ ਅਕਾਲ ਦਾ
ਪਰਦੇ ਦੂਰ ਹੋਣਗੇ ਭਰਮ ਅਤੇ ਅਗਿਆਨ ਦੇ

੮-੧੦-੫੬ ਈ:

## ਸੀਤਲ ਚਮਕਾਂ

# ਛੋਟਾ ਘਲੂਘਾਰਾ

## ਦੀਵਾਨ ਲਖਪਤ ਰਾਏ ਦੇ ਜ਼ੁਲਮ

੧੭੨੬ ਈ: ਤੋਂ ਪਹਿਲੀ ਜੁਲਾਈ, ੧੭੪੫ ਈ: ਤੱਕ ਲਾਹੌਰ ਦਾ ਸੂਬੇਦਾਰ ਜ਼ਕਰੀਆ ਖ਼ਾਂ 'ਖ਼ਾਨ ਬਹਾਦਰ ਸੈਫ਼ੁੱਦੌਲਾ ਦੂਜਾ, ਅੱਠ ਹਜ਼ਾਰੀ ਰਿਹਾ। ਸਿੱਖ ਇਤਿਹਾਸ ਵਿੱਚ ਉਹ 'ਖ਼ਾਨ ਬਹਾਦਰ' ਕਰਕੇ ਪਰਸਿੱਧ ਹੈ। ਉਹਦੇ ਅਹਿਦ ਵਿੱਚ ਸਿੱਖਾਂ ਉੱਤੇ ਅਨੇਕਾਂ ਅਸਹਿ ਤੇ ਅਕਹਿ ਜ਼ੁਲਮ ਹੋਏ। ਓਸੇ ਦੇ ਹੱਥੋਂ ਭਾਈ ਤਾਰਾ ਸਿੰਘ, ਭਾਈ ਮਨੀ ਸਿੰਘ, ਭਾਈ ਬੋਤਾ ਸਿੰਘ, ਭਾਈ ਮਤਾਬ ਸਿੰਘ, ਭਾਈ ਤਾਰੂ ਸਿੰਘ ਆਦਿ ਸ਼ਹੀਦ ਹੋਏ। ਭਾਈ ਤਾਰੂ ਸਿੰਘ ਜੀ ਦੇ ਸਰਾਪ ਨਾਲ ਹੀ ਅੰਤ ਖ਼ਾਨ ਬਹਾਦਰ ਨੂੰ ਕੀਤੀ ਦਾ ਫਲ ਭੋਗ ਕੇ ਅਗਲੀ ਦਰਗਾਹੇ ਜਾਣਾ ਪਿਆ ਸੀ।

ਖ਼ਾਨ ਬਹਾਦਰ ਦੇ ਅੱਗੇ ਤਿੰਨ ਪੁੱਤਰ ਸਨ : ਯਾਹੀਯਾ ਖ਼ਾਂ (ਖ਼ਿਤਾਬ ਆਜ਼ੁੱਦੌਲਾ ਦੂਜਾ), ਹੱਯਾਤੁੱਲਾ ਖ਼ਾਂ (ਖ਼ਿਤਾਬ ਸ਼ਾਹ ਨਿਵਾਜ਼ ਖ਼ਾਂ ਹਿਜ਼ਬਰਜੰਗ) ਤੇ ਮੀਰ ਬਾਕੀ। ਦਿੱਲੀ ਦਾ ਵਜ਼ੀਰ ਕਮੁੱਰਦੀਨ ਖ਼ਾਂ ਉਹਨਾਂ ਦਾ ਮਾਮਾ ਸੀ। ਯਾਹੀਯਾ ਖ਼ਾਂ ਆਪਣੇ ਮਾਮੇ (ਕਮਰੁੱਦੀਨ ਖ਼ਾਂ ਵਜ਼ੀਰ) ਦੇ ਘਰ ਵਿਆਹਿਆ ਹੋਇਆ ਸੀ। ਇਸ ਵਾਸਤੇ ਯਾਹੀਯਾ ਖ਼ਾਂ ਦੀ ਵਜ਼ੀਰ ਮਦਦ ਕਰਦਾ ਸੀ। ਵਜ਼ੀਰ ਦੇ ਇਸ਼ਾਰੇ ਉੱਤੇ ਯਾਹੀਯਾ ਖ਼ਾਂ ਨੇ ਲਾਹੌਰ ਉੱਤੇ ਕਬਜ਼ਾ ਕਰ ਲਿਆ। ਸ਼ਾਹ ਨਿਵਾਜ਼ ਦਾ ਪਹਿਲਾਂ ਹੀ ਮੁਲਤਾਨ ਉੱਤੇ ਕਬਜ਼ਾ ਸੀ। ਉਹ ਫ਼ੌਜ ਲੈ ਕੇ ਲਾਹੌਰ 'ਤੇ ਚੜ੍ਹ ਆਇਆ, ਪਰ ਕੁਝ ਪਤਵੰਤੇ ਬੰਦਿਆਂ ਨੇ ਵਿੱਚ ਪੈ ਕੇ ਦੋਹਾਂ ਭਰਾਵਾਂ ਦੀ ਸੁਲ੍ਹਾ ਕਰਾ ਦਿੱਤੀ। ਤਿੰਨ ਜਨਵਰੀ, ੧੭੨੬ ਈ: ਨੂੰ ਵਜ਼ੀਰ ਨੇ ਬਾਦਸ਼ਾਹ ਦੀ ਮਨਜ਼ੂਰੀ ਨਾਲ ਯਾਹੀਯਾ ਖ਼ਾਂ ਨੂੰ ਲਾਹੌਰ ਦਾ ਕਾਨੂੰਨੀ ਤੌਰ 'ਤੇ ਸੂਬੇਦਾਰ ਬਣਾ ਦਿੱਤਾ।

ਏਸ ਸਮੇਂ ਤੱਕ ਸਿੰਘ ਚੰਗੀ ਤਾਕਤ ਪਕੜ ਗਏ ਸਨ। ਉਹ ਛੋਟੇ-ਛੋਟੇ ਜੱਥੇ ਬਣਾ ਕੇ ਸਾਰੇ ਇਲਾਕੇ ਵਿੱਚ ਲੁੱਟਮਾਰ ਕਰਦੇ ਫਿਰਦੇ ਸਨ। ਇਕ ਦਿਨ (ਜਨਵਰੀ, ੧੭੪੬ ਈ:) ਸ਼ਾਮ ਨੂੰ ਸਿੰਘਾਂ ਦੇ ਇਕ ਜਥੇ ਨੇ ਭੇਸ ਬਦਲ ਕੇ

ਮੋਚੀ ਦਰਵਾਜ਼ਿਓਂ ਅੰਦਰ ਲੰਘ ਕੇ ਲਾਹੌਰ ਵਿੱਚ ਜਾ ਲੁੱਟ ਮਚਾਈ। ਲੱਖਾਂ ਰੁਪਏ ਦਾ ਮਾਲ ਲੁੱਟ ਕੇ ਸ਼ਾਹੀ ਫ਼ੌਜ ਦੇ ਉੱਠਣ ਤੋਂ ਪਹਿਲਾਂ ਹੀ ਸਿੰਘ ਰਾਵੀ ਕੰਢੇ ਜੰਗਲ ਵਿੱਚ ਜਾ ਵੜੇ।

ਇਹ ਖ਼ਬਰ ਸੁਣ ਕੇ ਯਾਹੀਯਾ ਖ਼ਾਂ ਬੜੇ ਕ੍ਰੋਧ ਵਿੱਚ ਆਇਆ। ਉਹਨੇ ਆਪਣੇ ਦੀਵਾਨ ਲਖਪਤ ਰਾਏ ਨੂੰ ਹੁਕਮ ਦਿੱਤਾ ਕਿ ਮੇਰੇ ਇਲਾਕੇ ਵਿੱਚੋਂ ਸਿੱਖਾਂ ਦਾ ਖੁਰਾ ਖੋਜ ਮਿਟਾ ਦਿੱਤਾ ਜਾਵੇ।

## ਕਬਿੱਤ

ਯਾਹੀਯਾ ਖ਼ਾਨ ਹੋਇਆ ਸੂਬੇਦਾਰ ਜਾਂ ਲਾਹੌਰ ਦਾ ਤਾਂ,
ਖ਼ਾਲਸੇ ਦਾ ਨਾਮ—ਕਹਿੰਦਾ—ਦੇਸ 'ਚੋਂ ਮਿਟਾ ਦਿਉ।
ਅੱਗੇ ਮੇਰੇ ਵੱਡੇ ਕਰ ਸਕੇ ਨਾ ਜੋ ਅੱਜ ਤੀਕ,
ਓਹਾ ਅਨਹੋਣੀ ਹੁਣ ਕਰਕੇ ਵਿਖਾ ਦਿਓ।
ਸਿੰਘ ਵੀ ਗੁਰੂ ਦੇ ਕਦੇ ਹੁੰਦੇ ਸੀ ਪੰਜਾਬ ਵਿੱਚ,
ਦੇਸ ਵਾਸੀਆਂ ਦੇ ਇਹ ਦਿਲੋਂ ਹੀ ਭੁਲਾ ਦਿਓ।
ਜੰਨਤ ਦੇ ਵਿਚੋਂ ਅੱਲਾ ਕੱਢਿਆ ਸ਼ੈਤਾਨ ਜਿਵੇਂ,
ਮੋਮਨਾਂ ਦੇ ਰਾਜ ਵਿੱਚੋਂ ਕੁਫ਼ਰ ਉਡਾ ਦਿਓ।

ਹੁਕਮ ਪਾ ਕੇ, ਦੀਵਾਨ ਲਖਪਤ ਰਾਏ ਫ਼ੌਜ ਲੈ ਕੇ ਸਿੱਖਾਂ ਦੇ ਮਗਰ ਲੱਗ ਪਿਆ। ਉਹਦੇ ਪਹੁੰਚਣ ਉੱਤੇ ਸਿੱਖ ਰਾਵੀ ਦਾ ਕੰਢਾ ਛੱਡ ਕੇ ਏਮਨਾਬਾਦ ਨੂੰ ਚਲੇ ਗਏ। ਦੂਰ ਤੱਕ ਰਾਵੀ ਦੇ ਕੰਢੇ ਦੇ ਝੱਲਾਂ ਵਿੱਚ ਭਾਲ ਕੇ ਲਖਪਤ ਵਾਪਸ ਲਾਹੌਰ ਮੁੜ ਆਇਆ।

ਲਖਪਤ ਰਾਏ ਤੇ ਜਸਪਤ ਰਾਏ (ਸਕੇ ਭਰਾ) ਕਲਾਨੌਰ ਦੇ ਖੱਤਰੀ ਸਨ। ਇਹ ਦੋਵੇਂ ਮੁਗ਼ਲਾਂ ਦੇ ਵਫ਼ਾਦਾਰ ਨੌਕਰ ਸਨ। ੧੭੨੬ ਈ. ਵਿੱਚ ਜਦ ਖ਼ਾਨ ਬਹਾਦਰ ਲਾਹੌਰ ਦਾ ਗਵਰਨਰ ਬਣਿਆ, ਤਾਂ ਉਹਨੇ ਜਸਪਤ ਰਾਏ ਨੂੰ ਜਲੰਧਰ ਦੀ ਫ਼ੌਜਦਾਰੀ ਤੋਂ ਹਟਾ ਕੇ ਏਮਨਾਬਾਦ ਦਾ ਫ਼ੌਜਦਾਰ ਬਣਾ ਦਿੱਤਾ ਤੇ ਲਖਪਤ ਰਾਏ ਨੂੰ ਆਪਣਾ ਦੀਵਾਨ (ਵਜ਼ੀਰ) ਬਣਾ ਲਿਆ। ਓਦੋਂ ਤੋਂ ਇਸ ਵੇਲੇ ਤੱਕ ਉਹ ਦੋਵੇਂ ਭਰਾ ਇਹਨਾਂ ਅਹੁਦਿਆਂ 'ਤੇ ਚਲੇ ਆ ਰਹੇ ਸਨ। ਯਾਹੀਯਾ ਖ਼ਾਂ ਨੇ ਵੀ ਉਹਨਾਂ ਨੂੰ ਉੱਕਤ ਪਦਵੀਆਂ 'ਤੇ ਕਾਇਮ ਰਹਿਣ ਦਿੱਤਾ।

ਰਾਵੀ ਦਾ ਕੰਢਾ ਛੱਡ ਕੇ ਸਿੱਖ ਏਮਨਾਬਾਦ ਗੁਰਦੁਆਰਾ 'ਰੋੜੀ ਸਾਹਿਬ' ਜਾ ਬੈਠੇ। ਉਸ ਵੇਲੇ ਜਥੇ ਦੀ ਗਿਣਤੀ ਦੋ ਹਜ਼ਾਰ ਦੇ ਲਗਭਗ ਸੀ। ਜਦ

ਏਮਨਾਬਾਦ ਦੇ ਫ਼ੌਜਦਾਰ ਜਸਪਤ ਨੂੰ ਪਤਾ ਲੱਗਾ, ਉਹਨੇ ਸਖ਼ਤ ਹੁਕਮ ਭੇਜਿਆ ਕਿ ਏਸੇ ਵੇਲੇ ਮੇਰੇ ਇਲਾਕੇ ਵਿੱਚੋਂ ਚਲੇ ਜਾਓ। ਸਿੱਖਾਂ ਨੇ ਅੱਗੋਂ ਬੜੀ ਨਰਮੀ ਨਾਲ ਸੁਨੇਹਾ ਭੇਜਿਆ ਕਿ ਫ਼ੌਜਾਂ ਤਿੰਨ ਦਿਨ ਤੋਂ ਕੜਾਕੇ ਹਨ (ਲੰਗਰ ਨਹੀਂ ਛਕਿਆ), ਸੋ ਲੰਗਰ ਛਕ ਕੇ ਤੇ ਰਾਤ ਕੱਟ ਕੇ ਚਲੀਆਂ ਜਾਣਗੀਆਂ। ਨਾਲ ਹੀ ਸਿੱਖਾਂ ਨੇ ਭਰੋਸਾ ਦੁਆਇਆ ਕਿ ਤੁਹਾਡੇ ਇਲਾਕੇ ਵਿੱਚ ਕਿਸੇ ਕਿਸਮ ਦੀ ਲੁੱਟਮਾਰ ਨਹੀਂ ਕੀਤੀ ਜਾਵੇਗੀ। ਮਗਰ ਅਫ਼ਸੋਸ, ਜਸਪਤ ਸਿੱਖਾਂ ਨਾਲ ਏਨਾ ਲਿਹਾਜ਼ ਕਰਨ ਵਾਸਤੇ ਤਿਆਰ ਨਾ ਹੋਇਆ। ਉਹ ਆਪਣੀ ਫ਼ੌਜ ਤੇ ਇਲਾਕੇ ਦੀ ਧਾੜ ਕੱਠੀ ਕਰਕੇ ਅਚਨਚੇਤ ਸਿੱਖਾਂ ਉੱਤੇ ਜਾ ਪਿਆ। ਸਿੱਖ ਫਿਰ ਵੀ ਸੁਲ੍ਹਾ ਦਾ ਯਤਨ ਕਰਦੇ ਰਹੇ, ਪਰ ਜਸਪਤ ਨੇ ਇਕ ਨਾ ਮੰਨੀ। ਉਸ ਹੰਕਾਰੇ ਹੋਏ ਨੇ ਬਿਨਾਂ ਕਾਰਨ ਸਿੱਖਾਂ ਉੱਤੇ ਧਾਵਾ ਬੋਲ ਦਿੱਤਾ।

## ਸਾਕਾ

ਚੜ੍ਹਿਆ ਜਸਪਤ ਫ਼ੌਜ ਲੈ ਦੇਂਦਾ ਲਲਕਾਰੇ
ਘੇਰੇ 'ਰੋੜੀ ਸਾਹਿਬ' ਦੇ ਉਸ ਪਾਸੇ ਚਾਰੇ
ਭੁੱਖੇ ਤਿੰਨਾਂ ਦਿਨਾਂ ਦੇ ਸੀ ਸਿੱਖ ਵਿਚਾਰੇ
ਹੱਲਾ ਕੀਤਾ ਜਿਨ੍ਹਾਂ 'ਤੇ ਜਸਪਤ ਹਤਿਆਰੇ
ਸੁਲ੍ਹਾ ਵਾਸਤੇ ਸਿੰਘ ਜਾਂ ਕਰ ਚਾਰਾ ਹਾਰੇ
ਧੂਹ ਲਏ ਉਹਨਾਂ ਅੱਕ ਕੇ ਖੰਡੇ ਦੋ ਧਾਰੇ

ਸਿੰਘਾਂ ਬੜਾ ਯਤਨ ਕੀਤਾ ਕਿ ਕਿਵੇਂ ਲੜਾਈ ਟਲ ਜਾਏ, ਪਰ ਜਸਪਤ ਕਿਸੇ ਕੁਲ 'ਤੇ ਨਾ ਆਇਆ। ਉਹਨੇ ਸਿੱਖਾਂ ਨੂੰ ਚੁਫੇਰਿਓਂ ਘੇਰਾ ਪਾ ਕੇ ਹੱਲਾ ਬੋਲ ਦਿੱਤਾ। ਹੁਣ ਕੀ ਚਾਰਾ ਸੀ ? ਅੱਗੋਂ ਖ਼ਾਲਸਾ ਫ਼ੌਜਾਂ ਨੇ ਵੀ ਤਲਵਾਰਾਂ ਧੂਹ ਲਈਆਂ। ਸਿੱਖ, ਹਿੰਦੂ ਅਫ਼ਸਰਾਂ ਜਾਂ ਤਾਕਤਾਂ ਨਾਲ ਲੜਨੋਂ ਸਦਾ ਟਲਦੇ ਰਹੇ ਹਨ। ਉਹਨਾਂ ਦਾ ਨਸ਼ਾਨਾ ਸੀ ਕਿ ਜੇ ਹਿੰਦੂ ਤਾਕਤਾਂ ਉਹਨਾਂ ਦਾ ਸਾਥ ਦੇਣ ਤਾਂ ਰਲਕੇ ਦੇਸ ਵਿਚੋਂ ਮੁਗ਼ਲ ਰਾਜ ਨੂੰ ਖ਼ਤਮ ਕੀਤਾ ਜਾਏ। ਏਹਾ ਨਸ਼ਾਨਾ ਸੀ ਗੁਰੂ ਗੋਬਿੰਦ ਸਿੰਘ ਜੀ ਦਾ। ਉਹ ਵੀ ਬਾਈਧਾਰ ਦੇ ਹਿੰਦੂ ਰਾਜਿਆਂ ਨਾਲ ਲੜਣਾ ਨਹੀਂ ਸਨ ਚਾਹੁੰਦੇ। ਪਰ ਜਦ ਰਾਜਾ ਭੀਮ ਚੰਦ ਨੇ ਭੰਗਾਣੀ ਦੇ ਮੁਕਾਮ ਉੱਤੇ ਗੁਰੂ ਮਹਾਰਾਜ ਉੱਤੇ ਹਮਲਾ ਕਰ ਦਿੱਤਾ, ਤਾਂ ਮਜਬੂਰਨ ਗੁਰੂ ਜੀ ਨੂੰ ਲੜਣਾ ਪਿਆ। ਏਸੇ ਤਰ੍ਹਾਂ ਏਥੇ ਵੀ ਜਸਪਤ ਨੇ ਪਹਿਲ ਕਰਕੇ ਸਿੱਖਾਂ ਨੂੰ

ਲੜਣ ਵਾਸਤੇ ਮਜਬੂਰ ਕਰ ਦਿੱਤਾ। ਤੇ ਜਦ ਲੜਾਈ ਗਲ੍ਹ ਪੈ ਗਈ, ਤਾਂ ਫੇਰ ਕੇਹਾ ਲਿਹਾਜ਼ ਸੀ ? ਸਿੰਘਾਂ ਨੇ ਵੀ ਅੱਗੋਂ ਜਵਾਬੀ ਧਾਵਾ ਬੋਲ ਦਿੱਤਾ।

## ਵਾਰ

ਰਣ ਮੱਚਿਆ ਤਪੇ ਜਾਂ ਗਭਰੂ
ਉੱਤੇ ਚਿਹਰਿਆਂ ਦੇ ਲਾਲੀਆਂ ਆਈਆਂ
ਜਦੋਂ ਅੱਖੀਆਂ ਨੇ ਖ਼ੂੰਨ ਉਗਲੱਛਿਆ
ਅਤੇ ਮੱਥਿਆਂ ਤਿਊੜੀਆਂ ਪਾਈਆਂ
ਡੌਲੇ ਫਰਕੇ ਤੇ ਜਾਗੀਆਂ ਭਗਉਤੀਆਂ
ਜਿਵੇਂ ਨਾਗ ਲੈਣ ਅੰਗੜਾਈਆਂ
ਤੀਰ ਤੰਦੀਆਂ 'ਤੇ ਚੜ੍ਹ ਚੜ੍ਹ ਨੱਚਦੇ
ਚਾਹੁਣ ਜ਼ਿਦ ਕੇ ਉਡਾਰੀਆਂ ਲਾਈਆਂ
ਹੋਲੀ ਖੇਡਣ ਜਿਵੇਂ ਬ੍ਰਿਜ-ਵਾਸਣਾਂ
ਛਿੱਟਾਂ ਯੋਧਿਆਂ ਖ਼ੂੰਨ ਦੀਆਂ ਪਾਈਆਂ
ਲੋਥਾਂ ਹੋਇ ਕੇ ਨਿਤਾਣੀਆਂ ਡਿੱਗੀਆਂ
ਰੂਹਾਂ ਲਾਇ ਕੇ ਨਾ ਤੋੜ ਨਿਭਾਈਆਂ
ਭਰੇ ਖ਼ੂੰਨ ਦੇ ਖੱਪਰ ਕਲਜੋਗਣਾਂ
ਤੇਗਾਂ ਅਜੇ ਵੀ ਦਿੱਸਣ ਤਿਰਹਾਈਆਂ
ਲਾਵਾਂ ਕਾਲ ਭਗਵਾਨ ਪੜ੍ਹੇ 'ਸੀਤਲਾ'
ਜਿੰਦਾਂ ਮੌਤ ਨਾਲ ਜਾਣ ਪਰਨਾਈਆਂ

ਸਿੰਘਾਂ ਦੇ ਜਵਾਬੀ ਹੱਲੇ ਨੇ ਇਕ ਵਾਰ ਵੈਰੀਆਂ ਦੇ ਪੈਂਤੜੇ ਹਿਲਾ ਦਿੱਤੇ। ਦੁਸ਼ਮਣ ਫ਼ੌਜ ਵਿੱਚ ਮੱਚੀ ਹਲਚਲ ਤੋਂ ਫ਼ਾਇਦਾ ਉਠਾ ਕੇ ਸਿੰਘ ਵੈਰੀ ਦਾ ਘੇਰਾ ਤੋੜ ਕੇ ਇਕ ਪਾਸੇ ਨਿਕਲ ਤੁਰੇ। ਸਿੱਖ ਜਥੇਦਾਰ ਅਜੇ ਵੀ ਚਾਹੁੰਦੇ ਸਨ ਕਿ ਇਹ ਲੜਾਈ ਮੁੱਕ ਜਾਵੇ। ਕਿਉਂਕਿ ਉਹ ਇਸ ਕਟਾਵਢ ਦਾ ਕੋਈ ਲਾਭ ਨਹੀਂ ਸਨ ਸਮਝਦੇ। ਆਪਣੀ ਫ਼ੌਜ ਨੂੰ ਫਿਰ ਤਰਤੀਬ ਦੇ ਕੇ ਜਸਪਤ ਨੇ ਹੱਲਾ ਕੀਤਾ। ਅੱਗੇ-ਅੱਗੇ ਸਿੱਖ ਤੇ ਮਗਰ-ਮਗਰ ਜਸਪਤ, ਲੜਦੇ ਲੜਦੇ ਬੱਦੋਕੀ ਗੁਸਾਈਆਂ ਕੋਲ ਇਕ ਝੰਘੀ ਵਿੱਚ ਜਾ ਪੁੱਜੇ। ਏਥੇ ਬੜੀ ਕਹਿਰ ਦੀ ਲੜਾਈ ਹੋਈ। ਕੁਦਰਤ ਨੂੰ ਏਨਾ ਮਨਜ਼ੂਰ ਸੀ; ਕਿ ਜਸਪਤ ਜਿਊਂਦਾ ਨਾ ਪਰਤੇ। ਮਾਲਕ ਦੀ ਲਿਖੀ ਨੂੰ ਕੌਣ ਟਾਲ ਸਕਦਾ ਸੀ ? ਬੜੇ ਕ੍ਰੋਧ ਵਿੱਚ ਆ ਕੇ ਜਸਪਤ ਨੇ ਆਖ਼ਰੀ ਹੱਲਾ ਬੋਲ ਦਿੱਤਾ।

# ਸਾਕਾ

ਜਸਪਤ ਹੱਲਾ ਬੋਲਿਆਂ ਫਿਰ ਗੁੱਸਾ ਖਾ ਕੇ
'ਜੈ ਦੇਵਾ' 'ਜੈ ਮਹਾਂਬੀਰ' ਦੇ ਨਾਅਰੇ ਲਾ ਕੇ
ਨਿਗ੍ਹਾ ਨਬਾਹੂ ਸਿੰਘ ਦੀ ਉਹ ਪੈ ਗਿਆ ਆ ਕੇ
ਹਾਥੀ ਉੱਤੇ ਚੜ੍ਹ ਗਿਆ ਪੂਛੋਂ ਹੱਥ ਪਾ ਕੇ
ਤੇਗ਼ ਚਲਾਈ ਖ਼ਾਲਸੇ ਬਲ ਸਾਰਾ ਲਾ ਕੇ
ਜਸਪਤ ਦਾ ਸਿਰ ਲਾਹ ਲਿਆ ਅਕਾਲ ਗਜਾ ਕੇ

ਜਸਪਤ ਰਾਏ ਹਾਥੀ ਉੱਤੇ ਬੈਠਾ ਹੱਲੇ ਕਰਵਾ ਰਿਹਾ ਸੀ। ਅੰਤ ਦੋਵੇਂ ਦਲ ਆਪਸ ਵਿੱਚ ਇਉਂ ਘੁਲ ਮਿਲ ਗਏ ਕਿ ਆਪਣੇ ਪਰਾਏ ਦੀ ਪਛਾਣ ਔਖੀ ਹੋ ਗਈ। ਸ: ਨਿਬਾਹੂ ਸਿੰਘ (ਰੰਘਰੇਟਾ) ਲੜਦਾ ਲੜਦਾ ਜਸਪਤ ਦੇ ਕੋਲ ਪਹੁੰਚ ਗਿਆ। ਸ਼ੇਰ ਦੇ ਵਾਰ ਥੱਲੇ ਆਇਆ ਹੋਇਆ ਸ਼ਕਾਰ ਕਿੱਥੇ ਚਲਾ ਜਾਏ ? ਸ: ਨਿਬਾਹੂ ਸਿੰਘ ਹਾਥੀ ਦੀ ਪੂਛਲ ਫੜ ਕੇ ਉੱਤੇ ਚੜ੍ਹ ਗਿਆ ਤੇ ਪਹਿਲੇ ਵਾਰ ਨਾਲ ਹੀ ਜਸਪਤ ਦਾ ਸਿਰ ਲਾਹ ਲਿਆ। ਫ਼ੌਜਦਾਰ ਦਾ ਮਰਨਾ ਹੀ ਸੀ, ਜਾਂ ਗਾਂਢਵੀਆਂ ਧਾੜਾਂ ਤੇ ਤਨਖ਼ਾਹਦਾਰ ਸਿਪਾਹੀਆਂ ਭਜਦਿਆਂ ਵਾਰ ਨਾ ਪੁੱਛਿਆ। ਜਿਸ ਪਾਸੇ ਕਿਸੇ ਦਾ ਮੂੰਹ ਹੋਇਆ, ਜਾਨ ਬਚਾ ਕੇ ਨੱਸ ਗਿਆ। ਏਥੋਂ ਤੱਕ ਕਿ ਮੁਰਦਿਆਂ ਤੇ ਫੱਟੜਾਂ ਦੀ ਵੀ ਕਿਸੇ ਸੰਭਾਲ ਨਾ ਕੀਤੀ। ਸਿੰਘਾਂ ਨੇ ਫ਼ਤਹਿ ਦੇ ਝੰਡੇ ਗੱਡ ਦਿੱਤੇ। ਜਸਪਤ ਦੇ ਗੁਰੂ—ਬਾਬਾ ਕਿਰਪਾ ਰਾਮ—ਨੇ ਪੰਜ ਸੌ ਰੁਪਏ ਸਿੰਘਾਂ ਦੀ ਭੇਟਾ ਕਰਕੇ ਜਸਪਤ ਦਾ ਸਿਰ ਲੈ ਲਿਆ ਤੇ ਬੱਦੋਕੀ ਗੁਸਾਈਆਂ ਵਿੱਚ ਉਸਦਾ ਸਸਕਾਰ ਕੀਤਾ। ਪਿੱਛੋਂ ਲਖਪਤ ਨੇ ਓਥੇ ਉਹਦੀ ਸਮਾਧ ਬਣਵਾ ਦਿੱਤੀ। ਇਹ ਘਟਨਾ ਫੱਗਣ, ੧੮੦੨ ਬਿ. (ਫਰਵਰੀ-ਮਾਰਚ, ੧੭੪੬ ਈ:) ਦੀ ਹੈ।

ਏਥੋਂ ਭੌਂ ਕੇ ਸਿੱਖ ਫੇਰ ਏਮਨਾਬਾਦ 'ਤੇ ਜਾ ਪਏ। ਸਾਰਾ ਕਸਬਾ ਚੰਗਾ ਦਿਲ ਖੋਲ੍ਹ ਕੇ ਲੁੱਟਿਆ। ਟਾਕਰਾ ਕਰਨ ਵਾਲਾ ਤਾਂ ਓਥੇ ਹੈ ਕੋਈ ਨਹੀਂ ਸੀ; ਸੋ ਜੀ-ਆਈ ਲੁੱਟ ਮਾਰ ਕਰਕੇ ਸਿੰਘ ਰਾਵੀ ਕੰਢੇ ਝੱਲ ਵਿੱਚ ਜਾ ਵੜੇ।

ਅਸੀਂ ਪਿੱਛੇ ਦੱਸ ਆਏ ਹਾਂ ਕਿ ਜਸਪਤ ਰਾਏ ਲਾਹੌਰ ਦੇ ਦੀਵਾਨ (ਸੂਬੇਦਾਰ ਦੇ ਵਜ਼ੀਰ) ਲਖਪਤ ਰਾਏ ਦਾ ਭਰਾ ਸੀ। ਜਦ ਜਸਪਤ ਦੀ ਮੌਤ ਦੀ ਖ਼ਬਰ ਲਾਹੌਰ ਪੁੱਜੀ ਤਾਂ ਲਖਪਤ ਦੇ ਸਣਕੱਪੜੀਂ ਅੱਗ ਲੱਗ ਉੱਠੀ। ਉਹਨੇ ਕ੍ਰੋਧ ਵਿੱਚ ਆ ਕੇ ਏਥੋਂ ਤੱਕ ਕਿਹਾ ਕਿ ਇਕ ਹਿੰਦੂ (ਗੁਰੂ ਨਾਨਕ ਦੇਵ ਜੀ) ਨੇ ਇਹ

ਪੰਥ ਸਾਜਿਆ ਸੀ ਤੇ ਇਕ ਹਿੰਦੂ ਦੇ ਹੱਥੋਂ ਹੀ ਹੁਣ ਮੁੱਕੇਗਾ। ਉਹਦਾ ਖ਼ਿਆਲ ਸੀ ਕਿ ਮੇਰੀ ਨਰਮੀ ਕਰਕੇ ਹੀ ਸਿੱਖ ਬਚੇ ਹੋਏ ਹਨ ਨਹੀਂ ਤਾਂ ਮੈਂ ਮਿਟਾਉਣਾ ਚਾਹਵਾਂ, ਤਾਂ ਇਹ ਬਚ ਨਹੀਂ ਸਕਦੇ। ਸੋ ਉਹਨੇ ਤਲਵਾਰ ਹੱਥ ਵਿੱਚ ਲੈ ਕੇ ਇਉਂ ਕਸਮ ਖਾਧੀ।

## ਮਿਰਜ਼ਾ

ਲਖਪਤ ਰਾਇ ਦੀਵਾਨ ਜਾਂ,
ਮੋਇਆ ਸੁਣਿਆ ਵੀਰ
ਅੱਖਾਂ ਲੱਭਾਂ ਛੱਡੀਆਂ,
ਪਏ ਕਲੇਜੇ ਚੀਰ
ਠੂਹਿਆਂ ਦੇ ਡੰਗ ਬਣ ਗਏ,
ਜਿੰਨੇ ਰੋਮ ਸਰੀਰ
ਖਿਚ ਕੇ ਨਾਲ ਕਰੋਧ ਦੇ,
ਉਹ ਬਲਦੀ ਸ਼ਮਸ਼ੀਰ
ਕਹਿੰਦਾ : ਰਚਿਆ ਪੰਥ ਸੀ,
ਜਿਹੜਾ ਨਾਨਕ ਪੀਰ
ਖ਼ਤਮ ਕਰੇਗਾ ਦੇਸ 'ਚੋਂ
ਉਸਨੂੰ ਲਖਪਤ ਬੀਰ
ਪਰਲੋ ਤੇਗ਼ ਲਿਆਵਸੀ,
ਕਰਨ ਕਿਆਮਤ ਤੀਰ
ਹਿੰਮਤ ਸੱਕੇ ਟਾਲ ਨਾ,
ਬਣਸਾਂ ਉਹ ਤਕਦੀਰ
ਬਦਲਾ ਲੈ ਕੇ ਵੀਰ ਦਾ,
ਫਿਰ ਰੱਖਾਂ ਸ਼ਮਸ਼ੀਰ
ਗੀਤਾ 'ਤੇ ਹੱਥ ਰੱਖ ਕੇ
ਖਾਧੀ ਸੌਂਹ ਅਖ਼ੀਰ

ਲਖਪਤ ਰਾਏ ਨੇ ਕਸਮ ਖਾਧੀ ਕਿ ਸਿੱਖਾਂ ਦਾ ਖੁਰਾ ਖੋਜ ਮਿਟਾ ਕੇ ਛੱਡਾਂਗਾ। ਉਹਨੇ ਸੂਬੇਦਾਰ ਯਾਹੀਯਾ ਖ਼ਾਂ ਕੋਲ ਜਾ ਫ਼ਰਯਾਦ ਕੀਤੀ ਕਿ ਮੈਨੂੰ ਸਿੱਖ ਪੰਥ ਕੋਲੋਂ ਭਰਾ ਦਾ ਬਦਲਾ ਲੈਣ ਦੀ ਆਗਿਆ ਦਿੱਤੀ ਜਾਵੇ। ਯਾਹੀਯਾ

ਖ਼ਾਂ ਇਹ ਬੇਨਤੀ ਸੁਣ ਕੇ ਬੜਾ ਖ਼ੁਸ਼ ਹੋਇਆ। ਉਹਨੂੰ ਹੋਰ ਕੀ ਚਾਹੀਦਾ ਸੀ ਜੇ ਇਕ ਹਿੰਦੂ ਹੀ ਆਪਣੇ ਭਰਾਵਾਂ—ਸਿੱਖਾਂ—ਨੂੰ ਮਿਟਾਉਣ ਵਾਸਤੇ ਤਿਆਰ ਹੋ ਪਵੇ ਤਾਂ। ਸੂਬੇਦਾਰ ਨੇ ਸ਼ਾਹੀ ਫ਼ੁਰਮਾਨ ਜਾਰੀ ਕਰ ਦਿੱਤਾ, "ਸਿੱਖ ਪੰਥ ਮੁਗ਼ਲ ਰਾਜ ਦਾ ਬਾਗ਼ੀ ਤੇ ਵਿਰੋਧੀ ਹੈ। ਸੋ ਜਿੱਥੇ ਵੀ ਕੋਈ ਸਿੱਖ ਮਿਲੇ, ਬਿਨਾਂ ਕਿਸੇ ਪੁੱਛ-ਪੜਤਾਲ ਦੇ ਕਤਲ ਕਰ ਦਿੱਤਾ ਜਾਵੇ। ਜਿਹੜਾ ਵੀ ਗੁਰੂ ਦਾ ਨਾਮ ਲਵੇ, ਉਹਨੂੰ ਮੌਤ ਦੀ ਸਜ਼ਾ ਦਿੱਤੀ ਜਾਵੇ। ਸਿੱਖਾਂ ਦੇ ਸਿਰਾਂ ਵਾਸਤੇ ਇਨਾਮ ਦਿੱਤਾ ਜਾਵੇਗਾ। ਜੇ ਕੋਈ ਸਿੱਖਾਂ ਦੀ ਕਿਸੇ ਤਰ੍ਹਾਂ ਦੀ ਮਦਦ ਕਰੇ, ਜਾਂ ਉਹਨਾਂ ਨੂੰ ਆਸਰਾ ਦੇਵੇ, ਉਸਨੂੰ ਵੀ ਮੌਤ ਦੀ ਸਜ਼ਾ ਦਿੱਤੀ ਜਾਵੇਗੀ।"

ਇਸ ਤੋਂ ਪਹਿਲਾਂ ਸਿਰਫ਼ 'ਦਲ ਖ਼ਾਲਸਾ' ਦੇ ਜੰਗੀ ਸਿੱਖ ਹੀ ਹਕੂਮਤ ਦੇ ਬਾਗ਼ੀ ਸਮਝੇ ਜਾਂਦੇ ਸਨ, ਅਮਨ ਨਾਲ ਘਰਾਂ ਵਿੱਚ ਰਹਿਣ ਵਾਲਿਆਂ ਨੂੰ ਕੁਛ ਨਹੀਂ ਸੀ ਕਿਹਾ ਜਾਂਦਾ। ਏਥੋਂ ਤੱਕ ਕਿ ਕੋਈ ਸਿੱਖ ਹਕੂਮਤ ਦੀ ਨੌਕਰੀ ਜਾਂ ਹੋਰ ਲੈਣ ਦੇਣ ਵੀ ਕਰਿਆ ਕਰਦੇ ਸਨ। ਪਰ ਲਖਪਤ ਨੇ—ਜਿਸਨੂੰ ਸਿੱਖ ਇਤਿਹਾਸਕਾਰ 'ਲੱਖੂ' ਕਰਕੇ ਲਿਖਦੇ ਹਨ—ਤਾਂ ਇਕ ਵਢਿਓਂ ਤਲਵਾਰ ਧਰ ਲਈ। ਸਭ ਤੋਂ ਪਹਿਲਾਂ ਉਹਨੇ ਲਾਹੌਰ ਵਿੱਚ ਅਮਨ ਨਾਲ ਵਸਦੇ ਜਾਂ ਸਰਕਾਰੀ ਕੰਮਾਂ ਵਾਲੇ ਸਾਰੇ ਸਿੱਖ ਫੜ ਕੇ ਕੈਦ ਕਰ ਲਏ। ਉਹਨਾਂ ਵਿੱਚ ਸਭ ਤੋਂ ਪ੍ਰਸਿੱਧ ਲਾਹੌਰ ਦਾ ਕੋਤਵਾਲ ਸ: ਸੁਬੇਗ ਸਿੰਘ ਤੇ ਉਸ ਦਾ ਪੁੱਤਰ ਸ: ਸ਼ਾਹਬਾਜ਼ ਸਿੰਘ* ਸਨ। ਇਸ ਵੇਲੇ ਸਿੱਖ ਹੋਣਾ ਹੀ ਜੁਰਮ ਕਰਾਰ ਦਿੱਤਾ ਗਿਆ, ਤੇ ਜਾਨ ਬਚਾਉਣ ਲਈ ਕੇਵਲ ਇਕ ਸ਼ਰਤ ਸੀ : ਇਸਲਾਮ ਧਾਰਨ ਕਰਨਾ। ਇਹ ਸ਼ਰਤ ਪੂਰੀ ਕਰਨੀ ਤਾਂ ਕਿਤੇ ਰਹੀ, ਗੁਰੂ ਗੋਬਿੰਦ ਸਿੰਘ ਦਾ ਸਿੱਖ ਤਾਂ ਇਸ ਬਾਰੇ ਸੋਚ ਵੀ ਨਹੀਂ ਸਕਦਾ। ਸੋ ਇਕ ਵਾਰ ਸਾਰਿਆਂ ਨੂੰ ਮੁਸਲਮਾਨ ਹੋਣ ਲਈ ਪੁੱਛ ਕੇ, ਇਨਕਾਰ ਕਰਨ 'ਤੇ ਮੌਤ ਦਾ ਹੁਕਮ ਸੁਣਾ ਦਿੱਤਾ ਗਿਆ।

ਇਹ ਕਹਿਰ ਸੁਣ ਕੇ ਸਾਰੇ ਸ਼ਹਿਰ ਵਿੱਚ ਹਾਹਾਕਾਰ ਮੱਚ ਗਈ। ਦੀਵਾਨ ਕੌੜਾ ਮੱਲ, ਕੁੰਜਾਹੀ ਮੱਲ, ਕਸ਼ਮੀਰੀ ਮੱਲ ਖੁਰਾਣਾ, ਦੀਵਾਨ ਲੱਛੀ ਰਾਮ, ਦੀਵਾਨ ਸੂਰਤ ਸਿੰਘ, ਦਿਲੇ ਰਾਮ, ਹਰੀ ਮੱਲ, ਹਰੀ ਸਿੰਘ, ਗੁਲਜ਼ਾਰ ਸਿੰਘ, ਭਾਈ ਦੇਸ ਰਾਜ ਆਦਿ ਸ਼ਹਿਰ ਦੇ ਪਤਵੰਤੇ ਸੱਜਣ ਰਲ ਕੇ ਦੀਵਾਨ ਲਖਪਤ ਰਾਏ ਕੋਲ ਗਏ। ਉਹਨਾਂ ਸਾਰਿਆਂ ਬੇਨਤੀ ਕੀਤੀ ਕਿ ਇਹਨਾਂ ਅਮਨ ਪਸੰਦ ਬੇਗੁਨਾਹ ਸਿੱਖਾਂ ਨੂੰ ਕਤਲ ਨਾ ਕੀਤਾ ਜਾਵੇ। ਲਖਪਤ ਨੇ ਬੇਨਤੀ ਠੁਕਰਾ

---

*ਪੂਰਾ ਪ੍ਰਸੰਗ ਪੜ੍ਹਣ ਵਾਸਤੇ ਵੇਖੋ 'ਸੀਤਲ ਤਰੰਗਾਂ'

ਦਿੱਤੀ। ਉਹਨੇ ਕ੍ਰੋਧ ਨਾਲ ਕਿਹਾ ਕਿ ਮੈਂ ਗੁਰੂ ਦਾ ਨਾਮ ਲੈਣ ਵਾਲਾ ਕੋਈ ਵੀ ਜਿਊਂਦਾ ਨਹੀਂ ਛੱਡਾਂਗਾ। ਅੰਤ ਲਖਪਤ ਦੇ ਗੁਰੂ ਭਾਈ ਜਗਤ ਭਗਤ ਮਾਣਕ ਵਾਲੇ ਨੂੰ ਉਹਦੇ ਕੋਲ ਲਿਆਂਦਾ ਗਿਆ। ਉਹਨੇ ਵੀ ਸਿੱਖਾਂ ਨੂੰ ਬਰੀ ਕਰਨ ਦੀ ਸਫ਼ਾਰਸ਼ ਕੀਤੀ, ਪਰ ਲਖਪਤ ਨੇ ਉਹਦੀ ਵੀ ਪਰਵਾਹ ਨਾ ਕੀਤੀ। ਸਗੋਂ ਅੱਗੋਂ ਉਹਨੇ ਆਪਣੇ ਗੁਰੂ ਨੂੰ ਰੁੱਖੇ ਸ਼ਬਦਾਂ ਵਿੱਚ ਉੱਤਰ ਦਿੱਤਾ, "ਬਾਬਾ ਜੀ ! ਤੁਸੀਂ ਬਹਿਕੇ ਮਾਲਾ ਫੇਰੋ। ਤੁਹਾਨੂੰ ਸਾਧਾਂ ਸੰਤਾਂ ਨੂੰ ਇਹਨਾਂ ਮਾਮਲਿਆਂ ਨਾਲ ਕੀ?' ਸੰਤ ਨਿਰਾਸ ਹੋ ਕੇ ਪਰਤ ਗਏ। ਲਖਪਤ ਨੇ ਸਿੱਖਾਂ ਦੇ ਕਤਲ ਕਰਨ ਦੀ ਜੋ ਤਾਰੀਖ਼ ਰੱਖੀ, ਉਸ ਦਿਨ ਸੋਮਵਾਰੀ ਮੱਸਿਆ ਸੀ। ਹਿੰਦੂ ਧਰਮ ਅਨੁਸਾਰ ਇਹ ਦਿਨ ਪਵਿੱਤਰ ਮੰਨਿਆ ਗਿਆ ਹੈ। ਅੰਤ ਮੇਲਾ ਬਣ ਕੇ ਆਏ ਪਤਵੰਤਿਆਂ ਨੇ ਆਖ਼ਰੀ ਬੇਨਤੀ ਕੀਤੀ ਕਿ ਹੋਰ ਨਹੀਂ, ਤਾਂ ਸੋਮਾਵਤੀ ਮੱਸਿਆ ਦੇ ਦਿਨ ਇਹ ਹੱਤਿਆ ਨਾ ਕਰੋ। ਲੱਖੂ ਨੇ ਅੱਗੋਂ ਉੱਤਰ ਦਿੱਤਾ ਕਿ ਏਹੋ ਜੇਹਾ ਪਵਿੱਤਰ ਕੰਮ ਅਜੇਹੇ ਸ਼ੁਭ ਦਿਨ 'ਤੇ ਹੀ ਹੋਣਾ ਚਾਹੀਦਾ ਏ। ਸੋ ਸਾਰੇ ਫੜੇ ਹੋਏ ਸਿੱਖ ਸੋਮਾਵਤੀ ਮੱਸਿਆ (੧੩ ਚੇਤ, ੧੮੦੨ ਬਿ.=੧੦ ਮਾਰਚ, ੧੭੪੬ ਈ.) ਦੇ ਦਿਨ ਨਖਾਸ ਚੌਂਕ (ਸ਼ਹੀਦ ਗੰਜ ਸਿੰਘਣੀਆਂ) ਵਿੱਚ ਕਤਲ ਕੀਤੇ ਗਏ।

ਲਖਪਤ ਨੇ ਸ਼ਹਿਰ ਤੇ ਇਲਾਕੇ ਵਿੱਚ ਇਸ਼ਤਿਹਾਰ ਫੇਰ ਦਿੱਤਾ, "ਕੋਈ ਆਦਮੀ ਗੁਰੂ ਗ੍ਰੰਥ ਨਾ ਪੜ੍ਹੇ। ਆਮ ਗ੍ਰੰਥ ਨੂੰ 'ਪੋਥੀ' ਕਿਹਾ ਜਾਵੇ, ਕਿਉਂਕਿ ਗ੍ਰੰਥ ਕਹਿਣ ਤੋਂ ਸਿੱਖਾਂ ਦੇ ਧਾਰਮਿਕ ਗ੍ਰੰਥ (ਗੁਰੂ ਗ੍ਰੰਥ ਸਾਹਿਬ) ਦੇ ਅਰਥ ਨਿਕਲਦੇ ਹਨ। ਗੁੜ ਨੂੰ ਰੋੜੀ ਜਾਂ ਭੇਲ੍ਹੀ ਕਿਹਾ ਜਾਵੇ, ਕਿਉਂਕਿ 'ਗੁੜ' ਸ਼ਬਦ ਦਾ ਉਚਾਰਣ ਗੁਰ, ਸ਼ਬਦ ਨਾਲ ਮਿਲਦਾ ਹੈ ਤੇ ਇਸ ਤੋਂ ਸਿੱਖਾਂ ਦੇ ਗੁਰ (ਗੁਰੂ) ਦਾ ਭੁਲੇਖਾ ਪੈ ਜਾਂਦਾ ਹੈ। ਵਾਹਿਗੁਰੂ ਸ਼ਬਦ ਮੂੰਹੋਂ ਕੋਈ ਨਾ ਕਹੇ। ਹੁਕਮ ਅਦੂਲੀ ਕਰਨ ਵਾਲੇ ਨੂੰ ਮੌਤ ਦੀ ਸਜ਼ਾ ਦਿੱਤੀ ਜਾਵੇਗੀ, ਜਾਂ ਮੁਸਲਮਾਨ ਬਣਾਇਆ ਜਾਵੇਗਾ।"

ਸ਼ਹਿਰ ਵੱਲੋਂ ਵਿਹਲੇ ਹੋ ਕੇ ਲਖਪਤ ਨੇ ਇਲਾਕੇ ਵੱਲ ਧਿਆਨ ਕੀਤਾ। ਪਿੰਡਾਂ ਵਿੱਚੋਂ ਸੈਂਕੜੇ ਸਿੰਘ ਫੜ ਕੇ ਲਾਹੌਰ ਲਿਆ ਕੇ ਕਤਲ ਕੀਤੇ ਗਏ। ਹੁਣ ਜੰਗੀ ਸਿੰਘਾਂ (ਦਲ ਖ਼ਾਲਸਾ) ਦੇ ਮਾਰਨ ਲਈ ਤਿਆਰੀ ਹੋਣ ਲੱਗੀ। ਲਾਹੌਰ ਦੀ ਸਾਰੀ ਸ਼ਾਹੀ ਸੈਨਾ ਤੇ ਕਈ ਹਜ਼ਾਰ ਮੁਲਖਈਆ ਕੱਠਾ ਕਰ ਕੇ ਲਖਪਤ ਨੇ ਚੜ੍ਹਾਈ ਦੇ ਨਗਾਰੇ ਵਜਾ ਦਿੱਤੇ।

# ਸਾਕਾ

ਲਖਪਤ ਧੌਂਸੇ ਮਾਰ ਕੇ ਕਰ ਲਈ ਚੜ੍ਹਾਈ
ਪੰਥ ਮੁਕਾਵਣ ਵਾਸਤੇ ਉਸ ਕਸਮ ਉਠਾਈ
ਪਹਿਲਾਂ ਵਿੱਚ ਲਾਹੌਰ ਦੇ ਕਤਲਾਮ ਮਚਾਈ
ਕਾਬੂ ਆਇਆ ਸਿੱਖ ਜੋ ਨਾ ਛੱਡਿਆ ਕਾਈ
ਮਾਰੇ ਸੰਤ ਮਹਾਤਮਾ, ਅੱਤ ਡਾਢੀ ਚਾਈ
ਫੜਿਆ ਕੰਮ ਚੰਡਾਲ ਦਾ ਉਸ ਰੂਪ ਕਸਾਈ
ਹੋ ਗਈ ਅੰਦਰ ਸ਼ਹਿਰ ਦੇ ਜਦ ਠੀਕ ਸਫ਼ਾਈ
ਚੜ੍ਹਿਆ ਜੰਗਲ ਵੱਲ ਫੇਰ ਲੈ ਫ਼ੌਜ ਸਵਾਈ

ਜਸਪਤ ਨੂੰ ਕਤਲ ਕਰ ਕੇ ਤੇ ਏਮਨਾਬਾਦ ਲੁੱਟ ਕੇ ਸਿੰਘ ਰਾਵੀ ਕੰਢੇ ਝੱਲ ਵਿੱਚ ਆ ਵੜੇ। ਝੱਲ ਦੇ ਜੰਗਲ ਹੀ ਓਦੋਂ ਸਿੰਘਾਂ ਦੇ ਵੱਡੇ ਕਿਲ੍ਹੇ ਸਨ। ਏਸ ਦਲ ਵਿੱਚ ਉਸ ਵੇਲੇ ਸ: ਜੱਸਾ ਸਿੰਘ ਆਹਲੂਵਾਲੀਏ, ਸ: ਨੌਧ ਸਿੰਘ ਸੁਕਰਚੱਕੀਏ, ਸ: ਸੁੱਖਾ ਸਿੰਘ ਮਾੜੀ ਤੇ ਸ: ਗੁਰਦਿਆਲ ਸਿੰਘ ਡੱਲੇਵਾਲੀਏ ਦੇ ਜੱਥੇ ਸਨ।

ਲਾਹੌਰੋਂ ਸ਼ਾਹੀ ਸੈਨਾ ਲੈ ਕੇ ਲਖਪਤ ਚੜ੍ਹਿਆ, ਤਾਂ ਇਲਾਕੇ ਦੇ ਫ਼ੌਜਦਾਰ ਤੇ ਚੌਧਰੀ ਆਪਣੀਆਂ ਧਾੜਾਂ ਲੈ ਕੇ ਉਸ ਨਾਲ ਆ ਮਿਲੇ। ਉਹਨੇ ਬੜਾ ਮਾਰੂ ਤੋਪਖ਼ਾਨਾ ਵੀ ਨਾਲ ਲੈ ਲਿਆ ਸੀ। ਉਹਨੇ ਆਉਂਦਿਆਂ ਹੀ ਝੱਲ ਨੂੰ ਘੇਰਾ ਪਾ ਲਿਆ। ਨਾਲ ਹੀ ਉਹਨੇ ਸਿੱਖਾਂ ਦੇ ਸਿਰਾਂ ਦਾ ਇਨਾਮ ਰੱਖ ਕੇ ਸਾਰਾ ਇਲਾਕਾ ਉਹਨਾਂ ਦਾ ਦੁਸ਼ਮਣ ਬਣਾ ਦਿੱਤਾ। ਝੱਲ ਦੇ ਚੁਫੇਰੇ ਤੋਪਾਂ ਤੇ ਜ਼ੰਬੂਰੇ ਬੀੜ ਕੇ ਗੋਲਾਬਾਰੀ ਸ਼ੁਰੂ ਕਰ ਦਿੱਤੀ। ਝੱਲਾਂ ਨੂੰ ਥਾਂ-ਥਾਂ ਅੱਗ ਲਾ ਕੇ ਸਿੰਘਾਂ ਦੇ ਭਾੱ ਦੀ ਵਧੇਰੇ ਬਿਪਤਾ ਖਲੀ ਕਰ ਦਿੱਤੀ। ਸੁਣੋ, ਏਸ ਬਿਪਤਾ ਨੂੰ ਸਿੰਘ ਕਿਵੇਂ ਸਹਾਰ ਰਹੇ ਹਨ ?

# ਵਾਰ

ਲੈ ਕੇ ਚੜ੍ਹਿਆ ਫ਼ੌਜ ਲਾਹੌਰ ਤੋਂ
ਜਦ ਲਖਪਤ ਕਸਮਾਂ ਖਾ
ਸਿੰਘ ਰਾਵੀ ਦਿਆਂ ਜੰਗਲਾਂ 'ਚ ਜਾ ਵੜੇ
ਲਿਆ ਆਸਰਾ ਅਕਾਲ ਦਾ ਤਕੱ
ਪੱਤ ਤੋੜ ਬਿਰਛਾਂ ਦੇ ਖਾਵੰਦੇ
ਬਿਨਾਂ ਲੂਣ ਕਹਿ ਕੇ ਸਬਜ਼ ਪੁਲੱ

ਭੁੱਖ ਤੇਹ ਨਿੱਤ ਸਹਿੰਦੇ ਮਰ-ਜੀਊੜੇ
ਰਹੇ ਵਾਹਿਗੁਰੂ ਦਾ ਸ਼ੁਕਰ ਮਨਾ
ਲੱਖੂ ਹੰਢ ਹੰਢ ਵਾਂਗ ਸ਼ਕਾਰੀਆਂ
ਦਿੱਤੇ ਸੈਂਕੜੇ ਮਾਰ ਖਪਾ
ਫੇਰ ਸਿੰਘਾਂ ਦਾ ਅਜਿੱਤ ਕਿਲ੍ਹਾ ਢਾਹੁਣ ਨੂੰ
ਦਿੱਤੀ ਅੱਗ ਜੰਗਲਾਂ ਨੂੰ ਲਾ
ਨਾਲੇ ਰਖ ਕੇ ਇਨਾਮ ਉਹਨੇ ਸਿਰਾਂ ਦੇ
ਵੈਰੀ ਦਿੱਤਾ ਸਾਰਾ ਦੇਸ ਬਣਾ
ਬਣੀ ਭੀੜ ਅੰਤ ਵੇਖੀ ਜਦ ਖ਼ਾਲਸੇ
ਵਾਗਾਂ ਦਿੱਤੀਆਂ ਪਹਾੜਾਂ ਨੂੰ ਭੁਆ

ਜਿਸ ਪਾਸੇ ਲਖਪਤ ਦੀਆਂ ਤੋਪਾਂ ਗੋਲਾਬਾਰੀ ਕਰਦੀਆਂ, ਸਿੰਘ ਉਹ ਪਾਸਾ ਛੱਡ ਕੇ ਝੱਲ ਦੇ ਦੂਜੇ ਪਾਸੇ ਹੋ ਜਾਂਦੇ। ਜੇ ਕਿਸੇ ਵੇਲੇ ਦਾਉ ਲੱਗਦਾ, ਤਾਂ ਅਚਨਚੇਤ ਛਾਪਾ ਮਾਰ ਕੇ ਸਿੰਘ ਵੈਰੀ ਫ਼ੌਜ ਕੋਲੋਂ ਕੁਛ ਖੋਹ-ਖਿੰਜ ਲਿਆਉਂਦੇ। ਸਿੰਘਾਂ ਕੋਲੋਂ ਦਾਰੂ ਸਿੱਕਾ ਤੇ ਖਾਣਾ ਦਾਣਾ ਖ਼ਤਮ ਹੋ ਗਿਆ। ਭੁੱਖ ਮਿਟਾਉਣ ਵਾਸਤੇ ਸਿੰਘ ਜੰਗਲ ਵਿਚੋਂ ਜਾਨਵਰ ਮਾਰ ਕੇ ਜਾਂ ਦਰੱਖ਼ਤਾਂ ਦੇ ਪੱਤੇ ਖਾ ਕੇ ਦਿਨ ਟਪਾਉਂਦੇ।

ਲਖਪਤ ਨੇ ਲੋਕਾਂ ਨੂੰ ਜੋ ਇਨਾਮ ਦਾ ਲਾਲਚ ਦਿੱਤਾ, ਉਸ ਨੇ ਸਾਰਾ ਇਲਾਕਾ ਹੀ ਸਿੱਖਾਂ ਦਾ ਵੈਰੀ ਬਣਾ ਦਿੱਤਾ। ਸ਼ਾਹੀ ਫ਼ੌਜ ਨਾ ਤਾਂ ਜੰਗਲਾਂ ਦੀ ਭੇਤੀ ਸੀ, ਤੇ ਨਾ ਹੀ ਉਹ ਲਗਦੀ ਵੱਸ ਸਿੰਘਾਂ ਤੋਂ ਡਰਦੀ ਸੰਘਣੇ ਜੰਗਲ ਵਿੱਚ ਵੜਦੀ। ਪਰ ਪਿੰਡਾਂ ਦੇ ਲੋਕ ਇਹਨਾਂ ਝੱਲਾਂ ਦੇ ਜਾਣੂ ਸਨ। ਉਹ ਸੂਹੇਂ ਬਣ ਕੇ ਸਿੱਖਾਂ ਦੇ ਰਹਿਣਿਆਂ ਦਾ ਵੈਰੀ ਨੂੰ ਪਤਾ ਦੇ ਕੇ ਸਿੰਘਾਂ ਦਾ ਵਧੇਰੇ ਨੁਕਸਾਨ ਕਰਾਉਂਦੇ। ਦੂਜੀ ਖ਼ਤਰਨਾਕ ਚਾਲ ਝੱਲ ਸਾੜਨ ਦੀ ਸੀ। ਸੋ ਸਿੰਘਾਂ ਵਾਸਤੇ ਸਿਰ ਲੁਕਾਉਣਾ ਔਖਾ ਹੋ ਗਿਆ। ਉਹ ਰਾਵੀ ਦੇ ਨਾਲ-ਨਾਲ ਪਹਾੜਾਂ ਵੱਲ ਹੋ ਤੁਰੇ।

ਇਕ ਦਿਨ ਸਿੰਘਾਂ ਨੇ ਝੱਲ ਵਿਚੋਂ ਬਾਹਰ ਨਿਕਲ ਕੇ ਲੌਢੇ ਵੇਲੇ ਦੁਸ਼ਮਣ ਫ਼ੌਜ ਉੱਤੇ ਧਾਵਾ ਬੋਲ ਦਿੱਤਾ। ਜਦ ਸ਼ਾਹੀ ਫ਼ੌਜ ਅੱਗੋਂ ਟਾਕਰੇ ਲਈ ਤਿਆਰ ਹੋਈ, ਤਾਂ ਸਿੰਘ ਪਿੜ ਛੱਡ ਕੇ ਭੱਜ ਉਠੇ। ਪਲਾਂ ਵਿੱਚ ਹੀ ਉਹ ਅੱਖੋਂ ਉਹਲੇ ਹੋ ਗਏ। ਵੈਰੀ ਨੇ ਪਿੱਛਾ ਕੀਤਾ, ਪਰ ਸਿੰਘ ਕਿਤੇ ਨਜ਼ਰ ਨਾ ਆਏ। ਸ਼ਾਹੀ ਸੈਨਾ

ਨੂੰ ਯਕੀਨ ਹੋ ਗਿਆ ਕਿ ਸਿੰਘ ਕਿਧਰੇ ਦੂਰ ਨਿਕਲ ਗਏ ਹਨ। ਸੋ ਉਹ—ਬਲਾਂ ਟਲੀ ਸਮਝ ਕੇ—ਰਾਤ ਬੇਫ਼ਿਕਰੀ ਦੀ ਨੀਂਦ ਸੁੱਤੇ। ਜਦ ਅੱਧੀ ਕੁ ਰਾਤ ਬੀਤੀ, ਤਾਂ ਖ਼ਾਲਸੇ ਨੇ ਫੇਰ ਆ ਦਰਸ਼ਨ ਦਿੱਤੇ। ਸੁੱਤੇ ਪਏ ਦੁਸ਼ਮਣ ਉੱਤੇ ਅਜੇਹਾ ਕਹਿਰੀ ਹੱਲਾ ਬੋਲਿਆ ਕਿ ਉਸਨੂੰ ਸੁਰਤ ਸੰਭਾਲਣੀ ਔਖੀ ਹੋ ਗਈ। ਸ਼ਾਹੀ ਸੈਨਾ ਵਿੱਚ ਸਾਰੇ ਭਗਦੜ ਮਚ ਗਈ। ਜਿਸ ਪਾਸੇ ਕਿਸੇ ਦਾ ਮੂੰਹ ਹੋਇਆ, ਉਹਨੇ ਜਾਨ ਬਚਾਂ ਕੇ ਨੱਸਣ ਦੀ ਕੀਤੀ। ਅੱਵਲ ਤਾਂ ਕਿਸੇ ਨੂੰ ਹਥਿਆਰ ਚੁੱਕਣ ਦੀ ਫੁਰਸਤ ਹੀ ਨਾ ਮਿਲੀ, ਤੇ ਜੇ ਕਿਸੇ ਸ਼ਸਤਰ ਸੰਭਾਲ ਕੇ ਚਲਾਇਆ ਵੀ, ਤਾਂ ਏਨਾ ਪਤਾ ਨਹੀਂ ਕੀਤਾ ਕਿ ਉਹ ਆਪਣੇ ਨੂੰ ਵੱਜਾ ਹੈ, ਜਾਂ ਬਿਗਾਨੇ ਨੂੰ। ਏਸ ਤਰ੍ਹਾਂ ਰਾਤ ਦੇ ਹਨੇਰੇ ਵਿੱਚ ਸ਼ਾਹੀ ਸੈਨਕ ਆਪਸ ਵਿੱਚ ਹੀ ਕੱਟ ਮਰੇ। ਏਸ ਮੁਠਭੇੜ ਵਿੱਚ ਸ਼ਾਹੀ ਫ਼ੌਜ ਦਾ ਕਿਆਸੋਂ ਬਾਹਰਾ ਨੁਕਸਾਨ ਹੋਇਆ। ਦਿਨ ਦੀ ਲਾਲੀ ਫੁੱਟਣ ਤੋਂ ਪਹਿਲਾਂ ਹੀ ਸਿੰਘ ਵੈਰੀ ਦੇ ਘੋੜੇ ਤੇ ਹੋਰ ਲੋੜੀਂਦਾ ਸਾਮਾਨ ਖੋਹ ਕੇ ਫਿਰ ਸੰਘਣੇ ਜੰਗਲ ਵਿੱਚ ਜਾ ਵੜੇ।

ਵੈਰੀ ਫ਼ੌਜ ਬਹੁਤ ਹੀ ਬੇਹੌਸਲਾ ਹੋ ਗਈ ਸੀ। ਗਾਂਢਵੀਆਂ ਧਾੜਾਂ ਵਿਚੋਂ ਬਹੁਤੇ ਧੜੇ ਵਾਪਸ ਜਾਣ ਨੂੰ ਤਿਆਰ ਹੋ ਪਏ, ਪਰ ਲਖਪਤ ਨੇ ਸਰਕਾਰੀ ਰੁਅਬ ਤੇ ਇਨਾਮ ਦਾ ਲਾਲਚ ਦੇ ਕੇ ਫੇਰ ਸਭ ਨੂੰ ਤਿਆਰ ਕਰ ਲਿਆ। ਕੁਛ ਲੋਕ ਡਰ ਕੇ ਤੇ ਕੁਛ ਲਾਲਚ ਵਿੱਚ ਆ ਕੇ ਫਿਰ ਸਿੰਘਾਂ ਦੇ ਮਗਰ ਲੱਗ ਤੁਰੇ।

ਏਸ ਵੇਲੇ ਸਿੰਘ ਘੇਰੇ ਵਿਚੋਂ ਨਿਕਲਣਾ ਚਾਹੁੰਦੇ, ਤਾਂ ਨਿਕਲ ਕੇ ਦੁਆਬੇ ਮਾਲਵੇ ਨੂੰ ਜਾ ਸਕਦੇ ਸਨ। ਉਹ ਏਸ ਖ਼ਿਆਲ 'ਤੇ ਏਸੇ ਝੱਲ ਵਿੱਚ ਡਟੇ ਰਹੇ ਕਿ ਹੁਣ ਵੈਰੀ ਬੇਹੌਸਲਾ ਹੋ ਕੇ ਵਾਪਸ ਮੁੜ ਜਾਇਗਾ, ਪਰ ਲਖਪਤ ਤਾਂ ਭੱਸਰੇ ਦਾ ਕੰਡਾ ਬਣ ਕੇ ਸਿੱਖਾਂ ਨੂੰ ਚੰਬੜ ਗਿਆ। ਉਹਨੇ ਪਹਿਲਾਂ ਨਾਲੋਂ ਵੀ ਘੇਰਾ ਮਜ਼ਬੂਤ ਕਰਕੇ ਵਧੇਰੇ ਅੱਗ ਬਰਸਾਉਣੀ ਆਰੰਭ ਕਰ ਦਿੱਤੀ। ਝੱਲ ਵੱਢਣ ਤੇ ਸਾੜਨ ਦਾ ਕੰਮ ਅੱਗੇ ਨਾਲੋਂ ਤੇਜ਼ ਕਰ ਦਿੱਤਾ।

ਸਿੰਘਾਂ ਦੇ ਭਾੱ ਦੀ ਹੁਣ ਬੜੀ ਬਿਪਤਾ ਬਣੀ। ਚੜ੍ਹਦੇ ਪਾਸੇ ਰਾਵੀ ਠਾਠਾਂ ਮਾਰ ਰਹੀ ਸੀ ਤੇ ਲਹਿੰਦੀ ਬਾਹੀ ਮੱਲੀ ਮਗਰ-ਮਗਰ ਲਖਪਤ ਆ ਰਿਹਾ ਸੀ। ਸਿੰਘ ਬਸੋਹਲੀ ਤੇ ਕਠੂਹੇ ਦੀਆਂ ਪਹਾੜੀਆਂ ਵੱਲ ਹੋ ਤੁਰੇ। ਉਹਨਾਂ ਦਾ ਖ਼ਿਆਲ ਸੀ ਕਿ ਗੁਰੂ ਤੇਗ ਬਹਾਦਰ ਜੀ ਨੇ ਇਹਨਾਂ ਪਹਾੜੀਆਂ ਸਿਰ ਜੋ ਉਪਕਾਰ ਕੀਤਾ ਹੈ, ਉਸਨੂੰ ਯਾਦ ਕਰਕੇ ਇਹ ਪਹਾੜੀ ਹਿੰਦੂ—ਮੁਗ਼ਲ ਸੈਨਾ ਦੇ ਵਿਰੁੱਧ—ਜ਼ਰੂਰ ਸਾਡਾ ਸਾਥ ਦੇਣਗੇ। ਪਰ ਉਹਨਾਂ ਉਸ ਵੇਲੇ ਇਹ ਨਾ ਸੋਚਿਆ ਕਿ ਯਾਹੀਯਾ ਖ਼ਾਂ ਦਾ ਹਥਿਆਰ ਬਣ ਕੇ ਇਕ ਹਿੰਦੂ ਲਖਪਤ—ਸਾਡੀ ਤਬਾਹੀ

'ਤੇ ਲੱਕ ਬੱਧੀ ਆ ਰਿਹਾ ਹੈ, ਤਾਂ ਪਹਾੜੀਏ ਕਦੋਂ ਮਿੱਤ ਬਣਨ ਲੱਗੇ ਹਨ ? ਸੋ ਓਹਾ ਗੱਲ ਹੋਈ। ਲਖਪਤ ਨੇ ਪਹਾੜੀਏ ਪਹਿਲਾਂ ਹੀ ਆਪਣੇ ਵੱਲ ਗੰਢ ਲਏ ਹੋਏ ਸਨ। ਇਕ ਪਾਸੇ ਤਾਂ ਉਹਨਾਂ ਨੂੰ ਇਨਾਮ ਦਾ ਲਾਲਚ ਦਿੱਤਾ ਤੇ ਦੂੱਜੇ ਸਰਕਾਰ ਦਾ ਕਰੜਾ ਹੁਕਮ ਭੇਜ ਦਿੱਤਾ ਕਿ ਸਿੱਖਾਂ ਦੀ ਮਦਦ ਕਰਨ ਵਾਲਾ, ਜਾਂ ਉਹਨਾਂ ਨਾਲ ਨਰਮੀ ਦਾ ਵਰਤਾਉ ਕਰਨ ਵਾਲਾ ਮੌਤ ਦੇ ਘਾਟ ਉਤਾਰਿਆ ਜਾਵੇਗਾ। ਇਸ ਫ਼ਰੇਬ ਵਿੱਚ ਆ ਕੇ ਸਭ ਪਹਾੜੀਏ ਸਿੱਖਾਂ ਦੇ ਵੈਰੀ ਬਣ ਗਏ। ਓਧਰ ਸਿੰਘਾਂ ਨੇ ਵੀ ਹੋਰ ਚਾਰਾ ਨਾ ਵੇਖ ਕੇ ਪਹਾੜਾਂ ਉੱਤੇ ਚੜ੍ਹਨ ਦੀ ਧਾਰ ਲਈ।

## ਸਾਕਾ

ਸਿੰਘਾਂ ਦੇ ਸਿਰ ਆਣ ਪਈ ਜਦ ਬਿਪਤਾ ਭਾਰੀ
ਪਿੱਛੇ ਵੈਰੀ ਆ ਰਿਹਾ ਲਖਪਤ ਹੰਕਾਰੀ
ਅੱਗੇ ਖਲੇ ਪਹਾੜੀਏ ਦਿਲ ਖੋਟੀ ਧਾਰੀ
ਵੈਰਨ ਹੋ ਗਈ ਜਾਪਦੀ ਅੱਜ ਦੁਨੀਆਂ ਸਾਰੀ
ਤੱਕੀ ਓਟ ਅਕਾਲ ਦੀ ਨਹੀਂ ਹਿੰਮਤ ਹਾਰੀ
ਪਰਬਤ ਉੱਤੇ ਚੜ੍ਹਨ ਦੀ ਸਿੰਘ ਕਰਨ ਤਿਆਰੀ

ਸਾਮ੍ਹਣੇ ਖਲੇ ਪਹਾੜੀਆਂ ਨੂੰ ਵੇਖ ਕੇ ਸਿੰਘਾਂ ਏਹਾ ਸਮਝਿਆ ਕਿ ਉਹ ਸਾਡੀ ਮਦਦ ਵਾਸਤੇ ਆਏ ਖਲੇ ਹਨ। ਸੋ ਉਹ ਹਿੰਮਤ ਕਰਕੇ ਪਹਾੜੀਆਂ ਉੱਤੇ ਚੜ੍ਹ ਗਏ। ਉਹਨਾਂ ਨੂੰ ਪਤਾ ਤਦ ਲੱਗਾ, ਜਾਂ ਨੇੜੇ ਆ ਗਿਆਂ ਨੂੰ ਪਹਾੜੀਆਂ ਨੇ ਫੜ ਲਿਆ ਤੇ ਪਿੱਛੇ ਆ ਰਿਹਾਂ ਉੱਤੇ ਗੋਲੀਆਂ ਬਰਸਾਉਣੀਆਂ ਸ਼ੁਰੂ ਕਰ ਦਿੱਤੀਆਂ। ਕੂਠ੍ਹੇ ਤੇ ਬਸੋਹਲੀ ਦੀਆਂ ਪਹਾੜੀਆਂ ਉੱਤੇ (ਦੋਹੀਂ ਥਾਂਈਂ) ਸਿੰਘਾਂ ਨਾਲ ਏਹਾ ਹਾਲ ਹੋਇਆ।

ਸਿੰਘਾਂ ਨੂੰ ਹੁਣ ਸਮਝ ਪਈ ਕਿ ਉਹ ਕੁਥਾਂ ਫਸ ਗਏ ਹਨ। ਜਥੇਦਾਰਾਂ ਨੇ ਖਲੋ ਕੇ ਦੋ ਮਿੰਟ ਵਿਚਾਰ ਕੀਤੀ। ਚੜ੍ਹਦੇ ਪਾਸੇ ਰਾਵੀ, ਸਾਮ੍ਹਣੇ ਪਾਸੇ ਪਹਾੜੀਏ ਤੇ ਬਾਕੀ ਦੋਹੀਂ ਪਾਸੀਂ ਲਖਪਤ ਦੀਆਂ ਫ਼ੌਜਾਂ ਸਨ। ਸਲਾਹ ਹੋਈ ਕਿ ਰਾਵੀ ਟੱਪ ਕੇ ਦੁਆਬੇ ਨੂੰ ਨਿਕਲ ਚੱਲੀਏ। ਦਰਿਆ ਦੀ ਹਾਥ ਲੈਣ ਬਦਲੇ ਸ: ਗੁਰਦਿਆਲ ਸਿੰਘ ਡੱਲੇਵਾਲੀਏ ਦੇ ਦੋ ਭਰਾਵਾਂ ਨੇ ਰਾਵੀ ਵਿੱਚ ਘੋੜੇ ਸੁੱਟੇ, ਪਰ ਨਾ ਘੋੜੇ ਤੇ ਨਾ ਹੀ ਅਸਵਾਰ ਮੁੜ ਕੇ ਨਜ਼ਰੀਂ ਪਏ। ਉਹ ਦੋਵੇਂ ਜਾਨਬਾਜ਼ ਆਪਣੇ ਆਪ ਦੀ ਕੁਰਬਾਨੀ ਦੇ ਗਏ।

ਹੁਣ ਕਿਸ ਪਾਸੇ ਜਾਣ ? ਅੰਤ ਸਿੰਘਾਂ ਨੇ ਏਹਾ ਫ਼ੈਸਲਾ ਕੀਤਾ ਕਿ ਪੈਦਲ ਫ਼ੌਜਾਂ ਪਹਾੜ 'ਤੇ ਚੜ੍ਹ ਕੇ ਵੈਰੀ ਤੋਂ ਮੋਰਚੇ ਖੋਹ ਲੈਣ। ਜਿਨਾ ਚਿਰ ਉਹ ਸਫਲ ਨਾ ਹੋ ਜਾਣ, ਓਨਾਂ ਚਿਰ ਘੋੜ-ਸਵਾਰ ਲੱਖੂ ਨੂੰ ਰੋਕੀ ਰੱਖਣ ਤੇ ਫਿਰ ਉਸਦੀ ਫ਼ੌਜ ਨੂੰ ਚੀਰ ਕੇ ਲਾਹੌਰ ਵੱਲ ਵਧਣ। ਪਹਿਲਾਂ ਪੈਦਲ ਸਿੰਘਾਂ ਨੇ ਛੋਟੀਆਂ ਪਹਾੜੀਆਂ ਉੱਤੇ ਧਾਵਾ ਬੋਲ ਦਿੱਤਾ।

## ਸਾਕਾ

ਚੜ੍ਹੇ ਜੋ ਸਿੰਘ ਪਹਾੜ 'ਤੇ ਬਲ ਸਾਰਾ ਲਾ ਕੇ
ਉਹਨਾਂ ਉੱਤੇ ਪਹਾੜੀਏ ਝੱਟ ਟੁੱਟੇ ਆ ਕੇ
ਤੇਗ਼ ਬਹਾਦਰ ਗੁਰੂ ਦੇ ਉਪਕਾਰ ਭੁਲਾ ਕੇ
ਮਾਰਨ ਆਏ ਪੰਥ ਨੂੰ ਹਥਿਆਰ ਉਠਾ ਕੇ
ਸਿੰਘਾਂ ਨੇ ਵੀ ਧੂਹ ਲਈਆਂ ਅਕਾਲ ਗਜਾ ਕੇ
ਡਿੱਗੇ ਕੇਈ ਸੂਰਮੇ ਰਣ ਪ੍ਰਾਣ ਗੁਆ ਕੇ
ਹੀਰਿਆਂ ਵਰਗੇ ਗਭਰੂ ਕਈ ਭੇਟ ਚੜ੍ਹਾ ਕੇ
ਅੰਤ ਪਹਾੜੀ ਮੱਲ ਲਈ ਸਿੰਘਾਂ ਨੇ ਜਾਕੇ

ਪਹਾੜੀ ਮੋਰਚਿਆਂ ਉੱਤੇ ਬੜੀ ਘਮਸਾਣ ਦੀ ਲੜਾਈ ਹੋਈ। ਜਿੰਨੇ-ਕੁ ਸਿੰਘ ਉਪਰ ਚੜ੍ਹਨ ਦਾ ਚਾਰਾ ਕਰਦੇ, ਉੱਤੋਂ ਪਹਾੜੀਏ ਗੋਲੀਆਂ ਦੀ ਬੁਛਾੜ ਕਰਕੇ ਥੱਲੇ ਡੇਗ ਦੇਂਦੇ। ਕਈ ਸਿੰਘ ਏਥੇ ਸ਼ਹੀਦ ਹੋ ਗਏ। ਅੰਤ ਸਾਰਿਆਂ ਜੋਸ਼ ਵਿੱਚ ਆ ਕੇ ਅਜੇਹਾ ਧਾਵਾ ਬੋਲਿਆ ਕਿ ਮਰਦੇ ਮਾਰਦੇ ਉਹ ਪਹਾੜੀ ਉੱਤੇ ਪਹੁੰਚ ਗਏ। ਹੁਣ ਹੱਥੋ ਹੱਥ ਲੜਾਈ ਹੋਣ ਲੱਗੀ, ਜਿਸ ਵਿੱਚ ਪਹਾੜੀਏ ਬਹੁਤਾ ਚਿਰ ਖਲੋ ਨਾ ਸਕੇ। ਉਹ ਪਿੜ ਛੱਡ ਕੇ ਭੱਜ ਉੱਠੇ। ਸਿੰਘਾਂ ਨੇ ਉਨ੍ਹਾਂ ਦੇ ਮੋਰਚਿਆਂ 'ਤੇ ਕਬਜ਼ਾ ਕਰ ਲਿਆ। ਹੇਠਲੀਆਂ ਪਹਾੜੀਆਂ ਤਾਂ ਸਿੱਖਾਂ ਨੇ ਕਾਬੂ ਕਰ ਲਈਆਂ, ਪਰ ਉੱਚੀਆਂ ਚੋਟੀਆਂ ਉੱਤੇ ਅਜੇ ਪਹਾੜੀਏ ਓਸੇ ਤਰ੍ਹਾਂ ਮੋਰਚੇ ਮੱਲੀ ਬੈਠੇ ਸਨ। ਉਹ ਉਤੋਂ ਮੀਂਹ ਵਾਂਗ ਗੋਲੀ ਵਸਾ ਰਹੇ ਸਨ। ਸਿੰਘਾਂ ਨੇ ਹੌਸਲਾ ਨਾ ਹਾਰਿਆ। ਉਹ ਫਿਰ ਅੱਗੇ ਵਧੇ। ਰਾਹ ਵਿੱਚ ਕੇਈਆਂ ਵੀਰਾਂ ਦੀ ਕੁਰਬਾਨੀ ਦੇਂਦੇ, ਉਹ ਇਕ ਇਕ ਕਰ ਕੇ ਪਹਾੜੀਆਂ 'ਤੇ ਕਬਜ਼ਾ ਕਰਨ ਲੱਗੇ। ਏਸੇ ਤਰ੍ਹਾਂ ਉਹ ਪਹਾੜੀਆਂ ਨੂੰ ਚੀਰਦੇ ਹੋਏ ਜੰਗਲਾਂ ਵਿੱਚ ਦੂਰ ਨਿਕਲ ਗਏ।

ਪੈਦਲ ਸਿੱਖ ਤਾਂ ਪਹਾੜਾਂ 'ਤੇ ਚੜ੍ਹ ਕੇ ਲਖਪਤ ਦੀ ਮਾਰ ਤੋਂ ਬਚ ਗਏ, ਪਰ ਘੋੜ-ਸਵਾਰਾਂ ਦੇ ਭਾਅ ਦੀ ਬੜੀ ਔਖਿਆਈ ਬਣੀ। ਉਹਨਾਂ ਪਹਾੜਾਂ ਉੱਤੇ

ਚੜ੍ਹਨ ਦਾ ਯਤਨ ਬੜਾ ਕੀਤੀ, ਪਰ ਰਾਹ ਬਿਖੜੇ ਹੋਣ ਕਰਕੇ ਸਫ਼ਲ ਨਾ ਹੋਏ। ਕਈਆਂ ਦੇ ਘੋੜੇ ਤੇ ਕਈ ਸਣੇ ਘੋੜਿਆਂ ਅਸਵਾਰ ਖੱਡਾਂ ਵਿੱਚ ਡਿਗ ਕੇ ਚਕਨਾ ਚੂਰ ਹੋ ਗਏ। ਅੰਤ ਏਸ ਦਲ ਨੇ ਪਿਛਾਂਹ ਦਾ ਰੁਖ਼ ਕੀਤਾ। ਅੱਗੇ ਲਖਪਤ ਸਾਰੀ ਤਾਕਤ ਨਾਲ ਰਾਹ ਰੋਕਣ ਵਾਸਤੇ ਖਲਾ ਸੀ। ਉਸ ਦੀ ਫ਼ੌਜ ਤੇ ਇਲਾਕਿਆਂ ਦੀਆਂ ਵਾਹਰਾਂ ਸਿੱਖਾਂ ਦੇ ਖ਼ੂੰਨ ਦੀਆਂ ਪਿਆਸੀਆਂ ਬਣੀਆਂ ਖਲੀਆਂ ਸਨ। ਸਿੱਖਾਂ ਦੇ ਸਿਰਾਂ ਦੇ ਇਨਾਮ ਦਾ ਲਾਲਚ ਦੇ ਕੇ ਲਖਪਤ ਨੇ ਸਾਰਾ ਮੁਲਕ ਹੀ ਉਹਨਾ ਦਾ ਵੈਰੀ ਬਣਾ ਦਿੱਤਾ ਸੀ। ਸ਼ਾਹੀ ਸੈਨਕਾਂ ਦੇ ਤਾਂ ਸਿੱਖ ਕਾਬੂ ਨਾ ਆਉਂਦੇ, ਪਰ ਪੇਂਡੂ ਲੋਕਾਂ ਦੇ ਕੋਈ ਵਾਰ ਉਹ ਧੋਖੇ ਵਿੱਚ ਆ ਜਾਂਦੇ। ਸਿੱਖ ਉਹਨਾਂ ਨੂੰ ਆਪਣੇ ਭਾਈ ਸਮਝ ਕੇ ਹਮਲਾ ਨਾ ਕਰਦੇ, ਪਰ ਉਹ ਇਨਾਮ ਦੇ ਲਾਲਚੀ ਕਿਸੇ ਨਾ ਕਿਸੇ ਸਿੱਖ ਨੂੰ ਧੋਖੇ ਫ਼ਰੇਬ ਨਾਲ ਕੋਲ ਬੁਲਾ ਕੇ ਉਸ ਉੱਤੇ ਅਚਨਚੇਤ ਹਮਲਾ ਕਰਕੇ ਮਾਰ ਦੇਂਦੇ। ਏਸ ਤਰ੍ਹਾਂ ਸਿੱਖਾਂ ਦਾ ਕਾਫ਼ੀ ਨੁਕਸਾਨ ਹੋਇਆ। ਕਿਤੇ ਨਾ ਕਿਤੇ ਸ਼ਾਹੀ ਸੈਨਾ ਨਾਲ ਮਾੜੀ ਮੋਟੀ ਝੜਪ ਵੀ ਹੋ ਜਾਂਦੀ। ਰੋਜ਼ ਦੀ ਏਸ ਕਲ ਕਲ ਤੋਂ ਸਿੰਘ ਤੰਗ ਆ ਗਏ।

ਅੰਤ ਇਕ ਦਿਨ ਮਾੜੀ ਕੰਬੋਕੀ ਵਾਲੇ ਸ: ਸੁੱਖਾ ਸਿੰਘ ਨੇ ਬਾਕੀ ਸਿੰਘਾਂ ਨੂੰ ਲਲਕਾਰ ਕੇ ਕਿਹਾ, "ਸਿੰਘੋ ! ਕਿੰਨਾ-ਕੁ ਚਿਰ ਏਸ ਤਰ੍ਹਾਂ ਜਾਨ ਲੁਕਾਉਂਦੇ ਫਿਰੋਗੇ ? ਵੈਰੀ ਇਕ ਏਕੜੀ ਕੀਤੇ ਬਿਨਾਂ ਪਿੱਛਾ ਨਹੀਂ ਛਡੇਗਾ। ਅਸਾਂ ਬੜਾ ਚਿਰ ਉਡੀਕਿਆ ਸੀ ਕਿ ਲਖਪਤ ਆਪਣੀ ਇੱਜ਼ਤ ਲੈ ਕੇ ਵਾਪਸ ਮੁੜ ਜਾਂਦਾ, ਪਰ ਉਹ ਤਾਂ ਮਲੇ ਦਾ ਛਾਪਾ ਬਣ ਕੇ ਚੰਬੜ ਗਿਆ ਏ। ਸੋ ਇਸ ਛਾਪੇ ਦੀਆਂ ਅੜਨ ਵਾਲੀਆਂ ਟਹਿਣੀਆਂ ਨੂੰ ਸਦਾ ਵਾਸਤੇ ਤਲਵਾਰ ਨਾਲ ਛਾਂਗ ਦਿਓ। ਆਓ, ਅੱਜ ਮਰਦਾਂ ਵਾਲੀ ਹਿੰਮਤ ਕਰੋ ਤੇ ਇਸ ਲੜਾਈ ਦਾ ਫ਼ੈਸਲਾ ਕਰ ਦਿਓ। ਮੈਂ ਏਸ ਘਮਸਾਣ ਵਿੱਚ ਅੱਗੇ ਲੱਗਾਂਗਾ। ਆਓ, ਜਿੰਨ੍ਹਾਂ ਦੇ ਜਿਲਾਂ ਵਿੱਚ ਪੰਥ ਦਾ ਪਿਆਰ ਹੈ, ਮੇਰੇ ਮਗਰ ਆਓ।" ਇਹ ਕਹਿ ਕੇ ਉਹਨੇ ਵੈਰੀ ਉੱਤੇ ਹੱਲਾ ਬੋਲ ਦਿੱਤਾ।

## ਵਾਰ

ਜਦੋਂ ਵੇਖਿਆ ਸਿੰਘਾਂ ਨੇ ਚਾਰਾ ਹੋਰ ਨਾ
ਦਿੱਤੀ ਚੋਟ ਧੌਂਸਿਆਂ 'ਤੇ ਮਾਰ
ਅੱਜ ਨਿੱਤ ਦਾ ਕਲੇਸ਼—ਸਿੰਘੋ !—ਮੁੱਕ ਜੈ
ਸੁੱਖਾ ਸਿੰਘ ਨੇ ਕਿਹਾ ਲਲਕਾਰ

ਜੋਸ਼ ਵਿੱਚ ਸਿੰਘਾਂ ਧੂਹ ਲਈਆਂ ਭਗਉਤੀਆਂ
ਨਾਅਰੇ ਲਾਏ 'ਕਰਤਾਰ, ਕਰਤਾਰ'
ਘੇਰੇ ਵਿੱਚ ਆਏ ਸ਼ੇਰਾਂ ਵਾਂਗ ਟੁੱਟ ਪਏ
ਦਿਲ ਮਾਰਨ ਮਰਨ ਦੀ ਧਾਰ
ਤੇਗ਼ਾਂ ਖ਼ਾਲਸੇ ਨੇ ਖ਼ੂੰਨ ਵਿਚ ਧੋਤੀਆਂ
ਹੋਈਆਂ ਕਈਆਂ ਦੇ ਸਰੀਰ ਵਿੱਚੋਂ ਪਾਰ
ਸਾਰੇ ਮੱਚ ਗਿਆ ਘਾਣ ਲਹੂ ਮਿੱਝ ਦਾ
ਅਤੇ ਲੋਥਾਂ ਵਾਲੇ ਲੱਗ ਗਏ ਸਥਾਰ
ਕੁਛ ਥੋੜਿਆਂ ਨੇ ਸੀਨਿਆਂ 'ਚ ਖਾਧੀਆਂ
ਝੱਲੇ ਬਹੁਤਿਆਂ ਨੇ ਕੰਡ ਵਿਚ ਵਾਰ
ਪੈ ਗਈ ਜਾਨ ਦੀ ਸ਼ਕਾਰੀਆਂ ਨੂੰ 'ਸੀਤਲਾ'
ਆਏ ਸਿੰਘਾਂ ਦਾ ਸੀ ਕਰਨ ਸ਼ਕਾਰ

ਇਹ ਲੜਾਈ ਏਨੀ ਕਹਿਰ ਦੀ ਹੋਈ ਕਿ ਘੜੀਆਂ ਪਲਾਂ ਵਿੱਚ ਚੁਫੇਰੇ ਲੋਥਾਂ ਦੇ ਢੇਰ ਲੱਗ ਗਏ। ਜਿਸ ਪਾਸੇ ਸਿੰਘ ਹੱਲਾ ਕਰਕੇ ਪੈਂਦੇ ਵੈਰੀ ਦਲ ਭੇਡਾਂ ਵਾਂਗ ਅੱਗੇ ਲੱਗ ਨੱਸਦਾ। ਸ਼ਾਹੀ ਫ਼ੌਜ ਦੇ ਜਰਨੈਲ ਬਥੇਰਾ ਹੌਸਲਾ ਦੇਂਦੇ, ਪਰ ਸਿਪਾਹੀ ਦਿਲ ਨਾ ਧਰਦੇ। ਸ਼ਾਹੀ ਸੈਨਾ ਕੋਲ ਜ਼ੰਬੂਰੇ ਤੇ ਤੋਪਾਂ ਦੀ ਭਾਰੀ ਗਿਣਤੀ ਸੀ, ਜਿੱਥੇ ਸਿੱਖਾਂ ਕੋਲ ਟਾਕਰੇ ਉੱਤੇ ਇਕ ਵੀ ਤੋਪ ਜਾ ਜ਼ੰਬੂਰਾ ਨਹੀਂ ਸੀ। ਲਖਪਤ ਆਪ ਜੰਬੂਰਿਆਂ ਵਿੱਚ ਖਲੋ ਕੇ ਕਹਿਰ ਦੀ ਅੱਗ ਵਸਾਉਣ ਲੱਗਾ। ਤੋਪਾਂ ਤੇ ਜ਼ੰਬੂਰਿਆਂ ਦੀ ਮਾਰ ਅੱਗੇ ਸਿੰਘਾਂ ਦੀ ਪੇਸ਼ ਨਾ ਜਾਂਦੀ। ਲਖਪਤ, ਲਾਲ ਅੰਬਾਰੀ ਵਾਲੇ ਹਾਥੀ ਉੱਤੇ ਬੈਠਾ ਸੀ। ਉਹ ਸ: ਸੁਖਾ ਸਿੰਘ. ਮਾੜੀ ਕੰਬੋਕੀ ਵਾਲੇ ਦੀ ਨਿਗ੍ਹਾ ਪੈ ਗਿਆ। ਸਿੰਘ ਨੂੰ ਏਨਾ ਜੋਸ਼ ਚੜ੍ਹਿਆ ਕਿ ਉਸਨੂੰ ਜ਼ੰਬੂਰਿਆਂ ਦੀ ਮਾਰ ਦੀ ਵੀ ਕੋਈ ਪਰਵਾਹ ਨਾ ਰਹੀ। ਉਹ ਆਪਣਾ ਜੱਥਾ ਲੈ ਕੇ ਲਖਪਤ ਉੱਤੇ ਜਾ ਪਿਆ। ਉਹਨੇ ਜ਼ੋਰ ਨਾਲ ਵੈਰੀ ਨੂੰ ਲਲਕਾਰਿਆ, "ਓ, ਪੰਥ ਦੇ ਵੈਰੀ ਲਖਪਤ ! ਜੇ ਕੋਈ ਮਰਦਊਪੁਣਾ ਹੈ, ਤਾਂ ਆ, ਮਰਦਾਂ ਵਾਂਗ ਦੋ ਹੱਥ ਕਰ ਕੇ ਵੇਖ। ਮੈਂ ਤੇਰਾ ਕਾਲ ਬਣ ਕੇ ਆ ਰਿਹਾ ਹਾਂ।"

ਸੁੱਖਾ ਸਿੰਘ ਨੂੰ ਅੱਗੇ ਵਧਦਾ ਵੇਖ ਕੇ ਲਖਪਤ ਘਬਰਾ ਗਿਆ। ਉਹ ਹਾਥੀ ਤੋਂ ਉਤਰ ਕੇ ਘੋੜੇ 'ਤੇ ਚੜ੍ਹ ਕੇ ਉਹਲੇ ਹੋ ਖਲਾ। ਉਹ ਨੱਸਣ ਬਾਰੇ ਸੋਚ ਹੀ ਰਿਹਾ ਸੀ, ਜਾਂ ਜ਼ੰਬੂਰੇ ਦਾ ਗੋਲਾ ਸੁੱਖਾ ਸਿੰਘ ਦੀ ਲੱਤ 'ਤੇ ਵੱਜਾ। ਉਹਦੀ ਲੱਤ ਪੱਟ ਤੋਂ ਟੁੱਟ ਗਈ। ਪਰ ਸ਼ਾਬਾਸ਼ ਹੈ ਸੂਰਮੇ ਦੇ। ਉਸ ਹੌਸਲਾ ਨਹੀਂ ਹਾਰਿਆ।

ਉਹਨੇ ਪੱਗ ਪਾੜ ਕੇ ਲੱਤ ਘੁੱਟ ਕੇ ਕਾਠੀ ਦੇ ਹੰਨੇ ਨਾਲ ਬੰਨ੍ਹ ਲਈ, ਤੇ ਲਲਕਾਰੇ ਮਾਰਦਾ ਫਿਰ ਅੱਗੇ ਵਧਿਆ। ਏਨੇ ਨੂੰ ਲਖਪਤ ਦੀ ਮਦਦ ਵਾਸਤੇ ਉਸਦਾ ਪੁੱਤਰ ਹਰਭਜ ਰਾਏ ਤੇ ਯਾਹੀਯਾ ਖ਼ਾਂ ਦਾ ਪੁਤੱਰ ਨਾਹਰ ਖ਼ਾਂ ਆਦਿ ਕਈ ਜਰਨੈਲ ਆ ਗਏ। ਉਹਨਾਂ ਅੱਗੇ ਵੱਧ ਰਹੇ ਸੁੱਖਾ ਸਿੰਘ ਦੇ ਜੱਥੇ ਉੱਤੇ ਹੱਲਾ ਬੋਲ ਦਿੱਤਾ।

## ਸਾਕਾ

ਹਰਭਜ ਹੱਲਾ ਬੋਲਿਆ ਫਿਰ ਗ਼ੁਸਾ ਖਾ ਕੇ
ਨਾਲ ਓਸਦੇ ਨਾਹਰ ਖ਼ਾਂ ਵੀ ਗਲਿਆ ਆ ਕੇ
ਨਿਕਲੇ ਅੱਗੇ ਫ਼ੌਜ 'ਚੋਂ ਹਥਿਆਰ ਉਠਾ ਕੇ
ਸਿੰਘਾਂ ਦੇ ਗਲ੍ਹ ਜਾ ਪਏ ਉਹ ਨਾਅਰੇ ਲਾ ਕੇ
ਮੌਤ ਭੁਲਾ ਲਏ ਗਭਰੂ ਸਿਰ ਜਾਦੂ ਪਾ ਕੇ
ਦੋਹਾਂ ਦੇ ਮਨ ਮੋਹ ਲਏ ਉਸ ਰੂਪ ਵਿਖਾ ਕੇ
ਤੀਰ ਕਿਸੇ ਦੀ ਨਿਗ੍ਹਾ ਦੇ ਸੀਨੇ ਵਿੱਚ ਖਾ ਕੇ
ਡਿੱਗੇ ਦੋਵੇਂ 'ਸੀਤਲਾ' ਰਣ ਪ੍ਰਾਣ ਗੁਆ ਕੇ

ਹਰਭਜ ਤੇ ਨਾਹਰ ਖ਼ਾਂ ਦੀ ਸੱਜਰ-ਸਾਹ ਫ਼ੌਜ ਦਾ ਜ਼ੋਰ ਪੈਂਦਾ ਵੇਖਿਆ, ਤਾਂ ਸੁੱਖਾ ਸਿੰਘ ਦੀ ਮਦਦ ਵਾਸਤੇ ਸ: ਜੱਸਾ ਸਿੰਘ ਤੇ ਹੋਰ ਕਈ ਸਰਦਾਰ ਆ ਗਏ। ਦੋਵੇਂ ਧਿਰਾਂ ਆਖ਼ਰੀ ਫ਼ੈਸਲਾ ਕਰਨ ਵਾਸਤੇ ਤੁੱਲ ਖਲੋਤੀਆਂ। ਇਸ ਸਾਰੀ ਮੁਹਿਮ ਵਿਚੋਂ ਇਹ ਲੜਾਈ ਵਧੇਰੇ ਸਖ਼ਤ ਹੋਈ। ਦੋਹਾਂ ਪਾਸਿਆਂ ਦੇ ਸੈਂਕੜੇ ਸੂਰਮੇ ਸਦਾ ਦੀ ਨੀਂਦ ਸੌਂ ਗਏ। ਇਕ ਇਕ ਸਿੰਘ, ਵੀਹਾਂ ਵੀਹਾਂ ਵੈਰੀਆਂ ਨੂੰ ਮਾਰ ਕੇ ਸ਼ਹੀਦ ਹੋਇਆ। ਲਖਪਤ ਦਾ ਨੁਕਸਾਨ ਸਿੱਖਾਂ ਨਾਲੋਂ ਕਈ ਗੁਣਾ ਵਧੇਰੇ ਹੋਇਆ। ਉਹਦਾ ਪੁੱਤਰ ਹਰਭਜ ਰਾਏ, ਸੂਬੇਦਾਰ ਯਾਹੀਯਾ ਖ਼ਾਂ ਦਾ ਪੁੱਤਰ ਨਾਹਰ ਖ਼ਾਂ, ਕਰਮ ਬਖ਼ਸ਼, ਫ਼ੌਜਦਾਰ ਰਸੂਲ ਨਗਰੀਆ, ਮਖ਼ਮੂਰ ਖ਼ਾਂ, ਆਦਿ ਕਈ ਅਫ਼ਸਰ ਮਾਰੇ ਗਏ।

ਅੰਤ ਇਕ ਪਾਸੇ ਦਾ ਰੁਕ ਕਰਕੇ ਸਿੰਘਾਂ ਨੇ ਆਖ਼ਰੀ ਹੱਲਾ ਬੋਲਿਆ। ਉਹ ਤਲਵਾਰਾਂ ਨਾਲ ਵਾਢੀ ਕਰਦੇ ਵੈਰੀ ਨੂੰ ਚੀਰ ਕੇ ਘੇਰੇ ਵਿਚੋਂ ਨਿਕਲ ਗਏ। ਇਹ ਘਟਨਾ ਦੋ ਜੇਠ, ੧੮੦੩ ਬਿ. ਨੂੰ ਹੋਈ।

ਪੁੱਤਰ ਦੀ ਮੌਤ ਨੇ ਲਖਪਤ ਦਾ ਦਿਲ ਤੋੜ ਦਿੱਤਾ। ਭਰਾ (ਜਸਪਤ) ਦਾ ਸੱਲ ਅਜੇ ਭੁੱਲਿਆ ਨਹੀਂ ਸੀ, ਤੇ ਉੱਤੋਂ ਇਹ ਸੱਜਰਾ ਵਰਮ ਪੈ ਗਿਆ। ਉਹ ਸਿਰ ਦੇ ਵਾਲ ਖੋਹੰਦਾ ਤੇ ਧਾਹੀਂ ਮਾਰ ਮਾਰ ਕੀਰਨੇ ਕਰਦਾ। ਉਹਨੂੰ ਏਸ ਗੱਲ

ਦਾ ਬੜਾ ਦੁੱਖ ਸੀ ਕਿ ਉਹਦੇ ਪੁੱਤਰ ਤੇ ਭਰਾ ਦੇ ਕਾਤਲ ਉਹਦੇ ਘੇਰੇ ਵਿਚੋਂ ਬਚ ਕੇ ਨਿਕਲ ਗਏ ਸਨ।

ਸ਼ਾਹੀ ਸੈਨਾ ਨੇ ਇਕ ਗੱਲੇ ਸੁਖ ਦਾ ਸਾਹ ਲਿਆ ਕਿ ਸਿੱਖ ਘੇਰੇ ਵਿਚੋਂ ਨਿਕਲ ਕੇ ਕਿਤੇ ਦੂਰ ਚਲੇ ਗਏ ਹਨ। ਏਸ ਤਰ੍ਹਾਂ ਉਹ ਬਿਪਤਾ ਗਲੋਂ ਲੱਥੀ ਸਮਝ ਕੇ ਰਾਤ ਬੇ-ਫ਼ਿਕਰੀ ਦੀ ਨੀਂਦ ਸੁੱਤੇ, ਪਰ ਸਿੱਖ ਏਡੀ ਛੇਤੀ ਜਾਣ ਵਾਲੇ ਨਹੀਂ ਸਨ। ਉਹ ਵੈਰੀ ਦੀਆਂ ਨਜ਼ਰਾਂ ਤੋਂ ਉਹਲੇ ਹੋ ਕੇ ਜੰਗਲ ਦੇ ਆਸਰੇ ਡੇਰੇ ਲਾ ਬੈਠੇ। ਰਾਤ ਨੂੰ ਜਦ ਸਾਰੇ ਸਿੰਘ ਕੱਠੇ ਹੋ ਕੇ ਗੁਰਮਤਾ ਕਰਨ ਲੱਗੇ, ਤਾਂ ਸ: ਸੁੱਖਾ ਸਿੰਘ ਨੇ ਕਿਹਾ, "ਬਹਾਦਰੋ ! ਅਸੀਂ ਵੈਰੀ ਦੇ ਘੇਰੇ ਵਿਚੋਂ ਨਿਕਲ ਆਏ ਹਾਂ। ਪਰ ਸਮਾਂ ਪਾ ਕੇ ਉਹ ਭਲਕ ਨੂੰ ਫੇਰ ਸਾਡਾ ਪਿੱਛਾ ਕਰੇਗਾ। ਸਾਡਾ ਪੰਧ ਅਜੇ ਦੁਰੇਡਾ ਹੈ। ਉਸ ਪੰਧ ਵਾਸਤੇ ਸਾਨੂੰ ਘੋੜਿਆ, ਹਥਿਆਰਾਂ ਤੇ ਹੋਰ ਵਰਤੋਂ ਦੀਆਂ ਚੀਜ਼ਾਂ ਦੀ ਲੋੜ ਹੈ। ਸੋਚੋ, ਉਹ ਸਾਨੂੰ ਕਿੱਥੋਂ ਮਿਲ ਸਕਦੀਆਂ ਹਨ ? ਬੱਸ, ਓਸੇ ਪੰਥ ਦੇ ਵੈਰੀ ਲੱਖੂ ਕੋਲੋਂ। ਸਾਨੂੰ ਨੱਸ ਗਏ ਸਮਝ ਕੇ, ਵੈਰੀ ਬੇਫ਼ਿਕਰੀ ਨਾਲ ਸੁੱਤਾ ਪਿਆ ਹੈ। ਏਹਾ ਵੇਲਾ ਹੈ ਸਾਡੀ ਸਫ਼ਲਤਾ ਦਾ। ਸੁੱਤੇ ਪਏ ਵੈਰੀ ਉੱਤੇ ਧਾਵਾ ਬੋਲ ਕੇ ਮਨ ਭਾਉਂਦਾ ਸਾਮਾਨ ਖੋਹ ਲਿਆਓ। ਬੱਸ ! ਖ਼ਾਲਸਾ ਸਾਵਧਾਨ ! ਬੋਲੇ ਸੋ ਨਿਹਾਲ !"

"ਸਤਿ ਸ੍ਰੀ ਅਕਾਲ"

ਜੈਕਾਰੇ ਦੀ ਸਾਰੇ ਗੂੰਜ ਪੈ ਗਈ। ਸਿੰਘਾਂ ਨੇ ਹਥਿਆਰ ਸੰਭਾਲੇ ਤੇ ਧਾਵੇ ਦੀ ਤਿਆਰ ਕਰ ਦਿੱਤੀ।

ਉਹਨਾਂ ਮਰਦਾਂ ਦਾ ਹੌਂਸਲਾ ਵੇਖੋ। ਇੱਕੇ ਤਾਂ ਵੈਰੀ ਦੇ ਘੇਰੇ ਵਿਚੋਂ ਨਿਕਲਣ ਦਾ ਰਾਹ ਕੋਈ ਨਹੀਂ ਲੱਭਦਾ, ਤੇ ਜੇ ਮਰ ਮਰਾ ਕੇ ਬਾਹਰ ਨਿਕਲੇ ਹਨ, ਤਾਂ ਭੌਂ ਕੇ ਫੇਰ ਵੈਰੀ ਦੇ ਗਲ੍ਹ ਪੈਣ ਦੀ ਧਾਰ ਲਈ ਹੈ। ਇਹ ਹੈ ਜਿਊਂਦੀਆਂ ਕੌਮਾਂ ਦੀ ਨਸ਼ਾਨੀ। ਗੁਰਮਤਾ ਪੱਕਾ ਹੋਇਆ ਤੇ ਸਿੰਘਾਂ ਨੇ ਸੁੱਤੇ ਪਏ ਵੈਰੀ ਉੱਤੇ ਹੱਲਾ ਬੋਲ ਦਿੱਤਾ।

## ਮਿਰਜ਼ਾ

ਸਿੰਘ ਘੇਰੇ ਵਿਚੋਂ ਨੱਸ ਗਏ ਜਾਣ ਕੇ
ਵੈਰੀ ਸੁੱਤੇ ਦਿਲੋਂ ਫ਼ਿਕਰ ਭੁਲਾ
ਨਹੀਂ ਹੱਥ ਦਿਖਲਾਏ ਬਿਨਾਂ ਜਾਵਣਾ
ਲਿਆ ਖ਼ਾਲਸੇ ਨੇ ਮਤਾ ਇਹ ਪੱਕਾ

ਸਿੰਘ ਸੁੱਤਿਆਂ ਪਿਆ 'ਤੇ ਆਣ ਪਏ
ਵਾਢੀ ਦਿੱਤੀ ਤਲਵਾਰ ਦੀ ਪਾ
ਉਹਨਾਂ ਮਿਣ ਮਿਣ ਕੀਤੇ ਡੱਕਰੇ
ਵੱਢ ਦਿਤੀਓਂ ਨੇ ਢੇਰੀਆਂ ਲਾ
ਲਈਆ ਗਿਣ ਗਿਣ ਸਾਰਿਆਂ ਤੋਂ ਭਾਜੀਆਂ
ਲਏ ਪਿਛਲੇ ਹਿਸਾਬ ਮੁਕਾ
ਵੈਰੀ-ਦਲਾਂ ਵਿੱਚ ਭਾਜੜਾਂ ਪੈ ਗਈਆਂ
ਕਈਆਂ ਨੱਸ ਕੇ ਪਰਾਣ ਲਏ ਬਚਾ
ਘੋੜੇ ਸਣੇ ਅਸਬਾਬ ਦੇ ਲੁੱਟ ਲਏ
ਲਈਆਂ ਖ਼ਾਲਸੇ ਨੇ ਪਾਖਰਾਂ ਪਾ
ਝੱਟ ਸ਼ੇਰ ਵਾਲਾ ਕਰ ਸਿੰਘਾ 'ਸੀਤਲਾ'
ਵਾਂਗਾਂ ਮਾਲਵੇ ਨੂੰ ਦਿੱਤੀਆਂ ਭੂਆ

ਇਸ ਅਚਨਚੇਤ ਹਮਲੇ ਨੇ ਵੈਰੀ ਦਾ ਰਹਿੰਦਾ ਸਹਿੰਦਾ ਹੌਸਲਾ ਵੀ ਤੋੜ ਦਿੱਤਾ। ਜਿਸ ਪਾਸੇ ਕਿਸੇ ਦਾ ਮੂੰਹ ਹੋਇਆ, ਉਹ ਉਠ ਨੱਸਾ। ਸੈਂਕੜੇ ਆਦਮੀ ਸਿੰਘਾਂ ਦੀ ਤਲਵਾਰ ਦੀ ਭੇਟਾ ਹੋ ਗਏ। ਸਿੰਘ ਸ਼ੇਰ ਵਾਲਾ ਝੱਟ ਕਰਕੇ, ਘੋੜੇ, ਹਥਿਆਰ ਤੇ ਲੋੜੀਦਾ ਸਾਮਾਨ ਲੁੱਟ ਕੇ, ਵੈਰੀ ਦੇ ਸੰਭਲਣ ਤੋਂ ਪਹਿਲਾਂ ਹੀ ਫੇਰ ਝੱਲ ਵਿੱਚ ਅਲੋਪ ਹੋ ਗਏ।

ਦਿਨ ਚੜ੍ਹੇ ਲਖਪਤ ਨੂੰ ਪਤਾ ਲੱਗਾ, ਤਾਂ ਉਹਦੇ ਅੰਦਰ ਅੱਗ ਲੱਗ ਉਠੀ। ਉਹ ਗ਼ੁੱਸੇ ਵਿੱਚ ਪਾਗ਼ਲ ਹੋ ਉਠਿਆ। ਉਹਨੇ ਨਵੇਂ ਸਿਰਿਓਂ ਫ਼ੌਜਾਂ ਤੇ ਮੁਲਖਈਆ ਕੱਠਾ ਕਰਕੇ ਝੱਲ ਉੱਤੇ ਧਾਵਾ ਬੋਲ ਦਿੱਤਾ। ਸਿੰਘ ਉਸ ਵੇਲੇ ਰਾਵੀ ਦੇ ਸੱਜੇ ਕੰਢੇ (ਲਹਿੰਦੇ ਪਾਸੇ) ਸਨ। ਅੱਗੇ ਅੱਗੇ ਸਿੰਘ ਤੇ ਮਗਰ ਮਗਰ ਸ਼ਾਹੀ ਸੈਨਾ ਲਾਹੌਰ ਨੂੰ ਆ ਰਹੇ ਸਨ। ਸਿੰਘਾਂ ਨੇ ਰਾਵੀ ਟੱਪਣ ਦਾ ਗੁਰਮਤਾ ਕੀਤਾ। ਇਸ ਕੰਮ ਵਾਸਤੇ ਉਹ ਦੁਪਹਿਰ ਵੇਲੇ ਦਰਿਆ ਕੰਢੇ ਆ ਪੁੱਜੇ। ਦੱਭ ਤੇ ਕਾਨਿਆਂ ਦੇ ਤੁਲ੍ਹੇ ਬਣਾ ਕੇ ਉਹ ਰਾਵੀਓਂ ਪਾਰ ਹੋਏ। ਅਗਲੇ ਪਾਸੇ ਤਿੰਨ ਮੀਲ ਤੱਕ ਬਰੇਤੀ ਸੀ। ਰੇਤ ਅੱਗ ਵਾਂਗ ਤਪੀ ਹੋਈ ਸੀ, ਜਿਸ ਵਿੱਚ ਦੀ ਪੈਦਲ ਸਿੰਘਾਂ ਨੂੰ ਨੰਗੇ ਪੈਰੀਂ ਲੰਘਣਾ ਪਿਆ। ਸਵਾਰ ਤਾਂ ਸੌਖੇ ਹੀ ਬਰੇਤੀਓਂ ਪਾਰ ਹੋ ਗਏ, ਪਰ ਪੈਦਲਾਂ ਦੇ ਭਾਅ ਦੀ ਬੜੀ ਮੁਸੀਬਤ ਬਣੀ। ਪੈਰਾਂ ਉੱਤੇ ਛਾਲੇ ਪੈ ਗਏ, ਤਲੀਆਂ ਦਾ ਮਾਸ ਸੜ ਕੇ ਭੜਥੇ ਵਾਂਗ ਹੋ ਗਿਆ। ਉਹਨਾਂ ਕੱਪੜੇ ਪਾੜ ਕੇ ਪੈਰਾਂ ਤੇ ਬੰਨ੍ਹੇ, ਪਰ ਉਹ ਤਪਦੀ ਰੇਤ ਦੇ ਸੇਕ ਨੂੰ ਪੂਰੀ ਤਰ੍ਹਾਂ ਨਾ ਰੋਕ ਸਕੇ। ਬੜੀ ਮੁਸ਼ਕਲ ਨਾਲ ਉਹ ਨੱਸਦੇ ਤੜਪਦੇ ਉਸ ਬਰੇਤੀ ਤੋਂ ਪਾਰ ਹੋਏ।

ਰਾਵੀਓਂ ਟੱਪ ਕੇ ਅੱਗੇ ਰਾਮੇ ਰੰਧਾਵੇ ਦਾ ਇਲਾਕਾ ਸੀ। ਉਹ ਸਿੱਖਾਂ ਦਾ ਵੱਡਾ ਵੈਰੀ ਤੇ ਸਰਕਾਰ ਦਾ ਪਿੱਠੂ ਸੀ। ਉਹ ਆਪਣੀਆਂ ਵਾਹਰਾਂ ਕੱਠੀਆਂ ਕਰਕੇ ਸਿੱਖਾਂ ਦਾ ਰਾਹ ਰੋਕੀ ਬੈਠਾ ਸੀ। ਲਖਪਤ ਦੇ ਘੇਰੇ ਵਿਚੋਂ ਨਿਕਲ ਆਉਣ ਵਾਲੇ ਰਾਮੇ ਦੇ ਰੋਕੇ ਕਦੋਂ ਰਹਿਣ ਲੱਗੇ ਸਨ ? ਪੈਂਦੀ ਸੱਟੇ ਸਿੰਘ ਤਲਵਾਰਾਂ ਧੂਹ ਕੇ ਵੈਰੀ ਉੱਤੇ ਟੁੱਟ ਪਏ। ਫਿਰ ਕੌਣ ਸੀ, ਜੋ ਸ਼ੇਰਾਂ ਸਾਮ੍ਹਣੇ ਛਾਤੀ ਡਾਹ ਕੇ ਖਲੋਂਦਾ ? ਰਾਮੇ ਦੀਆਂ ਵਾਹਰਾਂ ਪਿੜ ਛੱਡ ਕੇ ਭੱਜ ਉੱਠੀਆਂ। ਸਿੰਘ ਏਥੋਂ ਪੱਲਾ ਛੁਡਾ ਕੇ ਹਰਿਗੋਬਿੰਦ ਪੁਰੇ ਦੇ ਪੱਤਣੋਂ ਦਰਿਆ ਬਿਆਸ ਜਾ ਲੰਘੇ।

ਦੁਆਬੇ ਵਿੱਚ ਅੱਗੇ ਅਦੀਨਾ ਬੇਗ ਫ਼ੌਜਾਂ ਲਈ ਖਲਾ ਸੀ। ਉਹ ਸਿੱਖਾਂ ਨਾਲ ਇਸ ਵੇਲੇ ਲੜਨਾ ਨਹੀਂ ਸੀ ਚਾਹੁੰਦਾ, ਪਰ ਇਹ ਵੀ ਪਸੰਦ ਨਹੀਂ ਸੀ ਕਰਦਾ ਕਿ ਸਿੱਖ ਉਹਦੇ ਇਲਾਕੇ ਵਿੱਚ ਟਿਕਣ। ਸਿੱਖ ਉਸ ਤੋਂ ਪਾਸੇ ਪਾਸੇ ਲੰਘ ਕੇ ਅਲੀਵਾਲ ਦੇ ਪੱਤਣੋਂ ਦਰਿਆ ਸਤਲੁਜ ਜਾ ਟੱਪੇ। ਮਾਲਵੇ ਵਿੱਚ ਜਾ ਕੇ ਸਿੰਘਾਂ ਨੇ ਸੁੱਖ ਦਾ ਸਾਹ ਲਿਆ। ਏਥੇ ਉਹਨਾਂ ਛੋਟੇ-ਛੋਟੇ ਜੱਥਿਆਂ ਵਿੱਚ ਵੱਖੋ ਵੱਖ ਹੋ ਕੇ ਅਡੋ-ਅੱਡ ਥਾਵਾਂ 'ਤੇ ਡੇਰੇ ਲਾ ਲਏ। ਸ: ਸੱਜਾ ਸਿੰਘ ਦਾ ਜੱਥਾ ਕੋਟਕਪੂਰੇ, ਸ: ਹਰੀ ਸਿੰਘ ਦਾ ਜੱਥਾ ਦਿਆਲ ਪੁਰੇ, ਸ: ਨੌਧ ਸਿੰਘ ਦਾ ਜੱਥਾ ਪਥਰਾਲੇ, ਸ: ਦੀਪ ਸਿੰਘ ਦਾ ਜੱਥਾ ਲੱਖੀ ਜੰਗਲ, ਤੇ ਸ: ਸੁੱਖਾ ਸਿੰਘ ਦਾ ਜੱਥਾ ਜੈਤੋ ਜਾ ਉਤਰਿਆ। ਏਥੇ ਪੁੱਜ ਕੇ ਸ: ਸੁੱਖਾ ਸਿੰਘ ਨੇ ਲੱਤ ਖੋਲ੍ਹ ਕੇ ਫੱਟ ਬੰਨ੍ਹ ਤੋਂ ਨਵੇਂ ਸਿਰੇ ਬੰਨ੍ਹਾਈ। ਪੰਜ-ਛੇ ਮਹੀਨੇ ਉਹ ਇਸੇ ਤਕਲੀਫ਼ ਨਾਲ ਮੰਜੇ 'ਤੇ ਪਿਆ ਰਿਹਾ। ਲੱਤ ਠੀਕ ਹੋ ਗਈ ਤਾਂ ਸੂਰਮਾ ਫੇਰ ਓਸੇ ਤਰ੍ਹਾਂ ਜੰਗਾਂ ਯੁੱਧਾਂ ਵਿੱਚ ਲੜਦਾ ਰਿਹਾ।

ਪਹਾੜਾਂ 'ਤੇ ਚੜ੍ਹਨ ਵਾਲੇ ਸਿੰਘ ਵੀ ਕਈਆਂ ਮੁਸੀਬਤਾਂ ਦਾ ਟਾਕਰਾ ਕਰਦੇ ਹੋਏ, ਮੰਡੀ ਤੇ ਕੁੱਲੂ ਵਿੱਚ ਦੀ ਹੁੰਦੇ ਹੋਏ ਅੰਤ ਕੀਰਤ ਪੁਰ ਜਾ ਪੁੱਜੇ। ਛੇ ਮਹੀਨੇ ਪਿੱਛੋਂ ਚਿੱਠੀਆਂ ਤੇ ਸੁਨੇਹੇ ਭੇਜ ਕੇ ਸਿੰਘ ਫੇਰ ਕੱਠੇ ਹੋਏ।

ਜਿਹੜੇ ਸਿੰਘ ਏਸ ਮੁਹਿਮ ਵਿੱਚ ਸ਼ਾਹੀ ਫ਼ੌਜ ਦੇ ਕਾਬੂ ਆਏ, ਉਹ ਲਾਹੌਰ ਲਿਆ ਕੇ ਬੁਰੇ ਤਸੀਹੇ ਦੇ ਕੇ ਸ਼ਹੀਦ ਕੀਤੇ ਗਏ। ਚੇਤ ਤੋਂ ਲੈ ਕੇ ਜੇਠ (ਸੰਮਤ ੧੮੦੩ ਬਿ. ਮੁਤਾਬਕ ੧੭੪੬ ਈ.) ਦੇ ਅਖ਼ੀਰ ਤੱਕ ਸਿੱਖਾਂ ਦੇ ਸਿਰ ਇਹ ਮੁਸੀਬਤ ਪਈ ਰਹੀ। ਸਿੱਖ ਇਤਿਹਾਸ ਵਿੱਚ ਇਸ ਘਟਨਾ ਨੂੰ 'ਛੋਟਾ ਘੱਲੂਘਾਰਾ' ਕਹਿੰਦੇ ਹਨ[++]।

ਪ੍ਰਸੰਗ ਲਿਖਿਆ ੧੨-੨-੫੦ ਈ:

---

[++]੧੮੦੫ ਬਿ. ਵਿੱਚ ਸਿੱਖਾਂ ਨੇ ਲਖਪਤ ਰਾਏ ਨੂੰ ਬੜੇ ਤਸੀਹੇ ਦੇ ਕੇ ਮਾਰਿਆ। ਵੇਖੋ 'ਸਿੱਖ ਰਾਜ ਕਿਵੇਂ ਬਣਿਆ ?'

346

੧ੳ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

## ਕਸੂਰ ਦਾ ਪਠਾਣ

# ਉਸਮਾਨ ਖ਼ਾਂ

## ਕਤਲ ਕਰ ਕੇ

## *ਸਿੰਘਾਂ ਨੇ ਪੰਡਤਾਣੀ ਛੁਡਾਈ*

ਵੱਡੇ ਘੱਲੂਘਾਰੇ ਵਿੱਚ ਸਿੱਖਾਂ ਦਾ ਬਹੁਤ ਨੁਕਸਾਨ ਹੋਇਆ, ਪਰ ਇਸ ਦਿਨ ਤੋਂ ਅਹਿਮਦ ਸ਼ਾਹ ਅਬਦਾਲੀ ਦਾ ਡਰ ਸਿੱਖਾਂ ਦੇ ਦਿਲ ਤੋਂ ਚੁੱਕਿਆ ਗਿਆ। ਅੱਠਾਂ ਮਹੀਨਿਆਂ ਪਿੱਛੋਂ ਪਿਪਲੀ ਸਾਹਿਬ ਦੀ ਲੜਾਈ (੧੭ ਅਕਤੂਬਰ, ੧੭੬੨ ਈ:) ਵਿੱਚ ਅਬਦਾਲੀ ਸਿੱਖਾਂ ਤੋਂ ਪੂਰੀ ਤਰ੍ਹਾਂ ਹਾਰ ਖਾ ਕੇ ਮੁੜਿਆ। ਉਹ ਕਾਬਲ ਨੂੰ ਮੁੜਨ ਲੱਗਾ ਲਾਹੌਰੋਂ ਤੁਰਿਆ, ਤਾਂ ਉਸਦੀ ਰਾਵੀਓਂ ਟਪਦੀ ਫ਼ੌਜ ਉੱਤੇ ਸਿੰਘਾਂ ਨੇ ਹਮਲਾ ਕਰਕੇ ਸਾਮਾਨ ਲੁੱਟਿਆ। ਇਹ ਅਬਦਾਲੀ ਦਾ ਛੇਵਾਂ ਹਮਲਾ ਸੀ।

ਅਬਦਾਲੀ ਦੇ ਜਾਣ ਪਿੱਛੋਂ ਸਿੰਘ ਅੰਮ੍ਰਿਤਸਰ ਆ ਕੱਠੇ ਹੋਏ। ਏਥੇ ਸਰਬ ਸੰਮਤੀ ਨਾਲ ਪੰਥ ਦੇ ਦੋ ਵੱਡੇ ਜਥੇ ਬਣਾਏ ਗਏ : ਬੁੱਢਾ ਦਲ ਤੇ ਤਰਨਾ ਦਲ। ਬੁੱਢਾ ਦਲ ਦਾ ਜਥੇਦਾਰ ਸ : ਜੱਸਾ ਸਿੰਘ ਆਹਲੂਵਾਲੀਆ ਬਣਿਆ। ਇਸ ਦਲ ਵਿੱਚ ਹੇਠ ਲਿਖੀਆਂ ਛੇ ਮਿਸਲਾਂ ਸ਼ਾਮਲ ਹੋਈਆਂ : (੧) ਆਹਲੂਵਾਲੀਆਂ ਦੀ, (੨) ਸਿੰਘ ਪੁਰੀਆਂ ਦੀ, (੩) ਡੱਲੇਵਾਲੀਆਂ ਦੀ, (੪) ਕਰੋੜਾ ਸਿੰਘੀਆਂ ਦੀ, (੫) ਨਸ਼ਾਨਾ ਵਾਲੀ, ਤੇ (੬) ਸ਼ਹੀਦਾਂ ਦੀ। ਇਸ ਦਲ ਨੂੰ ਦੇਸ ਵਿੱਚ ਲੁੱਟ ਮਾਰ ਕਰਨ ਤੇ ਜ਼ਾਲਮਾਂ ਨੂੰ ਸਜ਼ਾ ਦੇਣ ਦਾ ਕੰਮ ਸੌਂਪਿਆ ਗਿਆ।

ਤਰਨਾ ਦਲ ਦਾ ਜਥੇਦਾਰ ਸ: ਹਰੀ ਸਿੰਘ ਭੰਗੀ ਬਣਿਆ। ਏਸ ਵਿੱਚ ਪੰਜ ਮਿਸਲਾਂ (੧. ਭੰਗੀਆਂ ਵਾਲੀ, ੨. ਰਾਮ ਗੜ੍ਹੀਆਂ ਦੀ ੩. ਕਨ੍ਹਈਆਂ ਦੀ, ੪. ਨਕਈਆਂ ਦੀ, ਤੇ ੫. ਸ਼ੁਕਰਚਕੀਆਂ ਦੀ) ਸ਼ਾਮਲ ਹੋਈਆਂ। ਏਸ ਦਲ ਨੂੰ ਅੰਮ੍ਰਿਤਸਰ ਦੇ ਗੁਰਧਾਮਾਂ ਦੀ ਸੇਵਾ ਬਖ਼ਸ਼ੀ ਗਈ।

੧੦ ਅਪ੍ਰੈਲ, ੧੭੬੩ ਈ. ਨੂੰ ਵਿਸਾਖੀ ਸੀ। ਇਸ ਸਮੇਂ ਤਰਨਾ ਦਲ ਦੇ ਸਾਰੇ ਸਿੰਘ ਅੰਮ੍ਰਿਤਸਰ ਆ ਕੱਠੇ ਹੋਏ। ਬੁੱਢਾ ਦਲ ਉਸ ਵੇਲੇ ਬਿਆਸੋਂ ਪਾਰ

ਫਿਰ ਰਿਹਾ ਸੀ। ਅਕਾਲ ਤਖ਼ਤ ਦੇ ਸਾਮ੍ਹਣੇ ਤਰਨਾ ਦਲ ਦਾ ਦੀਵਾਨ ਲੱਗਾ ਹੋਇਆ ਸੀ, ਜਾਂ ਕਸੂਰ ਦੇ ਇਕ ਦੁੱਖੀ ਪੰਡਤ ਨੇ ਆ ਕੇ ਇਉਂ ਫ਼ਰਯਾਦ ਕੀਤੀ :

## ਕਬਿੱਤ

ਗਲ੍ਹ ਵਿੱਚ ਪੱਲਾ ਪਾ ਕੇ ਪੰਡਤ ਪੁਕਾਰੇ ਖਲਾ :
ਖ਼ਾਲਸਾ ਜੀ ! ਸੁਣੋ ਕਰਤੂਤ ਉਸਮਾਨ ਦੀ
ਖੋਹੀ ਪੰਡਤਾਣੀ ਮੇਰੀ, ਹਿੰਦੂਆਂ ਦੀ ਆਨ ਲੁੱਟੀ
ਜ਼ਾਲਮਾਂ ਦੇ ਹੱਥੋਂ ਚੱਲੀ ਇੱਜ਼ਤ ਜਹਾਨ ਦੀ
ਦੇਵੀ ਦਿਉਤੇ ਸਾਰੇ ਹੋਇ ਨਕਾਰੇ, ਕੋਈ ਨਾ ਬਹੁੜੇ ਅੱਜ
ਬੱਸ ਹੁਣ ਓਟ ਸਿੰਘਾ ! ਤੇਰੀ ਕਿਰਪਾਨ ਦੀ
ਬੀਰ ਦਸਮੇਸ਼ ਦੇ, ਦੁਲਾਰੇ ਸਾਹਿਬ ਦੇਵਾਂ ਜੀ ਦੇ
ਤੇਰੇ ਹੱਥ ਲਾਜ ਅੱਜ ਸਾਰੀ ਹਿੰਦਵਾਨ ਦੀ

ਕਸੂਰ ਵਿੱਚ ਪਠਾਣਾਂ ਦੀ ਬੜੀ ਭਾਰੀ ਤਾਕਤ ਸੀ। ਅੱਡੋ-ਅੱਡ ਸਰਦਾਰਾਂ ਦੇ ਬਾਰਾਂ ਮਜ਼ਬੂਤ ਕਿਲ੍ਹੇ ਸਨ। ਕਸੂਰ ਸਦਾ ਲੁੱਟਾਂ ਮਾਰਾਂ ਤੋਂ ਬਚਿਆ ਰਿਹਾ ਸੀ। ਓਥੋਂ ਦੇ ਪਠਾਣ ਬੜੇ ਹੰਕਾਰੀ ਤੇ ਲੜਾਕੇ ਸਨ। ਉਹ ਹਿੰਦੂਆਂ ਉੱਤੇ ਮਨ-ਮੰਨੇ ਜ਼ੁਲਮ ਕਰਦੇ ਸਨ। ਉਹ ਬਾਜ਼ਾਰਾਂ ਵਿੱਚ ਗਾਂਈਂ ਮਾਰਦੇ ਤੇ ਖੂਹਾਂ ਵਿੱਚ ਹੱਡੀਆਂ ਸੁੱਟਦੇ। ਕਿਸੇ ਹਿੰਦੂ ਦੀ ਗਾਂ ਬੀਮਾਰ ਹੋ ਜਾਂਦੀ, ਤਾਂ ਕਾਜ਼ੀ ਉਸ ਦੇ ਘਰ ਜਾ ਕੇ ਗਾਂ ਹਲਾਲ ਕਰਦੇ ਤੇ ਖੱਲ ਲਾਹੁੰਦੇ। ਹਰ ਹਿੰਦੂ ਨੂੰ ਸਖ਼ਤ ਹੁਕਮ ਸੀ ਕਿ ਉਹ ਆਪਣੇ ਬੀਮਾਰ ਪਸ਼ੂ ਦੀ ਖ਼ਬਰ ਹਾਕਮਾਂ ਨੂੰ ਦੇਵੇ। ਜੇ ਕੋਈ ਖ਼ਬਰ ਨਾ ਪੁਚਾਉਂਦਾ ਤੇ ਉਸ ਦਾ ਪਸ਼ੂ ਮਰ ਜਾਂਦਾ, ਤਾਂ ਉਸਨੂੰ ਸਜ਼ਾ ਦਿੱਤੀ ਜਾਂਦੀ।

ਏਥੇ ਹੀ ਬੱਸ ਨਹੀਂ, ਕਿਸੇ ਵੀ ਹਿੰਦੂ ਇਸਤਰੀ ਦੀ ਇੱਜ਼ਤ ਪਠਾਣ ਹਾਕਮਾਂ ਹੱਥੋਂ ਮਹਿਫ਼ੂਜ਼ ਨਹੀਂ ਸੀ। ਉਹ ਆਏ ਦਿਨ ਸ਼ਹਿਰ ਵਿਚੋਂ ਮੁਟਿਆਰ ਹਿੰਦਣੀਆਂ ਫੜ ਮੰਗਾਉਂਦੇ ਤੇ ਕਈ ਕਈ ਦਿਨ ਆਪਣੇ ਘਰ ਰੱਖ ਕੇ ਵਾਪਸ ਕਰਦੇ। ਕੇਈ ਸੁੰਦਰੀਆਂ ਉਹ ਸਦਾ ਵਾਸਤੇ ਆਪਣੇ ਘਰੀਂ ਪਾ ਲੈਂਦੇ।

ਉਸਮਾਨ ਖ਼ਾਂ ਕਸੂਰ ਦਾ ਬਲਵਾਨ ਤੇ ਧੱਕੇ-ਖ਼ੋਰ ਹਾਕਮ ਸੀ। ਉਹਨੇ ਇਕ ਪੰਡਤ ਦੀ ਮੁਟਿਆਰ ਇਸਤਰੀ ਜ਼ਬਰਦਸਤੀ ਘਰ ਪਾ ਲਈ। ਪੰਡਤ ਦੇ ਹਜ਼ਾਰ ਵਾਰ ਤਰਲੇ ਕਰਨ 'ਤੇ ਵੀ ਉਹਨੇ ਪੰਡਤਾਣੀ ਵਾਪਸ ਨਾ ਕੀਤੀ। ਅੰਤ ਉਹ ਪੰਡਤ ਅਕਾਲ ਤਖ਼ਤ ਪੰਥ ਕੋਲ ਜਾ ਫ਼ਰਯਾਦੀ ਹੋਇਆ। ਉਸ ਦੀ ਪੁਕਾਰ ਸੁਣ

ਕੇ ਸਿੰਘਾਂ ਦੇ ਦਿਲੀਂ ਭਾਂਬੜ ਮੱਚ ਉਠੇ। ਸ: ਹਰੀ ਸਿੰਘ ਨੇ ਪੰਡਤ ਨੂੰ ਧੀਰਜ ਦੇਂਦਿਆਂ ਉਸ ਦੀ ਮਦਦ ਦਾ ਭਰੋਸਾ ਦੁਆਇਆ। ਫਿਰ ਉਸ ਨੇ ਬਾਕੀ ਜੱਥੇਦਾਰਾਂ ਅੱਗੇ ਝੱਟ ਪੱਟ ਹਮਲਾ ਕਰਨ ਦੀ ਤਜਵੀਜ਼ ਪੇਸ਼ ਕੀਤੀ।

ਅਸੀਂ ਉਪਰ ਦੱਸ ਆਏ ਹਾਂ ਕਿ ਕਸੂਰ ਵਿੱਚ ਪਠਾਣਾਂ ਦੀ ਬੜੀ ਭਾਰੀ ਤਾਕਤ ਸੀ। ਸੋ ਕਈ ਸਰਦਾਰਾਂ ਨੇ ਸਲਾਹ ਦਿੱਤੀ ਕਿ ਬੁੱਢਾ ਦਲ ਦੀ ਮਦਦ ਤੋਂ ਬਿਨਾਂ ਕਸੂਰ ਉੱਤੇ ਹਮਲਾ ਨਾ ਕੀਤਾ ਜਾਏ। ਸ: ਹਰੀ ਸਿੰਘ ਏਨਾ ਚਿਰ ਉਡੀਕ ਕਰਨ ਵਾਸਤੇ ਤਿਆਰ ਨਹੀਂ ਸੀ। ਉਹਨੇ ਜੋਸ਼ ਵਿੱਚ ਤਲਵਾਰ ਧੂਹ ਕੇ ਇਉਂ ਕਹਿਣਾ ਸ਼ੁਰੂ ਕੀਤਾ :

## ਪਉੜੀ

ਜਦ ਹਰੀ ਸਿੰਘ ਸਰਦਾਰ ਨੇ
ਇਹ ਬਿਪ ਦੀ ਸੁਣੀ ਪੁਕਾਰ
ਉਹਦੇ ਲੰਬੂ ਲੱਗੇ ਕਾਲਜੇ
ਤੇ ਨੈਣ ਬਣੇ ਅੰਗਿਆਰ
ਫਿਰ ਕੱਢੀ ਸੂਤ ਮਿਆਨ 'ਚੋਂ
ਉਸ ਕਾਲ-ਰੂਪ ਤਲਵਾਰ
ਉਹ ਕਹਿੰਦਾ ਸਿੱਖੀ ਜੋਸ਼ ਵਿੱਚ
ਇਉਂ ਸਿੰਘਾਂ ਨੂੰ ਲਲਕਾਰ
ਸਾਨੂੰ ਕਲਗੀਧਰ ਨੇ ਸਾਜਿਆ
ਹੈ ਖ਼ਾਤਰ ਪਰਉਪਕਾਰ
ਮੈਂ ਤੱਕੀ ਓਟ ਅਕਾਲ ਦੀ
ਹੋ ਜੰਗ ਨੂੰ ਪਿਆ ਤਿਆਰ
ਮੈਂ ਲੁੱਟਾਂ ਸ਼ਹਿਰ ਕਸੂਰ ਦਾ
ਅੱਜ ਦਿਨ ਦੀਵੀਂ ਬਲਧਾਰ
ਮੈਂ ਵੱਢਾਂ ਸਿਰ ਉਸਮਾਨ ਦਾ
ਜਿਸ ਕੀਤੇ ਅੱਤਿਆਚਾਰ
ਮੈਂ ਮੋੜ ਦੁਆਵਾਂ ਸੱਗਵੀਂ
ਪੰਡਤ ਦੀ ਦੁਖੀਆ ਨਾਰ
ਪਈ ਹੋਵੇ ਗੁਰ ਦਸਮੇਸ਼ ਦੀ
ਘਰ ਘਰ ਵਿੱਚ ਜੈ ਜੈ ਕਾਰ।

ਸ਼ੇਰ ਵਾਂਗ ਭਬਕ ਕੇ ਸ: ਹਰੀ ਸਿੰਘ ਨੇ ਕਿਹਾ, "ਸਿੰਘੋ ! ਪਰਉਪਕਾਰ ਕਰਨ ਵੇਲੇ ਢਿੱਲ ਨਹੀਂ ਕੀਤੀ ਜਾ ਸਕਦੀ। ਜਿੰਨਾ ਚਿਰ ਅਸੀਂ ਬੁੱਢੇ ਦਲ ਨੂੰ ਉਡੀਕਦੇ ਰਹਾਂਗੇ, ਓਨਾ ਚਿਰ ਇਹ ਦੁਖੀਆ ਪੰਡਤ ਤੇ ਉਹ ਅਬਲਾ ਪੰਡਤਾਣੀ ਨਰਕਾਂ ਦੀ ਅੱਗ ਵਿੱਚ ਸੜਦੇ ਰਹਿਣਗੇ। ਉਹਨਾਂ ਦਾ ਇਕ-ਇਕ ਸਾਹ ਤੇਜ਼ਾਬ ਵਾਂਗ ਉਹਨਾਂ ਦੇ ਕਲੇਜੇ ਲੂੰਹਦਾ ਰਹੇਗਾ। ਦੱਸੋ, ਗੁਰੂ ਗੋਬਿੰਦ ਸਿੰਘ ਦਾ ਸਿੱਖ ਏਸ ਅਤਿਆਚਾਰ ਨੂੰ ਕਿਵੇਂ ਸਹਿ ਸਕਦਾ ਹੈ ? ਸੋ ਢਿੱਲ ਨਹੀਂ ਹੋ ਸਕਦੀ। ਕਸੂਰ ਉੱਤੇ ਹੁਣੇ ਹਮਲਾ ਕੀਤਾ ਜਾਵੇਗਾ। ਹਾਂ, ਮੈਂ ਕਿਸੇ ਨੂੰ ਮਜਬੂਰ ਨਹੀਂ ਕਰਦਾ, ਜਿਸਦਾ ਦਿਲ ਕਰੇ, ਮੇਰੇ ਮਗਰ ਆਵੇ ਤੇ ਜਿਸ ਦਾ ਦਿਲ ਨਾ ਮੰਨੇ, ਉਹ ਸਮੇਂ ਦੀ ਉਡੀਕ ਕਰੇ। ਮੈਂ ਹੁਣੇ ਕੂਚ ਕਰ ਰਿਹਾ ਹਾਂ।"

ਅਰਦਾਸਾ ਸੋਧ ਕੇ ਤੇ ਗੁਰੂ ਗ੍ਰੰਥ ਸਾਹਿਬ ਜੀ ਦਾ ਵਾਕ ਲੈ ਕੇ ਸ: ਹਰੀ ਸਿੰਘ ਭੰਗੀ ਨੇ ਕੂਚ ਦਾ ਨਗਾਰਾ ਵਜਾ ਦਿੱਤਾ। ਉਹਦਾ ਜੱਥਾ ਜੈਕਾਰੇ ਛੱਡਦਾ ਹੋਇਆ ਪੰਡਤ ਦੇ ਨਾਲ ਤੁਰ ਪਿਆ। ਉਸ ਦੇ ਜਾਣ ਪਿਛੋਂ ਬਾਕੀ ਸਰਦਾਰ ਬੈਠੇ ਸੋਚ ਰਹੇ ਸਨ, ਜਾਂ ਸ: ਚੜ੍ਹਤ ਸਿੰਘ ਸ਼ੁਕਰਚੱਕੀਆਂ ਜੋਸ਼ ਵਿੱਚ ਉਠ ਖਲੋਤਾ। ਉਹਨੇ ਲਲਕਾਰ ਕੇ ਕਿਹਾ, "ਸਿੰਘੋ ! ਅਸੀਂ ਅੱਜ ਸ: ਹਰੀ ਸਿੰਘ ਜੀ ਦੇ ਮਗਰ ਨਾ ਗਏ ਤਾਂ ਪੰਥ ਵਿੱਚ ਮੁੜ ਕੇ ਮੂੰਹ ਵਿਖਾਉਣ ਜੋਗੇ ਨਹੀਂ ਰਹਾਂਗੇ। ਸੋ ਛੇਤੀ ਤਿਆਰੀ ਕਰੋ, ਤੇ ਇਸ ਉਪਕਾਰੀ ਮੁਹਿੰਮ ਵਿੱਚ ਉਸਦਾ ਸਾਥ ਦਿਓ। ਜੇ ਤੁਸਾਂ ਅਜੇ ਕੁਛ ਚਿਰ ਹੋਰ ਸੋਚਣਾ ਹੈ, ਤਾਂ ਮੈਂ ਉਡੀਕ ਕਰਨ ਤੋਂ ਅਸਮਰਥ ਹਾਂ। ਮੈਂ ਉਸ ਦੇ ਮਗਰ ਜਾ ਰਿਹਾ ਹਾਂ।"

ਇਹ ਕਹਿ ਕੇ ਸ: ਚੜ੍ਹਤ ਸਿੰਘ ਨੇ ਆਪਣੇ ਜੱਥੇ ਨੂੰ ਕੂਚ ਦਾ ਹੁਕਮ ਦੇ ਦਿੱਤਾ।

## ਸਾਕਾ

ਮਗਰੇ ਚੜ੍ਹਿਆ ਚੜ੍ਹਤ ਸਿੰਘ ਲਾ ਚੋਟ ਨਗਾਰੇ
ਅੱਖਾਂ ਵਿਚੋਂ ਅਣਖ ਪਈ ਮਾਰੇ ਚਮਕਾਰੇ
ਦਲ ਵਿੱਚ ਪੱਲਾ ਫੇਰਿਆ ਉਸ ਸ਼ੇਰ ਵੰਗਾਰੇ
ਕਹਿੰਦਾ :—ਮਗਰੇ ਵੀਰ ਦੇ ਕਰ ਲਵੋ ਤਿਆਰੇ
ਜੇ ਪਿੱਛੇ ਰਹੇ ਜੰਗ ਤੋਂ ਕਰ ਪ੍ਰਾਣ ਪਿਆਰੇ
ਕਿਸੇ ਨਹੀਂ ਕਹਿਣਾ ਅਸਾਂ ਨੂੰ ਦਸਮੇਸ਼ ਦੁਲਾਰੇ।

ਇਹ ਕਹਿ ਕੇ ਸ: ਚੜ੍ਹਤ ਸਿੰਘ ਨੇ ਫਿਰ ਕਿਸੇ ਨੂੰ ਉਡੀਕਿਆ ਨਹੀਂ। ਉਹ

ਆਪਣੀ ਮਿਸਲ ਨੂੰ ਲੈ ਕੇ ਜੈਕਾਰੇ ਛੱਡਦਾ ਤੁਰ ਪਿਆ। ਬਾਕੀ ਪਿੱਛੇ ਤਿੰਨ ਮਿਸਲਾਂ (ਰਾਮਗੜ੍ਹੀਆਂ ਦੀ, ਨਕਈਆਂ ਦੀ ਤੇ ਕਨ੍ਹਈਆਂ ਦੀ) ਰਹਿ ਗਈਆਂ। ਆਖ਼ਰ ਉਹ ਸਿੱਖ ਵੀ ਤਾਂ ਓਸੇ ਗੁਰੂ ਦੇ ਸਨ। ਉਹ ਕਿਵੇਂ ਪਿੱਛੇ ਰਹਿ ਸਕਦੇ ਸਨ ? ਫਿਰ ਉਹਨਾਂ ਵੀ ਜੈਕਾਰੇ ਛੱਡ ਕੇ ਕੂਚ ਕਰ ਦਿੱਤਾ। ਪਹਿਲੇ ਪੜਾਅ ਉੱਤੇ ਹੀ ਉਹ ਭੰਗੀ ਮਿਸਲ ਨੂੰ ਜਾ ਮਿਲੇ। ਉਸ ਵੇਲੇ ਪੰਜ ਹਜ਼ਾਰ ਸਿੰਘ ਭੰਗੀ ਮਿਸਲ ਦੇ ਸਨ ਤੇ ਦਸ ਹਜ਼ਾਰ ਬਾਕੀ ਚੌਹਾਂ ਮਿਸਲਾਂ ਦੇ। ਇਹ ਪੰਦਰਾਂ ਹਜ਼ਾਰ ਸਿੰਘ ਅੰਮ੍ਰਿਤਸਰੋਂ ਤੁਰੇ। ਜਿਉਂ-ਜਿਉਂ ਪਿੰਡਾਂ ਵਿੱਚ ਖ਼ਬਰਾਂ ਪਹੁੰਚੀਆਂ, ਧਰਮ ਯੁੱਧ ਦੇ ਚਾਅ ਵਿੱਚ ਹੋਰ ਸਿੰਘ ਆ ਮਿਲਦੇ ਰਹੇ। ਕਸੂਰ ਦੇ ਨੇੜੇ ਪਹੁੰਚਦਿਆਂ ਤੱਕ ਸਾਰੇ ਸਿੰਘਾਂ ਦੀ ਗਿਣਤੀ ਚੌਵੀ ਹਜ਼ਾਰ ਹੋ ਗਈ।

ਉਸ ਵੇਲੇ ਜੇਠ ਦਾ ਮਹੀਨਾ (ਮਈ, ੧੭੬੩ ਈ.) ਸੀ। ਅੰਬਰ ਤੋਂ ਜਿਵੇਂ ਅੱਗ ਵਰ੍ਹ ਰਹੀ ਸੀ। ਗਰਮੀ ਦੇ ਮਾਰੇ ਪਸ਼ੂ ਪੰਛੀ ਵੀ ਜੀਭਾਂ ਕੱਢ ਰਹੇ ਸਨ। ਮੁਸਲ੍ਮਾਨਾਂ ਦਾ ਓਦੋਂ ਮਹੀਨਾ ਰਮਜ਼ਾਨ ਚੱਲ ਰਿਹਾ ਸੀ। ਰੋਜ਼ਿਆਂ ਦੇ ਮਾਰੇ ਮੋਮਨ ਭੋਹਰਿਆਂ ਵਿੱਚ ਲੁੱਕੇ ਬੈਠੇ ਸਨ।

## ਮਿਰਜ਼ਾ

ਗਰਮੀ ਦੀ ਰੁੱਤ, ਜੇਠ ਸੀ, ਨਾਲੇ ਮਾਹ ਰਮਜ਼ਾਨ*
ਬਲਦੇ ਵਾਂਗ ਤੰਦੂਰ ਦੇ, ਧਰਤੀ ਤੇ ਅਸਮਾਨ
ਚੱਲਣ ਲੋਆਂ ਦੋਜ਼ਖ਼ੀ, ਅੱਗ ਬਰਸਾਵੇ ਭਾਨ+
ਵਾਂਗ ਚਿਖਾ ਨਮਰੂਦ ਦੀ, ਲੱਗਾ ਸੜਨ ਜਹਾਨ
ਲਈ ਪਨਾਹ ਪਰਛਾਂਵਿਆਂ, ਪੈਰਾਂ ਹੇਠਾਂ ਆਨ
ਤੜਫਣ ਲੱਗੀਆਂ ਸਸੀਆਂ, ਖੁੱਸਣ ਲੱਗੀ ਜਾਨ
ਤਪਿਆ ਥੰਮ੍ਹ ਪ੍ਰਹਿਲਾਦ ਦਾ, ਬਹੁੜੇ ਨਾ ਭਗਵਾਨ
ਆਸ਼ਕ ਜੰਨਤੀ ਹੂਰ ਦੇ, ਰੋਜ਼ੇਦਾਰ ਪਠਾਨ
ਲੇਟੇ ਅੰਦਰ ਭੋਹਰਿਆਂ, ਲੋਥਾਂ ਬਿਨਾਂ ਪਰਾਨ
ਭਗਤੀ ਕਰਦੇ ਬਗਲਿਆਂ, ਬਾਜ਼ ਪਏ ਨੇ ਆਨ

ਹਜ਼ਾਰਾਂ ਪਾਪ ਕਰਨ ਵਾਲੇ ਪਠਾਣ ਰੱਬ ਦਾ ਉਲਾਹਮਾ ਲਾਹੁਣ ਵਾਸਤੇ

---

*ਰੋਜ਼ਿਆਂ ਦਾ ਮਹੀਨਾ।
+ਸੂਰਜ।

ਰੋਜ਼ਦਾਰ ਬਣੇ ਬੈਠੇ ਸਨ। ਉਹ ਸਰਦਖ਼ਾਨਿਆਂ ਵਿੱਚ ਲੇਟੇ ਆਰਾਮ ਕਰ ਰਹੇ ਸਨ। ਸੂਹੇਂ ਨੇ ਇਹ ਸਾਰਾ ਹਾਲ ਸਿੰਘਾਂ ਨੂੰ ਜਾ ਦੱਸਿਆ। ਇਸ ਤੋਂ ਚੰਗਾ ਸਮਾਂ ਹੋਰ ਕਿਹੜਾ ਮਿਲ ਸਕਦਾ ਸੀ ? ਸਿੱਖ ਸਰਦਾਰਾਂ ਨੇ ਸਲਾਹ ਕਰਕੇ ਓਸੇ ਵੇਲੇ ਹੱਲਾ ਕਰਨ ਦੀ ਤਿਆਰੀ ਕਰ ਦਿੱਤੀ। ਪੈਂਦੀ ਸੱਟੇ ਸ਼ਹਿਰ ਦੇ ਦਰਵਾਜ਼ਿਆਂ 'ਤੇ ਧਾਵਾ ਬੋਲ ਕੇ ਪਹਿਰੇਦਾਰ ਕਤਲ ਕਰਕੇ ਕਬਜ਼ਾ ਕਰ ਲਿਆ। ਕੁਛ ਦਸਤੇ ਚੁਫੇਰੇ ਪਹਿਰੇ 'ਤੇ ਖਲੇ ਕਰਕੇ ਬਾਕੀ ਫ਼ੌਜਾਂ ਨੇ ਸ਼ਹਿਰ ਵਿੱਚ ਕਤਲਾਮ ਸ਼ੁਰੂ ਕਰ ਦਿੱਤੀ।

## ਵਾਰ

ਖੁੱਲ੍ਹੇ ਬੂਹੀਂ ਵਿੱਚ ਵੜੇ ਜਾ ਕਸੂਰ ਦੇ
ਗੁਰੂ ਦਸਵੇਂ ਦੇ ਲਾਡਲੇ ਜਵਾਨ
ਸ਼ੇਰ ਭੇਡਾਂ ਦੇ ਇੱਜੜ ਵਿਚ ਜਾ ਵੜੇ
ਲੱਗੇ ਵੈਰੀ ਦੀਆਂ ਖੂਹਣੀਆਂ ਖਪਾਨ
ਸੁੱਤੇ ਕਈਆਂ ਦੇ ਸਰ੍ਹਾਣੇ ਮੌਤ ਮੱਲ ਕੇ
ਖਲੀ ਰਹੀ ਸੀ ਉਡੀਕ ਕਿਰਪਾਨ
ਪਹੁੰਚੇ ਸਿੰਘ ਪਰਵਾਨੇ ਲੈ ਕੇ ਕਾਲ ਦੇ
ਤੋਰ ਦਿੱਤੇ ਕੇਈ ਅਗਲੇ ਜਹਾਨ
ਮਾਰੇ ਸੈਂਕੜੇ ਜਵਾਨ ਗਏ ਅਵੇਸਲੇ
ਸੱਕੇ ਸਾਂਭ ਹਥਿਆਰ ਨਾ ਪਠਾਨ
ਤੇਗ਼ਾਂ ਕਿੱਲੀਆਂ 'ਤੇ ਟੰਗੀਆਂ ਰਹਿ ਗਈਆਂ
ਪਈ ਰਹਿ ਗਈ ਬਿਨਾਂ ਤੰਦੀਓਂ ਕਮਾਨ
ਤੋਪਾਂ ਬੀੜੀਆਂ ਮੁਨਾਰਿਆਂ 'ਤੇ ਰਹਿ ਗਈਆਂ
ਹੋ ਗਏ ਤੋਪਚੀ ਸ਼ਮ੍ਹਾਂ 'ਤੇ ਕੁਰਬਾਨ
ਫਲ ਨਾਲ ਗਿਆ ਲੱਦਿਆ 'ਸੀਤਲਾ'
ਬੂਟਾ ਲਾਇਆ ਸੀ ਜੋ ਹੱਥੀਂ ਉਸਮਾਨ

ਪਲੋ ਪਲ ਵਿੱਚ ਸ਼ਹਿਰ ਦੀਆਂ ਗਲੀਆਂ ਲੋਥਾਂ ਨਾਲ ਭਰ ਗਈਆਂ। ਜੋ ਵੀ ਪਠਾਣ ਨਜ਼ਰੀਂ ਪਿਆ, ਤਲਵਾਰ ਦੀ ਭੇਟ ਚੜ੍ਹਾ ਦਿੱਤਾ ਗਿਆ। ਸ਼ਹਿਰ ਵੱਲੋਂ ਵਿਹਲੇ ਹੋ ਕੇ ਸਿੰਘਾਂ ਨੇ ਵੱਖੋ ਵੱਖ ਕਿਲ੍ਹਿਆਂ ਉੱਤੇ ਹੱਲੇ ਬੋਲ ਦਿੱਤੇ। ਉਹ ਪੰਡਤ, ਸਿੰਘਾਂ ਦੀ ਅਗਵਾਈ ਕਰ ਰਿਹਾ ਸੀ। ਸ: ਹਰੀ ਸਿੰਘ ਨੇ ਉਸਮਾਨ ਖ਼ਾਂ ਦੇ ਕਿਲ੍ਹੇ ਉੱਤੇ ਜਾ ਧਾਵਾ ਬੋਲਿਆ। ਬੂਹੇ ਉੱਤੇ ਮੌਤ ਖਲੀ ਵੇਖ ਕੇ ਉਸਮਾਨ ਦੀਆਂ ਅੱਖਾਂ ਖੁਲ੍ਹੀਆਂ।

## ਬੈਂਤ

ਸੁੱਤੇ ਪਏ ਉਸਮਾਨ ਨੂੰ ਵਿੱਚ ਮਹਿਲਾਂ
ਹੋਣੀ ਜਾਇਕੇ ਟੁੰਬ ਜਗਾਇਆ ਜੀ
ਤੇਰੇ ਪਾਪ ਦਾ ਫਲ ਭੁਗਤਾਉਣ ਬਦਲੇ
ਚੜ੍ਹ ਕੇ ਕਾਲ ਬੂਹੇ ਉੱਤੇ ਆਇਆ ਜੀ
ਸਾਰੇ ਸ਼ਹਿਰ ਵਿੱਚ ਖ਼ੂਨ ਦੇ ਘਾਣ ਲੱਥੇ
ਸਿੰਘਾਂ ਸਇਆਂ ਨੂੰ ਮਾਰ ਮੁਕਾਇਆ ਜੀ
ਤੂੰ ਵੀ ਆਖ਼ਰੀ ਸਫ਼ਰ ਲਈ ਤਿਆਰ ਹੋ ਜਾ
ਆਇਆ ਕਾਲ ਨਾ ਜਾਊ ਪਰਤਾਇਆ ਜੀ

ਹੁਣ ਕਿਹੜਾ ਰਾਹ ਰਹਿ ਗਿਆ ਸੀ ਉਸਮਾਨ ਦੇ ਨੱਸਣ ਜੋਗਾ। ਅੰਤ ਉਹ ਪੰਜ ਸੌ ਸਿਪਾਹੀ ਲੈ ਕੇ ਟਾਕਰੇ 'ਤੇ ਆਇਆ। ਪੰਡਤ ਨੇ ਦੱਸਿਆ ਕਿ ਮੇਰੀ ਪੰਡਤਾਣੀ ਖੋਹਣ ਵਾਲਾ ਏਹਾ ਹੈ। ਸੁਣਦੇ ਸਾਰ ਸਿੰਘਾਂ ਦੇ ਜੋਸ਼ ਦਾ ਕੋਈ ਹੱਦ ਬੰਨਾ ਨਾ ਰਿਹਾ। ਭੁੱਖੇ ਸ਼ੇਰਾਂ ਵਾਂਗ ਉਹ ਉਸਮਾਨ ਖ਼ਾਂ ਉੱਤੇ ਟੁੱਟ ਪਏ। ਆ ਲੋਹੇ 'ਤੇ ਲੋਹਾ ਖੜਕਣ ਲੱਗਾ। ਉਸਮਾਨ ਖ਼ਾਂ ਤੇ ਉਸ ਦੇ ਸਿਪਾਹੀ ਚੰਗੇ ਲੜੇ, ਪਰ ਸਿੰਘਾਂ ਦੇ ਮੁਕਾਬਲੇ 'ਤੇ ਪੇਸ਼ ਕੋਈ ਨਾ ਗਈ।

## ਸਾਕਾ

ਹੋਸ਼ ਆਈ ਉਸਮਾਨ ਨੂੰ ਸੱਟ ਸਿਰ ਵਿੱਚ ਖਾ ਕੇ
ਪੰਜ ਸੌ ਨਾਲ ਜਵਾਨ ਲੈ ਉਹ ਬਾਹਰ ਆ ਕੇ
ਲੜਿਆ ਆਪਣੀ ਅਜਲ ਨਾਲ ਹੱਥ ਤੇਗ਼ ਉਠਾ ਕੇ
ਟੁੱਟੇ ਸ਼ੀਹਾਂ ਵਾਂਗਰਾਂ ਸਿੰਘ, ਮਿਰਗ ਤਕਾ ਕੇ
ਲਾਹਿਆ ਸਿਰ ਉਸਮਾਨ ਦਾ ਅਕਾਲ ਗਜਾ ਕੇ
ਮੋਇਆ ਕੀਤੇ ਪਾਪ ਦਾ ਆਖ਼ਰ ਫਲ ਪਾ ਕੇ

ਉਸਮਾਨ ਖ਼ਾਂ ਸਣੇ ਪੰਜ ਸੌ ਸਾਥੀਆਂ ਦੇ ਮੈਦਾਨ ਵਿੱਚ ਕਤਲ ਹੋ ਗਿਆ। ਸਾਰਾ ਕਿਲ੍ਹਾ ਲੋਥਾਂ ਨਾਲ ਭਰ ਗਿਆ। ਪੰਡਤ ਦੀ ਪੰਡਤਾਣੀ ਉਸ ਦੇ ਹਵਾਲੇ ਕੀਤੀ ਗਈ। ਫਿਰ ਉਸ ਦਾ ਖ਼ਜ਼ਾਨਾ ਤੇ ਜੰਗੀ ਸਾਮਾਨ ਸਿੰਘਾਂ ਨੇ ਲੁੱਟ ਲਿਆ।

ਦੂਜਾ ਨਾਮਵਰ ਪਠਾਨ ਹਾਕਮ ਗ਼ੁਲਾਮ ਮਹੀਂਯੁੱਦੀਨ ਖ਼ਾਂ ਸੀ। ਉਹ ਵੀ ਆਪਣੇ ਕਿਲ੍ਹੇ ਵਿੱਚ ਲੜ ਕੇ ਮਰਿਆ। ਉਸ ਦਾ ਭਤੀਜਾ ਹਮੀਦ ਖ਼ਾਂ ਨਜ਼ਰਾਨਾ

ਲੈ ਕੇ ਸ: ਝੰਡਾ ਸਿੰਘ ਦੇ ਪੈਰੀਂ ਆ ਪਿਆ। ਉਹਨੇ ਪੰਥ ਦਾ ਵਾਸਤਾ ਪਾਇਆ ਤੇ ਚਾਰ ਲੱਖ ਨਜ਼ਰਾਨਾ ਦੇ ਕੇ ਜਾਨ ਬਚਾ ਲਈ। ਏਧਰੋਂ ਵਿਹਲੇ ਹੋ ਕੇ ਸਿੰਘਾਂ ਸ਼ਹਿਰ ਵਿੱਚ ਲੁੱਟ ਮਚਾ ਦਿੱਤੀ।

## ਵਾਰ

ਸਿਰ ਖ਼ਾਨ ਉਸਮਾਨ ਖ਼ਾਂ ਦਾ ਵੱਢਿਆ
ਫ਼ੌਜ ਦਿੱਤੀ ਧਾਰ ਤੇਗ਼ ਦੀ ਲੰਘਾ
ਆਹੂ ਲਾਹੇ ਜਰਵਾਣਿਆਂ ਦੇ ਖ਼ਾਲਸੇ
ਦਿੱਤਾ ਆਕੀਆਂ ਨੂੰ ਸਦਾ ਲਈ ਝੁਕਾ
ਹੂੰਝਾ ਫੇਰ ਕੇ ਕਸੂਰ ਸਾਰਾ ਲੁੱਟਿਆ
ਦਿੱਤੀ ਇੱਟ ਨਾਲ ਇੱਟ ਖੜਕਾ
ਭੋਹਰੇ ਵਿਚੋਂ ਪੰਡਤਾਣੀ ਜਾ ਕੇ ਕੱਢ ਲਈ
ਬਾਂਹ ਦਿੱਤੀ ਉਹਦੇ ਪਤੀ ਨੂੰ ਫੜਾ
ਘਰ ਪਾਪੀਆਂ ਦੇ ਸਾੜੇ ਸਿੰਘਾਂ ਵੱਸਦੇ
ਦਿੱਤੇ ਉਜੜੇ ਗ਼ਰੀਬਾਂ ਦੇ ਵਸਾ
ਪੈ ਗਏ ਕਾਜ਼ੀਆਂ, ਨਵਾਬਾਂ ਘਰੀਂ ਪਿੱਟਣੇ
ਮਾਨੋ 'ਰੋਜ਼ਿਆਂ' 'ਚ 'ਦਹੇ' ਗਏ ਆ
ਲਿਟਾਂ ਖੁੱਲ੍ਹੀਆਂ ਫਿਰਨ ਕੁਰਲਾਂਦੀਆਂ
ਜਿਨ੍ਹਾਂ ਲੱਗੀ ਨਾ ਬਾਹਰ ਦੀ ਵਾ
ਸੋਧ ਜ਼ਾਲਮਾਂ ਨੂੰ ਖ਼ਾਲਸੇ 'ਸੀਤਲਾ'
ਚਾਲੇ ਦਿੱਤੇ 'ਗੁਰੂ ਚੱਕ' ਵੱਲੇ ਪਾ

ਸਿੰਘਾਂ ਨੇ ਤਿੰਨ ਦਿਨ ਤੱਕ ਸ਼ਹਿਰ ਲੁੱਟਿਆ। ਕਰੋੜਾਂ ਰੁਪਏ ਦਾ ਮਾਲ—ਸੋਨਾ, ਚਾਂਦੀ, ਗਹਿਣੇ, ਹੀਰੇ, ਮੋਤੀ—ਸਿੰਘਾਂ ਦੇ ਹੱਥ ਆਇਆ। ਕਸੂਰ ਦੀ ਲੁੱਟ ਨਾਲ ਸਿੰਘ ਮਾਲਾ-ਮਾਲ ਹੋ ਗਏ।

ਕਸੂਰ ਦਾ ਸੇਠ ਦਿਲੇ ਰਾਮ ਸ਼ਾਹਜਹਾਨ ਦੀ ਬੇਗਮ ਦਾ ਦੀਵਾਨ ਰਿਹਾ ਸੀ। ਉਸਨੇ ਲੱਖਾਂ ਰੁਪਏ ਦਾ ਬੇਗਮ ਦਾ ਗਹਿਣਾ ਆਪਣੇ ਘਰ ਦੱਬਿਆ ਹੋਇਆ ਸੀ। ਇਸ ਹਮਲੇ ਸਮੇਂ ਉਸਦਾ ਪੋਤਰਾ ਹਿਰਦੇ ਰਾਮ ਮਾਲਕ ਸੀ। ਉਸ ਦੀ ਹਵੇਲੀ ਨੂੰ ਸ: ਮਾਲੀ ਸਿੰਘ (ਸ: ਜੱਸਾ ਸਿੰਘ ਰਾਮਗੜ੍ਹੀਏ ਦੇ ਭਰਾ) ਨੇ ਘੇਰ ਲਿਆ। ਹਿਰਦੇ ਰਾਮ ਨੂੰ ਧਮਕਾ ਕੇ ਮਾਲੀ ਸਿੰਘ ਨੇ ਪੌੜੀਆਂ ਹੇਠੋਂ ਦੱਬੀ ਹੋਈ

ਗਹਿਣੇ ਵਾਲੀ ਸੰਦੂਕੜੀ ਕਢਾ ਲਈ। ਉਸ ਵਿੱਚ ਬੇਗਮ ਦੇ ਪੰਜਾਹ ਲੱਖ ਦੇ ਗਹਿਣੇ ਤੇ ਹੀਰੇ ਜਵਾਹਰ ਸਨ। ਇਸ ਤੋਂ ਪਿੱਛੋਂ ਮਾਲੀ ਸਿੰਘ ਨੇ ਹਿਰਦੇ ਰਾਮ ਨੂੰ ਕਤਲ ਕਰ ਦਿੱਤਾ।

ਰਾਮਗੜ੍ਹੀਏ ਤੇ ਕਨ੍ਹਈਏ ਕੱਠੇ ਰਹਿੰਦੇ ਸਨ ਤੇ ਲੁੱਟ ਦੇ ਮਾਲ ਨੂੰ ਅੱਧੋ ਅੱਧ ਕਰ ਲਿਆ ਕਰਦੇ ਸਨ। ਇਸ ਗਹਿਣੇ ਦੀ ਸੰਦੂਕੜੀ ਤੋਂ ਮਾਲੀ ਸਿੰਘ ਬੇਈਮਾਨ ਹੋ ਗਿਆ। ਉਹ ਕਨ੍ਹਈਆਂ ਨੂੰ ਹਿੱਸਾ ਦੇਣ ਤੋਂ ਵਿਹਰ ਗਿਆ। ਝਗੜਾ ਏਥੋਂ ਤੱਕ ਵੱਧ ਗਿਆ ਕਿ ਦੋਵੇਂ ਮਿਸਲਾਂ ਲੜਨ ਵਾਸਤੇ ਤਿਆਰ ਹੋ ਗਈਆਂ। ਬੜੀ ਮੁਸ਼ਕਲ ਨਾਲ ਸ: ਚੜਤ ਸਿੰਘ ਸ਼ੁਕਰਚੱਕੀਏ ਨੇ ਵਿੱਚ ਪੈ ਕੇ ਝਗੜਾ ਨਿਬੇੜਿਆ ਤੇ ਕੁਛ ਹਿੱਸਾ ਕਨ੍ਹਈਆਂ ਨੂੰ ਦੁਆ ਦਿੱਤਾ।

ਕਸੂਰ ਲੁੱਟ ਕੇ ਫ਼ਤਹਿ ਦੇ ਵਾਜੇ ਵਜਾਉਂਦੇ ਸਿੰਘ ਅੰਮ੍ਰਿਤਸਰ ਜਾ ਪੁੱਜੇ।

ਪ੍ਰਸੰਗ ਲਿਖਿਆ ੧੯-੨-੫੦ ਈ:



ੴ ਵਾਹਿਗੁਰੂ ਜੀ ਕੀ ਫ਼ਤਹਿ॥

# ਜ਼ੈਨ ਖ਼ਾਂ ਦਾ ਮਰਨਾ
# ਤੇ
# ਸੂਬਾ ਸਰਹਿੰਦ ਵਿੱਚ
## *ਸਿੱਖ ਰਾਜ ਕਾਇਮ ਹੋਣਾ*

ਅਬਦਾਲੀ ਦਾ ਛੇਵਾਂ ਹਮਲਾ ਸਿੱਖਾਂ ਉੱਤੇ ਸਭ ਤੋਂ ਭਾਰੀ ਸੱਟ ਸੀ। ਇਸ ਘਟਨਾ ਨੂੰ ਸਿੱਖ ਇਤਿਹਾਸ ਵਿੱਚ 'ਵੱਡਾ ਘੱਲੂਘਾਰਾ' ਕਹਿੰਦੇ ਹਨ। ਏਥੋਂ ਵਾਪਸ ਮੁੜਦਿਆਂ ਹੋਇਆਂ ਅਬਦਾਲੀ ਨੇ 'ਹਰਿਮੰਦਰ ਸਾਹਿਬ' (ਅੰਮ੍ਰਿਤਸਰ) ਦੀਆਂ ਨੀਹਾਂ ਥੱਲੇ ਬਾਰੂਦ ਦੇ ਕੁੱਪੇ ਦੱਬ ਕੇ ਉਡਾ ਦਿੱਤਾ। ਅੰਮ੍ਰਿਤਸਰ ਦਾ ਸਰੋਵਰ ਪੂਰ ਦਿੱਤਾ ਤੇ ਸਾਰੇ ਗੁਰਦੁਆਰੇ ਢਾਹ ਕੇ ਧਰਤੀ ਨਾਲ ਮਿਲਾ ਦਿੱਤੇ।

ਏਸੇ ਹਮਲੇ ਸਮੇਂ ਅਬਦਾਲੀ ਸਿੱਖਾਂ ਤੋਂ ਚੰਗੀ ਮਾਰ ਖਾ ਕੇ ਗਿਆ। ਉਸ ਦੇ ਜਾਣ ਪਿੱਛੋਂ ਪੰਥ ਦੇ ਦੋ ਵੱਡੇ ਜਥੇ—ਬੁੱਢਾ ਦਲ ਤੇ ਤਰਨਾ ਦਲ—ਬਣ ਗਏ। ਤਰਨਾ ਦਲ ਨੇ ਕਸੂਰ ਜਾ ਲੁੱਟਿਆ ਤੇ ਬੁੱਢਾ ਦਲ ਦੁਆਬਾ ਜਲੰਧਰ ਨੂੰ ਸੋਧਣ ਵਿੱਚ ਲੱਗਾ ਰਿਹਾ। ਦੀਵਾਲੀ ਮਨਾਉਣ ਵਾਸਤੇ ਦੋਵੇਂ ਦਲ ਅੰਮ੍ਰਿਤਸਰ ਆ ਕੱਠੇ ਹੋਏ। ਦੀਵਾਲੀ ਚਾਰ ਨਵੰਬਰ, ੧੭੬੩ ਈ. ਨੂੰ ਸੀ। ਸਰਬ ਸੰਮਤੀ ਨਾਲ ਸਾਰੇ ਪੰਥ ਨੇ ਫ਼ੈਸਲਾ ਕੀਤਾ ਕਿ 'ਹਰਿਮੰਦਰ' ਸਾਹਿਬ ਫੇਰ ਬਣਾਇਆ ਜਾਵੇ। ਸੋ ਅਰਦਾਸਾ ਸੋਧ ਕੇ ੧੭ ਨਵੰਬਰ, ੧੭੬੩ ਈ. (ਕੱਤਕ ਸੁਦੀ ਤੇਰਾਂ) ਨੂੰ ਹਰਿਮੰਦਰ ਸਾਹਿਬ ਦੀ ਨੀਂਹ ਧਰੀ ਗਈ। ਸ: ਜੱਸਾ ਸਿੰਘ ਆਹਲੂਵਾਲੀਏ ਨੇ ਚੂਨਾ ਪਾਇਆ ਤੇ ਨਵਾਬ ਕਪੂਰ ਸਿੰਘ ਨੇ ਇੱਟ ਧਰੀ। ਸਾਰੇ ਸਰਦਾਰਾਂ ਨੇ ਯਥਾ ਸ਼ਕਤ ਭੇਟਾ ਚੜ੍ਹਾਈ।

ਏਸੇ ਵੇਲੇ ਦੁਰਾਨੀ ਜਰਨੈਲ ਜਹਾਨ ਖ਼ਾਂ ਪੰਜਾਬ ਉੱਤੇ ਚੜ੍ਹ ਆਇਆ। ਹਰਿਮੰਦਰ ਸਾਹਿਬ ਦੀ ਸੇਵਾ ਭਾਈ ਦੇਸ ਰਾਜ ਸੁਰਸਿੰਘ ਵਾਲੇ ਨੂੰ ਸੌਂਪ ਕੇ ਸਾਰੇ ਸਿੰਘ ਜਹਾਨ ਖ਼ਾਂ ਦੇ ਟਾਕਰੇ 'ਤੇ ਜਾ ਪਹੁੰਚੇ। ਵਜ਼ੀਰਾਬਾਦ ਕੋਲ ਲੜਾਈ ਹੋਈ, ਜਿਸ ਵਿੱਚ ਜਹਾਨ ਖ਼ਾਂ ਸਿੰਘਾਂ ਤੋਂ ਹਾਰ ਕੇ ਕਾਬਲ ਨੂੰ ਨੱਸ ਗਿਆ। ਸਿੰਘ ਫੇਰ ਅੰਮ੍ਰਿਤਸਰ ਆ ਕੱਠੇ ਹੋਏ।

ਸਾਰੇ ਪੰਥ ਨੇ ਮਿਲ ਕੇ ਗੁਰਮਤਾ ਕੀਤਾ ਕਿ ਸਰਹਿੰਦ ਫ਼ਤਹਿ ਕਰਕੇ ਉਸ ਇਲਾਕੇ ਵਿੱਚ 'ਸਿਖ ਰਾਜ' ਕਾਇਮ ਕੀਤਾ ਜਾਵੇ। ਏਸ ਮੁਹਿੰਮ ਵਿਚ ਸਿੱਖਾਂ ਦੀਆਂ ਬਾਰਾਂ ਮਿਸਲਾਂ (ਬਾਰ੍ਹਵੀਂ ਮਿਸਲ ਫੂਲਕਿਆਂ ਦੀ) ਹੀ ਸ਼ਾਮਲ ਸਨ। ਸਾਰੇ ਦਲ ਦਾ ਲੀਡਰ ਸ: ਜੱਸਾ ਸਿੰਘ ਆਹਲੂਵਾਲੀਏ ਨੂੰ ਥਾਪਿਆ ਗਿਆ। ਸਿੰਘ 'ਅਕਾਲ ਤਖ਼ਤ' ਦੇ ਸਾਹਮਣੇ ਇਉਂ ਅਰਦਾਸਾਂ ਕਰਨ ਲੱਗੇ :

## ਸਾਕਾ

ਅੱਗੇ ਤਖ਼ਤ ਅਕਾਲ ਦੇ ਦੀਵਾਨ ਸਜਾ ਕੇ
ਕਰਨ ਅਰਦਾਸਾ ਖ਼ਾਲਸੇ ਗਲ੍ਹ ਪੱਲਾ ਪਾ ਕੇ
ਚੁੱਕਿਆ ਬੀੜਾ ਪੰਥ ਨੇ ਸਤਿਗੁਰੂ ਧਿਆ ਕੇ
ਜ਼ੈਨ ਖ਼ਾਨ ਨੂੰ ਮਾਰਨਾ ਰਣਜੀਤ ਵਜਾ ਕੇ
ਜ਼ੁਲਮੀ ਕਿਲ੍ਹਾ ਸਰਹਿੰਦ ਦਾ ਵਿੱਚ ਖ਼ਾਕ ਮਿਲਾ ਕੇ
ਰਚਣਾ ਓਥੇ 'ਫ਼ਤਹਿ ਗੜ੍ਹ' ਫ਼ਤਹਿ ਗੁਰ ਬੁਲਾ ਕੇ।

ਸਿੱਖ ਪੰਥ ਦੀ ਉਸਾਰੀ ਨਿੱਗਰ ਤੇ ਜਿਊਂਦੇ ਜਜ਼ਬਾਤ ਉੱਤੇ ਹੈ। ਇਨ੍ਹਾਂ ਦਾ ਇਤਿਹਾਸ ਸ਼ਹੀਦਾਂ ਦੇ ਅਨੋਖੇ ਕਾਰਨਾਮਿਆਂ ਨਾਲ ਭਰਿਆ ਪਿਆ ਹੈ। ਜਿੱਥੇ ਬਾਕੀ ਲੋਕ ਮੌਤ ਦੇ ਪਰਛਾਂਵੇਂ ਤੋਂ ਤ੍ਰਹਿੰਦੇ ਹਨ, ਓਥੇ ਸਿੱਖ ਮੌਤ ਦਾ ਰਾਗ ਸੁਣ ਕੇ ਮਸਤੀ ਵਿੱਚ ਦੀਵਾਨਿਆਂ ਵਾਂਗ ਨੱਚਣ ਲੱਗ ਪੈਂਦੇ ਹਨ। ਧਰਮ ਯੁੱਧ ਦਾ ਨਾਮ ਸੁਣ ਕੇ ਸਿੰਘਾਂ ਦੇ ਚਿਹਰੇ 'ਤੇ ਅਨੋਖੀ ਲਾਲੀ ਆ ਜਾਂਦੀ ਹੈ। ਸਿੱਖ ਸਦਾ ਮੌਤ ਵਿਚੋਂ ਜ਼ਿੰਦਗੀ ਭਾਲਣ ਦਾ ਅਭਿਲਾਸ਼ੀ ਰਹਿੰਦਾ ਹੈ। ਜਿਸ ਵੇਲੇ ਸਿੰਘਾਂ ਨੇ ਜਥੇਦਾਰ ਮੂੰਹੋਂ ਸਰਹਿੰਦ ਫ਼ਤਹਿ ਕਰਨ ਦੀ ਤਜਵੀਜ਼ ਸੁਣੀ, ਉਹਨਾਂ ਦੇ ਦਿਲਾਂ ਵਿੱਚ ਚਾਅ ਨੱਚਣ ਲੱਗ ਪਏ। ਕੂਚ ਦੇ ਹੁਕਮ ਨਾਲ ਰਣਜੀਤ ਨਗਾਰੇ 'ਤੇ ਚੋਟਾਂ ਪਈਆਂ, ਤਾਂ ਸੂਰਮੇਂ ਜਾਂਞੀਆਂ ਵਾਂਗ ਤਿਆਰ ਹੋ ਤੁਰੇ।

## ਮਿਰਜ਼ਾ

ਚੋਟਾਂ ਲਾ ਰਣਜੀਤ 'ਤੇ, ਹੋ ਪਏ ਸਿੰਘ ਤਿਆਰ।
'ਸਤਿ ਸ੍ਰੀ ਅਕਾਲ' ਦੇ, ਚੜ੍ਹ ਪਏ ਨਾਅਰੇ ਮਾਰ
ਕੋਈ ਬਰਛੀ ਵੱਲ ਤੱਕਦਾ, ਪਰਖੇ ਕੋਈ ਤਲਵਾਰ
ਕੋਈ ਭੱਥੇ ਵਿੱਚ ਭਰ ਰਿਹਾ, ਤੀਰ ਸਵਾਰ ਸਵਾਰ

ਜੋਹਵੇ ਕੋਈ ਕਮਾਨ ਨੂੰ, ਤੰਦੀ ਨੂੰ ਟੁਣਕਾਰ
ਕਰਦਾ ਉਹਦੇ ਗੁਣਾਂ ਦੀ, ਸਾਥੀ ਵਿੱਚ ਵਿਚਾਰ
ਅਰਜਨ ਦੇ 'ਗਾਂਡੀਵ' ਨਾਲ, ਇਸ ਦੀ ਮਿਲੇ ਨੁਹਾਰ
ਝੱਲੂ ਇਹਦੇ ਬਾਣ ਨੂੰ, ਕਿਹੜਾ ਵਿੱਚ ਸੰਸਾਰ ?
ਸੈਂਕੜਿਆਂ ਦੇ ਵਿੱਚ ਦੀ, ਇਕ ਇਕ ਹੋਊ ਪਾਰ
ਚੀਰੂੰ ਬੁਰਜ ਫੌਲਾਦ ਦੇ, ਰਣ ਵਿੱਚ ਮੈਂ ਲਲਕਾਰ
ਮੈਨੂੰ ਵਰ ਦਸਮੇਸ਼ ਦਾ, ਅੰਗ ਸੰਗ ਹੈ ਕਰਤਾਰ
ਚਾਹਵਾਂ ਇਕੋ ਬਾਣ ਨਾਲ, ਕਰ ਦਿਆਂ ਖੈ ਸੰਸਾਰ
ਸੋਚਾਂ ਵੈਰੀ ਕੁੱਲ ਜੇ, ਮੈਂ ਕੱਲ੍ਹੇ ਲਏ ਮਾਰ
ਕਿੱਥੇ ਰੀਝਾਂ ਲਾਹੁਣਗੇ ? ਬਾਕੀ ਸਿੰਘ ਸਰਦਾਰ
ਸਭ ਨੇ ਬਲ ਅਜ਼ਮਾਵਣਾ, ਰੱਤ ਵਿੱਚ ਧੋ ਹਥਿਆਰ
ਸਭ ਨੇ ਭੇਟਾ ਧਰਨੀਆਂ, ਫ਼ਤਹਿ ਸਿੰਘ ਦੇ ਦੁਆਰ

ਸ਼ਬਦ ਪੜ੍ਹਦੇ ਤੇ ਜੈਕਾਰੇ ਛੱਡਦੇ ਸਿੰਘ ਅੰਮ੍ਰਿਤਸਰੋਂ ਤੁਰੇ। ਜਿਉਂ-ਜਿਉਂ ਰਾਹ ਵਿੱਚ ਆਏ ਪਿੰਡਾਂ ਅੰਦਰ ਖ਼ਬਰ ਹੁੰਦੀ ਕਿ ਸਿੰਘ ਸਰਹਿੰਦ ਫ਼ਤਹਿ ਕਰਨ ਜਾ ਰਹੇ ਹਨ, ਗੁਰੂ ਘਰ ਦੇ ਸ਼ਰਧਾਲੂ ਜੋਸ਼ੀਲੇ ਗਭਰੂ ਹਥਿਆਰ ਸੰਭਾਲ ਕੇ ਦਲ ਖ਼ਾਲਸੇ ਨਾਲ ਰਲਦੇ ਜਾਂਦੇ। ਬਿਆਸ ਤੋਂ ਲੰਘ ਕੇ ਦੁਆਬੇ ਵਿੱਚ ਪਹੁੰਚੇ। ਕਈ ਸੈਂਕੜੇ ਗਭਰੂ ਓਥੋਂ ਹੋਰ ਨਾਲ ਰਲ ਪਏ। ਅੰਤ ਦਰਿਆ ਸਤਲੁਜ ਟੱਪ ਕੇ ਸਿੱਖ ਸਰਦਾਰ ਸਰਹਿੰਦ ਦੇ ਇਲਾਕੇ ਵਿੱਚ ਦਾਖ਼ਲ ਹੋ ਗਏ। ਸਰਦਾਰਾਂ ਨੇ ਸਰਹਿੰਦ ਉੱਤੇ ਹਮਲਾ ਕਰਨ ਤੋਂ ਪਹਿਲਾਂ ਉਦਾਲਾ ਸਾਫ਼ ਕਰਨ ਦਾ ਮਤਾ ਪਕਾਇਆ। ਏਸ ਕੰਮ ਦਾ ਆਰੰਭ ਉਹਨਾਂ ਮਲੇਰਕੋਟਲੇ ਤੋਂ ਕੀਤਾ। ਓਥੋਂ ਦਾ ਨਵਾਬ ਭੀਖਣ ਖ਼ਾਂ ਸਿੱਖਾਂ ਦਾ ਪੱਕਾ ਵੈਰੀ ਸੀ। ਤੇ ਭਲਾ ਰਾਹ ਵਿੱਚ ਆਏ ਵੈਰੀ ਨੂੰ ਸੋਧੇ ਬਿਨਾਂ ਖ਼ਾਲਸੇ ਅੱਗੇ ਕਿਵੇਂ ਜਾ ਸਕਦੇ ਸਨ ? ਸੋ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਛੱਡ ਕੇ ਸਿੰਘਾਂ ਹੱਲਾ ਬੋਲ ਦਿੱਤਾ।

## ਵਾਰ

ਹੋ ਕੇ ਪਾਰ ਸਤਲੁਜ ਤੋਂ ਖ਼ਾਲਸੇ
ਚੋਟਾਂ ਦਿੱਤੀਆਂ ਨਗਾਰਿਆਂ 'ਤੇ ਲਾ
ਪਹਿਲੇ ਹੱਥ ਸਿੰਘਾਂ ਮਾਰ ਲਿਆ ਕੋਟਲਾ
ਦਿੱਤੀ ਭੀਖਣ ਦੀ ਅਲਖ ਮੁਕਾ

ਪਾਪਾਂ ਨਾਲ ਕੱਠੀ ਕੀਤੀ ਹੋਈ ਲੁੱਟ ਲਈ
ਲੋੜਵੰਦਾਂ ਵਿੱਚ ਦਿੱਤੀ ਵਰਤਾ
ਜਿਥੇ ਦੱਬੀਆਂ ਗ਼ਰੀਬਾਂ ਦੀਆਂ ਸੱਧਰਾਂ
ਦਿੱਤੀ ਮੰਦਰਾਂ ਦੀ ਧੂੜ ਉਡਾ
ਫੇਰ ਮਾਰਿਆ ਗੰਗੂ ਦੇ ਪ੍ਰਵਾਰ ਨੂੰ
ਦਿੱਤਾ ਕੀਤੀਆਂ ਦਾ ਫਲ ਭੁਗਤਾ
ਖੇੜੀ ਪਿੰਡ ਲੁੱਟ ਮਾਰ ਸਾੜ ਫੂਕ ਕੇ
ਫੇਰ ਚੜ੍ਹ ਪਏ ਮੁਰੰਡੇ ਵਾਲੇ ਦਾ
ਬੂਹੇ ਤੋੜ ਸਿੰਘ ਸ਼ਹਿਰ ਵਿੱਚ ਜਾ ਵੜੇ
ਸਾਰੇ ਦਿੱਤੀ ਕਤਲਾਮ ਮਚਾ
ਜਾਨੀ, ਮਾਨੀ ਖ਼ਾਨ ਲੁਕੇ ਹੋਏ ਲੱਭ ਕੇ
ਦਿੱਤੇ ਧਾਰ ਤਲਵਾਰ ਦੀ ਲੰਘਾ
ਸਾਹਿਬਜ਼ਾਦਿਆਂ ਦੇ ਨਾਲ ਕੀਤੇ ਪਾਪ ਦੇ
ਲਏ ਗਿਣ ਗਿਣ ਬਦਲੇ ਚੁਕਾ
ਵੈਰੀ ਸੋਧ ਕੇ ਚੁਫੇਰਿਓਂ 'ਸੀਤਲਾ'
ਦਿੱਤੀ ਵਾਗ ਸਰਹਿੰਦ ਨੂੰ ਭੁਆ

ਦਸੰਬਰ, ੧੭੬੩ ਈ: ਵਿੱਚ ਸਿੰਘਾਂ ਨੇ ਮਲੇਰਕੋਟਲੇ ਨੂੰ ਘੇਰਾ ਪਾ ਲਿਆ। ਓਥੋਂ ਦਾ ਨਵਾਬ ਭੀਖਣ ਖ਼ਾਂ ਫ਼ੌਜ ਲੈ ਕੇ ਬਾਹਰ ਮੈਦਾਨ ਵਿੱਚ ਆਇਆ, ਪਰ ਸਿੰਘਾਂ ਦੇ ਚੜ੍ਹੇ ਆ ਰਹੇ ਤੂਫ਼ਾਨ ਅੱਗੇ ਉਹ ਕਿੰਨਾ ਕੁ ਚਿਰ ਖਲੋ ਸਕਦਾ ਸੀ? ਪਹਿਲੇ ਹੱਲੇ ਵਿੱਚ ਹੀ ਉਹਦੀ ਫ਼ੌਜ ਦੇ ਪੈਰ ਉਖੜ ਗਏ। ਉਹ ਆਪ ਯਤਨ ਕਰ ਕੇ ਜ਼ਰਾ ਅੱਗੇ ਵਧਿਆ। ਸਾਮ੍ਹਣਿਓਂ ਕਿਸੇ ਸਿੱਖ ਦੀ ਗੋਲੀ ਭੀਖਣ ਖ਼ਾਂ ਦੀ ਛਾਤੀ ਵਿੱਚ ਆ ਲੱਗੀ, ਜਿਸ ਨਾਲ ਉਹ ਥਾਂ 'ਤੇ ਹੀ ਮਰ ਗਿਆ। ਉਸ ਦਾ ਡਿਗਣਾ ਸੀ ਕਿ ਉਸ ਦੇ ਗ਼ਾਜ਼ੀ ਪਿੜ ਛੱਡ ਕੇ ਨੱਸ ਗਏ। ਸਿੰਘਾਂ ਨੇ ਸਾਰਾ ਸ਼ਹਿਰ ਚੰਗੀ ਤਰ੍ਹਾਂ ਦਿਲ ਖੋਲ੍ਹ ਕੇ ਲੁੱਟਿਆ। ਜਰਵਾਣਿਆਂ ਦੇ ਘਰ ਢਾਹ ਕੇ ਉਹਨਾਂ ਧਰਤੀ ਨਾਲ ਮਿਲਾ ਦਿੱਤੇ। ਏਥੋਂ ਜੰਗੀ ਸਾਮਾਨ ਤੇ ਲੋੜ ਜੋਗਾ ਧਨ ਸੰਭਾਲ ਕੇ ਸਿੰਘ ਅੱਗੇ ਵਧੇ।

ਏਥੋਂ ਤੁਰ ਕੇ ਸਿੰਘਾਂ ਪਿੰਡ ਖੇੜੀ ਜਾ ਘੇਰਿਆ, ਪੰਡਤ ਗੰਗੂ (ਗੁਰੂ ਗੋਬਿੰਦ ਸਿੰਘ ਜੀ ਦਾ ਰਸੋਈਆ) ਏਸੇ ਪਿੰਡ ਦਾ ਸੀ, ਜਿਸਨੇ ਗੁਰੂ ਜੀ ਦੇ ਛੋਟੇ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਜੀ ਨੂੰ ਆਪਣੇ ਘਰ ਲਿਆ ਕੇ ਧੋਖੇ ਨਾਲ

ਵੈਰੀਆਂ ਦੇ ਹਵਾਲੇ ਕਰ ਦਿੱਤਾ ਸੀ। ਸਿੰਘਾਂ ਦੇ ਅੰਦਰ ਉਸ ਦੁਸ਼ਟ ਦੀ ਉਹ ਕਰਤੂਤ ਕੰਡੇ ਵਾਂਗ ਰੜਕ ਰਹੀ ਸੀ। ਗੰਗੂ ਤਾਂ ਵਜ਼ੀਰ ਖ਼ਾਂ ਦੇ ਹੱਥੋਂ ਹੀ ਮਾਰਿਆ ਗਿਆ ਸੀ। ਉਹਦਾ ਪਰਵਾਰ ਸਿੰਘਾਂ ਨੇ ਮਾਰ ਦਿੱਤਾ, ਤੇ ਘਰ ਬਾਰ ਸਾੜ ਦਿੱਤਾ।

ਜਨਵਰੀ, ੧੭੬੪ ਈ: ਨੂੰ ਸਿੰਘਾਂ ਨੇ ਮੁਰੰਡੇ ਨੂੰ ਜਾ ਘੇਰਾ ਪਾਇਆ। ਏਥੋਂ ਦੇ ਜਾਨੀ ਖ਼ਾਂ ਤੇ ਮਾਨੀ ਖ਼ਾਂ (ਰੰਘੜ), ਸਾਹਿਬਜ਼ਾਦਿਆਂ ਨੂੰ ਫੜ ਕੇ ਸਰਹਿੰਦ ਲੈ ਗਏ ਸਨ। ਸਿੰਘਾਂ ਤੋਂ ਭੈ-ਭੀਤ ਹੋ ਕੇ ਰੰਘੜਾਂ ਨੇ ਸ਼ਹਿਰ ਦੇ ਬੂਹੇ ਬੰਦ ਕਰ ਲਏ। ਆਪਣੇ ਵੱਲੋਂ ਉਹ ਏਸ ਤਰ੍ਹਾਂ ਆਕੀ ਹੋ ਬੈਠੇ। ਸਿਘਾਂ ਨੇ ਇਲਾਕੇ ਦੀ ਸਫ਼ਾਈ ਕਰਕੇ ਫੇਰ ਸ਼ਹਿਰ 'ਤੇ ਹੱਲਾ ਬੋਲ ਦਿੱਤਾ। ਸ਼ਹਿਰ ਦੇ ਦਰਵਾਜ਼ੇ ਤੋੜ ਕੇ ਸਿੰਘ ਅੰਦਰ ਜਾ ਵੜੇ। ਇਸਤਰੀਆਂ ਤੇ ਬੱਚੇ ਛੱਡ ਕੇ, ਜੋ ਵੀ ਪੱਗ ਬੰਨ੍ਹ ਬੰਦਾ ਨਜ਼ਰ ਆਇਆ, ਤਲਵਾਰ ਦੀ ਧਾਰ ਲੰਘਾ ਦਿੱਤਾ ਗਿਆ। ਜਾਨੀ ਖ਼ਾਂ ਤੇ ਮਾਨੀ ਖ਼ਾਂ ਘਰਾਂ ਵਿਚੋਂ ਲੁੱਕੇ ਹੋਏ ਲੱਭ ਕੇ ਕਤਲ ਕੀਤੇ ਗਏ। ਸਾਰਾ ਸ਼ਹਿਰ ਲੁੱਟਿਆ ਤੇ ਤਬਾਹ ਕੀਤਾ ਗਿਆ।

ਏਥੇ ਹੀ ਸੂਹੋਂ ਨੇ ਸਿੰਘਾਂ ਨੂੰ ਖ਼ਬਰ ਦਿੱਤੀ ਕਿ ਨਵਾਬ ਜ਼ੈਨ ਖ਼ਾਂ ਦਾ ਦੀਵਾਨ ਲੱਛਮੀ ਨਾਰਾਇਣ, ਕੋਰਾਲੀ ਬੈਠਾ ਮਾਮਲਾ ਉਗਰਾਹ ਰਿਹਾ ਹੈ। ਸਿੰਘਾਂ ਦੇ ਇਕ ਜੱਥੇ ਨੇ ਝੱਟ ਓਥੇ ਧਾਵਾ ਬੋਲ ਦਿੱਤਾ। ਸਮੇਂ ਸਿਰ ਖ਼ਬਰ ਲੱਗ ਜਾਣ 'ਤੇ ਲੱਛਮੀ ਨਾਰਾਇਣ ਤਾਂ ਜਾਨ ਬਚਾ ਕੇ ਨੱਸ ਗਿਆ ਪਰ ਉਹਦਾ ਡੇਰਾ ਸਿੰਘਾਂ ਨੇ ਲੁੱਟ ਲਿਆ।

ਜ਼ੈਨ ਖ਼ਾਂ ਉਸ ਵੇਲੇ ਸਰਹਿੰਦ ਹੀ ਸੀ। ਉਹ ਜਾਣਦਾ ਸੀ ਕਿ ਇਹ ਉਠ ਰਿਹਾ ਤੂਫ਼ਾਨ ਉਸ ਦੀ ਜਾਨ ਉੱਤੇ ਜ਼ਰੂਰ ਪਵੇਗਾ। ਸਿੰਘਾਂ ਦੇ ਟਾਕਰੇ ਦੀ ਉਸ ਵਿੱਚ ਸ਼ਕਤੀ ਹੈ ਨਹੀਂ ਸੀ। ਉਦਾਲੇ ਇਲਾਕੇ ਵਿੱਚ ਸਿੰਘ ਲੁੱਟ ਮਾਰ ਕਰ ਰਹੇ ਸਨ, ਪਰ ਜ਼ੈਨ ਖ਼ਾਂ ਡਰਦਾ ਸਰਹਿੰਦੋਂ ਬਾਹਰ ਨਹੀਂ ਸੀ ਨਿਕਲਦਾ। ਉਹਨੇ ਰਾਜਨੀਤਕ ਚਾਲਾਂ ਨਾਲ ਆਪਣੀ ਜਾਨ ਬਚਾਉਣ ਦੀ ਸੋਚੀ। ਅਹਿਮਦ ਸ਼ਾਹ ਅਬਦਾਲੀ ਦੇ ਨਾਮ ਦੀ ਧਮਕੀ ਦੇਂਦਿਆਂ ਉਹਨੇ ਸਿੱਖਾਂ ਵੱਲ ਸੁਲ੍ਹਾ ਦੀ ਚਿੱਠੀ ਲਿਖੀ। ਆਪਣੇ ਦੂਤ ਹੱਥ ਉਸਨੇ ਇਹ ਚਿੱਠੀ ਸ: ਆਲਾ ਸਿੰਘ ਪਟਿਆਲੀਏ ਨੂੰ ਭੇਜੀ। ਉਹਨੇ ਨਾਨੂੰ ਸਿੰਘ ਗਰੇਵਾਲ ਹੱਥ ਉਹ ਚਿੱਠੀ ਦਲ ਖ਼ਾਲਸਾ ਦੇ ਸਰਦਾਰਾਂ ਕੋਲ ਭੇਜ ਦਿੱਤੀ। ਸ: ਜੱਸਾ ਸਿੰਘ ਦੀ ਜਥੇਦਾਰੀ ਹੇਠ ਸਾਰੇ ਸਰਦਾਰ ਕੱਠੇ ਹੋਏ, ਤਾਂ ਜ਼ੈਨ ਖ਼ਾਂ ਦੀ ਚਿੱਠੀ ਉਹਨਾਂ ਦੇ ਸਾਮ੍ਹਣੇ ਪੜ੍ਹੀ ਗਈ।

# ਬੈਂਤ

ਚਿੱਠੀ ਜ਼ੈਨ ਖ਼ਾਂ ਨੇ ਲਿਖੀ ਖ਼ਾਲਸੇ ਨੂੰ
ਲੈਣਾ ਕੀ ਜੇ ਵੈਰ ਵਧਾ ਸਿੰਘੋ !
ਅੱਗੇ ਥੋੜ੍ਹਾ ਚਿਰ ਤੇਗ਼ਾਂ ਦਾ ਘੋਲ ਕਰ ਕੇ
ਵੇਖ ਲਿਆ ਜੇ ਜ਼ੋਰ ਅਜ਼ਮਾ ਸਿੰਘੋ !
ਲੱਖਾਂ ਹੀਰਿਆਂ ਜਹੇ ਜਵਾਨ ਬਾਂਕੇ
ਭਾੜੇ ਭੰਗ ਦੇ ਲਏ ਮਰਵਾ ਸਿੰਘੋ !
ਮਾਰੂ ਦਿਨ ਕਿਆਮਤੀ ਘਲੂਘਾਰਾ
ਐਡੀ ਛੇਤੀ ਕਿਉਂ ਬੈਠੇ ਭੁਲਾ ਸਿੰਘੋ !
ਕਿਹੜਾ ਸ਼ਾਹਿ ਦੁਰਾਨੀ ਨੂੰ ਜਿੱਤ ਸਕੂ ?
ਜੀਹਦੇ ਵੱਲ ਰਸੂਲ ਖ਼ੁਦਾ ਸਿੰਘੋ !
ਰਾਜਪੂਤ, ਮਰਹੱਟੇ ਤੇ ਸ਼ਾਹਿ ਦਿੱਲੀ
ਦਿੱਤੇ ਸਾਰਿਆਂ ਸਿਰ ਝੁਕਾ ਸਿੰਘੋ !
ਅੜਨਾ ਤੁਸਾਂ ਦਾ ਵੀ ਕਿਸੇ ਅਰਥ ਨਾਹੀਂ
ਕਰ ਕੇ ਸੁਲ੍ਹਾ, ਲਉ ਕੌਮ ਬਚਾ ਸਿੰਘੋ !
ਆਓ, ਲਵੋ ਜਗੀਰਾਂ ਤੇ ਰਾਜ ਮਾਣੋ
ਮਨ ਭਾਉਂਦਾ ਮੁਲਕ ਦਬਾ ਸਿੰਘੋ !
ਅੰਤ ਆਸਰੇ ਨਾਲ ਹੀ ਵਧੀਦਾ ਏ
ਲਵੋ ਸ਼ਾਹ ਨਾਲ ਧੜਾ ਬਣਾ ਸਿੰਘੋ !
ਦੋਵੇਂ ਧਿਰਾਂ ਰਲ ਮਾਣੀਏਂ ਬਾਦਸ਼ਾਹੀ
ਦੇਈਏ ਦਿਲਾਂ 'ਚੋਂ ਵੈਰ ਮਿਟਾ ਸਿੰਘੋ !

ਏਸ ਸੁਲ੍ਹਾ ਦੇ ਬਹਾਨੇ ਜ਼ੈਨ ਖ਼ਾਂ ਨੇ ਸਿੱਖ ਸਰਦਾਰਾਂ ਨੂੰ ਖ਼ਰੀਦਣਾ ਚਾਹਿਆ ਸੀ, ਪਰ ਉਹ ਏਸ ਜਾਲ ਵਿੱਚ ਫਸੇ ਨਾ। ਉਹਨਾਂ ਦੇ ਸੋਚਣ ਤੋਂ ਇਹ ਮਸਲਾ ਬਾਹਰ ਸੀ ਕਿ ਗੁਰੂ ਗੋਬਿੰਦ ਸਿੰਘ ਦਾ ਸਿੱਖ ਕਿਸੇ ਦੀ ਗ਼ੁਲਾਮੀ ਪਰਵਾਨ ਕਰਕੇ ਵੀ ਜਿਉਂ ਸਕਦਾ ਹੈ। ਉਹ ਤਾਂ ਜਾਨ ਦੇਣਾ ਜਾਣਦੇ ਸਨ, ਪਰ ਆਨ ਦੇਣਾ ਨਹੀਂ। ਤੇ ਕੌਮੀ ਸ਼ਾਨ ਤਦ ਤੱਕ ਹੀ ਕਾਇਮ ਰਹਿੰਦੀ ਏ, ਜਦ ਤੱਕ ਆਨ ਰਹੇ। ਚਿੱਠੀ ਪੜ੍ਹਦਿਆਂ ਸਾਰ ਉਹਨਾਂ ਦੇ ਅੰਦਰ ਗ਼ੈਰਤ ਨੇ ਭਾਂਬੜ ਬਾਲ ਦਿੱਤੇ।

## ਸਾਕਾ

ਚਿੱਠੀ ਪੜ੍ਹ ਕੇ ਜ਼ੈਨ ਦੀ ਸਿੰਘ ਤੜਫੇ ਸਾਰੇ
ਸੂਲਾਂ ਵਾਂਗੂ ਰੜਕ ਪਏ ਦਿਲ ਗੁਪਤ ਇਸ਼ਾਰੇ
ਮਾਨੋ ਅੱਲੇ ਜ਼ਖ਼ਮ 'ਤੇ ਆ ਪਏ ਅੰਗਿਆਰੇ
ਆ ਕੇ ਸਿੱਖੀ ਜੋਸ਼ ਵਿੱਚ ਸਰਦਾਰ ਪੁਕਾਰੇ
ਸੁਲ੍ਹਾ ਬਹਾਨੇ ਪੰਥ ਦੀ ਉਹ ਅਣਖ ਵੰਗਾਰੇ
ਮੰਨਣ ਈਨ ਪਠਾਣ ਦੀ ਦਸਮੇਸ਼ ਦੁਲਾਰੇ ?
ਭਿੱਛਿਆ ਮੰਗਣ ਰਾਜ ਦੀ ਜਾ ਕਿਸੇ ਦੁਆਰੇ ?
ਕੀ ਅੱਧ ਵਿੱਚੋਂ ਟੁੱਟ ਗਏ ਖੰਡੇ ਦੋਧਾਰੇ ?
ਮਰਨ ਭਲਾ ਉਸ ਕੌਮ ਦਾ, ਰੱਬ ਨਰਕੀਂ ਡਾਰੇ
ਜਿਊਣਾ ਚਾਹਵੇ 'ਸੀਤਲਾ' ਜੋ ਗ਼ੈਰ ਸਹਾਰੇ

ਸਰਬ ਸੰਮਤੀ ਨਾਲ ਫ਼ੈਸਲਾ ਹੋਇਆ ਕਿ ਜ਼ੈਨ ਖ਼ਾਂ ਦੀ ਸੁਲ੍ਹਾ ਠੁਕਰਾ ਕੇ ਉਸ ਨੂੰ ਜ਼ਰਾ ਕਰਾਰਾ ਉੱਤਰ ਦਿੱਤਾ ਜਾਵੇ। ਸੋ ਖੁੱਲ੍ਹੇ ਸ਼ਬਦਾਂ ਵਿੱਚ ਜ਼ੈਨ ਖ਼ਾਂ ਨੂੰ ਜੰਗ ਵਾਸਤੇ ਵੰਗਾਰਿਆ ਗਿਆ। ਪੰਥ ਨੇ ਇਉਂ ਉੱਤਰ ਲਿਖਿਆ :

## ਮਿਰਜ਼ਾ

ਫਿਰ ਸਿੰਘਾਂ ਲਿਖਿਆ ਜ਼ੈਨ ਨੂੰ
ਸੁਣ ਸ਼ਾਹ ਦੇ ਤਾਬੇਦਾਰ
ਅਜੇ ਕਰਨੀ ਸੁਲ੍ਹਾ ਮਲੇਸ਼ ਨਾਲ
ਸਾਡੀ ਮੰਨਦੀ ਨਹੀਂ ਤਲਵਾਰ
ਅਜੇ ਪੀ ਪੀ ਰੱਤ ਦੁਸ਼ਮਣਾਂ ਦੀ
ਸਾਡੇ ਰੱਜੇ ਨਹੀਂ ਹਥਿਆਰ
ਘਲੂਘਾਰੇ ਦੀ ਕਤਲਾਮ ਦਾ
ਹੈ ਤੇਰੇ ਸਿਰ 'ਤੇ ਭਾਰ
ਤੂੰ ਨਵੀਆਂ ਸਾਂਝਾਂ ਲੋੜਨੈਂ
ਪਹਿਲਾਂ ਪਿਛਲਾ ਕਰਜ਼ ਉਤਾਰ
ਸਿੰਘ ਬਦਲਾ ਲੈਣ 'ਵਹੀਰ' ਦਾ
ਵਿੱਚ ਰਣ ਦੇ ਤੈਨੂੰ ਮਾਰ

ਤੇਰਾ ਢਾਹ ਕੇ ਕਿਲ੍ਹਾ ਸਰਹਿੰਦ ਦਾ
ਕਰ ਪੱਧਰ ਧਰਤ ਸਵਾਰ
ਅਸੀਂ ਰਚੀਏ ਓਥੇ 'ਫ਼ਤਹਿ ਗੜ੍ਹ'
ਜਿਥੇ ਉਸਰੀ ਸੀ ਦੀਵਾਰ
ਫਿਰ ਚਰਨੀ ਝੁਕਦਾ 'ਫ਼ਤਹਿ' ਦੇ
ਅਸੀਂ ਤਕੀਏ ਕੁਲ ਸੰਸਾਰ
ਤਾਂ ਤੇਰੀ ਸਾਡੀ ਸੁਲ੍ਹਾ ਨੂੰ
ਪਰਵਾਨ ਕਰੂ ਕਰਤਾਰ

ਇਹ ਉੱਤਰ ਪੜ੍ਹ ਕੇ ਜ਼ੈਨ ਖ਼ਾਂ ਦਾ ਦਿਲ ਢਹਿ ਗਿਆ, ਪਰ ਹੁਣ ਬਣ ਕੀ ਸਕਦਾ ਸੀ ? ਮਰਦੇ ਜਹੇ ਜੀ ਨਾਲ ਉਹ ਜੰਗ ਦੀ ਤਿਆਰੀ ਕਰਨ ਲੱਗਾ। ਥਾਂ-ਥਾਂ ਤੋਪਾਂ ਬੀੜ ਕੇ ਮੋਰਚਿਆਂ ਵਿੱਚ ਫ਼ੌਜਾਂ ਬਿਠਾ ਦਿੱਤੀਆਂ। ਉਤੋਂ-ਉਤੋਂ ਉਹ ਫ਼ੌਜਾਂ ਨੂੰ ਦਲੇਰੀ ਦੇ ਰਿਹਾ ਸੀ, ਪਰ ਵਿਚੋਂ ਉਹਦਾ ਆਪਣਾ ਹੌਸਲਾ ਵੀ ਢਹਿ ਚੁੱਕਾ ਸੀ। ਯਥਾ ਸ਼ਕਤ ਤਿਆਰੀ ਕਰ ਕੇ ਉਹ ਮੌਤ ਨੂੰ ਉਡੀਕਣ ਲੱਗਾ।

ਖ਼ਾਲਸਾ ਫ਼ੌਜ ਉਸ ਵੇਲੇ ਤਿੰਨਾਂ ਹਿੱਸਿਆਂ ਵਿੱਚ ਵੰਡੀਆਂ ਹੋਈਆਂ ਸਰਹਿੰਦ ਦਾ ਉਦਾਲਾ ਮੱਲੀ ਬੈਠੀਆਂ ਸਨ। ਬੁੱਢਾ ਦਲ ਭਾਗਨਪੁਰ ਬੈਠਾ ਸੀ। ਤਰਨਾ ਦਲ ਨੇ ਨਨਹੇੜੇ ਪਿੰਡ ਡੇਰਾ ਲਾਇਆ ਹੋਇਆ ਸੀ ਤੇ ਮਿਸਲ ਫੂਲਕਿਆਂ ਪਟਿਆਲੇ। ਸਾਰੇ ਖ਼ਾਲਸੇ ਦਲ ਦੀ ਗਿਣਤੀ ਪੰਜਾਹ ਹਜ਼ਾਰ (ਤੀਹ ਹਜ਼ਾਰ ਅਸਵਾਰ ਤੇ ਵੀਹ ਹਜ਼ਾਰ ਪੈਦਲ) ਸੀ। ਤਰਨਾ ਦਲ ਨਨਹੇੜੇ ਤੋਂ ਅੱਗੇ ਵੱਧ ਕੇ (ਸਰਹਿੰਦੋਂ ਸੱਤ ਮੀਲ ਦੂਰ) ਪਿੰਡ ਪੀਰ ਜ਼ੈਨ ਖ਼ਾਨ ਮਨਿਆਰਾ ਕੋਲ ਆ ਬੈਠਾ। ਤਿੰਨਾਂ ਦਲਾਂ ਨੇ ਮਤਾ ਪਕਾਇਆ ਕਿ ੧੪ ਜਨਵਰੀ, ੧੭੬੪ ਈ. ਨੂੰ ਸਰਹਿੰਦ ਉੱਤੋਂ ਹਮਲਾ ਕੀਤਾ ਜਾਵੇ। ਇਸ ਪ੍ਰੋਗਰਾਮ ਅਨੁਸਾਰ ਤਿੰਨਾਂ ਪਾਸਿਆਂ ਤੋਂ ਖ਼ਾਲਸਾ ਫ਼ੌਜਾਂ ਸਰਹਿੰਦ ਵੱਲ ਅੱਗੇ ਵਧੀਆਂ।

## ਵਾਰ

ਤਿੰਨਾਂ ਪਾਸਿਆਂ ਤੋਂ ਵੱਲ ਸਰਹਿੰਦ ਦੇ
ਫ਼ੌਜਾਂ ਖ਼ਾਲਸੇ ਨੇ ਅਗ੍ਹਾਂ ਨੂੰ ਵਧਾਈਆਂ
ਭੇਟਾ 'ਜ਼ੋਰਾਵਰ' 'ਫ਼ਤਹਿ' ਦੀ ਚੜ੍ਹਾਉਣ ਨੂੰ
ਜਾਨਾਂ ਤਲੀਆਂ 'ਤੇ ਯੋਧਿਆਂ ਟਿਕਾਈਆਂ
ਪਾਣ ਚੜ੍ਹੀ ਸੀ ਜਿਨ੍ਹਾਂ ਨੂੰ ਖ਼ੂਨ ਦੀ
ਤੇਗ਼ਾਂ ਗਾਤਰੀਂ ਉਚੇਚੀਆਂ ਪਾਈਆਂ

ਕਾਲ-ਰੂਪ ਉਹ ਸੰਭਾਲੀਆਂ ਬਰਛੀਆਂ
ਰੱਤ ਡੁੱਬੀਆਂ ਵੀ ਰਹਿਣ ਜੋ ਤਿਹਾਈਆਂ
ਖਾ ਖਾ ਗਭਰੂ ਕਦੇ ਨਾ ਜੋ ਰੱਜੀਆਂ
ਮੋਢੀਂ ਭੁੱਖੀਆਂ ਬੰਦੂਕਾਂ ਪਾਈਆਂ
ਵਿੱਚ ਦਲਾਂ ਦੇ ਵੱਜਣ ਢੋਲ, ਭੇਰੀਆਂ
ਘਰ 'ਨਾਰਦ' ਵੱਜਣ ਸ਼ਹਿਨਾਈਆਂ
ਵਾਲ ਖੋਲ੍ਹ 'ਹੋਣੀ' ਸ਼ਗਨ ਮਨਾਂਵਦੀ
ਕਲਜੋਗਣਾਂ ਨੇ ਦਿੱਤੀਆਂ ਵਧਾਈਆਂ
ਚੱਾ ਯੋਧਿਆਂ ਨੂੰ ਜੰਗ ਦਾ 'ਸੀਤਲਾ'
ਬ੍ਰਿਜ-ਵਾਸਣਾਂ ਨੂੰ ਹੋਲੀਆਂ ਆਈਆਂ

ਜਿਵੇਂ ਅਖਾੜੇ ਵਿੱਚ ਢੋਲ ਵੱਜਣ ਉਤੇ ਪਹਿਲਵਾਨਾਂ ਦੇ ਡੌਲੇ ਫਰਕਦੇ ਨੇ, ਏਸੇ ਤਰ੍ਹਾਂ ਯੁੱਧ ਦੇ ਨਗਾਰਿਆਂ ਦੀ ਗੂੰਜ ਸੁਣ ਕੇ ਸਿੱਖ ਖ਼ੂੰਨ ਦੀ ਹੋਲੀ ਖੇਡਣ ਲਈ ਉਤਾਵਲੇ ਹੋ ਜਾਂਦੇ ਹਨ। ਮੈਦਾਨ ਦੀ ਮੌਤ ਸਿੱਖ ਨੂੰ ਸਭ ਨਾਲੋਂ ਪਿਆਰੀ ਲੱਗਦੀ ਹੈ। ਉਹ ਜੈਕਾਰੇ ਛੱਡਦੇ ਪੈਰੋ-ਪੈਰ ਅੱਗੇ ਵੱਧਣ ਲੱਗੇ।

ਜ਼ੈਨ ਖ਼ਾਂ ਦੇ ਸਾਮ੍ਹਣੇ ਲੜਾਈ ਬਿਨਾਂ ਹੋਰ ਕੋਈ ਰਾਹ ਨਹੀਂ ਸੀ ਰਹਿ ਗਿਆ। ਉਹ ਵੀ ਫ਼ੌਜਾਂ ਲੈ ਕੇ ਸਰਹਿੰਦੋਂ ਬਾਹਰ ਨਿਕਲ ਆਇਆ। ਉਸਨੂੰ ਇਹ ਪਤਾ ਨਹੀਂ ਸੀ ਕਿ ਓਹਾ ਦਿਨ (੧੪ ਜਨਵਰੀ) ਸਿੱਖਾਂ ਨੇ ਹਮਲੇ ਵਾਸਤੇ ਨੀਯਤ ਕੀਤਾ ਹੋਇਆ ਸੀ। ਸਿੱਖ ਅਜੇ ਤਿਆਰੀ ਹੀ ਕਰ ਰਹੇ ਸਨ, ਜਾਂ ਜ਼ੈਨ ਖ਼ਾਂ ਨੇ ਚੜ੍ਹਦੇ ਸੂਰਜ (੧੪ ਜਨਵਰੀ) ਨਾਲ ਤਰਨਾ ਦਲ ਉੱਤੇ ਹੱਲਾ ਬੋਲ ਦਿੱਤਾ।

## ਸਾਕਾ

ਵੇਖੀ ਟਲਦੀ ਜ਼ੈਨ ਨੇ ਜਦ ਨਹੀਂ ਲੜਾਈ
ਗਾੱਨਾ ਬੱਧਾ ਮੌਤ ਦਾ ਹੱਥ ਮਹਿੰਦੀ ਲਾਈ
ਤੇਗ਼ ਹੈਦਰੀ ਓਸਨੇ ਖਾ ਕਸਮ ਉਠਾਈ
ਦੇ ਦੇ ਲੱਖ ਦਲੇਰੀਆਂ ਉਸ ਫ਼ੌਜ ਚੜ੍ਹਾਈ
ਹਰਦੀ ਬਾਜ਼ੀ ਵੇਖ ਕੇ ਜਿੰਦ ਦਾ 'ਤੇ ਲਾਈ
ਤਰਨਾ ਦਲ 'ਤੇ ਜਾ ਪਿਆ ਉਹ ਕਰਕੇ ਧਾਈ

ਜ਼ੈਨ ਖ਼ਾਂ ਨੇ ਸੋਚਿਆ ਸੀ ਕਿ ਅਚਨਚੇਤ ਹਮਲਾ ਕਰ ਕੇ ਉਹ ਸਿੱਖਾਂ ਦੇ ਇਕ ਦਲ ਨੂੰ ਸ਼ਕੱਸਤ ਦੇ ਸਕੇਗਾ। ਏਸ ਤਰ੍ਹਾਂ ਇਕ ਤਾਂ ਖ਼ਾਲਸਾ ਫ਼ੌਜ ਵਿੱਚ ਘਬਰਾਹਟ ਪੈ ਕੇ ਭਗਦੜ ਮੱਚ ਜਾਵੇਗੀ, ਤੇ ਦੂੱਜਾ ਘੇਰੇ ਦੀ ਇਕ ਬਾਹੀ ਖ਼ਾਲੀ ਹੋ ਜਾਵੇਗੀ। ਜੇ ਕਿਤੇ ਨੱਸਣਾ ਵੀ ਪਿਆ ਤਾਂ ਉਹ ਇਸ ਰਾਹ ਨਿਕਲ ਕੇ ਜਾ ਸਕੇਗਾ, ਪਰ ਸਿੱਖਾਂ ਨੇ ਵੀ ਹਮਲਾ ਏਸੇ ਦਿਨ ਕਰਨ ਦਾ ਫ਼ੈਸਲਾ ਕੀਤਾ ਹੋਇਆ ਸੀ। ਸੋ ਉਹ ਪਹਿਲਾਂ ਹੀ ਤਿਆਰ ਬੈਠੇ ਸਨ। ਤਰਨਾ ਦਲ ਨੇ ਜ਼ੈਨ ਖ਼ਾਂ ਦੇ ਹੱਲੇ ਨੂੰ ਬੜੀ ਬਹਾਦਰੀ ਨਾਲ ਰੋਕਿਆ। ਏਨੇ ਨੂੰ ਖ਼ਬਰਾਂ ਸੁਣ ਕੇ ਦੂੱਜੇ ਦੋਵੇਂ ਦਲ ਵੀ ਆ ਪਹੁੰਚੇ। ਜ਼ੈਨ ਖ਼ਾਂ ਸਰਹਿੰਦੋਂ ਬਾਹਰ ਖੁੱਲ੍ਹੇ ਮੈਦਾਨ ਅੰਦਰ ਸਿੱਖਾਂ ਦੇ ਘੇਰੇ ਵਿੱਚ ਆ ਗਿਆ। ਤਿੰਨਾਂ ਪਾਸਿਆਂ ਤੋਂ ਸਿੱਖਾਂ ਨੇ ਜ਼ੈਨ ਖ਼ਾਂ 'ਤੇ ਜਵਾਬੀ ਹੱਲਾ ਬੋਲ ਦਿੱਤਾ।

## ਵਾਰ

ਅੱਗੋਂ ਸਿੰਘਾਂ ਨੇ ਜਵਾਬੀ ਹੱਲਾ ਬੋਲਿਆ
ਤਿੰਨਾਂ ਪਾਸਿਆਂ ਤੋਂ ਨਾਅਰੇ ਮਾਰ
ਘੇਰਾ ਪਾ ਲਿਆ ਦੁਰਾਨੀਆਂ ਦੀ ਫ਼ੌਜ ਨੂੰ
ਮੁੱਖੋਂ ਕਹਿ ਕੇ 'ਕਰਤਾਰ, ਕਰਤਾਰ'
ਲੈ ਲੈ ਨਾਮ 'ਜ਼ੋਰਾਵਰ' 'ਫ਼ਤਹਿ ਸਿੰਘ' ਦਾ
ਸਿੰਘ ਲੱਗੇ ਬਰਸਾਉਣ ਅੰਗਿਆਰ
ਤੀਰ ਪਾਲਾਂ ਦੀਆਂ ਪਾਲਾਂ ਵਿੰਨ੍ਹ ਲੰਘਦੇ
ਬਾਜ਼ ਮਾਰੇ ਚਿੜੀਆਂ ਦੀ ਡਾਰ
ਬਿਨਾਂ ਖਾਧਿਆਂ ਡਿਗਣ ਪਈਆਂ ਢਾਣੀਆਂ
ਵੇਖ ਸਿੰਘ ਦੀ ਨੰਗੀ ਤਲਵਾਰ
ਨਾਸ ਕਰਨ ਦੁਰਾਨੀਆਂ ਦੀ ਫ਼ੌਜ ਦਾ
ਲੱਗੇ ਸੂਰਮੇਂ 'ਵਰਾਟ' ਰੂਪ ਧਾਰ
ਜਿਹੜੇ ਪਾਸੇ ਸ਼ੇਰਾਂ ਵਾਂਗ ਧਾਵਾ ਬੋਲਦੇ
ਲਾਹੀ ਵੈਰੀਆਂ ਦੇ ਜਾਣ ਉਹ ਸਥਾਰ
ਮਾਨੋ ਆਪ ਅਗਵਾਈ ਕਰ ਰਹੇ ਸੀ
ਸਿੱਖ ਫ਼ੌਜ ਦੀ 'ਅਜੀਤ' ਤੇ 'ਜੁਝਾਰ'

ਏਸ ਜਵਾਬੀ ਹੱਲੇ ਨੇ ਵੈਰੀ ਦੀ ਹੋਸ਼ ਭੁਲਾ ਦਿੱਤੀ। ਜ਼ੈਨ ਖ਼ਾਂ ਨੇ ਸੋਚਿਆ

ਕੁਝ ਹੋਰ ਸੀ ਤੇ ਹੋ ਕੁਛ ਹੋਰ ਗਿਆ। ਉਹ ਉਸ ਘੜੀ ਨੂੰ ਪਛਤਾ ਰਿਹਾ ਸੀ ਜਿਸ ਘੜੀ ਉਹਨੇ ਸਰਹਿੰਦੋਂ ਬਾਹਰ ਪੈਰ ਕੱਢਿਆ ਸੀ। ਉਹ ਸਾਰਾ ਤਾਣ ਲਾ ਕੇ ਸਰਹਿੰਦ ਵੱਲ ਮੁੜਿਆ, ਪਰ ਅੱਗੇ ਬੁੱਢਾ ਦਲ ਰਾਹ ਰੋਕੀ ਬੈਠਾ ਸੀ। ਸਿੱਖ ਸੂਰਮਿਆਂ ਨੇ ਅੱਗੋਂ ਮਾਰ ਮਾਰ ਕੇ ਵੈਰੀ ਦੇ ਮੂੰਹ ਭੁਆ ਦਿੱਤੇ। ਹੁਣ ਲੜ ਮਰਨ ਤੋਂ ਬਿਨਾਂ ਕੋਈ ਚਾਰਾ ਨਹੀਂ ਸੀ। ਜ਼ੈਨ ਖ਼ਾਂ ਨੇ ਮਜ਼੍ਹਬ ਦਾ ਵਾਸਤਾ ਪਾ ਕੇ ਆਪਣੇ ਸਿਪਾਹੀਆਂ ਨੂੰ ਵੰਗਾਰਿਆ। ਉਸਨੇ ਕਿਹਾ, "ਗ਼ਾਜ਼ੀਓ ! ਤਕੜੇ ਹੋਏ। ਇਹ ਕੁਫ਼ਰ ਤੇ ਇਸਲਾਮ ਦਾ ਜੰਗ ਹੈ। ਵੇਖਿਓ, ਕਿਤੇ ਪਿੜ ਵਿੱਚ ਕੰਡ ਵਿਖਾ ਕੇ ਇਸਲਾਮ ਨੂੰ ਦਾਗ਼ ਨਾ ਲਾ ਦਿਓ। ਬਹਾਦਰਾਂ ਵਾਂਗ ਦੁਸ਼ਮਣ ਉੱਤੇ ਹਮਲਾ ਕਰੋ। ਜੇ ਜਿੱਤ ਗਏ, ਤਾਂ ਮੂੰਹ ਮੰਗੇ ਇਨਾਮ ਦੇਵਾਂਗਾ ਤੇ ਜੇ ਸ਼ਹੀਦ ਹੋ ਗਏ, ਤਾਂ ਹਜ਼ਰਤ ਸਾਹਿਬ ਦੀਆਂ ਖ਼ੁਸ਼ੀਆਂ ਲੈ ਕੇ ਬਹਿਸ਼ਤਾਂ ਵਿੱਚ ਮੌਜਾਂ ਮਾਣੋਗੇ। ਖ਼ੁਦਾ ਤੇ ਖ਼ੁਦਾ ਦਾ ਰਸੂਲ ਸਾਡੇ ਵੱਲ ਹੈ। ਉਸਦਾ ਨਾਮ ਲੈ ਕੇ ਅੱਗੇ ਵਧੋ।"

ਇਹ ਤਕਰੀਰ ਸੁਣ ਕੇ ਮਜ਼੍ਹਬ ਦੇ ਸ਼ੈਦਾਈ, ਗ਼ਾਜ਼ੀ ਅਖਵਾਉਣ ਦੇ ਚਾਹਵਾਨ 'ਅੱਲਾਹੂ ਅਕਬਰ' ਤੇ 'ਯਾ ਅਲੀ' ਦੇ ਨਾਅਰੇ ਲਾ ਕੇ ਅੱਗੇ ਵਧੇ। ਦੂਜੇ ਪਾਸੇ ਵੀ ਪੰਥ ਦੇ ਨਾਮ ਉੱਤੋਂ ਕੁਰਬਾਨ ਹੋਣ ਵਾਲੇ ਸਿੰਘ ਸ਼ਹੀਦੀ ਜੋਤ ਉਤੇ ਪਰਵਾਨਿਆਂ ਵਾਂਗ ਸੜਨ ਵਾਸਤੇ 'ਸਤਿ ਸ੍ਰੀ ਅਕਾਲ' ਤੇ 'ਰਾਜ ਕਰੇਗਾ ਖ਼ਾਲਸਾ' ਦੇ ਜੈਕਾਰੇ ਛੱਡਦੇ ਹੋਏ ਅੱਗੇ ਵਧੇ। ਆ ਲਹੂ ਮਿਝ ਦੀ ਹੋਲੀ ਖੇਡਣ ਲੱਗੀਆਂ ਦੋਵੇਂ ਧਿਰਾਂ।

## ਝੂਲਨਾ ਛੰਦ

ਘੋਰ ਘਮਸਾਨ ਘਨਘੋਰ ਘੜਿਆਲ ਦੀ
ਢੋਲ, ਤੁਰ੍ਹੀਆਂ ਵੱਜਣ ਨੌਬਤਾਂ, ਭੇਰੀਆਂ
ਰਾਗ ਮਾਰੂ ਗਾਇਆ ਸੰਖ, ਨਰਸਿੰਘੀਆਂ
ਮੱਲ ਮੈਦਾਨ ਵਿੱਚ ਲੈਣ ਪਏ ਫੇਰੀਆਂ
ਉੱਡ ਕੇ ਧੂੜ ਅਸਮਾਨ ਨੂੰ ਚੜ੍ਹੀ ਇਉਂ
ਖਲਾਂ ਵਿੱਚ ਚੜ੍ਹਨ ਜਿਉਂ ਲਾਲ ਹਨ੍ਹੇਰੀਆਂ
ਯੋਧਿਆਂ ਦੀ ਕਰੇ ਮੌਤ ਪਰਦੱਖਣਾ
ਕਾਹਨ ਅੱਗੇ ਨਾਚ ਕਰਨ ਜਿਉਂ ਚੇਰੀਆਂ

ਤੀਰ ਤਲਵਾਰ ਚੱਲਣ ਲੱਗੇ ਜੰਗ ਵਿੱਚ
ਢਹਿਣ ਲੱਗੇ ਯੋਧੇ ਖਾਇਕੇ ਕਾਨੀਆਂ
ਜਗਣ ਜੋਤਾਂ ਬਣ ਕੇ ਲੱਗੀਆਂ ਬਰਛੀਆਂ
ਦੇਣ ਭੰਬਟ ਲੱਗੇ ਹੱਸ ਕੁਰਬਾਨੀਆਂ
ਮੌਤ ਮੁਟਿਆਰ ਦੀ ਨਿਗ੍ਹਾ ਦੇ ਬਾਣ ਖਾ
ਵਾਰ ਚੱਲੇ ਕੇਈ ਛੈਲ ਜਵਾਨੀਆਂ
ਯੋਧਿਆਂ ਨੂੰ ਮੋਹੇ ਰੂਪ ਤਲਵਾਰ ਦਾ
ਕਾਲ ਪਿਛੇ ਰੂਹਾਂ ਫਿਰਨ ਮਸਤਾਨੀਆਂ
ਸਾਕੀਆਂ ਦੇ ਬੂਹੇ ਰਿੰਦ ਲੇਟਣ ਜਿਵੇਂ
ਘਾਇਲ ਤੜਫੜ ਤਿਵੇਂ ਵਿੱਚ ਮੈਦਾਨ ਦੇ
ਲੋਹੇ ਦੀ ਧਾਰ 'ਚੋਂ ਰੰਗ ਬਰਸੇ ਪਿਆ
ਖੇਡਦੇ ਨੇ ਹੋਲੀ ਨਾਲ ਕਿਰਪਾਨ ਦੇ
ਸਾਵਿਆਂ ਥਾਂ ਸੂਹੇ ਪਹਿਨ ਲਏ ਗ਼ਾਜ਼ੀਆਂ
ਰੰਗ ਬਦਲਨ ਬੀੜੇ ਚਿੱਥਿਆਂ ਪਾਨ ਦੇ
ਵਾਂਗ ਮਹਿੰਦੀ ਪੀਸੇ ਗਏ ਬਲਵਾਨ ਕੇਈ
ਦਾੜ੍ਹ ਹੇਠਾਂ ਆਏ ਕਾਲ ਭਗਵਾਨ ਦੇ

ਦੋਵੇਂ ਧਿਰਾਂ ਬਰਾਬਰ ਤੁੱਲੀਆਂ ਖਲੀਆਂ ਸਨ। ਕੋਈ ਵੀ ਇਸ ਲੜਾਈ 'ਚੋਂ ਪਿੱਛੇ ਹਟਣਾ ਨਹੀਂ ਸੀ ਚਾਹੁੰਦਾ। ਜ਼ੈਨ ਖ਼ਾਂ ਦੀ ਫ਼ੌਜ ਦੇ ਪਿੱਛੇ ਹਟਣ ਵਾਸਤੇ ਥਾਂ ਹੀ ਨਹੀਂ ਸੀ, ਤੇ ਸਿੱਖ ਘਰੋਂ ਹੀ ਇਕ ਏਕੜੀ ਧਾਰ ਕੇ ਆਏ ਸਨ। ਸੋ ਦੋਵੇਂ ਪਾਸੇ ਹੰਨੇ ਜਾਂ ਬੰਨੇ ਦੀ ਧਾਰ ਕੇ ਜੁੱਟੇ ਹੋਏ ਸਨ।

ਜ਼ੈਨ ਖ਼ਾਂ ਸ: ਜੱਸਾ ਸਿੰਘ ਆਹਲੂਵਾਲੀਏ ਦੀ ਨਿਗ੍ਹਾ ਪੈ ਗਿਆ। ਉਹਨੇ ਆਪਣੀ ਫ਼ੌਜ ਨੂੰ ਵੰਗਾਰ ਕੇ ਕਿਹਾ, "ਬੀਰ ਬਹਾਦਰ ਖ਼ਾਲਸਾ ਜੀਉ ! ਅਹੁ ਲੜ ਰਿਹਾ ਜੇ ਸਰਹਿੰਦ ਦਾ ਫ਼ੌਜਦਾਰ ਜ਼ੈਨ ਖ਼ਾਂ। ਉਸਨੂੰ ਪੈਰਾਂ ਥੱਲੇ ਲਤਾੜ ਕੇ ਹੀ ਤੁਸੀਂ ਸਰਹਿੰਦ ਤੱਕ ਪਹੁੰਚ ਸਕੋਗੇ। ਸਾਹਿਬ ਜ਼ੋਰਾਵਰ ਸਿੰਘ ਤੇ ਸਾਹਿਬ ਫ਼ਤਹਿ ਸਿੰਘ ਸਾਨੂੰ ਉਡੀਕ ਰਹੇ ਹਨ। ਅਸੀਂ ਪ੍ਣ ਕਰ ਕੇ ਤੁਰੇ ਹਾਂ ਕਿ ਉਸ ਜ਼ੁਲਮੀ ਸਰਹਿੰਦ ਦੀ ਇੱਟ ਇੱਟ ਕਰ ਕੇ ਮੁੜਨਾ ਹੈ, ਜਿਸ ਦੀਆਂ ਨੀਹਾਂ ਵਿੱਚ ਨਿਰਦੋਸ਼ ਸਾਹਿਬਜ਼ਾਦੇ ਚਿਣੇ ਗਏ ਸਨ। ਸੋ ਜ਼ਾਲਮ ਤੋਂ ਬਦਲਾ ਲੈਣ ਵਾਸਤੇ ਤਕੜੇ ਹੋ ਕੇ ਅੱਗੇ ਵਧੋ।"

## ਵਾਰ

ਹੱਲਾ ਬੋਲਿਆ ਅਖ਼ੀਰੀ ਜੱਸਾ ਸਿੰਘ ਨੇ
ਸਿੰਘਾਂ ਸੂਰਿਆਂ ਤਾਈਂ ਲਲਕਾਰ
ਔਹ ਦਿਸਦੀ ਸਰਹਿੰਦ ਖ਼ੂੰਨੀ ਸਾਮ੍ਹਣੇ
'ਫ਼ਤਹਿ ਸਿੰਘ' ਸਾਨੂੰ ਰਿਹਾ ਹੈ ਵੰਗਾਰ
ਝੰਡਾ ਗੱਡਣਾ ਹੈ ਓਥੇ 'ਸਿਖ ਰਾਜ' ਦਾ
ਅਸਾਂ ਜੰਗ ਵਿੱਚ ਜ਼ੈਨ ਖ਼ਾਂ ਨੂੰ ਮਾਰ
ਇਹ ਸੁਣ ਲਲਕਾਰਾ ਸਿੰਘ ਟੁੱਟ ਪਏ
ਲਾਹੇ ਵੈਰੀਆਂ ਦੇ ਪਲਾਂ 'ਚ ਸਥਾਰ
ਨਿਗ੍ਹਾ ਪੈ ਗਿਆ ਪਠਾਣ, ਜੱਸਾ ਸਿੰਘ ਦੀ
ਗੋਲੀ ਦਾਗ਼ੀ ਉਸ ਵਾਹਿਗੁਰੂ ਉਚਾਰ
ਲੰਘੀ ਚੀਰ ਕੇ ਉਹ ਹਿੱਕ ਜ਼ੈਨ ਖ਼ਾਨ ਦੀ
ਡਿੱਗੀ ਲੋਥ ਧਰਤੀ 'ਤੇ ਮੂੰਹ ਭਾਰ
ਧਾਵਾ ਬੋਲ ਕੇ ਥਰਾਜ ਸਿੰਘ ਸੂਰਮੇ
ਸਿਰ ਲਿਆ ਤੇਗ਼ ਮਾਰ ਕੇ ਉਤਾਰ
ਜਦੋਂ ਗਿਆ ਜਰਨੈਲ ਮੋਢੀ ਮਾਰਿਆ
ਹੋ ਗਈ ਜੰਗ 'ਚ ਦੁਰਾਨੀਆਂ ਦੀ ਹਾਰ

ਸ: ਜੱਸਾ ਸਿੰਘ ਦੇ ਇਸ ਲਲਕਾਰੇ ਨੇ ਖ਼ਾਲਸਾ ਫ਼ੌਜ ਨੂੰ ਜੋਸ਼ ਵਿੱਚ ਪਾਗ਼ਲ ਬਣਾ ਦਿੱਤਾ। ਇਕ-ਇਕ ਸਿਪਾਹੀ ਦੀਆਂ ਅੱਖੀਂ ਅੱਗੇ ਸਰਹਿੰਦ ਦੀ ਉਹ ਜ਼ੁਲਮੀ ਕੰਧ ਫਿਰਨ ਲੱਗੀ, ਜਿਸ ਵਿੱਚ ਦੋ ਮਾਸੂਮ ਬਾਲਕ—ਸਾਹਿਬ ਜ਼ੋਰਾਵਰ ਸਿੰਘ ਤੇ ਸਾਹਿਬ ਫ਼ਤਹਿ ਸਿੰਘ—ਜਿਊਂਦੇ ਚਿਣੇ ਜਾ ਰਹੇ ਸਨ। ਸਿੱਖ ਓਸੇ ਕੰਧ ਦੀ ਇੱਟ-ਇੱਟ ਹੋਈ ਵੇਖਣੀ ਚਾਹੁੰਦੇ ਸਨ। ਉਹ ਇਹ ਵੀ ਜਾਣਦੇ ਸਨ ਕਿ ਉਸ ਕੰਧ ਤੱਕ ਪਹੁਚੰਣ ਲਈ ਸਾਨੂੰ ਵੈਰੀਆਂ ਦੀਆਂ ਲੋਥਾਂ ਦੀਆਂ ਪੌੜੀਆਂ ਬਣਾ ਕੇ ਲੰਘਣਾ ਪਵੇਗਾ। ਸੋ ਉਹ ਦੀਵਾਨੇ ਤਲਵਾਰਾਂ ਦੇ ਤੁਲ੍ਹੇ ਬਣਾ ਕੇ ਖ਼ੂੰਨ ਦੇ ਦਰਿਆ ਵਿੱਚ ਠਿੱਲ੍ਹ ਪਏ। ਜਿਸ ਪਾਸੇ ਸਿੰਘ ਹੱਲਾ ਕਰਕੇ ਪੈਂਦੇ, ਵੈਰੀ ਦਲ ਦੇ ਸੱਥਰ ਵਿਛਾਈ ਜਾਂਦੇ। ਲੜਦੇ-ਲੜਦੇ ਸਿੰਘ, ਜ਼ੈਨ ਖ਼ਾਂ ਦੇ ਖ਼ਾਸ ਮੋਰਚੇ ਤੱਕ ਪਹੁੰਚ ਗਏ। ਹੁਣ ਉਹਨਾਂ ਦੀਆਂ ਗੋਲੀਆਂ ਨਾਲ ਫ਼ੌਜਦਾਰ ਦੇ ਸਰੀਰ-ਰੱਖਯਕ (ਬਾਡੀ ਗਾਰਡ) ਸਿਪਾਹੀ ਮਰਨ ਲੱਗੇ। ਹਾਥੀ ਉੱਤੇ ਬੈਠਾ ਜ਼ੈਨ ਖ਼ਾਂ, ਸ: ਜੱਸਾ

ਸਿੰਘ ਦੀ ਨਿਗ੍ਹਾ ਪੈ ਗਿਆ। ਉਸ ਨੇ ਲਲਕਾਰ ਕੇ ਕਿਹਾ, "ਓ ਜ਼ੈਨ ਖ਼ਾਂ ! ਜ਼ਰਾ ਸਾਵਧਾਨ ਹੋ ਜਾ। ਤੇਰਾ ਕਾਲ ਆ ਗਿਆ ਹੈ। ਅੰਤ ਦੀ ਵਾਰ ਖ਼ੁਦਾ ਨੂੰ ਯਾਦ ਕਰ ਲੈ।" ਇਹ ਕਹਿ ਕੇ ਉਸਨੇ ਗੋਲੀ ਦਾਗ਼ ਦਿੱਤੀ, ਜੋ ਜ਼ੈਨ ਖ਼ਾਂ ਦੇ ਸਰੀਰ ਵਿਚੋਂ ਪਾਰ ਹੋ ਗਈ। ਜ਼ੈਨ ਖ਼ਾਂ ਲੋਥ ਬਣ ਕੇ ਧਰਤੀ 'ਤੇ ਪਿਆ। ਭਾਈ ਮਨੀ ਸਿੰਘ ਸ਼ਹੀਦ ਦਾ ਭਤੀਜਾ ਸ: ਥਰਾਜ ਸਿੰਘ ਕੋਲ ਖਲਾ ਇਹ ਸਭ ਕੁਛ ਵੇਖ ਰਿਹਾ ਸੀ। ਉਹ ਘੋੜਾ ਛੇੜ ਕੇ ਦੁਸ਼ਮਣ ਦੀ ਫ਼ੌਜ ਵਿੱਚ ਜਾ ਵੜਿਆ ਤੇ ਜ਼ੈਨ ਖ਼ਾਂ ਦਾ ਸਿਰ ਵੱਢ ਕੇ ਲੈ ਆਇਆ, ਜੋ ਉਸ ਨੇ ਨਵਾਬ ਕਪੂਰ ਸਿੰਘ ਦੇ ਅੱਗੇ ਜਾ ਰੱਖਿਆ। ਫ਼ੌਜਦਾਰ ਦਾ ਮਰਨਾ ਹੀ ਸੀ ਕਿ ਸੁੰਞੀ ਫ਼ੌਜ ਵਿੱਚ ਭਾਜੜ ਪੈ ਗਈ। ਜਿਸ ਪਾਸੇ ਕਿਸੇ ਦਾ ਮੂੰਹ ਹੋਇਆ, ਜਾਨ ਬਚਾਉਣ ਵਾਸਤੇ ਭੁੱਜ ਉਠਿਆ। ਓਧਰੋਂ ਸਿੱਖ ਜਰਨੈਲਾਂ ਨੇ ਵੈਰੀ ਦੀ ਹਿੱਲੀ ਹੋਈ ਫ਼ੌਜ ਉੱਤੇ ਕਹਿਰੀ ਹੱਲਾ ਬੋਲ ਦਿੱਤਾ।

## ਸਾਕਾ

ਪੈ ਗਏ ਸੁੰਞੀ ਫ਼ੌਜ 'ਤੇ ਸਿੰਘ ਧੂਹ ਤਲਵਾਰਾਂ
ਜੁੱਸੀਂ ਫਿਰਨ ਭਗਉਤੀਆਂ ਬਿਜਲੀ ਦੀਆਂ ਤਾਰਾਂ
ਯਾਰ ਮੁਹੰਮਦ, ਸੈਦ ਖ਼ਾਂ, ਖਾ ਮਰੇ ਕਟਾਰਾਂ
ਪਲ ਵਿੱਚ ਹੋ ਗਏ ਡੱਕਰੇ ਰਣਬੀਰ ਹਜ਼ਾਰਾਂ
ਪਿੜ ਖ਼ਾਲੀ ਕਰ ਨੱਸੀਆਂ ਦੁਸ਼ਮਣ ਦੀਆਂ ਵਾਰ੍ਹਾਂ
ਝੰਡਾ ਗੱਡਿਆ ਫ਼ਤਹਿ ਦਾ ਸਿੰਘਾਂ ਸਰਦਾਰਾਂ

ਏਸ ਹੱਲੇ ਵਿੱਚ ਯਾਰ ਮੁਹੰਮਦ ਖ਼ਾਂ ਤੇ ਸੈਦ ਖ਼ਾਂ ਆਦਿ ਜਰਨੈਲ ਮਾਰੇ ਗਏ। ਦੁਸ਼ਮਣ ਫ਼ੌਜ ਤਬਾਹ ਹੋ ਗਈ। ਜ਼ੈਨ ਖ਼ਾਂ ਦਾ ਡੇਰਾ ਸਿੱਖਾਂ ਨੇ ਲੁੱਟ ਲਿਆ। ਇਹ ਘਟਨਾ ਚਾਰ ਮਾਘ ਸੰਮਤ ੧੮੨੦ ਬਿ: (੧੪ ਜਨਵਰੀ, ੧੭੬੪ ਈ:) ਦੀ ਹੈ।

ਮੈਦਾਨ ਵੱਲੋਂ ਵਿਹਲੇ ਹੋ ਕੇ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਛੱਡਦੇ ਜੇਤੂ ਸਿੰਘ, ਸਰਹਿੰਦ ਵਿੱਚ ਆ ਵੜੇ।

## ਵਾਰ

ਗੁਰੂ ਮਾਰੀ ਉੱਤੇ ਧਾਵਾ ਸਿੰਘਾਂ ਬੋਲਿਆ
ਦਿੱਤੀ ਸ਼ਹਿਰ ਵਿੱਚ ਪਰਲੋ ਲਿਆ
ਕਾਬੂ ਆਇਆ ਜੋ ਵੀ ਗ਼ਾਜ਼ੀ ਇਸਲਾਮ ਦਾ
ਦਿੱਤਾ ਧਾਰ ਤਲਵਾਰ ਦੀ ਲੰਘਾ

ਲੋਥਾਂ ਰੁਲਦੀਆਂ ਬਜ਼ਾਰਾਂ 'ਚ ਨਖਸਮੀਆਂ
ਰੂਹਾਂ ਲੈ ਗਿਆ ਏ ਕਾਲ ਪਰਨਾ
ਪੀ ਪੀ ਖ਼ੂੰਨ ਕਲਜੋਗਣਾਂ ਰੱਜੀਆਂ
ਸਿੰਘਾਂ ਦਿੱਤਾ ਨਰਮੇਧ ਯੱਗ* ਲਾ
ਰੰਗ-ਮਹਿਲ ਜਰਵਾਣਿਆਂ ਦੇ ਵੱਸਦੇ
ਦਿੱਤੇ ਪਲਾਂ 'ਚ ਮਸਾਣ ਬਣਾ
ਇਕ ਇਕ ਘਰ ਖ਼ਾਲਸੇ ਨੇ ਲੁੱਟਿਆ
ਧਨ ਦੱਬਿਆ ਲਿਆ ਕਢਵਾ
ਅੱਗ ਲਾਇਕੇ ਅਟਾਰੀਆਂ ਫੂਕੀਆਂ
ਦਿੱਤੀ ਇੱਟ ਨਾਲ ਇੱਟ ਖੜਕਾ
ਜਿਥੇ ਹੋਏ ਸੀ ਸ਼ਹੀਦ 'ਫ਼ਤਹਿ ਸਿੰਘ' ਜੀ
ਦਿੱਤਾ ਓਥੇ ਝੰਡਾ ਫ਼ਤਹਿ ਦਾ ਝੁਲਾ

ਬਾਬਾ ਬੰਦਾ ਸਿੰਘ ਬਹਾਦਰ ਨੇ ਵਜ਼ੀਰ ਖ਼ਾਂ ਨੂੰ ਮਾਰ ਕੇ ਸਰਹਿੰਦ ਲੁੱਟੀ ਸੀ, ਪਰ ਢਾਹੀ ਨਹੀਂ ਸੀ। ਇਸ ਵਾਰ ਸਿੰਘਾਂ ਸਾਰੇ ਚਾਅ ਪੂਰੇ ਕਰ ਲਏ। ਸਰਹਿੰਦ ਦੇ ਗਲੀ ਬਜ਼ਾਰ ਸਭ ਲੋਥਾਂ ਨਾਲ ਅੱਟੇ ਗਏ। ਹਿੰਦੂ ਵਸੋਂ ਤੇ ਹਰ ਇਸਤਰੀ, ਬਾਲ ਨੂੰ ਛੱਡ ਕੇ ਜੋ ਨਜ਼ਰੀਂ ਪਿਆ, ਕਾਲ ਦੀ ਭੇਟਾ ਕੀਤਾ ਗਿਆ। ਜ਼ਾਲਮਾਂ ਦੇ ਘਰ ਭਾਲ-ਭਾਲ ਕੇ ਲੁੱਟੇ ਗਏ। ਘਰਾਂ ਦੇ ਫ਼ਰਸ਼ ਪੁਟ ਕੇ, ਛੱਤਾਂ ਤੋੜ ਕੇ ਤੇ ਕੰਧਾਂ ਢਾਹ ਕੇ ਦੱਬਿਆ ਧਨ ਕੱਢਿਆ ਗਿਆ। ਗੁਰੂ ਮਾਰੀ ਸਰਹਿੰਦ ਦੀ ਇੱਟ ਨਾਲ ਇੱਟ ਖੜਕਾਈ ਗਈ। ਪਲਾਂ ਵਿੱਚ ਵਸਦਾ ਸ਼ਹਿਰ ਵੀਰਾਨ ਕਰ ਕੇ ਫਿਰ ਫ਼ੌਜਾਂ ਕਿਲ੍ਹੇ ਵੱਲ ਵਧੀਆਂ।

## ਕਬਿੱਤ

ਕਿਲ੍ਹੇ ਉੱਤੇ ਫੇਰ ਹੱਲਾ ਬੋਲਿਆ ਅਕਾਲੀਆਂ ਨੇ
ਇੱਟ ਇੱਟ ਕਰ ਵਿੱਚ ਖ਼ਾਕ ਦੇ ਮਿਲਾਇਆ ਗਿਆ
ਪਾਪ ਦੀਆਂ ਨੀਆਂ ਜੜ੍ਹ ਜ਼ਾਲਮਾਂ ਦੀ ਪੁੱਟ ਕੇ ਤੇ
ਗਧਿਆਂ ਦਾ ਹਲ ਉੱਤੇ ਥੇਹ ਦੇ ਚਲਾਇਆ ਗਿਆ
ਜਿਥੇ ਕੰਧ ਵਿੱਚ ਸਾਹਿਬਜ਼ਾਦੇ ਚਿਣਵਾਏ ਗਏ ਸੀ
ਓਥੇ ਝੰਡਾ ਖ਼ਾਲਸੇ ਦੇ ਰਾਜ ਦਾ ਲਹਿਰਾਇਆ ਗਿਆ

---

*ਨਰ=ਆਦਮੀ, ਮੇਧ=ਮਾਰਨਾ, ਨਰਮੇਧ ਯਗ=ਬੰਦਿਆਂ ਦੀ ਕੁਰਬਾਨੀ ਦੇਣ ਦਾ ਯੱਗ।

'ਫ਼ਤਹਿ ਗੜ੍ਹ' ਰਚ 'ਫ਼ਤਹਿ ਸਿੰਘ' ਜੀ ਦੇ ਨਾਮ ਉੱਤੇ
'ਸੀਤਲ' ਸ਼ਹੀਦਾਂ ਦਾ ਨਸ਼ਾਨ ਹੈ ਝੁਲਾਇਆ ਗਿਆ

ਗੁਰੂ ਮਾਰੀ ਸਰਹਿੰਦ ਤੋਂ ਸਿੱਖਾਂ ਨੇ ਪੂਰੀ ਤਰ੍ਹਾਂ ਬਦਲਾ ਲਿਆ। ਜ਼ੁਲਮੀ ਕਿਲ੍ਹੇ ਦੀ ਇੱਟ-ਇੱਟ ਕੀਤੀ ਗਈ। ਉਸਨੂੰ ਥੇਹ ਬਣਾ ਕੇ ਉਪਰ ਗਧਿਆਂ ਦਾ ਹਲ ਫੇਰਿਆ ਗਿਆ। ਬੁੱਢਿਆਂ ਬੰਦਿਆਂ ਤੋਂ ਪੁੱਛ ਕੇ ਜਿੱਥੇ ਸਾਹਿਬਜ਼ਾਦੇ ਨੀਹਾਂ ਵਿੱਚ ਚਿਣੇ ਗਏ ਸਨ, ਓਥੇ ਬਾਬਾ ਫ਼ਤਹਿ ਸਿੰਘ ਜੀ ਦੇ ਨਾਮ ਉਤੇ ਗੁਰਦੁਆਰਾ 'ਫ਼ਤਹਿ ਗੜ੍ਹ' ਸਾਹਿਬ ਬਣਾਇਆ ਗਿਆ। ਉਸਦੀ ਸੇਵਾ ਵਾਸਤੇ ਗ੍ਰੰਥੀ ਥਾਪਿਆ ਗਿਆ।

ਦਲ ਖ਼ਾਲਸੇ ਨੇ ਸਰਹਿੰਦ ਦਾ ਕਿਲ੍ਹਾ ਸ: ਬੁੱਢਾ ਸਿੰਘ* ਭਾਈ ਕੇ ਨੂੰ ਦੇ ਦਿੱਤਾ। ਉਹਨੇ ਵੀਹ ਹਜ਼ਾਰ ਰੁਪਏ ਲੈ ਕੇ ਕਿਲ੍ਹਾ ਸ: ਆਲਾ ਸਿੰਘ ਪਟਿਆਲੀਏ ਨੂੰ ਦੇ ਦਿੱਤਾ। ਸਰਹਿੰਦ ਦਾ ਤੋਪਖ਼ਾਨਾ ਵੀ ਪਟਿਆਲੀਏ ਸਰਦਾਰ ਦੇ ਕਾਬੂ ਆਇਆ।

ਸੂਬਾ (ਸਰਕਾਰ) ਸਰਹਿੰਦ ਦਾ ਬਵੰਜਾ ਲੱਖ ਦਾ ਇਲਾਕਾ ਸੀ, ਜੋ ੨੨੦ ਮੀਲ ਲੰਮਾ ਤੇ ੧੬੦ ਮੀਲ ਚੌੜਾ ਸੀ। ਇਸਦੀ ਹੱਦ ਚੜ੍ਹਦੇ ਪਾਸੇ ਦਰਿਆ ਜਮਨਾ, ਪਹਾੜ ਦੀ ਬਾਹੀ ਦਰਿਆ ਸਤਲੁਜ, ਲਹਿੰਦੇ ਪਾਸੇ ਰਿਆਸਤ ਬਹਾਵਲ ਪੁਰ ਤੇ ਦੱਖਣ ਦੇ ਪਾਸੇ ਹਰਿਆਣਾ ਤੇ ਰੁਹਤਕ ਨਾਲ ਲੱਗਦੀ ਸੀ। ਇਸ ਸਾਰੇ ਸੂਬੇ ਉੱਤੇ ਸਿੱਖਾਂ ਦਾ ਕਬਜ਼ਾ ਹੋ ਗਿਆ। ਅੱਠਾਂ ਮਿਸਲਾਂ (੧. ਆਹਲੂਵਾਲੀਆਂ ਦੀ, ੨. ਕਰੋੜਾ ਸਿੰਘੀਆਂ ਦੀ, ੩. ਸਿੰਘਪੁਰੀਆਂ ਦੀ, ੪. ਭੰਗੀਆਂ ਦੀ, ੫. ਡੱਲੇਵਾਲੀਆਂ ਦੀ, ੬. ਸ਼ਹੀਦਾਂ ਦੀ, ੭. ਨਸ਼ਾਨਾ ਵਾਲੀ ਤੇ ੮. ਫੂਲਕਿਆਂ ਦੀ) ਨੇ ਸਾਰਾ ਇਲਾਕਾ ਆਪਸ ਵਿੱਚ ਵੰਡ ਲਿਆ।

ਸਹੀ ਅਰਥਾਂ ਵਿੱਚ ਏਸੇ ਦਿਨ ਤੋਂ ਪੰਜਾਬ ਵਿੱਚ ਸਿੱਖ ਮਿਸਲਾਂ ਦਾ ਰਾਜ ਸਥਾਪਤ ਹੋ ਗਿਆ। ਏਸੇ ਥਾਂ ਉੱਤੇ ਹੀ ਕਦੇ ਬਾਬਾ ਬੰਦਾ ਸਿੰਘ ਜੀ ਨੇ 'ਸਿੱਖ ਰਾਜ' ਦਾ ਝੰਡਾ ਗੱਡਿਆ ਸੀ ਤੇ ਏਥੇ ਹੀ ਅੱਜ ਮਿਸਲਾਂ ਨੇ 'ਸਿੱਖ ਰਾਜ' ਕਾਇਮ ਕਰ ਦਿੱਤਾ। ਸਿੱਖ ਰਾਜ ਦੇ ਝੁਲਦੇ ਝੰਡੇ ਥੱਲੇ ਖਲੋ ਕੇ ਸਿੱਖ ਸਿਪਾਹੀ ਕਹਿ ਰਹੇ ਸਨ।

**"ਰਾਜ ਕਰੇਗਾ, ਖ਼ਾਲਸਾ"**

ਪ੍ਰਸੰਗ ਲਿਖਿਆ ੨੮-੨-੫੦ ਈ:

---

*ਸ: ਬੁੱਢਾ ਸਿੰਘ 'ਭਾਈ ਕਾ', ਸ. ਫ਼ਤਹਿ ਸਿੰਘ ਪਿੰਡ ਝਬੋਵਾਲ ਦਾ ਪੋਤਰਾ ਸੀ। ਏਸੇ ਫ਼ਤਹਿ ਸਿੰਘ ਨੂੰ ਬਾਬਾ ਬੰਦਾ ਸਿੰਘ ਨੇ ਨਵਾਬ ਬਣਾਇਆ ਸੀ।

ੴ ਸਤਿਗੁਰ ਪ੍ਰਸਾਦਿ॥

# ਅਹਿਮਦ ਸ਼ਾਹ ਅਬਦਾਲੀ
## ਦਾ
## ਅੱਠਵਾਂ ਹਮਲਾ

ਅਫ਼ਗਾਨਸਤਾਨ ਦੇ ਬਾਦਸ਼ਾਹ ਅਹਿਮਦ ਸ਼ਾਹ ਅਬਦਾਲੀ ਨੇ ਹਿੰਦ ਉੱਤੇ ਯਾਰਾਂ ਹਮਲੇ ਕੀਤੇ ਹਨ, ਜਿੰਨ੍ਹਾਂ ਦਾ ਮੁਖ਼ਤਸਿਰ ਵੇਰਵਾ ਇਉਂ ਹੈ :—

ਪਹਿਲਾ ਹਮਲਾ :—ਦਸੰਬਰ, ੧੭੪੭ ਈ: ਤੋਂ ਮਾਰਚ, ੧੭੪੮ ਈ: ਤੱਕ। ਇਸ ਵਾਰੀ ਅਬਦਾਲੀ ਮਾਣੂਪੁਰ (ਸਰਹਿੰਦ ਕੋਲ) ਦੀ ਲੜਾਈ ਵਿੱਚ ਮੀਰ ਮੰਨੂ ਤੋਂ ਹਾਰ ਕੇ ਮੁੜਿਆ। ਏਸ ਬਹਾਦਰੀ ਬਦਲੇ ਮੀਰ ਮੰਨੂ ਲਾਹੌਰ ਦਾ ਸੂਬੇਦਾਰ ਬਣਾ ਦਿੱਤਾ ਗਿਆ।

ਦੂਜਾ ਹਮਲਾ :—ਦਸੰਬਰ, ੧੭੪੮ ਈ: ਮੀਰ ਮੰਨੂ ਤੋਂ ਖ਼ਰਾਜ ਲੈ ਕੇ ਅਬਦਾਲੀ ਝਨਾਂ ਤੋਂ ਪਾਰੋਂ ਹੀ ਵਾਪਸ ਮੁੜ ਗਿਆ।

ਤਿੱਜਾ ਹਮਲਾ :—ਦਸੰਬਰ, ੧੭੫੧ ਈ: ਤੋਂ ਅਪਰੈਲ, ੧੭੫੨ ਈ:। ਲਾਹੌਰ ਦਾ ਸੂਬੇਦਾਰ ਮੀਰ ਮੰਨੂ ਲੜਾਈ ਵਿੱਚ ਹਾਰ ਗਿਆ। ਸੂਬਾ ਲਾਹੌਰ, ਸੂਬਾ ਮੁਲਤਾਨ ਤੇ ਕਸ਼ਮੀਰ ਅਬਦਾਲੀ ਦੇ ਕਬਜ਼ੇ ਵਿੱਚ ਚਲੇ ਗਏ।

ਚੌਥਾ ਹਮਲਾ :—ਦਸੰਬਰ, ੧੭੫੬ ਈ: ਤੋਂ ਅਪਰੈਲ ੧੭੫੭ ਈ:। ਦਿੱਲੀ, ਆਗਰਾ, ਮਥਰਾ ਆਦਿ ਸ਼ਹਿਰ ਬੁਰੀ ਤਰ੍ਹਾਂ ਲੁੱਟੇ। ਦਿੱਲੀ ਵਿਚੋਂ ਬਾਦਸ਼ਾਹ ਤੇ ਨਵਾਬਾਂ ਦੀਆਂ ਲੜਕੀਆਂ ਬੰਨ੍ਹ ਕੇ ਨਾਲ ਲੈ ਗਿਆ। ਸੂਬਾ ਸਰਹਿੰਦ ਅਬਦਾਲੀ ਦੇ ਕਬਜ਼ੇ ਵਿੱਚ ਚਲਾ ਗਿਆ।

ਪੰਜਵਾਂ ਹਮਲਾ :—ਅਕਤੂਬਰ, ੧੭੫੯ ਈ: ਤੋਂ ਅਪ੍ਰੈਲ ੧੭੬੧ ਈ:। ਪਾਣੀਪਤ ਦੀ ਤੀਸਰੀ ਲੜਾਈ ੧੪ ਜਨਵਰੀ, ੧੭੬੧ ਈ: ਨੂੰ ਹੋਈ, ਜਿਸ ਵਿੱਚ ਮਰਹੱਟੇ ਪੂਰੀ ਤਰ੍ਹਾਂ ਹਾਰ ਗਏ। ੨੯ ਜਨਵਰੀ ਤੋਂ ੨੧ ਮਾਰਚ, ੧੭੬੧ ਈ: ਤੱਕ ਅਬਦਾਲੀ ਦਿੱਲੀ ਵਿੱਚ ਰਿਹਾ।

ਛੇਵਾਂ ਹਮਲਾ :—ਜਨਵਰੀ, ੧੭੬੨ ਈ. ਤੋਂ ਦਸੰਬਰ, ੧੭੬੨ ਈ:। ਇਹ ਹਮਲਾ ਅਬਦਾਲੀ ਨੇ ਸਿੱਖ ਪੰਥ ਨੂੰ ਮਿਟਾਉਣ ਵਾਸਤੇ ਕੀਤਾ ਸੀ। ਕਿਉਂਕਿ ਸਿੱਖ ਹਰ ਵਾਰ ਅਬਦਾਲੀ ਦੀਆਂ ਫ਼ੌਜਾਂ ਨੂੰ ਲੁੱਟ ਲੈਂਦੇ ਸਨ। ਪੰਜ ਫ਼ਰਵਰੀ,

੧੭੬੨ ਈ: ਨੂੰ ਵੱਡਾ ਘਲੂਘਾਰਾ ਹੋਇਆ, ਜਿਸ ਵਿੱਚ ਸਿੱਖ ਸਿਪਾਹੀ ਤੇ ਬਹੁਤ ਸਾਰੇ ਇਸਤਰੀਆਂ ਬੱਚੇ ਮਾਰੇ ਗਏ। ਏਸੇ ਵਾਰੀ ਮੁੜਦੇ ਹੋਏ ਅਬਦਾਲੀ ਨੇ ਅੰਮ੍ਰਿਤਸਰ ਦਾ ਸਰੋਵਰ ਪੂਰਿਆ ਤੇ 'ਹਰਿਮੰਦਰ' ਢਾਹਿਆ ਸੀ।

ਸੱਤਵਾਂ ਹਮਲਾ :—ਮਾਰਚ, ੧੭੬੪ ਈ:। ਬਟਾਲਾ, ਜੰਡਿਆਲਾ ਤੇ ਲਾਹੌਰ ਆਦਿ ਥਾਂਵਾਂ 'ਤੇ ਸਿੱਖਾਂ ਨਾਲ ਲੜਾਈਆਂ ਹੋਈਆਂ। ਹਰ ਲੜਾਈ ਵਿਚੋਂ ਅਬਦਾਲੀ ਹਾਰ ਕੇ ਮੁੜਿਆ।

ਅੱਠਵਾਂ ਹਮਲਾ :—ਦਸੰਬਰ, ੧੭੬੪ ਈ: ਤੋਂ ਮਾਰਚ ੧੭੬੫ ਈ:। ਏਸ ਹਮਲੇ ਦਾ ਜ਼ਿਕਰ ਅਸੀਂ ਏਸ ਪ੍ਰਸੰਗ ਵਿੱਚ ਵੇਰਵੇ ਨਾਲ ਕਰਾਂਗੇ।

ਨੌਵਾਂ ਹਮਲਾ :—ਦਸੰਬਰ, ੧੭੬੬ ਈ: ਤੋਂ ਜੂਨ, ੧੭੬੭ ਈ:। ਸਿੱਖਾਂ ਨਾਲ ਲੜਦਾ ਲੜਾਉਂਦਾ ਅਬਦਾਲੀ ਇਸਮਾਈਲਾਬਾਦ (ਅੰਬਾਲੇ ਤੋਂ ਵੀਹ ਮੀਲ) ਤੱਕ ਪੁੱਜਾ। ਦਿੱਲੀ ਦੇ ਵਜ਼ੀਰ ਤੋਂ ਦੋ ਲੱਖ ਨਜ਼ਰਾਨਾ ਲੈ ਕੇ ਏਥੋਂ ਹੀ ਵਾਪਸ ਮੁੜ ਪਿਆ। ਜਾਂਦਾ ਹੋਇਆ ਅਬਦਾਲੀ ਸਰਹਿੰਦ ਰਾਜਾ ਅਮਰ ਸਿੰਘ ਪਟਿਆਲੀਏ ਨੂੰ ਦੇ ਗਿਆ। ਵਾਪਸ ਜਾਂਦਿਆਂ ਜਿਹਲਮ ਕੰਢੇ ਸਿੰਘਾਂ ਨੇ ਹਮਲਾ ਕਰਕੇ ਅਬਦਾਲੀ ਤੋਂ ਢੱਕਾਂ ਛੁਡਾ ਲਈਆਂ।

ਦਸਵਾਂ ਹਮਲਾ :—ਦਸੰਬਰ, ੧੭੬੮ ਈ:। ਦਰਿਆ ਝਨਾਂ ਤੱਕ ਅਬਦਾਲੀ ਆਇਆ ਤੇ ਸਿੱਖਾਂ ਤੋਂ ਡਰਦਾ ਬਿਨਾਂ ਲੜਾਈ ਕੀਤੇ ਹੀ ਵਾਪਸ ਮੁੜ ਗਿਆ।

ਯਾਰ੍ਹਵਾਂ ਹਮਲਾ :—ਦਸੰਬਰ ੧੭੬੯ ਈ:। ਇਹ ਅਬਦਾਲੀ ਦਾ ਆਖ਼ਰੀ ਹਮਲਾ ਸੀ। ਉਹ ਦਰਿਆ ਅਟਕ ਟੱਪਿਆ, ਤਾਂ ਸਿੱਖ ਕਿਲ੍ਹਾ ਰੁਹਤਾਸ (ਜਿਹਲਮੋਂ ਲਹਿੰਦੇ ਪਾਸੇ) ਵਿੱਚ ਉਸਦਾ ਟਾਕਰਾ ਕਰਨ ਲਈ ਤਿਆਰ ਹੋ ਖਲੋ। ਬੁੱਢਾ ਜਰਨੈਲ ਅਬਦਾਲੀ ਹੌਸਲਾ ਹਾਰ ਬੈਠਾ। ਉਹ ਸਿੱਖਾਂ ਨਾਲ ਲੜਾਈ ਕੀਤੇ ਬਿਨਾਂ ਹੀ ਵਾਪਸ ਮੁੜ ਗਿਆ। ਅੰਤ ੧੪ ਅਪ੍ਰੈਲ, ੧੭੭੨ ਈ: ਨੂੰ ਅਹਿਮਦ ਸ਼ਾਹ ਅਬਦਾਲੀ ਚਲਾਣਾ ਕਰ ਗਿਆ।*

ਹੁਣ ਅਸੀਂ ਅਬਦਾਲੀ ਦੇ ਅੱਠਵੇਂ ਹਮਲੇ ਦਾ ਜ਼ਿਕਰ ਵੇਰਵੇ ਨਾਲ ਕਰਦੇ ਹਾਂ।

ਸੱਤਵੇਂ ਹਮਲੇ ਵਾਰੀ ਅਬਦਾਲੀ ਸਿਆਲਕੋਟ, ਪਸਰੂਰ, ਕਲਾਨੌਰ ਹੁੰਦਾ ਹੋਇਆ ਦੀਨਾ ਨਗਰ ਪੁੱਜਾ, ਤਾਂ ਏਥੇ ਸਿੱਖਾਂ ਨੇ ਉਸ ਉੱਤੇ ਧਾਵਾ ਆ

---

*ਅਬਦਾਲੀ ਦੇ ਹਮਲਿਆਂ ਦੇ ਪੂਰੇ ਹਾਲ ਪੜ੍ਹਣ ਵਾਸਤੇ ਵੇਖੋ : 'ਸਿੱਖ ਰਾਜ ਕਿਵੇਂ ਬਣਿਆ ?'

ਬੋਲਿਆ। ਏਥੋਂ ਪੱਲਾ ਛੁਡਾ ਕੇ ਅਬਦਾਲੀ ਬਟਾਲੇ ਪੁੱਜਾ। ਏਥੇ ਉਸਨੂੰ ਸਰਬੁਲੰਦ ਖ਼ਾਂ ਅੱਠ ਹਜ਼ਾਰ ਫ਼ੌਜ ਸਣੇ ਆ ਮਿਲਿਆ। ਸਿੱਖਾਂ ਨੇ ਏਥੇ ਉਸ ਉੱਤੇ ਫੇਰ ਹਮਲਾ ਕੀਤਾ। ਲੜਾਈ ਵਿੱਚ ਸਰਬੁਲੰਦ ਖ਼ਾਂ ਜ਼ਖ਼ਮੀ ਹੋ ਗਿਆ। ਸੋ ਅਬਦਾਲੀ ਪੂਰੀ ਤਰ੍ਹਾਂ ਹਾਰ ਕੇ ਜੰਡਿਆਲੇ ਦੇ ਆਕਲਦਾਸ ਕੋਲ ਜਾ ਲੁੱਕਿਆ। ਸਿੱਖਾਂ ਨੇ ਏਥੇ ਫੇਰ ਦੁਰਾਨੀ ਫ਼ੌਜ ਨੂੰ ਆ ਘੇਰਿਆ। ਚੰਗੀ ਲੜਾਈ ਹੋਈ, ਜਿਸ ਵਿੱਚ ਦੁਰਾਨੀ ਜਰਨੈਲ ਬਖ਼ਸ਼ੀ ਰਹੀਮ ਖ਼ਾਂ ਮਾਰਿਆ ਗਿਆ ਤੇ ਦੁਰਾਨੀ ਫ਼ੌਜ ਨੱਸ ਕੇ ਜੰਡਿਆਲੇ ਦੇ ਕਿਲ੍ਹੇ ਵਿੱਚ ਜਾ ਵੜੀ। ਅਬਦਾਲੀ ਨੇ ਏਸ ਥਾਂ ਨੂੰ ਖ਼ਤਰੇ ਤੋਂ ਖ਼ਾਲੀ ਨਾ ਸਮਝਿਆ। ਸੋ ਉਹ ਓਥੋਂ ਉਠ ਕੇ ਲਾਹੌਰ ਕਿਲ੍ਹੇ ਵਿੱਚ ਆ ਬੈਠਾ। ਸਿੱਖਾਂ ਏਥੇ ਵੀ ਉਸਦਾ ਪਿੱਛਾ ਨਾ ਛੱਡਿਆ। ਉਹ ਜੱਥੇ ਬਣਾ ਕੇ ਲਾਹੌਰ ਦੇ ਦੁਆਲੇ ਚੱਕਰ ਲਾਉਂਦੇ ਫਿਰਦੇ ਤੇ ਕਿਸੇ ਦੁਰਾਨੀ ਨੂੰ ਬਾਹਰ ਨਾ ਨਿਕਲਣ ਦੇਂਦੇ। ਏਸ ਹਾਲਤ ਵਿੱਚ ਅਬਦਾਲੀ ਬੜਾ ਤੰਗ ਪੈ ਗਿਆ। ਉਹ ਫੇਰ ਇਕ ਵੱਡਾ ਹਮਲਾ ਕਰਨ ਦੀ ਧਾਰ ਕੇ ਲਾਹੌਰ ਨੂੰ ਛੱਡ ਤੁਰਿਆ। ਜਦ ਉਹ ਰਾਵੀ ਟੱਪ ਰਿਹਾ ਸੀ, ਸਿੱਖਾਂ ਫਿਰ ਉਸਦੀ ਫ਼ੌਜ ਉੱਤੇ ਧਾਵਾ ਬੋਲਿਆ। ਸਿੱਖਾਂ ਦਾ ਟਾਕਰਾ ਕਰਨ ਦੀ ਥਾਂ ਅਬਦਾਲੀ ਨੇ ਫ਼ੌਜ ਨੂੰ ਦਰਿਆਓਂ ਛੇਤੀ ਪਾਰ ਹੋਣ ਦਾ ਹੁਕਮ ਦਿੱਤਾ। ਉਹ ਏਨਾ ਤੇਜ਼ ਚੱਲਿਆ ਕਿ ਕਾਬਲ ਜਾ ਸਾਹ ਕਿਆ।

ਏਸ ਹਮਲੇ ਦਾ ਬਦਲਾ ਲੈਣ ਬਦਲੇ ਅਬਦਾਲੀ ਨੇ ਓਸ ਵੇਲੇ ਤੋਂ ਤਿਆਰੀ ਆਰੰਭ ਦਿੱਤੀ। ਉਸ ਨੇ ਆਪਣੇ ਸਭ ਮਾਤਹਿਤਾਂ ਨੂੰ ਹਮਲੇ ਵਿੱਚ ਸ਼ਾਮਲ ਹੋਣ ਦੇ ਹੁਕਮ ਭੇਜੇ ਤੇ ਕਈ ਹਜ਼ਾਰ ਫ਼ੌਜ ਆਪਣੀ ਕਮਾਨ ਵਿੱਚ ਤਿਆਰ ਕਰ ਲਈ। ਅੰਤ ਪੂਰੀ ਤਿਆਰੀ ਕਰ ਕੇ ਉਹ ਦਸੰਬਰ, ੧੭੬੪ ਈ: ਨੂੰ ਪੰਜਾਬ ਉੱਤੇ ਚੜ੍ਹ ਪਿਆ।

## ਸਾਕਾ

ਗ਼ੁੱਸਾ ਖਾ ਕੇ ਕਾਬਲੋਂ ਚੜ੍ਹ ਪਿਆ ਅਬਦਾਲੀ
ਝੰਡਾ ਹਜ਼ਰਤ ਅਲੀ ਦਾ ਹੱਥ ਪਕੜ ਹਲਾਲੀ*
ਖਾਧੀ ਕਸਮ ਰਸੂਲ ਦੀ ਜੋ ਦੀਨ ਦਾ ਵਾਲੀ
ਕਹਿੰਦਾ :—ਜਿਊਂਦਾ ਛੱਡਣਾ ਨਹੀਂ ਇਕ ਅਕਾਲੀ

---

*'ਹਲਾਲ' ਅਰਬੀ ਵਿੱਚ 'ਦੂਜ ਦੇ ਚੰਦ' ਨੂੰ ਕਹਿੰਦੇ ਹਨ। ਮੁਸਲਮਾਨਾਂ ਦੇ ਮਜ਼ਬੀ ਝੰਡੇ ਉੱਤੇ ਚੰਦ-ਤਾਰੇ ਦਾ ਨਸ਼ਾਨ ਹੁੰਦਾ ਹੈ। ਉਸ ਨੂੰ 'ਹਲਾਲੀ ਝੰਡਾ' ਕਹਿੰਦੇ ਹਨ।

ਸਿੰਘਾਂ ਤੋਂ ਪੰਜਾਬ ਮੈਂ ਕਰ ਮੁੜਨਾ ਖ਼ਾਲੀ
ਰੱਤ ਨਾਲ ਧੋਣੀ ਹਾਰ ਮੈਂ ਜੰਡਿਆਲੇ ਵਾਲੀ

ਅਬਦਾਲੀ ਦੇ ਜਾਣ ਪਿੱਛੋਂ ਸਿੱਖਾਂ ਨੇ ਲਗਭਗ ਸਾਰੇ ਪੰਜਾਬ ਉੱਤੇ ਕਬਜ਼ਾ ਕਰ ਲਿਆ ਸੀ, ਜਿਸ ਦੀਆਂ ਖ਼ਬਰਾਂ ਅਬਦਾਲੀ ਨੂੰ ਪੁੱਜ ਚੁੱਕੀਆਂ ਸਨ। ਦੂੱਜੇ ਪਾਸੇ ਭਾਰਤ ਦੇ ਜਾਟਾਂ, ਮਰਹੱਟਿਆਂ ਤੇ ਸਿੱਖਾਂ ਨੇ ਨਜੀਬੁਦੌਲਾ ਨੂੰ ਦਿੱਲੀ ਵਿੱਚ ਘੇਰਿਆ ਹੋਇਆ ਸੀ। ਉਸਦੇ ਦੂਤ ਵੀ ਅਬਦਾਲੀ ਕੋਲ ਪੁੱਜੇ ਕਿ ਮਦਦ ਵਾਸਤੇ ਪਹੁੰਚੋ। ਸੋ ਬੜੀ ਭਾਰੀ ਫ਼ੌਜ ਲੈ ਕੇ ਅਬਦਾਲੀ ਅੱਠਵੀਂ ਵਾਰ ਪੰਜਾਬ ਉੱਤੇ ਚੜ੍ਹ ਆਇਆ। ਉਹ ਅਟਕ ਟੱਪਿਆ, ਤਾਂ ਪੰਜਾਬੀ ਮੁਸਲਮਾਨ ਚੌਧਰੀ ਤੇ ਫ਼ੌਜਦਾਰ ਉਸ ਨਾਲ ਸ਼ਾਮਲ ਹੋਣ ਲੱਗ ਪਏ। ਜਦ ਅਬਦਾਲੀ ਏਮਨਾਬਾਦ ਤੋਂ ਅੱਗੇ ਲੰਘਿਆ, ਤਾਂ 'ਕੁਲਾਤ' ਦਾ ਨਵਾਬ ਨਾਸਰ ਖ਼ਾਂ ਬਲੋਚ ਸਣੇ ਫ਼ੌਜਾਂ ਉਸ ਨਾਲ ਆ ਮਿਲਿਆ। ਉਸਦੇ ਨਾਲ ਹੀ 'ਜੰਗਨਾਮਾ' (ਫ਼ਾਰਸੀ) ਦਾ ਕਰਤਾ ਨੂਰ ਮੁਹੰਮਦ ਸੀ।

ਅਬਦਾਲੀ ਦਸੰਬਰ, (੧੭੬੪ ਈ:) ਦੇ ਅਖ਼ੀਰ ਵਿੱਚ ਲਾਹੌਰ ਆ ਪੁੱਜਾ। ਉਹਨੇ ਆਪ ਤਾਂ ਕਿਲ੍ਹੇ ਵਿੱਚ ਉਤਾਰਾ ਕੀਤਾ, ਪਰ ਉਹਦਾ ਡੇਰਾ (ਸਾਮਾਨ ਜੰਗ ਤੇ ਖ਼ੁਰਾਕ) ਸ਼ਹਿਰੋਂ ਬਾਹਰ ਸੀ। ਡੇਰੇ ਦੀ ਰਾਖੀ ਅਹਿਮਦ ਖ਼ਾਂ ਤੇ ਗੁਹਰਾਮ ਖ਼ਾਂ ਕਰ ਰਹੇ ਸਨ। ਸਿੰਘ ਮਾਰ ਦੀ ਤਾਕ ਵਿੱਚ ਉਦਾਲੇ ਜੰਗਲ ਵਿੱਚ ਨੇੜੇ ਹੀ ਫਿਰ ਰਹੇ ਸਨ। ਰਾਤ ਪਈ, ਜਦ ਦੁਰਾਨੀ ਫ਼ੌਜੀ ਅਰਾਮ ਕਰ ਰਹੀਆਂ ਸਨ, ਤਾਂ ਸ: ਚੜ੍ਹਤ ਸਿੰਘ ਦੁਰਾਨੀਆਂ ਦੇ ਡੇਰੇ 'ਤੇ ਆ ਪਿਆ।

## ਮਿਰਜ਼ਾ

ਡੇਰਾ ਸ਼ਹਿਰੋਂ ਬਾਹਰ ਸੀ, ਸ਼ਾਹ ਦਾ ਸਣੇ ਸਾਮਾਨ
ਰਖਵਾਲਾ ਸੀ ਓਸਦਾ, ਅਹਿਮਦ ਖ਼ਾਨ ਪਠਾਨ
ਨਾਲ ਦੁਰਾਨੀ ਫ਼ੌਜ ਸੀ, ਬੁਰਜਾਂ ਜਹੇ ਜਵਾਨ
ਹੱਲਾ ਕੀਤਾ ਓਸ 'ਤੇ, ਚੜ੍ਹਤ ਸਿੰਘ ਬਲਵਾਨ
ਸ਼ੇਰਾਂ ਵਾਂਗੂ ਆਣ ਪਏ, ਧੂਹ ਕੇ ਸਿੰਘ ਕਿਰਪਾਨ
ਲੋਹਾ ਲੋਹੇ ਖੜਕਿਆ, ਮੱਚਿਆ ਰਣ ਘਮਸਾਨ
ਡਟਿਆ ਸਿੰਘਾਂ ਸਾਮ੍ਹਣੇ ਅਹਿਮਦ ਛਾਤੀ ਤਾਨ
ਪਰ ਝੱਲਿਆ ਗਿਆ ਵਾਰ ਨਾ, ਡਿੱਗਾ ਹੋ ਕੁਰਬਾਨ
ਡੇਰਿਓਂ ਲੁੱਟ ਕੇ ਖ਼ਾਲਸੇ, ਮਨ ਭਾਉਂਦਾ ਸਾਮਾਨ
ਜੰਗਲ ਦੇ ਵਿੱਚ ਜਾ ਵੜੇ, ਸ਼ਾਹ ਦਾ ਤੋੜ ਗੁਮਾਨ

ਦੁਰਾਨੀਆਂ ਨੂੰ ਓਦੋਂ ਪਤਾ ਲੱਗਾ, ਜਾਂ ਸਿੰਘਾਂ ਨੇ ਉਹਨਾਂ ਉੱਤੇ ਹਮਲਾ ਕਰ ਦਿੱਤਾ। ਕਈ ਤਾਂ ਸੁੱਤੇ ਪਏ ਜਾਂ ਉਂਘਲਾਂਦੇ ਹੀ ਮਾਰੇ ਗਏ। ਅਹਿਮਦ ਖ਼ਾਂ ਨੂੰ ਹੋਸ਼ ਆਈ, ਤਾਂ ਉਹ ਆਪਣੀ ਫ਼ੌਜ ਨੂੰ ਠੀਕ ਕਰਕੇ ਸਿੱਖਾਂ ਦੇ ਟਾਕਰੇ 'ਤੇ ਆਇਆ, ਪਰ ਉਸਦੀ ਉਮਰ ਨੇ ਉਸਦਾ ਸਾਥ ਨਾ ਨਿਭਾਇਆ। ਉਹ ਸਿੱਖਾਂ ਹੱਥੋਂ ਮਾਰਿਆ ਗਿਆ, ਤਾਂ ਉਹਦੀ ਫ਼ੌਜ ਵਿੱਚ ਹਲਚਲ ਮੱਚ ਗਈ। ਸਿੰਘ ਏਨੇ ਸਮੇਂ ਵਿੱਚ ਬਹੁਤ ਸਾਰਾ ਸਾਮਾਨ ਲੁੱਟ ਕੇ ਜੰਗਲ ਵਿੱਚ ਜਾ ਵੜੇ। ਪਿੱਛੋਂ ਖ਼ਬਰ ਪਾ ਕੇ ਨਾਸਰ ਖ਼ਾਂ ਬਲੋਚ ਫ਼ੌਜ ਲੈ ਕੇ ਆ ਪੁੱਜਾ। ਸਿੰਘਾਂ ਦਾ ਇਕ ਜੱਥਾ ਤਾਂ ਸਾਮਾਨ ਸੰਭਾਲਣ ਵਾਸਤੇ ਚਲਾ ਗਿਆ ਤੇ ਸ: ਚੜ੍ਹਤ ਸਿੰਘ ਨਾਸਰ ਖ਼ਾਂ ਦੇ ਸਾਮ੍ਹਣੇ ਡਟ ਖਲੋਤਾ। ਸਾਰਾ ਦਿਨ ਲੜਾਈ ਹੁੰਦੀ ਰਹੀ। ਰਾਤ ਪਈ ਹਨ੍ਹੇਰੇ ਹੋਏ ਲੜਾਈ ਬੰਦ ਹੋਈ, ਤਾਂ ਸਿੰਘ ਜੰਗਲ ਨੂੰ ਚਲੇ ਗਏ ਤੇ ਨਾਸਰ ਖ਼ਾਂ ਲਾਹੌਰ ਨੂੰ ਪਰਤ ਆਇਆ।

ਅਬਦਾਲੀ ਨੂੰ ਖ਼ਬਰ ਮਿਲੀ ਕਿ ਬਹੁਤ ਸਾਰੇ ਸਿੱਖ ਅੰਮ੍ਰਿਤਸਰ ਕੱਠੇ ਹੋਏ ਹੋਏ ਨੇ, ਤੇ ਉਹਨਾਂ ਫੇਰ 'ਹਰਿਮੰਦਰ' ਸਾਹਿਬ ਬਣਾ ਲਿਆ ਹੈ। ਇਹ ਸੁਣ ਕੇ ਅਬਦਾਲੀ ਨੂੰ ਗ਼ੁੱਸੇ ਵਿੱਚ ਅੱਗ ਲੱਗ ਉੱਠੀ। ਉਹ ਆਪਣੀ ਫ਼ੌਜ ਨੂੰ ਤਿਆਰੀ ਦਾ ਹੁਕਮ ਦੇਂਦਾ ਹੋਇਆ ਕ੍ਰੋਧ ਵਿੱਚ ਇਉਂ ਕਹਿਣ ਲੱਗਾ :

## ਵਾਰ

ਖਲਾ ਹੋ ਕੇ ਅਬਦਾਲੀ ਵਿੱਚ ਫ਼ੌਜ ਦੇ
ਕਹਿੰਦਾ ਦੇ ਕੇ ਮੁੱਛਾਂ ਨੂੰ ਤਾੱ
ਹੱਥ ਵੇਖਿਆਂ ਸਿੰਘਾਂ ਨੂੰ ਚਿਰ ਹੋ ਗਿਆ
ਬੈਠੇ ਮਾਰ ਘਲੂਘਾਰੇ ਦੀ ਭੁਲਾ
ਉਹਨਾਂ ਫੇਰ 'ਹਰਿਮੰਦਰ' ਬਣਾ ਲਿਆ
ਜਿਹੜਾ ਗਿਆ ਸਾਂ ਮੈਂ ਖ਼ਾਕ ਮਿਲਾ
ਓ ਮੈਂ ਇੱਟ ਇੱਟ ਕਰੂੰ 'ਗੁਰੂ ਚੱਕ' ਦੀ
ਨਵੇਂ ਸਿਰੋਂ ਦੇਊਂ ਧੂੜ ਉਡਾ
ਨਾਮ ਲੈਣ ਜੋਗਾ ਛੱਡੂੰ ਨਾ ਕੋਈ ਗੁਰੂ ਦਾ
ਦੇਊਂ ਜੱਗ ਤੋਂ ਨਸ਼ਾਨ ਮਿਟਾ
ਮੇਰੇ ਪਿੱਛੋਂ ਨੇ ਜੋ ਉਠੀਆਂ ਹਨੇਰੀਆਂ
ਸ਼ਾਂਤ ਕਰੂੰ ਮੀਂਹ ਖ਼ੂੰਨ ਦਾ ਵਰ੍ਹਾ

ਝੰਡੇ ਗੱਡੇ ਹੋਏ ਨਵੇਂ 'ਸਿੱਖ ਰਾਜ' ਦੇ
ਮੁੱਢੋਂ ਪੁੱਟ ਕੇ ਦੇਊਂ ਦਫ਼ਨਾ
ਕਦੋਂ ਆਕੜੇ ਸਿੱਖਾਂ ਨੂੰ ਰਹਿਣ ਦੇਵੇਗਾ
ਜੀਹਨੇ ਮੁਗ਼ਲ, ਮਰਹੱਟੇ ਲਏ ਝੁਕਾ

ਇਸ ਵਾਰ ਅਬਦਾਲੀ ਸਿੱਖਾਂ ਉੱਤੇ ਇਕ ਭਾਰੀ ਚੋਟ ਕਰਨਾ ਚਾਹੁੰਦਾ ਸੀ। ਉਹਨੇ ਡੇਰਾ ਤਾਂ ਲਾਹੌਰ ਹੀ ਰਹਿਣ ਦਿੱਤਾ ਤੇ ਚੋਣਵੀਂ ਫ਼ੌਜ ਲੈ ਕੇ ਆਪ ਅੰਮ੍ਰਿਤਸਰ ਉੱਤੇ ਚੜ੍ਹ ਪਿਆ। ਜਦ ਇਹ ਖ਼ਬਰਾਂ ਅੰਮ੍ਰਿਤਸਰ ਪੁੱਜੀਆਂ, ਤਾਂ ਸਿੱਖ ਸਰਦਾਰਾਂ ਨੇ ਮਿਲ ਕੇ ਫ਼ੈਸਲਾ ਕੀਤਾ ਕਿ ਅੰਮ੍ਰਿਤਸਰ ਵਿੱਚ ਨਹੀਂ ਲੜਨਾ ਚਾਹੀਦਾ। ਇਸ ਤੋਂ ਉਹਨਾਂ ਦੇ ਦੋ ਭਾਵ ਸਨ। ਇਕ ਤਾਂ ਇਹ ਕਿ ਜੇ ਲੜਾਈ ਅੰਮ੍ਰਿਤਸਰ ਹੋਈ, ਤਾਂ ਏਥੋਂ ਦੀ ਵਸੋਂ ਤੇ ਇਮਾਰਤਾਂ ਨੂੰ ਨੁਕਸਾਨ ਪੁੱਜੇਗਾ। ਦੂੱਜਾ ਉਹ ਅਜੇ ਹੋਰ ਖ਼ਾਲਸਾ ਜੱਥਿਆਂ ਨੂੰ ਨਾਲ ਰਲਾਉਣਾ ਚਾਹੁੰਦੇ ਸਨ। ਸੋ ਸਾਰਿਆਂ ਫ਼ੈਸਲਾ ਕੀਤਾ ਕਿ ਅੰਮ੍ਰਿਤਸਰ ਛੱਡ ਕੇ ਜੰਗਲ ਵਿੱਚ ਚਲੇ ਜਾਈਏ। ਮਗਰ ਤੀਹ ਸਿੰਘਾਂ ਦਾ ਇਕ ਜੱਥਾ ਜਾਣ ਵਾਸਤੇ ਤਿਆਰ ਨਾ ਹੋਇਆ। ਉਹਨਾਂ ਕਿਹਾ, 'ਬਾਕੀ ਸਾਰੇ ਚਲੇ ਜਾਣ, ਪਰ ਅਸਾਂ ਏਥੇ ਡਟ ਕੇ ਸ਼ਹੀਦੀ ਪ੍ਰਾਪਤ ਕਰਨ ਦਾ ਫ਼ੈਸਲਾ ਕਰ ਲਿਆ ਹੈ।' ਅਬਦਾਲੀ ਦੀਆਂ ਫ਼ੌਜਾਂ ਦੇ ਆਉਣ ਤੋਂ ਪਹਿਲਾਂ ਹੀ ਬਾਕੀ ਸਾਰੇ ਸਿੰਘ ਸ਼ਹਿਰ ਛੱਡ ਕੇ ਜੰਗਲ ਵਿੱਚ ਜਾ ਵੜੇ, ਪਰ ਉਹ ਤੀਹ ਸਿੰਘ ਕਿਲ੍ਹਾ ਰਾਮਗੜ੍ਹ ਵਿੱਚ ਰਹਿ ਗਏ। ਉਹ ਅਰਦਾਸਾ ਸੋਧ ਕੇ ਲੱਗੇ ਵੈਰੀ ਦੀ ਉਡੀਕ ਕਰਨ।

## ਸਾਕਾ

ਤੀਹ ਸਿੰਘ ਰਹਿ ਗਏ ਕਿਲ੍ਹੇ ਵਿੱਚ ਯੋਧੇ ਮਰਦਾਨੇ
ਸ਼ੌਕ ਸ਼ਹੀਦੀ ਪਾਉਣ ਦਾ ਹੱਥ ਬੱਧੇ ਗਾਨੇ
ਹੱਥੀਂ ਜੋਤ ਜਗਾਵੰਦੇ ਵੇਖੇ ਪਰਵਾਨੇ
ਝੂਠੀ ਦੁਨੀਆਂ ਜਾਣ ਕੇ ਲਏ ਤੋੜ ਯਰਾਨੇ
ਫਿਰਨ ਭਾਲਦੇ ਮੌਤ ਨੂੰ ਉਹ ਪੱਜ ਬਹਾਨੇ
ਵਿਰਲੇ ਵੇਖੇ 'ਸੀਤਲਾ' ਹੱਸ ਬਣਨ ਨਸ਼ਾਨੇ

ਅਨੋਖੀ ਪਾਣ ਲਾਈ ਸੀ ਕਲਗ਼ੀਧਰ ਜੀ ਨੇ ਸਿੱਖਾਂ ਨੂੰ। ਹੈ ਕੋਈ ਮਸਾਲ ਦੁਨੀਆਂ ਉੱਤੇ ? ਆਪਣੇ ਸਮੇਂ ਦੇ ਸਭ ਤੋਂ ਵੱਡੇ ਜਰਨੈਲ ਦਾ ਟਾਕਰਾ ਕਰਨ ਵਾਸਤੇ ਕੇਵਲ ਤੀਹ ਸਿੰਘ ਤਿਆਰ ਹੋਏ ਖਲੋ ਸਨ। ਜਦ ਦੁਰਾਨੀ ਫ਼ੌਜਾਂ ਕਿਲ੍ਹੇ

ਦੇ ਨੇੜੇ ਪੁੱਜੀਆਂ, ਤਾਂ ਅੰਦਰੋਂ 'ਸਤਿ ਸ੍ਰੀ ਅਕਾਲ' ਤੇ 'ਰਾਜ ਕਰੇਗਾ ਖ਼ਾਲਸਾ' ਦੇ ਜੈਕਾਰਿਆਂ ਨਾਲ ਅਸਮਾਨ ਗੂੰਜ ਉਠਿਆ। ਏਥੇ ਹੀ ਬੱਸ ਨਹੀਂ, ਉਹ ਤੀਹ ਯੋਧੇ ਕਿਲ੍ਹੇ ਵਿਚੋਂ ਨਿਕਲ ਕੇ ਸ਼ੇਰਾਂ ਵਾਂਗ ਵੈਰੀ ਉੱਤੇ ਟੁੱਟ ਪਏ। ਅਨੋਖਾ ਘੋਲ ਸੀ : ਇਕ ਪਾਸੇ ਤੀਹ ਤੇ ਇਕ ਪਾਸੇ ਕਈ ਹਜ਼ਾਰ।

## ਝੂਲਨਾ ਛੰਦ

ਕਿਲ੍ਹੇ 'ਚੋਂ ਨਿਕਲੇ ਸਿੰਘ ਲਲਕਾਰਦੇ
ਵੇਖ ਵੈਰੀ ਚੜ੍ਹੀਆਂ ਯੋਧਿਆਂ ਲਾਲੀਆਂ.
ਬਲਦੀਆਂ ਬਰਛੀਆਂ ਕਾਲ ਦੀ ਜੀਭ ਜਿਉਂ
ਜ਼ਹਿਰ ਦੇ ਘੁੱਟ ਦੇ ਨਾਗਣਾਂ ਪਾਲੀਆਂ
ਵੈਰੀਆਂ 'ਤੇ ਬਿਜਲੀ ਵਾਂਗ ਗਿਰਨਾ ਚਾਹੁਣ
ਰਹਿਣ ਨਾਹੀਂ ਤੇਗ਼ਾਂ ਹੱਥੀਂ ਸੰਭਾਲੀਆਂ
ਪੂਰਿਆ ਸੰਖ ਨਾਰਦ ਪਰਲੋ ਕਰਨ ਹਿਤ
ਜ਼ੋਰ ਦੀ ਜੈਕਾਰੇ ਛੱਡੇ ਅਕਾਲੀਆਂ
ਵੈਰੀਆਂ 'ਤੇ ਟੁੱਟ ਪਏ ਖ਼ਾਲਸੇ ਇਉਂ
ਸ਼ੇਰ ਸ਼ਕਾਰ 'ਤੇ ਪੈਣ ਲਲਕਾਰ ਕੇ
ਇਕ ਇਕ ਨਾਲ ਹਜ਼ਾਰ ਦਾ ਟਾਕਰਾ.
ਘਾਣ ਲਾਹੇ ਸਿੰਘਾਂ ਸੈਂਕੜੇ ਮਾਰ ਕੇ
ਮੜ੍ਹੇ ਫ਼ੌਲਾਦ ਵਿੱਚ ਕਾਬਲੀ ਸੂਰਮੇ
ਨੇਜ਼ਿਆਂ ਦੀ ਭੇਟਾ ਕਰਨ ਵੰਗਾਰ ਕੇ
ਮੌਤ ਮੋਹੀ ਗਈ ਚੜ੍ਹਤ ਵੱਲ ਵੇਖ ਕੇ
ਯੋਧਿਆਂ ਦੇ ਚਰਨੀਂ ਆਣ ਪਈ ਹਾਰ ਕੇ

ਹੰਭ ਗਈਆਂ ਤੇਗ਼ਾਂ, ਬਰਛੀਆਂ ਟੁੱਟੀਆਂ
ਮੁੱਕ ਗਏ ਤੀਰ ਰਹਿ ਗਈਆਂ ਕਟਾਰੀਆਂ
ਭਰੇ ਖੱਪਰ ਖ਼ੂਨ ਦੇ ਫਿਰਨ ਡੁੱਲ੍ਹਦੇ
ਪੀਂਦੀਆਂ ਰੱਤ ਕਲਜੋਗਣਾਂ ਹਾਰੀਆਂ
ਅੱਤ ਕਰਨੀ ਚੰਗੀ ਨਹੀਂ, ਸਿੰਘਾਂ ਜਾਣ
ਸੱਚ ਖੰਡ ਵੱਲ ਕਰ ਲਈਆਂ ਤਿਆਰੀਆਂ
ਹੋਏ ਸ਼ਹੀਦ ਤੀਹੇ ਸਿੰਘ 'ਸੀਤਲਾ'
ਗੁਰੂ ਦਰ ਪਹੁੰਚੀਆਂ ਜਾ ਰੂਹਾਂ ਸਾਰੀਆਂ

ਹਜ਼ਾਰਾਂ ਵੈਰੀਆਂ ਦਾ ਮਰਦਾਨਾਵਾਰ ਟਾਕਰਾ ਕਰਦੇ ਹੋਏ ਉਹ ਤੀਹ ਸਿੰਘ ਸ਼ਹੀਦ ਹੋ ਗਏ, ਪਰ ਅਬਦਾਲੀ ਦੇ ਦਿਲ ਉੱਤੇ ਆਪਣੀ ਬਹਾਦਰੀ ਦਾ ਸਿੱਕਾ ਛੱਡ ਗਏ। ਉਹਨਾਂ ਦੀ ਨਿਡਰਤਾ ਤੇ ਸੂਰਮਤਾਈ ਵੇਖ ਦੇ ਦੁਰਾਨੀਆਂ ਨੇ ਉਂਗਲਾਂ ਮੂੰਹ ਵਿੱਚ ਪਾ ਲਈਆਂ। ਅਬਦਾਲੀ ਦਾ ਦਿਲ ਕੰਬ ਗਿਆ। ਉਹਨੇ ਆਪਣੇ ਆਪ ਨੂੰ ਸੰਬੋਧਨ ਕਰਕੇ ਕਿਹਾ, 'ਜਿਸ ਕੌਮ ਵਿੱਚ ਅਜੇਹੇ ਸਿਰਲੱਥੇ ਹਨ, ਉਹ ਕੌਮ ਮੈਥੋਂ ਕੀ, ਕਿਸੇ ਤੋਂ ਵੀ ਨਹੀਂ ਹਾਰੇਗੀ। ਇਹ ਇਕ ਦਿਨ ਪੰਜਾਬ ਦੇ ਬਾਦਸ਼ਾਹ ਬਣ ਕੇ ਰਹਿਣਗੇ।'

ਘਲੂਘਾਰੇ ਦਾ ਢਾਹਿਆ ਹੋਇਆ 'ਹਰਿਮੰਦਰ ਸਾਹਿਬ' ਜੋ ਸਿੱਖਾਂ ਨੇ ਥੋੜ੍ਹਾ ਬਹੁਤ ਬਣਾਇਆ ਸੀ, ਅਬਦਾਲੀ ਨੇ ਦੁਬਾਰਾ ਢਾਹ ਦਿੱਤਾ। ਸ਼ਹਿਰ ਤੇ ਇਲਾਕਾ ਲੁੱਟ ਕੇ ਉਹ ਵਾਪਸ ਲਾਹੌਰ ਆ ਗਿਆ। ਏਥੋਂ ਸਣੇ ਡੇਰੇ ਅਬਦਾਲੀ ਬਟਾਲੇ ਨੂੰ ਹੋ ਤੁਰਿਆ। ਉਸਨੇ ਫ਼ੌਜ ਨੂੰ ਹੁਕਮ ਦਿੱਤਾ ਕਿ ਇਹ ਕਾਫ਼ਰਾਂ ਦਾ ਇਲਾਕਾ ਬੇਸ਼ੱਕ ਦਿਲ ਖੋਲ੍ਹ ਕੇ ਲੁੱਟੋ। ਫ਼ੌਜ ਨੇ ਹੁਕਮ ਸੁਣਦਿਆਂ ਅੱਤ ਚੁੱਕ ਲਈ। ਸਾਰਾ ਇਲਾਕਾ ਉਜਾੜ ਕੇ ਵੀਰਾਨ ਕਰ ਦਿੱਤਾ। ਪਿੰਡਾਂ ਦੇ ਲੋਕ ਡਰਦੇ ਘਰ ਘਾਟ ਛੱਡ ਕੇ ਪਹਾੜਾਂ ਨੂੰ ਨੱਸ ਗਏ। ਲਾਹੌਰ ਤੋਂ ਬਟਾਲੇ ਤੱਕ—ਛਪੰਜਾ ਮੀਲ ਪੰਧ—ਦੁਰਾਨੀ ਪੰਦਰਾਂ ਦਿਨਾਂ ਵਿੱਚ ਪੁੱਜੇ। ਕੁਛ ਦਿਨ ਬਟਾਲੇ ਰਹਿ ਕੇ ਅਬਦਾਲੀ ਦੁਆਬਾ ਜਲੰਧਰ ਨੂੰ ਤੁਰ ਪਿਆ। ਉਹ ਦਰਿਆ ਬਿਆਸ ਟੱਪ ਕੇ ਦੁਆਬੇ ਵਿੱਚ ਵੜਿਆ ਹੀ ਸੀ, ਜਾਂ ਖ਼ਾਲਸੇ ਨੇ ਆ ਦਰਸ਼ਨ ਦਿੱਤੇ। ਸਭ ਤੋਂ ਅੱਗੇ ਅਬਦਾਲੀ ਦਾ ਪ੍ਰਸਿੱਧ ਜਰਨੈਲ ਜਹਾਨ ਖ਼ਾਂ ਫੌਜ ਲਈ ਜਾ ਰਿਹਾ ਸੀ ਜਿਸ ਉੱਤੇ ਸਿੰਘਾਂ ਨੇ ਧਾਵਾ ਬੋਲ ਦਿੱਤਾ।

## ਵਾਰ

ਪਾਰ ਲੰਘਿਆ ਦੁਰਾਨੀ ਜਾਂ ਬਿਆਸ ਤੋਂ
ਆਣ ਪਏ ਬਾਜ਼ਾਂ ਵਾਲੇ ਦੇ ਜਵਾਨ
ਘੇਰਾ ਪਾ ਲਿਆ ਜਹਾਨ ਖ਼ਾਂ ਨੂੰ ਖ਼ਾਲਸੇ
ਨਾਅਰੇ ਮਾਰ ਕੇ ਲੱਗੇ ਧਮਕਾਨ
ਅਗ੍ਹਾਂ ਵਧਦੇ ਸਿੰਘਾਂ ਨੂੰ ਵੇਖ ਕੇ
ਟੁੱਟੇ ਹੌਸਲੇ ਤੇ ਡੋਲ ਗਏ ਪਠਾਨ
ਤੇਗ਼ ਖ਼ਾਲਸਾਈ ਲਿਸ਼ਕਦੀ ਵੇਖ ਕੇ
ਸਾਂਝਾਂ ਤੋੜਦੀ ਜਾਪਦੀ ਜਾਨ

ਹੱਲਾ ਸਾਮ੍ਹਣੇ ਜਾਂ ਬੋਲਿਆ ਅਕਾਲੀਆਂ
ਪਿੱਛੇ ਹਟਣ ਲੱਗੇ ਅਫ਼ਗ਼ਾਨ
ਕੋਈ ਮਰੇ, ਕੋਈ ਕੰਡ ਦੇ ਕੇ ਭੱਜ ਗਏ
ਡਟੇ ਥੋੜ੍ਹੇ ਹੀ ਛਾਤੀਆਂ ਤਾਨ
ਹਿੱਕ ਡਾਹ ਕੇ ਜੰਗ ਕੀਤਾ ਨਾ ਦੁਰਾਨੀਆਂ
ਐਵੇਂ ਫਿਰਨ ਲੁਕਾਉਂਦੇ ਪਰਾਨ
ਇਕ-ਅੰਗੀ ਇਹ ਲੜਾਈ ਵੇਖ 'ਸੀਤਲਾ'
ਛਿਪ ਗਿਆ ਸੂਰਜ ਭਗਵਾਨ

ਜਹਾਨ ਖ਼ਾਂ ਸਿੱਖਾਂ ਦੀਆਂ ਚਾਲਾਂ ਤੋਂ ਚੰਗੀ ਤਰ੍ਹਾਂ ਜਾਣੂ ਸੀ। ਜਦ ਸਿੱਖਾਂ ਨੇ ਹਮਲਾ ਕੀਤਾ, ਤਾਂ ਜਹਾਨ ਖ਼ਾਂ ਨੇ ਆਪਣੀ ਫ਼ੌਜ ਨੂੰ ਸਖ਼ਤ ਹੁਕਮ ਦਿੱਤਾ ਕਿ ਕੋਈ ਆਦਮੀ ਅੱਗੇ ਵੱਧ ਕੇ ਜਵਾਬੀ ਹਮਲਾ ਕਰਨ ਦੀ ਗ਼ਲਤੀ ਨਾ ਕਰੇ, ਸਗੋਂ ਆਪਣੇ ਥਾਂ ਪੱਕੀ ਤਰ੍ਹਾਂ ਡਟ ਕੇ ਵਾਰ ਰੋਕਣ ਦਾ ਯਤਨ ਕਰੋ ਤੇ ਜਿਵੇਂ ਵੀ ਹੋ ਸਕੇ, ਕੇਵਲ ਜਾਨ ਬਚਾਉਣ ਦੀ ਕਰੇ। ਸਿੰਘਾਂ ਨੇ ਜਹਾਨ ਖ਼ਾਂ ਦੀ ਫ਼ੌਜ ਦਾ ਬੜਾ ਨੁਕਸਾਨ ਕੀਤਾ। ਏਨੇ ਨੂੰ ਨਾਸਰ ਖ਼ਾਂ ਬਲੋਚ ਜਹਾਨ ਖ਼ਾਂ ਦੀ ਮਦਦ ਵਾਸਤੇ ਪਹੁੰਚ ਗਿਆ। ਦੁਰਾਨੀ ਫ਼ੌਜ ਨੇ ਜ਼ਰਾ ਸੌਖਾ ਸਾਹ ਲਿਆ। ਸਿੰਘਾਂ ਨੇ ਜਹਾਨ ਖ਼ਾਂ ਤੇ ਨਾਸਰ ਖ਼ਾਂ ਨੂੰ ਅੱਗੇ ਵੱਧ ਕੇ ਲੜਣ ਵਾਸਤੇ ਕਈ ਵਾਰ ਵੰਗਾਰਿਆ, ਪਰ ਜਹਾਨ ਖ਼ਾਂ ਜਾਣਦਾ ਸੀ ਕਿ ਅੱਗੇ ਵੱਧ ਹਮਲਾ ਕਰਨ ਦਾ ਨਤੀਜਾ ਕੀ ਹੋਵੇਗਾ ? ਸੋ ਉਸਨੇ ਨਾ ਆਪ ਅੱਗੇ ਵੱਧ ਕੇ ਜਵਾਬੀ ਹਮਲਾ ਕੀਤਾ, ਨਾ ਹੋਰ ਕਿਸੇ ਜਰਨੈਲ ਨੂੰ ਕਰਨ ਦਿੱਤਾ। ਸਾਰਾ ਦਿਨ ਲੜਾਈ ਹੁੰਦੀ ਰਹੀ। ਮਸਾਂ ਮਸਾਂ ਰਾਤ ਪਈ, ਤਾਂ ਦੁਰਾਨੀਆਂ ਨੇ ਖ਼ੁਦਾ ਦਾ ਸ਼ੁਕਰ ਕੀਤਾ। ਲੜਾਈ ਬੰਦ ਹੋਈ, ਤੇ ਦੋਵੇਂ ਧਿਰਾਂ ਆਰਾਮ ਵਾਸਤੇ ਡੇਰਿਆਂ ਵਿੱਚ ਗਈਆਂ।

ਅਗਲੇ ਦਿਨ ਅਬਦਾਲੀ ਸਾਰੀ ਫ਼ੌਜ ਕੱਠੀ ਕਰਕੇ ਬੜੀ ਖ਼ਬਰਦਾਰੀ ਨਾਲ ਅੱਗੇ ਤੁਰਿਆ। ਤਿੰਨਾਂ ਦਿਨਾਂ ਵਿੱਚ ਅਬਦਾਲੀ ਦੁਆਬਿਓਂ ਪਾਰ ਹੋਇਆ। ਮਾਛੀਵਾੜੇ ਦੇ ਪੱਤਣੋਂ ਉਹ ਦਰਿਆ ਸਤਲੁਜ ਟੱਪ ਰਿਹਾ ਸੀ, ਜਾਂ ਸਿੰਘਾਂ ਨੇ ਉਸ ਉੱਤੇ ਫੇਰ ਹਮਲਾ ਆ ਕੀਤਾ। ਅਬਦਾਲੀ ਨੇ ਆਪਣੀ ਫ਼ੌਜ ਨੂੰ ਸਖ਼ਤ ਹੁਕਮ ਦਿੱਤਾ ਕਿ ਆਪਣੇ ਪੈਰਾਂ 'ਤੇ ਖੜੇ ਰਹੋ ਤੇ ਜਾਨ ਬਚਾਉਣ ਵਾਸਤੇ ਦੁਸ਼ਮਣ ਦਾ ਵਾਰ ਰੋਕੋ, ਪਰ ਕੋਈ ਵੀ ਅੱਗੇ ਵੱਧ ਕੇ ਵਾਰ ਨਾ ਕਰੇ। ਖ਼ੁਦਾ ਖ਼ੁਦਾ ਕਰਕੇ ਦੁਰਾਨੀ ਸਤਲੁਜੋਂ ਪਾਰ ਹੋਏ। ਪਿੰਜੌਰ ਦੇ ਰਸਤੇ ਚੱਲ ਕੇ, ਫ਼ਰਵਰੀ ਦੇ ਅਖ਼ੀਰ ਤੱਕ ਅਬਦਾਲੀ ਕੁੰਜਪੁਰੇ ਜਾ ਪੁੱਜਾ। ਏਥੇ ਹੀ ਉਸਨੂੰ ਖ਼ਬਰ ਮਿਲ

ਗਈ ਕਿ ਉਸਨੂੰ ਉਡੀਕ ਉਡੀਕ ਕੇ ਨਜੀਬੁੱਦੌਲਾ ਨੇ ਜਵਾਹਰ ਮੱਲ ਨਾਲ ਸੁਲ੍ਹਾ ਕਰ ਲਈ ਹੈ।

੨੫ ਦਸੰਬਰ, ੧੭੬੩ ਈ: ਨੂੰ ਨਜੀਬੁੱਦੌਲਾ ਨੇ ਇਕ ਲੜਾਈ ਵਿੱਚ ਭਰਤਪੁਰ ਦੇ ਜਾਟ ਰਾਜਾ ਸੂਰਜ ਮੱਲ ਨੂੰ ਕਤਲ ਕਰ ਦਿੱਤਾ ਸੀ। ਉਸਦੇ ਪੁੱਤਰ ਜਵਾਹਰ ਮੱਲ ਨੇ ਬਦਲਾ ਲੈਣ ਵਾਸਤੇ ਮਰਹੱਟਿਆਂ ਤੇ ਸਿੱਖਾਂ ਦੀ ਮਦਦ ਹਾਸਲ ਕਰ ਲਈ। ਨਵੰਬਰ, ੧੭੬੪ ਈ: ਵਿੱਚ ਉਹਨੇ ਦਿੱਲੀ ਵਿੱਚ ਨਜੀਬੁੱਦੌਲਾ ਨੂੰ ਘੇਰ ਲਿਆ। ੨੫ ਜਨਵਰੀ, ੧੭੬੫ ਈ: ਨੂੰ ਨਜੀਬੁੱਦੌਲਾ ਦੀ ਸਿੱਖਾਂ ਨਾਲ ਬੜੀ ਭਾਰੀ ਲੜਾਈ ਹੋਈ, ਜਿਸ ਵਿਚ ਨਜੀਬੁੱਦੌਲਾ ਹਾਰ ਗਿਆ। ਉਸਨੇ ਮਦਦ ਵਾਸਤੇ ਅਬਦਾਲੀ ਨੂੰ ਬੁਲਾਇਆ, ਜੋ ਸਮੇਂ ਸਿਰ ਪੁੱਜ ਨਾ ਸਕਿਆ। ਅੰਤ ਤੰਗ ਆ ਕੇ ਨਜੀਬੁੱਦੌਲਾ ਨੇ ਜਵਾਹਰ ਮੱਲ ਨਾਲ ਸੁਲ੍ਹਾ ਕਰ ਲਈ। ਸੁਲ੍ਹਾ ਦੀ ਸਭ ਤੋਂ ਵੱਡੀ ਸ਼ਰਤ, ਜਾਂ ਜਾਟਾਂ ਦੀ ਵੱਡੀ ਜਿੱਤ ਇਹ ਸੀ ਕਿ ਨਜੀਬੁੱਦੌਲਾ ਨੇ ਆਪਣੀ ਲੜਕੀ ਦਾ ਡੋਲਾ—ਸਣੇ ਲੱਖਾਂ ਰੁਪਏ ਦੇ ਦਾਜ ਦੇ—ਜਵਾਹਰ ਮੱਲ ਨੂੰ ਦਿੱਤਾ। ਜਵਾਹਰ ਮੱਲ ਨੇ ਘੇਰਾ ਉਠਾ ਲਿਆ ਤੇ ਦੋ ਲੱਖ ਨਜ਼ਰਾਨਾ ਸਿੱਖਾਂ ਨੂੰ ਦੇ ਕੇ ਵਿਦਿਆ ਕੀਤਾ।

ਇਹ ਸਾਰੀਆਂ ਖ਼ਬਰਾਂ ਸੁਣ ਕੇ ਅਬਦਾਲੀ ਨੇ ਅੱਗੇ ਜਾਣ ਦੀ ਲੋੜ ਨਾ ਸਮਝੀ। ਉਹ ਕੁੰਜਪੁਰੇ ਤੋਂ ਮੁੜ ਕੇ ਸਰਹਿੰਦ ਆ ਬੈਠਾ। ਉਹਨੇ ਮਲੇਰਕੋਟਲੀਏ ਤੇ ਉਦਾਲੇ ਦੇ ਕੋਈ ਹੋਰ ਮੁਸਲਮਾਨ ਨਵਾਬ ਤੇ ਚੌਧਰੀ ਬੁਲਾਏ। ਉਹਨੇ ਸਭ ਨੂੰ ਕਿਹਾ ਕਿ ਜਿਹੜਾ ਸੰਭਾਲ ਸਕਦਾ ਹੋਵੇ, ਉਹ ਸਰਹਿੰਦ ਦੀ ਸੂਬੇਦਾਰੀ ਲੈ ਲਵੇ, ਪਰ ਸਿੱਖਾਂ ਤੋਂ ਡਰਦਿਆਂ ਕਿਸੇ ਨੇ ਵੀ ਹਾਮੀ ਨਾ ਭਰੀ।

## ਸਾਕਾ

ਕੋਟਲੀਏ ਤੇ ਹੋਰ ਕਈ ਮੁਸਲਮ ਹੰਕਾਰੀ
ਸੱਦੇ ਅਹਿਮਦ ਸ਼ਾਹ ਨੇ ਸਭ ਵਾਰੋ ਵਾਰੀ
ਕਹਿੰਦਾ, ਲਵੋ ਸਰਹਿੰਦ ਦੀ ਕੋਈ ਸੂਬੇਦਾਰੀ
ਕੋਈ ਨਾ ਗ਼ਾਜ਼ੀ ਨਿਤਰਿਆ ਜੋ ਲੈ ਸਰਦਾਰੀ
ਡਰਦੇ ਸਾਰੇ ਪੰਥ ਤੋਂ ਹੋ ਗਏ ਇਨਕਾਰੀ
ਹੱਥੀਂ ਖਾਵੇ ਜ਼ਹਿਰ ਕੌਣ ਮੱਤ ਕਿਸ ਦੀ ਮਾਰੀ

ਸਭ ਲੋਕ ਜਾਣਦੇ ਸਨ ਕਿ ਸਰਹਿੰਦ ਉੱਤੇ ਸਿੱਖਾਂ ਨੇ ਕਿਸੇ ਦੀ ਹਕੂਮਤ ਵੀ ਪਰਵਾਨ ਨਹੀਂ ਕਰਨੀ। ਤੇ ਏਨੀ ਤਾਕਤ ਕਿਸੇ ਵਿੱਚ ਹੈ ਨਹੀਂ ਸੀ, ਜੋ

ਸਿੱਖਾਂ ਤੋਂ ਵਿਹਰ ਕੇ ਸਰਹਿੰਦ ਉੱਤੇ ਕਬਜ਼ਾ ਰੱਖ ਸਕੇ। ਸੋ ਸਭ ਮੁਸਲਮਾਨ ਨਾਂਹ ਕਰ ਗਏ। ਅੰਤ ਅਬਦਾਲੀ ਦੀ ਨਿਗ੍ਹਾ ਸ: ਆਲਾ ਸਿੰਘ ਪਟਿਆਲੀਏ 'ਤੇ ਪਈ। ਉਸ ਨੇ ਉਸਨੂੰ ਸਰਹਿੰਦ ਦੇਣ ਵਾਸਤੇ ਬੁਲਾ ਲਿਆ। ਇਸ ਤੋਂ ਅਬਦਾਲੀ ਦੇ ਦੋ ਨਸ਼ਾਨੇ ਸਨ : ਇਕ ਤਾਂ ਸਰਹਿੰਦ ਸੰਭਾਲਣ ਵਾਲਾ ਹੋਰ ਲੱਭਦਾ ਕੋਈ ਨਹੀਂ ਸੀ, ਤੇ ਦੂੱਜਾ ਉਹਦਾ ਖ਼ਿਆਲ ਸੀ ਕਿ ਏਸ ਤਰ੍ਹਾਂ ਪੰਥ ਵਿੱਚ ਜ਼ਰੂਰ ਫੁੱਟ ਪੈ ਜਾਏਗੀ*।

ਸ: ਆਲਾ ਸਿੰਘ ਸਭ ਨਾਲੋਂ ਨੀਤੀ ਨੂੰ ਮੁੱਖ ਰੱਖਿਆ ਕਰਦਾ ਸੀ। ਉਹ ਅਬਦਾਲੀ ਦੇ ਹਾਜ਼ਰ ਹੋ ਗਿਆ। ਅਬਦਾਲੀ ਨੇ ਉਸ ਨੂੰ 'ਮਹਾਰਾਜੇ' ਦਾ ਖ਼ਿਤਾਬ ਤੇ ਸਰਹਿੰਦ ਦੀ ਸੂਬੇਦਾਰੀ ਦੇ ਦਿੱਤੀ। ਇਸ ਬਦਲੇ ਸਾਢੇ ਤਿੰਨ ਲੱਖ ਸਾਲਾਨਾ ਖ਼ਰਾਜ ਪੱਕਾ ਹੋਇਆ, ਪਰ ਪਹਿਲੇ ਸਾਲ ਦਾ ਖ਼ਰਾਜ ਮਾਫ਼ ਕਰ ਦਿੱਤਾ ਗਿਆ।

ਅਬਦਾਲੀ ਨੇ ਬੁੱਢਾ ਦਲ ਕੋਲ (ਠੀਕਰੀਵਾਲੇ) ਵੀ ਰਾਜਦੂਤ ਭੇਜਿਆ ਸੀ ਕਿ ਈਨ ਮੰਨ ਕੇ ਮੁਲਕ ਸੰਭਾਲ ਲਵੇ, ਪਰ ਬੁੱਢੇ ਦਲ ਨੇ ਅੱਗੋਂ ਉੱਤਰ ਭੇਜਿਆ ਕਿ ਪੰਥ ਈਨ ਮੰਨਣੀ ਨਹੀਂ, ਮੈਦਾਨ ਵਿੱਚ ਲੜਨਾ ਜਾਣਦਾ ਹੈ।

ਸਰਹਿੰਦ ਸ: ਆਲਾ ਸਿੰਘ ਦੇ ਮੱਥੇ ਮੜ੍ਹ ਕੇ ਅਬਦਾਲੀ ਵਾਪਸ ਕਾਬਲ ਨੂੰ ਮੁੜ ਪਿਆ। ਏਸ ਹਮਲੇ ਵਿੱਚ ਉਹਨੇ ਕਿਤੇ ਵੀ ਅੱਗੇ ਵੱਧ ਕੇ ਸਿੱਖਾਂ ਉੱਤੇ ਹਮਲਾ ਨਹੀਂ ਕੀਤਾ। ਉਹ ਸਮਝ ਗਿਆ ਸੀ ਕਿ ਹੁਣ ਉਸ ਵਿੱਚ ਸਿੱਖਾਂ ਦੇ ਟਾਕਰੇ ਦੀ ਸ਼ਕਤੀ ਨਹੀਂ ਰਹੀ। ਉਹ ਮਾਰਚ, (੧੭੬੫ ਈ:) ਵਿੱਚ ਰੋਪੜ ਕੋਲੋਂ ਸਤਲੁਜ ਟਪਿਆ। ਅੱਗੇ ਬੁੱਢਾ ਦਲ ਤੇ ਤਰਨਾ ਦਲ ਦੋਵੇਂ ਰਲ ਕੇ+ ਉਸ ਦਾ ਰਾਹ ਰੋਕੀ ਖਲੇ ਸਨ।

## ਕਬਿੱਤ

ਘਰਾਂ ਵੱਲ ਵਾਗਾਂ ਜਦ ਮੁੜੀਆਂ ਦੁਰਾਨੀਆਂ ਨੇ
ਰੋਕ ਖਲੇ ਰਾਹ ਦਸਮੇਸ਼ ਦੇ ਜਵਾਨ ਨੇ
ਫਰਕਣ ਡੌਲੇ, ਦਿਲ ਉਛਲਨ ਜੋਸ਼ ਵਿੱਚ
ਮੱਥਿਆਂ 'ਤੇ ਵੱਟ ਭਵਾਂ ਹੋ ਗਈਆਂ ਕਮਾਨ ਨੇ

---

*ਏਸ ਫੁੱਟ ਦੇ ਨਤੀਜੇ ਵਜੋਂ ਪੜ੍ਹੋ "ਸਿੱਖ ਰਾਜ ਕਿਵੇਂ ਬਣਿਆ।"

+ਇਸ ਹਮਲੇ ਵਾਰੀ ਮਿਸਲ ਫੂਲਕੀਆਂ ਬਾਕੀ ਪੰਥ ਨਾਲ ਸ਼ਾਮਲ ਨਹੀਂ ਸੀ ਹੋਈ।

ਗ਼ੁੱਸੇ ਵਿੱਚ ਸੜ ਰਹੇ ਸੁੱਕੇ ਹਥਿਆਰ ਪਏ
ਚਿਰ ਹੋਇਆ ਕੀਤੇ ਖ਼ੂੰਨ ਵਿੱਚ ਇਸ਼ਨਾਨ ਨੇ
'ਸੀਤਲ' ਜੀ ਹੋ ਜੂ ਅੱਜ ਫ਼ੈਸਲਾ ਮੈਦਾਨ ਵਿੱਚ
ਸੂਰਮੇ ਨੇ ਸਿੱਖ, ਕਿ ਜਾਂ ਬਲੀ ਅਫ਼ਗਾਨ ਨੇ

ਸਤਲੁਜ ਟਪਦਿਆਂ ਹੀ ਅਬਦਾਲੀ ਦਾ ਰਾਹ ਸਿੱਖਾਂ ਰੋਕ ਲਿਆ। ਦੋਵੇਂ ਦਲ (ਸਿੱਖ ਤੇ ਦੁਰਾਨੀ) ਤਾਕਤ ਅਜ਼ਮਾਉਣ ਵਾਸਤੇ ਆਮ੍ਹੋ-ਸਾਮ੍ਹਣੇ ਹੋ ਖਲੇ। ਇਕ ਪਾਸੇ ਅਬਦਾਲੀ ਤੇ ਉਹਦੇ ਜਰਨੈਲ (ਸ਼ਾਹ ਵਲੀ ਖ਼ਾਂ, ਜਹਾਨ ਖ਼ਾਂ, ਸ਼ਾਹ ਪਸੰਦ ਖ਼ਾਂ, ਨਾਸਰ ਖ਼ਾਂ ਆਦਿ) ਖਲੇ ਸਨ ਤੇ ਦੂਜੇ ਪਾਸੇ ਸਿੱਖ ਸਰਦਾਰ (ਸ: ਜੱਸਾ ਸਿੰਘ ਆਹਲੂਵਾਲੀਆ, ਸ. ਜੱਸਾ ਸਿੰਘ ਰਾਮਗੜ੍ਹੀਆ, ਸ: ਚੜ੍ਹਤ ਸਿੰਘ ਸ਼ੁਕਰਚੱਕੀਆ, ਸ: ਜੈ ਸਿੰਘ ਕਨ੍ਹਈਆ, ਸ: ਝੰਡਾ ਸਿੰਘ, ਸ: ਲਹਿਣਾ ਸਿੰਘ ਆਦਿ) ਸ਼ਕਾਰ ਦੀ ਤਾਕ ਵਿੱਚ ਡਟੇ ਹੋਏ ਸਨ। ਇਸ ਤੋਂ ਪਹਿਲੇ ਹਮਲਿਆਂ ਵਿੱਚ ਸਿੱਖ ਦੁਰਾਨੀ ਫ਼ੌਜ ਉੱਤੇ ਪਿਛਲੇ ਪਾਸਿਓਂ ਛਾਪੇ ਮਾਰ ਕੇ ਲੁੱਟਿਆ ਕਰਦੇ ਸਨ, ਪਰ ਇਸ ਵਾਰ ਉਹ ਅਬਦਾਲੀ ਦਾ ਰਾਹ ਰੋਕ ਕੇ ਸਾਮ੍ਹਣਿਓਂ ਹਮਲਾ ਕਰਨ ਲਈ ਤਿਆਰ ਖਲੇ ਸਨ। 'ਜੰਗਨਾਮਾ' ਦਾ ਕਰਤਾ ਕਾਜ਼ੀ ਨੂਰ ਮੁਹੰਮਦ ਇਸ ਵੇਲੇ ਅਬਦਾਲੀ ਦੇ ਨਾਲ ਸੀ। ਉਹ ਵੀ ਸਿੰਘਾਂ ਦੀ ਚੜ੍ਹਤ ਵੇਖ ਕੇ ਦਿਲੋਂ ਮੋਹਿਆ ਗਿਆ। ਸਿੱਖ ਸਰਦਾਰ ਇਉਂ ਖਲੇ ਸਜ ਰਹੇ ਸਨ, ਜਿਵੇਂ ਯੁੱਧ ਦਾ ਦੇਵਤਾ।

## ਸਾਕਾ

ਸਿੰਘ ਖਲੇ ਪਿੜ ਮੱਲ ਕੇ ਛੱਡਣ ਜੈਕਾਰੇ
ਚੜ੍ਹਤ ਵੇਖ ਰਣ-ਦੇਵਤਾ ਜਾਵੇ ਬਲਿਹਾਰੇ
ਦੋਵੇਂ ਜੱਸਾ ਸਿੰਘ ਸੀ ਜਿਉਂ ਖਲੇ ਮੁਨਾਰੇ
ਹੱਥ ਹੱਥ ਉੱਚੇ ਫ਼ੌਜ ਤੋਂ ਪਏ ਦੇਣ ਦੀਦਾਰੇ
ਚੜ੍ਹਤ ਸਿੰਘ, ਬਘੇਲ ਸਿੰਘ ਉਹ ਯੋਧੇ ਭਾਰੇ
ਇਕਧਰ ਭੰਗੀ ਸੂਰਮੇ ਮਾਰਨ ਲਲਕਾਰੇ
ਸਾਢੇ ਸੱਤ ਸੱਤ ਫੁੱਟ ਦੇ ਜਿਉਂ ਬੁਰਜ ਉਸਾਰੇ
ਹਿੱਕਾਂ ਗਜ਼ ਗਜ਼ ਚੌੜੀਆਂ ਹਾਥੀ ਸ਼ਿੰਗਾਰੇ
ਅੱਖਾਂ ਲਾਟਾਂ ਬਲਦੀਆਂ ਜਿਉਂ ਭਖਣ ਅੰਗਾਰੇ
ਹੀਰਿਆਂ ਜੜੀਆਂ ਕਲਗ਼ੀਆਂ ਜਿਉਂ ਚਮਕਣ ਤਾਰੇ

ਭਬਕਣ ਬੱਬਰ ਸ਼ੇਰ ਵਾਂਗ ਗੂੰਜਣ ਚੱਕ ਚਾਰੇ
ਕੋਈ ਨਾ ਦਿਸਦਾ ਜੋੜ ਦਾ ਸਾਹਵੇਂ ਦਮ ਮਾਰੇ

ਅਸੀਂ ਪਿੱਛੇ ਵੀ ਇਸ਼ਾਰਾ ਕਰ ਆਏ ਹਾਂ ਕਿ ਮਿਸਲ ਫੂਲਕਿਆਂ ਇਸ ਵਾਰ ਬਾਕੀ ਪੰਥ ਨਾਲ ਸ਼ਾਮਲ ਨਹੀਂ ਸੀ ਹੋਈ। ਬਾਕੀ ਦੀਆਂ ਯਾਰਾਂ ਮਿਸਲਾਂ (ਬੁਢਾ ਦਲ ਤੇ ਤਰਨਾ ਦਲ) ਅਬਦਾਲੀ ਨਾਲ ਇਕ ਏਕੜੀ ਕਰਨ ਨੂੰ ਤਿਆਰ ਖਲੇ ਸਨ। ਉਹ ਕਿਸੇ ਕੀਮਤ 'ਤੇ ਵੀ ਅਬਦਾਲੀ ਨੂੰ ਹੱਥ ਵਿਖਾਏ ਬਿਨਾਂ ਟਲਨਾ ਨਹੀਂ ਸਨ ਚਾਹੁੰਦੇ। ਮਗਰ ਅਬਦਾਲੀ ਸਿੱਖਾਂ ਨਾਲ ਲੜਨਾ ਨਹੀਂ ਸੀ ਚਾਹੁੰਦਾ। ਅਖ਼ੀਰ ਉਹਨੇ ਪਿਛਲੇ ਰੁਅਬ ਦੀਆਂ ਧਮਕੀਆਂ ਦੇ ਕੇ ਹੀ ਕੰਮ ਕੱਢਣਾ ਚਾਹਿਆ। ਸੋ ਉਹਨੇ ਸਿੱਖ ਸਰਦਾਰਾਂ ਨੂੰ ਸੁਨੇਹਾ ਭੇਜਿਆ।

## ਮਿਰਜ਼ਾ

ਅਬਦਾਲੀ ਦੇਵੇ ਧਮਕੀਆਂ
ਇਉਂ ਸਿੰਘਾਂ ਨੂੰ ਲਲਕਾਰ
ਅੱਗੇ ਮੁਗ਼ਲ, ਮਰਹੱਟੇ ਹਾਰ ਗਏ
ਤੁਸੀਂ ਕਿਸ ਦੇ ਪਾਣੀ ਹਾਰ
ਮੈਨੂੰ ਕੋਈ ਨਹੀਂ ਦਿਸਦਾ ਸੂਰਮਾ
ਜੋ ਰੋਕੂ ਮੇਰਾ ਵਾਰ
ਮੈਂ ਓਹਾ ਅਹਿਮਦ ਸ਼ਾਹ ਹਾਂ
ਮੇਰੇ ਓਹਾ ਨੇ ਸਰਦਾਰ
ਜਿਸ ਘਲੂਘਾਰੇ ਵਿੱਚ ਤੁਸਾਂ ਦੇ
ਸੀ ਲਾਹੇ ਮਾਰ ਸਥਾਰ
ਮੇਰਾ ਢਾਹਿਆ ਬਣਿਆਂ ਅਜੇ ਨਾ
ਉਹ ਅੰਮ੍ਰਿਤਸਰ ਦਰਬਾਰ
ਮੈਂ ਢੱਕਾਂ ਬੰਨ੍ਹ ਕੇ ਲੈ ਗਿਆ
ਇਸ ਦੇਸੋਂ ਕੋਈ ਵਾਰ
ਮੇਰਾ ਨਾਂ ਸੁਣ ਲੁੱਕ ਗਏ ਪਰਬਤੀਂ
ਸਭ ਹਿੰਦ ਦੇ ਪੀਰ ਅਵਤਾਰ
ਅੱਜ ਕਿਹੜੇ ਜੰਮ ਪਏ ਸੂਰਮੇ
ਜੋ ਮੌਤ ਨੂੰ ਰਹੇ ਵੰਗਾਰ

ਜੋ ਪਿੜ ਵਿੱਚ ਮੇਰੀ ਫ਼ੌਜ ਨਾਲ
ਅਜ਼ਮਾਉਣੇ ਚਾਹੁੰਣ ਹਥਿਆਰ
ਜੋ ਚਾਹੇ ਜਾਨ ਬਚਾਉਣੀ
ਮੇਰੇ ਹੋ ਜੌ ਤਾਬੇਦਾਰ
ਮੈਥੋਂ ਲੈ ਲਉ ਮੁਲਕ ਪੰਜਾਬ ਦਾ
ਰਣ ਮਾਣੋ ਮੌਜ ਬਹਾਰ

ਇਹਨਾਂ ਧਮਕੀਆਂ ਨੇ ਸਿੰਘਾਂ ਦੇ ਫੱਟਾਂ ਉੱਤੇ ਲੂਣ ਦਾ ਕੰਮ ਕੀਤਾ। ਘਲੂਘਾਰੇ ਤੇ 'ਹਰਿਮੰਦਰ' ਸਾਹਿਬ ਦਾ ਜ਼ਿਕਰ ਸੁਣ ਕੇ ਤਾਂ ਉਹਨਾਂ ਦੇ ਅੰਦਰ ਸਗੋਂ ਭਾਂਬੜ ਭੜਕ ਉਠੇ। ਉਹਨਾਂ ਦੇ ਜੋਸ਼ ਵਿੱਚ ਡੌਲੇ ਫਰਕੇ ਤੇ ਅੱਖਾਂ ਵਿਚੋਂ ਚੰਗਿਆਰੇ ਨਿਕਲਣ ਲੱਗੇ। ਉਹਨਾਂ ਦੇ ਕਾਹਲੇ ਪਏ ਖੰਡੇ ਮਿਆਨਾਂ ਵਿੱਚੋਂ ਉਛਲਨ ਲੱਗੇ। ਉਹਨਾਂ ਓਸੇ ਤਰ੍ਹਾਂ ਵੰਗਾਰਦਿਆਂ ਹੋਇਆਂ ਸਗੋਂ ਅਬਦਾਲੀ ਨੂੰ ਉੱਤਰ ਦਿੱਤਾ :

## ਸਾਕਾ

ਅੱਗੋਂ ਬੋਲੇ ਸਿੰਘ ਦਸਮੇਸ਼ ਦੇ ਫਿਰ ਗ਼ੁੱਸਾ ਖਾ ਕੇ
ਤੂੰ ਜ਼ਹਿਰ ਬੁਝਾਈਆਂ ਕਾਨੀਆਂ ਦਿਲ ਸਾਡੇ ਲਾ ਕੇ
ਹੁਣ ਚਾਹੁਨੈਂ ਬਚ ਕੇ ਨਿਕਲਨਾ ਪੱਲਾ ਛੁਡਵਾ ਕੇ
ਅਸੀਂ ਮਰਹੱਟੇ ਨਾ ਮੁਗ਼ਲ ਹਾਂ ਜੋ ਇਕ ਸੱਟ ਖਾ ਕੇ
ਮੰਨ ਜਿਊਂਦੇ ਲੈਣ ਅਧੀਨਗੀ ਸਭ ਅਣਖ ਗੁਆ ਕੇ
ਅਸੀਂ ਉਹ ਹਾਂ, ਛਾਤੀ ਵਿੱਚ ਜੋ ਕਈ ਵਾਰ ਖਾ ਕੇ
ਫਿਰ ਮੁੜਵੀਂ ਹਿੱਕ ਵਿੱਚ ਮਾਰੀਏ ਸੌ ਵਾਰ ਉਠਾ ਕੇ
ਅਸੀਂ ਬਦਲਾ ਲਈਏ ਅਸਲ ਨਾਲ ਵਿਆਜ ਲਗਾ ਕੇ
ਅਸੀਂ ਸੁੱਕਾ ਦੇਈਏ ਜਾਣ ਨਾ 'ਹਰਿਮੰਦਰ' ਢਾਹ ਕੇ
ਅਸੀਂ ਛੱਡੀਏ ਤੇਰੇ ਯੋਧਿਆਂ ਤੋਂ ਕਾਰ ਕਢਾ ਕੇ
ਅਸੀਂ ਬੱਧੀ ਅਣਖ ਛੁਡਾ ਲਈਏ ਜਿਹਲਮ ਤੱਕ ਜਾ ਕੇ
ਅਸੀਂ ਹੁਣ ਵੀ ਵਿਦਿਆ ਕਰਾਂਗੇ ਚੱਾ ਤੇਰੇ ਲਾਹ ਕੇ

ਕਿੰਨੀ ਸਚਾਈ ਸੀ ਸਿੰਘਾਂ ਦੇ ਏਸ ਕਥਨ ਵਿੱਚ। ਘਲੂਘਾਰੇ ਵੇਲੇ ਅਬਦਾਲੀ ਨੇ 'ਹਰਿਮੰਦਰ' ਢਾਹਿਆ ਸੀ। ਇਹ ਕੁਛ ਕਰਕੇ ਉਹ ਅਜੇ ਲਾਹੌਰ ਹੀ ਬੈਠਾ ਸੀ ਇਹ ਵੇਖਣ ਵਾਸਤੇ ਕਿ ਸਿੱਖ ਫੇਰ ਸਿਰ ਉਠਾਉਂਦੇ ਹਨ ਜਾਂ ਨਹੀਂ, ਪਰ

ਗੁਰੂ ਗੋਬਿੰਦ ਸਿੰਘ ਦੇ ਬੀਰ ਸਿਪਾਹੀ ਚੁੱਪ ਕਰਕੇ ਕਿੰਨਾ-ਕੁ ਚਿਰ ਬਹਿ ਸਕਦੇ ਸਨ। ਫ਼ਰਵਰੀ ਵਿੱਚ ਘਲੂਘਾਰਾ ਹੋਇਆ ਸੀ। ਮਈ ਵਿੱਚ ਸਿੰਘਾਂ ਨੇ ਸਰਹਿੰਦ ਦੇ ਸੂਬੇਦਾਰ ਨੂੰ ਜਾ ਲੁੱਟਿਆ ਤੇ ਅਕਤੂਬਰ ਵਿੱਚ ਅਬਦਾਲੀ ਤੋਂ ਬਦਲਾ ਲੈਣ ਵਾਸਤੇ ਅੰਮ੍ਰਿਤਸਰ ਜਾ ਕੱਠੇ ਹੋਏ। ਅੰਤ ਅਕਤੂਬਰ, ੧੭੬੨ ਈ: ਨੂੰ ਦੀਵਾਲੀ ਵਾਲੇ ਦਿਨ ਸਿੰਘਾਂ ਤੇ ਦੁਰਾਨੀਆਂ ਦੀ ਪਿਪਲੀ ਸਾਹਿਬ (ਅੰਮ੍ਰਿਤਸਰ) ਕੋਲ ਬੜੀ ਭਾਰੀ ਲੜਾਈ ਹੋਈ। ਇਸ ਵਿਚੋਂ ਅਬਦਾਲੀ ਹਾਰ ਖਾ ਕੇ ਨੱਸ ਕੇ ਲਾਹੌਰ ਜਾ ਵੜਿਆ। ਏਸ ਲੜਾਈ ਵਿੱਚ ਕੁਛ ਦੁਰਾਨੀ ਸਿਪਾਹੀ ਸਿੰਘਾਂ ਨੇ ਫੜ ਲਏ। ਅੰਮ੍ਰਿਤਸਰ ਸਰੋਵਰ ਦੀ ਕਾਰ (ਮਲਬਾ ਜਿਸ ਨਾਲ ਸਰੋਵਰ ਪੂਰਿਆ ਸੀ) ਸਿੰਘਾਂ ਨੇ ਉਹਨਾਂ ਦੁਰਾਨੀ ਸਿਪਾਹੀਆਂ ਹੱਥੋਂ ਕਢਾਈ ਤੇ ਫਿਰ ਰਿਹਾ ਕਰ ਦਿੱਤਾ। ਏਸੇ ਗੱਲ ਦਾ ਇਸ਼ਾਰਾ ਸਿੰਘਾਂ ਦੀ ਮੋੜਵੀਂ ਚਿੱਠੀ ਵਿੱਚ ਸੀ ਕਿ ਅਸੀਂ ਮਰਹੱਟਿਆਂ ਵਾਂਗ ਇਕ ਵਾਰ ਹਾਰ ਕੇ ਦਿਲ ਛੱਡ ਜਾਣ ਵਾਲੇ ਨਹੀਂ, ਸਗੋਂ ਘਲੂਘਾਰੇ ਦੇ ਪਿੱਛੋਂ ਪਿਪਲੀ ਸਾਹਿਬ ਦੀ ਜੰਗ ਰਚਾਣ ਵਾਲੇ ਹਾਂ।

ਦੋਵੇਂ ਦਲ ਆਮ੍ਹੋ-ਸਾਮ੍ਹਣੇ ਹੋ ਖਲੇ। ਅਬਦਾਲੀ ਨੂੰ ਪੰਧ ਨਬੇੜਨ ਦੀ ਕਾਹਲੀ ਸੀ। ਉਹ ਅਜੇ ਇਕ ਮੀਲ ਹੀ ਅੱਗੇ ਤੁਰਿਆ ਸੀ, ਜਾਂ ਸਿੰਘਾਂ ਨੇ ਤਿੰਨਾਂ ਪਾਸਿਆਂ ਤੋਂ ਉਸ ਉੱਤੇ ਹਮਲਾ ਕਰ ਦਿੱਤਾ। ਤੇ ਸਿੰਘਾਂ ਨੇ ਲੜਾਈ ਦਾ ਢੰਗ ਵੀ ਕੁਛ ਅਨੋਖਾ ਹੀ ਅਖ਼ਤਿਆਰ ਕੀਤਾ।

## ਵਾਰ

ਪਹਿਲਾਂ ਇਕ ਸਰਦਾਰ ਹੱਲਾ ਬੋਲਦਾ
ਦੇਂਦਾ ਝੜੀ ਗੋਲੀਆਂ ਦੀ ਲਾ
ਉਹ ਭਰੀਆਂ ਬੰਦੂਕਾਂ ਖ਼ਾਲੀ ਕਰਕੇ
ਝੱਟ ਦੇਂਦਾ ਵਾਗ ਪਿਛਾਂਹ ਨੂੰ ਭੁਆ
ਏਨੇ ਚਿਰ ਨੂੰ ਮਿਸਲ ਝੱਟ ਦੂਸਰੀ
ਪੈਂਦੀ ਸ਼ੇਰ ਜਿਉਂ ਦੁਰਾਨੀਆਂ 'ਤੇ ਆ
ਉਹ ਵੀ ਪਹਿਲਿਆਂ ਦੇ ਵਾਂਗ ਦਾਗ਼ ਗੋਲੀਆਂ
ਹਟ ਜਾਂਵਦੀ ਕਈਆਂ ਦੀ ਕੰਡ ਲਾ
ਅਜੇ ਓਧਰੋਂ ਦੁਰਾਨੀ ਨਾ ਸੰਭਲਦੇ
ਦੂਜੇ ਪਾਸਿਓਂ ਜਾਂ ਪੈਂਦੇ ਸਿੰਘ ਆ
ਪਲਾਂ ਵਿੱਚ ਤੀਰਾਂ ਗੋਲੀਆਂ ਦੇ ਨਾਲ ਉਹ
ਦੇਂਦੇ ਵੈਰੀਆਂ ਦੇ ਸੱਥਰ ਵਿਛਾ

ਏਸੇ ਢੰਗ ਨਾਲ ਮਿਸਲਾਂ ਸਾਰੀਆਂ
ਹੱਲੇ ਕਰ ਵੈਰੀ ਦਿੱਤੇ ਘਬਰਾ
ਪੈ ਗਈ ਜਾਨ ਦੀ ਦੁਰਾਨੀ ਬਾਦਸ਼ਾਹ ਨੂੰ
ਪਰ ਲੱਭੇ ਨਾ ਨੱਸਣ ਨੂੰ ਦਾਅ

ਉਸ ਵੇਲੇ ਤੋੜੇ ਵਾਲੀਆਂ ਬੰਦੂਕਾਂ ਹੁੰਦੀਆਂ ਸਨ ਜਿੰਨ੍ਹਾਂ ਦੇ ਭਰਨ 'ਤੇ ਕਾਫ਼ੀ ਚਿਰ ਲੱਗ ਜਾਂਦਾ ਸੀ। ਸਿੰਘਾਂ ਦਾ ਇਕ ਜੱਥਾ (ਮਿਸਲ) ਘੋੜੇ ਭਜਾ ਕੇ ਅਬਦਾਲੀ ਦੀ ਫ਼ੌਜ ਉੱਤੇ ਆ ਪੈਂਦਾ ਤੇ ਬੰਦੂਕਾਂ ਦੀ ਬੁਛਾੜ ਕਰਕੇ—ਦੁਬਾਰਾ ਭਰਨ ਵਾਸਤੇ—ਫੇਰ ਘੋੜੇ ਪਿਛਾਂਹ ਭਜਾ ਲਜਾਂਦਾ। ਏਨੇ ਚਿਰ ਨੂੰ ਉਹਨਾਂ ਦੀ ਖ਼ਾਲੀ ਥਾਂ ਭਰਨ ਵਾਸਤੇ ਦੂੱਜੀ ਮਿਸਲ ਆ ਜਾਂਦੀ ਤੇ ਵੈਰੀ ਉੱਤੇ ਗੋਲੀਆਂ ਬਰਸਾਉਣ ਲੱਗ ਪੈਂਦੀ। ਫਿਰ ਏਸੇ ਤਰ੍ਹਾਂ ਤੀਸਰੀ, ਚੌਥੀ, ਪੰਜਵੀਂ ਆਦਿ। ਸਾਰਾ ਦਿਨ ਸਿੰਘ ਏਸੇ ਤਰ੍ਹਾਂ ਹਮਲੇ ਕਰਦੇ ਰਹਿੰਦੇ।

ਦੂੱਜੇ ਪਾਸੇ ਅਬਦਾਲੀ ਨੇ ਸਾਰੇ ਜਰਨੈਲਾਂ ਨੂੰ ਸਖ਼ਤ ਹੁਕਮ ਦੇ ਰੱਖਿਆ ਸੀ ਕਿ ਕੋਈ ਜਰਨੈਲ ਅੱਗੇ ਵੱਧ ਕੇ ਸਿੱਖਾਂ ਉਤੇ ਹਮਲਾ ਨਾ ਕਰੇ, ਸਗੋਂ ਹਰ ਕੋਈ ਆਪੋ ਆਪਣੇ ਥਾਂ 'ਤੇ ਖਲਾ ਵਾਰ ਰੋਕੇ ਤੇ ਜਾਨ ਬਚਾਉਣ ਦਾ ਯਤਨ ਕਰੇ।

ਸਿੰਘ ਸਰਦਾਰ, ਦੁਰਾਨੀ ਜਰਨੈਲਾਂ ਨੂੰ ਡੇਰਿਓਂ ਬਾਹਰ ਮੈਦਾਨ ਵਿੱਚ ਵੱਧ ਕੇ ਲੜਨ ਲਈ ਵੰਗਾਰਦੇ, ਪਰ ਕੋਈ ਜਰਨੈਲ ਅੱਗੇ ਵੱਧਣ ਦਾ ਹੌਸਲਾ ਨਾ ਕਰਦਾ। ਨਾਸਰ ਖ਼ਾਂ ਬਲੋਚ ਪਹਿਲੀ ਵਾਰ ਹੀ ਆਇਆ ਸੀ। ਉਹ ਸਿੰਘਾਂ ਦੀਆਂ ਚਾਲਾਂ ਤੋਂ ਜਾਣੂੰ ਨਹੀਂ ਸੀ। ਸ: ਚੜ੍ਹਤ ਸਿੰਘ ਸ਼ੁਕਰਚੱਕੀਏ ਨੇ ਉਹਨੂੰ ਆ ਵੰਗਾਰਿਆ।

## ਸਾਕਾ

ਚੜ੍ਹਤ ਸਿੰਘ ਲਲਕਾਰਿਆ 'ਨਾਸਰ' ਨੂੰ ਆ ਕੇ
ਹੋ ਕੇ ਪੁੱਤ ਬਲੋਚ ਦਾ ਇਉਂ ਪ੍ਰਾਣ ਲੁਕਾ ਕੇ
ਪਰਖੇਂਗਾ ਤਲਵਾਰ ਕੀ ਬੇਗ਼ਮ ਕੋਲ ਜਾ ਕੇ
ਜੇ ਹੈਂ ਜਣਿਆਂ ਮਰਦ ਦਾ ਜਾਹ ਹੱਥ ਵਿਖਾ ਕੇ
ਚੜ੍ਹਿਆ ਨਾਸਰ ਖ਼ਾਨ ਫੇਰ ਸੁਣ ਗ਼ੁਸਾ ਖਾ ਕੇ
ਫਸੂ ਸ਼ਕਾਰੀ ਜਾਲ ਵਿੱਚ ਕੁਛ ਅੱਗੇ ਜਾ ਕੇ

ਇਹ ਲਲਕਾਰਾ ਸੁਣ ਕੇ ਨਾਸਰ ਖ਼ਾਂ ਨੂੰ ਅੱਗ ਲੱਗ ਉਠੀ। ਉਹ ਗ਼ੁਸੇ

ਨਾਲ ਫ਼ੌਜ ਲੈ ਕੇ ਅੱਗੇ ਵਧਿਆ। ਉਹਨੂੰ ਦੂਜੇ ਜਰਨੈਲ ਰੋਕ ਰਹੇ, ਪਰ ਉਹ ਕਿਸੇ ਦਾ ਵਰਜਿਆ ਰੁਕਿਆ ਨਾ। ਉਹ ਅੱਗੇ ਵਧਦਾ ਗਿਆ ਤੇ ਚੜ੍ਹਤ ਸਿੰਘ ਦਾ ਜੱਥਾ ਪਿੱਛੇ ਹਟਦਾ ਗਿਆ। ਇਹ ਵੇਖ ਕੇ ਨਾਸਰ ਖ਼ਾਂ ਦਾ ਹੌਂਸਲਾ ਵਧਦਾ ਗਿਆ। ਉਹਨੇ ਆਪਣੀ ਫ਼ੌਜ ਨੂੰ ਕਾਹਲੀ ਨਾਲ ਅੱਗੇ ਵੱਧਣ ਦਾ ਹੁਕਮ ਦਿੱਤਾ। ਇਹ ਵੇਖ ਕੇ ਸ: ਚੜ੍ਹਤ ਸਿੰਘ ਦਾ ਜੱਥਾ ਝੱਟ ਪਿਛਾਂਹ ਨੂੰ ਭੱਜ ਉਠਿਆ। ਨਾਸਰ ਖ਼ਾਂ, ਸਿੰਘਾਂ ਦੀ ਇਸ ਚਾਲ ਵਿੱਚ ਆ ਗਿਆ। ਉਹ ਸਿੰਘਾਂ ਨੂੰ ਹਾਰ ਗਏ ਸਮਝ ਕੇ ਉਹਨਾਂ ਦੇ ਮਗਰ ਲੱਗ ਤੁਰਿਆ। ਜਦ ਉਹ ਅਬਦਾਲੀ ਦੀ ਫ਼ੌਜ ਤੋਂ ਥੋੜ੍ਹਾ ਜਿਹਾ ਦੂਰ ਹੋਇਆ, ਤਾਂ ਅੱਗੇ ਭੱਜੇ ਜਾਂਦੇ ਸਿੰਘਾਂ ਨੇ ਉਹਨਾਂ ਹੀ ਪੈਰਾਂ ਤੋਂ ਪਰਤ ਕੇ ਨਾਸਰ ਖ਼ਾਂ ਨੂੰ ਘੇਰੇ ਵਿੱਚ ਲੈ ਲਿਆ। ਸ਼ਕਾਰ ਜਾਲ ਵਿੱਚ ਫਸ ਗਿਆ ਵੇਖ ਕੇ ਸਿੰਘਾਂ ਨੇ ਚੁਫੇਰਿਓਂ ਹੱਲਾ ਬੋਲ ਦਿੱਤਾ।

## ਵਾਰ

ਹੱਲਾ ਬੋਲਿਆ ਜਾਂ ਨਾਸਰ ਬਲੋਚ ਨੇ
ਫ਼ੌਜ ਆਪਣੀ ਮੈਦਾਨ 'ਚ ਵਧਾ
ਝੱਟ ਵਿਹੰਦਿਆਂ ਹੈਰਾਨ ਹੋ ਗਏ ਖ਼ਾਲਸੇ
ਗਿਆ ਨਾਸਰ ਭੁਲੇਖੇ ਵਿੱਚ ਆ
ਉਹ ਸਿੰਘਾਂ ਤਾਈਂ ਨੱਸ ਗਏ ਜਾਣ ਕੇ
ਪਿੱਛੇ ਪੈ ਗਿਆ ਉਹਨਾਂ ਦੇ ਧਾ
ਬਾਕੀ ਫ਼ੌਜ ਨਾਲੋਂ ਹੋਇਆ ਜ਼ਰਾ ਦੂਰ ਜਾਂ
ਘੇਰਾ ਲਿਆ ਖ਼ਾਲਸੇ ਨੇ ਪਾ
ਭੱਜੇ ਜਾਂਦੇ ਉਹਨਾਂ ਪੈਰਾਂ ਤੋਂ ਪਰਤ ਕੇ
ਟੁੱਟੇ ਵੈਰੀਆਂ 'ਤੇ ਤੇਗ ਚਮਕਾ
ਉਹਨਾਂ ਘੇਰ ਘੇਰ ਮਾਰੀਆਂ ਢਾਣੀਆਂ
ਦਿੱਤੇ ਪੂਰਾਂ ਦੇ ਪੂਰ ਖਪਾ
ਮਾਣ ਮਾਨੀਆਂ ਦਾ ਖ਼ਾਕ ਵਿੱਚ ਰੋਲਿਆ
ਲਾਹ ਦਿੱਤੇ ਸਾਰੇ ਜੰਗ ਵਾਲੇ ਚਾਅ
ਅੱਖਾਂ ਖੁਲ੍ਹੀਆਂ ਬਲੋਚ ਦੀਆਂ 'ਸੀਤਲਾ'
ਨੱਸ ਗਿਆ ਅੱਧੀ ਫ਼ੌਜ ਮਰਵਾ

ਨਾਸਰ ਖ਼ਾਂ ਦੀਆਂ ਫੇਰ ਅੱਖੀਂ ਖੁੱਲ੍ਹੀਆਂ। ਉਹ ਸੋਚਣ ਲੱਗਾ ਕਿ ਮੈਂ ਕਿਸ

ਕੁੜਿੱਕੀ ਵਿੱਚ ਫਸ ਗਿਆ ਹਾਂ। ਪਰ ਏਥੋਂ ਹੁਣ ਸੁੱਕੇ ਨਿਕਲ ਜਾਣਾ ਉਹਦੇ ਵੱਸ ਦਾ ਰੋਗ ਨਹੀਂ ਸੀ। ਉਹ ਜਿਸ ਪਾਸੇ ਨੱਸਣ ਵਾਸਤੇ ਵਧਦਾ, ਅੱਗੋਂ ਕਾਲ ਦਾ ਰੂਪ ਧਾਰੀ ਸਿੰਘ ਖਲੇ ਨਜ਼ਰ ਆਉਂਦੇ। ਨਾਸਰ ਖ਼ਾਂ ਦੇ ਹੋਸ਼ ਉਡ ਗਏ। ਉਹ ਆਖ਼ਰੀ ਬਾਜ਼ੀ ਲਾ ਕੇ ਇਕ ਪਾਸੇ ਨੂੰ ਭੱਜ ਨਿਕਲਿਆ। ਉਸਦੀ ਖ਼ੁਸ਼ਕਿਸਮਤੀ ਸਮਝੋ ਕਿ ਕਿਵੇਂ ਨਾ ਕਿਵੇਂ ਉਹ ਜਿਊਂਦਾ ਅਬਦਾਲੀ ਦੇ ਡੇਰੇ ਨਾਲ ਆ ਮਿਲਿਆ। ਪਰ ਉਸ ਦੀ ਅੱਧੀ-ਕੁ ਫ਼ੌਜ ਸਿੰਘਾਂ ਦੀ ਤਲਵਾਰ ਦੀ ਭੇਟ ਹੋ ਗਈ। ਫੇਰ ਭਾਵੇਂ ਕੋਈ ਕਿੰਨਾ ਵੰਗਾਰਦਾ ਨਾਸਰ ਖ਼ਾਂ ਨੂੰ, ਪਰ ਉਹ ਅੱਗੇ ਵੱਧ ਕੇ ਲੜਨ ਦਾ ਨਾਂ ਨਾ ਲੈਂਦਾ।

ਏਸੇ ਤਰ੍ਹਾਂ ਸਾਰਾ ਦਿਨ ਸਿੰਘ ਤਿੰਨਾਂ ਪਾਸਿਆਂ ਤੋਂ ਹਮਲੇ ਕਰਦੇ ਰਹੇ। ਅਬਦਾਲੀ ਦੀ ਫ਼ੌਜ ਦਾ ਬੜਾ ਨੁਕਸਾਨ ਹੋਇਆ। ਰਾਤ ਪਈ ਹਨ੍ਹੇਰਾ ਹੋ ਗਿਆ, ਤਾਂ ਲੜਾਈ ਬੰਦ ਹੋਈ।

ਅਗਲੇ ਦਿਨ ਅਬਦਾਲੀ ਅਜੇ ਤਿੰਨ ਮੀਲ ਹੀ ਗਿਆ ਸੀ, ਜਾਂ ਸਿੰਘਾਂ ਨੇ ਤਿੰਨਾਂ ਪਾਸਿਆਂ ਤੋਂ ਆ ਹਮਲਾ ਕੀਤਾ। ਪਹਿਲਿਆਂ ਹਮਲਿਆਂ ਵਿੱਚ ਸਿੰਘ, ਅਬਦਾਲੀ ਦੀ ਫ਼ੌਜ ਦੇ ਪਿਛਲੇ ਹਿੱਸੇ ਉੱਤੇ ਛਾਪੇ ਮਾਰਿਆ ਕਰਦੇ ਸਨ, ਤੇ ਟਾਕਰਾ ਕਰਨ ਦੀ ਥਾਂ ਲੁੱਟ ਮਾਰ ਕਰਕੇ ਹਰਨ ਹੋ ਜਾਇਆ ਕਰਦੇ ਸਨ, ਪਰ ਇਸ ਵਾਰ ਉਹ ਦੁਰਾਨੀਆਂ ਦਾ ਸਾਮ੍ਹਣਿਓਂ ਰਾਹ ਰੋਕ ਕੇ ਖਲੋਂਦੇ ਸਨ ਤੇ ਆਪ ਵੰਗਾਰ ਕੇ ਹਮਲਾ ਕਰਦੇ ਸਨ। ਉਹ ਸਾਮ੍ਹਣਿਓਂ ਤੇ ਸੱਜੇ ਖੱਬੇ ਪਾਸੇ ਤੋਂ ਹਮਲਾ ਕਰਦੇ ਸਨ ਤਾਂਕਿ ਅਬਦਾਲੀ ਅੱਗੇ ਤੁਰ ਨਾ ਸਕੇ। ਏਸ ਤਰ੍ਹਾਂ ਸੱਤ ਦਿਨ ਰੋਜ਼ ਲੜਾਈ ਹੁੰਦੀ ਰਹੀ। ਨੂਰ ਮਹਿਲ ਤੇ ਕਪੂਰਥਲੇ ਦੋ ਭਾਰੀਆਂ ਲੜਾਈਆਂ ਹੋਈਆਂ। ਕਪੂਰਥਲੇ ਤੋਂ ਲਾਹੌਰ ਦਾ ਰਾਹ ਛੱਡ ਕੇ ਅਬਦਾਲੀ ਬਟਾਲੇ ਨੂੰ ਹੋ ਤੁਰਿਆ।

ਜਦ ਅਬਦਾਲੀ ਬਟਾਲੇ ਪੁੱਜਾ, ਤਾਂ ਸ: ਜੱਸਾ ਸਿੰਘ ਆਹਲੂਵਾਲੀਏ, ਸ: ਹਰੀ ਸਿੰਘ ਭੰਗੀ ਤੇ ਸ: ਬਘੇਲ ਸਿੰਘ ਦੀ ਜਥੇਦਾਰੀ ਹੇਠਾਂ ਤੀਹ ਹਜ਼ਾਰ ਸਿੰਘਾਂ ਨੇ ਜਾ ਹੱਲਾ ਕੀਤਾ।

## ਸਾਕਾ

ਹੱਲਾ ਕੀਤਾ ਆਖ਼ਰੀ ਰਣਜੀਤ ਵਜਾ ਕੇ
ਸ਼ੇਰਾਂ ਵਾਂਗੂ ਸਿੰਘ ਪਏ ਦੁਸ਼ਮਣ 'ਤੇ ਜਾ ਕੇ

ਲੜੇ ਨਾ ਅੱਗੋਂ ਕਾਬਲੀ ਪਿੜ ਵਿੱਚ ਹਿੱਕ ਡਾਹ ਕੇ
ਬਹੁਤੇ ਮਰੇ ਮੈਦਾਨ ਵਿੱਚ ਕੰਡ ਅੰਦਰ ਖਾ ਕੇ
ਫੌਜ ਅੱਧੀ-ਕੁ ਇਸ ਤਰ੍ਹਾਂ ਜੰਗ ਵਿੱਚ ਮਰਵਾ ਕੇ
ਅੰਤ ਅਬਦਾਲੀ ਨੱਸਿਆ ਰਣ ਪਿੱਠ ਵਿਖਾ ਕੇ
ਜਿਸ ਮਰਹੱਟੇ ਮੁਗ਼ਲ ਸੀ ਸਭ ਜਿੱਤੇ ਆ ਕੇ
ਸਿੰਘਾਂ ਤੋਂ ਗਿਆ, 'ਸੀਤਲਾ' ਉਹ ਕੰਡ ਵਢਾ ਕੇ

ਇਸ ਹਮਲੇ ਦੀ ਇਹ ਆਖ਼ਰੀ ਲੜਾਈ ਸੀ। ਸਿੰਘ ਗੁਜਰਾਤ ਤੱਕ ਅਬਦਾਲੀ ਦਾ ਪਿੱਛਾ ਕਰਦੇ ਗਏ। ਪਾਣੀਪਤ ਦੀ ਲੜਾਈ ਵਿੱਚ ਮਰਹੱਟਿਆਂ ਉੱਤੇ ਫ਼ਤਹਿ ਪ੍ਰਾਪਤ ਕਰਨ ਵਾਲਾ ਅਬਦਾਲੀ, ਸਿੰਘਾਂ ਤੋਂ ਪੂਰੀ ਤਰ੍ਹਾਂ ਹਾਰ ਖਾ ਕੇ ਪੰਜਾਬ ਵਿੱਚੋਂ ਗਿਆ।

ਪ੍ਰਸੰਗ ਲਿਖਿਆ, ੪-੩-੫੦ ਈ:

# ਜੰਗ

## *ਹਿੰਦ ਤੇ ਚੀਨ*

ਚੀਨ ਇਕ ਲੜਾਈ-ਪਸੰਦ ਰਾਜ ਹੈ। ਉਸਦੇ ਵਰਤਮਾਨ ਹਾਕਮ ਆਪਣੇ ਢੰਗ ਦੇ ਕਮਿਊਨਿਜ਼ਮ ਨੂੰ ਪ੍ਰਚਾਰਨ ਵਾਸਤੇ ਲੜਾਈ ਜ਼ਰੂਰੀ ਸਮਝਦੇ ਹਨ। ਦੁਨੀਆਂ ਦੇ ਅਮਨ ਦਾ ਉਹਨਾਂ ਦੀ ਨਜ਼ਰ ਵਿੱਚ ਕੋਈ ਮੁੱਲ ਨਹੀਂ। ਉਹ ਗਵਾਂਢੀ ਦੇਸ਼ਾਂ ਵਿੱਚ ਫੁੱਟ ਪੁਆ ਕੇ ਖ਼ਾਨਾਜੰਗੀ ਕਰਾਉਣ ਦੇ ਆਹਰ ਵਿੱਚ ਰਹਿੰਦੇ ਹਨ। ਕੋਈ ਬਹਾਨਾ ਨਾ ਮਿਲੇ, ਤਾਂ ਸਿੱਧਾ ਹਮਲਾ ਕਰਨ ਤੋਂ ਵੀ ਸੰਕੋਚ ਨਹੀਂ ਕਰਦੇ।

ਹੋਰ ਤਾਂ ਹੋਰ, ਭਾਰਤ ਵਰਗਾ ਅਮਨ ਪਸੰਦ ਦੇਸ਼ ਵੀ ਚੀਨ ਦੀ ਕਰੋਪੀ ਤੋਂ ਨਹੀਂ ਬਚ ਸਕਿਆ। ਭਾਰਤ ਉਹਨਾਂ ਦੇਸ਼ਾਂ ਵਿਚੋਂ ਪਰਮੁਖ ਹੈ, ਜਿੰਨ੍ਹਾਂ ਚੀਨ ਦੀ ਵਰਤਮਾਨ ਸਰਕਾਰ ਨੂੰ ਸਭ ਤੋਂ ਪਹਿਲਾਂ ਮਾਨਤਾ ਦਿੱਤੀ। ਏਥੇ ਹੀ ਬੱਸ ਨਹੀਂ, ਚਾਉ ਏਨ ਲਾਈ ਤੇ ਉਸ ਦੇ ਸਾਥੀਆਂ ਨੂੰ ਬੁਲਾ ਕੇ ਅਸਾਂ ਉਹ ਆਦਰ ਸਤਕਾਰ ਕੀਤਾ ਕਿ ਦੁਨੀਆਂ ਦੰਗ ਰਹਿ ਗਈ। ਯੂ. ਐਨ. ਓ. ਵਿੱਚ ਚੀਨ ਨੂੰ ਸ਼ਾਮਲ ਕਰਨ ਵਾਸਤੇ ਵੀ ਅਸਾਂ ਵਾਜ ਉਠਾਈ। ਓਦੋਂ ਚੀਨੀ ਹਾਕਮਾਂ ਨੇ ਵੀ ਆਪਣੇ ਆਪ ਨੂੰ ਅੱਵਲ ਦਰਜੇ ਦੇ ਸਾਊ ਤੇ ਅਮਨ ਪਸੰਦ ਸਾਬਤ ਕਰਨ ਦਾ ਯਤਨ ਕੀਤਾ। ਉਹਨਾਂ ਪੰਡਤ ਜਵਾਹਰ ਲਾਲ ਨਹਿਰੂ ਦਾ 'ਪੰਚ-ਸ਼ੀਲ' ਦਾ ਅਹਿਦਨਾਮਾ ਬੜੀ ਖ਼ੁਸ਼ੀ ਨਾਲ ਪਰਵਾਨ ਕੀਤਾ। ਏਥੇ ਆਏ ਤਾਂ ਉਹਨਾਂ ਉੱਚੀਆਂ ਬਾਂਹੀਂ ਕਰਕੇ 'ਹਿੰਦੀ ਚੀਨੀ ਭਾਈ ਭਾਈ' ਦੇ ਨਾਹਰੇ ਲਾਏ, ਪਰ ਉਹਨਾਂ ਦੇ ਦਿਲਾਂ ਵਿੱਚ ਉਸ ਵੇਲੇ ਵੀ ਚੋਰ ਸੀ।

## ਸਾਕਾ

ਆਇਆ ਭਾਰਤ ਵਿੱਚ ਸੀ ਜਦ ਚਾਉ ਏਨ ਲਾਈ
ਮੂੰਹੋਂ ਮਿੱਠਾ ਮਾਣੂਆਂ ਦਿਲ ਜ਼ਹਿਰ ਛੁਪਾਈ

ਨਾਹਰਾ ਲਾਇਆ ਓਸ ਨੇ 'ਹਮ ਭਾਈ ਭਾਈ'
ਹਿੰਦੀ ਦਿਲ ਦੇ ਸਾਫ਼ ਨੇ ਦਿਲ ਖੋਟ ਨਾ ਰਾਈ
ਆਦਰ ਕੀਤਾ ਚੀਨ ਦਾ ਦੰਗ ਰਹੀ ਲੁਕਾਈ
ਯੂ. ਐਨ. ਓ. ਦੇ ਵਿੱਚ ਵੀ ਅਸਾਂ ਵਾਜ ਉਠਾਈ
ਜੋ ਪੁੱਜ ਆਇਆ ਅਸਾਂ ਤੋਂ ਛੱਡੀ ਕਸਰ ਨਾ ਕਾਈ
ਮਿੱਤਰਾਂ ਵਾਲੀ ਹਿੰਦ ਨੇ ਗੱਲ ਤੋੜ ਪੁਜਾਈ

ਖੋਟੇ ਆਦਮੀ ਦਾ ਪਾਜ ਛੇਤੀ ਹੀ ਉਘੜ ਆਉਂਦਾ ਹੈ। ਚੀਨ ਨੇ ਸਾਡੇ ਨਾਲ ਸਰਹੱਦਾਂ ਦੇ ਸਵਾਲ ਉਠਾਉਣੇ ਸ਼ੁਰੂ ਕਰ ਦਿੱਤੇ। ਸਦੀਆਂ ਤੋਂ ਚਲੀਆਂ ਆ ਰਹੀਆਂ ਹੱਦਾਂ ਨੂੰ ਪਹਿਲਾਂ ਉਹਨੇ ਪਰਵਾਨ ਕਰ ਲਿਆ, ਪਰ ਫੇਰ ਉਹ ਆਪਣੇ ਬਚਨਾਂ ਤੋਂ ਮੁਕਰਨ ਲੱਗ ਪਿਆ। ਨਾਲ ਹੀ ਚੀਨ ਦੇ ਹਾਕਮ ਇਹ ਹੀ ਕਹਿੰਦੇ ਰਹੇ ਕਿ ਹਿੰਦੀ ਚੀਨੀ ਭਾਈ ਭਾਈ ਹਨ, ਸੋ ਇਹ ਮਾਮੂਲੀ ਝਗੜੇ ਗੱਲ ਬਾਤ ਰਾਹੀਂ ਸੁਲ੍ਹਾ ਸਫ਼ਾਈ ਨਾਲ ਨਿੱਬੜ ਜਾਣਗੇ। ਅਸਲ ਵਿੱਚ ਚੀਨ ਕਿਸੇ ਚੰਗੇ ਸਮੇਂ ਦੀ ਉਡੀਕ ਵਿੱਚ ਸੀ। ਉਤੋਂ ਉਹ ਸੁਲ੍ਹਾ ਦੀਆਂ ਗੱਲਾਂ ਕਰਦਾ ਰਿਹਾ ਤੇ ਅੰਦਰੇ ਅੰਦਰ ਲੜਾਈ ਦੀ ਤਿਆਰੀ।

ਉਹਦੀ ਇੱਛਿਆ ਅਨੁਸਾਰ ਸਮਾਂ ਆ ਗਿਆ। ਇਕ ਛੋਟੇ ਜਿਹੇ ਜਜ਼ੀਰੇ 'ਕਿਊਬਾ' ਬਾਰੇ ਰੂਸ ਤੇ ਅਮਰੀਕਾ ਵਿੱਚ ਠਣ ਗਈ। ਦੋਵੇਂ ਵੱਡੀਆਂ ਪ੍ਰਮਾਣੂ ਤਾਕਤਾਂ ਲੜਨ ਵਾਸਤੇ ਤਿਆਰ ਹੋ ਖਲੀਆਂ। ਸਾਰੇ ਸੰਸਾਰ ਵਿੱਚ ਭੈ ਪੈਦਾ ਹੋ ਗਿਆ ਕਿ ਜੇ ਯੁੱਧ ਹੋ ਪਿਆ, ਤਾਂ ਅੱਧੀ ਤੋਂ ਵੱਧ ਦੁਨੀਆਂ ਤਬਾਹ ਹੋ ਜਾਏਗੀ। ਹਿੰਦ ਉੱਤੇ ਹਮਲਾ ਕਰਨ ਵਾਸਤੇ ਚੀਨ ਨੇ ਉਹ ਸਮਾਂ ਚੁਣਿਆ। ਚੀਨ ਦਾ ਖ਼ਿਆਲ ਸੀ ਕਿ ਰੂਸ ਤੇ ਅਮਰੀਕਾ ਆਪਸ ਵਿੱਚ ਲੜ ਕੇ ਤਬਾਹ ਹੋ ਜਾਣਗੇ, ਹਿੰਦ ਨੂੰ ਚੀਨ ਫ਼ਤਹਿ ਕਰ ਲਵੇਗਾ, ਏਸ ਤਰ੍ਹਾਂ ਚੀਨ ਦਾ ਸਾਰੇ ਸੰਸਾਰ 'ਤੇ ਰਾਜ ਹੋ ਜਾਵੇਗਾ।

ਅੱਠ ਸਤੰਬਰ ਨੂੰ ਚੀਨੀ ਫ਼ੌਜਾਂ ਥਾਗਲਾਂ ਪਿੰਡ ਕੋਲੋਂ ਹੱਦ ਟੱਪ ਕੇ ਸਾਡੇ ਇਲਾਕੇ ਵਿਚ ਦਾਖ਼ਲ ਹੋ ਗਈਆਂ। ਇਹ ਥਾਂ ਭੂਟਾਨ ਰਿਆਸਤ ਤੋਂ ਚੜ੍ਹਦੇ ਪਾਸੇ ਨੀਫ਼ਾ ਵਿੱਚ ਹੈ।

ਸਰਹੱਦਾਂ ਉੱਤੇ ਸਾਡੀਆਂ ਫ਼ੌਜਾਂ ਬਹੁਤ ਥੋੜ੍ਹੀਆਂ ਸਨ। ਫਿਰ ਵੀ ਉਹ ਵੈਰੀ ਦੇ ਸਾਮ੍ਹਣੇ ਮਰਦਾਂ ਵਾਂਗ ਛਾਤੀਆਂ ਤਾਣ ਕੇ ਡਟ ਗਈਆਂ। ਚੜ੍ਹਦੇ ਪਾਸੇ ਨੀਫ਼ਾ ਤੇ ਲਹਿੰਦੇ ਪਾਸੇ ਲਦਾਖ ਵਿੱਚ ਮਾੜੀਆਂ ਮੋਟੀਆਂ ਝੜਪਾਂ ਸ਼ੁਰੂ ਹੋ ਗਈਆਂ।

ਅੱਠ ਅਕਤੂਬਰ ਨੂੰ ਚੀਨੀ ਫ਼ੌਜ ਨੇ ਮਾਰਟਰ ਤੋਪਾਂ ਨਾਲ ਗੋਲੇ ਬਰਸਾਉਣੇ ਸ਼ੁਰੂ ਕਰ ਦਿੱਤੇ। ਆਖ਼ਰ ਵੀਹ ਅਕਤੂਬਰ ਨੂੰ ਚੀਨ ਨੇ ਸਾਡੀ ਸਾਰੀ ਸਰਹੱਦ ਉੱਤੇ ਭਰਪੂਰ ਹਮਲਾ ਕਰ ਦਿੱਤਾ।

ਚੀਨੀ ਫ਼ੌਜ ਦੀ ਗਿਣਤੀ ਸਾਡੀ ਸਰਹੱਦੀ ਸੈਨਾ ਨਾਲੋਂ ਕਈ ਗੁਣਾ ਵੱਧ ਸੀ। ਉਹਨਾਂ ਕੋਲ ਹਥਿਆਰ ਵੀ ਚੰਗੇ ਤੇ ਖ਼ਤਰਨਾਕ ਸਨ। ਅਸਲ ਵਿੱਚ ਚੀਨ ਨੇ ਪੂਰੀ ਤਿਆਰੀ ਕਰਕੇ ਹਮਲਾ ਕੀਤਾ ਸੀ, ਤੇ ਅਸੀਂ ਬਿਲਕੁਲ ਹੀ ਤਿਆਰ ਨਹੀਂ ਸਾਂ। ਫੇਰ ਵੀ, ਸਾਡੇ ਗਿਣਤੀ ਦੇ ਜਵਾਨਾਂ ਨੇ ਜਿਸ ਬਹਾਦਰੀ ਨਾਲ ਚੀਨ ਦੇ ਟਿੱਡੀ-ਦਲ ਦਾ ਮੁਕਾਬਲਾ ਕੀਤਾ, ਦੁਨੀਆਂ ਵੇਖ ਕੇ ਦੰਗ ਰਹਿ ਗਈ। ਸਾਡੇ ਸਿਰ-ਲੱਥੇ ਸੂਰਮੇ ਜਿਵੇਂ ਮੌਤ ਨਾਲ ਟਕਰਾ ਗਏ। ਭਾਰਤੀ ਜਵਾਨਾਂ ਦੀ ਸੂਰਮਤਾਈ ਦੀਆਂ ਇਕ ਦੋ ਮਸਾਲਾਂ ਪੇਸ਼ ਕਰਦੇ ਹਾਂ।

ਥਾਗਲਾ ਪਹਾੜੀ ਪਾਰ ਕਰਕੇ ਦੁਸ਼ਮਣ 'ਤਵਾਂਗ' ਵੱਲ ਵੱਧ ਰਿਹਾ ਸੀ। ਤਵਾਂਗ ਦੀ ਰੱਖਿਆ ਵਾਸਤੇ ਸੂਬੇਦਾਰ ਮੇਜਰ ਜੋਗਿੰਦਰ ਸਿੰਘ ਆਪਣੇ ਮੁੱਠੀ ਭਰ ਜਵਾਨਾਂ ਸਣੇ ਛਾਤੀ ਤਾਣ ਕੇ ਖਲੋ ਗਿਆ।

## ਸਾਕਾ

ਚੀਨੇ ਚੜ੍ਹੇ ਤਵਾਂਗ ਵੱਲ ਕੋਈ ਮਤਾ ਪਕਾ ਕੇ
ਗਿਣਤੀ ਵਿੱਚ ਬੇਓੜਕੇ ਹਥਿਆਰ ਉਠਾ ਕੇ
ਵਧਦੇ ਆਉਣ ਤੂਫ਼ਾਨ ਜਿਉਂ ਉਹ ਮੌਤ ਭੁਲਾ ਕੇ
ਜੋਗਿੰਦਰ ਸਿੰਘ ਰੋਕਿਆ ਰਾਹ ਛਾਤੀ ਡਾਹ ਕੇ
ਗਿਣਤੀ ਦੇ ਸੰਗ ਸੂਰਮੇ ਸਿਰ ਧੜ ਦੀ ਲਾ ਕੇ
ਹੋਲੀ ਖਿਹਡੀ ਖ਼ੂਨ ਦੀ ਡਰ ਮੌਤ ਦਾ ਲਾਹ ਕੇ
ਜੂਝਿਆ ਇਕ ਇਕ ਸੂਰਮਾ ਦਸ ਦਸ ਮੁਕਾ ਕੇ
ਡਿੱਗਾ ਜੋਗਿੰਦਰ ਸਿੰਘ ਵੀ ਇਕ ਗੋਲੀ ਖਾ ਕੇ

ਭਾਰਤੀ ਜਵਾਨ ਜਿਸ ਦਲੇਰੀ ਨਾਲ ਲੜੇ, ਵੈਰੀ ਵੀ ਵੇਖ ਕੇ ਹੈਰਾਨ ਰਹਿ ਗਿਆ। ਇਕ-ਇਕ ਭਾਰਤੀ ਨੇ ਦਸ-ਦਸ ਚੀਨੇ ਸੱਥਰ ਲਾਹ ਦਿੱਤੇ। ਜੋਗਿੰਦਰ ਸਿੰਘ ਲਲਕਾਰੇ ਮਾਰਦਾ, ਸਿਪਾਹੀਆਂ ਦੇ ਬਰਾਬਰ ਹੋ ਕੇ ਲੜ ਰਿਹਾ ਸੀ। ਭਾਰਤੀ ਅਫ਼ਸਰ ਕਦੇ ਵੀ ਆਪਣੇ ਜਵਾਨਾਂ ਤੋਂ ਪਿੱਛੇ ਨਹੀਂ ਰਹਿੰਦੇ। ਜੋਗਿੰਦਰ ਸਿੰਘ ਦੇ ਔਂਧਿਓਂ ਬਹੁਤੇ ਸਿਪਾਹੀ ਮਰਦਾਂ ਵਾਂਗ ਲੜਦੇ-ਲੜਦੇ ਸ਼ਹੀਦ ਹੋ

ਗਏ। ਅਖ਼ੀਰ ਸੂਬੇਦਾਰ ਮੇਜਰ ਆਪ ਵੀ ਵੈਰੀ ਦੀ ਗੋਲੀ ਨਾਲ ਫੱਟੜ ਹੋ ਗਿਆ। ਗੋਲੀ ਉਹਦੇ ਪੱਟ ਨੂੰ ਚੀਰ ਕੇ ਨਿਕਲ ਗਈ।

ਭਾਰਤੀ ਸਿਪਾਹੀ ਆਪਣੇ ਅਫ਼ਸਰਾਂ ਦਾ ਹੱਦੋਂ ਵੱਧ ਸਤਕਾਰ ਕਰਦੇ ਹਨ। ਸਿਪਾਹੀਆਂ ਨੇ ਸੂਬੇਦਾਰ ਮੇਜਰ ਅੱਗੇ ਬੇਨਤੀ ਕੀਤੀ ਕਿ ਉਹ ਉਹਨੂੰ ਉਠਾ ਕੇ ਪਿੱਛੇ ਸੁਰੱਖਯਤ ਥਾਂ 'ਤੇ ਲੈ ਜਾਂਦੇ ਹਨ। ਇਹ ਗੱਲ ਸੁਣ ਕੇ ਸੂਬੇਦਾਰ ਮੇਜਰ ਜੋਗਿੰਦਰ ਸਿੰਘ ਜੋਸ਼ ਵਿੱਚ ਆ ਗਿਆ। ਮੱਥੇ ਉੱਤੇ ਸੂਰਮਿਆਂ ਵਾਂਗ ਤਿਊੜੀ ਪਾ ਕੇ ਉਹ ਇਉਂ ਬੋਲਿਆ :

## ਸਾਕਾ

ਇਸ ਫੱਟ ਤੋਂ ਘਬਰਾਇਕੇ ਜੇ ਮੈਂ ਨੱਸ ਜਾਵਾਂ
ਜਾਨ ਪਿਆਰੀ ਕਰ ਲਵਾਂ ਡਰ ਮੌਤੋਂ ਖਾਵਾਂ
ਔਕੜ ਫਾਥੇ ਸਾਥੀਆਂ ਨਾਲ ਦਗ਼ਾ ਕਮਾਵਾਂ
ਸੂਰਮਿਆਂ ਦੀ ਕੌਮ ਨੂੰ ਮੈਂ ਦਾਗ਼ ਲੁਆਵਾਂ
ਬੇਮੁਖ ਹੋਵਾਂ ਦੇਸ ਤੋਂ ਨਰਕਾਂ ਵਿੱਚ ਜਾਵਾਂ
ਮੱਥਿਓਂ ਲਹੇ ਕਲੰਕ ਨਾ ਲੱਖ ਤੀਰਥ ਨ੍ਹਾਵਾਂ
ਚੰਗਾ ਆਪਣੇ ਵੇਤਨ ਤੋਂ ਜਿੰਦ ਘੋਲ ਘੁਮਾਵਾਂ
ਕੋਲੇ ਬਹਾਂ 'ਅਜੀਤ' ਦੇ ਰਲ ਵਿੱਚ ਭਰਾਵਾਂ।

ਸੂਬੇਦਾਰ ਮੇਜਰ ਨੇ ਮੈਦਾਨ ਛੱਡ ਕੇ ਪਿਛਾਂਹ ਹਟਣ ਤੋਂ ਨਾਂਹ ਕਰ ਦਿੱਤੀ। ਜ਼ਖ਼ਮੀ ਹੋਏ ਪੱਟ ਨੂੰ ਉਹਨੇ ਘੁੱਟ ਕੇ ਬੰਨ੍ਹ ਲਿਆ। ਹੱਥ ਵਿੱਚ ਮਸ਼ੀਨ ਗੰਨ ਸੰਭਾਲ ਕੇ ਉਹਨੇ ਆਪਣੇ ਸਾਥੀਆਂ ਨੂੰ ਲਲਕਾਰ ਕੇ ਕਿਹਾ, "ਬਹਾਦਰੋ ! ਅਸੀਂ ਗੁਰੂ ਗੋਬਿੰਦ ਸਿੰਘ ਦੇ ਬੀਰ ਸਪੁੱਤਰ ਹਾਂ। ਗੁਰੂ ਮਹਾਰਾਜ ਦੇ ਚਾਲੀ ਸਿਪਾਹੀ ਦਸ ਲੱਖ ਵੈਰੀ ਨਾਲ ਟਕਰਾ ਗਏ ਸਨ। ਹਜ਼ੂਰ ਦੇ ਸਾਹਿਬਜ਼ਾਦੇ ਸ਼ਹੀਦ ਹੋ ਗਏ ਸਨ, ਪਰ ਉਹਨਾਂ ਵੈਰੀ ਸਾਮ੍ਹਣੇ ਸਿਰ ਨਹੀਂ ਝੁਕਾਇਆ। ਤਾਂ ਅਸੀਂ ਅੱਜ ਵੈਰੀ ਤੋਂ ਡਰ ਕੇ ਕਿਵੇਂ ਪਿੱਛੇ ਹੱਟ ਜਾਵਾਂਗੇ। ਤਕੜੇ ਹੋ ਕੇ ਹੱਲਾ ਬੋਲ ਦਿਹੋ।"

"ਬੋਲੇ ਸੋ ਨਿਹਾਲ।
ਸਤਿ ਸ੍ਰੀ ਅਕਾਲ।"

ਜੈਕਾਰੇ ਦੀ ਗਰਜਵੀਂ ਵਾਜ ਨਾਲ ਪਹਾੜੀਆਂ ਗੂੰਜ ਉਠੀਆਂ। ਸ: ਜੋਗਿੰਦਰ ਸਿੰਘ ਆਪਣੇ ਗਿਣਤੀ ਦੇ ਜਵਾਨਾਂ ਸਣੇ ਵੈਰੀ ਉੱਤੇ ਟੁੱਟ ਪਿਆ।

## ਵਾਰ

ਪੱਟ ਬੰਨ੍ਹ ਲਿਆ ਘੁੱਟ ਕੇ ਸੂਰਮੇ
ਦਿਲ ਮਾਰਨ ਮਰਨ ਦੀ ਧਾਰ
ਹੱਥੀਂ ਸਾਂਭ ਲਈ ਮਸ਼ੀਨ ਗੰਨ ਬਲੀ ਨੇ
ਫੇਰ ਸਾਥੀਆਂ ਨੂੰ ਕਿਹਾ ਲਲਕਾਰ
ਵੇਲਾ ਅੱਜ ਜੇ ਸ਼ਹੀਦੀਆਂ ਦਾ ਸੂਰਿਓ !
ਮਰੋ ਦੇਸ ਦੇ ਦੁਸ਼ਮਣਾਂ ਨੂੰ ਮਾਰ
ਇਹ ਸੁਣ ਲਲਕਾਰਾ ਸੂਬੇਦਾਰ ਦਾ
ਸਾਰੇ ਆ ਗਏ ਖੰਧਕਾਂ ਤੋਂ ਬਾਹਰ
ਸ਼ੇਰਾਂ ਵਾਂਗ ਹੱਲਾ ਯੋਧਿਆਂ ਨੇ ਬੋਲਿਆ
ਲਾਹੇ ਵੈਰੀਆਂ ਦੇ ਜੰਗ 'ਚ ਸਥਾਰ
ਥਾਂ-ਥਾਂ ਲੋਥਾਂ ਦੀਆਂ ਲੱਗ ਗਈਆਂ ਢੇਰੀਆਂ
ਹੋ ਗਈ ਲਾਲ ਪਰਬਤਾਂ ਦੀ ਧਾਰ
ਜਿਹੜੇ ਹੱਥ ਦਿਖਲਾਏ ਜਰਨੈਲ ਨੇ
ਯਾਦ ਜੁੱਗਾਂ ਤੱਕ ਰੱਖੂ ਸੰਸਾਰ
ਪਿੱਛੇ ਰਹਿੰਦੀਆਂ ਨੇ ਯਾਦ ਕੁਰਬਾਨੀਆਂ
ਜਾਂਦੇ ਸੀਸ ਜੋ ਵਤਨ ਤੋਂ ਵਾਰ

ਸ: ਜੋਗਿੰਦਰ ਸਿੰਘ ਦਾ ਸਾਰਾ ਸਰੀਰ ਗੋਲੀਆਂ ਨਾਲ ਛਾਨਣੀ ਹੋ ਗਿਆ। ਫਿਰ ਵੀ ਮਰਦ ਮੂੰਹ ਭਾਰ ਡਿੱਗਾ। ਉਹਦੇ ਸਾਰੇ ਸਿਪਾਹੀ ਇਕ-ਇਕ ਕਰਕੇ ਸ਼ਹੀਦ ਹੋ ਗਏ। ਸੂਬੇਦਾਰ ਮੇਜਰ ਸਹਿਕਦਾ ਵੈਰੀਆਂ ਦੇ ਕਾਬੂ ਆ ਗਿਆ। ਬੇਕਿਰਕ ਚੀਨਿਆਂ ਨੇ ਉਸਨੂੰ ਬੜੇ ਤਸੀਹੇ ਦੇ ਕੇ ਸ਼ਹੀਦ ਕੀਤਾ।

ਸੂਬੇਦਾਰ ਮੇਜਰ ਜੋਗਿੰਦਰ ਸਿੰਘ ਜ਼ਿਲ੍ਹਾ ਫ਼ੀਰੋਜ਼ਪੁਰ ਦਾ ਸੀ। ਭਾਰਤ ਸਰਕਾਰ ਵੱਲੋਂ ਉਸਨੂੰ ਸਭ ਤੋਂ ਉੱਚਾ ਫ਼ੌਜੀ ਸਨਮਾਨ 'ਪਰਮਵੀਰ ਚੱਕਰ' ਦਿੱਤਾ ਗਿਆ।

ਦੂਸਰਾ ਯੋਧਾ ਉੱਨੀ-ਵੀਹ ਸਾਲ ਦਾ ਜਵਾਨ ਸਿਪਾਹੀ—ਕੇਵਲ ਸਿੰਘ ਸੀ। ਉਹ ਪਿੰਡ ਕੋਟਲੀ ਥਾਨ ਸਿੰਘ, ਜ਼ਿਲ੍ਹਾ ਜਲੰਧਰ ਦੇ ਰਹਿਣ ਵਾਲਾ ਸੀ। ਉਹ 'ਤਵਾਂਗ' ਤੋਂ ਚੋਖਾ ਚੜ੍ਹਦੇ ਵੱਲ 'ਵਾਲੌਂਗ' ਦੇ ਮੋਰਚੇ 'ਤੇ ਸੀ। ਉਸ ਚੌਕੀ ਵਿੱਚ

ਸਭੋ ਅੱਠ-ਦਸ ਭਾਰਤੀ ਜਵਾਨ ਸਨ। ਉਹਨਾਂ ਅਚਨਚੇਤ ਬੈਠਿਆਂ ਉੱਤੇ ਸੈਂਕੜੇ ਚੀਨੇ ਆ ਪਏ। ਭਾਰਤੀ ਜਵਾਨ ਘਬਰਾਏ ਨਹੀਂ। ਉਹਨਾਂ ਦੇ ਪਿੱਛੇ ਇਕ ਸੂਰਮਿਆਂ ਦਾ ਇਤਿਹਾਸ ਸੀ, ਜੋ ਉਹਨਾਂ ਦਾ ਸਭ ਤੋਂ ਵੱਡਾ ਸਹਾਰਾ ਸੀ। ਜਵਾਨ ਕੇਵਲ ਸਿੰਘ ਨੇ ਆਪਣੇ ਸਾਥੀਆਂ ਨੂੰ ਲਲਕਾਰ ਕੇ ਇਉਂ ਕਿਹਾ:

## ਮਿਰਜ਼ਾ

ਮੈਂ ਦੇਸ ਦੁਆਬੇ ਜੰਮਿਆਂ
ਜੋ ਯੋਧਿਆਂ ਦਾ ਅਸਥਾਨ
ਜਿੱਥੇ ਬਬਰਾਂ ਬੀਰ ਬਹਾਦਰਾਂ
ਵਾਰੀ ਦੇਸ ਲਈ ਜਿੰਦ ਜਾਨ
ਜਿੱਥੇ ਭਗਤ ਸਿੰਘ ਜਹੇ ਖੇਡ ਗਏ
ਢਾਡੀ ਵਾਰਾਂ ਜਿੰਨ੍ਹਾਂ ਦੀਆਂ ਗਾਣ
ਜਿਹੜੇ ਮੌਤ ਵਿਹਾਝਣ ਜਾਣਦੇ
ਅਸੀਂ ਉਹਨਾਂ ਦੀ ਸੰਤਾਨ
ਅਸੀਂ ਸਿਰ ਦੇਣੋ ਨਾ ਸੰਗਦੇ
ਪਰ ਅਣਖ ਨਾ ਦੇਈਏ ਜਾਣ
ਅੱਜ ਨੀਫ਼ਾ ਦੀ ਸਰਹੱਦ 'ਤੇ
ਜੋ ਵੈਰੀ ਉੱਤਰੇ ਆਣ
ਉਹਨਾਂ ਸੁੱਤੇ ਸ਼ੇਰ ਵੰਗਾਰ ਲਏ
ਪਰ ਬਚ ਕੇ ਹੁਣ ਨਾ ਜਾਣ
ਹੋ ਜੋ ਤਕੜੇ ਮੇਰੇ ਹਾਣੀਓਂ !
ਹੋਈਏ ਦੇਸ ਉੱਤੋਂ ਕੁਰਬਾਨ
ਇਹ ਕਹਿ ਲਲਕਾਰਾ ਮਾਰਿਆ
ਜਦ ਕੇਵਲ ਸਿੰਘ ਬਲਵਾਨ
ਉਹਦੇ ਸਾਥੀਂ ਸਿਰਲੱਥ ਸੂਰਮੇਂ
ਲੱਗੇ ਗੋਲੀਆਂ ਦਾ ਮੀਂਹ ਬਰਸਾਨ
ਉਹ ਹਿੱਕਾਂ ਅੰਦਰ ਮਾਰਦੇ
ਅਤੇ ਛਾਤੀਆਂ ਦੇ ਵਿੱਚ ਖਾਣ

ਉਹ ਪੂਰ ਖਪਾ ਕੇ ਵੈਰੀਆਂ
ਫਿਰ ਆਪਣੀ ਵਾਰਨ ਜਾਨ
ਬਾਕੀ ਸਾਰੇ ਸ਼ਹੀਦੀਆਂ ਪਾ ਗਏ
ਕੱਲ੍ਹਾ ਰਹਿ ਗਿਆ ਮਰਦ ਜਵਾਨ

ਲੜਾਈ ਬੜੀ ਲਹੂ ਡੋਲ੍ਹਵੀਂ ਹੋਈ। ਉਸ ਚੌਕੀ ਦੇ ਸਾਮ੍ਹਣੇ ਵੈਰੀ ਦੀਆਂ ਲੋਥਾਂ ਦੇ ਢੇਰ ਲੱਗ ਗਏ। ਏਧਰੋਂ ਵੀ ਇਕ-ਇਕ ਕਰਕੇ ਸਾਰੇ ਸਾਥੀ ਸ਼ਹੀਦ ਹੋ ਗਏ। ਕੇਵਲ ਸਿੰਘ ਇਕੱਲਾ ਹੀ ਪਿੱਛੇ ਰਹਿ ਗਿਆ। ਉਹਦੇ ਕੋਲੋਂ ਗੋਲੀ ਸਿੱਕਾ ਵੀ ਮੁੱਕ ਗਿਆ। ਉਹ ਜਾਨ ਬਚਾਉਣੀ ਚਾਹੁੰਦਾ ਤਾਂ ਹਥਿਆਰ ਸੁੱਟ ਕੇ ਵੈਰੀ ਦਾ ਕੈਦੀ ਬਣ ਜਾਂਦਾ, ਪਰ ਇਹ ਕੰਮ ਉਸ ਰਵਾਇਤ ਦੇ ਹੀ ਉਲਟ ਸੀ, ਜਿਹੜਾ ਇਤਿਹਾਸ ਉਹ ਬਚਪਨ ਤੋਂ ਪੜ੍ਹਦਾ ਆਇਆ ਸੀ। ਸ਼ੇਰ ਇਕੱਲਾ ਹੀ ਸੰਗੀਨ ਤਾਣ ਕੇ ਵੈਰੀਆਂ ਦੇ ਸਾਮ੍ਹਣੇ ਡਟ ਖਲਾ।

## ਸਾਕਾ

ਤੁਰ ਗਏ ਸਾਥੀ ਸੁਰਗ ਨੂੰ ਸਭ ਫ਼ਤਹਿ ਬੁਲਾ ਕੇ
ਕੱਲ੍ਹਾ ਰਹਿ ਗਿਆ ਸੂਰਮਾ ਪਿੜ ਅੰਦਰ ਆ ਕੇ
ਦਾਰੂ ਸਿੱਕਾ ਮੁੱਕਿਆ ਕਈ ਵੈਰੀ ਘਾ ਕੇ
ਫੇਰ ਸੂਰਮਾ ਉਠਿਆ ਸੰਗੀਨ ਚੜ੍ਹਾ ਕੇ
ਬਾਹਰ ਨਿਕਲਿਆ ਖੰਧਕੋਂ ਸਿੰਘ ਨਾਹਰੇ ਲਾ ਕੇ
ਵਾਂਗ ਸ਼ੇਰ ਦੇ ਭਬਕਿਆ ਮੱਥੇ ਵੱਟ ਪਾ ਕੇ
ਬਰਫ਼ਾਂ ਕੱਜੀਆਂ ਚੋਟੀਆਂ ਕੰਬੀਆਂ ਭੈ ਖਾ ਕੇ
ਵੈਰੀ ਉੱਤੇ ਜਾ ਪਿਆ ਡਰ ਮੌਤ ਦਾ ਲਾਹ ਕੇ
ਖੁੰਬਾਂ ਵਾਂਗ ਪਰੋ ਦਿੱਤੇ ਸੰਗੀਨਾਂ ਵਾਹ ਕੇ
ਕੁਛ ਡਿੱਗੇ, ਕੁਛ ਨੱਸ ਗਏ, ਰਣ ਕੰਡ ਵਿਖਾ ਕੇ
ਦੂਰ ਖਲੋਤੇ ਵੈਰੀਆਂ ਫਿਰ ਘੇਰਾ ਪਾ ਕੇ
ਅੱਗ ਵਰ੍ਹਾਈ ਕਹਿਰ ਦੀ ਗ਼ੁੱਸੇ ਵਿੱਚ ਆ ਕੇ
ਲੰਘੀਆਂ ਕੇਈ ਗੋਲੀਆਂ ਸੀਨੇ ਸੱਲ ਪਾ ਕੇ
ਮਰਦ ਸ਼ਹੀਦੀ ਪਾ ਗਿਆ, ਪਰ ਹੱਥ ਵਿਖਾ ਕੇ

ਅੱਠ ਚੀਨੇ ਸਿਪਾਹੀ, ਕੇਵਲ ਸਿੰਘ ਨੇ ਸੰਗੀਨ ਨਾਲ ਵਿੰਨ੍ਹ ਕੇ ਤੇ ਬੰਦੂਕ ਨਾਲ ਕੁੱਟ ਕੁੱਟ ਕੇ ਮਾਰ ਦਿੱਤੇ। ਅੰਤ ਉਹ ਸੂਰਮਾ ਸੈਂਕੜੇ ਗੋਲੀਆਂ ਸੀਨੇ ਵਿੱਚ ਖਾ ਕੇ ਭਾਰਤ ਮਾਂ ਤੋਂ ਕੁਰਬਾਨ ਹੋ ਗਿਆ। ਭਾਰਤ ਸਰਕਾਰ ਨੇ ਉਹਦੀ ਕੁਰਬਾਨੀ ਦੀ ਕਦਰ ਕਰਦਿਆਂ, ਉਸਨੂੰ ਦੂਸਰੇ ਦਰਜੇ ਦਾ ਫ਼ੌਜੀ ਸਨਮਾਨ 'ਮਹਾਵੀਰ ਚੱਕਰ' ਦਿੱਤਾ।

ਇਹ ਕਹਾਣੀ ਤਾਂ ਹੋਈ ਨੀਫ਼ਾ ਦੀ ਲੜਾਈ ਦੀ। ਲਹਿੰਦੇ ਪਾਸੇ ਲਦਾਖ਼ ਦੀ ਲੜਾਈ ਵਿੱਚ ਵੀ ਸੂਰਮਿਆਂ ਨੇ ਵੱਧ ਚੜ੍ਹ ਕੇ ਕੁਰਬਾਨੀਆਂ ਕੀਤੀਆਂ। ਉਹ ਪਰਵਾਨਿਆਂ ਵਾਂਗ ਸ਼ਹੀਦ ਹੋ ਗਏ, ਪਰ ਦੁਸ਼ਮਣ ਨੂੰ ਚਸ਼ੂਲ ਤੱਕ ਨਾ ਪਹੁੰਚਣ ਦਿੱਤਾ।

ਚੀਨੀ ਹਾਕਮਾਂ ਦੇ ਸਾਰੇ ਅੰਦਾਜ਼ੇ ਗ਼ਲਤ ਨਿਕਲੇ। ਸਭ ਤੋਂ ਵੱਡੀ ਗੱਲ, ਭਾਰਤੀ ਫ਼ੌਜ ਚੀਨੀ ਹਾਕਮਾਂ ਦੇ ਕਿਆਸ ਤੋਂ ਕਈ ਗੁਣਾਂ ਵੱਧ ਬਹਾਦਰ ਸਾਬਤ ਹੋਈ। ਉਹ ਸੋਚਣ ਲਈ ਮਜਬੂਰ ਹੋ ਗਏ ਕਿ ਜੇ ਭਾਰਤੀ ਜਵਾਨਾਂ ਦੀ ਗਿਣਤੀ ਚੀਨਿਆਂ ਦੇ ਬਰਾਬਰ ਹੁੰਦੀ, ਤੇ ਉਹਨਾਂ ਦੇ ਬਰਾਬਰ ਦੇ ਹਥਿਆਰ ਵੀ ਹੁੰਦੇ, ਤਾਂ ਫੇਰ ਉਹ ਚੀਨੀ ਫ਼ੌਜ ਦਾ ਕੀ ਹਾਲ ਕਰਦੇ ?

ਓਧਰੋਂ ਰੂਸ ਤੇ ਅਮਰੀਕਾ ਦੀ ਹੁੰਦੀ-ਹੁੰਦੀ ਲੜਾਈ ਟਲ ਗਈ। ਅਮਰੀਕਾ ਦੇ ਪ੍ਰਧਾਨ ਕੈਨੇਡੀ ਤੇ ਰੂਸ ਦੇ ਖ਼ੁਰਸ਼ਚੋਫ਼ ਨੇ ਸਿਆਣਪ ਤੋਂ ਕੰਮ ਲਿਆ। ਦੋਹਾਂ ਵੱਡਿਆਂ ਦੇ ਵੱਡੇ ਜੇਰੇ ਦਾ ਸਦਕਾ ਕਿਊਬਾ ਬਾਰੇ ਸੁਲ੍ਹਾ ਹੋ ਗਈ। ਹੁਣ ਚੀਨ ਦੇ ਸਾਮ੍ਹਣੇ ਲੜਾਈ ਬੰਦ ਕਰਨ ਤੋਂ ਬਿਨਾਂ ਕੋਈ ਚਾਰਾ ਨਹੀਂ ਸੀ ਰਹਿ ਗਿਆ। ਸੋ ਉਹਨੇ ਇੱਕੀ ਨਵੰਬਰ, ੧੯੬੨ ਈ: ਨੂੰ ਇਕ-ਤਰਫ਼ਾ ਲੜਾਈ ਬੰਦ ਕਰ ਦਿੱਤੀ। ਭਾਰਤ ਪਹਿਲਾਂ ਹੀ ਅਮਨ ਦਾ ਹਾਮੀ ਸੀ। ਅੱਗੋਂ ਸਾਡੀ ਸਰਕਾਰ ਨੇ ਵੀ ਲੜਾਈ ਬੰਦ ਕਰ ਦਿੱਤੀ।

ਚੀਨੀ ਹਾਕਮਾਂ ਦੇ ਸਾਰੇ ਚਰਿਤਰ ਨੂੰ ਇਕ ਛੰਦ ਵਿੱਚ ਇਉਂ ਵੀ ਬਿਆਨਿਆ ਜਾ ਸਕਦਾ ਹੈ :

ਕੌਲ ਦਾਨਾਵਾਂ ਦੇ ਸਾਂ ਚਿਰ ਤੋਂ ਸੁਣਦੇ ਆਏ
ਸੱਪ ਨਾ ਮਿੱਤਰ ਬਣਦੇ ਲੱਪੀਂ ਦੁੱਧ ਪਿਆਈਏ
ਖਾਰੇ ਖ਼ੂਹਾਂ ਦੀ ਤਾਸੀਰ ਕਦੇ ਨਾ ਬਦਲੇ
ਭਾਵੇਂ ਲੱਖ ਮਣਾਂ ਗੁੜ ਛੱਡਿਆ, ਮਿਸਰੀ ਪਾਈਏ

ਤੁਖ਼ਮ ਤਾਸੀਰ, ਕੁਦਰੱਤ ਨਾ ਤੁੰਮੇ ਵਿਚੋਂ ਜਾਵੇ
ਵੱਲ ਹਦਵਾਣੇ ਦੀ 'ਤੇ ਲੱਖ ਪਿਉਂਦੇ ਚੜ੍ਹਾਈਏ
ਮਿੱਤਰ ਮਾਰ ਨਾ ਆਪਣਾ ਅਸਲਾ ਕਦੇ ਤਿਆਗੇ
ਗੰਗਾ ਜਲ ਦੀ ਗੁੜ੍ਹਤੀ ਦੇਈਏ, ਵੇਦ ਪੜ੍ਹਾਈਏ
ਸਦਾ ਵਿਸਾਹ ਕੇ—ਕਹਿੰਦੇ—ਬਿੱਛੂ ਡੰਗ ਚਲਾਵੇ
ਉਹ ਗੱਲ ਕੀਤੀ ਨਾਲ ਅਸਾਡੇ ਚਾਉ ਏਨ ਲਾਈ
ਏਥੇ ਆਇਆ, ਤਾਂ ਉਸ ਸਾਨੂੰ ਠੱਗਣ ਬਦਲੇ
ਨਾਹਰਾ ਲਾਇਆ, 'ਹਿੰਦੀ ਚੀਨੀ ਭਾਈ ਭਾਈ'
ਸਾਫ਼ ਦਿਲਾਂ ਦੇ ਹਿੰਦੀ ਗੱਲ ਉਹਦੀ 'ਤੇ ਵਿੱਸ ਗਏ
ਏਨਾ ਚੁੱਕਿਆ, ਉਹਦੀ ਜੱਗ ਵਿੱਚ ਸ਼ਾਨ ਬਣਾਈ
ਯੂ. ਐਨ. ਓ. ਦੇ ਵਿੱਚ ਵੀ ਪੱਖ ਪੂਰਿਆ ਉਹਦਾ
ਮਰਦਾਂ ਵਾਂਗ ਅਸਾਂ ਤਾਂ ਲੱਗੀ ਤੋੜ ਨਿਭਾਈ
ਐਪਰ ਚੀਨਾ ਮਿੱਤਰ ਧਰੋਹੀ ਸ਼ਾਬਤ ਹੋਇਆ
ਚੋਰਾਂ ਵਾਂਗੂ ਫ਼ੌਜਾਂ ਹੱਦਾਂ ਵੱਲ ਵਧਾਈਆਂ
ਉਤੋਂ ਓਵੇਂ 'ਭਾਈ ਭਾਈ' ਕੂਕੀ ਜਾਵੇ
ਮੂੰਹੋਂ ਰਾਮ, ਬਗਲ ਵਿੱਚ ਛੁਰੀਆਂ ਵਾਂਗ ਕਸਾਈਆ
ਲੂੰਬੜ ਵਾਂਗ ਉਹਨੇ ਸ਼ਹਿ ਕੇ ਹਮਲਾ ਕੀਤਾ
ਪੂਰਬ ਪੱਛਮ ਉਹਨੇ ਦਿੱਤੀਆਂ ਛੂਹ ਲੜਾਈਆਂ
'ਲੱਗੇ ਬਾਣ, ਤਾਂ ਜਾਗੇ ਰੋਸ' ਗੁਰੂ ਜੀ ਕਹਿ ਗਏ
ਹਿੰਦੀ ਸੂਰਮਿਆਂ ਵੀ ਚੁੱਕ ਲਈਆਂ ਸਰਵਾਹੀਆਂ
ਸੁੱਤੀ ਅਣਖ ਜਾਗ ਪਈ ਸ਼ੇਰ ਉੱਠੇ ਭਬਕਾ ਕੇ
ਕੇਵਲ ਸਿੰਘ ਜਹੇ ਸੂਰੇ ਰਣ ਦੇ ਅੰਦਰ ਗੱਜੇ
ਸੀਸ ਤਲੀ ਧਰ ਯੋਧੇ ਨਾਲ ਮੌਤ ਦੇ ਜੂਝੇ
ਰਹਿ ਗਏ ਦੰਗ ਵੇਖ ਕੇ ਪਰਬਤ ਬਰਫ਼ਾਂ-ਕੱਜੇ
ਐਸੇ ਹੱਥ ਵਿਖਾਏ ਗੋਬਿੰਦ ਸਿੰਘ ਦੇ ਸ਼ੇਰਾਂ
ਦਿੱਸਣ ਲੱਗੀਆਂ ਸਾਰੇ ਲੋਥਾਂ ਖੱਬੇ ਸੱਜੇ

ਆਪੇ ਬੰਦ ਲੜਾਈ ਕੀਤੀ ਨਾਲ ਬਹਾਨੇ
ਝੱਲੀ ਝਾਲ ਗਈ ਨਾ, ਪਿੜ ਛੱਡ ਚੀਨੇ ਭੱਜੇ
ਹੁਣ ਵੀ ਸੁਲ੍ਹਾ ਸਫ਼ਾਈ ਦੀਆਂ ਕਰ ਕਰ ਗੱਲਾਂ
ਧੋਖੇਬਾਜ਼ ਅਸਾਂ ਨੂੰ ਚਾਹੁੰਦਾ ਏ ਭਰਮਾਉਣਾ
ਜੀਹਦੀ ਜਾਤ ਪਰਖ ਲਈ 'ਕੇਰਾਂ ਲਾ ਕਸਵੱਟੀ
ਉਹਦੀਆਂ ਚਾਲਾਂ ਵਿੱਚ ਨਹੀਂ ਅਸਾਂ ਦੁਬਾਰਾ ਆਉਣਾ
ਜਦ ਤੱਕ ਮਿੱਤਰ ਧਰੋਹੀ ਹੱਦੋਂ ਨਿਕਲ ਨਾ ਜਾਵੇ,
ਧੂਹਿਆ ਖੰਡਾ ਤਦ ਤੱਕ ਨਹੀਂ ਮਿਆਨੇ ਪਾਉਣਾ
'ਸੀਤਲ' ਸੂਰਮਿਆਂ ਦੇ ਵਾਂਗੂ ਜਿਊਣਾ ਮਰਨਾ।
ਰਖਿਆ ਦੇਸ ਦੀ ਖ਼ਾਤਰ ਤਨ ਮਨ ਲੇਖੇ ਲਾਉਣਾ।

ਪ੍ਰਸੰਗ ਲਿਖਿਆ, ੨੫-੧੨-੬੨ ਈ:

# ਜਾਗ ਪਿਆ ਏ ਜਵਾਨ

ਜਾਗ ਪਿਆ ਏ ਜਵਾਨ ਮੇਰੇ ਦੇਸ ਦਾ
ਸੁੱਤੀ ਤੇਗ਼ ਨੇ ਲਈਆਂ ਅੰਗੜਾਈਆਂ
ਡੌਲੇ ਫਰਕੇ ਉਬਾਲਾ ਖਾਧਾ ਖ਼ੂਨ ਨੇ
ਮੱਥੇ ਅਣਖਾਂ ਤਿਊੜੀਆਂ ਪਾਈਆਂ
ਹੋ ਗਏ ਲਾਲ ਸੂਹੇ ਨੈਣ ਵਿਚ ਜੋਸ਼ ਦੇ
ਜੋਤਾਂ ਮੰਦਰਾਂ 'ਚ ਜਿਸ ਤਰ੍ਹਾਂ ਜਗਾਈਆਂ
ਗਾਨੇ ਗੁੱਟਾਂ 'ਤੇ ਸ਼ਹੀਦੀਆਂ ਦੇ ਬੰਨ੍ਹ ਕੇ
ਤੋਰੇ ਲਾਡਲੇ ਭੈਣਾਂ ਭਰਜਾਈਆਂ
ਅਸਾਂ ਕਦੇ ਵੀ ਉਧਾਰ ਨਹੀਂਗਾ ਰੱਖਿਆ
ਕਿਸੇ ਓਪਰੇ ਜਾਂ ਭਾਜੀਆਂ ਚੜ੍ਹਾਈਆਂ
ਆਹ ਜੋ ਚੀਨ ਦੇ ਅਕਿਰਤਘਣ ਹਾਕਮਾਂ
ਬਿਨਾਂ ਵਜ੍ਹਾ ਕਲ੍ਹਾ ਸੁੱਤੀਆਂ ਜਗਾਈਆਂ
ਪੱਛੋਤਾਉਣਗੇ ਉਹ ਵਕਤ ਵਿਹਾਣਿਆਂ
ਜਦੋਂ ਕੀਤੀਆਂ ਦੇਣੀਆਂ ਆਈਆਂ
ਪੱਬ ਚੁੱਕ ਚੁੱਕ ਵਿਹਿੰਦੀਆਂ ਪਹਾੜੀਆਂ
ਸਾਡੀ ਤੇਗ਼ ਦੀਆਂ ਦੇਣਗੀਆਂ ਗਵਾਹੀਆਂ
ਅਸਾਂ ਲਈ ਏ ਆਜ਼ਾਦੀ ਮਹਿੰਗੇ ਮੁੱਲ ਜੋ
ਪਹਿਲਾਂ ਦੇ ਕੇ ਸਿਰਾਂ ਦੀਆਂ ਸਾਈਆਂ
ਇਹਦੇ ਲਈ ਸਰਬੰਸ ਵਾਰ ਦਿਆਂਗੇ
ਸਿਰਾਂ ਧੜਾਂ ਦੀਆਂ 'ਸੀਤਲਾ' ਲਾਈਆਂ

ਪ੍ਰਸੰਗ ਲਿਖਿਆ, ੨੫-੭-੬੩ ਈ:

ੴ ਸਤਿਗੁਰ ਪ੍ਰਸਾਦਿ ॥

# ਨਦੌਣ ਯੁੱਧ



# ਗੁਰੂ ਜੀ ਨੇ ਭੀਮ ਚੰਦ ਆਦਿ ਪਹਾੜੀ ਰਾਜਿਆਂ ਦੀ ਮਦਦ ਕਰਨੀ

'ਸੀਤਲ'

ਨਵੇਕਲਾ ਜੋਧ.

ਮੁਗ਼ਲ ਬਾਦਸ਼ਾਹ ਔਰੰਗਜ਼ੇਬ ਕਈ ਸਾਲ ਦੱਖਣ ਦੀਆਂ ਰਿਆਸਤਾਂ ਦੇ ਝਗੜੇ ਵਿਚ ਉਲਝਿਆ ਰਿਹਾ। ਏਸ ਸਮੇਂ ਪੰਜਾਬ ਦੇ ਪਹਾੜੀ ਰਾਜਿਆਂ ਨੇ ਦਿੱਲੀ ਸਰਕਾਰ ਨੂੰ ਮਾਮਲਾ ਨਾ ਤਾਰਿਆ। ਜਦ ਇਹ ਖ਼ਬਰਾਂ ਔਰੰਗਜ਼ੇਬ ਨੂੰ ਪੁੱਜੀਆਂ, ਤਾਂ ਉਹਨੇ ਗ਼ੁੱਸੇ ਵਿਚ ਬੜਾ ਸਖ਼ਤ ਹੁਕਮ ਦੇ ਕੇ ਪਹਾੜੀ ਰਾਜਿਆਂ ਨੂੰ ਸੋਧਣ ਵਾਸਤੇ ਮੀਆਂ ਖ਼ਾਂ ਨੂੰ ਭੇਜਿਆ।

## ਸਾਕਾ

*ਲਿਖਿਆ ਔਰੰਗਜ਼ੇਬ ਨੇ .ਗੁੱਸੇ ਵਿਚ ਆ ਕੇ*
*ਆਕੀ ਹੋ ਗਏ ਪਰਬਤੀ ਡਰ ਦਿਲੋਂ ਭੁਲਾ ਕੇ*
*ਨਹੀਂ ਤਾਰਿਆ ਮਾਮਲਾ ਆਕੜ ਵਿਚ ਆ ਕੇ*
*ਲੈਜੋਂ ਏਸੇ ਵਕਤ ਹੀ ਕੁਛ .ਫ਼ੌਜ ਚੜ੍ਹਾ ਕੇ*
*ਸੋਧੋ ਮੀਏਂ-ਮਾਣੂਏਂ ਹੱਥ ਤੱਤੇ ਲਾ ਕੇ*
*ਯਾਦ ਰੱਖਣ ਕਈ ਪੀੜ੍ਹੀਆਂ ਉਠਣ ਬਰੜਾ ਕੇ*

ਔਰੰਗਜ਼ੇਬ ਭਾਵੇਂ ਕਿੰਨਾ ਹੀ ਸਖ਼ਤ ਹੁਕਮਰਾਨ ਸੀ, ਪਰ ਉਸ ਸਮੇਂ ਦੇ ਪ੍ਰਬੰਧ ਅਨੁਸਾਰ ਕਈ ਵਾਰ ਮਾਮਲਾ ਉਹਨੂੰ ਵੀ ਫ਼ੌਜ ਦੀ ਮਦਦ ਨਾਲ ਹੀ ਉਗਰਾਹੁਣਾ ਪੈਂਦਾ ਸੀ।

ਮੀਆਂ ਖ਼ਾਂ ਕੁਛ ਫ਼ੌਜ ਲੈ ਕੇ ਲਾਹੌਰ ਨੂੰ ਤੁਰ ਪਿਆ। ਲਾਹੌਰ ਦਾ ਸੂਬੇਦਾਰ ਉਸ ਵੇਲੇ ਦਿਲਾਵਰ ਖ਼ਾਂ ਸੀ। ਪਹਿਲਾਂ ਤਾਂ ਮੀਆਂ ਖ਼ਾਂ ਨੇ ਉਸ ਨੂੰ ਆ ਕੇ ਸ਼ਾਹੀ ਹੁਕਮ ਦੀ ਧਮਕੀ ਦਿੱਤੀ, ਕਿ ਉਹਨੇ ਮਾਮਲਾ ਕਿਉਂ ਨਹੀਂ ਉਗਰਾਹਿਆ। ਜਦ ਦਿਲਵਾਰ ਖ਼ਾਂ ਨੇ ਕਈ ਕਾਰਨਾਂ ਕਰ ਕੇ ਮਜਬੂਰੀ ਪ੍ਰਗਟ ਕੀਤੀ, ਤਾਂ ਫਿਰ ਮੀਆਂ ਖ਼ਾਂ ਨੇ ਆਪਣੇ ਭਤੀਜੇ-ਅਲਫ਼ ਖ਼ਾਂ-ਨੂੰ ਤਿਆਰ ਕੀਤਾ। ਕਿਉਂਕਿ ਮੀਆਂ ਖ਼ਾਂ ਆਪ ਜੰਮੂੰ ਕਸ਼ਮੀਰ ਦੀ ਸੈਰ ਕਰਨ ਜਾਣਾ ਚਾਹੁੰਦਾ ਸੀ। ਸੋ ਉਹਨੇ ਅਲਫ਼ ਖ਼ਾਂ ਨੂੰ ਸਾਹਮਣੇ ਬੁਲਾ ਕੇ ਬੜੇ ਭੜਕਾਊ ਸ਼ਬਦਾਂ ਵਿਚ ਕਿਹਾ :

## ਵਾਰ

*ਮੀਆਂ ਖ਼ਾਨ, ਅਲਫ਼ ਖ਼ਾਂ ਨੂੰ ਆਖਦਾ,*
*ਹੋ ਜਾ ਝੱਟ ਪੱਟ ਯੋਧਿਆ ! ਰਵਾਨ !*
*ਰਾਜੇ ਸੋਧਣੇ ਨੇ ਬਾਈਧਾਰ ਦੇ,*
*ਲੈ ਆਹ ਪੜ੍ਹ ਲੈ ਸ਼ਾਹੀ ਫ਼ੁਰਮਾਨ।*
*ਛੇਤੀ ਕਰ ਕੇ ਵਸੂਲ ਦਿੱਲੀ ਭੇਜਣਾ,*
*ਬਾਕੀ ਰਹਿੰਦਾ ਜਿਹੜਾ ਪਿਛਲਾ ਲਗਾਨ।*
*ਸਿੱਧੇ ਹੱਥੀਂ ਨਜ਼ਰਾਨੇ ਜਿਹੜੇ ਦੇਣ ਨਾ,*
*ਤੇਰੇ ਅੱਗੇ ਜਿਹੜੇ ਧੌਣ ਅਕੜਾਨ।*
*ਕਿਵੇਂ ਉਹਨਾਂ ਦਾ ਗ਼ਰੂਰ ਹੋਸੀ ਤੋੜਨਾ,*
*ਚੰਗੀ ਤਰ੍ਹਾਂ ਸਭੋ ਸੋਚ ਲੈ ਜਵਾਨ।*
*ਫ਼ੌਜ ਲੈ ਜਾ ਮਨ-ਆਈ ਚਾੜ੍ਹ ਕੇ,*
*ਲੈ ਜਾ ਚੋਣਵੇਂ ਜੋ ਮੁਗ਼ਲ ਪਠਾਨ।*
*ਬਿਨਾ ਸਖ਼ਤੀ ਦੇ ਸੂਤ ਨਹੀਂ ਆਵਣੇ,*
*ਭੂਹੇ ਹੋਏ ਹੋਏ ਰਾਜੇ ਬੇਈਮਾਨ।*
*ਕਰ ਉਹ ਇਹਨਾਂ ਨਾਲ ਗ਼ਾਜ਼ੀਆ,*
*ਰੱਖੇ ਯਾਦ ਆਉਣ ਵਾਲੀ ਸੰਤਾਨ।*

ਮੀਆਂ ਖ਼ਾਂ ਕਹਿੰਦਾ ਗਿਆ, "ਅਲਫ਼ ਖ਼ਾਂ ! ਸਾਨੂੰ ਇਹ ਗੱਲ ਕਦੇ ਭੁੱਲਣੀ ਨਹੀਂ ਚਾਹੀਦੀ, ਕਿ ਇਹ ਇਸਲਾਮੀ ਮੁਲਕ ਹੈ, ਤੇ ਏਥੇ ਕਿਸੇ ਹਿੰਦੂ ਨੂੰ ਸਿਰ ਉਠਾਉਣ ਦੀ ਇਜਾਜ਼ਤ ਨਹੀਂ ਦਿੱਤੀ ਜਾ ਸਕਦੀ, ਭਾਵੇਂ ਉਹ ਕਿੰਨਾ ਹੀ ਚੰਗਾ ਤੇ ਪਤਵੰਤਾ ਹੋਵੇ। ਸਾਡੇ ਬਾਦਸ਼ਾਹ ਦੀ ਪਾਲਿਸੀ ਇਹ ਹੈ, ਕਿ ਹਰ ਤਰ੍ਹਾਂ ਦਬਾਉ ਪਾ ਕੇ ਹਿੰਦੂਆਂ ਨੂੰ ਇਸਲਾਮ ਦੇ ਦਾਇਰੇ ਵਿਚ ਲਿਆਂਦਾ ਜਾਵੇ। ਏਸੇ ਵਾਸਤੇ ਅੱਲਾਹ ਦੇ ਰਸੂਲ ਹਜ਼ਰਤ ਮੁਹੰਮਦ ਸਾਹਿਬ ਇਸ ਹਕੂਮਤ ਉੱਤੇ ਖ਼ੁਸ਼ ਹਨ, ਕਿ ਅਸਾਂ ਲੱਖਾਂ ਕਾਫ਼ਰਾਂ ਨੂੰ ਕੁਫ਼ਰ ਵਿਚੋਂ ਕੱਢ ਕੇ ਮੋਮਨ ਬਣਾਇਆ ਹੈ। ਅਸੀਂ ਤਾਂ ਨੇਕ ਤੋਂ ਨੇਕ ਹਿੰਦੂ ਨੂੰ ਵੀ ਮੁਸਲਮਾਨ ਬਨਾਉਣਾ ਸਵਾਬ (ਪੁੰਨ) ਸਮਝਦੇ ਹਾਂ ਤੇ ਜਿਹੜਾ ਅੱਗੋਂ ਆਕੜੇ, ਉਸ ਉੱਤੇ ਕਿਉਂ ਰਹਿਮ ਕੀਤਾ ਜਾਵੇ ? ਸੋ, ਅਸਲੀ ਪਾਲਿਸੀ ਇਹ ਹੈ: ਪਹਿਲਾਂ ਸਖ਼ਤੀ ਕਰ ਕੇ, ਕਮਜ਼ੋਰ ਕਰੋ ਤੇ ਫਿਰ ਧਰਮ ਖੋਹਵੋ। ਇਹ ਪਹਾੜੀਏ

ਰਾਜੇ ਸਾਡਾ ਡਰ ਭੁਲਾ ਕੇ ਆਕੀ ਹੋਏ ਬੈਠੇ ਨੇ; ਕਈ ਸਾਲ ਦਾ ਇਹਨਾਂ ਮਾਮਲਾ ਸ਼ਾਹੀ ਖ਼ਜ਼ਾਨੇ ਵਿਚ ਨਹੀਂ ਭੇਜਿਆ। ਸੋ ਇਹਨਾਂ ਨੂੰ ਸਖ਼ਤ ਸਜ਼ਾਵਾਂ ਦੇ ਕੇ ਸਣੇ ਜੁਰਮਾਨੇ ਦੇ ਮਾਮਲਾ ਵਸੂਲ ਕਰੋ। ਜਿਹੜਾ ਅੱਗੋਂ ਜ਼ਰਾ ਵੀ ਉਭਾਸਰੇ, ਉਸ ਨੂੰ ਉਹ ਹੱਥ ਲਾਓ, ਕਿ ਉਮਰ ਭਰ ਯਾਦ ਰੱਖੇ।"

ਵੱਟ ਚਾੜ੍ਹੀਆਂ ਮੁੱਛਾਂ 'ਤੇ ਹੱਥ ਫੇਰ ਕੇ ਅਲਫ਼ ਖ਼ਾਂ ਨੇ ਉੱਤਰ ਦਿੱਤਾ, "ਚਾਚਾ ਜੀ ! ਮੇਰੀਆਂ ਰਗਾਂ ਵਿਚ ਬਹਾਦਰਾਂ ਵਾਲਾ ਖ਼ੂੰਨ ਹੈ। ਆਕੜੀਆਂ ਹੋਈਆਂ ਧੌਣਾਂ ਨੂੰ ਝੁਕਾਉਣ ਵਾਸਤੇ ਕੰਧਾਰੀ ਤੇਗ਼ ਮੇਰੀ ਢਾਕ 'ਤੇ ਸੋਭ ਰਹੀ ਹੈ। ਮੈਂ ਕਾਫ਼ਰਾਂ ਨੂੰ ਉਹਨਾਂ ਦੇ ਕੀਤੇ ਦੀ ਸਜ਼ਾ ਦੇ ਕੇ ਹੀ ਮੁੜਾਂਗਾ।"

ਇਹ ਕਹਿਕੇ ਅਲਫ਼ ਖ਼ਾਂ ਨੇ ਚੋਣਵੀਂ ਫ਼ੌਜ ਲੈ ਕੇ ਚੜ੍ਹਾਈ ਕਰ ਦਿੱਤੀ।

## ਸਾਕਾ

*ਅਲਫ਼ ਖ਼ਾਨ ਝਟ ਚੜ੍ਹ ਪਿਆ ਲਾ ਚੋਟ ਨਗਾਰੇ*
*ਲੈ ਲਏ ਨਾਲ ਉਸ ਚੋਣਵੇਂ ਗ਼ਾਜ਼ੀ ਹੰਕਾਰੇ*
*ਹਾਥੀ ਵਾਂਗ ਚੰਘਾੜਦੇ ਜਦ ਮਾਰਨ ਨਾਰ੍ਹੇ*
*ਰੱਤ ਪਲੱਟਣ ਅੱਖੀਆਂ ਤਿੜਕਣ ਅੰਗਿਆਰੇ*
*ਲੋਹੇ ਮੜ੍ਹੇ ਸਰੀਰ ਸੀ ਅੰਗ ਢੱਕੇ ਸਾਰੇ*
*ਕੁੱਲੇ ਸਿਰੀਂ ਫ਼ੌਲਾਦ ਦੇ ਜਿਉਂ ਬੁਰਜ ਉਸਾਰੇ*
*ਮੌਤ ਵਿਹਾਜਣ ਘਰਾਂ ਤੋਂ ਤੁਰ ਪਏ ਵਣਜਾਰੇ*
*ਰਾਸ ਲੁਟਾਕੇ ਮੁੜਨਗੇ ਜਾਨਾਂ ਦੀ ਪਿਆਰੇ*

ਫ਼ੌਜੀ ਸਿਪਾਹੀ ਦਾ ਸੁਭਾਓ ਹੀ ਲੜਨਾ ਭਿੜਨਾ ਬਣ ਜਾਂਦਾ ਹੈ। ਤੇ ਜਦੋਂ ਇਹ ਵੀ ਪਤਾ ਹੋਵੇ, ਕਿ ਸਾਮ੍ਹਣੀ ਧਿਰ ਮੇਰੇ ਮੁਕਾਬਲੇ ਦੀ ਨਹੀਂ, ਤਾਂ ਫੇਰ ਡੌਲੇ ਕਿਉਂ ਨਾ ਫਰਕਣ ? ਅਲਫ਼ ਖ਼ਾਂ ਦੀਆਂ ਫ਼ੌਜਾਂ ਇਸਲਾਮੀ ਨਾਅਰੇ ਲਾਉਂਦੀਆਂ ਤੇ ਹਲਾਲੀ ਝੰਡੇ (ਚੰਦ ਦੇ ਨਿਸ਼ਾਨ ਵਾਲੇ) ਝੁਲਾਉਂਦੀਆਂ ਮਾਰੋ ਮਾਰ ਕਰਦੀਆਂ ਚਲੀਆਂ ਜਾ ਰਹੀਆਂ ਸਨ। ਰਾਹ ਵਿਚ ਆਏ ਪਿੰਡਾਂ ਦੇ ਹਿੰਦੂਆਂ ਤੋਂ ਮਨ ਮਰਜ਼ੀ ਦਾ ਰਾਸ਼ਨ ਲੈ ਕੇ ਵੀ ਉਹ ਸਿਪਾਹੀ ਲੁਟ ਮਾਰ ਕਰਨੋਂ ਨਾ ਟਲਦੇ। ਉਹਨਾਂ ਦੇ ਧੱਕੇ ਤੇ ਜ਼ੁਲਮ ਅੰਤ ਅਬਲਾ ਇਸਤਰੀਆਂ ਦੀ ਪਤ ਲੁੱਟਨ ਤੱਕ ਜਾ ਪਹੁੰਚਦੇ। ਇਸ ਤਰ੍ਹਾਂ ਦੇ ਅਤਿਆਚਾਰ ਕਰਦਾ ਅਲਫ਼ ਖ਼ਾਂ ਕਾਂਗੜਾ ਵਾਦੀ ਵਿਚ ਜਾ ਪਹੁੰਚਿਆ।

ਦੇਸ ਵਿਚ ਥਾਂ-ਥਾਂ ਖਿਲਰੇ ਹੋਏ ਹਿੰਦੂ ਰਜਵਾੜਿਆਂ ਦੀ ਤਾਕਤ

ਮਾਮੂਲੀ ਨਹੀਂ ਸੀ। ਉਹ ਕੱਠੇ ਹੋ ਕੇ ਹੰਭਲਾ ਮਾਰਦੇ, ਤਾਂ ਔਰੰਗਜ਼ੇਬੀ ਰਾਜ ਖ਼ਤਮ ਕਰ ਸਕਦੇ ਸਨ। ਪਰ ਕੌਮ ਦੀ ਬਦ-ਕਿਸਮਤੀ, ਹਿੰਦੂ ਰਾਜੇ ਆਪਸ ਵਿਚ ਹੀ ਲੜਦੇ ਰਹਿੰਦੇ। ਉਹਨਾਂ ਦਾ ਸੁਭਾਉ ਬਣ ਚੁੱਕਾ ਸੀ, ਕਿ ਆਪਣੇ ਕੌਮੀ ਭਰਾਵਾਂ ਵਾਸਤੇ ਤਾਂ ਮਨ ਵਿਚ ਈਰਖਾ ਰੱਖਣੀ ਤੇ ਮੁਗ਼ਲ ਬਾਦਸ਼ਾਹ ਦੇ ਸਾਮ੍ਹਣੇ ਸਿਰ ਝੁਕਾਉਣ ਤੇ ਅਣਖ ਵੇਚਣ ਵਿਚ ਫ਼ਖ਼ਰ ਸਮਝਣਾ। ਏਸੇ ਨੀਵੀਂ ਬਿਰਤੀ ਦੇ ਕਾਰਨ ਦੇਸ ਕਈ ਸਦੀਆਂ ਓਪਰਿਆਂ ਦਾ ਗ਼ੁਲਾਮ ਰਿਹਾ।

ਏਹਾ ਰੋਗ ਬਾਈਧਾਰ ਦੇ ਰਾਜਿਆਂ ਨੂੰ ਖਾਈ ਜਾ ਰਿਹਾ ਸੀ। ਉਹਨਾਂ ਸਾਰਿਆਂ ਵਿਚੋਂ ਭੀਮ ਚੰਦ ਕਹਿਲੂਰੀਏ ਦੀ ਤਾਕਤ ਵਧੇਰੇ ਸੀ। ਇਸ ਕਾਰਨ ਬਾਕੀਆਂ ਵਿਚੋਂ ਕਈ ਉਸ ਨਾਲ ਈਰਖ਼ਾ ਕਰਦੇ ਸਨ। ਖ਼ਾਸ ਕਰਕੇ ਕਿਰਪਾਲ਼ ਚੰਦ ਕਟੋਚੀਆ ਤੇ ਦਿਆਲ ਚੰਦ ਬਿਝੜਵਾਲੀਆ ਤਾਂ ਭੀਮ ਚੰਦ ਨਾਲ ਬਹੁਤੇ ਔਖੇ ਸਨ। ਉਹ ਦੋਵੇਂ ਮਿਲ ਕੇ ਇਉਂ ਸਲਾਹੀਂ ਕਰਨ ਲੱਗੇ :

## ਬੈਂਤ

*ਕਿਹਾ ਰਾਜੇ ਕਿਰਪਾਲ, ਦਿਆਲ ਚੰਦ ਨੂੰ*
*ਜ਼ਰਾ ਸੋਚ ਕੇ ਕਦਮ ਉਠਾਈਏ ਜੀ*
*ਆਫ਼ਤ ਆਈ ਪਹਾੜੀ ਰਿਆਸਤਾਂ 'ਤੇ*
*ਨੀਤੀ ਨਾਲ ਇਹ ਵਕਤ ਟਪਾਈਏ ਜੀ*
*ਆਲਫ਼ ਆ ਰਿਹਾ ਏ ਸ਼ਾਹੀ ਫ਼ੌਜ ਲੈ ਕੇ*
*ਉਹਦੇ ਨਾਲ ਮਿਲ ਜਾਨ ਬਚਾਈਏ ਜੀ*
*'ਜਾਨ ਨਾਲ ਜਹਾਨ' ਸਭ ਕਹਿਣ ਦਾਨੇ*
*ਐਵੇਂ ਜਾਣ ਕੇ ਜ਼ਹਿਰ ਨਾ ਖਾਈਏ ਜੀ*
*ਅਸੀਂ ਨਿਮਕ-ਹਲਾਲ ਸਰਕਾਰ ਦੇ ਆਂ*
*ਖਾਧੇ ਨਿਮਕ ਦਾ ਹੱਕ ਚੁਕਾਈਏ ਜੀ*
*ਨਾਲੇ ਭੀਮ ਚੰਦ ਦੀ ਆਕੜ ਤੋੜਨੇ ਨੂੰ*
*ਦੁਸ਼ਮਣ ਨਾਲ ਮਿਲ ਕੇ ਜ਼ੋਰ ਲਾਈਏ ਜੀ*
*ਉੱਚੇ ਹੋਏ ਸ਼ਰੀਕ ਦੇ ਮਾਰਨੇ ਲਈ*
*ਦਿਲੋਂ ਧਰਮ ਅਧਰਮ ਭੁਲਾਈਏ ਜੀ*
*ਏਹੋ ਜਿਹਾ ਵੇਲਾ ਫਿਰ ਨਹੀਂ ਹੱਥ ਆਉਣਾ*
*ਅਗਲੇ ਪਿਛਲੇ ਹਿਸਾਬ ਮੁਕਾਈਏ ਜੀ*

ਅਲਫ਼ ਖ਼ਾਂ ਪਹਿਲਾਂ ਕਿਰਪਾਲ ਚੰਦ ਦੇ ਇਲਾਕੇ ਵਿਚ ਦਾਖ਼ਲ ਹੋਇਆ ਸੀ। ਉਹਨੇ ਕਟੋਚੀਏ ਕੋਲ ਆਪਣੇ ਦੂਤ ਹੱਥ ਸੁਨੇਹਾ ਭੇਜਿਆ, ਕਿ ਨਜ਼ਰਾਨਾ ਲੈ ਕੇ ਹਾਜ਼ਰ ਹੋਵੋ, ਨਹੀਂ ਤਾਂ ਇਲਾਕਾ ਲੁੱਟ ਲਿਆ ਜਾਵੇਗਾ। ਕਿਰਪਾਲ ਚੰਦ ਬੜਾ ਚਲਦਾ-ਪੁਰਜ਼ਾ ਸੀ। ਉਹਨੇ ਆਪਣੀ ਬਲਾ ਟਾਲ ਕੇ ਦੁਸ਼ਮਣ ਦੇ ਸਿਰ ਸੁੱਟਣ ਦੀ ਤਜਵੀਜ਼ ਸੋਚ ਲਈ। ਇਸ ਮਤਲਬ ਵਾਸਤੇ ਉਹਨੇ ਰਾਜਾ ਦਿਆਲ ਚੰਦ ਬਿਝੜਵਾਲੀਏ ਨੂੰ ਨਾਲ ਮਿਲਾ ਲਿਆ। ਉਹ ਦੋਵੇਂ ਭੀਮ ਚੰਦ ਦੇ ਵਿਰੁੱਧ ਗੋਂਦ ਗੁੰਦ ਕੇ ਅਲਫ਼ ਖ਼ਾਂ ਦੇ ਦਰਬਾਰ ਵਿਚ ਹਾਜ਼ਰ ਆਣ ਹੋਏ। ਪੁਜਦੇ ਸਰਦੇ ਨਜ਼ਰਾਨੇ ਭੇਟਾ ਕਰ ਕੇ ਉਹਨਾਂ ਬੇਨਤੀ ਕੀਤੀ, "ਅੰਨ-ਦਾਤਾ ! ਸਾਰੇ ਪਹਾੜੀ ਰਾਜਿਆਂ ਵਿਚੋਂ ਸਿਰਕਰਦਾ ਭੀਮ ਚੰਦ ਕਹਿਲੂਰੀਆ ਹੈ। ਕੀ ਤੁਹਾਡਾ ਖ਼ਿਆਲ ਹੈ, ਕਿ ਉਸ ਦੀ ਸਲਾਹ ਤੋਂ ਬਿਨਾਂ ਹੀ ਪਹਾੜੀ ਰਾਜਿਆਂ ਨੇ ਸਰਕਾਰੀ ਮਾਮਲਾ ਰੋਕਿਆ ਹੋਇਆ ਸੀ ? ਇਹ ਸਭ ਓਸੇ ਦੀ ਚਾਲ ਹੈ। ਉਹ ਹਿੰਦੂਆਂ ਦੇ ਪੀਰ (ਗੁਰੂ ਗੋਬਿੰਦ ਸਿੰਘ ਜੀ) ਨਾਲ ਮਿਲ ਕੇ ਮੁਗ਼ਲ ਹਕੂਮਤ ਨੂੰ ਉਲਟਣ ਦੀਆਂ ਚਾਲਾਂ ਸੋਚ ਰਿਹਾ ਹੈ। ਓਸੇ ਦੇ ਇਸ਼ਾਰੇ ਉੱਤੇ ਕੁਛ ਪਹਾੜੀ ਰਾਜੇ ਵੀ ਸਰਕਾਰ ਤੋਂ ਬਗ਼ਾਵਤ ਕਰਨ ਦੇ ਸੁਪਨੇ ਲੈ ਰਹੇ ਨੇ। ਸੋ ਜੇ ਆਪ ਸਾਡੀ ਸਲਾਹ 'ਤੇ ਚੱਲੋ, ਤਾਂ ਸਭ ਤੋਂ ਪਹਿਲਾਂ ਰਾਜਾ ਭੀਮ ਚੰਦ ਤੋਂ ਮਾਮਲਾ ਤੇ ਨਜ਼ਰਾਨਾ ਮੰਗੋ। ਜੇ ਉਹਨੇ ਇਕ ਨੇ ਲਗਾਨ ਤਾਰ ਦਿੱਤਾ, ਤਾਂ ਬਾਕੀ ਸਾਰੇ ਆਪਣੇ ਆਪ ਹੀ ਨਜ਼ਰਾਨੇ ਲੈ ਕੇ ਹਾਜ਼ਰ ਹੋ ਜਾਣਗੇ। ਸੋ ਘਰ-ਘਰ ਨਾਲ ਲੜਨ ਦੀ ਥਾਂ, ਆਪ ਇਕੋ ਨੂੰ ਝੁਕਾ ਲਵੋ।"

ਇਹ ਦਲੀਲ ਅਲਫ਼ ਖ਼ਾਂ ਦੇ ਦਿਲ ਲੱਗੀ। ਉਹਨੇ ਭੀਮ ਚੰਦ ਕੋਲ ਦੂਤ ਭੇਜਿਆ ਤੇ ਏਨਾ ਨਜ਼ਰਾਨਾ ਮੰਗਿਆ, ਜੋ ਉਹ ਦੇ ਨਾ ਸੱਕੇ। ਭੀਮ ਚੰਦ ਨੇ ਵਾਜਬ ਨਜ਼ਰਾਨਾ ਕਿਸ਼ਤਾਂ ਨਾਲ ਅਦਾ ਕਰਨ ਦੀ ਪ੍ਰਾਰਥਨਾ ਕੀਤੀ, ਪਰ ਅਲਫ਼ ਖ਼ਾਂ ਨੇ ਪਰਵਾਨ ਨਾ ਕੀਤੀ। ਉਹਨੇ ਭੀਮ ਚੰਦ ਨੂੰ ਤਬਾਹ ਕਰਨ ਵਾਸਤੇ ਉਹਦੇ ਇਲਾਕੇ ਉੱਤੇ ਚੜ੍ਹਾਈ ਕਰ ਦਿੱਤੀ।

ਇਹ ਖ਼ਬਰਾਂ ਸੁਣ ਕੇ ਅੱਗੋਂ ਭੀਮ ਚੰਦ ਵੀ ਹਮਾਇਤੀ ਰਾਜਿਆਂ ਨੂੰ ਬੁਲਾ ਕੇ ਜੰਗ ਦੀ ਤਿਆਰੀ ਕਰਨ ਲੱਗਾ।

## ਸਾਕਾ

*ਖ਼ਬਰ ਹੋਈ ਕਹਿਲੂਰੀਏ ਕਰ ਲਈ ਤਿਆਰੀ*
*ਕੱਠੀ ਕਰ ਲਈ ਓਸ ਨੇ ਝਟ ਸੈਨਾ ਸਾਰੀ*

*ਹੋਰ ਬੁਲਾ ਲਏ ਮੱਦਦੀ ਮਿੱਤਰ ਹਿਤਕਾਰੀ*
*ਰਾਜੇ ਆਂਢ-ਗਵਾਂਢ ਦੇ ਸਭ ਸ਼ਸਤਰ-ਧਾਰੀ*
*ਰਾਜ-ਭਗਤ ਕਈ ਚੌਧਰੀ ਫੜ ਲਏ ਵੰਗਾਰੀ*
*ਮੱਲ ਲਏ ਉਸ ਮੋਰਚੇ ਲੈ ਲਸ਼ਕਰ ਭਾਰੀ*

ਹੁਣ ਲੜਾਈ ਬਿਨਾਂ ਕੋਈ ਰਾਹ ਨਹੀਂ ਸੀ ਰਹਿ ਗਿਆ। 'ਨਦੌਣ' ਦੇ ਕੋਲ ਇਕ ਪਹਾੜੀ ਟਿੱਲੇ ਉੱਤੇ ਦੋਵੇਂ ਧਿਰਾਂ ਪਿੜ ਮੱਲ ਬੈਠੀਆਂ। ਰਾਜਾ ਭੀਮ ਚੰਦ ਦੇ ਨਾਲ ਉਹਦੇ ਮੱਦਦੀ ਰਾਜਾ ਰਾਮ ਸਿੰਘ ਜਸਵਾਲੀਆ, ਰਾਜਾ ਪ੍ਰਿਥੀ ਚੰਦ ਡਢਵਾਲੀਆ ਤੇ ਰਾਜਾ ਸੁਖਦੇਵ ਜਸਰੋਟੀਆ ਸੀ। ਮੁਗ਼ਲ ਜਰਨੈਲ ਦੇ ਵੱਡੇ ਮੱਦਦਗਾਰ ਰਾਜਾ ਕਿਰਪਾਲ ਚੰਦ ਕਟੋਚੀਆ ਤੇ ਰਾਜ਼ਾ ਦਿਆਲ ਚੰਦ ਬਿਝੜਵਾਲੀਆ ਸਨ।

ਦੋਹਾਂ ਧਿਰਾਂ ਨੇ ਜੰਗਲ ਵਿਚੋਂ ਲਕੜੀਆਂ ਵੱਢ ਕੇ ਉਦਾਲੇ ਵਾੜੇ ਵਾਂਗ ਖਿੱਲੇ ਗੱਡ ਕੇ ਤੇ ਲੱਕੜਾਂ ਸੱਟ ਕੇ ਕੱਚੇ ਕਿਲ੍ਹੇ ਬਣਾ ਲਏ। ਮੋਰਚਿਆਂ ਦੀ ਪਕਿਆਈ ਵਾਸਤੇ ਲੱਕੜੀਆਂ ਦੇ ਅੰਦਰ ਪੱਥਰ ਜੋੜਕੇ ਕੰਧਾਂ ਵੀ ਬਣਾ ਲਈਆਂ। ਦੋਹੀਂ ਪਾਸੀਂ ਨਗਾਰੇ ਖੜਕੇ ਤੇ ਅਲਫ਼ ਖ਼ਾਂ ਦੀ ਫ਼ੌਜ ਨੇ ਭੀਮ ਚੰਦ 'ਤੇ ਧਾਵਾ ਬੋਲ ਦਿੱਤਾ।

## ਵਾਰ

*ਧਾਵਾ ਬੋਲਿਆ ਅਲਫ਼ ਖ਼ਾਨ ਬਲੀ ਨੇ*
*ਕਹਿਰੀ ਚੋਟ ਧੌਂਸਿਆਂ 'ਤੇ ਮਾਰ*
*ਤੋਪਾਂ, ਰਹਿਕਲੇ, ਬੰਧੂਕਾਂ ਆਣ ਚੱਲੀਆਂ*
*ਲੱਗੇ ਅੰਬਰੋਂ ਵਰ੍ਹਨ ਅੰਗਿਆਰ*
*ਭੀਮ ਚੰਦ ਵੀ ਜਵਾਬ ਵਿਚ ਦਾਗੀਆਂ*
*ਮੰਨ ਮੰਨਤਾਂ ਭਵਾਨੀ ਨੂੰ ਚਿਤਾਰ*
*'ਜੈ ਦੇਵਾ' ਬੋਲ ਜੁੱਟ ਪਏ ਪਰਬਤੀ*
*ਡਰ ਮੌਤ ਵਾਲਾ ਦਿਲਾਂ ਤੋਂ ਵਿਸਾਰ*
*ਓਧਰ ਮੁਗ਼ਲ, ਪਠਾਣ ਭਰੇ ਕਹਿਰ ਦੇ*
*ਵਧੇ ਜੋਸ਼ ਵਿਚ 'ਅੱਲਾਹੂ' ਪੁਕਾਰ*
*ਦੋਵੇਂ ਦਲ ਅੰਤ ਹੱਥੋ-ਹੱਥੀ ਜੁੱਟ ਪਏ*
*ਢਾਲਾਂ ਚੁੰਮਣ ਲੱਗੀ ਤਲਵਾਰ*

*ਤੇਗ ਸਿਰਾਂ ਵਿਚ ਪਾਵੇ ਲਾਲ ਧਾਰੀਆਂ*
*ਮਾਂਗ ਵਿਚ ਜਿਉਂ ਸੰਧੂਰ ਮੁਟਿਆਰ*
*ਧੜ ਥੱਕਕੇ ਸੱਥਰ 'ਤੇ ਲੇਟ ਗਏ*
*ਭਾਰ ਮੌਢਿਆਂ ਤੋਂ ਸਿਰਾਂ ਦੇ ਉਤਾਰ*
*ਬਹੁਤੇ ਛੱਡ ਗਏ ਪੱਤਣ ਪਹਿਲੇ ਪੂਰ ਜਾਂ*
*ਪੈ ਗਈ ਰਹਿੰਦਿਆਂ ਨੂੰ ਜਾਨ ਦੀ ਵਿਚਾਰ*
*ਟੁੱਟਾ ਹੌਸਲਾ ਮੈਦਾਨ ਵਿਚੋਂ ਨੱਸਿਆ*
*ਭੀਮ ਚੰਦ ਖਾ ਕੇ ਵੈਰੀਆਂ ਤੋਂ ਹਾਰ*

ਆਪਣੇ ਵੱਲੋਂ ਭੀਮ ਚੰਦ ਦੀਆਂ ਫ਼ੌਜਾਂ ਬੜੀ ਬਹਾਦਰੀ ਨਾਲ ਲੜੀਆਂ, ਪਰ ਮੁਗ਼ਲ ਫ਼ੌਜ ਦਾ ਉਹਨਾਂ ਦੇ ਦਿਲ 'ਤੇ ਰੁਅਬ ਹੀ ਅਜੇਹਾ ਬੈਠਾ ਹੋਇਆ ਸੀ, ਕਿ ਉਹ ਬਹੁਤਾ ਚਿਰ ਸਾਮ੍ਹਣੇ ਖਲੋ ਨਾ ਸਕੀਆਂ। ਭਾਵੇਂ ਅਲਫ਼ ਖ਼ਾਂ ਦੀ ਫ਼ੌਜ ਦਾ ਵੀ ਬਥੇਰਾ ਨੁਕਸਾਨ ਹੋਇਆ, ਪਰ ਭੀਮ ਚੰਦ ਦੀ ਸੈਨਾ ਦੇ ਤਾਂ ਆਹੂ ਲਹਿ ਗਏ। ਜਿਸ ਪਾਸੇ ਝਾਤੀ ਮਾਰੋ ਲੋਥਾਂ ਹੀ ਨਜ਼ਰ ਆਉਂਦੀਆਂ ਸਨ। ਇਸ ਤੋਂ ਵਧੇਰੇ ਹੌਸਲਾ ਢਾਹੂ ਗੱਲ ਸੀ ਫੱਟੜਾਂ ਦੀ ਹਾਲ ਦੁਹਾਈ, ਜਿਸ ਨੂੰ ਸੁਣ ਕੇ ਚੰਗਿਆਂ ਭਲਿਆਂ ਦੇ ਦਿਲ ਡਹਿਲ ਰਹੇ ਸਨ। ਭੀਮ ਚੰਦ ਨੇ ਇਕ ਵਾਰ ਫਿਰ ਅਲਫ਼ ਖ਼ਾਂ ਕੋਲ ਸੁਲ੍ਹਾ ਵਾਸਤੇ ਬੇਨਤੀ ਕੀਤੀ, ਪਰ ਕਿਰਪਾਲ ਚੰਦ ਕਟੋਚੀਏ ਨੇ ਇਹ ਗੱਲ ਸਿਰੇ ਨਾ ਚੜ੍ਹਨ ਦਿੱਤੀ। ਅਲਫ਼ ਖ਼ਾਂ ਨੇ ਭੀਮ ਚੰਦ ਨੂੰ ਸੁਲ੍ਹਾ ਵਾਸਤੇ ਪਹਿਲਾਂ ਨਾਲੋਂ ਵੀ ਕਰੜੀਆਂ ਸ਼ਰਤਾਂ ਪੇਸ਼ ਕੀਤੀਆਂ।

ਭੀਮ ਚੰਦ ਦੇ ਵਜ਼ੀਰ ਨੇ ਉਸ ਨੂੰ ਗੁਰੂ ਮਹਾਰਾਜ ਜੀ ਪਾਸੋਂ ਮਦਦ ਮੰਗਣ ਦੀ ਸਲਾਹ ਦਿੱਤੀ। ਭੰਗਾਣੀ ਦੇ ਯੁੱਧ ਪਿਛੋਂ ਭੀਮ ਚੰਦ ਨੇ ਗੁਰੂ ਮਹਾਰਾਜ ਨਾਲ ਸੁਲ੍ਹਾ ਕਰ ਲਈ ਸੀ। ਇਸ ਹੌਸਲੇ ਉੱਤੇ ਭੀਮ ਚੰਦ ਨੇ ਬੇਨਤੀ-ਪੱਤਰ ਲਿਖਕੇ ਵਜ਼ੀਰ ਪਰਮਾਨੰਦ ਪ੍ਰੋਹਤ* ਦੇ ਹੱਥ ਗੁਰੂ ਮਹਾਰਾਜ ਜੀ ਦੀ ਸੇਵਾ ਵਿਚ ਭੇਜ ਦਿੱਤਾ।

## ਬੈਂਤ

*ਭੀਮ ਚੰਦ ਲਿਖਿਆ ਸੱਚੇ ਸਤਿਗੁਰਾਂ ਨੂੰ*
*ਨਿਰੰਕਾਰ ਦੇ ਪੂਰਨ ਅਵਤਾਰ ਗੁਰ ਜੀ*

---

*ਤਵਾਰੀਖ਼ ਗੁਰੂ ਖ਼ਾਲਸਾ, ਗਿ. ਗਿਆਨ ਸਿੰਘ ਜੀ।

*ਹੱਥ ਜੋੜ ਕੇ ਦਾਸ ਅਰਦਾਸ ਕਰਦੈ*
*ਸਿਰ ਝੁਕਾਏ ਤੁਹਾਡੇ ਦਰਬਾਰ ਗੁਰ ਜੀ*
*ਸਾਰੇ ਦੇਵੀਆਂ ਦੇਵਤੇ ਪਰਖ ਡਿਠੇ*
*ਤੁਸਾਂ ਬਿਨਾਂ ਕੋਈ ਨਹੀਂ ਮਦਦਗਾਰ ਗੁਰ ਜੀ*
*ਭੁੱਲਾ ਪਿਛਲੀਆਂ ਬਖ਼ਸ਼ ਕੇ ਕਰੋ ਕਿਰਪਾ*
*ਕਦੇ ਭੁੱਲਾਂਗੇ ਨਹੀਂ ਉਪਕਾਰ ਗੁਰ ਜੀ*
*ਸ਼ਰਨ ਪਿਆਂ ਦੀ ਤੁਸਾਂ ਹੀ ਲਾਜ ਰੱਖਣੀ*
*ਮੌਢਾ ਡਾਹ ਲਾਵੋ ਬੇੜਾ ਪਾਰ ਗੁਰ ਜੀ*
*ਲੈ ਕੇ ਫ਼ੌਜ, ਫ਼ੌਜਾਂ ਵਾਲੇ ! ਆਣ ਪਹੁੰਚੋ*
*ਪਲ ਪਲ ਤੁਸਾਂ ਦਾ ਹੈ ਇੰਤਜ਼ਾਰ ਗੁਰ ਜੀ*
*ਅਲਫ਼ ਖ਼ਾਨ ਨਹੀਂ ਤਾਂ ਅਸਾਂ ਸਾਰਿਆਂ ਨੂੰ*
*ਮੁੜੂ ਕੱਢ ਕੇ ਤੇਗ਼ ਦੀ ਧਾਰ ਗੁਰ ਜੀ*
*ਬਹੁੜੋ ਸਮੇਂ ਸਿਰ ਆਣ ਕੇ, ਜਿਵੇਂ ਜਾਣੋ*
*ਆਈ ਮੌਤ ਟਾਲੋ ਇਕ ਵਾਰ ਗੁਰ ਜੀ*
*ਸਦਾ ਰਹਾਂਗੇ ਤੁਸਾਂ ਦੇ ਦਾਸ ਬਣ ਕੇ*
*ਮੁੱਲ ਖ਼ਰੀਦ ਗੋੱਲੇ, ਸੇਵਾਦਾਰ ਗੁਰ ਜੀ*
*ਭੁੱਲਣ 'ਅਸਲ' ਨਾ ਕਦੇ ਉਪਕਾਰ 'ਸੀਤਲ'*
*ਗੁਣ ਦੇਣ ਨਿਗੁਰੇ ਵਿਸਾਰ ਗੁਰ ਜੀ*

ਗੁਰੂ ਕਲਗ਼ੀਧਰ ਜੀ ਭਰੇ ਦੀਵਾਨ ਵਿਚ ਸਿੰਘਾਸਣ 'ਤੇ ਸਸ਼ੋਬਤ ਸਨ, ਜਾਂ ਵਜ਼ੀਰ ਪਰਮਾਨੰਦ ਨੇ ਆਣ ਬੇਨਤੀ ਕੀਤੀ : "ਹੇ ਦੀਨਾਬੰਧੂ, ਧਰਮ ਰੱਖਯਕ, ਹਿੰਦ ਦੇ ਰਖਵਾਲੇ ਸਤਿਗੁਰੂ ! ਸ਼ਰਣ ਪਿਆਂ ਦੀ ਲਾਜ ਰੱਖਣਾ ਏਸ ਘਰ ਦਾ ਬਿਰਦ ਹੈ। ਸੋ ਔਖੀ ਵੇਲੇ ਸਹਾਇਤਾ ਕਰੋ। ਜਿਵੇਂ ਨਾਂਵੇਂ ਪਾਤਸ਼ਾਹ ਨੇ ਸੀਸ ਦੀ ਕੁਰਬਾਨੀ ਦੇ ਕੇ ਨਤਾਣਿਆਂ ਦੇ ਧਰਮ ਦੀ ਰਖਵਾਲੀ ਕੀਤੀ ਸੀ, ਹੁਣ ਆਪ ਸਮੇਂ ਦੀ ਲੋੜ ਅਨੁਸਾਰ ਤਲਵਾਰ ਚਮਕਾ ਕੇ ਸ਼ਰਨ ਆਇਆਂ ਦੀ ਲਾਜ ਰੱਖੋ। ਸ਼ਾਹੀ ਸੈਨਾ ਦੇ ਜਰਨੈਲ ਅਲਫ਼ ਖ਼ਾਂ ਨੇ ਭੀਮ ਚੰਦ ਤੇ ਉਹਦੇ ਸਾਥੀ ਰਾਜਿਆਂ ਨੂੰ ਬੁਰੀ ਤਰ੍ਹਾਂ ਘੇਰਿਆ ਹੋਇਆ ਹੈ। ਕਿਰਪਾਲ ਚੰਦ, ਦਿਆਲ ਚੰਦ ਆਦਿ ਕਈ ਹਿੰਦੂ ਰਾਜੇ ਵੀ ਮੁਗ਼ਲ ਸੈਨਾ ਨਾਲ ਮਿਲ ਗਏ ਨੇ। ਭੀਮ ਚੰਦ ਇਕ ਵਾਰ ਮੈਦਾਨ ਵਿਚ ਲੜ ਕੇ ਹਾਰ ਗਿਆ ਹੈ। ਹੁਣ ਆਪ ਜੀ ਦੀ ਸਹਾਇਤਾ ਬਿਨਾਂ ਕੋਈ ਸ਼ਕਤੀ ਵੀ ਉਸ ਨੂੰ ਬਚਾ ਨਹੀਂ

ਸਕਦੀ। ਹੇ ਸੱਚੇ ਪਾਤਸ਼ਾਹ ! ਪਿਛਲੀਆਂ ਸਾਰੀਆਂ ਭੁੱਲਾਂ ਬਖ਼ਸ਼ ਕੇ ਆਪ ਇਸ ਵਾਰ ਭੀਮ ਚੰਦ ਦੀ ਮਦਦ ਕਰੋ; ਤੇ ਉਹ ਸੱਚੇ ਦਿਲੋਂ ਇਕਰਾਰ ਕਰਦਾ ਹੈ, ਕਿ ਅੱਗੇ ਵਾਸਤੇ ਤਨੋਂ-ਮਨੋਂ ਤੁਹਾਡਾ ਬਣ ਕੇ ਰਹੇਗਾ। ਆਪ ਜੀ ਦੀ ਆਗਿਆ ਬਿਨਾਂ ਉਹ ਹੋਰ ਕਿਸੇ ਧਿਰ ਨਾਲ ਕੋਈ ਸੰਬੰਧ ਨਹੀਂ ਰੱਖੇਗਾ।"

ਪਰਮਾਨੰਦ ਦੀ ਇਹ ਲੰਮੀ ਬੇਨਤੀ ਸੁਣ ਕੇ ਗੁਰੂ ਜੀ ਨੇ ਸਿੱਖਾਂ ਦੀ ਸਲਾਹ ਲੈਣ ਵਾਸਤੇ ਪੁੱਛਿਆ, "ਗੁਰੂ ਸਵਾਰੇ ਖ਼ਾਲਸਾ ਜੀ ! ਇਹ ਬੇਨਤੀ ਰਾਜਾ ਭੀਮ ਚੰਦ ਤੇ ਉਸ ਦੇ ਸਾਥੀਆਂ ਵਲੋਂ ਕੀਤੀ ਗਈ ਹੈ। ਜੇ ਅਸੀਂ ਇਹ ਪਰਵਾਨ ਕਰੀਏ, ਤਾਂ ਪੰਥ ਨੂੰ ਹੁਣੇ ਦਿੱਲੀ ਸਰਕਾਰ ਨਾਲ ਸਿੱਧੀ ਟੱਕਰ ਲੈਣੀ ਪਵੇਗੀ। ਪਰ ਜੇ ਨਾ ਪਰਵਾਨ ਕਰੀਏ ਤਾਂ ਭੀਮ ਚੰਦ ਆਦਿ ਹਿੰਦੂ ਰਾਜੇ ਬਿਲਕੁਲ ਤਬਾਹ ਹੋ ਜਾਣਗੇ। ਸੋ ਦੋਵੇਂ ਪਾਸੇ ਸੋਚ ਵਿਚਾਰ ਕੇ ਆਪਣੀ ਸਲਾਹ ਦਿਓ।"

ਬਹੁਤ ਸਾਰੇ ਸ਼ਰਧਾਲੂਆਂ ਨੇ ਤਾਂ ਏਨੀ ਕਹਿਕੇ ਹੀ ਗੱਲ ਮੁਕਾ ਦਿੱਤੀ, ਕਿ ਕਰਨ-ਕਾਰਨ ਸਮਰੱਥ ਗੁਰੂ ਆਪ ਹੀ ਸਭ ਜਾਣਦਾ ਹੈ। ਕੋਈ ਭੜਕੀਲੇ ਸਿੰਘਾਂ ਨੇ ਭੀਮ ਚੰਦ ਦੇ ਵਿਰੁਧ ਵੀ ਰਾਇ ਦੱਤੀ। ਉਹਨਾਂ ਦਾ ਇਹ ਮਤਲਬ ਨਹੀਂ ਸੀ, ਕਿ ਉਹ ਦਿੱਲੀ ਸਰਕਾਰ ਨਾਲ ਟੱਕਰ ਲੈਣ ਤੋਂ ਡਰਦੇ ਸਨ, ਸਗੋਂ ਉਹਨਾਂ ਨੂੰ ਭੀਮ ਚੰਦ ਦੀ ਨੇਕ-ਨੀਯਤੀ 'ਤੇ ਸ਼ੱਕ ਸੀ। ਉਹ ਕਹਿੰਦੇ ਸਨ : 'ਜਿਹੜਾ ਭੀਮ ਚੰਦ ਬਿਨਾਂ ਕਾਰਨ ਭੰਗਾਣੀ ਦੇ ਮੈਦਾਨ ਵਿੱਚ ਗੁਰੂ ਜੀ ਨਾਲ ਲੜਿਆ ਸੀ, ਇਸ ਵੇਲੇ ਉਹਦੀ ਵਫ਼ਾਦਾਰੀ ਉੱਤੇ ਇਤਬਾਰ ਨਹੀਂ ਕੀਤਾ ਜਾ ਸਕਦਾ। ਉਹ ਕੱਚਾ ਪਹਾੜੀਆ, ਸਮਾਂ ਕੱਢਕੇ, ਫਿਰ ਸਾਡੇ ਨਾਲ ਧ੍ਰੋਹ ਕਰੇਗਾ। ਸੋ ਉਸ ਦੀ ਮਦਦ ਨਹੀਂ ਕਰਨੀ ਚਾਹੀਦੀ।'

ਸਧਾਰਨ ਲੋਕ-ਨੀਤੀ ਨੂੰ ਮੁੱਖ ਰੱਖ ਕੇ ਸਿੱਖਾਂ ਦੀ ਇਹ ਦਲੀਲ ਠੀਕ ਸੀ, ਤੇ ਭੀਮ ਚੰਦ ਜ਼ਬਾਨ 'ਤੇ ਪੱਕਾ ਰਿਹਾ ਵੀ ਨਾ। ਪਰ ਗੁਰੂ ਮਹਾਰਾਜ ਦੇ ਸਾਮ੍ਹਣੇ ਸਿੱਖੀ ਦੇ ਉੱਚੇ ਸਿਧਾਂਤ ਸਨ। ਉਹਨਾਂ ਫ਼ੁਰਮਾਇਆ, "ਗੁਰੂ-ਪਿਆਰੇ ਸਿੱਖੋ ! ਅਸੀਂ ਏਸ ਵਾਸਤੇ ਭੀਮ ਚੰਦ ਦੀ ਮਦਦ ਨਹੀਂ ਕਰਨੀ, ਕਿ ਉਹ ਸਾਡਾ ਵਫ਼ਾਦਾਰ ਰਹੇ ਜਾਂ ਕੱਲ੍ਹ ਨੂੰ ਸਾਡੀ ਮਦਦ ਕਰੇ। ਅਸੀਂ ਤਾਂ ਇਸ ਵੇਲੇ ਉਹਦੀ ਮਦਦ ਇਸ ਲਈ ਕਰਨਾ ਚਾਹੁੰਦੇ ਹਾਂ, ਕਿ ਉਹ ਮਾੜੀ ਧਿਰ ਹੈ। ਤੇ ਸਿੱਖੀ ਸਦਾ ਮਾੜੇ ਦੀ ਮਦਦ ਕਰਨ ਦੀ ਹਾਮੀ ਹੈ। ਸੋ ਸਾਨੂੰ ਛੇਤੀ ਤੋਂ ਛੇਤੀ ਭੀਮ ਚੰਦ ਦੀ ਮਦਦ 'ਤੇ ਪਹੁੰਚਣਾ ਚਾਹੀਦਾ ਹੈ।"

ਇਹ ਕਹਿਕੇ ਗੁਰਦੇਵ ਜੀ ਨੇ ਚੜ੍ਹਾਈ ਦਾ ਹੁਕਮ ਦੇ ਦਿੱਤਾ।

## ਮਿਰਜ਼ਾ

*ਕਿਹਾ ਸ੍ਰੀ ਦਸਮੇਸ਼ ਜੀ ਨੇ ਗੱਜ ਕੇ*
*ਹੋ ਜੌ ਝੱਟ ਪੱਟ ਖ਼ਾਲਸਾ ਤਿਆਰ*
*ਅਸਾਂ ਸ਼ਰਨ ਪੜੇ ਦੀ ਲਾਜ ਰੱਖਣੀ*
*ਭੁੱਲ ਦਿਹੋ ਭੀਮ ਚੰਦ ਦੀ ਵਿਸਾਰ*
*ਕਰੋ ਯਾਦ ਕੁਰਬਾਨੀ ਨਾਂਵੇਂ ਗੁਰਾਂ ਦੀ*
*ਦਿੱਤਾ ਸੀਸ ਉਪਕਾਰ ਹਿੱਤ ਵਾਰ*
*ਅਸਾਂ ਰੀਤ ਗੁਰਸਿੱਖੀ ਦੀ ਨਿਭਾਵਨੀ*
*ਪਾ ਗਏ ਪੂਰਨੇ ਜੋ ਪਹਿਲੇ ਅਵਤਾਰ*
*ਏਸ ਘਰੋਂ ਨਹੀਂ ਨਿਰਾਸਾ ਕਦੇ ਮੋੜਨਾ*
*ਦੁਖੀ ਆ ਗਿਆ ਜੋ ਚੱਲ ਕੇ ਦੁਆਰ*
*ਭੀਮ ਚੰਦ ਦੀ ਮਦਦ ਦੇ ਵਾਸਤੇ*
*ਲਓ ਸੂਰਿਓ ਸੰਭਾਲ ਹਥਿਆਰ*
*ਤੇਗ਼ਾਂ ਨਾਲ ਮੂੰਹ ਮੋੜ ਦਿਹੋ ਯੋਧਿਓ*
*ਚਾੜ੍ਹੀ ਫ਼ੌਜ ਜੋ ਮੁਗ਼ਲ ਸਰਕਾਰ*
*ਸਾਡੇ ਸਾਮ੍ਹਣੇ ਨਸ਼ਾਨਾ ਇਕੋ 'ਸੀਤਲਾ'*
*ਹੋਵੇ ਕਿਵੇਂ ਇਸ ਦੇਸ ਦਾ ਉਧਾਰ*

ਗੁਰੂ ਮਹਾਰਾਜ ਜੀ ਦੀ ਨੀਤੀ ਇਹ ਸੀ, ਕਿ ਮੁਗ਼ਲਾਂ ਦੀ ਇਕ-ਦਾਈ ਜ਼ਾਲਮ ਹਕੂਮਤ ਦੇ ਨਾਸ ਵਾਸਤੇ ਦੇਸ ਦੀਆਂ ਸਾਰੀਆਂ ਤਾਕਤਾਂ ਨੂੰ ਜਥੇਬੰਦ ਕੀਤਾ ਜਾਵੇ। ਇਸ ਸ਼ੁਭ ਕੰਮ ਵਾਸਤੇ ਉਹ ਸਾਰੀ ਉਮਰ ਯਤਨ ਕਰਦੇ ਰਹੇ। ਸਭ ਤੋਂ ਪਹਿਲਾਂ ਉਹਨਾਂ ਬਾਈਧਾਰ ਦੇ ਗਵਾਂਢੀ ਰਾਜਿਆਂ ਨੂੰ ਮਿਲਣ ਦੀ ਪ੍ਰੇਰਨਾ ਕੀਤੀ, ਪਰ ਉਹ ਇਸ ਨੇਕ ਕੰਮ ਵਿਚ ਗੁਰੂ ਜੀ ਦਾ ਸਾਥ ਦੇਣ ਦੀ ਥਾਂ ਉਲਟੇ ਭੰਗਾਣੀ ਦੇ ਮੈਦਾਨ ਵਿਚ ਗੁਰੂ ਜੀ ਨਾਲ ਹੀ ਲੜ ਪਏ। ਇਸ ਗ਼ਲਤੀ ਦੀ ਉਹਨਾਂ ਨੂੰ ਸਜ਼ਾ ਵੀ ਹੱਥੋ ਹੱਥ ਮਿਲ ਗਈ। ਬੜਾ ਭਾਰਾ ਨੁਕਸਾਨ ਉਠਾ ਕੇ ਰਾਜੇ ਪਿੜ ਵਿਚੋਂ ਹਾਰੇ। ਪਰ ਉਹ ਸਾਰੇ ਗਿਲੇ ਵਿਸਾਰ ਕੇ ਗੁਰੂ ਜੀ ਨੇ ਇਸ ਸਮੇਂ ਭੀਮ ਚੰਦ ਦੀ ਮਦਦ ਕਰਨੀ ਪਰਵਾਨ ਕਰ ਲਈ।

ਮੁਗ਼ਲ ਹਕੂਮਤ ਦੇ ਵਿਰੁੱਧ ਗੁਰੂ ਜੀ ਇਸ ਵਾਸਤੇ ਨਹੀਂ ਸਨ, ਕਿ ਉਸਦਾ ਬਾਦਸ਼ਾਹ ਇਸਲਾਮ ਨੂੰ ਮੰਨਦਾ ਸੀ, ਸਗੋਂ ਇਸ ਵਾਸਤੇ ਉਸ ਰਾਜ ਦੇ ਖ਼ਿਲਾਫ਼ ਸਨ, ਕਿ ਉਸ ਵਿਚ 'ਇਨਸਾਫ਼' ਦੇ ਥਾਂ 'ਧੱਕਾ' ਪ੍ਰਧਾਨ ਸੀ। ਜਿਸ ਰਾਜ ਵਿਚ ਗ਼ਰੀਬਾਂ ਦੇ ਮੂੰਹ ਵਿਚੋਂ ਰੋਟੀ ਦਾ ਟੁਕੜਾ ਖੋਹ ਕੇ ਮੋਈਆਂ ਸ਼ਾਹਜ਼ਾਦੀਆਂ ਦੇ ਮਕਬਰਿਆਂ 'ਤੇ ਸੰਗ-ਮਰਮਰ ਲਾਇਆ ਜਾਏ ਤੇ ਇਕ 'ਅੱਲਾਹ' ਨੂੰ ਖ਼ੁਸ਼ ਕਰਨ ਲਈ ਦੂੱਜੇ 'ਈਸ਼ਵਰ' ਦੇ ਸ਼ਰਧਾਲੂਆਂ ਦਾ ਧਰਮ ਤਲਵਾਰ ਨਾਲ ਖੋਹਿਆ ਜਾਏ, ਕੌਣ ਧਰਮਾਤਮਾ ਉਸ ਰਾਜ ਪ੍ਰਬੰਧ ਦੇ ਵਿਰੁੱਧ ਅਵਾਜ਼ ਉਠਾਉਣ ਤੋਂ ਚੁੱਪ ਰਹਿ ਸਕਦਾ ਏ ? ਸੋ ਗੁਰਦੇਵ ਜੀ ਉਸ ਸ਼ਖ਼ਸੀ ਰਾਜ ਨੂੰ ਖ਼ਤਮ ਕਰ ਕੇ ਉਸ ਦੇ ਥਾਂ ਲੋਕ-ਰਾਜ ਕਾਇਮ ਕਰਨਾ ਚਾਹੁੰਦੇ ਸਨ। ਹਜ਼ੂਰ ਦੇ ਰਾਜਸੀ ਇਰਾਦਿਆਂ ਦਾ ਇਸ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ, ਕਿ ਉਹਨਾਂ ਨੇ ਧਾਰਮਕ ਪ੍ਰਬੰਧ ਵਿਚ ਵੀ ਇਕ ਸ਼ਖ਼ਸੀਅਤ (ਗੁਰੂ) ਦੀ ਥਾਂ ਪੰਚਾਇਤ (ਪੰਜਾਂ ਪਿਆਰਿਆਂ) ਨੂੰ ਤਰਜੀਹ ਦਿੱਤੀ। ਤੇ ਅੰਤ (ਚਮਕੌਰ ਦੀ ਗੜ੍ਹੀ ਵਿਚ) ਆਪਣੀ ਮਰਜ਼ੀ ਦੇ ਉਲਟ ਪੰਚਾਇਤ ਦੇ ਹੁਕਮ ਸਾਮ੍ਹਣੇ ਗੁਰਦੇਵ ਨੇ ਸਿਰ ਝੁਕਾ ਦਿੱਤਾ।

ਭੀਮ ਚੰਦ ਦੀ ਮਦਦ ਵਾਸਤੇ ਗੁਰੂ ਮਹਾਰਾਜ ਜੀ ਨੇ ਖ਼ਾਲਸੇ ਨੂੰ ਤਿਆਰੀ ਦਾ ਹੁਕਮ ਦੇ ਦਿੱਤਾ। ਗੁਰਦੇਵ ਦਾ ਫ਼ੁਰਮਾਨ ਸੁਣ ਕੇ ਸਿਰਲੱਥ ਯੋਧੇ ਜੰਗ ਵੱਲ ਇਉਂ ਤਿਆਰ ਹੋਏ :

## ਸਾਕਾ

*ਚੜ੍ਹ ਪਏ ਬੀਰ ਗੋਬਿੰਦ ਦੇ ਲਾ ਚੋਟ ਨਗਾਰੇ*
*ਸ਼ੇਰ ਬੁੱਕਣ ਜਿਉਂ ਪਰਬਤੀਂ ਗੂੰਜਣ ਜੈਕਾਰੇ*
*ਜਾਪਣ ਚੜ੍ਹਦੀ ਘਟਾ ਜਿਉਂ ਨੀਲੇ ਦਸਤਾਰੇ*
*ਵਿਚ ਵਿਚ ਚੱਕਰ ਚਮਕਦੇ ਬਿਜਲੀ ਲਿਸ਼ਕਾਰੇ*
*ਨੇਤਰ ਬਲਦੇ ਜਾਪਦੇ ਜਿਉਂ ਡਲ੍ਹਕਣ ਤਾਰੇ*
*ਉਭੜ ਵਾਹੇ ਜਾਗ ਪਏ ਖੰਡੇ ਦੋ-ਧਾਰੇ*
*ਭਟਕੀ ਜਿੰਨ੍ਹਾਂ ਰੱਤ ਦੀ ਖਾਧੇ ਅੰਗਿਆਰੇ*
*ਕਰਨ ਕਮਾਨਾਂ ਮੌਤ ਨੂੰ ਝੁਕ-ਝੁਕ ਇਸ਼ਾਰੇ*
*ਡੱਕੇ ਬਾਸ਼ਕ ਕੀਲ ਕੇ ਭੱਥਿਆਂ ਵਿਚ ਸਾਰੇ*
*ਉਡ ਉਡ ਚੁਣਵੇਂ ਡੰਗਣਗੇ ਜਦ ਚੜ੍ਹੇ ਸ਼ਕਾਰੇ*

ਅਲਫ਼ ਖ਼ਾਂ ਤੇ ਉਹਦੇ ਹਮਾਇਤੀ ਰਾਜਿਆਂ ਦੀ ਫ਼ੌਜ ਨੇ ਭੀਮ ਚੰਦ ਦੀ ਸੈਨਾ ਦਾ ਬੁਰਾ ਹਾਲ ਕੀਤਾ ਸੀ, ਪਰ ਮਗਰਲੇ ਏਸ ਆਸ ਉੱਤੇ ਮੋਰਚਿਆਂ ਵਿਚ ਡਟੇ ਖਲੇ ਸਨ, ਕਿ ਗੁਰੂ ਜੀ ਮਹਾਰਾਜ ਸਮੇਂ ਸਿਰ ਜ਼ਰੂਰ ਬਾਹੁੜੀ ਕਰਨਗੇ।

ਏਧਰੋਂ ਖ਼ਾਲਸੇ ਵੀ ਗੁਰੂ ਮਹਾਰਾਜ ਜੀ ਦੀ ਜਰਨੈਲੀ ਥੱਲੇ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਛੱਡਦੇ 'ਨਦੌਣ' ਦੇ ਮੈਦਾਨ ਵਿਚ ਜਾ ਪਹੁੰਚੇ। ਗੁਰੂ ਜੀ ਦੇ ਪਹੁੰਚਣ ਨਾਲ ਭੀਮ ਚੰਦ ਵੀ ਹੌਸਲਾ ਧਰ ਆਇਆ। ਉਹਨੇ ਆਣ ਕੇ ਹਜ਼ੂਰ ਦੇ ਚਰਨਾਂ 'ਤੇ ਸਿਰ ਝੁਕਾਇਆ ਤੇ ਸਦਾ ਆਗਿਆਕਾਰ ਰਹਿਣ ਦਾ ਪ੍ਰਣ ਕੀਤਾ।

ਹੁਣ ਦੋਵੇਂ ਦਲ ਯੁੱਧ ਦਾ ਆਖ਼ਰੀ ਫ਼ੈਸਲਾ ਕਰਨ ਵਾਸਤੇ ਆਮ੍ਹੋ-ਸਾਮ੍ਹਣੇ ਹੋ ਖਲੇ। ਇਕ ਪਾਸੇ ਗੁਰੂ ਜੀ ਦੀ ਖ਼ਾਲਸਾ ਫ਼ੌਜ ਰਾਜਾ ਭੀਮ ਚੰਦ ਦੀ ਮਦਦ ਉੱਤੇ ਖਲੀ ਸੀ, ਤੇ ਇਕ ਪਾਸੇ ਅਲਫ਼ ਖ਼ਾਂ ਸਣੇ ਆਪਣੇ ਹਮਾਇਤੀਆਂ ਦੇ। ਜੰਗ ਦੇ ਨਗਾਰੇ ਖੜਕੇ ਤੇ ਸੂਰਮੇਂ ਲੱਗੇ ਲਹੂ ਦੀ ਹੋਲੀ ਖੇਡਣ।

## ਸਵੱਯਾ

*ਆਨ ਜਵਾਨ ਮਦਾਨ ਲਥੇ*
*ਕਿਰਪਾਨ ਕਮਾਨ ਸੰਭਾਲ ਖਲੋਤੇ*
*ਬਾਝ ਪਰਾਂ ਉਡ ਪਹੁੰਚੇ ਨਸ਼ਾਨੇ 'ਤੇ*
*ਤੀਰਾਂ ਨੇ ਮੂੰਹ ਰੱਤ ਅੰਦਰ ਧੋਤੇ*
*ਤਾਰ ਪਰੋਤੀਆਂ ਖੁੰਬਾਂ ਲਗਣ ਜਿਉਂ*
*ਨੇਜ਼ਿਆਂ ਵਿਚ ਇਉਂ ਬੀਰ ਪਰੋਤੇ*
*ਖ਼ੂੰਨੀ ਝਨਾਂ ਵਿਚ ਕਾਂਗ ਚੜ੍ਹੀ*
*ਵਿਚ ਲੋਥਾਂ ਨਮਾਣੀਆਂ ਖਾਵਣ ਗੋਤੇ*

*ਖੇਡਣ ਰੰਗ ਜਿਵੇਂ ਬ੍ਰਿਜ ਵਾਸਣਾਂ*
*ਯੋਧਿਆਂ ਖ਼ੂੰਨ ਦੀ ਹੋੱਲੀ ਮਚਾਈ*
*ਚੁਲੀਆਂ ਦੇ ਨਾਲ ਨਾ ਪਿਆਸ ਬੁਝੀ*
*ਭਰ ਖੱਪਰ ਪੀਤੇ ਤਾਂ ਤੇ.ਗ ਤਿਹਾਈ*

*ਲੈ ਵਰਮਾਲ ਫਿਰੇ ਰਣ ਮੌਤ*
*ਜੋ ਭਾਵੇ ਜਵਾਨ ਕਰੇ ਕੁੜਮਾਈ*
*ਤੀਰਾਂ ਨੇ ਤਿਲਕ ਸੰਧੂਰ ਦੇ ਲਾਏ*
*ਤੇ ਮੌਲੀ ਗਲੀਂ ਤਲਵਾਰ ਨੇ ਪਾਈ*

*ਸਾਕੀ ਦੇ ਦੁਆਰ 'ਤੇ ਮਸਤ ਪਏ*
*ਜਿਵੇਂ ਹੋਸ਼ ਭੁਲਾਇ ਪੀ ਸੁਰਖ਼ ਪਿਆਲੇ*
*ਸਿਜਦੇ ਵਿਚ ਗਏ ਨਾ ਮੁੜੇ*
*ਤੇ ਜੁੜੇ ਹੀ ਰਹੇ ਕਈ ਤਸਬੀਆਂ ਵਾਲੇ*
*ਭੇਟਾ ਸਿਰਾਂ ਦੀ ਚੜ੍ਹਾ ਕੇ ਤੁਰੇ*
*ਕਈ ਰਾਮ-ਭਰੋਸੇ, ਕਈ ਅੱਲਾਹ ਹਵਾਲੇ*
*'ਸੀਤਲ' ਯੁਧ 'ਚ ਬੀਰ ਬੁੱਕਣ*
*ਪਰ ਮੌਤ ਨੂੰ ਕਾਇਰ ਮਿਲਨ ਨਹੀਂ ਭਾਲੇ*

ਕੁਛ ਚਿਰ ਉਹ ਘਮਸਾਣ ਮਚਿਆ, ਕਿ ਆਪਣੇ ਪਰਾਏ ਦੀ ਸੁੱਧ-ਬੁੱਧ ਨਾ ਰਹੀ। ਅਲਫ਼ ਖ਼ਾਂ ਦੀਆਂ ਫ਼ੌਜਾਂ ਦੇ ਪੈਰ ਪਿੱਛੇ ਪੈਣ ਲੱਗੇ। ਸਿੱਖਾਂ ਦੀ ਤਲਵਾਰ ਦੀ ਚਮਕ ਸਾਮ੍ਹਣੇ ਵੱਡੇ-ਵੱਡੇ ਬਲਵਾਨਾਂ ਦੀਆਂ ਅੱਖਾਂ ਚੁੰਧਿਆਉਣ ਲੱਗੀਆਂ। ਆਪਣੀ ਹਾਰ ਹੁੰਦੀ ਵੇਖ ਕੇ ਅਲਫ਼ ਖ਼ਾਂ ਬੜਾ ਘਬਰਾਇਆ। ਉਹਨੇ ਰਾਜਾ ਦਿਆਲ ਚੰਦ ਬਿਝੜਵਾਲੀਏ ਨੂੰ ਕੋਲ ਬੁਲਾ ਕੇ ਕਿਹਾ, "ਰਾਜਾ ਸਾਹਿਬ ! ਕੀ ਤੁਹਾਡੇ ਵਿਚੋਂ ਛਤਰੀਪੁਣਾ ਬਿਲਕੁਲ ਹੀ ਖ਼ਤਮ ਹੋ ਚੁੱਕਾ ਹੈ ? ਮੁਗ਼ਲਾਂ ਜਾਂ ਪਠਾਣਾਂ ਸਾਮ੍ਹਣੇ ਤੁਸੀਂ ਕੰਡ ਵਿਖਾਓ, ਤਾਂ ਫੇਰ ਵੀ ਅਸੀਂ ਸਮਝੀਏ, ਕਿ ਖ਼ੈਰ, ਕਿਸੇ ਬਹਾਦਰ ਕੌਮ ਤੋਂ ਹਾਰੇ ਨੇ। ਪਰ ਤੁਸੀਂ ਤਾਂ ਮਾਲਾ ਫੇਰਨ ਵਾਲੇ ਸਾਧਾਂ ਦੇ ਟੋਲੇ ਨੂੰ ਪਿੱਠ ਦੇ ਕੇ ਭੱਜੇ ਆਉਂਦੇ ਓ। ਤਕੜੇ ਹੋ ਕੇ ਟਾਕਰਾ ਕਰੋ। ਜਿੱਤ ਗਏ, ਤਾਂ ਬਾਦਸ਼ਾਹ ਤੋਂ ਇਨਾਮ ਪ੍ਰਾਪਤ ਹੋਣਗੇ। ਤੇ ਜੇ ਹਾਰਕੇ ਪਿੜ ਛੱਡ ਗਏ, ਤਾਂ ਮੈਂ ਸਾਫ਼ ਸਮਝਾਂਗਾ, ਕਿ ਤੁਸੀਂ ਦੁਸ਼ਮਣ ਨਾਲ ਅੰਦਰੋਂ ਅੰਦਰ ਮਿਲੇ ਹੋਏ ਹੋ, ਜੋ ਦਿਲ ਡਾਹਕੇ ਨਹੀਂ ਲੜਦੇ।"

ਇਨਾਮ ਦਾ ਲਾਲਚ ਤਾਂ ਸ਼ਾਇਦ ਬਿਝੜਵਾਲੀਏ ਨੂੰ ਮੌਤ ਵੱਲੋਂ ਨਾ ਪ੍ਰੇਰਦਾ, ਪਰ ਪਿਛਲੀ ਧਮਕੀ ਨੇ ਤਾਂ ਉਹਦੇ ਪ੍ਰਾਣ ਹੀ ਖ਼ੁਸ਼ਕ ਕਰ ਦਿੱਤੇ। ਉਹਨੇ ਦਿਲ ਵਿਚ ਸੋਚਿਆ, 'ਜੇ ਮੌਤ ਹੁਣ ਕਿਸੇ ਬਹਾਨੇ ਵੀ ਨਹੀਂ ਟਲਨੀ,

ਤਾਂ ਕਿਉਂ ਨਾ ਮਰਦਾਂ ਵਾਂਗ ਮੈਦਾਨ ਵਿਚ ਜੂਝਕੇ ਮਰੀਏ ?' ਇਹ ਧਾਰਕੇ ਉਹਨੇ ਆਪਣੀ ਫ਼ੌਜ ਨੂੰ ਅੱਗੇ ਵਧਾਇਆ ਤੇ ਆਪ ਲਲਕਾਰ ਕੇ ਗੁਰਦੇਵ ਉੱਤੇ ਤੀਰਾਂ ਦੀ ਝੜੀ ਲਾ ਦਿੱਤੀ।

## ਸਾਕਾ

*ਗ਼ੁੱਸੇ ਭਰਿਆ ਦਯਾਲ ਚੰਦ ਰਣ ਅੰਦਰ ਆਇਆ*
*'ਜੈ, ਜੈ ਦੇਵਾ' ਬੋਲ ਕੇ ਸਿਰ ਅੰਬਰ ਚਾਇਆ*
*ਸਾਮ੍ਹਣੇ ਆ ਦਸਮੇਸ਼ ਦੇ ਉਸ ਧਨਖ ਚੜ੍ਹਾਇਆ*
*ਭੱਥੇ ਵਿਚੋਂ ਕਢਿਆ ਫਲ ਜ਼ਹਿਰ ਬੁਝਾਇਆ*
*ਕੰਨਾਂ ਤੀਕਰ ਖਿੱਚ ਕੇ ਉਸ ਬਾਣ ਚਲਾਇਆ*
*ਘੋੜਾ ਛੇੜ ਹਜ਼ੂਰ ਨੇ ਉਹ ਵਾਰ ਬਚਾਇਆ*
*ਖਾ ਕੇ ਕਸਮ ਪਹਾੜੀਏ ਫਿਰ ਹੋਰ ਚਲਾਇਆ*
*ਖ਼ਾਲੀ ਗਿਆ ਨਸ਼ਾਨਿਓਂ ਰਾਜਾ ਘਬਰਾਇਆ*
*ਅੱਗੋਂ ਸੱਚੇ ਸਤਿਗੁਰਾਂ ਇਉਂ ਹੱਸ ਫ਼ੁਰਮਾਇਆ*
*ਤੀਰ ਚਲਾਉਣਾ ਜੋਧਿਆ ! ਤੈਨੂੰ ਨਹੀਂ ਆਇਆ।*

ਰਾਜਾ ਦਿਆਲ ਚੰਦ ਬਿਝੜਵਾਲੀਆ ਗ਼ਜ਼ਬ ਦਾ ਤੀਰੰਦਾਜ਼ ਸੀ ਤੇ ਅਸਲੀ ਗੁਣ ਨਾਲੋਂ ਕਈ ਗੁਣਾ ਵੱਧ ਸੀ ਉਸਨੂੰ ਆਪਣੀ ਯੁੱਧ ਵਿਦਿਆ ਦਾ ਹੰਕਾਰ। ਉਹ ਕਿਹਾ ਕਰਦਾ ਸੀ, 'ਭੰਗਾਣੀ ਦੇ ਮੈਦਾਨ ਵਿਚ ਰਾਜਾ ਹਰੀ ਚੰਦ ਨੂੰ ਮਾਰ ਕੇ ਗੁਰੂ ਨੂੰ ਬਾਣ-ਵਿਦਿਆ ਦਾ ਮਾਣ ਹੋ ਗਿਆ ਹੈ। ਕਦੇ ਕਿਤੇ ਮੇਰੇ ਨਾਲ ਉਹਨੂੰ ਆਮ੍ਹੋ-ਸਾਮ੍ਹਣਾ ਹੋਣਾ ਪੈ ਗਿਆ, ਤਾਂ ਮੈਂ ਉਹਦਾ ਮਾਣ ਤੋੜ ਕੇ ਛੱਡਾਂਗਾ।'

ਇਜੇਹੇ ਹੰਕਾਰੀ ਦਾ ਅੱਜ ਹਜ਼ੂਰ ਨਾਲ ਵਾਹ ਪਿਆ ਸੀ। ਰਾਜਾ ਦਿਆਲ ਚੰਦ ਨੇ ਜਿੰਨੇ ਵਾਰ ਕੀਤੇ, ਮਹਾਰਾਜ ਜੀ ਨੇ ਬਚਾ ਲਏ। ਜਦ ਸਾਰੇ ਦਾਓ ਖ਼ਾਲੀ ਗਏ, ਤਾਂ ਰਾਜੇ ਦਾ ਦਿਲ ਡੋਲ ਗਿਆ। ਉਹ ਪਿੜ ਛੱਡ ਕੇ ਨੱਸਣ ਦੀ ਸੋਚਣ ਲੱਗਾ। ਅੱਗੋਂ ਕਲਗ਼ੀਧਰ ਮਹਾਰਾਜ ਨੇ ਲਲਕਾਰਾ ਮਾਰ ਕੇ ਕਿਹਾ, "ਛੱਤਰੀ-ਪੁੱਤਰ ਹੋ ਕੇ ਪਿੜ ਵਿਚ ਕੰਡ ਵਿਖਾਣੀ ਠੀਕ ਨਹੀਂ। ਰੱਬ ਸਬੱਬੀ ਤੇਰਾ ਸਾਡਾ ਮੇਲ ਹੋ ਗਿਆ ਹੈ। ਤੂੰ ਤਿੰਨ ਵਾਰ ਕੀਤੇ ਨੇ,

ਪਰ ਅਫ਼ਸੋਸ ! ਤੈਨੂੰ ਵਾਰ ਕਰਨ ਦੀ ਜਾਚ ਨਹੀਂ ਆਈ। ਵੇਖ, ਤੀਰ ਇਉਂ ਨਹੀਂ ਚਲਾਈ ਦਾ, ਐਉਂ ਚਲਾਈ ਦਾ ਹੈ।"

ਇਹ ਕਹਿੰਦਿਆਂ ਹਜ਼ੂਰ ਨੇ ਸਤਿਕਰਤਾਰ ਕਹਿਕੇ ਤੀਰ ਚਲਾ ਦਿੱਤਾ।

## ਵਾਰ

*ਬੋਲੇ ਗੱਜ ਕੇ ਸ੍ਰੀ ਦਸਮੇਸ਼ ਜੀ*
*ਜ਼ਰਾ ਹੋ ਜੀਂ ਹੁਣ, ਯੋਧਿਆ ! ਤਿਆਰ*
*ਭੇਟਾ ਸੀਸ ਦੀ ਧਰੇਂ ਜੇ ਸ਼ਰਧਾਲੂਆ !*
*ਤੈਨੂੰ ਦੱਸੀਏ ਕਰੀਦਾ ਕਿਵੇਂ ਵਾਰ*
*ਅਸੀਂ ਆਏ ਕੁਛ ਜੱਗ 'ਤੇ ਸਿਖਾਉਣ ਨੂੰ*
*ਵੱਡਾ ਅਸਾਂ ਦਾ ਨਸ਼ਾਨਾ ਪਰਚਾਰ*
*ਨਹੀਂ ਨੱਸਣਾ ਧਰਮ ਬਲਵਾਨ ਦਾ*
*ਆ ਗਏ ਜੰਗ 'ਚ ਜਾਂ ਪਹਿਨ ਹਥਿਆਰ*
*ਛਾਤੀ ਡਾਹ ਕੇ ਓਵੇਂ ਸੱਗਵਾਂ ਰੋਕੀਏ*
*ਕਰ ਲਈਏ ਪਹਿਲਾਂ ਕਿਸੇ 'ਤੇ ਜੇ ਵਾਰ*
*ਲੈ ਹੁਣ ਆਇਆ ਈ 'ਗੋਬਿੰਦ' ਦੇ ਦਾਸ ਦਾ*
*ਯਾਦ ਕਰ ਲੈ ਜਵਾਨਾ ਕਰਤਾਰ*
*ਤੰਦੀ ਚਾੜ੍ਹ ਕੇ ਸਵਰਨ-ਮੁਖੀ ਛੱਡਿਆ*
*ਕੰਨਾਂ ਤੀਕ ਖਿੱਚ ਆਪ ਸਰਕਾਰ*
*ਘੋੜਾ ਮੋੜਦਾ ਈ ਪਿਆ ਸੀ ਪਹਾੜੀਆ*
*ਕੰਡ ਦੇਣ ਨੂੰ ਸੀ ਪਿੜ 'ਚੋਂ ਤਿਆਰ*
*ਛਾਤੀ ਆਣ ਕੇ ਜਵਾਨ ਦੀ ਲਗਿਆ*
*ਸੁੱਕਾ ਹੋ ਗਿਆ ਸਰੀਰ 'ਚੋਂ ਪਾਰ*
*ਡਿੱਗਾ ਆਣ ਕੇ ਜ਼ਮੀਨ 'ਤੇ 'ਸੀਤਲਾ'*
*ਟੁੱਟ ਸੂਰਮੇ ਦਾ ਗਿਆ ਹੰਕਾਰ*

ਦਿਆਲ ਚੰਦ ਦਾ ਮਰਨਾ ਈ ਸੀ, ਜਾਂ ਅਲਫ਼ ਖ਼ਾਂ ਦੀ ਫ਼ੌਜ ਵਿਚ ਭਾਜੜ ਪੈ ਗਈ। ਉਹਦੇ ਸਭ ਸਾਥੀ ਪਿੜ ਛੱਡ ਕੇ ਲੱਕੜਾਂ ਦੇ ਬਣਾਏ ਕਿਲ੍ਹੇ ਵਿਚ ਜਾ ਲੁਕੇ। ਸਿੱਖਾਂ ਨੇ ਜਿੱਤ ਦੇ ਨਗਾਰੇ ਖੜਕਾਏ ਤੇ 'ਫ਼ਤਹਿ' ਦੇ ਜੈਕਾਰਿਆਂ ਨਾਲ ਪਹਾੜੀਆਂ ਗੁੰਜਾ ਦਿੱਤੀਆਂ। ਰਾਜਾ ਭੀਮ ਚੰਦ ਨੇ ਵੀ ਆਣ ਹਜ਼ੂਰ ਦੇ ਚਰਨਾਂ 'ਤੇ ਸਿਰ ਝੁਕਾਇਆ।

## ਸਾਕਾ

*ਡਿੱਗਾ ਬਿਝੜਵਾਲੀਆ ਜਦ ਪ੍ਰਾਣ ਗੁਆ ਕੇ*
*ਨੱਸੇ ਉਹਦੇ ਨਾਲਦੇ ਰਣ ਕੰਡ ਵਿਖਾ ਕੇ*
*ਟੁੱਟੇ ਸਭ ਦੇ ਹੌਸਲੇ ਗਏ ਦਾਗ਼ ਲੁਆ ਕੇ*
*ਮੱਲ ਲਿਆ ਪਿੜ ਖ਼ਾਲਸੇ 'ਰਣਜੀਤ' ਵਜਾ ਕੇ*
*ਚਰਨੀ ਡਿੱਗਾ ਭੀਮਚੰਦ ਗਲ ਪੱਲਾ ਪਾ ਕੇ*
*ਤੁਸਾਂ ਬਚਾ ਲਈ ਸਤਿਗੁਰੂ ਪਤ ਮੇਰੀ ਆ ਕੇ*

ਏਨੇ ਨੂੰ ਰਾਤ ਪੈ ਗਈ ਸੀ। ਸਾਰੇ ਦਿਨ ਦੇ ਥੱਕੇ ਹੋਏ ਸੂਰਮੇ ਡੇਰਿਆਂ ਵਿਚ ਆਰਾਮ ਕਰਨ ਚਲੇ ਗਏ। ਮੈਦਾਨ ਵਿਚੋਂ ਫੱਟੜਾਂ ਨੂੰ ਭਾਲ ਕੇ ਹਸਪਤਾਲ ਵਿਚ ਪੁਚਾ ਕੇ ਉਹਨਾਂ ਦੇ ਫੱਟ ਬੱਧੇ ਗਏ। ਸਾਰੀ ਰਾਤ ਸਿੱਖਾਂ ਦੇ ਡੇਰੇ ਵਿਚੋਂ ਜੋਸ਼ੀਲੇ ਜੈਕਾਰਿਆਂ ਦੀ ਧੁਨ ਗੂੰਜਦੀ ਰਹੀ। ਸੂਰਮੇ ਦਿਨ ਚੜ੍ਹਨ ਦੀ ਉਡੀਕ ਕਰਦੇ ਰਹੇ।

ਦੂੱਜੇ ਪਾਸੇ ਅਲਫ਼ ਖ਼ਾਂ ਅਸਲੋਂ ਹੌਸਲਾ ਹਾਰ ਬੈਠਾ ਸੀ। ਉਹਨਾਂ ਇਕ ਆਦਮੀ ਨੂੰ ਡੇਰੇ ਵਿਚ ਪੱਕਿਆਂ ਕੀਤਾ, ਜੋ ਸਾਰੀ ਰਾਤ ਨਗਾਰਾ ਵਜਾਉਂਦਾ ਰਿਹਾ। ਬਾਕੀ ਫ਼ੌਜ ਰਾਤੋ-ਰਾਤ ਮੋਰਚੇ ਛੱਡਕੇ ਲਾਹੌਰ ਨੂੰ ਨੱਸ ਗਈ। ਥੋੜ੍ਹੇ ਜੇਹੇ ਤੜਕੇ ਨਗਾਰਾ ਵਜਾਉਣ ਵਾਲਾ ਵੀ ਕਿਧਰੇ ਲੋਪ ਹੋ ਗਿਆ।

ਗੁਰੂ ਮਹਾਰਾਜ ਦਿਨੇ ਫ਼ਤਹਿ ਦੇ ਨਗਾਰੇ ਵਜਾਉਂਦੇ ਮੈਦਾਨ ਵਿਚੋਂ ਤੁਰੇ, ਤਾਂ ਭੀਮਚੰਦ ਆਦਿ ਰਾਜਿਆਂ ਨੇ ਚਰਨ ਆ ਫੜੇ। ਉਹਨਾਂ ਦੇ ਵਧੇਰੇ ਜ਼ੋਰ ਦੇਣ 'ਤੇ ਹੰਜ਼ੂਰ ਉਹਨਾਂ ਦੇ ਘਰ ਪਵਿੱਤਰ ਕਰਨ ਵਾਸਤੇ ਭੀਮਚੰਦ ਤੇ ਉਹਦੇ ਸਾਥੀ ਰਾਜਿਆਂ ਦੇ ਮਹਿਲਾਂ ਵਿਚ ਗਏ। ਸਾਰੇ ਰਾਜੇ ਮਿਲਕੇ ਤੇ ਭੇਟਾਂ ਲੈ ਕੇ ਗੁਰਦੇਵ ਜੀ ਦੇ ਚਰਨਾਂ ਵਿੱਚ ਹਾਜ਼ਰ ਹੋਏ।

## ਕਬਿੱਤ

*ਰਾਜਾ ਭੀਮਚੰਦ ਲੈ ਕੇ ਸਾਥੀਆਂ ਨੂੰ ਨਾਲ ਆਇਆ*
*ਰਖੀਆਂ ਨੇ ਭੇਟਾਂ ਅੱਗੇ ਗੁਰਾਂ ਦੇ ਲਿਆਇਕੇ*
*ਫੜ ਕੇ ਚਰਨ ਕਿਹਾ ਸਾਰਿਆਂ ਝੁਕਾਏ ਸਿਰ*
*ਹੋਇਕੇ ਅਧੀਨ ਪੱਲੇ ਗਲਾਂ ਵਿਚ ਪਾਇਕੇ*
*ਰਖਿਆ ਧਰਮ ਨਾਂਵੇਂ ਗੁਰਾਂ ਨੇ ਸੀ ਸੀਸ ਦੇ ਕੇ*

*ਤੁਸਾਂ ਰੱਖ ਲਿਆ ਅੱਜ ਤੇਗ ਚਮਕਾਇਕੇ*
*ਰਹਾਂਗੇ ਤੁਹਾਡੇ ਹੋ ਕੇ ਜੁਗਾਂ ਤੀਕ 'ਸੀਤਲ' ਜੀ*
*ਵੇਖ ਲਿਓ ਭਾਵੇਂ ਕਿਸੇ ਵੇਲੇ ਅਜ਼ਮਾਇਕੇ*

ਰਾਜੇ ਕਹਿੰਦੇ ਗਏ, "ਗੁਰਦੇਵ ! ਹਿੰਦੂ ਧਰਮ ਦੀ ਰੱਖਿਆ ਤੁਹਾਡੇ ਹੱਥ ਹੈ। ਪਹਿਲਾਂ ਤਾਂ ਉਸ ਵੇਲੇ ਹੀ ਹਿੰਦ ਵਿਚੋਂ ਹਿੰਦੂ ਧਰਮ ਖ਼ਤਮ ਹੋ ਜਾਂਦਾ ਜੇ ਆਪ ਜੀ ਦੇ ਪੂਜਨੀਕ ਪਿਤਾ ਗੁਰੂ ਤੇਗ ਬਹਾਦਰ ਜੀ ਆਪਣੇ ਆਪ ਦੀ ਕੁਰਬਾਨੀ ਨਾ ਦੇਂਦੇ। ਜਦ ਤਕ ਇਸ ਦੇਸ ਵਿੱਚ ਇਕ ਵੀ ਇਨਸਾਫ਼ ਪਸੰਦ ਹਿੰਦੂ ਰਹੇਗਾ, ਨਾਂਵੇਂ ਪਾਤਸ਼ਾਹ ਜੀ ਦਾ ਅਹਿਸਾਨ ਯਾਦ ਰੱਖੇਗਾ। ਅਸੀਂ ਤਾਂ ਸਮਝਦੇ ਹਾਂ, ਕਿ ਨਿਰੰਕਾਰ ਨੇ ਆਪ ਜੀ ਨੂੰ ਭੇਜਿਆ ਹੀ ਇਸ ਨਿਤਾਣੇ ਧਰਮ ਦੀ ਰੱਖਿਆ ਵਾਸਤੇ ਹੈ। ਓਦੋਂ ਆਪ ਜੀ ਨੇ ਪਿਤਾ ਦਾ ਸੀਸ ਦੇ ਕੇ ਸਾਡੀ ਰੱਖਿਆ ਕੀਤੀ ਸੀ, ਤਾਂ ਅੱਜ ਤਲਵਾਰ ਦੇ ਜ਼ੋਰ ਨਾਲ ਸਾਡੀ ਪਤ ਰੱਖ ਲਈ ਹੈ। ਨਹੀਂ ਤਾਂ ਮੁਗ਼ਲ ਜਰਨੈਲ ਸਾਡੇ ਘਰ-ਬਾਰ, ਪਤ-ਆਬਰੂ ਤੇ ਧਰਮ ਲੁੱਟ ਕੇ ਵਾਪਸ ਮੁੜਦਾ। ਸੋ ਅਸੀਂ ਆਪ ਜੀ ਦਾ ਇਹ ਉਪਕਾਰ ਕਿਵੇਂ ਭੁੱਲਾਂਗੇ ? ਅਸੀਂ ਸਾਰੇ ਪ੍ਰਣ ਕਰਦੇ ਹਾਂ, ਗੁਰਦੇਵ! ਕਿ ਅਸੀਂ ਪੀੜ੍ਹੀਆਂ ਤੱਕ ਆਪ ਜੀ ਦੇ ਆਗਿਆਕਾਰ ਰਹਾਂਗੇ।" ਇਹ ਕਹਿੰਦਿਆਂ ਸਭ ਨੇ ਹਜ਼ੂਰ ਦੇ ਚਰਨਾਂ 'ਤੇ ਨਿਮਸ਼ਕਾਰ ਕੀਤੀ।

ਗਿਆਨ ਦੇ ਭੰਡਾਰ ਮੇਰੇ ਗੁਰਦੇਵ ਜੀ ਸਭ ਨੂੰ ਆਸ਼ੀਰਵਾਰ ਦੇਂਦੇ ਹੋਏ ਬੋਲੇ :—

## ਬੈਂਤ

*ਅੱਗੋਂ ਆਖਿਆ ਸੱਚਿਆ ਸਤਿਗੁਰਾਂ ਨੇ*
*ਸਾਡਾ ਕਿਸੇ ਸਿਰ ਨਹੀਂ ਅਹਿਸਾਨ ਭਾਈ*
*ਸਦਾ ਬਣਨ ਲਈ ਧਿਰ ਨਤਾਣਿਆਂ ਦੀ*
*ਸਾਨੂੰ ਭੇਜਿਆ ਆਪ ਭਗਵਾਨ ਭਾਈ*
*ਅਸੀਂ ਮਿੱਤ ਹਾਂ ਸੱਚਿਆਂ ਧਰਮੀਆਂ ਦੇ*
*ਅਤੇ ਜ਼ਾਲਮਾਂ ਦੇ ਵੈਰੀ-ਜਾਨ ਭਾਈ*
*ਸਾਫ਼ ਬੰਦਿਆਂ ਦੀ ਸਦਾ ਕਦਰ ਕਰੀਏ*
*ਦੇਈਏ ਦੰਡ ਜੋ ਤਜੇ ਈਮਾਨ ਭਾਈ*
*'ਜੀ ਆਇਆਂ ਨੂੰ' ਤੁਸਾਂ ਨੂੰ ਆਖਦੇ ਆਂ*

*ਜੇ ਕਰ ਆਏ ਹੋ ਛੱਡ ਅਭਿਮਾਨ ਭਾਈ*
*ਰੱਖੋ ਇਕ ਅਕਾਲ 'ਤੇ ਓਟ ਸਾਰੇ*
*ਬੇੜਾ ਕਰੇਗਾ ਪਾਰ ਭਗਵਾਨ ਭਾਈ*
*'ਨਾ ਡਰਾਓ, ਨਾ ਡਰੋ' ਸੰਸਾਰ ਅੰਦਰ*
*ਨਾਂਵੇਂ ਗੁਰਾਂ ਦਾ ਏਹੋ ਫ਼ੁਰਮਾਨ ਭਾਈ*
*ਕਿਸੇ ਨੀਚ, ਨਾ ਕਿਸੇ ਨੂੰ ਸ਼ਾਹ ਸਮਝੋ*
*ਇਕੋ-ਜਹੇ ਸਭ ਬਣੋ ਇਨਸਾਨ ਭਾਈ*
*ਤੁਸੀਂ ਛੱਤਰੀ ਹੋ, ਦੇਸ ਤੁਸਾਂ ਦਾ ਹੈ*
*ਮੰਨੋ ਮੁਗ਼ਲ ਨੂੰ ਕਿਉਂ ਹੁਕਮਰਾਨ ਭਾਈ*
*ਮਰਦ ਕਿਸੇ ਦੀ ਈਨ ਕਬੂਲਦੇ ਨਹੀਂ*
*ਦੇਣ ਸੀਸ, ਪਰ ਦੇਣ ਨਾ ਆਨ ਭਾਈ*
*ਆਓ, ਮਿਲੋ, ਰਲ ਕੇ ਸਾਰੇ ਜ਼ੋਰ ਲਾਈਏ*
*ਹੋਵੇ ਦੇਸ ਦੀ ਜਿਵੇਂ ਕਲਿਆਨ ਭਾਈ*
*ਅਸੀਂ ਇਕੋ ਹੀ 'ਸੀਤਲਾ' ਜਾਣਦੇ ਹਾਂ*
*ਇੰਦੁਸਤਾਨੀਆਂ ਦਾ ਹਿੰਦੁਸਤਾਨ ਭਾਈ*

ਅਜੇਹੇ ਭਾਵ ਦੇ ਉਪਦੇਸ਼ ਦੇ ਕੇ ਗੁਰਦੇਵ ਜੀ ਨੇ ਪਹਾੜੀ ਰਾਜਿਆਂ ਦੀ ਦੇਸ਼-ਭਗਤੀ ਨੂੰ ਜਗਾਉਣਾ ਚਾਹਿਆ ਪਰ ਅਫ਼ਸੋਸ ! ਮੁਗ਼ਲ ਦੀ ਸਦੀਆਂ ਦੀ ਗ਼ੁਲਾਮੀ ਨੇ ਉਸ ਸਮੇਂ ਦੇ ਰਾਜਿਆਂ ਤੇ ਜਗੀਰਦਾਰਾਂ ਵਿਚੋਂ ਦੇਸ਼-ਪਿਆਰ ਪੂਰੀ ਤਰ੍ਹਾਂ ਖ਼ਤਮ ਕਰ ਛੱਡਿਆ ਸੀ। ਥੋੜ੍ਹੇ ਚਿਰ ਵਾਸਤੇ ਤਾਂ ਭੀਮਚੰਦ ਆਦਿ ਹੌਸਲੇ ਵਿਚ ਰਹੇ, ਪਰ ਦੋ-ਚਾਰ ਦਿਨ ਪਿਛੋਂ ਹੀ ਅੰਦਰੋਂ ਅੰਦਰ ਉਹਨਾਂ ਨੂੰ ਮੁਗ਼ਲ ਦਾ ਡਰ ਖਾਣ ਲੱਗ ਪਿਆ। ਘਟੀਆ-ਪਨ ਦਾ ਅਹਿਸਾਸ ਉਹਨਾਂ ਦੇ ਅੰਦਰ ਏਥੋਂ ਤੱਕ ਘਰ ਕਰ ਚੁੱਕਾ ਸੀ, ਕਿ ਉਹ ਵੱਡੀ ਤੋਂ ਵੱਡੀ ਮਦਦ ਦੇ ਹੁੰਦਿਆਂ ਵੀ ਆਪਣੇ ਆਪ ਨੂੰ ਮੁਗ਼ਲ ਦੇ ਟਾਕਰੇ ਦਾ ਨਹੀਂ ਸਨ ਸਮਝਦੇ। ਭੀਮਚੰਦ ਵੀ ਰਾਤ ਦਿਨੇ ਏਸੇ ਚਿੰਤਾ ਵਿੱਚ ਡੁੱਬਾ ਰਹਿੰਦਾ, ਕਿ ਜੇ ਕੋਈ ਮੁਗ਼ਲ ਜਰਨੈਲ ਫੇਰ ਚੜ੍ਹ ਕੇ ਆ ਗਿਆ, ਤਾਂ ਫੇਰ ਕੀ ਕਰਾਂਗਾ ? ਫੇਰ ਸਾਨੂੰ ਕੌਣ ਬਚਾਏਗਾ ?

ਏਸ ਨਿਰਮੂਲ ਚਿੰਤਾ ਤੇ ਘਟੀਆਪਨ ਦਾ ਨਤੀਜਾ ਇਹ ਨਿਕਲਿਆ, ਕਿ ਭੀਮਚੰਦ ਨੇ ਗੁਰੂ ਮਹਾਰਾਜ ਜੀ ਤੋਂ ਪੁੱਛਿਆਂ ਬਿਨਾਂ ਹੀ ਅੰਦਰ-ਖ਼ਾਨੇ

ਰਾਜਾ ਕਿਰਪਾਲ ਚੰਦ ਕਟੋਚੀਏ ਨਾਲ ਸੁਲ੍ਹਾ ਕਰ ਲਈ। ਐਸਾ ਕਰਨਾ ਗੁਰੂ ਜੀ ਨਾਲ ਕੀਤੀ ਸੁਲ੍ਹਾ ਦੀਆਂ ਸ਼ਰਤਾਂ ਦੇ ਵਿਰੁੱਧ ਸੀ। ਇਹ ਖ਼ਬਰ ਮਿਲਣ 'ਤੇ ਗੁਰੂ ਮਹਾਰਾਜ ਜੀ ਨੇ ਭੀਮਚੰਦ ਨਾਲ ਨਾਰਾਜ਼ਗੀ ਪਰਗਟ ਕੀਤੀ ਤੇ ਉਹਨਾਂ ਨੂੰ 'ਕੱਚੇ ਪਹਾੜੀਏ' ਕਿਹਾ।

ਅੱਠ ਦਿਨ ਰਾਜਿਆਂ ਕੋਲ ਰਹਿ ਕੇ ਗੁਰੂ ਮਹਾਰਾਜ ਵਾਪਸ ਆਨੰਦਪੁਰ ਨੂੰ ਤੁਰ ਪਏ।

ਸਿੱਖਾਂ ਦਾ ਡੇਰਾ ਰਾਹ ਵਿਚ 'ਆਲਸੂਨ' ਪਿੰਡ ਪੁੱਜਾ, ਤਾਂ ਓਥੋਂ ਦੇ ਰਾਜਪੂਤਾਂ ਨੇ ਸਿੱਖਾਂ ਉੱਤੇ ਧਾਵਾ ਬੋਲ ਦਿੱਤਾ। ਸਿੱਖ ਅੱਗੋਂ ਕਿਹੜੇ ਵੰਗਾਂ ਪਹਿਨੀ ਬੈਠੇ ਸਨ ? ਗੁਰੂ ਜੀ ਦੇ ਹੁਕਮ ਨਾਲ ਸਿੱਖ ਜਰਨੈਲਾਂ-ਦਯਾਰਾਮ ਤੇ ਨੰਦ ਚੰਦ—ਨੇ ਜਵਾਬੀ ਹਮਲਾ ਕਰਕੇ ਪਿੰਡ ਆਲਸੂਨ ਲੁੱਟ ਲਿਆ। ਸਿੱਖ ਫ਼ਤਹਿ ਦੇ ਨਗਾਰੇ ਵਜਾਉਂਦੇ ਸ੍ਰੀ ਆਨੰਦਪੁਰ ਘਾਟ ਪੁੱਜੇ।

ਇਹ ਜੰਗ (ਨਦੌਣ ਯੁੱਧ) ਸੰਮਤ ੧੭੪੬ ਬਿ. ਨੂੰ ਹੋਇਆ।

ਸਤਿ ਸ੍ਰੀ ਅਕਾਲ
ਪ੍ਰਸੰਗ ਲਿਖਿਆ ੩੦-੫-੫੩ ਈ.

ੴ ਸਤਿਗੁਰ ਪ੍ਰਸਾਦਿ ॥

ਖ਼ਾਨਜ਼ਾਦਾ



# ਰੁਸਤਮ ਖ਼ਾਂ ਦੀ ਆਨੰਦਪੁਰ ਉੱਤੇ ਚੜ੍ਹਾਈ

'ਸੀਤਲ'

ਸਿੱਖਾਂ ਦਾ ਟਾਕਰਾ ਕਰਨਾ ਔਖਾ ਜਾਪਿਆ, ਤਾਂ ਅਲਫ਼ ਖ਼ਾਂ ਇਹ ਸੋਚ ਕੇ ਮੈਦਾਨ ਛੱਡ ਗਿਆ, ਕਿ ਫੇਰ ਹੋਰ ਫ਼ੌਜ ਲਿਆ ਕੇ ਵੈਰੀ ਨੂੰ ਸੋਧਾਂਗਾ। ਉਹ ਰਾਤ ਦੇ ਹਨ੍ਹੇਰੇ ਵਿੱਚ ਵੈਰੀ ਦੀ ਮਾਰ ਤੋਂ ਦੂਰ ਨਿਕਲ ਗਿਆ। ਜੰਗ ਦਾ ਗ਼ੁੱਸਾ ਰਾਹ ਵਿਚਲੇ ਪਿੰਡਾਂ ਦੇ ਨਤਾਣੇ ਲੋਕਾਂ 'ਤੇ ਕੱਢਦਾ ਤੇ ਅਬਲਾ ਦੇਵੀਆਂ ਦੀ ਪਤ ਨਾਲ ਖੇਡਦਾ ਉਹ ਲਾਹੌਰ ਜਾ ਪੁੱਜਾ।

ਜਦ ਇਹ ਖ਼ਬਰ ਲਾਹੌਰ ਦੇ ਗਵਰਨਰ ਦਿਲਾਵਰ ਖ਼ਾਂ ਨੂੰ ਪੁੱਜੀ, ਤਾਂ ਉਹਦੇ ਸਣ-ਕੱਪੜੀਂ ਅੱਗ ਲੱਗ ਉੱਠੀ। ਉਹ ਸਮਝਦਾ ਸੀ ਕਿ ਅਲਫ਼ ਖ਼ਾਂ ਦਾ ਮਾਮੂਲੀ ਪਹਾੜੀ ਰਾਜਿਆਂ ਤੋਂ ਹਾਰ ਖਾ ਕੇ ਮੁੜਨਾ, ਸਰਕਾਰ ਦੇ ਵਕਾਰ 'ਤੇ ਭਾਰੀ ਸੱਟ ਹੈ। 'ਵਕਾਰ' ਹੀ ਹਕੂਮਤ ਦੀ ਜ਼ਿੰਦਗੀ ਹੁੰਦਾ ਹੈ। ਜਿਸ ਹਕੂਮਤ ਦਾ 'ਵਕਾਰ' ਤੇ 'ਇਤਬਾਰ' ਜਾਂਦਾ ਰਹੇ, ਉਹ ਬਹੁਤ ਚਿਰ ਕਾਇਮ ਨਹੀਂ ਰਹਿ ਸਕਦੀ, ਭਾਵੇਂ ਉਹ ਪ੍ਰਦੇਸੀ ਹੋਵੇ, ਭਾਵੇ ਦੇਸੀ।

ਦਿਲਾਵਰ ਖ਼ਾਂ ਨੇ ਭਰੇ ਦਰਬਾਰ ਵਿਚ ਅਲਫ਼ ਖ਼ਾਂ ਨੂੰ ਧਮਕਾਇਆ। ਉਹਨੇ ਅੱਗੋਂ ਨਿਮਰਤਾ ਨਾਲ ਉੱਤਰ ਦਿੱਤਾ, "ਖ਼ਾਨ ਸਾਹਿਬ ! ਹਿੰਦੂ ਰਾਜਿਆਂ ਦੀ ਕੀ ਹਿੰਮਤ ਹੈ, ਕਿ ਉਹ ਮੁਗ਼ਲਾਂ-ਪਠਾਣਾਂ ਦੇ ਸਾਮ੍ਹਣੇ ਖਲੋ ਸਕਣ। ਦੇਸ ਵਿਚ ਇਕ ਨਵੀਂ ਤਾਕਤ ਪੈਦਾ ਹੋ ਰਹੀ ਹੈ, ਜੋ ਕਿਸੇ ਦਿਨ ਸਰਕਾਰ ਵਾਸਤੇ ਵੱਡਾ ਖ਼ਤਰਾ ਬਣ ਜਾਵੇਗੀ। ਉਹ ਤਾਕਤ ਹੈ ਗੁਰੂ ਗੋਬਿੰਦ ਸਿੰਘ ਦੇ ਸਿੱਖਾਂ ਦੀ। ਇਸ ਜਵਾਨ ਗੁਰੂ ਦੇ ਸਭ ਲੱਛਣ ਆਪਣੇ ਦਾਦੇ-ਗੁਰੂ ਹਰਿਗੋਬਿੰਦ-ਵਾਲੇ ਦਿਸਦੇ ਨੇ। ਉਹਨੇ ਲਾਹੌਰ ਦੀ ਸ਼ਾਹੀ ਫ਼ੌਜ ਨੂੰ ਚਾਰ ਲੜਾਈਆਂ ਵਿਚ ਸ਼ਕਸਤ ਦਿੱਤੀ ਸੀ। ਤੇ ਜਿੰਨੇ ਵੀ ਮੁਸਲਮ ਜਰਨੈਲ ਲੜਨ ਵਾਸਤੇ ਗਏ ਸਨ, ਕੋਈ ਇਕ ਵੀ ਜਿਉਂਦਾ ਨਹੀਂ ਸੀ ਪਰਤਿਆ। ਹੁਣ ਇਹ ਨਵਾਂ ਗੁਰੂ ਵੀ ਉਹਨਾਂ ਹੱਥਾਂ 'ਤੇ ਆਇਆ ਹੋਇਆ ਹੈ। ਮੁਗ਼ਲ ਰਾਜ ਦੇ ਵਿਰੁੱਧ ਕੋਈ ਵੀ ਜ਼ਰਾ ਹੱਥ ਉਠਾਵੇ, ਗੁਰੂ ਉਹਦੀ ਮਦਦ ਉੱਤੇ ਝੱਟ ਤਿਆਰ ਹੋ ਜਾਂਦਾ ਹੈ। ਇਸ ਲੜਾਈ ਵਿਚ ਵੀ ਸਾਡੀ ਹਾਰ ਦਾ ਕਾਰਨ ਗੁਰੂ ਤੇ ਉਹਦੇ ਸਿੱਖ ਹਨ। ਅਸੀਂ ਤਾਂ ਹਿੰਦੂਆਂ ਨਾਲ ਹਿੰਦੂਆਂ ਨੂੰ ਲੜਾਉਣ ਦੀ ਚਾਲ ਵਿਚ ਪੂਰੇ ਕਾਮਯਾਬ ਹੋ ਗਏ ਸਾਂ, ਪਰ ਓਸੇ ਗੁਰੂ ਨੇ ਆਪਣੇ ਤੀਰ

ਨਾਲ ਰਾਜਾ ਦਿਆਲਚੰਦ ਬਿਝੜਵਾਲੀਏ ਨੂੰ ਮਾਰ ਕੇ ਲੜਾਈ ਦਾ ਰੁੱਖ਼ ਬਦਲ ਦਿੱਤਾ। ਸਾਡੀ ਹਿੰਦੂ ਫ਼ੌਜ ਤਾਂ ਸਿੱਖਾਂ ਨੂੰ ਵੇਖ ਕੇ ਇਉਂ ਤ੍ਰਹਿ ਗਈ ਸੀ, ਜਿਵੇਂ ਬਾਜ਼ ਨੂੰ ਵੇਖ ਕੇ ਬਟੇਰੇ। ਫਿਰ ਇਕੱਲੀ ਮੁਸਲਮ ਫ਼ੌਜ ਸਿੱਖਾਂ ਦੇ ਟਾਕਰੇ ਵਾਸਤੇ ਥੋੜ੍ਹੀ ਸਮਝ ਕੇ ਮੈਂ ਵਾਪਸ ਪਰਤ ਆਉਣ ਵਿੱਚ ਹੀ ਬਿਹਤਰੀ ਸਮਝੀ। ਸੋ, ਖ਼ਾਨ ਸਾਹਿਬ ! ਜੇ ਆਪ ਪਹਾੜੀ ਰਾਜਿਆਂ ਨੂੰ ਸਦਾ ਵਾਸਤੇ ਦਬਾ ਕੇ ਰੱਖਣਾ ਚਾਹੁੰਦੇ ਹੋ, ਤਾਂ ਸਭ ਤੋਂ ਪਹਿਲਾਂ ਆਨੰਦਪੁਰ ਫ਼ਤਹਿ ਕਰਕੇ ਸਿੱਖਾਂ ਨੂੰ ਅਧੀਨ ਕਰਨਾ ਪਵੇਗਾ।"

ਇਹ ਲੰਮੀ ਤਕਰੀਰ ਸੁਣ ਕੇ ਦਿਲਾਵਰ ਖ਼ਾਂ ਗੁੱਸੇ ਵਿਚ ਮੱਚ ਉਠਿਆ। ਉਹਨੇ ਆਪਣੇ ਪੁੱਤਰ ਰੁਸਤਮ ਖ਼ਾਂ ਨੂੰ ਲਲਕਾਰ ਕੇ ਇਉਂ ਹੁਕਮ ਦਿੱਤਾ :—

## ਪਉੜੀ

*ਜਦ ਅਲ.ਫ ਖ਼ਾਨ ਨੇ ਦੱਸਿਆ*
*ਸਭ ਹਾਲ ਦਿਲਾਵਰ ਖ਼ਾਨ ਨੂੰ*
*ਉਹ ਸੁਣ ਗੁੱਸੇ ਵਿਚ ਕੰਬਿਆ*
*ਤਨ ਲੱਗੀ ਅੱਗ ਪਠਾਨ ਨੂੰ*
*ਉਸ ਓਸੇ ਵਕਤ ਬੁਲਾ ਲਿਆ*
*ਝਟ ਰੁਸਤਮ ਖ਼ਾਨ ਜਵਾਨ ਨੂੰ*
*ਕੰਡ ਥਾਪੀ ਦੇ ਕੇ ਆਖਦਾ*
*ਕਰ ਉੱਚਾ ਪਿਉ ਦੀ ਸ਼ਾਨ ਨੂੰ*
*ਜਾਹ, ਲੈ ਜਾ ਲਸ਼ਕਰ ਚਾੜ੍ਹ ਕੇ*
*ਤੇ ਜੋਹ ਲੈ ਤੀਰ ਕਮਾਨ ਨੂੰ*
*ਫੜ ਲੈ ਆ ਗੋਬਿੰਦ ਸਿੰਘ ਨੂੰ*
*ਉਸ ਆਕੜ-ਖ਼ਾਂ ਬਲਵਾਨ ਨੂੰ*
*ਉਸ ਹਿੰਦ ਦੇ ਵੱਡੇ ਪੀਰ ਨੂੰ*
*ਉਸ ਸਿੱਖਾਂ ਦੇ ਸੁਲਤਾਨ ਨੂੰ*
*ਜੇ ਸੁੱਖੀਂ ਪਰਤੇਂ ਹੀਰਿਆ !*
*ਤੂੰ ਜਿੱਤ ਕੇ ਜੰਗ-ਮੈਦਾਨ ਨੂੰ*
*ਤਾਂ ਦਿੱਲੀ ਦੇ ਦਰਬਾਰ ਵਿੱਚ*
*ਤੂੰ ਰੱਜ-ਰੱਜ ਪਾਵੇਂ ਮਾਨ ਨੂੰ*

*ਤੇਰੀ ਹਜ਼ਰਤ ਮਦਦ ਕਰੇਗਾ*
*ਪਰ ਰੱਖੀਂ ਕਾਇਮ ਈਮਾਨ ਨੂੰ*

ਚੜ੍ਹਦੀ ਜਵਾਨੀ ਤੇ ਗਵਰਨਰ ਦਾ ਪੁੱਤਰ ਹੋਣ ਕਰਕੇ ਰੁਸਤਮ ਖ਼ਾਂ ਬੜਾ ਹੰਕਾਰੀ ਸੀ। ਮਹਿਲਾਂ ਵਿਚ ਪਲੀ ਹੋਈ ਜਵਾਨੀ ਤਾਂ ਸੁਭਾਵਕ ਈ ਆਕੜਖ਼ੋਰ ਹੁੰਦੀ ਏ, ਤੇ ਉਸ ਸਮੇਂ ਦਾ ਮੁਗ਼ਲ ਤਾਂ ਕੱਖਾਂ ਦੀ ਕੁੱਲੀ ਵਿਚ ਜੰਮ ਕੇ ਵੀ ਆਪਣੇ ਆਪ ਨੂੰ ਹੁਕਮਰਾਨ ਈ ਸਮਝਦਾ ਸੀ। ਨਾਲੇ ਉਸ ਜ਼ਮਾਨੇ ਦਾ ਹਿੰਦੂ ਏਨਾ ਕਮਜ਼ੋਰ ਤੇ ਦਬੇਲ ਹੋ ਗਿਆ ਸੀ, ਕਿ ਉਸ ਵੱਲ ਵੇਖ ਕੇ ਮੁਗ਼ਲਾਂ-ਪਠਾਣਾਂ ਦੀ ਜਵਾਨੀ ਮੱਲੋ ਮੱਲੀ ਮਛਰਨ ਲੱਗ ਪੈਂਦੀ ਸੀ। ਰੁਸਤਮ ਖ਼ਾਂ ਦੇ ਖ਼ਿਆਲ ਵਿਚ ਜੇਹੋ ਜੇਹੇ ਆਮ ਹਿੰਦੂ ਹਨ, ਉਹੋ ਜੇਹਾ ਹਿੰਦੂਆਂ ਦਾ ਪੀਰ (ਗੁਰੂ ਗੋਬਿੰਦ ਸਿੰਘ) ਤੇ ਉਹਦੇ ਚੇਲੇ ਹੋਣਗੇ। ਇਸ ਵਿਚਾਰ ਨੇ ਉਹਦੇ ਜੋਸ਼ ਵਿਚ ਹੋਰ ਵਾਧਾ ਕਰ ਦਿੱਤਾ। ਉਹ ਪਿਤਾ ਦੇ ਸਾਮ੍ਹਣੇ ਬੜੇ ਹੌਸਲੇ ਨਾਲ ਬੋਲਿਆ :—

## ਸਾਕਾ

*ਰੁਸਤਮ ਕਹਿੰਦਾ, ਪਿਤਾ ਜੀ ! ਗੱਲ ਸੁਣਿਓਂ ਮੇਰੀ*
*ਤੁਸੀਂ ਤਕਿਓ ਆਪਣੇ ਸ਼ੇਰ ਦੀ ਰਣ ਵਿਚ ਦਲੇਰੀ*
*ਮੈਂ ਝੱਖੜ ਬਣ ਕੇ ਚੜ੍ਹਾਂਗਾ ਜਿਉਂ ਲਾਲ ਹਨ੍ਹੇਰੀ*
*ਉਹ ਕੱਖਾਂ ਵਾਂਗੂੰ ਉਡਣਗੇ ਨਾ ਲਾਵਣ ਦੇਰੀ*
*ਮੈਂ ਢਾਵਾਂ ਕਿਲ੍ਹਾ ਆਨੰਦਪੁਰ ਢਾਹ ਕਰ ਦਿਆਂ ਢੇਰੀ*
*ਮੈਂ ਬੰਨ੍ਹ ਲਿਆਵਾਂ ਆਕੀਆਂ ਕੀ ਗੱਲ ਉਖੇਰੀ*

ਇਹ ਸੁਣ ਕੇ ਸੂਬੇਦਾਰ ਦਿਲਾਵਰ ਖ਼ਾਂ ਬੜਾ ਖ਼ੁਸ਼ ਹੋਇਆ। ਉਹ ਆਪ ਵੀ ਇਸ ਮੁਹਿਮ ਨੂੰ ਕੋਈ ਔਖਾ ਨਹੀਂ ਸੀ ਸਮਝਦਾ। ਉਹਦੇ ਦਿਲ ਵਿਚ ਬੜਾ ਚਾਉ ਸੀ, ਕਿ ਜਿਸ ਮੁਹਿਮ ਤੋਂ ਅਲਫ਼ ਖ਼ਾਂ ਵਰਗਾ ਜਰਨੈਲ ਹਾਰ ਖਾ ਕੇ ਮੁੜ ਆਇਆ ਹੈ, ਜੇ ਮੇਰਾ ਪੁੱਤਰ ਜਿੱਤ ਹਾਸਲ ਕਰ ਲਵੇ, ਤਾਂ ਉਹ ਸਹਿਜੇ ਹੀ ਦਿੱਲੀ ਦਰਬਾਰ ਵਿਚ ਚੰਗਾ ਰੁਤਬਾ ਪ੍ਰਾਪਤ ਕਰ ਲਵੇਗਾ। ਸੋ, ਉਹਨੇ ਅਜੇਹੀਆਂ ਸਭ ਗੱਲਾਂ ਸਮਝਾ ਕੇ ਤੇ ਹੌਸਲਾ ਵਧਾਉਣ ਵਾਸਤੇ ਕੀਮਤੀ ਖ਼ਿਲਅਤ (ਸਿਰੋਪਾ) ਦੇ ਕੇ ਪੁੱਤਰ ਨੂੰ ਵਿਦਿਆ ਕੀਤਾ।

ਚੜ੍ਹਦੀ ਜਵਾਨੀ, ਹੰਕਾਰ ਦੇ ਨਸ਼ੇ ਵਿਚ ਚੂਰ ਖ਼ਾਨਜ਼ਾਦਾ ਰੁਸਤਮ ਖ਼ਾਂ ਨੇ ਜੀ-ਆਈ ਫ਼ੌਜ ਨਾਲ ਲੈ ਕੇ ਆਨੰਦਪੁਰ 'ਤੇ ਚੜ੍ਹਾਈ ਕਰ ਦਿੱਤੀ।

## ਮਿਰਜ਼ਾ

*ਫੇਰ ਚੜ੍ਹ ਪਿਆ ਰੁਸਤਮ .ਫ਼ੌਜ ਲੈ*
*ਚੋਟਾਂ ਧੌਂਸਿਆਂ 'ਤੇ ਕਾੜ ਕਾੜ ਮਾਰ*
*ਘੋੜੇ ਨੱਚਦੇ, ਜਵਾਨ ਪਾਉਂਦੇ ਜੱਲੀਆਂ*
*ਜਦੋਂ ਭੇਰੀਆਂ ਦੀ ਪਵੇ ਘੁਮਕਾਰ*
*ਸਾਵੇ ਪਹਿਨ, ਹੱਥੀਂ ਬੰਨ੍ਹ ਕੇ ਮੌਲੀਆਂ*
*ਮੋਮਨ ਹੋ ਗਏ ਮਾਖੋਵਾਲ* ਨੂੰ ਤਿਆਰ*
*'ਅਲੀ, ਅਲੀ' ਉੱਚੀ ਉੱਚੀ ਗਰੜਾਉਂਦੇ*
*ਡੱਡੂ ਬੋਲਣ ਜਿਉਂ ਮੀਂਹ ਦੀ ਬਹਾਰ*
*ਕਈਆਂ ਘਰੋਂ ਈਂ ਚੜ੍ਹਾ ਲਈਆਂ ਤੰਦੀਆਂ*
*ਤੀਰ ਲਿਓ ਨੇ ਕਮਾਨਾਂ 'ਤੇ ਸਵਾਰ*
*ਤੇ.ਗਾਂ ਨੰਗੀਆਂ ਈਂ ਮੋਢਿਆਂ 'ਤੇ ਚਾ ਲਈਆਂ*
*ਨਵੇਂ ਨਵੇਂ ਚੜ੍ਹੇ ਸ਼ੇਰਾਂ ਦੇ ਸ਼ਿਕਾਰ*
*ਹੋਣਾ ਪਊ ਅੱਜ ਯੋਧਿਆਂ ਦੇ ਸਾਮ੍ਹਣੇ*
*ਜਿਹੜੇ ਸਿੱਖੇ ਤੀਰ ਕੰਧਾਂ ਵਿਚ ਮਾਰ*
*ਵੇਖੇ ਜਾਣਗੇ ਮੈਦਾਨ ਵਿਚ 'ਸੀਤਲਾ'*
*ਘਰੀਂ ਨਾਰਾਂ ਨੂੰ ਸੁਣਾਉਂਦੇ ਨਾਹਰੇ ਮਾਰ*

ਉਸ ਸਮੇਂ ਦੀ ਫ਼ੌਜ, ਅੱਜ ਕੱਲ੍ਹ ਵਰਗੀ ਬਾਕਾਇਦਾ ਸਿੱਖੀ ਹੋਈ (ਟ੍ਰੇਂਡ) ਨਹੀਂ ਸੀ ਹੁੰਦੀ। ਜਿਹੜਾ ਗੱਭਰੂ ਮੁੱਛਾਂ ਨੂੰ ਵੱਟ ਦੇ ਕੇ ਹਰ ਵੇਲੇ ਗਾਤਰੇ ਤਲਵਾਰ ਤੇ ਮੋਢੇ ਉੱਤੇ ਤੀਰ ਕਮਾਨ ਚੁੱਕੀ ਫਿਰੇ, ਉਹ ਵੱਡਾ ਸੂਰਮਾ ਗਿਣਿਆ ਜਾਂਦਾ ਸੀ। ਜੇ ਕੁੱਛ ਸਿਖਲਾਈ ਹੁੰਦੀ ਵੀ, ਤਾਂ ਤਲਵਾਰ (ਪਲੱਥੇ) ਦੇ ਚਾਰ ਹੱਥ ਤੇ ਥੋੜ੍ਹੀ ਬਹੁਤੀ ਤੀਰੰਦਾਜ਼ੀ ਤੱਕ ਸਮਾਪਤ ਹੋ ਜਾਂਦੀ। ਜਦ ਕਿਸੇ ਹਾਕਮ ਨੇ ਫ਼ੌਜ ਚੜ੍ਹਾਉਣੀ ਹੁੰਦੀ, ਤਾਂ ਉਹ ਆਪਣੀ ਨਿੱਤ ਵਾਲੀ ਫ਼ੌਜ (ਅਸਲ ਵਿਚ ਉਸਨੂੰ ਪੋਲੀਸ ਹੀ ਸਮਝਣਾ ਚਾਹੀਦਾ ਹੈ) ਦੀ ਗਿਣਤੀ ਵਿਚ ਵਾਧਾ ਕਰਨ ਵਾਸਤੇ ਉਦਾਲੇ ਪਿੰਡਾਂ ਵਿਚੋਂ ਵਿਹਲੜ ਗੱਭਰੂ ਜਾਂ ਕੁਛ ਹਲਵਾਹ ਬੁਲਾ ਕੇ ਸ਼ਾਮਲ ਕਰ ਲੈਂਦਾ। ਏਹੋ ਜੇਹੇ ਨਵੇਂ-

---

*ਮਾਖੋਵਾਲ=ਆਨੰਦਪੁਰ ਸਾਹਿਬ ਦਾ ਪਹਿਲਾ ਨਾਮ।

ਨਵੇਂ ਬਣੇ ਫ਼ੌਜੀ ਹੋਰ ਭਾਵੇਂ ਕਾਸੇ ਜੋਗੇ ਨਾ ਹੋਣ, ਪਰ ਨਾਹਰੇ ਲਾਉਣ ਵੇਲੇ ਫ਼ਸਲੀ ਬਟੇਰਿਆਂ ਵਾਂਗ ਪਟਾਖ਼ਦੇ ਬੜੇ ਸਨ। ਅਜੇਹੀ ਰਲਵੀਂ ਮਿਲਵੀਂ ਫ਼ੌਜ ਲੈ ਕੇ ਹੀ ਰੁਸਤਮ ਖ਼ਾਂ ਆਨੰਦਪੁਰ ਫ਼ਤਹਿ ਕਰਨ ਵਾਸਤੇ ਚੜ੍ਹ ਪਿਆ।

ਰੁਸਤਮ ਨੇ ਸੁਪਨੇ ਵਿਚ ਵੀ ਕਦੇ ਨਹੀਂ ਸੀ ਸੋਚਿਆ, ਕਿ ਸਿੱਖ ਏਨੇ ਲੜਾਕੇ ਹੋਣਗੇ। ਉਹਦਾ ਖ਼ਿਆਲ ਸੀ, ਜਿਸ ਕੌਮ ਦੇ ਰਾਜਪੂਤ ਛੱਤਰੀ ਸਾਡੇ ਸਾਮ੍ਹਣੇ ਖਲੋ ਨਹੀਂ ਸਕਦੇ, ਉਸ ਫ਼ਿਰਕੇ ਦੇ ਮਾਲਾ ਫੇਰਨ ਵਾਲੇ ਸਾਧ ਸਾਡਾ ਟਾਕਰਾ ਕਿਵੇਂ ਕਰ ਸਕਣਗੇ। ਉਹ ਏਸੇ ਹੌਸਲੇ ਵਿਚ ਆਪਣੇ ਸਾਥੀਆਂ ਵਿੱਚ ਫੜ੍ਹਾਂ ਮਾਰਦਾ ਜਾ ਰਿਹਾ ਸੀ।

## ਕੋਰੜਾ

*ਫ਼ੌਜ ਮਾਖੋਵਾਲ ਨੂੰ ਦੁੜਾਈ ਜਾਂਵਦਾ*
*ਮਾਰ ਉੱਚੀ ਨਾਹਰੇ ਰੁਸਤਮ ਸੁਣਾਂਵਦਾ*
*ਖਾਇਕੇ ਕਸਮ ਚੁੰਮ ਤਲਵਾਰ ਨੂੰ*
*ਮੈਂ ਬੰਨ੍ਹਕੇ ਲਿਆਵਾਂ ਦਸਮ ਅਵਤਾਰ ਨੂੰ*
*ਸਾਥੀਆਂ ਨੂੰ ਕਹਿੰਦਾ ਗਜ ਵਾਂਗ ਸ਼ੇਰ ਦੇ*
*ਜੰਗ ਵਿਚ ਹੱਥ ਵੇਖਿਓ ਦਲੇਰ ਦੇ*
*ਕੱਲ੍ਹਾ ਘੇਰ ਘੇਰ ਮਾਰਾਂਗਾ ਹਜ਼ਾਰ ਨੂੰ*
*ਮੈਂ ਬੰਨ੍ਹ ਕੇ ਲਿਆਵਾਂ ਦਸਮ ਅਵਤਾਰ ਨੂੰ*
*ਹੱਲਾ ਜਦ ਕੀਤਾ ਰੁਸਤਮ ਜਵਾਨ ਨੇ*
*ਕੰਬ ਜਾਣ ਵੇਖ ਜ਼ਿਮੀਂ ਅਸਮਾਨ ਨੇ*
*ਸੂਰਜ ਛਿਪੇਗਾ ਵੇਖ ਮੇਰੀ ਕਾਰ ਨੂੰ*
*ਮੈਂ ਬੰਨ੍ਹ ਕੇ ਲਿਆਵਾਂ ਦਸਮ ਅਵਤਾਰ ਨੂੰ*
*ਛੁਟੇ ਜਦ ਤੀਰ ਬਲੀ ਦੀ ਕਮਾਨ 'ਚੋਂ*
*ਡਿੱਗਣਗੇ ਤਾਰੇ ਟੁੱਟ ਅਸਮਾਨ 'ਚੋਂ*
*ਰਾਹੂ, ਕੇਤੂ ਮੈਥੋਂ ਮੰਨਣਗੇ ਹਾਰ ਨੂੰ*
*ਮੈਂ ਬੰਨ੍ਹ ਕੇ ਲਿਆਵਾਂ ਦਸਮ ਅਵਤਾਰ ਨੂੰ*
*ਜ਼ਹਿਰ-ਬੁਝੀ ਸਾਂਗ ਮੌਤ ਦੀ ਨਸ਼ਾਨੀ ਏਂ*
*ਮੋਹੀ ਜਾਂਦੀ ਵੇਖ ਜਿੰਨ੍ਹੂੰ ਜ਼ਿੰਦਗਾਨੀ ਏਂ*
*ਰੋਕੂ ਬਲਵਾਨ ਕਿਹੜਾ ਇਹਦੇ ਵਾਰ ਨੂੰ*
*ਮੈਂ ਬੰਨ੍ਹ ਕੇ ਲਿਆਵਾਂ ਦਸਮ ਅਵਤਾਰ ਨੂੰ*

*ਆਈ ਮੇਰੀ ਤੇ.ਗ ਬਾਹਰ ਜਾਂ ਮਿਆਨ 'ਚੋਂ*
*ਨੱਸਣਗੇ ਵੇਖ ਸੂਰਮੇ ਮਦਾਨ 'ਚੋਂ*
*ਕਿਸੇ ਨਹੀਂ ਉਡੀਕਣਾ ਮਦਦਗਾਰ ਨੂੰ*
*ਮੈਂ ਬੰਨ੍ਹ ਕੇ ਲਿਆਵਾਂ ਦਸਮ ਅਵਤਾਰ ਨੂੰ*
*ਜੰਗ ਵਿਚ ਹੋਲੀ ਖੇਡੂੰ ਖ਼ੂੰਨ ਨਾਲ ਮੈਂ*
*ਜੂਹ ਮਾਖੋਵਾਲ ਦੀ ਕਰਾਂਗਾ ਲਾਲ ਮੈਂ*
*ਰੱਤ ਵਿਚ ਰੰਗਾਂਗਾ ਲੋਹੇ ਦੀ ਧਾਰ ਨੂੰ*
*ਮੈਂ ਬੰਨ੍ਹ ਕੇ ਲਿਆਵਾਂ ਦਸਮ ਅਵਤਾਰ ਨੂੰ*
*ਕੰਬੇ ਸਾਰਾ ਜੱਗ ਜੀਹਦਾ ਨਾਮ ਸੁਣ ਕੇ*
*ਮਾਰੂੰ ਉਹਦੇ ਯੋਧੇ ਅੱਜ ਚੁਣ ਚੁਣ ਕੇ*
*ਤੋੜ ਦੇਊਂ ਉਹਦੇ ਨਿੱਤ ਦੇ ਹੰਕਾਰ ਨੂੰ*
*ਮੈਂ ਬੰਨ੍ਹ ਕੇ ਲਿਆਵਾਂ ਦਸਮ ਅਵਤਾਰ ਨੂੰ*

ਰੁਸਤਮ ਨੂੰ ਓਨਾ ਮਾਣ ਆਪਣੇ ਡੌਲਿਆਂ 'ਤੇ ਨਹੀਂ ਸੀ, ਜਿੰਨਾ ਆਪਣਿਆਂ ਹਥਿਆਰਾਂ ਉੱਤੇ। ਉਹ ਸਾਰੇ ਰਾਹ ਤਲਵਾਰ ਤੇ ਬਰਛੀ ਦੀ ਤਾਰੀ.ਫ ਕਰਦਾ ਚਲਾ ਗਿਆ। ਸ਼ਰਾਬ ਨਾਲ ਗੱਜਿਆ ਹੋਇਆ ਉਹ ਸਾਥੀਆਂ ਵਿੱਚ ਖਲੋਕੇ ਅੱਡੀਆਂ ਚੁੱਕ-ਚੁੱਕ ਕੇ ਦਮਗ਼ਜੇ ਮਾਰਦਾ। ਉਹ ਕਹਿੰਦਾ, "ਪੁਰਾਣੇ ਰੁਸਤਮ ਦੀ ਬਹਾਦਰੀ ਤਾਂ ਦੁਨੀਆਂ ਸਹਿਜ-ਸਹਿਜ ਭੁੱਲ ਗਈ ਹੈ, ਪਰ ਇਹ ਰੁਸਤਮ ਉਹ ਬਹਾਦਰੀ ਵਿਖਾਵੇਗਾ, ਜਿਸਨੂੰ ਲੋਕ ਕਿਆਮਤ ਤੱਕ ਨਹੀਂ ਭੁੱਲਣਗੇ। ਬੱਸ, ਗੁਰੂ ਤੇ ਉਹਦੇ ਸਿੱਖਾਂ ਦਾ ਅੰਤ-ਦਿਨ ਨੇੜੇ ਆਇਆ ਸਮਝੋ। ਕੱਲ੍ਹ ਨੂੰ ਲੋਕੀਂ ਥੇਹ ਉੱਤੇ ਖਲੋ ਕੇ ਕਿਹਾ ਕਰਨਗੇ, ਕਿ ਏਥੇ ਕਦੇ ਆਨੰਦਪੁਰ ਵਸਦਾ ਹੁੰਦਾ ਸੀ।" ਹੈਂਕੜ ਵਿੱਚ ਏਹੋ ਜੇਹੀਆਂ ਫੜ੍ਹਾਂ ਮਾਰਦਾ ਤੇ ਰਾਹ ਵਿਚ ਵਸਦੇ ਨਿਰਦੋਸ਼ ਲੋਕਾਂ ਦੇ ਘਰ ਉਜਾੜਦਾ ਉਹ ਆਨੰਦਪੁਰ ਦੇ ਨੇੜੇ ਜਾ ਪੁੱਜਾ।

ਰੁਸਤਮ ਦੀ ਫ਼ੌਜ ਦੁਆਬਾ ਜਲੰਧਰ ਵੱਲੋਂ ਆ ਰਹੀ ਸੀ। ਆਨੰਦਪੁਰ ਤੱਕ ਪੁੱਜਣ ਵਾਸਤੇ ਉਹਨੂੰ ਦਰਿਆ ਸਤਲੁਜ ਪਾਰ ਕਰਨਾ ਪੈਣਾ ਸੀ। ਭਾਵੇਂ ਸਰਦੀਆਂ ਦੀ ਰੁੱਤ ਹੋਣ ਕਰਕੇ ਉਸ ਵੇਲੇ ਦਰਿਆ ਵੀ ਇਕ ਮਾਮੂਲੀ ਨਾਲੇ ਜਿੰਨਾ ਹੀ ਰਹਿ ਗਿਆ ਸੀ। ਦਰਿਆ ਵਿਚੋਂ ਨਿਕਲ ਕੇ ਇਕ ਵੱਖਰੀ ਫਾਟ ਜੇਹੀ ਵੱਗਦੀ ਸੀ। ਗੁਰੂ ਮਹਾਰਾਜ ਨੇ ਇਸਨੂੰ 'ਹਮਾਇਤੀ ਨਾਲਾ' ਲਿਖਿਆ ਹੈ। (ਸ਼ਾਇਦ ਏਸੇ ਘਟਨਾ ਤੋਂ ਹੀ ਉਸਦਾ ਇਹ ਨਾਮ ਰੱਖਿਆ ਗਿਆ ਹੋਵੇ।) ਰਾਤ ਦੇ ਹਨ੍ਹੇਰੇ ਵਿਚ ਰੁਸਤਮ ਖ਼ਾਂ ਦੀ ਫ਼ੌਜ ਇਸ ਨਾਲੇ ਕੰਢੇ

ਆਣ ਉਤਰੀ। ਰੁਸਤਮ ਖ਼ਾਂ ਦੀ ਤਜਵੀਜ਼ ਸੀ, ਕਿ ਤੜਕੇ ਉੱਠਕੇ ਆਨੰਦਪੁਰ ਉੱਤੇ ਹਮਲਾ ਕੀਤਾ ਜਾਵੇ। ਸੋ ਰਾਤ ਉਹਨੇ ਓਸੇ ਨਾਲੇ ਦੇ ਕੰਢੇ ਫ਼ੌਜ ਨੂੰ ਬਰੇਤੀ ਉੱਤੇ ਆਰਾਮ ਕਰਨ ਦਾ ਹੁਕਮ ਦਿੱਤਾ।

ਗੁਰੂ ਮਹਾਰਾਜ ਆਨੰਦਪੁਰ ਵਿਚ ਫ਼ੌਜੀ ਜਰਨੈਲਾਂ ਵਰਗੀ ਜ਼ਿੰਦਗੀ ਗੁਜ਼ਾਰ ਰਹੇ ਸਨ। ਸ਼ਹਿਰ ਦੇ ਚੁਫੇਰੇ ਫ਼ੌਜੀ ਪਿਕਟਿੰਗਾਂ ਕਾਇਮ ਸਨ ਤੇ ਕਿਸੇ ਵੀ ਖ਼ਤਰੇ ਦਾ ਪਤਾ ਰੱਖਣ ਵਾਸਤੇ ਸੂਹੇਂ ਨੀਯਤ ਸਨ। ਰੁਸਤਮ ਖ਼ਾਂ ਦਾ ਲੁਕ-ਲੁਕ ਕੇ ਆਉਣਾ ਸੂਹਿਆਂ ਤੋਂ ਲੁਕਿਆ ਨਾ ਰਿਹਾ। ਉਹ ਖ਼ਬਰਾਂ ਲੈ ਕੇ ਹਜ਼ੂਰ ਤੱਕ ਜਾ ਪਹੁੰਚੇ।

ਗੁਰਦੇਵ ਜੀ ਕਿਲ੍ਹਾ ਆਨੰਦਗੜ੍ਹ ਵਿਚ ਬਿਰਾਜ ਰਹੇ ਸਨ। ਬੂਹੇ ਅੱਗੇ ਸਿਦਕੀ ਸਿੱਖ ਆਲਮ ਸ਼ਾਹ (ਜੋ ਪਿੱਛੋਂ ਅੰਮ੍ਰਿਤ ਛਕ ਕੇ ਆਲਮ ਸਿੰਘ ਬਣਿਆ) ਪਹਿਰਾ ਦੇ ਰਿਹਾ ਸੀ। ਸੂਹੇਂ ਨੇ ਉਸਨੂੰ ਵੈਰੀ ਦਲ ਦੇ ਆਉਣ ਤੇ ਰੁਸਤਮ ਦੀ ਤਜਵੀਜ਼ ਬਾਰੇ ਸਭ ਕੁਝ ਆਣ ਦੱਸਿਆ। ਆਲਮ ਸ਼ਾਹ ਓਸੇ ਵੇਲੇ ਮਹਿਲਾਂ ਵਿਚ ਪੁੱਜਾ ਤੇ ਹਜ਼ੂਰ ਨੂੰ ਜਗਾ ਕੇ ਇਉਂ ਬੇਨਤੀ ਕੀਤੀ :

## ਬੈਂਤ

*ਆਲਮ ਸ਼ਾਹ ਜਾ ਦੱਸਿਆ ਸਤਿਗੁਰਾਂ ਨੂੰ*
*ਵੈਰੀ ਆਣ ਲੱਥੇ ਨਦੀਓਂ ਪਾਰ ਗੁਰ ਜੀ*
*ਆਇਆ ਖ਼ਾਨਜ਼ਾਦਾ ਰੁਸਤਮ ਖ਼ਾਨ ਚੜ੍ਹ ਕੇ*
*ਲੈ ਕੇ ਨਾਲ ਸੈਨਾ ਕਈ ਹਜ਼ਾਰ ਗੁਰ ਜੀ*
*ਅਲਫ਼ ਖ਼ਾਨ ਦੀ ਹਾਰ ਦਾ ਲੈਣ ਬਦਲਾ*
*ਚੁੱਕੇ ਓਸ ਖਾ ਕਸਮ ਹਥਿਆਰ ਗੁਰ ਜੀ*
*ਡੇਰਾ ਰਾਤ ਭਰ ਨਦੀ ਤੋਂ ਪਾਰ ਰੱਖਸੀ*
*ਸੂਰਜ ਚੜ੍ਹੇ ਉਹ ਕਰੇਗਾ ਵਾਰ ਗੁਰ ਜੀ*
*ਬੜਾ ਮਾਣ ਉਹਨੂੰ ਆਪਣੇ ਆਪ ਦਾ ਏ*
*ਨਾਲੇ ਫ਼ੌਜ ਦਾ ਬੜਾ ਹੰਕਾਰ ਗੁਰ ਜੀ*
*ਐਪਰ ਸਾਨੂੰ ਤਾਂ ਮਾਣ ਹਜ਼ੂਰ ਦਾ ਏ*
*ਤੇ ਕਰਤਾਰ ਸਾਡਾ ਮਦਦਗਾਰ ਗੁਰ ਜੀ*
*ਹੋਵੇ ਆਗਿਆ ਜਿਵੇਂ ਮਹਾਰਾਜ ਜੀ ਦੀ*
*ਕਰੀਏ ਅਸੀਂ ਅੱਗੋਂ ਓਹੋ ਕਾਰ ਗੁਰ ਜੀ*
*'ਸੀਤਲ' ਸਿੱਖ ਦਾ ਫ਼ਰਜ਼ ਹੈ ਹੁਕਮ ਅੰਦਰ*
*ਸਦਾ ਰਹੇ ਤਿਆਰ-ਬਰ-ਤਿਆਰ ਗੁਰ ਜੀ*

ਦੁਨਿਆਵੀ ਬਾਦਸ਼ਾਹਾਂ ਦੇ ਟਾਕਰੇ 'ਤੇ ਸਿੱਖ ਗੁਰੂ ਮਹਾਰਾਜ ਜੀ ਨੂੰ 'ਸੱਚਾ ਪਾਤਸ਼ਾਹ' ਮੰਨਦੇ ਸਨ। ਤੇ ਗੁਰਦੇਵ ਜੀ ਰਹਿੰਦੇ ਵੀ ਸ਼ਾਹੀ ਸ਼ਾਨ ਨਾਲ ਸਨ। ਹਜ਼ੂਰ ਦੀ ਮਰਯਾਦਾ ਵੀ ਫ਼ੌਜੀ ਜਰਨੈਲਾਂ ਵਰਗੀ ਹੀ ਸੀ। ਹਜ਼ੂਰੀਏ ਪਹਿਰੇਦਾਰਾਂ ਨੂੰ ਬਿਨਾਂ ਕਿਸੇ ਰੋਕ ਟੋਕ, ਹਰ ਵੇਲੇ ਬੇਨਤੀ ਕਰਨ ਦਾ ਅਧਿਕਾਰ ਸੀ। ਸੋ ਆਲਮ ਸ਼ਾਹ ਨੇ ਬਿਰਾਜੇ ਹੋਏ ਗੁਰਦੇਵ ਜੀ ਨੂੰ ਜਾ ਜਗਾਇਆ। ਸੂਹੇਂ ਕੋਲੋਂ ਮਿਲੀਆਂ ਖ਼ਬਰਾਂ ਆਲਮ ਸ਼ਾਹ ਨੇ ਵਿਸਥਾਰ ਨਾਲ ਗੁਰੂ ਮਹਾਰਾਜ ਜੀ ਨੂੰ ਕਹਿ ਸੁਣਾਈਆਂ, ਤੇ ਫਿਰ ਲੋੜੀਂਦੀ ਕਾਰਵਾਈ ਕਰਨ ਦੀ ਆਗਿਆ ਮੰਗੀ।

ਦੋ ਮਿੰਟ ਸਾਰੇ ਹਾਲਾਤ 'ਤੇ ਵਿਚਾਰ ਕਰਕੇ ਗੁਰਦੇਵ ਜੀ ਨੇ ਆਲਮ ਸ਼ਾਹ ਨੂੰ ਇਹ ਹੁਕਮ ਸੁਣਾਇਆ :

## ਸਾਕਾ

*ਹੁਕਮ ਸੁਣਾਇਆ ਸਤਿਗੁਰਾਂ ਆਲਮ ਸ਼ਾਹ ਜਾਓ*
*ਏਸੇ ਵੇਲੇ ਛਾਉਣੀਓਂ ਸਰਦਾਰ ਜਗਾਓ*
*ਸਾਵਧਾਨ ਕਰ ਫ਼ੌਜ ਨੂੰ ਹਥਿਆਰ ਸਜਾਓ*
*ਚੋਟਾਂ ਲਾ ਰਣਜੀਤ 'ਤੇ ਅਕਾਲ ਗਜਾਓ*
*ਛੱਡ ਜੈਕਾਰੇ ਜ਼ੋਰ ਦੀ ਅਸਮਾਨ ਕੰਬਾਓ*
*ਢੋਲ ਧਰੱਗਾਂ ਭੇਰੀਆਂ ਕੜਕੁੱਟ ਮਚਾਓ*
*ਦੁਸ਼ਮਣ ਵੱਲ ਨੂੰ ਵਧਦਿਆਂ ਤੋਪਾਂ ਚਲਵਾਓ*
*ਬਿਨਾਂ ਲੜੇ ਨੱਸ ਜਾਣਗੇ 'ਸੀਤਲ' ਅਜ਼ਮਾਓ*

ਹਜ਼ੂਰ ਮੁਸਕਰਾ ਕੇ ਬੋਲੇ, "ਭਾਈ ਆਲਮ ਸ਼ਾਹ ਜੀ ! ਘਬਰਾਉਣ ਦੀ ਲੋੜ ਨਹੀਂ। ਕਰਤਾਰ ਭਲੀ ਕਰੇਗਾ। ਗੜ੍ਹਕਣ ਵਾਲੇ ਬੱਦਲ ਬਹੁਤ ਘੱਟ ਵਰ੍ਹਿਆ ਕਰਦੇ ਨੇ। ਵੈਰੀ ਵਿੱਚ ਸਿੱਖਾਂ ਦੇ ਟਾਕਰੇ ਉੱਤੇ ਤਲਵਾਰ ਚਲਾਉਣ ਦੀ ਹਿੰਮਤ ਨਹੀਂ ਹੈ। ਅਕਾਲ ਪੁਰਖ ਦੀ ਇੱਛਿਆ ਹੈ, ਕਿ ਵੈਰੀ ਬਿਨਾਂ ਲੜਿਆਂ ਹੀ ਪਿੜ ਛੱਡ ਕੇ ਨੱਸ ਜਾਏ। ਏਸੇ ਵੇਲੇ ਛਾਉਣੀ ਵਿਚੋਂ ਫ਼ੌਜਾਂ ਉਠਾ ਲਵੋ। ਸ਼ਹਿਰ ਵਿਚੋਂ ਵੀ ਸ਼ਰਧਾਲੂ ਗਭਰੂਆਂ ਨੂੰ ਨਾਲ ਲੈ ਲੈਣਾ। ਨਾਲੇ ਦੇ ਕੰਢੇ ਕੋਲ ਪੁੱਜ ਕੇ ਫ਼ੌਜ ਨੂੰ ਦੂਰ ਤੱਕ ਖਿਲਾਰ ਦੇਣਾ ਤੇ ਮਿੱਥੇ ਹੋਏ ਸੰਕੇਤ ਅਨੁਸਾਰ ਇੱਕੋਵਾਰ ਨਗਾਰਿਆਂ ਦੀ ਕੜਕੁੱਟ ਪਾ ਕੇ ਵੈਰੀ ਵੱਲ

ਤੋਪਾਂ ਬੰਦੂਕਾਂ ਚਲਾ ਕੇ ਜ਼ੋਰ ਦੀ ਜੈਕਾਰੇ ਛਡਣੇ। ਵੈਰੀ ਅੱਗੋਂ ਬਿਨਾਂ ਗੋਲੀ ਦਾਗੇ ਨੱਸ ਜਾਣਗੇ।"

ਗੁਰਦੇਵ ਦੀ ਆਗਿਆ ਪਾ ਕੇ ਆਲਮ ਸ਼ਾਹ ਛਾਉਣੀ ਵਿੱਚ ਜਾ ਪਹੁੰਚਿਆ। ਦੱਸੀ ਹੋਈ ਗੋਂਦ ਅਨੁਸਾਰ ਸ਼ਹਿਰ ਤੇ ਛਾਉਣੀ ਵਿਚੋਂ ਫ਼ੌਜਾਂ ਨੂੰ ਜਗਾ ਕੇ ਗੁਰੂ ਕੇ ਜਰਨੈਲ-ਆਲਮ ਸ਼ਾਹ, ਨੰਦਚੰਦ ਤੇ ਦਇਆ ਰਾਮ-ਨਾਲੇ ਵੱਲ ਵਧੇ।

## ਵਾਰ

*ਓਸੇ ਵਕਤ ਆਲਮ ਜਰਨੈਲ ਨੇ*
*ਫ਼ੌਜਾਂ ਤਾਈਂ ਲਿਆ ਛਾਉਣੀਓਂ ਜਗਾ*
*ਨਾਲੇ ਸ਼ਹਿਰ 'ਚੋਂ ਉਠਾ ਲੈ ਸਭ ਗੱਭਰੂ*
*ਚੋਖਾ ਲਿਆ ਦਲ ਖ਼ਾਲਸੇ ਬਣਾ*
*ਵੀਹਾਂ ਵੀਹਾਂ ਦੀਆਂ ਟੋਲੀਆਂ ਬਣਾਇਕੇ*
*ਚਾਲ ਸਾਰਿਆਂ ਨੂੰ ਦਿੱਤੀ ਸਮਝਾ*
*ਦੋਹੀਂ ਪਾਸੀਂ ਮੀਲ ਮੀਲ ਜਥੇ ਖਿੱਲਰੇ*
*ਪਹੁੰਚੇ ਨਦੀ ਦੇ ਕਨਾਰੇ ਕੋਲ ਜਾ*
*ਮਿੱਥੀ ਗੋਂਦ ਅਨੁਸਾਰ ਇਕੋ ਵਾਰ ਹੀ*
*ਚੋਟਾਂ ਧੌਂਸਿਆਂ 'ਤੇ ਦਿੱਤੀਆਂ ਲਾ*
*ਛੱਡੇ ਸਾਰਿਆਂ ਜੈਕਾਰੇ ਏਨੇ ਜ਼ੋਰ ਦੀ*
*ਦਿੱਤੇ ਧਰਤ ਅਕਾਸ਼ ਕੰਬਾ*
*ਤੋਪਾਂ, ਰਹਿਕਲੇ, ਜ਼ੰਬੂਰੇ ਕੱਠੇ ਦਾਗ਼ ਕੇ*
*ਦਿਤਾ ਪਲਾਂ 'ਚ ਭੂਚਾਲ ਲਿਆ*
*ਫੜੋ, ਮਾਰ ਲੌ ਦਾ ਸ਼ੋਰ ਐਸਾ ਮੱਚਿਆ*
*ਗਈ ਵੈਰੀ ਲਈ ਕਿਆਮਤ ਆ*
*ਗ਼ਾਜ਼ੀ ਸੁੱਤੇ ਪਏ ਉਭੜਵਾਹੇ ਉੱਠ ਕੇ*
*ਨੱਸੇ ਘਰਾਂ ਨੂੰ ਪਰਾਣ ਬਚਾ*
*ਬਿਨਾਂ ਲੜੇ ਹੀ ਮੈਦਾਨ ਵਿਚੋਂ ਭੱਜ ਗਏ*
*ਜਿਹੜੇ ਆਏ ਸੀ ਲਾਹੌਰੋਂ ਸੌਹਾਂ ਖਾ*

ਗੁਰੂ ਜੀ ਦੀ ਦੱਸੀ ਹੋਈ ਗੋਂਦ ਅਨੁਸਾਰ ਸਿੱਖ ਜਰਨੈਲਾਂ ਨੇ ਸਾਰੇ ਦਲ ਨੂੰ ਵੀਹਾਂ-ਵੀਹਾਂ ਦੇ ਜੱਥਿਆਂ ਵਿੱਚ ਵੰਡ ਦਿੱਤਾ। ਹਮਾਇਤੀ ਨਾਲੇ ਦੇ

ਪਾਰਲੇ ਕੰਢੇ ਰੁਸਤਮ ਖ਼ਾਂ ਦੀ ਫ਼ੌਜ ਸੁੱਤੀ ਪਈ ਸੀ। ਤੇ ਉਰਾਰਲੇ ਕੰਢ ਸਿੱਖ ਜਰਨੈਲਾਂ ਨੇ ਆਪਣੇ ਜੱਥੇ ਖਲਾਰ ਦਿੱਤੇ। ਵੈਰੀ ਦੀ ਫ਼ੌਜ ਤੋਂ ਮੀਲ-ਮੀਲ ਦੋਹੀਂ ਪਾਸੀਂ ਸਿੱਖ ਜੱਥੇ ਬਾਹੀ ਮੱਲੀ ਖਲੇ ਸਨ। ਨੰਦਚੰਦ ਜੀ ਦਾ ਇਸ਼ਾਰਾ ਪਾ ਕੇ ਸਭ ਨੇ ਮਸਾਲਾਂ ਜਗਾਈਆਂ, ਨਗਾਰੇ ਖੜਕਾਏ ਤੇ ਇੱਕੋਵਾਰ ਜੈਕਾਰੇ ਛੱਡ ਕੇ ਤੋਪਾਂ, ਬੰਦੂਕਾਂ ਦਾਗ਼ ਦਿੱਤੀਆਂ। ਏਨਾ ਰੌਲਾ ਪਿਆ, ਕਿ ਧਰਤੀ ਕੰਬ ਉੱਠੀ। ਸੁੱਤੇ ਪਏ ਵੈਰੀ ਉਭੜਵਾਹੇ ਜਾਗੇ, ਤਾਂ ਮੀਲਾਂ ਤੱਕ ਸਿੱਖਾਂ ਦੀਆਂ ਮਸਾਲਾਂ ਜੱਗਦੀਆਂ ਵੇਖੀਆਂ। ਨਗਾਰਿਆਂ ਤੇ ਜੈਕਾਰਿਆਂ ਦੀ ਗੂੰਜ ਵੈਰੀ ਨੂੰ ਕਿਆਮਤ ਦੇ ਸ਼ੋਰ ਵਾਂਗ ਪਰਤੀਤ ਹੋਈ। ਸਾਰੀ ਫ਼ੌਜ ਵਿਚ 'ਸਿੱਖ ਆਣ ਪਏ, ਸਿੱਖ ਆਣ ਪਏ', ਦਾ ਰੌਲਾ ਪੈ ਗਿਆ। ਸਿੱਖਾਂ ਦੇ ਲਲਕਾਰਿਆਂ ਦੀ ਅਵਾਜ਼ ਨੇੜੇ-ਨੇੜੇ ਆਉਂਦੀ ਭਾਸਣ ਲੱਗੀ। ਰੁਸਤਮ ਦੀ ਫ਼ੌਜ ਹੋਸ਼-ਹਵਾਸ ਗੁਆ ਬੈਠੀ। ਜਿਸ ਪਾਸੇ ਕਿਸੇ ਦਾ ਮੂੰਹ ਹੋਇਆ, ਨੱਸ ਉਠਿਆ। ਨੱਸਣ ਵਾਲਿਆਂ ਨੂੰ ਸਿਰਫ਼ ਇਕ ਗੱਲ ਦਾ ਖ਼ਿਆਲ ਸੀ, ਕਿ ਉਸ ਪਾਸੇ ਨੱਸਣ, ਜਿੱਧਰ ਸਿੱਖਾਂ ਦੀਆਂ ਮਸਾਲਾਂ ਦੀ ਰੌਸ਼ਨੀ ਨਾ ਦਿੱਸੇ। ਪਲਾਂ ਵਿਚ ਪਿੜ ਖ਼ਾਲੀ ਹੋ ਗਿਆ। ਬਿਨਾਂ ਜਵਾਬੀ ਗੋਲੀ ਦਾਗ਼ੇ ਹੀ ਰੁਸਤਮ ਖ਼ਾਂ ਹਾਰ ਖਾ ਕੇ ਨੱਸ ਗਿਆ*।

ਸਿੱਖਾਂ ਨਾਲ ਤਾਂ ਪੇਸ਼ ਨਾ ਗਈ, ਪਰ ਰੁਸਤਮ ਨੇ ਆਪਣੀ ਨਮੋਸ਼ੀ ਨੂੰ ਕੁਝ ਘੱਟ ਕਰਨ ਵਾਸਤੇ ਰਾਹ ਵਿੱਚ ਮੁੜਦਿਆਂ ਪਿੰਡ 'ਬਰਵਾ' ਉਜਾੜ ਦਿੱਤਾ। ਫੋਕੀਆਂ ਫੜ੍ਹਾਂ ਮਾਰਨ ਵਾਲਾ ਰੁਸਤਮ ਨਿੰਮੋਝੂਣਾ ਮੂੰਹ ਲੈ ਕੇ ਪਿਉ ਦੀ ਗੋਦ ਵਿੱਚ ਜਾ ਲੁਕਿਆ।

ਓਧਰ ਖ਼ਾਲਸੇ ਵੀ ਜਿੱਤ ਦੇ ਨਗਾਰੇ ਵਜਾਉਂਦੇ ਦਿਨੇ ਵਾਪਸ ਆਨੰਦਪੁਰ ਜਾ ਪਹੁੰਚੇ। ਜੈਕਾਰਿਆਂ ਨਾਲ ਉਦਾਲੇ ਦੀਆਂ ਪਹਾੜੀਆਂ ਗੂੰਜ ਉਠੀਆਂ।

ਬੋਲੇ ਸੋ ਨਿਹਾਲ।
ਸਤਿ ਸ੍ਰੀ ਅਕਾਲ।

ਪ੍ਰਸੰਗ ਲਿਖਿਆ ੧-੭-੫੩ ਈ.

---

*ਬਚਿਤ੍ਰ ਨਾਟਕ, ਧਿਆਏ ਦਸਵਾਂ; ਸੂਰਜ ਪ੍ਰਕਾਸ਼, ਰੁਤ ਦੂਜੀ, ਅੰਸੂ ੪੭, ੪੮, ਗੁਰਬਿਲਾਸ, ਭਾਈ ਸੁੱਖਾ ਸਿੰਘ, ਧਿਆਇ ਸੱਤਵਾਂ; ਤਵਾਰੀਖ਼ ਗੁਰੂ ਖ਼ਾਲਸਾ, ਗਿ. ਗਿਆਨ ਸਿੰਘ, ਪੰਨਾ ੨੯੫।

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ ॥

# ਪ੍ਰਸੰਗ



# ਜਰਨੈਲ ਹੁਸੈਨੀ
# ਤੇ
# ਰਾਜਾ ਕਿਰਪਾਲ ਚੰਦ ਦੀ ਮੌਤ

'ਸੀਤਲ'

ਲਾਹੌਰ ਦਾ ਸੂਬੇਦਾਰ ਦਿਲਾਵਰ ਖ਼ਾਂ ਬੜੇ ਚਾਅ ਨਾਲ ਉਡੀਕ ਰਿਹਾ ਸੀ, ਕਿ ਉਸਦਾ ਖ਼ਾਨਜ਼ਾਦਾ ਰੁਸਤਮ ਖ਼ਾਂ ਹਿੰਦ ਦੇ ਪੀਰ ਨੂੰ ਸੌਖਾ ਹੀ ਬੰਨ੍ਹ ਲਿਆਵੇਗਾ। ਇਸ ਨਾਮ ਮਾਤਰ ਮੁਹਿੰਮ ਨੂੰ ਫ਼ਤਹਿ ਕਰਨ ਬਦਲੇ ਔਰੰਗਜ਼ੇਬ ਦੇ ਦਰਬਾਰ ਵਿਚ ਉਸਨੂੰ ਬੜਾ ਮਾਣ ਪ੍ਰਾਪਤ ਹੋ ਜਾਵੇਗਾ। ਸ਼ੇਖ਼ ਚਿੱਲੀ ਵਾਂਗ ਉਹ ਕਈ ਖ਼ਿਆਲੀ ਮਹਿਲ ਉਸਾਰ ਰਿਹਾ ਸੀ, ਤੇ ਮਨ ਹੀ ਮਨ ਵਿਚ ਚੰਗੇ ਅਹੁਦੇ ਤਜਵੀਜ਼ ਕਰ ਰਿਹਾ ਸੀ, ਜਿੱਥੇ ਉਹ ਆਪਣੇ ਪੁੱਤਰ ਨੂੰ ਨਿਯਤ ਕਰਵਾ ਦੇਵੇਗਾ। ਖ਼ਿਆਲ ਹੀ ਖ਼ਿਆਲ ਵਿਚ ਉਹ ਆਪਣੇ ਪੁੱਤਰ ਦੀ ਛਾਤੀ ਬਹਾਦਰੀ ਦੇ ਤਮਗ਼ਿਆਂ ਨਾਲ ਭਰੀ ਵੇਖ ਰਿਹਾ ਸੀ।

ਪਰ ਇਸਦੇ ਉਲਟ ਇਹ ਖ਼ਬਰ ਦਿਲਾਵਰ ਖ਼ਾਂ ਦੇ ਕੰਨਾਂ ਵਿੱਚ ਗੋਲੇ ਵਾਂਗ ਫੱਟੀ, ਕਿ ਰੁਸਤਮ ਖ਼ਾਂ-ਬਿਨਾਂ ਗੋਲੀ ਦਾਗ਼ੇ ਹੀ-ਹਾਰ ਖਾ ਕੇ ਪਰਤ ਆਇਆ ਹੈ। ਪੁੱਤਰ ਨੂੰ ਨੀਂਵੀਂ ਪਾਈ ਸਾਮ੍ਹਣੇ ਖਲਾ ਵੇਖਕੇ ਦਿਲਾਵਰ ਖ਼ਾਂ ਦੇ ਅੰਦਰ ਕ੍ਰੋਧ ਨਾਲ ਭਾਂਬੜ ਭੜਕ ਉੱਠੇ। ਉਹਦੀਆਂ ਅੱਖੀਂ ਵਿਚੋਂ ਲੰਬਾਂ ਨਿਕਲਣ ਲੱਗ ਪਈਆਂ। ਕੁਛ ਚਿਰ ਉਹ ਪਾਗਲਾਂ ਵਾਂਗ ਬੇਸੁੱਧ ਜੇਹਾ ਹੋਇਆ ਕੁਛ ਸੋਚ ਨਾ ਸੱਕਿਆ। ਅੰਤ ਜ਼ਰਾ-ਕੁ ਸੰਭਲ ਕੇ ਆਪਣੇ ਗ਼ੁਲਾਮ ਜਰਨੈਲ ਹੁਸੈਨ ਖ਼ਾਂ (ਪ੍ਰਸਿੱਧ ਹੁਸੈਨੀ) ਨੂੰ ਬੁਲਾ ਕੇ ਸੂਬੇਦਾਰ ਨੇ ਇਉਂ ਗਰਜਣਾ ਸ਼ੁਰੂ ਕੀਤਾ :

## ਵਾਰ

*ਸੂਬੇਦਾਰ ਗ਼ੁੱਸੇ ਵਿਚ ਲਲਕਾਰਦਾ*
*ਬਾਸ਼ਕ ਨਾਗ ਜਿਉਂ ਫੁੰਕਾਰੇ ਫਟ ਖਾ*
*ਲੰਬਾਂ ਅੱਖੀਆਂ ਨੇ ਕਹਿਰ ਵਿੱਚ ਛਡੀਆਂ*
*ਤਿਖੇ ਹੋ ਗਏ ਮੁੱਛਾਂ ਦੇ ਤਾ*
*ਕੋਮਲ ਕਲੀ ਤੋਂ ਸੀ ਰੋਮ ਜੋ ਸਰੀਰ ਦੇ*
*ਲਈ ਸੂਲਾਂ ਦੀ ਸ਼ਕਲ ਵਟਾ*
*ਲੱਗੀ ਭਟਕੀ ਅੰਦਰ ਹੰਕਾਰ ਦੀ*

*ਖ਼ੂੰਨ ਉਠਿਆ ਉਬਾਲੇ ਖਾ*
*ਤਣ ਗਈਆਂ ਭਵਾਂ ਵਾਂਗਰਾਂ ਕਮਾਨ ਦੇ*
*ਰਹੀਆਂ ਤਿਉੜੀਆਂ ਕਰੋਧ ਪਰਗਟਾ*
*ਦਿੱਤਾ ਹੁਕਮ ਹੁਸੈਨ ਖ਼ਾਂ ਨੂੰ ਸੱਦ ਕੇ*
*ਲੈਜਾ ਫ਼ੌਜਾਂ ਮੂੰਹ ਮੰਗੀਆਂ ਚੜ੍ਹਾ*
*ਆਕੀ ਕਿਲ੍ਹਾ ਜੋ 'ਆਨੰਦਗੜ੍ਹ' ਸੁਣੀਦਾ*
*ਉਹਦੀ ਇੱਟ ਨਾਲ ਇੱਟ ਖੜਕਾ*
*ਜਿਊਂਦਾ ਬੰਨ੍ਹਕੇ ਗੁਰੂ ਦਸਮੇਸ਼ ਨੂੰ*
*ਪਾ ਕੇ ਲੋਹੇ ਦੀਆਂ ਬੇੜੀਆਂ ਲਿਆ*
*ਬੈਠੇ ਆਕੜੇ ਜੋ ਰਾਜੇ ਬਾਈਧਾਰ ਦੇ*
*ਧੌਣਾਂ ਨਾਲ ਤਲਵਾਰ ਦੇ ਝੁਕਾ*
*ਧੋ ਦੇ ਦਾਗ਼ ਸਾਰੇ ਪਿਛਲੀ ਹਾਰ ਦੇ*
*ਮੇਰੇ ਤਪਦੇ ਕਲੇਜੇ ਠੰਢ ਪਾ*

ਹੁਸੈਨੀ (ਹੁਸੈਨ ਖ਼ਾਂ), ਸੂਬੇਦਾਰ ਦਿਲਾਵਰ ਖ਼ਾਂ ਦਾ ਪੁਤਰੇਲਾ ਸੀ। ਲਾਹੌਰ ਦਰਬਾਰ ਵਿਚ ਉਹ ਮੰਨਿਆ ਹੋਇਆ ਯੋਧਾ ਸੀ। ਦਿਲਾਵਰ ਖ਼ਾਂ ਨੂੰ ਉਹਦੇ ਉੱਤੇ ਪੁੱਤਰ ਵਰਗਾ ਮਾਣ ਸੀ। ਭਰੇ ਦਰਬਾਰ ਵਿਚ ਸੂਬੇਦਾਰ ਨੇ ਉਸਨੂੰ ਵੰਗਾਰ ਕੇ ਕਿਹਾ, "ਹੁਸੈਨ ਖ਼ਾਨ ! ਰੁਸਤਮ ਖ਼ਾਂ ਨੇ ਮੇਰੇ ਮੱਥੇ 'ਤੇ ਨਮੋਸ਼ੀ ਦਾ ਬੜਾ ਵੱਡਾ ਧੱਬਾ ਲਾਇਆ ਹੈ। ਹੁਣ ਤੇਰੇ ਉੱਤੇ ਈ ਆਸ ਹੈ, ਜੇ ਤੂੰ ਏਸ ਕਾਲਖ ਨੂੰ ਧੋ ਸਕੇ ਤਾਂ ! ਜੇ ਹੁਕਮਰਾਨ ਕੌਮ ਫ਼ਕੀਰਾਂ ਸਾਮ੍ਹਣੇ ਕੰਡ ਵਿਖਾ ਕੇ ਨੱਸਣ ਲੱਗ ਪਈ, ਤਾਂ ਇਹ ਹਕੂਮਤ ਬਹੁਤਾ ਚਿਰ ਨਹੀਂ ਰਹੇਗੀ। ਮੇਰੀ ਰੀਝ ਹੈ, ਕਿ ਤੂੰ ਛੇਤੀ ਤੋਂ ਛੇਤੀ ਮੇਰੇ ਸੀਨੇ ਵਿਚ ਇਹ ਸ਼ਕਸਤ ਵਾਲਾ ਰੜਕਦਾ ਕੰਡਾ ਦੂਰ ਕਰੇਂ। ਜੇ ਬਾਈਧਾਰ ਦੇ ਰਾਜਿਆਂ ਨੂੰ ਲਤਾੜਕੇ, ਹਿੰਦੂਆਂ ਦੇ ਗੁਰੂ ਨੂੰ ਬੰਨ੍ਹ ਕੇ ਮੇਰੇ ਹਾਜ਼ਰ ਕਰੇਂ, ਤਾਂ ਮੇਰਾ ਦਿਲ ਠੰਢਾ ਹੁੰਦਾ ਹੈ। ਇਹ ਮੁਹਿੰਮ ਫ਼ਤਹਿ ਕਰਨ ਉੱਤੇ ਮੂੰਹ ਮੰਗਿਆ ਇਨਾਮ ਦਿੱਤਾ ਜਾਵੇਗਾ।"

ਇਹ ਸੁਣਕੇ ਹੁਸੈਨ ਖ਼ਾਂ ਮੁੱਛਾਂ ਨੂੰ ਤਾਅ ਦੇਂਦਾ ਹੋਇਆ ਗਰਜ ਕੇ ਬੋਲਿਆ :

## ਪਉੜੀ

*ਸੁਣ ਗਰਜ ਹੁਸੈਨੀ ਬੋਲਿਆ*
*ਪਾ ਸੱਜਾ ਹੱਥ ਤਲਵਾਰ ਨੂੰ*

*ਮੈਂ ਲਸ਼ਕਰ ਲੈ ਕੇ ਚੜ੍ਹਾਂਗਾ*
*ਅੱਜ ਸੋਧਣ ਬਾਈਧਾਰ ਨੂੰ*
*ਜੋ ਆਕੀ ਬੈਠੇ ਆਕੜੇ*
*ਨਾ ਸਮਝਣ ਕੁਛ ਸਰਕਾਰ ਨੂੰ*
*ਮੈਂ ਜ਼ੇਰ ਕਰਾਂ ਜਰਵਾਣਿਆਂ*
*ਤੇ ਦੇਵਾਂ ਤੋੜ ਹੰਕਾਰ ਨੂੰ*
*ਮੈਂ ਢਾਹਵਾਂ ਆਨੰਦਪੁਰੀ ਨੂੰ*
*ਤੇ ਲੁੱਟਾਂ ਸ਼ਹਿਰ ਬਾਜ਼ਾਰ ਨੂੰ*
*ਮੈਂ ਮਾਰ ਲਿਆਵਾਂ ਬੇੜੀਆਂ*
*ਉਸ ਹਿੰਦੂਆਂ ਦੇ ਅਵਤਾਰ ਨੂੰ*
*ਮੈਂ ਬਦਲਾਂਗਾ ਵਿਚ ਫ਼ਤਹਿ ਦੇ*
*ਉਸ ਰੁਸਤਮ ਵਾਲੀ ਹਾਰ ਨੂੰ*
*ਇਉਂ ਯੋਧੇ ਜਿੱਤਣ ਵੈਰੀਆਂ*
*ਮੈਂ ਦੱਸਾਂਗਾ ਸੰਸਾਰ ਨੂੰ*

ਹੁਸੈਨੀ ਨੇ ਦਲੇਰੀ ਨਾਲ ਕਿਹਾ, "ਬਜ਼ੁਰਗਵਾਰ ! ਰੁਸਤਮ ਅਜੇ ਬੱਚਾ ਸੀ। ਉਹ ਵੈਰੀ ਦੇ ਫੋਕੇ ਦਮਗਜੇ ਸੁਣਕੇ ਘਬਰਾ ਗਿਆ। ਮਗਰ ਤੁਹਾਡੀ ਮੇਹਰ ਦਾ ਸਦਕਾ ਇਸ ਖ਼ਾਕਸਾਰ ਨੇ ਤਾਂ ਕਈ ਲੜਾਈਆਂ ਵੇਖੀਆਂ ਹੋਈਆਂ ਨੇ। ਦੁਸ਼ਮਣ ਮੌਤ ਦੀ ਗੋਦ ਵਿਚ ਸੁੱਤੇ ਹੋਏ ਵੀ ਬਰੜਾ ਬਰੜਾ ਉਠਣਗੇ, ਕਿ ਕਿਸੇ ਸੂਰਮੇ ਨੇ ਹੱਥ ਲਾਏ ਸੀ। ਮੈਂ ਨਬੀ ਰਸੂਲ ਦੀ ਕਸਮ ਖਾ ਕੇ ਕਹਿੰਦਾ ਹਾਂ, ਕਿ ਪਹਾੜੀ ਰਾਜਿਆਂ ਨੂੰ ਪੈਰਾਂ ਥੱਲੇ ਲਤਾੜ ਕੇ ਉਹਨਾਂ ਦੇ ਪੀਰ ਨੂੰ ਬੰਨ੍ਹਕੇ ਲਿਆਵਾਂਗਾ। ਜੋ ਆਨੰਦਗੜ੍ਹ ਕਿਲ੍ਹਾ ਆਕੀ ਸੁਣੀਦਾ ਹੈ, ਆਸਾਰਿ ਕਦੀਮਾਂ ਵਾਲੇ ਦੱਸਿਆ ਕਰਨਗੇ, ਕਿ ਕਦੋਂ ਐਥੇ ਕੋਈ ਕਿਲ੍ਹਾ ਹੁੰਦਾ ਸੀ। ਸਰਕਾਰ ਮੈਨੂੰ ਪਹਿਲਾਂ ਹੀ ਭੇਜ ਦੇਂਦੀ, ਤਾਂ ਇਹ ਐਨੀਆਂ ਉਲਝਣਾਂ ਪੈਂਦੀਆਂ ਹੀ ਨਾ। ਖ਼ੈਰ, ਹੁਣ ਵੀ ਮੈਂ ਸਾਰੇ ਨਮੋਸ਼ੀ ਦੇ ਲੱਗੇ ਦਾਗ਼ ਦੁਸ਼ਮਣ ਦੇ ਲਹੂ ਨਾਲ ਧੋ ਕੇ ਮੁੜਾਂਗਾ।"

ਏਸ ਤਰ੍ਹਾਂ ਹੰਕਾਰ ਦੇ ਘੋੜੇ ਦੁੜਾਉਂਦਾ ਜਰਨੈਲ ਹੁਸੈਨ ਖ਼ਾਂ ਦੋ ਹਜ਼ਾਰ ਫ਼ੌਜ ਲੈ ਕੇ ਲਾਹੌਰੋਂ ਚੜ੍ਹ ਪਿਆ।

# ਸਾਕਾ

*ਚੜ੍ਹਿਆ ਬਲੀ ਹੁਸੈਨ ਖ਼ਾਂ ਡਾਢਾ ਅਭਿਮਾਨੀ*
*ਲੈ ਲਏ ਨਾਲ ਉਸ ਚੋਣਵੇਂ ਯੋਧੇ ਅਫ਼ਗਾਨੀ*
*ਬੁਰਜਾਂ ਵਰਗੇ ਮੁਗ਼ਲ ਕਈ, ਕਈ ਛੈਲ ਈਰਾਨੀ*
*ਝੰਡੇ ਹੱਥੀਂ ਹੈਦਰੀ ਝੂਲਣ ਅਸਮਾਨੀ*
*ਤੇਗਾਂ ਢਾਕੀਂ ਸੋਹੰਦੀਆਂ ਉਹ ਮੌਤ ਨਸ਼ਾਨੀ*
*ਭਥੀਂ ਭਰੇ ਕਰੂੰਡੀਏ ਪੰਜ ਪੰਜ ਸੌ ਕਾਨੀ*
*ਵੇਖ ਬਲਦੀਆਂ ਬਰਛੀਆਂ ਕੰਬੇ ਜ਼ਿੰਦਗਾਨੀ*
*ਮੌਤ ਕਰੇ ਪਰਦੱਖਣਾ ਤਕ ਛੈਲ ਜਵਾਨੀ*

ਹੁਸੈਨ ਖ਼ਾਂ ਨੇ ਦੋ ਹਜ਼ਾਰ ਬਾਕਾਇਦਾ ਫ਼ੌਜ ਤੇ ਬਹੁਤ ਸਾਰੀਆਂ ਮਾਂਗਵੀਆਂ ਧਾੜਾਂ ਲੈ ਕੇ ਪਹਾੜੀ ਰਾਜਿਆਂ ਉੱਤੇ ਚੜ੍ਹਾਈ ਕਰ ਦਿੱਤੀ। ਉਹਦੇ ਲਸ਼ਕਰ ਵਿਚ ਅਲਫ਼ ਖ਼ਾਂ, ਚੰਦਨ ਰਾਏ, ਸ਼ਮਸ਼ੇਰ ਖ਼ਾਂ, ਕਿਰਪਾ ਰਾਮ, ਦਲੇਲ ਖ਼ਾਂ, ਰੁਸਤਮ ਖ਼ਾਂ, ਜਲਾਲ ਖ਼ਾਂ ਆਦਿ ਕਈ ਚੁਣਵੇਂ ਸੂਰਮੇ ਸਨ। ਰਾਹ ਦੇ ਪਿੰਡ ਉਜਾੜਦਾ ਹੋਇਆ ਉਹ ਡਢਵਾਲੀਏ ਦੇ ਇਲਾਕੇ ਵਿਚ ਦਾਖ਼ਲ ਹੋਇਆ। ਉਹਦੇ ਇਕ ਹੱਥ ਤਲਵਾਰ ਤੇ ਇੱਕ ਹੱਥ ਬਲਦਾ ਮੁਆਤਾ ਸੀ। ਮਾਰਨਾ ਤੇ ਸਾੜਨਾ ਉਹਦਾ ਪਰਮ ਧਰਮ ਸੀ। ਦਿਨਾਂ ਵਿਚ ਹੀ ਉਹਨੇ ਬਹੁਤ ਸਾਰਾ ਇਲਾਕਾ ਤਬਾਹ ਕਰ ਦਿੱਤਾ। ਅੰਤ ਮਧਕਰ ਸ਼ਾਹ ਡਢਵਾਲੀਏ ਨੇ ਉਹਦਾ ਮੂੰਹ ਮੰਗਿਆ ਨਜ਼ਰਾਨਾ ਤਾਰ ਕੇ ਜਾਨ ਛੁਡਾਈ। ਏਨੇ ਨੂੰ ਹਿੰਮਤ ਸਿੰਘ ਕਾਂਗੜੇ ਵਾਲਾ ਵੀ ਉਹਦੇ ਪੈਰੀਂ ਆ ਪਿਆ। ਹੁਸੈਨ ਖ਼ਾਂ ਖ਼ੂੰਨੀ ਝੱਖੜ ਵਾਂਗ ਅੱਗੇ ਵੱਧਦਾ ਚਲਿਆ ਜਾ ਰਿਹਾ ਸੀ।

ਇਹ ਖ਼ਬਰਾਂ ਰਾਜਾ ਕਿਰਪਾਲ ਚੰਦ ਕਟੋਚੀਏ ਤੇ ਰਾਜਾ ਭੀਮਚੰਦ ਕਹਿਲੂਰੀਏ ਤੱਕ ਪੁੱਜੀਆਂ, ਤਾਂ ਉਹਨਾਂ ਨੂੰ ਵੀ ਪਿੱਸੂ ਪੈ ਗਏ। ਕਿਰਪਾਲ ਨੂੰ ਬਹੁਤ ਡਰ ਨਹੀਂ ਸੀ, ਕਿਉਂਕਿ ਪਿਛਲੀ ਲੜਾਈ ਵਿੱਚ ਉਹਨੇ ਅਲਫ਼ ਖ਼ਾਂ ਦੀ ਮਦਦ ਕੀਤੀ ਸੀ, ਪਰ ਭੀਮਚੰਦ ਨੂੰ ਜਾਨ ਦਾ ਖ਼ਤਰਾ ਭਾਸ ਰਿਹਾ ਸੀ। ਲੜਾਈ ਤੋਂ ਓਵੇਂ ਪਿਛੋਂ ਭੀਮਚੰਦ ਨੇ ਵੀ ਕਿਰਪਾਲ ਚੰਦ ਰਾਹੀਂ ਸਰਕਾਰ ਨਾਲ ਸੁਲ੍ਹਾ ਕਰ ਲਈ ਸੀ ਪਰ ਫਿਰ ਵੀ ਡਰ ਦੂਰ ਨਹੀਂ ਸੀ ਹੋਇਆ, ਸੋ ਇਸ ਆਈ ਆਫ਼ਤ ਤੋਂ ਬਚਣ ਵਾਸਤੇ ਦੋਵੇਂ ਰਾਜੇ ਮਿਲ ਕੇ ਲੱਗੇ ਤਜਵੀਜ਼ਾਂ ਸੋਚਣ।

## ਬੈਂਤ

*ਭੀਮ ਚੰਦ ਤੇ ਰਾਜਾ ਕਿਰਪਾਲ ਰਲ ਕੇ*
*ਸੋਚਣ : ਕਿਸ ਤਰ੍ਹਾਂ ਵਿਉਂਤ ਬਣਾਈਏ ਜੀ*
*ਆਫ਼ਤ ਆ ਰਹੀ ਏ ਬਾਈਧਾਰ ਉੱਤੇ*
*ਕਿਵੇਂ ਆਪਣੀ ਜਾਨ ਬਚਾਈਏ ਜੀ*
*ਨਾਲੇ ਬਚੇ ਲਾਠੀ, ਨਾਲੇ ਸੱਪ ਮਰ ਜੈ*
*ਕੋਈ ਇਹੋ ਜਿਹਾ ਢੰਗ ਚਲਾਈਏ ਜੀ*
*ਆਪ ਮੁਗ਼ਲ ਸੈਨਾ ਨਾਲ ਲੜਨ ਦੀ ਥਾਂ*
*ਕਿਸੇ ਹੋਰ ਦੇ ਸਿਰ ਬਿਪਤਾ ਪਾਈਏ ਜੀ*
*ਮੜ੍ਹੀਏ ਸਾਰਾ ਅਪਰਾਧ ਸਿਰ ਸਤਿਗੁਰਾਂ ਦੇ*
*ਸੱਚ ਝੂਠ ਕਹਿ ਮੁਗ਼ਲ ਭੜਕਾਈਏ ਜੀ*
*ਕਹੀਏ : ਜੜ੍ਹ ਬਗ਼ਾਵਤ ਦਾ ਹੈਨ ਏਹੋ*
*ਸਾਰੇ ਏਸ ਗੱਲ 'ਤੇ ਜ਼ੋਰ ਲਾਈਏ ਜੀ*
*ਬਦਲਾ ਲਈਏ ਭੰਗਾਣੀ ਦੀ ਹਾਰ ਵਾਲਾ*
*ਜਿਉਂਦੇ ਜੀ ਹਿਸਾਬ ਚੁਕਾਈਏ ਜੀ*
*ਆਪ ਰੱਖ ਕੁਛ ਭੇਟ ਜਰਨੈਲ ਅੱਗੇ*
*ਵਫ਼ਾਦਾਰ ਬਣ ਸੀਸ ਝੁਕਾਈਏ ਜੀ*

ਭੀਮ ਚੰਦ ਆਦਿ ਰਾਜੇ ਕਈ ਵਾਰ ਗੁਰੂ ਜੀ ਨਾਲ ਸੁਲ੍ਹਾ ਕਰਕੇ ਫੇਰ ਈਮਾਨ ਤਿਆਗ ਜਾਂਦੇ ਸਨ। ਸਮਾਂ ਬਣੇ 'ਤੇ ਉਹ ਬੁੱਕਲ ਦੇ ਸੱਪ ਵਾਂਗ ਡੰਗ ਮਾਰਨੋਂ ਨਹੀਂ ਸਨ ਉੱਕਦੇ। ਉਹਨਾਂ ਦੇ ਦਿਲ ਵਿਚ ਦੋ ਗੱਲਾਂ ਦਾ ਵੱਡਾ ਸਾੜਾ ਸੀ। ਇਕ ਇਹ, ਕਿ ਗੁਰੂ ਜੀ ਵਰਣ-ਵੰਡ ਅਨੁਸਾਰ ਊਚ-ਨੀਚ, ਜ਼ਾਤ-ਪਾਤ ਨੂੰ ਨਹੀਂ ਸਨ ਮੰਨਦੇ। ਉਹ ਪੰਡਤ ਤੋਂ ਲੈ ਚੁਮਾਰ ਤੱਕ ਤੇ ਰਾਜੇ ਤੋਂ ਲੈ ਭਿਖਾਰੀ ਤੱਕ ਸਭ ਨੂੰ ਇੱਕੋ ਜੇਹਾ ਇਨਸਾਨ ਮੰਨਦੇ ਸਨ। ਰਾਜੇ ਇਸ ਬਰਾਬਰੀ ਨੂੰ ਸ਼ਾਸਤਰ ਵਿਰੁੱਧ ਮਰਯਾਦਾ ਤੇ ਆਪਣੀ ਹਾਨੀ ਸਮਝਦੇ ਸਨ। ਦੂਸਰਾ ਕਾਰਨ ਇਹ, ਕਿ ਗੁਰੂ ਜੀ ਰਾਜਿਆਂ ਦੀ ਤਾਕਤ ਮੰਨ ਕੇ ਉਹਨਾਂ ਦੇ ਸਾਮ੍ਹਣੇ ਝੁਕਦੇ ਨਹੀਂ ਸਨ। ਰਾਜੇ ਗੁਰੂ ਜੀ ਤੇ ਉਹਨਾਂ ਦੇ ਸਿੱਖਾਂ ਨੂੰ ਆਪਣੀ ਪਰਜਾ ਸਮਝਦੇ ਸਨ; ਤੇ ਗੁਰੂ ਤੇ ਉਹਨਾਂ ਦੇ ਸਿੱਖ

ਆਪਣੇ ਆਪ ਨੂੰ ਅਕਾਲ ਦੀ ਸੈਨਾ ਸਮਝ ਕੇ ਰਾਜਿਆਂ ਨੂੰ ਤੁੱਛ ਜਾਣਦੇ ਸਨ। ਇਹ ਈਰਖਾ ਰਾਜਿਆਂ ਦੇ ਦਿਲੋਂ ਅਖ਼ੀਰ ਤੱਕ ਨਹੀਂ ਗਈ।

ਤੇ ਇਹ ਰਾਜੇ ਅਕਿਰਤਘਣ (ਕੀਤੀ ਨੂੰ ਭੁਲਾ ਦੇਣ ਵਾਲੇ) ਕਿਥੋਂ ਤੱਕ ਸਨ ? ਅਜੇ ਥੋੜ੍ਹਾ ਚਿਰ ਪਹਿਲਾਂ ਜਦ ਅਲਫ਼ ਖ਼ਾਂ ਦੇ ਸਾਮ੍ਹਣੇ ਭੀਮ ਚੰਦ ਦੀਆਂ ਫ਼ੌਜਾਂ ਹਾਰ ਗਈਆਂ ਸਨ, ਤਾਂ ਭੀਮ ਚੰਦ ਗੁਰੂ ਜੀ ਦੀ ਚਰਨੀਂ ਆ ਢੱਠਾ ਸੀ। ਤੇ ਹਜ਼ੂਰ ਨੇ ਉਹਦੀ ਬੇਨਤੀ ਮੰਨ ਕੇ ਮੁਗ਼ਲ ਸਰਕਾਰ ਦੇ ਵਿਰੁੱਧ ਉਹਦੀ ਮਦਦ ਕੀਤੀ ਸੀ। ਸੋ ਕੱਲ੍ਹ ਗੁਰੂ ਜੀ ਦੀ ਮਦਦ ਨਾਲ ਜਾਨ ਬਚਾਉਣ ਵਾਲਾ ਭੀਮ ਚੰਦ ਅੱਜ ਗੁਰਦੇਵ ਦੇ ਵਿਰੁੱਧ ਗੋਂਦਾ ਗੁੰਦ ਰਿਹਾ ਹੈ।

ਕਈ ਭੈੜੀਆਂ ਸਲਾਹਾਂ ਸੋਚ ਕੇ ਰਾਜਾ ਭੀਮ ਚੰਦ ਕਹਿਲੂਰੀਆ ਤੇ ਰਾਜਾ ਕਿਰਪਾਲ ਚੰਦ ਕਟੋਚੀਆ ਨਜ਼ਰਾਨੇ ਲੈ ਕੇ ਹੁਸੈਨ ਖ਼ਾਂ ਦੀ ਸ਼ਰਣ ਆ ਪਏ।

## ਕਬਿੱਤ

*ਭੀਮ, ਕਿਰਪਾਲ ਭੇਟਾ ਰੱਖ ਕੇ ਹੁਸੈਨੀ ਅੱਗੇ*
*ਆਜਜ਼ੀ ਦੇ ਨਾਲ ਸਿਰ ਪੈਰਾਂ ਤੇ ਝੁਕਾਵੰਦੇ*
*ਅੱਗੇ ਲਈ ਵ.ਫਾਦਾਰ ਰਹਿਣ ਦੀ ਤਸੱਲੀ ਦੇ ਕੇ*
*ਕੀਤੀਆਂ ਜੋ ਭੁੱਲਾਂ ਪਿੱਛੇ ਸਭ ਬ.ਖਸ਼ਾਵੰਦੇ*
*ਪਹਿਲਾਂ ਵੀ ਬ.ਗਾਵਤ ਕਰਾਈ ਸੀ ਗੁਰੂ ਨੇ ਸਾਥੋਂ*
*ਖਾ ਕੇ ਸੌਹਾਂ ਝੂਠੀਆਂ ਤਸੱਲੀ ਕਰਵਾਵੰਦੇ*
*ਕਿਹਾ ਕਿਰਪਾਲ, ਪਹਿਲਾਂ ਗੁਰੂ ਨੂੰ ਅਧੀਨ ਕਰੋ*
*ਰੱਖਣਾ ਅਧੀਨ ਬਾਈਧਾਰ ਨੂੰ ਜੇ ਚਾਹਵੰਦੇ*

ਇਸ ਵਿਚ ਰਾਜਿਆਂ ਦਾ ਇਕ ਹੋਰ ਸਵਾਰਥ ਵੀ ਸੀ : 'ਜੇ ਹੁਸੈਨ ਖ਼ਾਂ ਨੇ ਆਪਣਾ ਦੂਤ ਭੇਜ ਕੇ ਨਜ਼ਰਾਨਾ ਮੰਗਿਆ, ਤਾਂ ਉਹ ਵਧੇਰੇ ਮੰਗੇਗਾ, ਤੇ ਏਸ ਤਰ੍ਹਾਂ ਜੋ ਭੇਟਾ ਜਾ ਧਰਾਂਗੇ, ਓਹਾ ਪਰਵਾਨ ਹੋ ਜਾਏਗੀ।' ਕਿਸੇ ਹੱਦ ਤੱਕ ਉਹਨਾਂ ਦੀ ਇਹ ਚਾਲ ਠੀਕ ਬੈਠੀ। ਜੋ ਵੀ ਉਹਨਾਂ ਨਜ਼ਰਾਨਾ ਧਰਿਆ ਉਸ ਵੇਲੇ ਹੁਸੈਨ ਖ਼ਾਂ ਨੇ ਮਨਜ਼ੂਰ ਕਰ ਲਿਆ। ਉਹਦੀ ਨੀਤੀ ਪਹਾੜੀ ਰਾਜਿਆਂ ਨੂੰ ਪਾੜਕੇ ਮਾਰਨ ਦੀ ਸੀ। ਭੀਮ ਚੰਦ ਤੇ ਕਿਰਪਾਲ ਚੰਦ ਸਣੇ ਫ਼ੌਜਾਂ ਹਾਜ਼ਰ ਹੋਏ ਸਨ। ਸੋ ਹੁਸੈਨੀ ਨੇ ਸੋਚਿਆ, 'ਪਹਿਲਾਂ ਤਾਂ ਇਹਨਾਂ ਦੀ ਮਦਦ ਨਾਲ ਬਾਕੀ ਰਾਜਿਆਂ ਨੂੰ ਸਜ਼ਾ ਦਿੱਤੀ ਜਾਵੇ, ਤੇ ਜਦ ਬਾਕੀ ਸਾਰੇ ਕਮਜ਼ੋਰ ਹੋ ਕੇ ਅਧੀਨ ਹੋ ਜਾਣ, ਫਿਰ ਉਹਨਾਂ ਦੀ ਮਦਦ ਨਾਲ

ਇਹਨਾਂ ਤੋ ਮੂੰਹ ਮੰਗਿਆ ਕਰ ਵਸੂਲ ਕੀਤਾ ਜਾਵੇਗਾ।' ਪਰ ਮੁਗ਼ਲ ਜਰਨੈਲ ਦੇ ਦਿਲ ਦੀ ਭੀਮ ਤੇ ਕਿਰਪਾਲ ਕੀ ਜਾਨਣ ?

ਭੀਮ ਤੇ ਕਿਰਪਾਲ ਆਪਣੇ ਥਾਂ ਫੁੱਲੇ ਨਹੀਂ ਸਨ ਸਮਾਉਂਦੇ। ਉਹ ਹੁਸੈਨ ਖ਼ਾਂ ਨੂੰ ਵਧੇਰੇ ਖ਼ੁਸ਼ ਕਰਨ ਬਦਲੇ ਲੱਗੇ ਵਿਰੋਧੀਆਂ ਦੇ ਬਰਖ਼ਿਲਾਫ਼ ਜ਼ਹਿਰ ਉਗਲਣ। ਸਭ ਤੋਂ ਵੱਡਾ ਵਿਰੋਧੀ ਉਹ ਗੁਰੂ ਜੀ ਨੂੰ ਹੀ ਸਮਝਦੇ ਸਨ। ਭਾਵੇਂ ਗੁਰੂ ਜੀ ਆਪ ਉਹਨਾਂ ਦਾ ਕੋਈ ਵਿਗਾੜ ਨਹੀਂ ਸਨ ਕਰਦੇ, ਪਰ ਜਿਸ ਮਾੜੇ ਉੱਤੇ ਤਕੜੇ ਧੱਕਾ ਕਰਨ ਲੱਗਦੇ ਸਨ, ਗੁਰੂ ਜੀ ਉਹਦੀ ਮਦਦ ਉੱਤੇ ਹੋ ਖਲੋਂਦੇ ਸਨ। ਧੱਕੇਖ਼ੋਰਾਂ ਦੀ ਨਿਗ੍ਹਾ ਵਿਚ ਏਹਾ ਗੁਰੂ ਜੀ ਦਾ ਵੱਡਾ ਗੁਨਾਹ ਸੀ। ਏਸ ਗੱਲ ਨੂੰ ਮੁੱਖ ਰੱਖਕੇ ਭੀਮ ਤੇ ਕਿਰਪਾਲ ਹੁਸੈਨ ਖ਼ਾਂ ਨੂੰ ਗੁਰੂ ਜੀ ਦੇ ਵਿਰੁੱਧ ਭੜਕਾਉਣ ਲੱਗੇ, "ਖ਼ਾਨ ਸਾਹਿਬ ! ਮੁਗ਼ਲ ਸ਼ਹਿਨਸ਼ਾਹ ਦੇ ਰਾਜ ਵਿਚ ਕਿਸੇ ਹਿੰਦੂ ਰਾਜੇ ਦੀ ਹਿੰਮਤ ਹੈ, ਜੋ ਸਿਰ ਉਠਾ ਸਕੇ ? ਪਿੱਛੇ ਜੋ ਸਾਥੋਂ ਭੁੱਲ ਹੋਈ, ਉਹ ਵੀ ਅਸੀਂ ਗੁਰੂ ਦੇ ਝਾਂਸੇ ਵਿੱਚ ਆ ਕੇ ਕਰ ਬੈਠੇ। ਗੁਰੂ ਥੋੜ੍ਹੀਆਂ ਬਹੁਤੀਆਂ ਕਰਾਮਾਤਾਂ ਜ਼ਰੂਰ ਵਿਖਾਉਂਦਾ ਰਹਿੰਦਾ ਹੈ। ਇਸ ਵਾਸਤੇ ਉਹਦਾ ਕੁਛ ਲੋਕਾਂ 'ਤੇ ਅਸਰ ਵੀ ਹੈ। ਸਾਡੇ ਵਿਚੋਂ ਵੀ ਉਹਨੇ ਕੁਛ ਲੋਕਾਂ ਨੂੰ ਵਰਗ਼ਲਾ ਲਿਆ ਸੀ, ਕਿ ਜੇ ਤੁਸੀਂ ਮਲੇਛ ਸਰਕਾਰ ਤੋਂ ਬਗ਼ਾਵਤ ਕਰੋ ਤਾਂ ਮੈਂ ਤੁਹਾਨੂੰ ਮੁਲਕ ਦਾ ਰਾਜ ਲੈ ਦਿਆਂਗਾ। ਇਸ ਵਾਸਤੇ ਸਾਡੇ ਵਿਚੋਂ ਕੁਛ ਬੰਦਿਆਂ ਦੀ ਮੱਤ 'ਤੇ ਪਰਦਾ ਪੈ ਗਿਆ, ਤੇ ਅਸੀਂ ਸਰਕਾਰੀ ਮਾਮਲਾ ਦੇਣ ਵਿਚ ਦੇਰ ਕਰ ਦਿੱਤੀ। ਸੋ ਜੇ ਆਪ ਇਸ ਇਲਾਕੇ ਵਿਚ ਪੱਕਾ ਅਮਨ ਰੱਖਣਾ ਚਾਹੁੰਦੇ ਓ, ਤਾਂ ਗੁਰੂ ਨੂੰ ਕੈਦ ਕਰਕੇ ਦਿੱਲੀ ਪੁਚਾਓ। ਜੇ ਇਹ ਨਾ ਹੋ ਸਕੇ ਤਾਂ ਏਥੋਂ ਕੱਢ ਜ਼ਰੂਰ ਦਿਓ। ਉਹਦੇ ਦਿਲ ਵਿਚ ਤਾਂ ਸਰਕਾਰ ਏਥੋਂ ਤੱਕ ਦੁਸ਼ਮਣੀ ਹੈ, ਕਿ ਉਹ ਮੂੰਹੋਂ ਮੂੰਹ ਕਹਿੰਦਾ ਹੈ, ਮੈਂ ਬਾਦਸ਼ਾਹ ਤੋਂ ਆਪਣੇ ਪਿਤਾ ਦਾ ਬਦਲਾ ਲੈਣਾ ਹੈ। ਨਾਲੇ ਸਰਕਾਰ ! ਏਸ ਕੰਮ ਵਿਚ ਇਕ ਹੋਰ ਭਲਾਈ ਵੀ ਹੈ। ਗੁਰੂ ਦੇ ਸ਼ਰਧਾਲੂਆਂ ਨੇ ਆਨੰਦਪੁਰ ਵਿਚ ਸੋਨੇ ਚਾਂਦੀ ਦੇ ਢੇਰ ਲਾਏ ਹੋਏ ਨੇ। ਸੋ ਓਥੋਂ ਦੀ ਲੁੱਟ ਵਿਚੋਂ ਕਰੋੜਾਂ ਰੁਪੈ ਹਜ਼ੂਰ ਦੇ ਹੱਥ ਆਉਣਗੇ। ਤੇ ਅਸੀਂ ਸਭ ਸਰਕਾਰ ਦੇ ਵਫ਼ਾਦਾਰ ਜੁਨਾਬ ਦੇ ਨਾਲ ਹੋਵਾਂਗੇ।"

ਜਿੰਨਾ ਵੀ ਹੋ ਸਕਿਆ, ਭੀਮ ਤੇ ਕਿਰਪਾਲ ਨੇ ਏਸ ਤਰ੍ਹਾਂ ਹੁਸੈਨ ਖ਼ਾਂ ਨੂੰ ਭੜਕਾਇਆ। ਇਸ ਸਿੱਖਿਆ ਦਾ ਸਦਕਾ ਉਹ ਵੀ ਆਨੰਦਪੁਰ 'ਤੇ ਹਮਲਾ ਕਰਨ ਵਾਸਤੇ ਤਿਆਰ ਹੋ ਪਿਆ।

ਓਧਰ ਜਦ ਇਹ ਖ਼ਬਰਾਂ ਆਨੰਦਪੁਰ ਦੇ ਮਸੰਦਾਂ ਨੂੰ ਪੁੱਜੀਆਂ, ਤਾਂ ਉਹ ਕਮਜ਼ੋਰ ਈਮਾਨ ਤੇ ਕੰਮ-ਹੌਸਲਾ ਲੋਕ ਮਾਤਾ ਗੁਜਰੀ ਜੀ ਕੋਲ ਜਾ ਫ਼ਰਯਾਦੀ ਹੋਏ।

## ਬੈਂਤ

*ਮਾਤਾ ਸਾਹਿਬ ਦੇ ਕੋਲ ਮਸੰਦ ਜਾ ਕੇ*
*ਪਹਿਲਾਂ ਭੇਟ ਧਰ ਸੀਸ ਝੁਕਾਵੰਦੇ ਜੀ*
*ਫੇਰ ਦੱਸ ਚੜ੍ਹਾਈ ਹੁਸੈਨ ਖ਼ਾਂ ਦੀ*
*ਡਾਢੀ ਹਾਲ ਦੁਹਾਈ ਮਚਾਵੰਦੇ ਜੀ*
*ਫ਼ੌਜ ਦੱਸ ਕੇ ਕਈ ਹਜ਼ਾਰ ਉਹਦੀ*
*ਆਪਣੇ ਦਿਲੋਂ, ਮਾਤਾ ਨੂੰ ਡਰਾਵੰਦੇ ਜੀ*
*ਕਹਿੰਦੇ, ਲੜਨ ਔਖਾ ਨਾਲ ਬਾਦਸ਼ਾਹ ਦੇ*
*ਸਾਡੇ ਸੂਰਮੇ ਜੰਗ ਨਾ ਚਾਹਵੰਦੇ ਜੀ*
*ਜਿਵੇਂ ਟਲੇ, ਆਈ ਮੌਤ ਟਾਲ ਦੇਈਏ*
*ਨੀਤੀਵਾਨ ਸਭ ਏਹੋ ਫ਼ੁਰਮਾਵੰਦੇ ਜੀ*
*ਸੁਲ੍ਹਾ ਕਰ ਲਈਏ ਕੁਛ ਨਜ਼ਰ ਦੇ ਕੇ*
*ਹਾਕਮ ਆਏ ਖ਼ਾਲੀ ਨਾਹੀਂ ਜਾਵੰਦੇ ਜੀ*
*ਤੁਸੀਂ ਆਪ ਸਮਝਾਓ ਚੱਲ ਸਤਿਗੁਰਾਂ ਨੂੰ*
*ਮੱਥਾ ਪਰਬਤਾਂ ਨਾਲ ਕਿਉਂ ਲਾਵੰਦੇ ਜੀ*
*ਜੰਗ ਛੇੜ ਕੇ ਨਾਲ ਹਕੂਮਤਾਂ ਦੇ*
*ਭਾੜੇ ਭੰਗ ਕਿਉਂ ਪੰਥ ਮਰਵਾਵੰਦੇ ਜੀ*
*ਚੰਗੇ ਭਲੇ ਸਿਆਣੇ ਵਿਦਵਾਨ ਹੋ ਕੇ*
*ਹੱਥ ਸ਼ੇਰ ਦੇ ਮੂੰਹ ਕਿਉਂ ਪਾਵੰਦੇ ਜੀ*
*ਸੁਲ੍ਹਾ ਏਸ ਵੇਲੇ ਚੰਗੀ ਲੜਨ ਨਾਲੋਂ*
*ਜੇਕਰ ਸਿੱਖੀ ਬਚਾਵਣੀ ਚਾਹਵੰਦੇ ਜੀ*

ਪੂਜਾ ਦਾ ਧਾਨ ਖਾ-ਖਾ ਕੇ ਮਸੰਦ ਬਹੁਤ ਕਮਜ਼ੋਰ ਹੋ ਚੁੱਕੇ ਸਨ। ਗੁਰੂ ਤੇਗ਼ ਬਹਾਦਰ ਸਾਹਿਬ ਦੇ ਏਸ ਸਿਧਾਂਤ 'ਭੈ ਕਾਹੂ ਕਉ ਦੇਤ ਨਹਿ ਨਹਿ ਭੈਅ ਮਾਨਤ ਆਨਿ' ਤੋਂ ਉਹ ਬਹੁਤ ਦੂਰ ਜਾ ਚੁੱਕੇ ਸਨ। ਇਕ ਪਾਸੇ ਤਾਂ ਉਹ ਗ਼ਰੀਬ ਸ਼ਰਧਾਲੂ ਸਿੱਖਾਂ ਨੂੰ ਸਰਾਪ ਦਾ ਭੈਅ ਦੇ ਕੇ ਉਹਨਾਂ ਉੱਤੇ

ਅਸਹਿ ਅਤਿਆਚਾਰ ਕਰਦੇ ਸਨ, ਤੇ ਦੂਜੇ ਪਾਸੇ ਅਨਿਆਈਂ ਹਾਕਮਾਂ ਤੋਂ ਡਰਦੇ ਸਨ। ਸੱਚਾਈ ਤੇ ਹਿੰਮਤ ਉਹਨਾਂ ਵਿੱਚ ਰਹਿ ਨਹੀਂ ਸੀ ਗਈ। ਹੁਸੈਨ ਖ਼ਾਂ ਦੀ ਚੜ੍ਹਾਈ ਸੁਣ ਕੇ ਉਹ ਬਹੁਤ ਘਬਰਾਏ। ਉਹਨਾਂ ਗੁਰੂ ਜੀ ਨੂੰ ਵੀ ਵੈਰੀ ਨਾਲ ਸੁਲ੍ਹਾ ਕਰਨ ਦੀ ਸਲਾਹ ਦਿੱਤੀ, ਪਰ ਹਜ਼ੂਰ ਨੇ ਪਰਵਾਨ ਨਾ ਕੀਤੀ। ਗੁਰਦੇਵ ਨੇ ਫ਼ੁਰਮਾਇਆ, "ਸੁਲ੍ਹਾ ਦਾ ਸਵਾਲ ਤਦ ਪੈਦਾ ਹੋਵੇ, ਜੇ ਸਾਡੀ ਕਿਸੇ ਨਾਲ ਲੜਾਈ ਹੋਵੇ। ਅਸੀਂ ਕਿਸੇ ਦੇ ਘਰ ਉੱਤੇ ਹਮਲਾ ਕਰਨ ਨਹੀਂ ਗਏ। ਪਰ ਜੇ ਕੋਈ ਆਪ ਸਾਡੇ ਘਰ ਉੱਤੇ ਹਮਲਾ ਕਰਨ ਚੜ੍ਹ ਆਵੇ, ਤਾਂ ਫੇਰ ਸਾਡੇ ਕੀ ਵੱਸ ? ਫੇਰ ਸਾਡਾ ਧਰਮ ਏਹਾ ਹੈ, ਕਿ ਬਹਾਦਰਾਂ ਵਾਂਗ ਉਸਦਾ ਟਾਕਰਾ ਕਰੀਏ। ਸੋ ਜੇ ਹੁਸੈਨ ਖ਼ਾਂ ਚੜ੍ਹਕੇ ਆ ਰਿਹਾ ਹੈ, ਤਾਂ ਏਧਰ 'ਵਾਹਿਗੁਰੂ ਕਾ ਖ਼ਾਲਸਾ' ਵੀ ਤਿਆਰ-ਬਰ-ਤਿਆਰ ਹੈ।"

ਏਧਰੋਂ ਨਿਰਾਸ ਹੋ ਕੇ ਮਸੰਦ ਮਾਤਾ ਜੀ ਕੋਲ ਗਏ। ਉਹਨਾਂ ਹੁਸੈਨ ਖ਼ਾਂ ਦੀ ਤਾਕਤ ਬਹੁਤ ਵਧਾ ਚੜ੍ਹਾ ਕੇ ਦੱਸੀ। ਇਸ ਤੋਂ ਉਹਨਾਂ ਦਾ ਭਾਵ ਮਾਤਾ ਜੀ ਨੂੰ ਭੈ-ਭੀਤ ਕਰਨਾ ਸੀ। ਪਰ ਜਿਸ ਮਾਂ ਨੇ ਗੁਰੂ ਗੋਬਿੰਦ ਸਿੰਘ ਵਰਗੇ ਸੂਰਮੇ ਨੂੰ ਜਨਮ ਦਿੱਤਾ ਸੀ, ਉਹਦੇ ਦਿਲ ਵਿਚ ਭੈਅ ਕਿੱਥੇ ? ਮਾਤਾ ਜੀ ਨੇ ਸਭ ਨੂੰ ਆਦਰ ਸਤਕਾਰ ਨਾਲ ਕੋਲ ਬਿਠਾ ਕੇ ਕਿਹਾ :

## ਬੈਂਤ

*ਮਾਤਾ ਆਖਦੀ : ਬੱਚਿਓ ! ਕਰੋ ਸ਼ਾਂਤੀ*
*ਤੁਸਾਂ ਭੇਤ 'ਗੋਬਿੰਦ' ਦਾ ਪਾਇਆ ਨਹੀਂ*
*ਜਿਹੜਾ ਜਿੱਤ ਲਵੇ ਮੇਰੇ ਲਾਲ ਤਾਈਂ*
*ਕਿਸੇ ਮਾਈ ਨੇ ਲਾਲ ਉਹ ਜਾਇਆ ਨਹੀਂ*
*ਇਹਨੂੰ ਆਪ ਅਕਾਲ ਨੇ ਭੇਜਿਆ ਏ*
*ਇਹਦੇ ਜਿਹਾ ਕੋਈ ਹੋਰ ਬਨਾਇਆ ਨਹੀਂ*
*ਜੀਹਦੇ ਵਿਚ 'ਨਿਰਭਉ' ਦਾ ਸਦਾ ਵਾਸਾ*
*ਉਹਨੂੰ ਕਿਸੇ ਨੇ ਕਦੇ ਡਰਾਇਆ ਨਹੀਂ*

*ਬੰਦਾ ਓਸਦਾ ਕੀ ਵਿਗਾੜ ਸਕਦੈ*
*ਮਦਦਗਾਰ ਹੈ ਆਪ ਕਰਤਾਰ ਜਿਸਦਾ*
*ਉਹਦੇ ਸਾਮ੍ਹਣੇ ਸ਼ਾਹ ਕੀ ਦਮ ਮਾਰਨ ?*
*ਸੁਰਗੀ ਦੇਵਤੇ ਕਰਨ ਸਤਕਾਰ ਜਿਸਦਾ*

*ਚੜ੍ਹ ਆਇਆ ਹੁਸੈਨੀ ਹੰਕਾਰ ਕਰਕੇ*
*ਨਗਰੀ ਗੁਰਾਂ ਦੀ ਪੈਰ ਨਾ ਪਾਇਗਾ ਉਹ*
*ਭੁਰਿਆ ਖਾ ਕਸਮਾਂ ਫੜਨ ਸਤਿਗੁਰਾਂ ਨੂੰ*
*ਰਾਹ ਵਿਚ ਹੀ ਮਾਰਿਆ ਜਾਇਗਾ ਉਹ*
*ਦੂਜਾ ਕਲ੍ਹੋ ਦਾ ਮੂਲ ਕਟੋਚੀਆ ਏ*
*ਕੀਤੇ ਆਪਣੇ ਦਾ ਫਲ ਪਾਇਗਾ ਉਹ*
*ਜਿਹੜਾ ਨਾਲ 'ਨਿਰਵੈਰ' ਦੇ ਵੈਰ ਕਰਸੀ*
*ਬੁੱਧ ਜਮਾਂ ਦੀਆਂ ਚੋਟਾਂ ਖਾਇਗਾ ਉਹ*

*ਤੁਸੀਂ ਆਪਣਾ ਸਿਦਕ ਭੁਲਾਵੰਦੇ ਕਿਉਂ ?*
*ਬਣੋ ਸਿੱਖ, ਸਿੱਖੀ ਨਾਲ ਪਿਆਰ ਰੱਖੋ*
*ਜੇਕਰ ਗੁਰੂ ਕਹਿ ਕੇ ਮੱਥਾ ਟੇਕਦੇ ਓ*
*ਫੇਰ ਗੁਰੂ 'ਤੇ ਪੂਰਾ ਇਤਬਾਰ ਰੱਖੋ*

ਮਾਤਾ ਜੀ ਨੇ ਮਸੰਦਾਂ ਦਾ ਹੌਂਸਲਾ ਬੰਨ੍ਹਾਉਂਦਿਆਂ ਕਿਹਾ, "ਭੋਲੇ ਸਿੱਖੋ! ਗੁਰੂ ਦਾ ਭੇਤ ਤੁਸਾਂ ਕੀ ਪਾਉਣਾ ਸੀ, ਤੁਸਾਂ ਤਾਂ ਅਜੇ ਸਿੱਖੀ ਨੂੰ ਵੀ ਪੂਰੀ ਤਰ੍ਹਾਂ ਨਹੀਂ ਸਮਝਿਆ। ਜਿਸਨੂੰ ਗੁਰੂ ਮੰਨਦੇ ਓ, ਉਸ 'ਤੇ ਪੂਰਾ ਈਮਾਨ ਰੱਖੋ। ਨਹੀਂ ਤਾਂ ਨਿਰਾ ਮੱਥਾ ਟੇਕ ਛੱਡਣਾ ਤਾਂ ਬਿਲਕੁਲ ਪਾਖੰਡ ਹੈ। ਤੁਸੀਂ ਕਾਇਰਾਂ ਵਾਂਗ ਡਰ ਰਹੇ ਹੋ, ਤੇ ਸ਼ਾਹੀ ਫ਼ੌਜ ਦੀ ਤਾਕਤ ਦੱਸ-ਦੱਸ ਕੇ ਮੈਨੂੰ ਡਰਾਉਣਾ ਚਾਹੁੰਦੇ ਹੋ, ਪਰ ਜਿਹੜੀ ਅਜੇ ਕੱਲ੍ਹ ਸਤਲੁਜ ਦੇ ਕੰਢੇ ਤੋਂ, ਬਿਨਾਂ ਗੋਲੀ ਦਾਗ਼ੇ ਸਿੱਖਾਂ ਦੇ ਜੈਕਾਰੇ ਸੁਣ ਕੇ ਈ ਨੱਸ ਗਈ ਸੀ, ਉਹ ਵੀ ਤਾਂ ਸ਼ਾਹੀ ਸੈਨਾ ਹੀ ਸੀ ਨਾ। ਸੋ ਡਰ ਦਿਲੋਂ ਕੱਢੋ, ਤੇ ਅਕਾਲ ਪੁਰਖ 'ਤੇ ਭਰੋਸਾ ਰੱਖੋ। ਜਾਓ, ਰੁਸਤਮ ਤਾਂ ਆਨੰਦਪੁਰ ਦੀ ਜੂਹ ਤਕ ਪੁੱਜ ਪਿਆ ਸੀ ਨਾ, ਪਰ ਹੁਸੈਨੀ ਗੁਰੂ ਕੀ ਨਗਰੀ ਦੀ ਜੂਹ ਤੱਕ ਵੀ ਨਹੀਂ ਅਪੜੇਗਾ। ਉਹਦੇ ਹੰਕਾਰ ਦਾ ਫਲ ਉਹਨੂੰ ਰਾਹ ਵਿੱਚ ਹੀ ਮਿਲ ਜਾਏਗਾ।"

ਮਾਤਾ ਜੀ ਦਾ ਇਹ ਸੁੱਤੇ ਸਿੱਧ ਨਿਕਲਿਆ ਬਚਨ ਸੁਣ ਕੇ ਬਹੁਤ ਸਾਰੇ ਮਸੰਦਾਂ ਦੇ ਦਿਲ ਨੂੰ ਬੜਾ ਧਰਵਾਸ ਹੋਇਆ, ਪਰ ਕਈ ਬੇ-ਯਕੀਨੇ, ਫੇਰ ਵੀ ਅੰਦਰੋਂ ਕੰਬਦੇ ਹੀ ਰਹੇ।

ਦੂਜੇ ਪਾਸੇ ਹੁਸੈਨ ਖ਼ਾਂ ਦੀ ਸੁਣੋ। ਉਹ ਮਾਰੋ ਮਾਰ ਕਰਦਾ ਅੱਗੇ ਵੱਧ ਰਿਹਾ ਸੀ। ਰਾਜਾ ਕਿਰਪਾਲ ਚੰਦ ਕਟੋਚੀਏ ਦੀ ਰਾਜਾ ਗੋਪਾਲ ਚੰਦ ਗੁਲੇਰੀਏ

ਨਾਲ ਬੜੀ ਖਾਰ ਸੀ। ਕਿਰਪਾਲ ਨੇ ਹੁਸੈਨ ਖ਼ਾਂ ਨੂੰ ਭੜਕਾਇਆ, ਕਿ ਰਾਹ ਵਿੱਚ ਲੰਘਦਿਆਂ ਗੋਪਾਲ ਤੋਂ ਵੀ ਨਜ਼ਰਾਨਾ ਲੈਣਾ ਚਾਹੀਦਾ ਹੈ। ਹੁਸੈਨ ਖ਼ਾਂ ਨੇ ਓਸੇ ਵੇਲੇ ਰਾਜਾ ਗੋਪਾਲ ਚੰਦ ਤੇ ਰਾਜਾ ਰਾਮ ਸਿੰਘ ਵੱਲ ਅਹਿਦੀਏ ਭੇਜੇ। ਅੱਗੋਂ ਉਹਨਾਂ ਦਹੋਾਂ ਨੇ ਯਥਾ ਸ਼ਕਤੀ ਨਜ਼ਰਾਨਾ ਦੇ ਕੇ ਦੂਤ ਭੇਜੇ। ਉਹਨਾਂ ਬੜੀ ਆਜਜ਼ੀ ਨਾਲ ਹੁਸੈਨ ਖ਼ਾਂ ਦੇ ਸਾਮ੍ਹਣੇ ਨਜ਼ਰਾਨਾ ਧਰਕੇ ਆਪਣੇ ਵੱਲੋਂ ਬੇਨਤੀ ਕੀਤੀ।

ਥੋੜ੍ਹਾ ਨਜ਼ਰਾਨਾ ਵੇਖਕੇ ਹੁਸੈਨ ਖ਼ਾਂ ਨੂੰ ਅੱਗ ਲੱਗ ਉਠੀ। ਉਹ ਸ਼ਾਹੀ ਰੁਅਬ ਵਿਚ ਭੜਕ ਕੇ ਇਉਂ ਬੋਲਿਆ :

## ਸਾਕਾ

*ਗਰਜ ਹੁਸੈਨੀ ਬੋਲਿਆ ਵੱਟ ਮੱਥੇ ਪਾ ਕੇ*
*ਉਸ ਮੋੜਿਆ ਦੂਤ ਗੋਪਾਲ ਦਾ ਡਾਢਾ ਧਮਕਾ ਕੇ*
*ਤੂੰ ਮੇਰੇ ਵੱਲੋਂ ਓਸਨੂੰ ਕਹਿ ਦੇਵੀਂ ਜਾ ਕੇ*
*ਮੈਂ ਰਣ ਵਿਚ ਉਹਨੂੰ ਮਿਲਾਂਗਾ ਕੱਲ੍ਹ ਘੇਰਾ ਪਾ ਕੇ*
*ਮੈਂ ਪੱਧਰ ਕਰਾਂ ਜ਼ਮੀਨ ਨਾਲ ਗੜ੍ਹ ਆਕੀ ਢਾਹ ਕੇ*
*ਮੈਂ ਮੁੜਾਂ ਓਸਦੇ ਸੂਰਮੇ ਸਭ ਖੇਤ ਖਪਾ ਕੇ*
*ਮੈਂ ਬੰਨ੍ਹਾਂ ਉਸ ਦੀਆਂ ਰਾਣੀਆਂ ਜ਼ੰਜੀਰਾਂ ਪਾ ਕੇ*
*ਫਿਰ ਨਜ਼ਰਾਂ ਲੈ ਕੇ ਮਿਲੇਗਾ ਉਹ ਆਪੇ ਆ ਕੇ*

ਗੋਪਾਲ ਦੇ ਦੂਤ ਨੇ ਆਪਣੇ ਮਾਲਕ ਦੀ ਮਾਲੀ ਹਾਲਤ ਬਾਰੇ ਦਸਦਿਆਂ ਕਈ ਵਾਰ ਬੇਨਤੀ ਕੀਤੀ, ਕਿ ਉਹ ਇਸ ਤੋਂ ਵੱਧ ਨਜ਼ਰਾਨਾ ਦੇਣ ਦੀ ਸ਼ਕਤੀ ਨਹੀਂ ਰੱਖਦਾ, ਤੇ ਬਾਕੀ ਗੱਲਾਂ ਵਿਚ ਹਰ ਤਰ੍ਹਾਂ ਸਰਕਾਰ ਦਾ ਆਗਿਆਕਾਰ ਹੈ। ਪਰ ਹੁਸੈਨ ਖ਼ਾਂ ਨੇ ਉਹਦੀ ਇੱਕ ਨਾ ਮੰਨੀ। ਉਹ ਇੱਕੋ ਗੱਲ 'ਤੇ ਅੜਿਆ ਰਿਹਾ, ਕਿ ਦੱਸ ਹਜ਼ਾਰ ਤੋਂ ਘੱਟ ਨਜ਼ਰਾਨਾ ਨਹੀਂ ਲੈਣਾ। ਅੰਤ ਉਹਨੇ ਦੂਤਾਂ ਹੱਥ ਆਇਆ ਧਨ ਮੋੜ ਦਿੱਤਾ ਤੇ ਉਹਨਾਂ ਦੀ ਬੇਇੱਜ਼ਤੀ ਕਰਕੇ ਕੱਢ ਦਿੱਤਾ। ਦੂਤਾਂ ਨੇ ਜਾਕੇ ਰਾਜੇ ਗੋਪਾਲ ਚੰਦ ਨੂੰ ਸਭ ਗੱਲ ਜਿਉਂ ਦੀ ਤਿਉਂ ਦੱਸ ਕੇ ਹੁਸੈਨ ਖ਼ਾਂ ਦੇ ਇਰਾਦੇ ਤੋਂ ਜਾਣੂ ਕਰ ਦਿੱਤਾ। ਜਦ ਗੋਪਾਲ ਨੇ ਹੁਸੈਨੀ ਦੀਆਂ ਧਮਕੀਆਂ ਸੁਣੀਆਂ, ਤਾਂ ਰਾਜਪੂਤੀ ਖ਼ੂਨ ਉਬਲ ਪਿਆ। ਉਹ ਵੀ ਲੱਗਾ ਆਪਣੇ ਹਮੈਤੀਆਂ ਨੂੰ ਬੁਲਾ ਕੇ ਤਿਆਰੀ ਕਰਨ।

# ਵਾਰ

*ਸੁਣੀ ਦੂਤ ਤੋਂ ਇਹ ਗੱਲ ਜਾਂ ਗੁਲੇਰੀਏ*
*ਗ਼ੁੱਸਾ ਗਿਆ ਸੂਰਮੇ ਨੂੰ ਆ*
*ਜੋਸ਼ ਆਇਆ ਉਹਦੇ ਰਾਜਪੂਤੀ ਖ਼ੂੰਨ ਨੂੰ*
*ਦਿੱਤੀ ਅਣਖ ਨੇ ਅੱਗ ਭੜਕਾ*
*ਪੂਜੀ ਤੇਗ਼, ਝਟਕਾਏ ਉਹਨੇ ਬੱਕਰੇ*
*ਮੱਥੇ ਤਿਲਕ ਲਹੂ ਦੇ ਲਾ*
*ਝੰਡਾ ਗੱਡਿਆ, ਮੈਦਾਨ ਆਣ ਮੱਲਿਆ*
*ਚੋਟਾਂ ਦਿੱਤੀਆਂ ਨਗਾਰਿਆਂ 'ਤੇ ਲਾ*
*ਲਾਗ-ਪਾਸ ਜੋ ਹਮੈਤੀ ਹੈਸੀ ਉਸਦੇ*
*ਲਏ ਕੋਲ ਸਭ ਉਸਨੇ ਬੁਲਾ*
*ਆਕੀ ਹੋ ਕੇ ਉਹ ਕਿਲ੍ਹੇ ਦੇ ਵਿੱਚ ਬਹਿ ਗਿਆ*
*ਲਏ ਸੂਰਮੇ ਨੇ ਮੋਰਚੇ ਜਮਾ*
*ਦੂਜੇ ਪਾਸੇ ਅਰਦਾਸ ਲਿਖ ਉਸਨੇ*
*ਦਿੱਤਾ ਗੁਰਾਂ ਵੱਲ ਦੂਤ ਭਜਾ*
*ਇਉਂ 'ਸੀਤਲਾ' ਹੁਸੈਨੀ ਦੇ ਫਸਾਉਣ ਨੂੰ*
*ਜਾਲ ਦਿੱਤਾ ਰਾਹੇ ਮੌਤ ਨੇ ਵਿਛਾ*

ਗੋਪਾਲ ਇਹ ਜਾਣਦਾ ਸੀ, ਕਿ ਮੈਂ ਇਕੱਲਾ ਹੁਸੈਨੀ ਦੀ ਫ਼ੌਜ ਦਾ ਟਾਕਰਾ ਨਹੀਂ ਕਰ ਸਕਦਾ। ਸੋ ਉਹਨੇ ਗੁਰੂ ਮਹਾਰਾਜ ਜੀ ਦੀ ਸ਼ਰਨ ਤਕਾਈ। ਸਭ ਗੱਲਾਂ ਸਮਝਾ ਕੇ ਤੇ ਨਜ਼ਰਾਨਾ ਦੇ ਕੇ ਆਪਣੇ ਵਜ਼ੀਰ ਨੂੰ ਆਨੰਦਪੁਰ ਵੱਲ ਤੋਰ ਦਿੱਤਾ।

ਆਨੰਦਪੁਰ ਵਿਚ ਗੁਰੂ ਮਹਾਰਾਜ ਜੀ ਭਰੇ ਦੀਵਾਨ ਅੰਦਰ ਸਸ਼ੋਭਤ ਸਨ, ਜਾਂ ਗੋਪਾਲ ਚੰਦ ਦੇ ਵਜ਼ੀਰ ਨੇ ਭੇਟਾ ਰੱਖ ਕੇ ਹਜ਼ੂਰ ਦੇ ਚਰਨਾਂ 'ਤੇ ਮੱਥਾ ਆਣ ਟੇਕਿਆ। ਦਾਤਾਰ ਜੀ ਨੇ ਬੜੇ ਸਤਕਾਰ ਭਰੇ ਸ਼ਬਦਾਂ ਨਾਲ ਉਸਨੂੰ ਆਦਰ ਦਿੱਤਾ। ਵਜ਼ੀਰ ਹਜ਼ੂਰ ਦੇ ਸਾਮ੍ਹਣੇ ਖਲੋ ਕੇ ਗਲ ਵਿਚ ਪੱਲਾ ਪਾ ਕੇ ਇਉਂ ਬੇਨਤੀ ਕਰਦਾ ਏ :

## ਬੈਂਤ

*ਹੱਥ ਜੋੜ ਕੀਤੀ ਅਰਜ਼ ਮੰਤਰੀ ਨੇ*
*ਪੀਰਾਂ ਪੀਰ, ਅਵਤਾਰਾਂ ਅਵਤਾਰ ਗੁਰ ਜੀ*
*ਸਾਰੇ ਦੇਵੀਆਂ ਦੇਵਤੇ ਪਰਖ ਕੇ ਤੇ*
*ਡਿੱਗੇ ਅੰਤ ਆ ਤੁਸਾਂ ਦੇ ਦੁਆਰ ਗੁਰ ਜੀ*
*ਕਿਸੇ ਹੋਰ ਦੀ ਰਹੀ ਨਹੀਂ ਆਸ ਬਾਕੀ*
*ਕਰਨਾ ਤੁਸਾਂ ਹੀ ਹੁਣ ਬੇੜਾ ਪਾਰ ਗੁਰ ਜੀ*
*ਘੇਰਾ ਘੱਤਿਆ ਆਣ ਹੁਸੈਨ ਖ਼ਾਂ ਨੇ*
*ਬਣਿਆਂ ਭੀਮ ਉਹਦਾ ਮਦਦਗਾਰ ਗੁਰ ਜੀ*
*ਕੇਈ ਹੋਰ ਕਟੋਚੀਏ ਜੇਹੇ ਪਾਪੀ*
*ਚੜ੍ਹੇ ਦਿਲਾਂ ਅੰਦਰ ਬੁਰੀ ਧਾਰ ਗੁਰ ਜੀ*
*ਏਧਰ ਤੁਸਾਂ ਦੀ ਓਟ ਗੁਲੇਰੀਏ ਨੂੰ*
*ਰੱਖਣਹਾਰ ਜੋ ਰੂਪ ਕਰਤਾਰ ਗੁਰ ਜੀ*
*ਲਾਜ ਤੁਸਾਂ ਹੀ ਬਿਰਧ ਦੀ ਰੱਖਣੀ ਏ,*
*ਸ਼ਰਨ ਪਿਆਂ ਤੇ ਕਰੋ ਉਪਕਾਰ ਗੁਰ ਜੀ*
*ਜੀਹਦਾ 'ਸੀਤਲਾ' ਇਕ ਅਕਾਲ ਰਾਖਾ*
*ਹੋ ਜੂ ਕਿਸ ਤਰ੍ਹਾਂ ਓਸਦੀ ਹਾਰ ਗੁਰ ਜੀ*

ਮੰਤਰੀ ਕਹਿੰਦਾ ਗਿਆ, "ਸੱਚੇ ਪਾਤਸ਼ਾਹ ! ਜਿੰਨ੍ਹਾਂ ਨੂੰ ਆਪਣੇ ਬਲ ਉੱਤੇ ਮਾਣ ਸੀ ਤੇ ਜਿੰਨ੍ਹਾਂ ਦਾ ਈਮਾਨ ਕੇਵਲ ਬਾਦਸ਼ਾਹ ਅੱਗੇ ਝੁਕਕੇ ਦੁਨਿਆਵੀ ਪਦਵੀਆਂ ਲੈਣਾ ਸੀ, ਉਹ ਸਾਰੇ ਮੁਗ਼ਲ ਜਰਨੈਲ ਨਾਲ ਜਾ ਰਲੇ ਨੇ। ਦੂਜੇ ਪਾਸੇ ਰਹਿ ਗਿਆ ਨਿਤਾਣਾ ਗੋਪਾਲ, ਪਰ ਆਪਣੀ ਅਣਖ ਉੱਤੇ ਮਰ ਮਿਟਣ ਵਾਲਾ। ਉਸਨੇ ਹਜ਼ੂਰ ਦੀ ਸ਼ਰਨ ਤਕਾਈ ਹੈ। ਹੇ ਗੁਰਦੇਵ! ਤੁਹਾਡੇ ਬਿਨਾਂ ਕੌਣ ਹੈ, ਜੋ ਨਿਤਾਣਿਆਂ ਦਾ ਤਾਣ ਤੇ ਨਿਆਸਰਿਆਂ ਦਾ ਆਸਰਾ ਬਣੇ। ਚਰਨੀਂ ਡਿੱਗਿਆਂ ਦੀ ਲਾਜ ਰੱਖੋ। ਆਪਣੀ ਫ਼ੌਜ ਭੇਜਕੇ ਆਪਣੇ ਸੇਵਕ ਦੀ ਸਹਾਇਤਾ ਕਰੋ। ਮਹਾਰਾਜ ! ਇਕੱਲਾ ਗੁਲੇਰੀਆ ਜੰਗ ਵਿਚ ਜਿੱਤ ਨਹੀਂ ਸਕੇਗਾ, ਤੇ ਨਾ ਹੀ ਉਹਨੇ ਨਿਰੇ ਪੂਰੇ ਆਪਣੇ ਬਲ ਦੇ ਮਾਣ ਉੱਤੇ ਲੜਾਈ ਆਰੰਭੀ ਹੈ। ਇਹ ਤਾਂ ਸਭ ਤੁਹਾਡੇ ਭਰੋਸੇ ਉੱਤੇ ਹੀ ਕੀਤਾ ਗਿਆ ਹੈ। ਜਿੱਤ ਹਾਰ ਵੀ ਹੁਣ ਤੁਹਾਡੇ ਨਾਮ ਨੂੰ ਹੀ ਹੈ। ਸੋ ਸੇਵਕਾਂ ਦੀ ਲਾਜ ਰੱਖੋ। ਤੇ ਅਸੀਂ ਸਦਾ ਆਪ ਜੀ ਦੇ ਸੇਵਾਦਾਰ ਬਣ ਕੇ ਰਹਾਂਗੇ।"

ਕੁਛ ਚਿਰ ਸੋਚਣ ਪਿੱਛੋਂ ਗੁਰੂ ਮਹਾਰਾਜ ਜੀ ਨੇ ਭਾਈ ਸੰਗਤੀਏ ਨੂੰ ਬੁਲਾ ਕੇ ਇਉਂ ਫ਼ੁਰਮਾਇਆ :

## ਕਬਿੱਤ

*ਸੱਦ ਕੇ ਸੰਗਤੀਏ ਨੂੰ ਗੁਰੂ ਫ਼ੁਰਮਾਨ ਲੱਗੇ*
*ਜਾਓ ਲੈ ਕੇ ਫ਼ੌਜ ਕਰੋ ਮਦਦ ਗੋਪਾਲ ਦੀ*
*ਕਰਨੀ ਨਾ ਪਹਿਲ ਅਤੇ ਰਖਣਾ ਉਧਾਰ ਵੀ ਨਾ*
*ਸਿੱਖੀ ਵਿਚ ਤੇਗ਼ ਨਾਲੋਂ ਪਹਿਲਾਂ ਲੋੜ ਢਾਲ ਦੀ*
*ਵਾਹਿਗੁਰੂ ਨੇ ਭੇਜਿਆ ਨਤਾਣਿਆਂ ਦੀ ਸੇਵਾ ਹਿਤ*
*ਕਰਨੀ ਹੈ ਕਾਰ ਅਸਾਂ ਆਪਣੇ ਖ਼ਿਆਲ ਦੀ*
*ਅਸਾਂ ਤਾਂ 'ਰਜ਼ਾਈ' ਦੀ ਰਜ਼ਾ ਦੇ ਵਿਚ ਚੱਲਣਾ ਏਂ*
*ਜਿੱਤ ਅਤੇ ਹਾਰ ? ਇਹ ਤਾਂ ਲੀਲ੍ਹਾ ਹੈ ਅਕਾਲ ਦੀ*

ਹਜ਼ੂਰ ਦਾ ਹੁਕਮ ਮੰਨ ਕੇ ਭਾਈ ਸੰਗਤੀਆ ਜੀ ਆਪਣੀ ਫ਼ੌਜ ਲੈ ਕੇ ਤਿਆਰ ਹੋ ਪਏ। ਜਦ ਉਹ ਹਜ਼ੂਰ ਦੇ ਚਰਨਾਂ 'ਤੇ ਨਿਮਸ਼ਕਾਰ ਕਰਕੇ ਤੁਰਨ ਲੱਗੇ, ਤਾਂ ਗੁਰਦੇਵ ਜੀ ਨੇ ਇਕ ਵਾਰ ਫੇਰ ਕਿਹਾ, "ਭਾਈ ਸੰਗਤੀਆ ਜੀ ! ਪਹਿਲਾਂ ਯਤਨ ਕਰਨਾ, ਜੇ ਇਨਸਾਨੀ ਲਹੂ ਡੁੱਲ੍ਹੇ ਤੋਂ ਬਿਨਾਂ ਸੁਲ੍ਹਾ ਹੋ ਜਾਏ ਤਾਂ ! ਤੇ ਜੇ ਕੋਈ ਚਾਰਾ ਨਾ ਚੱਲੇ, ਤਾਂ ਫਿਰ ਸੂਰਮਿਆਂ ਵਾਂਗ ਮੈਦਾਨ ਵਿੱਚ ਜੂਝਣਾ। ਏਹਾ ਸਿੱਖੀ ਦੀ ਰੀਤ ਹੈ।"

ਸਾਰੇ ਸਿੱਖ 'ਸੱਤ ਬਚਨ' ਆਖਕੇ ਜੈਕਾਰੇ ਛੱਡਦੇ ਗੋਪਾਲ ਗੁਲੇਰੀਏ ਦੀ ਮਦਦ ਵਾਸਤੇ ਤੁਰ ਪਏ।

ਦੂੱਜੇ ਪਾਸੇ ਕ੍ਰੋਧ ਭਰੇ ਹੁਸੈਨੀ ਨੇ ਅੱਗੇ ਵੱਧ ਕੇ ਗੋਪਾਲ ਦੇ ਕਿਲ੍ਹੇ ਨੂੰ ਘੇਰਾ ਪਾ ਲਿਆ। ਗੋਪਾਲ ਨੇ ਇਕ ਵਾਰ ਫੇਰ ਸੁਲ੍ਹਾ ਵਾਸਤੇ ਆਪਣੇ ਦੂਤ ਹੁਸੈਨੀ ਕੋਲ ਭੇਜੇ। ਮਗਰ ਹੰਕਾਰੀ ਹੁਸੈਨੀ ਸੁਲ੍ਹਾ ਵਾਸਤੇ ਤਿਆਰ ਨਾ ਹੋਇਆ। ਉਹਨੇ ਬੜੀ ਬੇਇੱਜ਼ਤੀ ਕਰਕੇ ਦੂਤ ਵਾਪਸ ਮੋੜੇ।

ਏਨੇ ਚਿਰ ਤੱਕ ਭਾਈ ਸੰਗਤੀਆ ਜੀ ਵੀ ਸਿੱਖ ਫ਼ੌਜ ਸਣੇ ਆਣ ਅਪੜੇ। ਭੀਮਚੰਦ ਨੂੰ ਇਹ ਖ਼ਬਰ ਮਿਲੀ, ਤਾਂ ਉਹਨੂੰ ਇਕ ਹੋਰ ਛਲ ਖੇਡਣ ਦੀ ਸੁੱਝੀ। ਉਹ ਅੱਗਲਵਾਢੀ ਭਾਈ ਸੰਗਤੀਏ ਨੂੰ ਜਾ ਮਿਲਿਆ, ਤੇ ਬੜੀ ਨਿਮਰਤਾ ਨਾਲ ਕਿਹਾ, "ਜੇ ਤੁਸੀਂ ਰਾਜ ਗੋਪਾਲ ਨੂੰ ਸਮਝਾ ਕੇ ਇੱਕ ਵਾਰ ਮੇਰੇ ਕੋਲ ਲੈ ਆਓ, ਤਾਂ ਮੈਂ ਵਿਚ ਪੈ ਕੇ ਹੁਸੈਨ ਖ਼ਾਂ ਨਾਲ ਸੁਲ੍ਹਾ ਕਰਾਕੇ

ਉਸਨੂੰ ਏਥੋਂ ਹੀ ਵਾਪਸ ਮੋੜ ਦੇਂਦਾ ਹਾਂ। ਏਸ ਤਰ੍ਹਾਂ ਹਜ਼ਾਰਾਂ ਬੰਦਿਆਂ ਦਾ ਖ਼ੂੰਨ ਡੁੱਲ੍ਹਣੋਂ ਬਚ ਜਾਇਗਾ।"

ਭਾਈ ਸੰਗਤੀਆ ਨੇ ਭੀਮਚੰਦ ਦੀ ਇਹ ਸਲਾਹ ਮੰਨ ਲਈ। ਉਹ ਆਪਣੀ ਜ਼ੁੰਮੇਵਾਰੀ 'ਤੇ ਰਾਜਾ ਗੋਪਾਲ ਨੂੰ ਨਾਲ ਲੈ ਆਏ। ਭੀਮਚੰਦ ਨੇ ਸੁਲ੍ਹਾ ਤਾਂ ਕੀ ਕਰਾਉਣੀ ਸੀ, ਉਹਨੇ ਧੋਖੇ ਨਾਲ ਗੋਪਾਲ ਨੂੰ ਗ੍ਰਿਫ਼ਤਾਰ ਕਰਨਾ ਚਾਹਿਆ। ਗੋਪਾਲ ਨੂੰ ਇਸ ਗੋਂਦ ਦਾ ਸਮੇਂ ਸਿਰ ਪਤਾ ਲੱਗ ਗਿਆ। ਉਹ ਨੱਸ ਕੇ ਆਪਣੇ ਕਿਲ੍ਹੇ ਵਿਚ ਜਾ ਵੜਿਆ। ਭੀਮ ਦੀ ਏਸ ਕਰਤੂਤ ਤੋਂ ਭਾਈ ਸੰਗਤੀਏ ਦਾ ਵੀ ਬੜਾ ਦਿਲ ਦੁਖਿਆ। ਉਹ ਵੀ ਸਣੇ ਸਿੱਖ ਫ਼ੌਜ ਦੇ ਗੋਪਾਲ ਦੇ ਕਿਲ੍ਹੇ ਵਿਚ ਜਾ ਦਾਖ਼ਲ ਹੋਏ।

ਹੁਣ ਲੜਾਈ ਬਿਨਾਂ ਕੋਈ ਚਾਰਾ ਨਹੀਂ ਸੀ ਰਹਿ ਗਿਆ। ਦੋਵੇਂ ਧਿਰਾਂ ਮਰਨ ਮਾਰਨ ਲਈ ਤਿਆਰ ਹੋ ਖਲੀਆਂ।

ਸਭ ਤੋਂ ਪਹਿਲਾਂ ਹੁਸੈਨ ਖ਼ਾਂ ਨੇ ਰਾਜਾ ਕਿਰਪਾਲ ਚੰਦ ਨੂੰ ਕਿਲ੍ਹੇ ਉੱਤੇ ਹਮਲਾ ਕਰਨ ਦਾ ਹੁਕਮ ਦਿੱਤਾ।

ਸ਼ਾਹੀ ਜਰਨੈਲ ਦਾ ਹੁਕਮ ਪਾ ਕੇ ਰਾਜਾ ਕਿਰਪਾਲ ਚੰਦ ਕਟੋਚੀਏ ਨੇ ਅੱਗੇ ਵੱਧ ਕੇ ਗੋਪਾਲ ਦੇ ਕਿਲ੍ਹੇ ਉੱਤੇ ਧਾਵਾ ਬੋਲ ਦਿੱਤਾ।

## ਵਾਰ

*ਪਾ ਕੇ ਹੁਕਮ ਹੁਸੈਨੀ ਜਰਨੈਲ ਦਾ*
*ਹੱਲਾ ਬੋਲ ਦਿੱਤਾ ਰਾਜੇ ਕਿਰਪਾਲ*
*ਲਹੂ ਆਪਣੇ ਭਰਾਵਾਂ ਦਾ ਹੀ ਪੀਣ ਨੂੰ*
*ਰੂਪ ਧਾਰ ਲਿਆ ਉਸਨੇ ਚੰਡਾਲ*
*ਅੱਗ ਆਪਣੇ ਗਵਾਂਢੀਆਂ ਦੇ ਲਾਉਣ ਨੂੰ*
*ਫੜੇ ਹੱਥ 'ਚ ਮੁਆਤੇ ਬਾਲ*
*ਦੋਵੇਂ ਧਿਰਾਂ ਜਦ ਹੋਈਆਂ ਆਮ੍ਹੋ ਸਾਮ੍ਹਣੇ*
*ਲੱਗਾ ਹੱਸਣ ਸਿਰਾਂ 'ਤੇ ਕਾਲ*
*ਤੋਪਾਂ ਚੱਲੀਆਂ ਤਾਂ ਕੰਬੀਆਂ ਪਹਾੜੀਆਂ*
*ਆਵੇ ਪਿਰਥਵੀ 'ਤੇ ਜਿਸ ਤਰ੍ਹਾਂ ਭੁਚਾਲ*
*ਆਉਂਦੇ ਵੈਰੀਆਂ ਦੇ ਤੀਰ ਕਈ ਰੋਕਦੇ*
*ਯੋਧੇ ਹਿੱਕ ਦੀ ਬਣਾ ਕੇ ਢਾਲ*

*ਜਿਥੇ ਪਾਣੀ ਦੀਆਂ ਧਾਰਾਂ ਸਨ ਵਹਿੰਦੀਆਂ*
*ਓਥੇ ਵਗ ਪਏ ਲਹੂ ਦੇ ਖਾਲ*
*ਫੁੱਲਾਂ ਕੱਜੀਆਂ ਜੋ ਸਾਵੀਆਂ ਪਹਾੜੀਆਂ*
*ਸਾਲੂ ਪਹਿਨ ਲਏ ਪਲਾਂ ਦੇ ਵਿਚ ਲਾਲ*

ਹਿੰਦੁਸਤਾਨ ਉੱਤੇ ਜਿਸ ਬਾਹਰ ਦੀ ਕੌਮ ਨੇ ਵੀ ਰਾਜ ਕੀਤਾ ਹੈ, ਉਹ ਏਥੋਂ ਦੀਆਂ ਤਾਕਤਾਂ ਨੂੰ ਆਪਸ ਵਿਚ ਲੜਾ ਕੇ ਆਪ ਰਾਜ ਕਰਦੀ ਰਹੀ ਹੈ। ਕਈ ਸਦੀਆਂ ਮੁਗ਼ਲ ਹਿੰਦੂ ਨਾਲ ਹਿੰਦੂ ਨੂੰ ਲੜਾਉਂਦੇ ਰਹੇ। ਫਿਰ ਅੰਗਰੇਜ਼ ਆਏ, ਤਾਂ ਉਹ ਵੀ ਏਥੋਂ ਦੇ ਰਾਜਿਆਂ, ਨਵਾਬਾਂ ਨੂੰ ਲੜਾ ਕੇ ਆਪ ਹਕੂਮਤ ਕਰਦੇ ਰਹੇ।

ਲੜਾਉਣ ਵਾਲਿਆਂ ਦੀ ਤਾਂ ਇਹ ਚਾਤਰੀ ਸੀ, ਪਰ ਲੜਨ ਵਾਲਿਆਂ ਦੀ ਅਕਲ ਨੂੰ ਕੀ ਕਿਹਾ ਜਾਏ ?

ਹੁਸੈਨੀ ਦੇ ਹੱਥਾਂ 'ਤੇ ਚੜ੍ਹ ਕੇ ਕਿਰਪਾਲ ਨੇ ਧਾਵਾ ਬੋਲ ਦਿੱਤਾ। ਏਸ ਹਮਲੇ ਵਿਚ ਗੁਲੇਰੀਏ ਦਾ ਕਾਫ਼ੀ ਨੁਕਸਾਨ ਹੋਇਆ। ਰੋਹ ਵਿੱਚ ਆ ਕੇ ਅੱਗੋਂ ਗੁਲੇਰੀਏ ਨੇ ਵੀ ਰਾਜਾ ਗ਼ਾਜ਼ੀਚੰਦ ਤੇ ਹਰੀ ਸਿੰਘ ਨੂੰ ਮੋੜਵਾਂ ਹਮਲਾ ਕਰਨ ਦਾ ਹੁਕਮ ਦਿੱਤਾ। ਦੋਵੇਂ ਸੂਰਮੇ ਨਗਾਰਿਆਂ 'ਤੇ ਚੋਟਾਂ ਮਾਰ ਕੇ ਸ਼ੇਰ ਵਾਂਗ ਭਬਕ ਕੇ ਵੈਰੀ ਉੱਤੇ ਜਾ ਪਏ।

## ਸਾਕਾ

*ਗ਼ਾਜ਼ੀਚੰਦ ਤੇ ਹਰੀ ਸਿੰਘ ਦੇਂਦੇ ਲਲਕਾਰੇ*
*ਚੜ੍ਹ ਪਏ ਦੋਵੇਂ ਸੂਰਮੇ ਲਾ ਚੋਟ ਨਗਾਰੇ*
*ਘੇਰ ਲਏ ਕਿਰਪਾਲ ਦੇ ਵਧ ਪਾਸੇ ਚਾਰੇ*
*ਤੀਰ, ਤਮਾਚੇ ਚੱਲਦੇ ਜਿਉਂ ਫਟਣ ਅੰਗਾਰੇ*
*ਲਹੂ ਵਿਚ ਧੋ-ਧੋ ਕੱਢਦੇ ਖੰਡੇ ਦੋ-ਧਾਰੇ*
*ਡਿੱਗਣ ਗਾਜ਼ੀ ਸੂਰਮੇ, ਜਿਉਂ ਢਹਿਣ ਮੁਨਾਰੇ*
*ਗ਼ੁੱਸਾ ਖਾ ਕੇ ਦੋਹਾਂ ਨੇ ਜਦ ਵਾਰ ਉਲਾਰੇ*
*ਮੋਇਆ ਰਣ ਕਿਰਪਾਲ ਚੰਦ ਛੱਡ ਦਾਅਵੇ ਸਾਰੇ*

ਏਸ ਤਰ੍ਹਾਂ—ਕੱਲ੍ਹੇ ਦਾ ਮੂਲ—ਕਿਰਪਾਲ ਕਟੋਚੀਆ ਮਾਰਿਆ ਗਿਆ। ਉਸ ਦੇ ਮਰਨ ਨਾਲ ਮੁਗ਼ਲ ਫ਼ੌਜ ਦੇ ਪੈਰ ਹਿੱਲ ਗਏ। ਫਿਰ ਹੁਸੈਨੀ ਨੇ ਹਿੰਮਤ ਰਾਏ ਨੂੰ ਅੱਗੇ ਵੱਧ ਕੇ ਲੜਨ ਵਾਸਤੇ ਕਿਹਾ। ਆਪਣੇ ਆਪ ਨੂੰ

ਮੁਗ਼ਲ ਦਾ ਵਫ਼ਾਦਾਰ ਸਾਬਤ ਕਰਨ ਵਾਸਤੇ ਉਹ ਵੀ ਬੜਾ ਜਾਨ ਤੋੜ ਕੇ ਲੜਿਆ। ਪਰ ਉਹਦੀ ਉਮਰ ਨੇ ਉਹਦੇ ਨਾਲ ਵਫ਼ਾਦਾਰੀ ਨਾ ਨਿਭਾਈ। ਉਹ ਪਹਿਲੀ ਮੁੱਠ ਭੇੜ ਵਿੱਚ ਹੀ ਮਾਰਿਆ ਗਿਆ।

ਫਿਰ ਹੁਸੈਨੀ ਨੇ ਕੋਈ ਹੋਰ ਯੋਧੇ ਭੇਜੇ। ਪਰ ਗੁਲੇਰੀਏ ਦੇ ਸਾਥੀਆਂ ਦੇ ਹੌਸਲੇ ਏਨੇ ਵਧੇ ਹੋਏ ਸਨ ਕਿ ਦੁਸ਼ਮਣ ਵੱਲੋਂ ਜਿਹੜਾ ਵੀ ਅੱਗੇ ਵਧਿਆ, ਜਿਉਂਦਾ ਵਾਪਸ ਨਾ ਮੁੜਨ ਦਿੱਤਾ। ਅੰਤ ਹੁਸੈਨ ਖ਼ਾਂ ਨੇ ਆਪ ਆਖ਼ਰੀ ਹੱਲਾ ਬੋਲ ਦਿੱਤਾ।

## ਮਿਰਜ਼ਾ

*ਹੱਲਾ ਆਖ਼ਰੀ ਹੁਸੈਨ ਖ਼ਾਂ ਨੇ ਬੋਲਿਆ*
*ਗ਼ੁਸੇ ਵਿਚ ਆ ਨਬੀ ਦੀ ਸੌਂਹ ਖਾ*
*ਨਾਅਰੇ ਲਾ ਕੇ ਉਸ ਦੀਨ ਇਸਲਾਮ ਦੇ*
*ਦਿੱਤਾ ਗ਼ਾਜ਼ੀਆਂ ਦੇ ਤਾਈਂ ਭੜਕਾ*
*ਵਧੀ ਫ਼ੌਜ ਉਹਦੀ ਇਉਂ ਲਲਕਾਰਦੀ*
*ਜਿਵੇਂ ਸੌਣ 'ਚ ਚੜ੍ਹਨ ਦਰਿਆ*
*ਤੋਪਾਂ ਅੱਗ ਬਰਸਾਈ ਐਸੀ ਕਹਿਰ ਦੀ*
*ਧੂਆਂ ਵਾਂਗ ਬੱਦਲਾਂ ਦੇ ਗਿਆ ਛਾ*
*ਪੱਲਾ ਬੱਦਲਾਂ ਦਾ ਚੁੱਕ ਜਿਵੇਂ ਬਿਜਲੀਆਂ*
*ਤੇਗ਼ਾਂ ਰਹੀਆਂ ਇਉਂ ਝਾਤੀਆਂ ਪਾ*
*ਸੂਰੇ ਭੰਬਟਾਂ ਦੇ ਵਾਂਗ ਪਏ ਡਿੱਗਦੇ*
*ਧਰੀ ਜੋਤ ਜਦੋਂ ਮੌਤ ਨੇ ਜਗਾ*
*ਅੱਗੇ ਵਧੇ ਖ਼ਾਨ ਲੋਥਾਂ ਨੂੰ ਲਤਾੜਦੇ*
*ਦਿੱਤੀ ਧਾਰ ਉਹ ਪਹਾੜ ਦੀ ਕੰਬਾ*
*ਹਾਲ ਵੇਖ ਇਹ ਗੋਪਾਲ ਦਿਲੋਂ ਡੋਲਿਆ*
*ਡਿੱਗਾ ਸ਼ਰਣ ਸੰਗਤੀਏ ਦੀ ਜਾ*

ਹੁਸੈਨ ਖਾਂ ਨੇ ਜ਼ਿੰਦਗੀ ਦਾ ਆਖ਼ਰੀ ਦਾਉ ਲਾ ਦਿੱਤਾ। ਭੀਮਚੰਦ ਆਦਿ ਬਾਕੀ ਸਾਰੇ ਰਾਜਿਆਂ ਤੇ ਜਰਨੈਲਾਂ ਨੂੰ ਕੱਠੇ ਕਰਕੇ ਉਹਨੇ ਸਾਰੀ ਫ਼ੌਜ ਨਾਲ ਆਖ਼ਰੀ ਹੱਲਾ ਬੋਲ ਦਿੱਤਾ। ਏਸ ਝੜਪ ਵਿੱਚ ਗੁਲੇਰੀਏ ਦੀ ਫ਼ੌਜ ਦਾ ਏਨਾ ਨੁਕਸਾਨ ਹੋਇਆ, ਕਿ ਉਹ ਆਪ ਵੀ ਦਿਲੋਂ ਡੋਲ ਗਿਆ। ਉਹਦੇ

ਕੇਈ ਸਾਥੀ ਮਾਰੇ ਗਏ। ਹੋਰ ਕੋਈ ਧਿਰ ਨਾ ਵੇਖ ਕੇ ਰਾਜਾ ਗੋਪਾਲ ਭਾਈ ਸੰਗਤੀਏ ਦੇ ਚਰਨੀਂ ਜਾ ਡਿੱਗਾ। ਹੱਥ ਬੰਨ੍ਹ ਕੇ ਉਹਨੇ ਅਰਦਾਸ ਕੀਤੀ. "ਗੁਰੂ ਨਿਵਾਜੇ ਭਾਈ ਸਾਹਿਬ ਜੀ! ਆਪ ਜੀ ਦੇ ਭਰੋਸੇ ਉੱਤੇ ਹੀ ਮੈਂ ਇਹ ਲੜਾਈ ਛੇੜੀ ਸੀ, ਤੇ ਹੁਣ ਆਪ ਹੀ ਮੇਰੀ ਲੱਜ ਰੱਖ ਸਕਦੇ ਹੋ।"

ਅੱਗੋਂ ਭਾਈ ਸੰਗਤੀਏ ਨੇ ਬੜੀ ਨਿਮਰਤਾ ਨਾਲ ਉੱਤਰ ਦਿੱਤਾ, "ਰਾਜਾ ਗੋਪਾਲ ਚੰਦ ਜੀ ! ਲੱਜ ਪਤ ਸਭ ਦੀ ਗੁਰੂ ਮਹਾਰਾਜ ਜੀ ਦੇ ਹੱਥ ਹੈ। ਸਾਡਾ ਕੰਮ ਤਾਂ ਰਜ਼ਾਈ ਦੇ ਹੁਕਮ ਅਨੁਸਾਰ ਕਰਮ ਕਰੀ ਜਾਣਾ ਹੈ। ਹੁਸੈਨ ਖ਼ਾਂ ਤਲਵਾਰ ਦੇ ਜ਼ੋਰ ਨਾਲ ਸਾਡੀ ਅਣਖ ਨੂੰ ਲਤਾੜਨਾ ਚਾਹੁੰਦਾ ਹੈ। ਸੋ ਅਸੀਂ ਉਸਦੇ ਹਮਲੇ ਦਾ ਮਰਦਾਂ ਵਾਂਗ ਅੱਗੋਂ ਟਾਕਰਾ ਕਰਾਂਗੇ।"

ਇਹ ਸੁਣ ਕੇ ਗੋਪਾਲ ਵੀ ਹੌਸਲਾ ਧਰ ਆਇਆ। ਚੋਣਵੀਂ ਫ਼ੌਜ ਲੈ ਕੇ ਗੁਰੂ ਕਾ ਜਰਨੈਲ ਭਾਈ ਸੰਗਤੀਆ ਤੇ ਰਾਜਾ ਗੋਪਾਲ ਚੰਦ ਮੁਗ਼ਲ ਜਰਨੈਲ ਦੇ ਸਾਮ੍ਹਣੇ ਛਾਤੀਆਂ ਡਾਹ ਖਲੋਤੇ। ਲੱਗੀ ਦੋਹੀਂ ਪਾਸੀਂ ਅੱਗ ਵਰ੍ਹਨ।

## ਸਾਕਾ

*ਬੀਰ ਸੰਗਤੀਆ ਚੜ੍ਹ ਪਿਆ ਫਿਰ ਨਾਅਰੇ ਲਾ ਕੇ*
*ਨਾਲ ਗੋਪਾਲ ਗੁਲੇਰੀਆ ਹਥਿਆਰ ਉਠਾ ਕੇ*
*ਚੜ੍ਹ ਪਏ ਦੋਵੇਂ ਸੂਰਮੇ ਸਤਿਗੁਰੂ ਧਿਆ ਕੇ*
*ਆਣ ਹੁਸੈਨੀ ਰੋਕਿਆ ਰਣ ਹਿੱਕਾਂ ਡਾਹ ਕੇ*
*ਜੁੱਟ ਖਲੋਤੇ ਸੂਰਮੇ ਸਭ ਮੌਤ ਭੁਲਾ ਕੇ*
*ਤੇਗ਼ਾਂ ਟੁੱਟਣ ਬਿਜਲੀਆਂ ਢਾਲਾਂ 'ਤੇ ਆ ਕੇ*
*ਡਿੱਗਣ ਲੱਗੇ ਗੱਭਰੂ ਕਈ ਪ੍ਰਾਣ ਗੁਆ ਕੇ*
*ਲੜਿਆ ਖ਼ਾਨ ਹੁਸੈਨ ਵੀ ਟਿੱਲ ਸਾਰਾ ਲਾ ਕੇ*
*ਮੋਇਆ ਵਿਚ ਮੈਦਾਨ ਦੇ ਆਖ਼ਰ ਫੱਟ ਖਾ ਕੇ*
*ਕਿਹੜਾ ਬਚਿਆ 'ਸੀਤਲਾ' ਜੱਗ ਅੱਤਾਂ ਚਾ ਕੇ*

ਇਹ ਆਖ਼ਰੀ ਘਮਸਾਣ ਬੜਾ ਕਹਿਰ ਦਾ ਸੀ। ਇਸ ਵਿੱਚ ਦੋਹਾਂ ਧਿਰਾਂ ਦੇ ਕੇਈ ਨਾਮਵਰ ਸੂਰਮੇ ਸ਼ਹੀਦ ਹੋ ਗਏ। ਮੁਗ਼ਲ ਜਰਨੈਲ ਹੁਸੈਨ ਖ਼ਾਂ ਮਾਰਿਆ ਗਿਆ। ਉਹਦੇ ਸਾਥੀ ਰਾਜਾ ਕਿਰਪਾਲ ਚੰਦ ਕਟੋਚੀਆ ਤੇ ਹਿੰਮਤ ਰਾਏ ਕਾਂਗੜੇ ਵਾਲਾ ਪਹਿਲਾਂ ਹੀ ਮਾਰੇ ਗਏ ਸਨ। ਦੂਜੇ ਪਾਸਿਓਂ ਭਾਈ ਸੰਗਤੀਆਂ ਜੀ ਕਈ ਹੋਰ ਸਿੱਖਾਂ ਸਣੇ ਸ਼ਹੀਦ ਹੋ ਗਏ। ਗੁਲੇਰੀਏ ਦਾ

ਸਾਥੀ ਹਰੀ ਸਿੰਘ ਵੀ ਮਰਦਾਂ ਵਾਂਗ ਲੜ ਕੇ ਸੁਰਗ ਜਾ ਵੱਸਿਆ। ਲਹੂ ਨਾਲ ਧਰਤੀ ਲਾਲੋ ਲਾਲ ਕਰਕੇ ਲੜਾਈ ਸਮਾਪਤ ਹੋਈ। ਆਨੰਦਪੁਰ ਫ਼ਤਹਿ ਕਰਨ ਆਇਆ ਹੁਸੈਨੀ ਰਾਹੇ ਹੀ ਮਾਰਿਆ ਗਿਆ ਤੇ ਉਹਦੀ ਬਚੀ-ਖੁਚੀ ਫ਼ੌਜ ਹਾਰ ਕੇ ਨੱਸ ਗਈ।

ਮਾਤਾ ਗੁਜਰੀ ਜੀ ਦਾ ਬਚਨ ਪੂਰਾ ਹੋਇਆ।

ਬੋਲੇ ਸੋ ਨਿਹਾਲ !

ਸਤਿ ਸ੍ਰੀ ਅਕਾਲ !

ਪ੍ਰਸੰਗ ਲਿਖਿਆ ੨-੧-੫੪ ਈ.

੧ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

# ਪ੍ਰਸੰਗ



# ਸ. ਬਚਿੱਤਰ ਸਿੰਘ ਜੀ
## ਦਾ
# ਮਸਤ ਹਾਥੀ ਨਾਲ ਯੁੱਧ
## ਅਤੇ
# ਰਾਜਾ ਕੇਸਰੀ ਚੰਦ ਦੀ ਮੌਤ

'ਸੀਤਲ'



ਕੋਈ ਲੜਾਈਆਂ ਵਿਚ ਸਿੱਖਾਂ ਤੋਂ ਹਾਰ ਖਾਣ ਪਿੱਛੋਂ ਪਹਾੜੀ ਰਾਜੇ ਹੰਭ ਕੇ ਕੁਛ ਚਿਰ ਵਾਸਤੇ ਖਲੋ ਗਏ। ਗੁਰੂ ਮਹਾਰਾਜ ਜੀ ਦਾ ਤਾਂ ਹਿੰਦੂ ਰਾਜਿਆਂ ਨਾਲ ਲੜਨਾ ਨਸ਼ਾਨਾ ਹੀ ਨਹੀਂ ਸੀ। ਸੋ ਉਹ ਵੀ ਏਸ ਪਾਸਿਓਂ ਧਿਆਨ ਹਟਾ ਕੇ ਆਪਣੀ ਤਿਆਰੀ ਵਿਚ ਰੁੱਝ ਗਏ। ਏਸ ਤਰ੍ਹਾਂ ਕੁਛ ਮਹੀਨੇ ਅਮਨ ਨਾਲ ਲੰਘ ਗਏ।

ਆਨੰਦਪੁਰ ਵਿਚ ਹਰ ਵੇਲੇ ਖ਼ਾਲਸਾ ਫ਼ੌਜਾਂ ਦੀ ਗਹਿਮਾ ਗਹਿਮ ਲੱਗੀ ਰਹਿੰਦੀ ਸੀ। ਉਹ ਲੋੜ ਅਨੁਸਾਰ ਨੇੜੇ ਦੇ ਜੰਗਲਾਂ ਵਿਚੋਂ ਘੋੜਿਆਂ ਲਈਂ ਘਾਹ ਤੇ ਲੰਗਰ ਲਈ ਬਾਲਣ ਲੈਣ ਚਲੇ ਜਾਂਦੇ। ਗੁਰੂ ਮਹਾਰਾਜ ਵੱਲੋਂ ਸਿੱਖਾਂ ਨੂੰ ਹੁਕਮ ਸੀ, ਕਿ ਲੋੜ ਤੋਂ ਵੱਧ ਕੋਈ ਚੀਜ਼ ਨਹੀਂ ਲਿਆਉਣੀ ਤੇ ਨਾ ਹੀ ਬਿਨਾਂ ਕਾਰਨ ਕਿਸੇ ਨਾਲ ਕੋਈ ਝਗੜਾ ਪੈਦਾ ਕਰਨਾ ਹੈ। ਸਿੱਖ ਏਸ ਹੁਕਮ ਨੂੰ ਸਿਰ ਮੱਥੇ 'ਤੇ ਮੰਨਦੇ ਹੋਏ ਹਰ ਇਕ ਨਾਲ ਬੜੀ ਨਮਰਤਾ ਸਹਿਤ ਪੇਸ਼ ਆਉਂਦੇ। ਪਰ ਪਹਾੜੀ ਰਾਜਿਆਂ ਦੇ ਕਾਰਿੰਦੇ ਸਮਾਂ ਬਣੇ 'ਤੇ ਸਿੱਖਾਂ ਨਾਲ ਵਾਧੀ ਘਾਟੀ ਕਰਨੋਂ ਨਾ ਟਲਦੇ। ਇਕ ਦਿਨ ਬਲੀਆ ਚੰਦ ਤੇ ਆਲਮ ਚੰਦ ਪਹਾੜੀਆਂ ਨੇ ਘਾਹ ਵੱਢਦੇ ਸਿੰਘਾਂ ਉੱਤੇ ਹਮਲਾ ਕਰ ਦਿੱਤਾ। ਮਜਬੂਰਨ ਅੱਗੋਂ ਸਿੱਖਾਂ ਨੇ ਵੀ ਸ਼ਕਤੀ ਤੋਂ ਕੰਮ ਲਿਆ। ਏਸੇ ਗੱਲੋਂ ਸਿੱਖਾਂ ਤੇ ਪਹਾੜੀਆਂ ਵਿਚ ਫੇਰ ਝਗੜਾ ਸ਼ੁਰੂ ਹੋ ਗਿਆ। ਫਿਰ ਆਏ ਦਿਨ ਆਪਸ ਵਿਚ ਥੋੜ੍ਹੀ-ਥੋੜ੍ਹੀ ਗੱਲੋਂ ਝੜਪਾਂ ਹੋਣ ਲੱਗੀਆਂ।

ਇਕ ਦਿਨ ਰਾਜਾ ਭੀਮ ਚੰਦ ਨੇ ਸਾਰੇ ਗਵਾਂਢੀ ਰਾਜੇ ਆਪਣੇ ਘਰ ਬੁਲਾਏ। ਸਾਰਿਆਂ ਨੇ ਆਪੋ ਆਪਣੇ ਦਿਲ ਦੀ ਹਵਾੜ ਗੁਰੂ ਜੀ ਦੇ ਵਿਰੁੱਧ ਕੱਢੀ। ਹਰ ਇਕ ਦੀ ਤਾਨ ਏਥੇ ਆਣ ਕੇ ਟੁੱਟਦੀ, ਕਿ ਗੁਰੂ ਜੀ ਨੂੰ ਆਨੰਦਪੁਰੋਂ ਕਿਵੇਂ ਕੱਢਿਆ ਜਾਵੇ। ਅੰਤ ਭੀਮ ਚੰਦ ਨੇ ਸਭ ਨੂੰ ਸੰਬੋਧਨ ਕਰਕੇ ਕਿਹਾ, "ਭਰਾਓ ! ਅਸੀਂ ਕਈ ਵਾਰ ਅੱਗੇ ਗੁਰੂ ਨਾਲ ਲੜ ਕੇ ਵੇਖ ਲਿਆ ਹੈ। ਕੇਵਲ ਆਪਣੀ ਫ਼ੌਜ ਦੇ ਬਲ ਨਾਲ ਅਸੀਂ ਗੁਰੂ ਨੂੰ ਮੈਦਾਨ ਵਿਚ ਨਹੀਂ ਜਿੱਤ ਸਕਦੇ। ਤੇ ਚੁੱਪ ਕਰਕੇ ਬਹਿ ਜਾਣਾ ਵੀ ਸਾਡੇ ਵਾਸਤੇ ਬੜਾ

ਖ਼ਤਰਨਾਕ ਹੈ। ਗੁਰੂ ਵਧੇਰੇ ਤਾਕਤ ਪਕੜਕੇ ਸਭ ਤੋਂ ਪਹਿਲਾਂ ਸਾਡੇ ਇਲਾਕੇ ਉੱਤੇ ਕਬਜ਼ਾ ਕਰੇਗਾ। ਸਿੱਖ ਲਹਿਰ ਦਾ ਨਸ਼ਾਨਾ ਦੇਸ਼ ਵਿਚ ਲੋਕਰਾਜ ਕਾਇਮ ਕਰਨਾ ਹੈ। ਜੇ ਇਹ ਲਹਿਰ ਸਾਰੇ ਦੇਸ਼ ਵਿਚ ਫੈਲ ਗਈ, ਤਾਂ ਨਾ ਦਿੱਲੀ ਦਾ ਬਾਦਸ਼ਾਹ ਬਚੇਗਾ, ਨਾ ਉਸ ਦੇ ਮਾਤਹਿਤ ਰਾਜੇ। ਗੁਰੂ ਤਾਂ ਮੂੰਹੋਂ ਮੂੰਹ ਕਹਿੰਦਾ ਹੈ, ਕਿ ਰਾਜਾ-ਪਰਜਾ ਸਭ ਇੱਕੋ ਜਿਹੇ ਹਨ, ਜਨਮ ਕਰਕੇ ਕੋਈ ਰਾਜਾ ਨਹੀਂ। ਉਹਦਾ ਤਾਂ ਪਰਚਾਰ ਹੀ ਏਹਾ ਹੈ, ਕਿ

'ਸਭੇ ਸਾਝੀਵਾਲ ਸਦਾਇਨਿ'

ਸੋ, ਜੇ ਤੁਸੀਂ ਆਪਣੀਆਂ ਗੱਦੀਆਂ ਕਾਇਮ ਰੱਖਣਾ ਚਾਹੁੰਦੇ ਹੋ, ਤਾਂ ਗੁਰੂ ਨੂੰ ਏਥੋਂ ਹਰ ਹਾਲ ਕੱਢਣਾ ਪਵੇਗਾ। ਤੇ ਏਸ ਕੰਮ ਵਾਸਤੇ ਮੇਰੀ ਸਲਾਹ ਏ ਕਿ ਬਾਦਸ਼ਾਹ ਤੋਂ ਮਦਦ ਹਾਸਲ ਕਰਨੀ ਚਾਹੀਦੀ ਏ। ਕਿਉਂਕਿ ਸਾਡੀਆਂ ਫ਼ੌਜਾਂ ਕੱਲੀਆਂ ਸਿੱਖਾਂ ਨਾਲ ਦਿਲ ਡਾਹ ਕੇ ਨਹੀਂ ਲੜਦੀਆਂ। ਜੇ ਸਾਰੇ ਭਰਾ ਪਰਵਾਨ ਕਰੋ, ਤਾਂ ਆਪਾਂ ਪੰਚਾਇਤ ਬਣਾ ਕੇ ਬਾਦਸ਼ਾਹ ਦੇ ਹਜ਼ੂਰ ਚੱਲੀਏ।"

ਸਾਰਿਆਂ ਰਾਜਿਆਂ ਨੇ ਭੀਮ ਚੰਦ ਦੀ ਹਾਂ ਵਿਚ ਹਾਂ ਮਿਲਾਈ। ਅੰਤ ਕੁਛ ਰਾਜਿਆਂ ਦੀ ਪੰਚਾਇਤ ਬਣਾ ਕੇ ਰਾਜਾ ਭੀਮ ਚੰਦ ਦੀ ਜੱਥੇਦਾਰੀ ਵਿੱਚ ਬਾਦਸ਼ਾਹ ਦੇ ਹਜ਼ੂਰ ਭੇਜੀ ਗਈ।

ਔਰੰਗਜ਼ੇਬ ਦਰਬਾਰ ਲਾਈ ਤਖ਼ਤੇ ਤਾਊਸ 'ਤੇ ਸਜਿਆ ਹੋਇਆ ਸੀ, ਜਾਂ ਪਹਾੜੀ ਰਾਜਿਆਂ ਦੇ ਆਗੂ ਰਾਜਾ ਭੀਮਚੰਦ ਨੇ ਇਉਂ ਬੇਨਤੀ ਕੀਤੀ:

## ਬੈਂਤ

*ਔਰੰਗਜ਼ੇਬ ਦੇ ਭਰੇ ਦਰਬਾਰ ਅੰਦਰ*
*ਕਹਿੰਦਾ ਭੀਮ ਚੰਦ ਸੀਸ ਨਵਾਇ ਕੇ ਜੀ*
*ਠਾਹਰ ਰਹੀ ਨਾ ਹੋਰ ਕੋਈ, ਅੰਨ ਦਾਤਾ!*
*ਡਿੱਗੇ ਸ਼ਰਨ ਹਜ਼ੂਰ ਦੀ ਆਇਕੇ ਜੀ*
*ਮਾਖੋਵਾਲ ਅੰਦਰ ਗੁਰੂ ਖ਼ਾਲਸੇ ਦਾ*
*ਆਕੀ ਹੋ ਗਿਆ ਕਿਲ੍ਹੇ ਬਣਾਇਕੇ ਜੀ*
*ਨਾਈ, ਜੱਟ, ਝਿਊਰ, ਤਖਾਣ, ਛੀਂਬੇ,*
*ਨਵੀਂ ਆਪਣੀ ਫ਼ੌਜ ਸਜਾਇਕੇ ਜੀ*
*ਲੜਨ ਭਿੜਨ ਨੂੰ ਸਦਾ ਤਿਆਰ ਰਹਿੰਦਾ*

*ਚੜ੍ਹੇ ਫ਼ੌਜ ਲੈ ਧੌਂਸੇ ਖੜਕਾਇਕੇ ਜੀ*
*ਮੂਲੋਂ ਭੈ ਸਰਕਾਰ ਦਾ ਮੰਨਦਾ ਨਹੀਂ*
*ਬੈਠੇ ਬਾਦਸ਼ਾਹ ਜਿਉਂ ਤਖ਼ਤ ਲਾਇਕੇ ਜੀ*
*ਮੂਹੋਂ ਮੂੰਹ ਕਿਹਾ 'ਪਿਤਾ ਦਾ ਵੈਰ ਲੈਣਾ*
*ਮੈਂ ਤਾਂ ਮੁਗ਼ਲ ਦਾ ਤਖ਼ਤ ਉਲਟਾਇਕੇ ਜੀ'*
*ਲੁੱਟ ਮਾਰ ਕਰਦਾ ਫਿਰੇ ਦੇਸ ਅੰਦਰ*
*ਨਜ਼ਰਾਂ ਲਵੇ ਉਹ ਰੁਹਬ ਵਿਖਾਇਕੇ ਜੀ*
*ਅਸਾਂ ਰੋਕਿਆ, ਤਾਂ ਸਾਡੇ ਟਾਕਰੇ 'ਤੇ*
*ਆਇਆ ਲੜਨ ਉਹ ਫ਼ੌਜ ਚੜ੍ਹਾਇਕੇ ਜੀ*
*ਸਾਡੀ ਫ਼ੌਜ ਥੋੜ੍ਹੀ ਹੈਸੀ ਏਸ ਕਾਰਨ*
*ਮੁੜਨਾ ਪਿਆ ਸਾਨੂੰ ਹਾਰ ਖਾਇਕੇ ਜੀ*
*ਉਹ ਤਾਂ ਦਲਾਂ ਦੇ ਦਲ ਕੱਠੇ ਕਰ ਰਿਹਾ ਏ*
*ਵੱਡੀ ਬਣੂ ਤਾਕਤ ਸਮਾਂ ਪਾਇਕੇ ਜੀ*
*ਜੇਕਰ ਹੁਣੇ ਹੀ ਨਾ ਉਹਨੂੰ ਫ਼ਤਹਿ ਕੀਤਾ*
*ਛੱਡੂ ਮੁਗ਼ਲੀਆ ਤਖ਼ਤ ਉਲਟਾਇਕੇ ਜੀ*

ਭੀਮ ਚੰਦ ਕਹਿੰਦਾ ਗਿਆ, "ਅੰਨ-ਦਾਤਾ ! ਸਿੱਖਾਂ ਦਾ ਦਸਵਾਂ ਗੁਰੂ ਇਨਕਲਾਬੀ ਯੋਧਾ ਹੈ। ਉਹ ਹਠ ਦਾ ਏਨਾ ਪੱਕਾ ਹੈ ਕਿ ਜੋ ਮੂੰਹੋਂ ਕਹੇਗਾ, ਪੂਰਾ ਕਰਕੇ ਛੱਡੇਗਾ। ਉਸਨੇ ਗੁਰਿਆਈ ਦੀ ਗੱਦੀ ਉਤੇ ਬਹਿੰਦਿਆਂ ਕਸਮ ਖਾਧੀ ਸੀ, ਕਿ ਮੈਂ ਸ਼ਹਿਨਸ਼ਾਹ ਔਰੰਗਜ਼ੇਬ ਤੋਂ ਆਪਣੇ ਪਿਤਾ ਦਾ ਬਦਲਾ ਲਵਾਂਗਾ। ਏਨਾ ਹੰਕਾਰੀ ਹੈ, ਕਿ ਸ਼ਹਿਨਸ਼ਾਹ ਸਲਾਮਤ ਦਾ ਨਾਮ ਵੀ ਵਿਗਾੜ ਕੇ 'ਨੌਰੰਗਾ' ਸੱਦਦਾ ਹੈ। ਅਸੀਂ ਤਾਂ ਉਸ ਦੀਆਂ ਨਿੱਤ ਕਿਰਿਆਵਾਂ ਵੇਖ-ਵੇਖ ਕੇ ਹੈਰਾਨ ਹੋ ਰਹੇ ਹਾਂ। ਭਲਾ ਸੰਤਾਂ ਫ਼ਕੀਰਾਂ ਨੂੰ ਕੀ ਲੱਗੇ ਤੋਪਾਂ, ਬੰਦੂਕਾਂ ਤੇ ਫ਼ੌਜਾਂ ਰੱਖਣ ਨਾਲ ? ਏਸ ਗੱਦੀ ਦਾ ਮੋਢੀ ਗੁਰੂ ਨਾਨਕ ਇਕ ਸ਼ਾਂਤ ਸੁਭਾਉ ਪੂਰਨ ਸੰਤ ਸੀ। ਉਸਦਾ ਪਰਚਾਰ ਸੀ ਹਰ ਇਕ ਨਾਲ ਪ੍ਰੇਮ ਰੱਖਣਾ। ਚਾਰ ਪੀਹੜੀਆਂ ਤੱਕ ਤਾਂ ਇਹ ਗੱਦੀ ਓਸੇ ਤਰ੍ਹਾਂ ਪ੍ਰੇਮ ਭਾਵਨਾ ਦਾ ਪਰਚਾਰ ਕਰਦੀ ਰਹੀ। ਪਰ ਪੰਜਵਾਂ ਗੁਰੂ ਰਾਜ ਭਾਗ ਵਿਚ ਹਿੱਸਾ ਰੱਖਣ ਦੇ ਸੁਪਨੇ ਲੈਣ ਲੱਗ ਪਿਆ। ਅੰਤ ਸ਼ਹਿਨਸ਼ਾਹ ਜਹਾਂਗੀਰ ਨੇ ਉਸ ਨੂੰ ਬਾਗ਼ੀ ਸ਼ਾਹਜ਼ਾਦੇ ਦੀ ਮਦਦ ਕਰਨ ਦੇ ਗੁਨਾਹ ਬਦਲੇ ਕਤਲ ਕਰਾ ਦਿੱਤਾ। ਫਿਰ

ਉਸਦਾ ਪੁੱਤਰ ਗੁਰੂ ਹਰਿਗੋਬਿੰਦ ਦੋ ਤਲਵਾਰਾਂ ਪਹਿਨ ਕੇ ਗੁਰ ਗੱਦੀ 'ਤੇ ਬੈਠਾ। ਉਹਨੇ ਆਪਣੇ ਆਪ ਨੂੰ 'ਸੱਚਾ ਪਾਤਸ਼ਾਹ' ਅਖਵਾਉਣਾ ਸ਼ੁਰੂ ਕਰ ਦਿੱਤਾ'। ਉਹਦੇ ਸਿੱਖ ਮੁਗ਼ਲ ਸ਼ਹਿਨਸ਼ਾਹ ਨੂੰ ਤਾਂ 'ਝੂਠਾ ਬਾਦਸ਼ਾਹ, ਆਖਦੇ ਤੇ ਉਸ ਫ਼ਕੀਰ ਨੂੰ 'ਸੱਚਾ ਪਾਤਸ਼ਾਹ'। ਉਹਨੇ ਪਹਿਲੀ ਵਾਰ ਸਿੱਖ ਫ਼ੌਜ ਤਿਆਰ ਕੀਤੀ, ਜਿਸ ਦੇ ਬਲ ਨਾਲ ਉਹ ਚਾਰ ਵੇਰਾਂ ਸ਼ਾਹੀ ਸੈਨਾ ਨਾਲ ਲੜਿਆ। ਸ਼ਹਿਨਸਾਹ ਸ਼ਾਹਜਹਾਨ ਦੀ ਨਰਮ ਨੀਤੀ ਦਾ ਸਦਕਾ ਉਹਨੂੰ ਪੂਰੀ ਤਰ੍ਹਾਂ ਨਾ ਦਬਾਇਆ ਗਿਆ। ਪਰ ਫਿਰ ਵੀ ਉਹਨਾਂ ਦੀਆਂ ਦੋ ਪੀਹੜੀਆਂ ਅਮਨ ਨਾਲ ਲੰਘ ਗਈਆਂ। ਨਾਵੇਂ ਗੁਰੂ ਨੂੰ ਫੇਰ ਹਿੰਦ ਦਾ ਲੀਡਰ ਬਣਨ ਦਾ ਸ਼ੌਕ ਪੈਦਾ ਹੋਇਆ, ਜੋ ਹਜ਼ੂਰ ਦੀ ਇਨਸਾਫ਼ ਪਸੰਦ ਸਰਕਾਰ ਵੱਲੋਂ ਦਿੱਲੀ ਦੇ ਚਾਂਦਨੀ ਚੌਂਕ ਵਿਚ ਕਤਲ ਕੀਤੇ ਗਏ। ਹੁਣ ਦਸਵਾਂ ਗੁਰੂ ਗੋਬਿੰਦ ਸਿੰਘ ਬਣਿਆ ਹੈ। ਉਹਨੇ ਤਾਂ ਅਸਲੋਂ ਅੱਤ ਚੁੱਕ ਲਈ ਹੈ। ਉਹਨੇ ਹਜ਼ਾਰਾਂ ਦੀ ਗਿਣਤੀ ਵਿਚ ਬਾਗ਼ੀ ਫ਼ੌਜਾਂ ਤਿਆਰ ਕਰ ਲਈਆਂ ਨੇ। ਉਹ ਮੁਗ਼ਲਾਂ ਦਾ ਤਖ਼ਤ ਉਲਟਾਕੇ ਹਿੰਦ ਵਿੱਚ ਆਪਣਾ ਰਾਜ ਕਾਇਮ ਕਰਨਾ ਚਾਹੁੰਦਾ ਹੈ। ਉਹਨੇ ਬਾਈਧਾਰ ਦੇ ਸਾਰੇ ਰਾਜੇ ਕੱਠੇ ਕਰਕੇ ਮੁਗ਼ਲ ਸਰਕਾਰ ਦੇ ਵਿਰੁੱਧ ਲੜਨ ਵਾਸਤੇ ਪ੍ਰੇਰਿਆ ਸੀ। ਇਨਾਮ ਵਜੋਂ ਸਾਨੂੰ ਵੱਡੀਆਂ-ਵੱਡੀਆਂ ਰਿਆਸਤਾਂ ਦੇਣ ਦਾ ਲਾਲਚ ਵੀ ਦਿੱਤਾ ਸੀ। ਪਰ ਅਸਾਂ ਆਪਣੇ ਦਿਆਲੂ ਸ਼ਹਿਨਸ਼ਾਹ ਦੀ ਵਫ਼ਾਦਾਰੀ ਨਾ ਤਿਆਗੀ ਤੇ ਉਹਦੇ ਜਾਲ ਵਿਚ ਫਸਣੋ ਇਨਕਾਰ ਕਰ ਦਿੱਤਾ। ਏਸੇ ਗੱਲੋਂ ਉਹ ਸਾਡਾ ਵੈਰੀ ਬਣ ਗਿਆ। ਅੰਤ ਉਹਨੇ ਸਾਡੇ ਇਲਾਕੇ ਉੱਤੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ। ਅਸੀਂ ਆਪਣੇ ਬਚਾਓ ਵਾਸਤੇ ਉਸ ਨਾਲ ਕਈ ਵਾਰ ਲੜੇ, ਪਰ ਉਹਦੀਆਂ ਬਾਗ਼ੀ ਫ਼ੌਜਾਂ ਸਾਮ੍ਹਣੇ ਅਸੀਂ ਹਰ ਵਾਰ ਹਾਰਦੇ ਰਹੇ। ਇਹਨਾਂ ਨਿੱਤ ਦੀਆਂ ਲੜਾਈਆਂ ਵਿਚ ਸਾਡੇ ਸੈਂਕੜੇ ਜਵਾਨ ਤੇ ਕਈ ਰਾਜੇ ਮਾਰੇ ਗਏ। ਸੱਚੀ ਪੁੱਛੋ, ਤਾਂ ਅਸੀਂ ਕੱਲ੍ਹੀ ਜਾਨ ਉਹਦੇ ਨਾਲ ਲੜਦੇ ਥੱਕ ਗਏ ਆਂ। ਕਈ ਕਮਜ਼ੋਰ ਈਮਾਨ ਤਾਂ ਉਹਦੇ ਦਬਾਓ ਵਿੱਚ ਆ ਕੇ ਉਹਦੀ ਈਨ ਮੰਨਣ ਨੂੰ ਵੀ ਤਿਆਰ ਹੋ ਗਏ ਨੇ। ਸੋ ਹੁਣ ਵੀ ਜੇ ਸਰਕਾਰ ਨੇ ਸਾਡੀ ਮਦਦ ਨਾ ਕੀਤੀ, ਤਾਂ ਸਹਿਜ-ਸਹਿਜ ਬਹੁਤ ਸਾਰੇ ਰਾਜੇ ਉਹਦੇ ਅਧੀਨ ਹੋ ਜਾਣਗੇ। ਫਿਰ ਉਹ ਫ਼ੌਜਾਂ ਵਧਾਕੇ ਦਿੱਲੀ ਉੱਤੇ ਹਮਲਾ ਕਰਨ ਵਿਚ ਸਫਲ ਹੋ ਜਾਏਗਾ। ਸੋ ਜੇ ਆਪ ਕਿਰਪਾ ਕਰਕੇ ਸ਼ਾਹੀ ਸੈਨਾ ਦੇ ਕੇ ਕਿਸੇ ਜਰਨੈਲ

ਨੂੰ ਸਾਡੀ ਮਦਦ ਉੱਤੇ ਭੇਜ ਦਿਓ, ਤਾਂ ਅਸੀਂ ਉਹ ਰੜਕਦਾ ਕੰਡਾ ਸਦਾ ਵਾਸਤੇ ਸਰਕਾਰ ਦੇ ਰਾਹ ਵਿਚੋਂ ਕੱਢ ਦਿਆਂਗੇ, ਨਹੀਂ ਤਾਂ ਸਾਡੀਆਂ ਕੱਲ੍ਹੀਆਂ ਫ਼ੌਜਾਂ ਉਹਦੇ ਸਿੱਖਾਂ ਵੱਲੇ ਮੂੰਹ ਨਹੀਂ ਕਰਦੀਆਂ। ਅਸੀਂ ਆਸ ਕਰਦੇ ਆਂ, ਕਿ ਸਰਕਾਰ ਸਾਡੀ ਬੇਨਤੀ ਉੱਤੇ ਵਿਚਾਰ ਕਰਕੇ ਸਾਡੀ ਸਹਾਇਤਾ ਜ਼ਰੂਰ ਕਰੇਗੀ।"

ਭੀਮ ਚੰਦ ਇਹ ਬੇਨਤੀ ਕਰਕੇ ਚੁੱਪ ਹੋ ਗਿਆ। ਕੁਛ ਚਿਰ ਔਰੰਗਜ਼ੇਬ ਵੀ ਚੁੱਪ ਚਾਪ ਏਸ ਮਸਲੇ ਉੱਤੇ ਸੋਚਦਾ ਰਿਹਾ। ਲਾਹੌਰ ਦਾ ਹਾਕਮ ਨਵਾਬ ਬੇਗ ਉਸ ਵੇਲੇ ਦਿੱਲੀ ਆਇਆ ਹੋਇਆ ਸੀ। ਉਸਨੂੰ ਦਰਬਾਰ ਵਿਚ ਬੁਲਾ ਕੇ ਔਰੰਗਜ਼ੇਬ ਨੇ ਗ਼ੁਸੇ ਵਿਚ ਇਉਂ ਕਹਿਣਾ ਸ਼ੁਰੂ ਕੀਤਾ :

## ਵਾਰ

*ਏਨੀ ਸੁਣਕੇ ਔਰੰਗਜ਼ੇਬ ਗੱਜਿਆ*
*ਵਿਚ ਕਹਿਰ ਦੇ ਮੱਥੇ ਵੱਟ ਪਾ*
*ਓਸੇ ਵਕਤ ਨਵਾਬ ਬੇਗ ਸੂਰਮਾ*
*ਲਿਆ ਭਰੇ ਦਰਬਾਰ 'ਚ ਬੁਲਾ*
*ਫੇਰ ਅੱਖੀਆਂ 'ਚੋਂ ਅੱਗ ਬਰਸਾਉਂਦਿਆਂ*
*ਦਿੱਤਾ ਸ਼ਾਹੀ ਫ਼ੁਰਮਾਨ ਸੁਣਾ*
*ਜਿਹੜਾ ਹਿੰਦੂਆਂ ਦਾ ਪੀਰ ਆਕੀ ਸੁਣੀਦਾ*
*ਬੈਠਾ ਕਿਲ੍ਹੇ ਮਾਖੋਵਾਲ 'ਚ ਬਣਾ*
*ਫ਼ੌਜ ਬਾਗ਼ੀਆਂ ਲੁਟੇਰਿਆਂ ਦੀ ਸਾਜ ਕੇ*
*ਦਿੱਤਾ ਦੇਸ ਵਿਚ ਗ਼ਦਰ ਮਚਾ*
*ਉਹਨੇ ਲੁੱਟ ਲਏ ਨੇ ਰਾਜੇ ਬਾਈਧਾਰ ਦੇ*
*ਦਿਲੋਂ ਖ਼ੌਫ਼ ਬਾਦਸ਼ਾਹੀ ਦਾ ਭੁਲਾ*
*ਏਸੇ ਵੇਲੇ ਲੈ ਜਾ ਲਸ਼ਕਰ ਚਾੜ੍ਹ ਕੇ*
*ਉਹਨੂੰ ਕੀਤੀਆਂ ਦਾ ਫਲ ਭੁਗਤਾ*
*ਆਕੀ ਕਿਲ੍ਹਾ ਜੋ ਅਨੰਦ ਗੜ੍ਹ ਸੁਣੀਦਾ*
*ਉਹਦੀ ਇੱਟ ਨਾਲ ਇੱਟ ਖੜਕਾ*

*ਜਿਊਂਦਾ ਬੰਨ੍ਹ ਕੇ ਗੁਰੂ ਦਸਮੇਸ਼ ਨੂੰ*
*ਮੇਰੇ ਵਿਚ ਦਰਬਾਰ ਦੇ ਲਿਆ*
*ਚਾਅ ਓਸ ਨੂੰ ਤ਼ਖ਼ਤ 'ਤੇ ਬਹਿਣ ਦਾ*
*ਮਾਰੂੰ ਤ਼ਖ਼ਤੇ ਦੇ ਉੱਤੇ ਟੰਗਵਾ*

ਮਜ਼੍ਹਬੀ ਤਅੱਸਬ ਵਿਚ ਔਰੰਗਜ਼ੇਬ ਸਾਰੇ ਮੁਗ਼ਲ ਬਾਦਸ਼ਾਹਾਂ ਨਾਲੋਂ ਅੱਗੇ ਸੀ। ਉਹਦੇ ਦਿਲ ਵਿਚ ਏਹ ਰੰਜ ਵੀ ਸੀ, ਕਿ ਜੇ ਗੁਰੂ ਤੇਗ਼ ਬਹਾਦਰ ਹਿੰਦੂਆਂ ਦੀ ਮਦਦ ਨਾ ਕਰਦੇ ਤਾਂ ਸਾਰਾ ਹਿੰਦੁਸਤਾਨ ਮੁਸਲਮਾਨ ਹੋ ਜਾਣਾ ਸੀ। ਹੁਣ ਦਸਵੇਂ ਗੁਰੂ ਦੀਆਂ ਫ਼ੌਜੀ ਤਿਆਰੀਆਂ ਵੀ ਉਹਦੇ ਸੀਨੇ ਵਿੱਚ ਕੰਡੇ ਵਾਂਗ ਰੜਕਦੀਆਂ ਸਨ। ਬਾਈਧਾਰ ਦੇ ਹਿੰਦੂ ਰਾਜਿਆਂ ਦੀਆਂ ਗੁਰੂ ਨਾਲ ਹੋਈਆਂ ਲੜਾਈਆਂ ਦੀਆਂ ਖ਼ਬਰਾਂ ਉਹਦੇ ਕੰਨਾਂ ਤੱਕ ਪਹੁੰਚਦੀਆਂ ਰਹੀਆਂ ਸਨ। ਪਰ ਹੁਣ ਤੱਕ ਉਹਨੇ ਜਾਣ ਬੁਝ ਕੇ ਏਸ ਕੰਮ ਵਿਚ ਦਖ਼ਲ ਨਹੀਂ ਸੀ ਦਿੱਤਾ। ਦੇਸੀ ਤਾਕਤਾਂ ਆਪਸ ਵਿੱਚ ਲੜ ਕੇ ਜਿੰਨੀਆਂ ਕਮਜ਼ੋਰ ਹੋਣ, ਓਨਾ ਹੀ ਉਸਦਾ ਭਲਾ ਸੀ। ਹੁਣ ਉਹ ਰਾਜਿਆਂ ਦੀ ਮਦਦ ਕਰਨ ਲਈ ਏਸ ਵਾਸਤੇ ਤਿਆਰ ਹੋ ਗਿਆ, ਕਿ ਕਿਤੇ ਗੁਰੂ ਇਹਨਾਂ ਸਾਰੇ ਰਜਵਾੜਿਆਂ ਨੂੰ ਅਧੀਨ ਕਰਕੇ ਆਪ ਵੱਡੀ ਤਾਕਤ ਨਾ ਬਣ ਜਾਏ।

ਸੋ ਔਰੰਗਜ਼ੇਬ ਨੇ ਕਹਿਰ ਵਿਚ ਭੜਕ ਕੇ ਨਵਾਬ ਬੇਗ ਨੂੰ ਕਿਹਾ, "ਏਸੇ ਵੇਲੇ ਫ਼ੌਜ ਲੈ ਕੇ ਇਹਨਾਂ ਰਾਜਿਆਂ ਦੀ ਮਦਦ ਉਤੇ ਜਾਓ ਤੇ ਉਸ ਬਾਗ਼ੀ ਗੁਰੂ ਨੂੰ ਬੰਨ੍ਹਕੇ ਮੇਰੇ ਪੇਸ਼ ਕਰੋ। ਜਿਹੜੇ ਰਾਜੇ ਈਮਾਨਦਾਰੀ ਨਾਲ ਸ਼ਾਹੀ ਸੈਨਾ ਦੀ ਮਦਦ ਕਰਨਗੇ, ਉਹਨਾਂ ਨੂੰ ਸਰਕਾਰ ਵੱਲੋਂ ਇਨਾਮ ਮਿਲੇਗਾ, ਤੇ ਜੋ ਹੁਕਮ ਦੀ ਪਾਲਣਾ ਵਿਚ ਕੋਤਾਹੀ ਕਰਨਗੇ, ਉਹਨਾਂ ਨੂੰ ਸਖ਼ਤ ਸਜ਼ਾਵਾਂ ਦਿੱਤੀਆਂ ਜਾਣਗੀਆਂ।"

ਇਸ ਹੁਕਮ ਦੇ ਨਾਲ ਹੀ ਨਵਾਬ ਬੇਗ ਨੂੰ ਖ਼ਿਲਅਤ (ਸਿਰੋਪਾ) ਬਖ਼ਸ਼ ਕੇ ਵਿਦਿਆ ਕੀਤਾ ਗਿਆ। ਉਹ ਵੀ ਸ਼ਾਹੀ ਬਖ਼ਸ਼ਸ਼ ਦੇ ਚਾਅ ਵਿੱਚ ਲੱਗਾ ਫ਼ੌਜ ਤਿਆਰ ਕਰਨ।

## ਸਾਕਾ

*ਪਾ ਕੇ ਹੁਕਮ ਨਵਾਬ ਨੇ ਕਰ ਲਏ ਤਿਆਰੇ*
*ਨਾਅਰਾ ਲਾ ਇਸਲਾਮ ਦਾ ਬਲਵਾਨ ਵੰਗਾਰੇ*

*ਵੱਜੀ ਫੂਕ ਤਾਂ ਦਮਕ ਪਏ ਬੁਝਦੇ ਅੰਗਿਆਰੇ*
*ਚੜ੍ਹ ਪਏ ਮੁ.ਗਲ ਪਠਾਣ ਕਈ ਸ਼ਾਹ ਅਲੀ ਪਿਆਰੇ*
*ਹੱਥੀਂ ਲਾਈਆਂ ਮਹਿੰਦੀਆਂ ਸ਼ੁਭ ਸ਼ਗਨ ਵਿਚਾਰੇ*
*ਕਿੰਨੇ ਚੜ੍ਹਦੇ ਵੇਖੀਏ ਕੱਲ੍ਹ ਅਜ਼ਲ ਦੇ ਖਾਰੇ*

ਇਨਾਮ ਦੇ ਚਾਅ ਵਿਚ ਨਵਾਬ ਬੇਗ ਨੇ ਤਿਆਰੀ ਕਰ ਲਈ। ਚੰਗੀ ਚੁਣਵੀਂ ਫ਼ੌਜ ਲੈ ਕੇ ਉਹ ਭੀਮ ਚੰਦ ਦੇ ਨਾਲ ਤੁਰ ਪਿਆ। ਰਾਹ ਵਿੱਚ ਵਸਦੇ ਚੌਧਰੀਆਂ ਤੋਂ ਨਜ਼ਰਾਂ ਲੈਂਦਾ ਉਹ ਆਨੰਦਪੁਰ ਦੇ ਨੇੜੇ ਜਾ ਪੁੱਜਾ। ਬਾਈਧਾਰ ਦੇ ਰਾਜੇ ਵੀ ਆਪੋ ਆਪਣੀ ਸੈਨਾ ਲੈ ਕੇ ਸ਼ਾਹੀ ਸੈਨਾ ਨਾਲ ਆ ਮਿਲੇ। ਰਲ ਮਿਲ ਕੇ ਵੈਰੀ ਦਲ ਵੀਹ ਹਜ਼ਾਰ ਤੋਂ ਉਪਰ ਹੋ ਗਿਆ। ਸਿੱਖਾਂ ਦੀ ਗਿਣਤੀ ਅੱਠ ਹਜ਼ਾਰ ਤੋਂ ਵੀ ਕੁਛ ਘੱਟ ਦੱਸੀ ਜਾਂਦੀ ਹੈ। ਨਵਾਬ ਬੇਗ ਨੇ ਆਉਂਦਿਆਂ ਹਮਲਾ ਕਰਨ ਦੀ ਥਾਂ ਆਨੰਦਪੁਰ ਨੂੰ ਘੇਰਾ ਪਾ ਲਿਆ। ਉਸਦਾ ਖ਼ਿਆਲ ਸੀ, ਕਿ ਸਿੱਧਾ ਹਮਲਾ ਕਰਨ ਨਾਲੋਂ ਜੇ ਘੇਰਾ ਪੱਕਾ ਕਰਕੇ ਬਾਹਰੋਂ ਦਾਣਾ-ਪੱਠਾ ਆਉਣੋ ਰੋਕ ਦਿੱਤਾ ਜਾਵੇ, ਤਾਂ ਭੁੱਖ ਦੇ ਮਾਰੇ ਸਿੱਖ ਆਪੇ ਹਥਿਆਰ ਸੁੱਟ ਦੇਣਗੇ।

ਇਹ ਘੇਰਾ ਲਗਾਤਾਰ ਦੋ ਮਹੀਨੇ ਰਿਹਾ। ਸਿੱਖ ਫ਼ੌਜਾਂ ਨੂੰ ਅੰਦਰ ਦਾਣੇ ਪੱਠੇ ਦੀ ਤੰਗੀ ਪ੍ਰਤੀਤ ਹੋਣ ਲੱਗ ਪਈ। ਉਹ ਜੱਥੇ ਬਣ ਕੇ ਬਾਹਰ ਨਿਕਲਦੇ। ਇਕ ਜੱਥਾ ਇਕ ਪਾਸੇ ਨਿਕਲ ਕੇ ਲੜਾਈ ਛੋਹ ਦੇਂਦਾ। ਜਦ ਵੈਰੀ ਦਾ ਧਿਆਨ ਓਸ ਪਾਸੇ ਹੋ ਜਾਂਦਾ, ਤਾਂ ਦੂਜਾ ਜੱਥਾ ਦੂਜੇ ਪਾਸੇ ਹਮਲਾ ਕਰਕੇ ਵੈਰੀ ਦਾ ਸਾਮਾਨ ਲੁੱਟ ਕੇ ਵਾਪਸ ਕਿਲ੍ਹੇ ਵਿਚ ਆਣ ਵੜਦਾ। ਏਨੇ ਚਿਰ ਨੂੰ ਪਹਿਲਾ ਜੱਥਾ ਵੀ ਦੋ ਦੋ ਹੱਥ ਕਰਕੇ ਵਾਪਸ ਆ ਜਾਂਦਾ। ਆਏ ਦਿਨ ਏਸ ਤਰ੍ਹਾਂ ਦੀਆਂ ਛੋਟੀਆਂ ਮੋਟੀਆਂ ਝੜਪਾਂ ਹੁੰਦੀਆਂ ਰਹਿੰਦੀਆਂ।

ਏਸ ਘੇਰੇ ਦੀਆਂ ਖ਼ਬਰਾਂ ਬਾਹਰ ਦੂਰ ਤੱਕ ਪਹੁੰਚਦੀਆਂ ਤਾਂ ਮਾਝੇ, ਮਾਲਵੇ, ਦੁਆਬੇ, ਰਿਆੜਕੀ ਆਦਿ ਇਲਾਕਿਆਂ ਤੋਂ ਸਿੰਘ ਜੱਥੇ ਬਣਾ ਕੇ ਆਨੰਦਪੁਰ ਨੂੰ ਤੁਰ ਪਏ। ਉਹ ਦਾਣਾ ਪੱਠਾ, ਹਥਿਆਰ, ਘੋੜੇ ਆਦਿ ਲੋੜੀਂਦਾ ਸਾਮਾਨ ਲੈ ਕੇ ਰਾਤ ਬਰਾਤੇ ਵੈਰੀ ਉੱਤੇ ਧਾਵਾ ਬੋਲ ਕੇ ਕਿਲ੍ਹੇ ਅੰਦਰ ਆ ਵੜਦੇ। ਗੁਰੂ ਮਹਾਰਾਜ ਹਰ ਇੱਕ ਨੂੰ 'ਜੀ ਆਇਆਂ' ਕਹਿ ਕੇ ਤੇ ਥਾਪੜਾ ਦੇ ਕੇ ਧਰਮ-ਯੁੱਧ ਵਿੱਚ ਸ਼ਾਮਲ ਹੋਣ ਦੀ ਆਗਿਆ ਦੇ ਦੇਂਦੇ।

ਏਸ ਤਰ੍ਹਾਂ ਦਿਨੋਂ ਦਿਨ ਸਿੱਖਾਂ ਦੀ ਗਿਣਤੀ ਵੱਧਦੀ ਵੇਖ ਕੇ ਭੀਮ ਚੰਦ

ਤੇ ਨਵਾਬ ਬੇਗ ਘਬਰਾ ਗਏ। ਉਹਨਾਂ ਇੱਕ ਮਾਰੂ ਹਮਲਾ ਕਰਕੇ ਕਿਲ੍ਹਾ ਫ਼ਤਹਿ ਕਰਨ ਦੀ ਵਿਉਂਤ ਬਣਾਈ। ਅੰਤ ਇਕ ਦਿਨ ਪੂਰੀ ਤਿਆਰੀ ਨਾਲ ਨਵਾਬ ਬੇਗ ਨੇ ਕਿਲ੍ਹਾ ਆਨੰਦ ਗੜ੍ਹ ਉੱਤੇ ਧਾਵਾ ਬੋਲ ਦਿੱਤਾ।

## ਮਿਰਜ਼ਾ

*ਹੱਲਾ ਬੋਲਿਆ ਨਵਾਬ ਬੇਗ ਸੂਰਮੇਂ*
*ਫ਼ੌਜਾਂ ਝੁਕੀਆਂ ਕਿਲ੍ਹੇ 'ਤੇ ਆ*
*ਇਕ ਬਾਹੀ ਵਧੇ ਗ਼ਾਜ਼ੀ ਇਸਲਾਮ ਦੇ*
*ਨਾਅਰੇ ਅਲੀ ਤੇ ਰਸੂਲ ਦੇ ਲਾ*
*ਦੂਜੀ ਬਾਹੀ ਹੈ ਸੀ ਰਾਜੇ ਬਾਈਧਾਰ ਦੇ*
*ਰਲੇ ਨਾਲ ਜੋ ਮੁਗ਼ਲ ਦੇ ਆ*
*ਤੋਪਾਂ, ਰਹਿਕਲੇ, ਬੰਦੂਕਾਂ ਕਰ ਸਿੱਧੀਆਂ*
*ਦਿੱਤੇ ਬਾਲ ਕੇ ਪਲੀਤੇ ਲਾ*
*ਪਈ ਧਮਕ ਵਰੋਲੇ ਉੱਠੇ ਅੱਗ ਦੇ*
*ਗਏ ਬੱਦਲ ਧੂੰਏ ਦੇ ਛਾ*
*ਪੈ ਗਈ ਰਾਤ ਦਿਨ ਦੀਵੀਂ ਵਿਹੰਦੇ ਵਿਹੰਦਿਆਂ*
*ਰਾਹੂ ਲਿਆ ਜਿਵੇਂ ਸੂਰਜ ਲੁਕਾ*
*ਤੀਰ ਨਾਗਾਂ ਵਾਂਗ ਉਡ ਉਡ ਡੰਗਦੇ*
*ਦਿੱਤੀ ਗੋਲੀਆਂ ਨੇ ਛਹਿਬਰ ਲਾ*
*ਵੇਖੋ ਕੌਣ ਕੌਣ ਸੁਰਗ ਸਿਧਾਵੰਦੇ*
*ਝੁਕੀ ਮੌਤ ਸਿਰਾਂ 'ਤੇ ਆ*

ਜਿਹੜੀਆਂ ਫ਼ੌਜਾਂ ਨਵੀਆਂ ਨਵੀਆਂ ਦਿੱਲੀਓਂ ਆਈਆਂ ਸਨ, ਉਹਨਾਂ ਨੂੰ ਇਹ ਪਤਾ ਨਹੀਂ ਸੀ, ਕਿ ਸਿੱਖ ਲੜਾਈ ਦੇ ਹੱਕ ਕੇਹੋ ਜੇਹੇ ਨੇ। ਉਹ ਉਹਨਾਂ ਨੂੰ ਸਿਰਫ਼ ਫ਼ਕੀਰਾਂ ਦਾ ਟੋਲਾ ਹੀ ਸਮਝਦੇ ਸਨ। ਪਠਾਣ ਸਿਪਾਹੀ ਪਹਾੜੀਆਂ ਨੂੰ ਛੇੜਨ ਦੇ ਮਾਰੇ ਕਹਿੰਦੇ, "ਇਹਨਾਂ ਸਾਗਭਾਤ ਖਾਣ ਵਾਲਿਆਂ ਕੀ ਲੜਨਾ ਸੀ ? ਹੁਣ ਮੈਦਾਨ ਵਿਚ ਪਠਾਣਾਂ ਦੇ ਹੱਥ ਵੇਖਿਓ, ਜੇ ਗੁਰੂ ਦੇ ਸਿੱਖ ਕਿਤੇ ਭਾਲੇ ਵੀ ਲਭ ਜਾਣ, ਤਾਂ ਕਿਹੋ। ਅਸੀਂ ਸਾਬਤ-ਸਾਬਤ ਦੁੰਬੇ ਖਾਣ ਵਾਲੇ ਸਾਡੇ ਸਾਮ੍ਹਣੇ ਸਾਧਾਂ ਫ਼ਕੀਰਾਂ ਕੀ ਅੜਨਾ ਹੋਇਆ?" ਪਰ ਦੁੰਬੇ

ਖਾਣ ਵਾਲਿਆਂ ਨੂੰ ਇਹ ਪਤਾ ਨਹੀਂ ਸੀ, ਕਿ ਅੱਗੇ ਸ਼ੇਰਾਂ ਦਾ ਸ਼ਕਾਰ ਕਰਨ ਵਾਲਿਆਂ ਨਾਲ ਵਾਹ ਪੈਣਾ ਏਂ।

ਜਦ ਬਾਹਰੋਂ ਵੈਰੀ ਨੇ ਹੱਲਾ ਬੋਲ ਦਿੱਤਾ, ਤਾਂ ਅੱਗੋਂ ਗੁਰੂ ਮਹਾਰਾਜ ਨੇ ਵੀ ਸਿੰਘਾਂ ਨੂੰ ਵੰਗਾਰ ਕੇ ਕਿਹਾ, "ਖ਼ਾਲਸਾ ਜੀ ! ਅਸੀਂ ਅਮਨ ਦੇ ਹਾਮੀ ਹਾਂ, ਪਰ ਓਦੋਂ ਤੱਕ, ਜਦੋਂ ਤੱਕ ਕੋਈ ਜਰਵਾਣਾ ਅਮਨ ਭੰਗ ਨਾ ਕਰੇ। ਤੇ ਜੇ ਕੋਈ ਬਿਨਾਂ ਕਾਰਨ ਸਾਡੇ ਉੱਤੇ ਹਮਲਾ ਕਰੇ, ਤਾਂ ਫਿਰ ਅਸੀਂ ਮਰਦਾਂ ਵਾਂਗ ਅੱਗੋਂ ਟਾਕਰਾ ਕਰਨ ਦੇ ਹਾਮੀ ਹਾਂ। ਸਾਡੇ ਗੁਰਦੇਵ ਦੁਨੀਆ ਉੱਤੇ ਮਰਦਾਂ ਵਾਂਗ ਜਿਉਣ ਦਾ ਸਾਨੂੰ ਬੜਾ ਸੁੰਦਰ ਸਿਧਾਂਤ ਸਮਝਾ ਗਏ ਨੇ, ਕਿ 'ਨਾ ਕਿਸੇ ਤੋਂ ਡਰੋ, ਨਾ ਕਿਸੇ ਨੂੰ ਡਰਾਵੋ।' ਅਸੀਂ ਕਿਸੇ ਨੂੰ ਡਰਾਉਣ ਵਾਸਤੇ ਕਿਸੇ 'ਤੇ ਹਮਲਾ ਨਹੀਂ ਕੀਤਾ। ਉਲਟਾ ਵੈਰੀ ਨੇ ਸਾਡੇ ਘਰ ਉੱਤੇ ਆਣ ਹਮਲਾ ਕੀਤਾ ਹੈ। ਹੁਣ ਅਸੀਂ ਇਸਦਾ ਮੂੰਹ ਤੋੜ ਜਵਾਬ ਦਿਆਂਗੇ। ਸੋ, ਮੇਰੇ ਬਹਾਦਰੋ ! ਵੈਰੀ ਦਾ ਮਰਦਾਂ ਵਾਂਗ ਸਵਾਗਤ ਕਰਨ ਵਾਸਤੇ ਅੱਗੇ ਵਧੋ।"

ਗੁਰੂ ਮਹਾਰਾਜ ਜੀ ਦਾ ਇਹ ਫ਼ੁਰਮਾਨ ਸੁਣਕੇ ਸਿੰਘਾਂ ਨੇ ਹਥਿਆਰ ਸੰਭਾਲ ਲਏ, ਤੇ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਛੱਡਦੇ ਵੈਰੀ ਉੱਤੇ ਟੁੱਟ ਪਏ।

## ਸਾਕਾ

*ਚੜ੍ਹ ਪਏ ਅੱਗੋਂ ਖ਼ਾਲਸੇ ਰਣਜੀਤ ਵਜਾਕੇ*
*ਜ਼ਹਿਰੀ ਬਾਸ਼ਕ ਉਡਣੇ ਭਥਿਆਂ ਵਿਚ ਪਾ ਕੇ*
*ਤੰਦੀਆਂ ਧਨਖੀਂ ਚਾੜ੍ਹੀਆਂ ਜੋਹੀਆਂ ਬਲ ਲਾ ਕੇ*
*ਤੇਗਾਂ ਖ਼ੂੰਨ ਪਿਆਸੀਆਂ ਢਾਕੀਂ ਲਟਕਾ ਕੇ*
*ਲੱਥੇ ਵਿਚ ਮੈਦਾਨ ਦੇ ਗੁਰ ਫ਼ਤਹਿ ਬੁਲਾ ਕੇ*
*ਹੱਲਾ ਕੀਤਾ ਮੋੜਵਾਂ ਸ਼ੇਰਾਂ ਫੱਟ ਖਾ ਕੇ*
*ਭੁੱਖੇ ਸ਼ੀਂਹ ਜਿਉਂ ਜਾ ਵੜੇ ਇੱਜੜ ਵਿੱਚ ਧਾ ਕੇ*
*ਪੈਂਦਾ ਜਿੱਧਰ ਭਬਕ ਕੇ ਖੰਡੇ ਲਿਸ਼ਕਾ ਕੇ*
*ਡਿੱਗਦੇ ਵੈਰੀ ਸੈਂਕੜੇ ਰਣ ਪ੍ਰਾਣ ਗੁਆ ਕੇ*
*ਨੱਸੇ ਰਾਜੇ ਅੰਤ ਨੂੰ ਪਿੜ ਕੰਡ ਵਿਖਾ ਕੇ*

ਜਿੱਥੇ ਦੇਸ ਵਾਸੀਆਂ ਵਿਚ ਅੱਗੇ ਮੌਤ ਦਾ ਭੈ ਛਾਇਆ ਹੋਇਆ ਸੀ, ਗੁਰੂ ਮਹਾਰਾਜ ਜੀ ਨੇ ਓਥੇ ਸਿੱਖਾਂ ਦੇ ਅੰਦਰ ਮਰਨ-ਚਾਅ ਪੈਦਾ ਕਰ ਦਿੱਤਾ

ਸੀ। ਤੇ ਮੇਰੇ ਖ਼ਿਆਲ ਵਿੱਚ ਏਹਾ ਸਭ ਤੋਂ ਵੱਡੀ ਕਰਾਮਾਤ ਹੈ ਗੁਰੂ ਗੋਬਿੰਦ ਸਿੰਘ ਜੀ ਦੀ। ਗੁਰਦੇਵ ਜੀ ਨੇ ਆਪਣੇ ਸ਼ਰਧਾਲੂਆਂ ਨੂੰ ਇਹ ਸਿਧਾਂਤ ਦ੍ਰਿੜ ਕਰਾ ਦਿੱਤਾ ਸੀ, ਕਿ 'ਸੂਰਮਾ ਸਾਰੀ ਜ਼ਿੰਦਗੀ ਵਿਚ ਕੇਵਲ ਇਕ ਵਾਰ ਮਰਦਾ ਹੈ। ਸੋ ਕਾਇਰਾਂ ਵਾਂਗ ਹਰ ਰੋਜ਼ ਕਈ ਵਾਰ ਮਰਨ ਦੀ ਥਾਂ ਇਕ ਵਾਰ ਸੂਰਮਿਆਂ ਦੀ ਮੌਤ ਮਰਨ ਲਈ ਹਰ ਵੇਲੇ ਤਿਆਰ ਰਹਿਣਾ ਚਾਹੀਦਾ ਹੈ।' ਖ਼ਾਲਸਾ ਤਿਆਰ-ਬਰ-ਤਿਆਰ' ਦਾ ਨਸ਼ਾਨਾ ਸਾਮ੍ਹਣੇ ਰੱਖ ਕੇ ਮਹਾਰਾਜ ਨੇ ਸਿੱਖਾਂ ਵਿੱਚ ਨਵਾਂ ਜੀਵਨ ਭਰ ਦਿੱਤਾ ਸੀ। ਏਹੋ ਜੇਹੇ ਸਿੱਖਾਂ ਨਾਲ ਅੱਜ ਪਠਾਣਾਂ ਦਾ ਵਾਹ ਪਿਆ ਸੀ।

ਸਿੱਖ ਕੇਵਲ ਸ਼ਹੀਦ ਹੋਣ ਵਾਸਤੇ ਮੈਦਾਨ ਵਿਚ ਲੱਥੇ ਸਨ। ਤੇ ਦੂੱਜੇ ਪਾਸੇ ਹੈ ਸਨ ਸਿਰਫ਼ ਤਨਖ਼ਾਹ ਦੀ ਖ਼ਾਤਰ ਲੜਨ ਵਾਲੇ ਨਿਰ-ਉਤਸ਼ਾਹ ਕੈਦੀਆਂ ਵਰਗੇ ਸਿਪਾਹੀ। ਜੇ ਕਿਸੇ ਵਿਚ ਥੋੜ੍ਹਾ ਬਹੁਤ ਉਤਸ਼ਾਹ ਹੈ ਵੀ ਸੀ, ਤਾਂ ਨਿਰਾ ਇਨਾਮ ਦੇ ਲਾਲਚ ਵਜੋਂ। ਏਹੋ ਜੇਹੀ ਵੰਗਾਰ-ਫੜੀ ਫ਼ੌਜ ਸਿੱਖਾਂ ਦਾ ਟਾਕਰਾ ਕਿੰਨਾ ਕੁ ਚਿਰ ਕਰਦੀ ? ਸਿੱਖ ਜਿਸ ਪਾਸੇ ਨਾਅਰੇ ਲਾ ਕੇ ਸ਼ੇਰਵਾਈ ਹੱਲਾ ਕਰਦੇ, ਵੈਰੀ ਦਲ ਵਿੱਚ ਭਾਜੜ ਪੈ ਜਾਂਦੀ। ਦੋਹਾਂ ਧਿਰਾਂ ਦੇ ਲੜਨ-ਚਾਅ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਸੀ। ਜੇ ਕੋਈ ਸਿੱਖ ਸ਼ਹੀਦ ਹੋਕੇ ਧਰਤੀ 'ਤੇ ਢਹਿ ਪੈਂਦਾ, ਤਾਂ ਬਾਕੀ ਦੇ ਸਾਥੀ ਦੂਣੇ ਜੋਸ਼ ਨਾਲ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਛੱਡਦੇ ਅੱਗੇ ਵੱਧਦੇ। ਪਰ ਜਿੱਥੇ ਕੋਈ ਪਠਾਣ ਯੋਧਾ ਘਾਇਲ ਹੋ ਕੇ ਡਿੱਗਦਾ, ਬਾਕੀ ਦੇ ਸਿਪਾਹੀ ਬੇ-ਹੌਸਲਾ ਹੋ ਕੇ ਕੰਡ ਵਿਖਾਉਣ ਦੀ ਕਰਦੇ।

ਸਾਰਾ ਦਿਨ ਘੋਰ ਯੁੱਧ ਹੁੰਦਾ ਰਿਹਾ। ਧਰਤੀ ਲਹੂ ਨਾਲ ਲਾਲੋ-ਲਾਲ ਹੋ ਗਈ। ਸੈਂਕੜੇ ਸੂਰਮੇ ਸਦਾ ਦੀ ਨੀਂਦ ਸੌਂ ਗਏ। ਸ਼ਾਮ ਹੁੰਦਿਆਂ ਤੱਕ ਸ਼ਾਹੀ ਸੈਨਾ ਦੇ ਮੈਦਾਨ 'ਚੋਂ ਪੈਰ ਉੱਖੜ ਗਏ। ਜਰਨੈਲਾਂ ਦੇ ਹੱਲਾ ਸ਼ੇਰੀ ਦੇਂਦਿਆਂ ਵੀ ਸੈਨਾ ਰਣ 'ਚੋਂ ਕੰਡ ਵਿਖਾ ਕੇ ਨੱਸ ਉੱਠੀ। ਜਦ ਮੁਗ਼ਲ ਤੇ ਪਠਾਣ ਹਾਰ ਕੇ ਪਿੜ ਛੱਡ ਗਏ, ਤਾਂ ਪਹਾੜੀ ਮਾਣੂਆਂ ਨੇ ਕਿੱਥੇ ਖਲੋਣਾ ਸੀ ? ਸੋ ਖ਼ਾਲਸਾ ਫ਼ੌਜ ਦੇ ਸਾਮ੍ਹਣੇ ਵੈਰੀ ਦਲ ਪੂਰੀ ਤਰ੍ਹਾਂ ਸ਼ਕਸਤ ਖਾ ਕੇ ਪਿੱਛੇ ਹਟ ਗਿਆ।

ਰਾਤ ਦੇ ਹਨੇਰੇ ਵਿੱਚ ਲੜਾਈ ਬੰਦ ਹੋਈ। ਦੋਵੇਂ ਧਿਰਾਂ ਦਿਨ ਦਾ ਥਕੇਵਾਂ ਲਾਹੁਣ ਵਾਸਤੇ ਆਪੋ-ਆਪਣੇ ਡੇਰੇ ਵਿੱਚ ਆਰਾਮ ਕਰਨ ਲੱਗੇ।

ਸਿੱਖਾਂ ਦੇ ਹੌਸਲੇ ਬੁਲੰਦ ਸਨ। ਖ਼ਾਲਸਾ ਫ਼ੌਜ ਦੇ ਦੋ ਜਰਨੈਲਾਂ—ਨਾਹਰ ਸਿੰਘ ਤੇ ਸ਼ੇਰ ਸਿੰਘ—ਨੇ ਵਿਉਂਤ ਸੋਚੀ, ਕਿ ਕਿਉਂ ਨਾ ਬੇ-ਹੌਸਲਾ ਹੋ ਚੁੱਕੇ ਵੈਰੀ ਉੱਤੇ ਰਾਤ ਹਮਲਾ ਕਰ ਕੇ ਉਹਨੂੰ ਅਸਲੋਂ ਇਲਾਕੇ ਚੋਂ ਭਜਾ ਦਿੱਤਾ ਜਾਵੇ ? ਸਾਥੀਆਂ ਨੂੰ ਏਹ ਤਜਵੀਜ਼ ਬੜੀ ਪਸੰਦ ਆਈ। ਸੋ ਅੱਧੀ ਰਾਤ ਵੇਲੇ ਦੋਹਾਂ ਜਰਨੈਲਾਂ ਨੇ ਆਪਣੀ ਚੋਣਵੀਂ ਫ਼ੌਜ ਨਾਲ ਸੁੱਤੇ ਪਏ ਵੈਰੀ ਦਲ ਉੱਤੇ ਧਾਵਾ ਬੋਲ ਦਿੱਤਾ।

## ਕਬਿੱਤ

*ਰਾਤ ਦੇ ਹਨੇਰੇ ਵਿਚ ਸੁੱਤੇ ਪਏ ਵੈਰੀਆਂ 'ਤੇ*
*ਨਾਹਰ ਸਿੰਘ, ਸ਼ੇਰ ਸਿੰਘ ਟੁੱਟ ਪਏ ਜਾਇਕੇ*
*ਕੇਲਿਆਂ ਦੇ ਬਾ.ਗ ਵਾਂਗ ਵਾਢ ਧਰੀ ਯੋਧਿਆਂ ਨੇ*
*ਕੱਢਦੇ ਨੇ ਤੇ.ਗਾਂ ਵਿਚ ਖ਼ੂੰਨ ਦੇ ਨੁਹਾਇਕੇ*
*ਪਲਾਂ ਵਿਚ ਲੋਥ ਉਤੇ ਲੋਥ ਚੜ੍ਹੀ ਵੈਰੀਆਂ ਦੀ*
*ਸੁਰਗਾਂ ਦੇ ਪਾਂਧੀ ਬਣੇ ਮੌਤ ਪਰਨਾਇਕੇ*
*ਭਾਗਾਂ ਵਾਲੇ ਜਾਣੋ, ਜਿਨ੍ਹਾਂ ਸਮੇਂ ਸਿਰ ਲਾਧ ਹੋ ਗਈ*
*ਛੱਡ ਕੇ ਮੈਦਾਨ ਭੱਜੇ ਜਾਨਾਂ ਨੂੰ ਬਚਾਇਕੇ*

ਵੈਰੀ ਨੂੰ ਚਿੱਤ ਚੇਤੇ ਵੀ ਨਹੀਂ ਸੀ, ਕਿ ਸਿੱਖ ਉਹਨਾਂ ਉੱਤੇ ਰਾਤ ਹਮਲਾ ਕਰਨਗੇ। ਉਹ ਬੇਫ਼ਿਕਰੀ ਦੀ ਨੀਂਦ ਸੁੱਤੇ ਪਏ ਸਨ। ਜਾਂ ਉਹਨਾਂ ਦੇ ਕੰਨਾਂ ਵਿੱਚ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਦੀ ਗੂੰਜ ਪਈ, ਤਾਂ ਉਹ ਹੋਸ਼ ਹਵਾਸ ਗੁਆ ਕੇ, ਜਿਸ ਪਾਸੇ ਮੂੰਹ ਹੋਇਆ, ਉਠ ਨੱਸੇ। ਡੇਰੇ ਵਿਚ ਭਾਜੜ ਪੈ ਗਈ। ਕਿਸੇ ਨੂੰ ਹਥਿਆਰ ਸੰਭਾਲਣ ਦੀ ਵੀ ਸੁਧ ਬੁਧ ਨਾ ਰਹੀ। ਸਿੱਖ ਇਹ ਮੌਕਿਆ ਕਦੋਂ ਹੱਥੋਂ ਜਾਣ ਦੇਂਦੇ ਸਨ। ਉਹਨਾਂ ਮਿਲ ਮਿਲ ਕੇ ਝਟਕਾਉਣੇ ਸ਼ੁਰੂ ਕੀਤੇ। ਜੇ ਇਕ ਵੈਰੀ ਸਿੱਖ ਦੀ ਤਲਵਾਰ ਨਾਲ ਘਾਇਲ ਹੋ ਕੇ ਡਿੱਗਦਾ, ਤਾਂ ਚਾਰ ਲਾਗਿਓਂ ਡਰ ਨਾਲ ਹੀ ਬੇਹੋਸ਼ ਹੋ ਕੇ ਧਰਤੀ 'ਤੇ ਢਹਿ ਪੈਂਦੇ। ਏਸ ਤਰ੍ਹਾਂ ਡਿੱਗਣ ਵਾਲੇ ਬਾਕੀ ਨੱਸਣ ਵਾਲਿਆਂ ਦਾ ਰਾਹ ਰੋਕ ਲੈਂਦੇ, ਤੇ ਉਹਨਾਂ ਸਹਿਕਦੀਆਂ ਲੋਥਾਂ ਨਾਲ ਅੜ ਕੇ ਕੇਈ ਹੋਰ ਡਿੱਗ ਪੈਂਦੇ। ਅੱਗੋਂ ਹੱਥ ਚੁੱਕਣ ਵਾਲਾ ਤਾਂ ਸੀ ਕੋਈ ਨਹੀਂ, ਸੋ ਸਿੱਖਾਂ ਨੇ ਵੀ ਜੀ-ਖੁਹਲ ਕੇ ਤਲਵਾਰ ਵਾਹੀ। ਸਾਰੇ ਦਿਨ ਦੀ ਲੜਾਈ ਵਿੱਚ ਵੈਰੀ ਦਾ ਓਨਾ

ਨੁਕਸਾਨ ਨਹੀਂ ਸੀ ਹੋਇਆ, ਜਿੰਨਾ ਏਸ ਇਕ ਪਹਿਰ ਵਿੱਚ ਹੋ ਗਿਆ। ਚਾਰ ਚੁਫੇਰੇ ਲੋਥਾਂ ਦੇ ਢੇਰ ਲੱਗ ਗਏ। ਜਿੰਨ੍ਹਾਂ ਦਾ ਕਿਸਮਤ ਨੇ ਸਾਥ ਦਿੱਤਾ, ਉਹ ਲੱਤਾਂ ਦੇ ਜ਼ੋਰ ਤੀਰ ਬੰਦੂਕ ਦੀ ਮਾਰ ਤੋਂ ਦੂਰ ਨਿਕਲ ਗਏ। ਸਿੱਖ ਵੀ ਪ੍ਰਭਾਤ ਦੀ ਲਾਲੀ ਤੋਂ ਪਹਿਲਾਂ-ਪਹਿਲਾਂ ਹੀ ਵੈਰੀ ਦਾ ਡੇਰਾ ਲੁੱਟ ਕੇ ਵਾਪਸ ਕਿਲ੍ਹੇ ਵਿੱਚ ਆ ਵੜੇ।

ਏਸ ਘਟਨਾ ਨੇ ਨਵਾਬ ਬੇਗ ਦਾ ਅਸਲੋਂ ਦਿਲ ਤੋੜ ਦਿੱਤਾ। ਉਹ ਪਹਾੜੀ ਰਾਜਿਆਂ ਦਾ ਸਾਥ ਛੱਡਕੇ ਲਾਹੌਰ ਨੂੰ ਮੁੜ ਜਾਣ ਲਈ ਤਿਆਰ ਹੋ ਪਿਆ। ਇਹ ਵੇਖ ਕੇ ਰਾਜਿਆਂ ਦੀ ਅਸਲੋਂ ਖ਼ਾਨਿਓਂ ਗਈ। ਸਭ ਰਾਜੇ ਕੱਠੇ ਹੋ ਕੇ ਨਵਾਬ ਬੇਗ਼ ਦੀ ਖ਼ਿਦਮਤ ਵਿੱਚ ਪਹੁੰਚੇ ਤੇ ਲੱਗੇ ਬੇਨਤੀ ਕਰਨ :

## ਬੈਂਤ

*ਹੱਥ ਬੰਨ੍ਹ ਕੀਤੀ ਅਰਜ਼ ਰਾਜਿਆਂ ਨੇ*
*ਸਾਨੂੰ ਛੱਡ ਕੇ ਇਉਂ ਨਾ ਜਾਈਏ ਜੀ*
*ਧਰ ਕੇ ਹੱਥ ਸਾਡੇ ਸਿਰ 'ਤੇ, ਅੰਨ-ਦਾਤਾ !*
*ਸਾਡਾ ਹੌਸਲਾ ਸਗੋਂ ਵਧਾਈਏ ਜੀ*
*ਥੋੜ੍ਹੇ ਰੋਜ਼ ਬੱਸ ਠਹਿਰੀਏ ਹੋਰ, ਮਾਲਕ !*
*ਬਾਂਹ ਫੜੀ ਦੀ ਲਾਜ ਨਿਭਾਈਏ ਜੀ।*
*ਹਾਥੀ ਮਸਤ ਹੈ ਇਕ ਜਸਵਾਲੀਏ ਦਾ*
*ਤਾਕਤ ਓਸਦੀ ਜ਼ਰਾ ਅਜ਼ਮਾਈਏ ਜੀ*
*ਦਾਰੂ ਨਾਲ ਰਜਾਇਕੇ ਓਸ ਤਾਈਂ*
*ਭਲਕੇ ਕਿਲ੍ਹੇ ਦਾ ਬੂਹਾ ਤੁੜਵਾਈਏ ਜੀ*
*ਢਾਹ ਕੇ ਕੋਟ ਅਨੰਦਗੜ੍ਹ ਕਰ ਪੱਧਰ*
*ਅਸੀਂ ਇੱਟ ਨਾਲ ਇੱਟ ਖੜਕਾਈਏ ਜੀ*
*ਕਰਕੇ ਕੈਦ ਆਕੀ ਗੁਰੂ ਖ਼ਾਲਸੇ ਦਾ*
*ਅਸੀਂ ਆਪ ਦੇ ਹੱਥ ਫੜਾਈਏ ਜੀ*
*ਸ਼ਾਨ ਨਾਲ ਫਿਰ ਪਹੁੰਚੀਏ ਵਿਚ ਦਿੱਲੀ*
*ਮਨ ਭਾਉਂਦੇ ਮਰਤਬੇ ਪਾਈਏ ਜੀ*

ਭੀਮ ਚੰਦ ਨੇ ਬੜੀ ਅਧੀਨਤਾ ਨਾਲ ਕਿਹਾ, "ਨਵਾਬ ਸਾਹਿਬ ! ਜੇ ਇਸ ਸਮੇਂ ਆਪ ਸਾਡਾ ਸਾਥ ਛੱਡਕੇ ਚਲੇ ਗਏ, ਤਾਂ ਇਕ ਤਾਂ ਸ਼ਹਿਨਸ਼ਾਹ

ਸਲਾਮਤ ਦੀ ਸਾਰੇ ਦੇਸ਼ ਵਿੱਚ ਬਦਨਾਮੀ ਹੋਵੇਗੀ। ਲੋਕ ਕਹਿਣਗੇ, ਕਿ ਸ਼ਾਹੀ ਸੈਨਾ ਇਕ ਫ਼ਕੀਰ ਤੋਂ ਹਾਰ ਖਾਕੇ ਨੱਸ ਗਈ। ਦੂੱਜੇ ਸਿੱਖਾਂ ਦੇ ਹੌਸਲੇ ਬਹੁਤ ਵੱਧ ਜਾਣਗੇ। ਉਹ ਸਮਝਣ ਲੱਗ ਪੈਣਗੇ, ਕਿ ਜਦ ਬਾਦਸ਼ਾਹੀ ਸੈਨਾ ਸਾਡੇ ਸਾਮ੍ਹਣੇ ਨਹੀਂ ਅੜ ਸਕੀ, ਤਾਂ ਇਨ੍ਹਾਂ ਰਜਵਾੜਿਆਂ ਦੀਆਂ ਫ਼ੌਜਾਂ ਕਦੋਂ ਠਹਿਰ ਸਕਦੀਆਂ ਹਨ ? ਗੁਰੂ ਬਹੁਤ ਸਾਰੀ ਫੌਜ ਕੱਠੀ ਕਰਕੇ ਸਾਡੇ ਉੱਤੇ ਹਮਲਾ ਕਰੇਗਾ। ਸਾਡੀਆਂ ਹੌਸਲਾ ਹਾਰ ਚੁੱਕੀਆਂ ਫ਼ੌਜਾਂ ਉਹਦਾ ਟਾਕਰਾ ਨਹੀਂ ਕਰ ਸਕਣਗੀਆਂ। ਏਸ ਤਰ੍ਹਾਂ ਉਹ ਦੇਸੀ ਰਿਆਸਤਾਂ 'ਤੇ ਕਬਜ਼ਾ ਕਰਕੇ ਬੜੀ ਵੱਡੀ ਤਾਕਤ ਬਣ ਜਾਇਗਾ। ਫਿਰ ਉਸਨੂੰ ਫ਼ਤਹਿ ਕਰਨਾ ਏਨਾ ਆਸਾਨ ਨਹੀਂ ਰਹੇਗਾ, ਜਿੰਨਾ ਅੱਜ ਹੈ। ਸੋ ਆਪ ਜੀ ਦੀ ਥੋੜ੍ਹੀ ਜੇਹੀ ਢਿਲਾਈ ਦਾ ਫਲ ਸ਼ਹਿਨਸ਼ਾਹ ਸਲਾਮਤ ਨੂੰ ਭੁਗਤਣਾ ਪਵੇਗਾ। ਤੇ ਜੇ ਆਪ ਥੋੜ੍ਹੇ ਦਿਨ ਸਾਡਾ ਸਾਥ ਦਿਹੋ, ਤਾਂ ਨਿਰਾ ਬਦਨਾਮੀ ਤੋਂ ਹੀ ਨਹੀਂ ਬਚੋਗੇ, ਸਗੋਂ ਗੁਰੂ ਨੂੰ ਫ਼ਤਹਿ ਕਰਨ ਦਾ ਜੱਸ ਹਾਸਲ ਕਰੋਗੇ। ਰਾਜਾ ਕੇਸਰੀ ਚੰਦ ਜਸਵਾਲੀਏ ਦਾ ਇਕ ਮਸਤ ਹਾਥੀ ਹੈ। ਭਲਕੇ ਉਸਨੂੰ ਸ਼ਰਾਬ ਨਾਲ ਰਜਾ ਕੇ ਕਿਲ੍ਹੇ ਉੱਤੇ ਧਾਵਾ ਬੋਲਾਂਗੇ। ਉਹ ਟੱਕਰਾਂ ਮਾਰ ਕੇ ਅਨੰਦਗੜ੍ਹ ਦਾ ਦਰਵਾਜ਼ਾ ਤੋੜ ਦੇਵੇਗਾ, ਤੇ ਅਸੀਂ ਮਗਰ ਚੋਣਵੀਂ ਫ਼ੌਜ ਲੈ ਕੇ ਕਿਲ੍ਹੇ ਵਿਚ ਦਾਖ਼ਲ ਹੋ ਜਾਵਾਂਗੇ। ਫੇਰ ਗੁਰੂ ਕਿਹੜੇ ਪਾਸੇ ਨੱਸੇਗਾ ? ਅਸੀਂ ਹੱਥੋ ਹੱਥ ਲੜਾਈ ਛੋਹ ਕੇ ਉਸਨੂੰ ਹਥਿਆਰ ਸੁੱਟਣ 'ਤੇ ਮਜਬੂਰ ਕਰ ਦਿਆਂਗੇ। ਜਾਂ ਤਾਂ ਉਹ ਹਥਿਆਰ ਛੱਡਕੇ ਸਾਡਾ ਕੈਦੀ ਬਣਨਾ ਪਰਵਾਨ ਕਰ ਲਵੇਗਾ, ਜਾਂ ਲੜਾਈ ਵਿਚ ਮਾਰਿਆ ਜਾਵੇਗਾ। ਤੇ ਇਹ ਫ਼ਤਹਿ ਦਾ ਸਿਹਰਾ ਆਪ ਜੀ ਦੇ ਸਿਰ ਹੋਵੇਗਾ।"

ਇਹ ਤਜਵੀਜ਼ ਨਵਾਬ ਬੇਗ ਦੇ ਦਿਲ ਲੱਗੀ। ਉਹ ਕਿਸਮਤ ਦਾ ਪਰਤਦਾ ਪਾਸਾ ਵੇਖਣ ਵਾਸਤੇ ਕੁਛ ਦਿਨ ਹੋਰ ਲੜਾਈ ਜਾਰੀ ਰੱਖਣਾ ਮੰਨ ਗਿਆ। ਉਹਦਾ ਖ਼ਿਆਲ ਸੀ, ਕਿ ਖ਼ੂੰਨੀ ਹਾਥੀ ਦੇ ਡਰ ਨਾਲ ਸਿੱਖਾਂ ਵਿਚ ਜ਼ਰੂਰ ਭਾਜੜ ਪੈ ਜਾਇਗੀ। ਏਸ ਤਰ੍ਹਾਂ ਅਸੀਂ ਹਾਰੀ ਹੋਈ ਬਾਜ਼ੀ ਜਿੱਤ ਲਵਾਂਗੇ।

ਓਧਰ ਗੁਰੂ ਮਹਾਰਾਜ ਸ਼ਾਮ ਦਾ ਦੀਵਾਨ ਸਜਾਈ ਬੈਠੇ ਸਨ, ਜਾਂ ਸੂਹੇਂ ਨੇ ਵੈਰੀ ਦੀ ਹਾਥੀ ਵਾਲੀ ਤਜਵੀਜ਼ ਜਾ ਸੁਣਾਈ। ਗੁਰਦੇਵ ਜੀ ਸਹਿਜ ਸੁਭਾਉ ਮੁਸਕਰਾ ਕੇ ਬੋਲੇ :

# ਸਾਕਾ

*ਹਾਥੀ ਵਾਲੀ ਸਤਿਗੁਰਾਂ ਜਦ ਸੁਣੀ ਕਹਾਨੀ*
*ਬੋਲੇ ਵਿਚ ਦੀਵਾਨ ਦੇ ਇਹ ਉਤਮ ਬਾਨੀ*
*ਸਾਡਾ ਹਾਥੀ ਦੂਨੀ ਚੰਦ ਯੋਧਾ ਲਾਸਾਨੀ*
*ਉਸ ਹਾਥੀ ਨਾਲ ਲੜੇਗਾ ਹੱਥ ਪਕੜ ਭਵਾਨੀ*
*ਮਾਰੂ ਰਣ ਵਿਚ ਘੇਰ ਕੇ ਰਾਜੇ ਅਭਿਮਾਨੀ*
*ਲਾ ਦਿਊ ਲੇਖੇ ਪੰਥ ਦੇ ਯੋਧਾ ਜ਼ਿੰਦਗਾਨੀ*

ਜਦ ਗੁਰਦੇਵ ਨੇ ਇਹ ਫੁਰਮਾਇਆ, ਕਿ ਰਾਜਿਆਂ ਦੇ ਉਸ ਖ਼ੂੰਨੀ ਹਾਥੀ ਦਾ ਟਾਕਰਾ ਗੁਰੂ ਕਾ ਹਾਥੀ ਦੂਨੀ ਚੰਦ ਕਰੇਗਾ, ਤਾਂ ਸੰਗਤਾਂ ਨੇ ਜੋਸ਼ ਵਿੱਚ ਜੈਕਾਰੇ ਛੱਡੇ। ਸਾਰੀ ਸੰਗਤ ਦੂਨੀ ਚੰਦ ਵੱਲ ਤੱਕਣ ਲੱਗ ਪਈ। ਪ੍ਰਸਿੱਧ ਮਸੰਦ ਦੂਨੀ ਚੰਦ ਭਾਈ ਸਾਲੋ ਦਾ ਪੋਤਰਾ ਸੀ। ਸੰਗਤ ਵਿਚ ਉਸਦਾ ਬੜਾ ਮਾਣ ਸਤਿਕਾਰ ਸੀ। ਉਹ ਸਰੀਰ ਦਾ ਚੰਗਾ ਮੋਟਾ ਤਾਜ਼ਾ ਤਕੜੇ ਪਹਿਲਵਾਨ ਵਰਗਾ ਸੀ। ਸੰਗਤ ਉਸ ਵੱਲ ਵੇਖਕੇ ਅਥਾਹ ਸ਼ਰਧਾ ਨਾਲ ਕਹਿ ਰਹੀ ਸੀ, 'ਧੰਨ ਹੈ ਭਾਈ ਦੂਨੀ ਚੰਦ, ਜਿਸ ਉੱਤੇ ਗੁਰੂ ਮਹਾਰਾਜ ਜੀ ਦੀ ਮੇਹਰ ਦੀ ਨਜ਼ਰ ਪਈ ਹੈ। ਵਾਹਿਗੁਰੂ ਨੇ ਇਸਨੂੰ ਕਿੰਨਾ ਜੱਸ ਬਖ਼ਸ਼ਿਆ ਹੈ ? ਇਹਦੇ ਤਾਂ ਇੱਕੋ ਵਾਰ ਨਾਲ ਹਾਥੀ ਘਾਇਲ ਹੋਇਆ ਪਿਆ ਹੋਵੇਗਾ। ਸਾਰੇ ਸੰਸਾਰ ਵਿੱਚ ਭਲਕੇ ਇਸਦੀ ਫ਼ਤਹਿ ਦੇ ਵਾਜੇ ਵੱਜਣਗੇ। ਦੇਵਤੇ ਇਸਦਾ ਜੱਸ ਗਾਉਣਗੇ।....'

ਇਹ ਗੱਲਾਂ ਸੁਣ ਕੇ ਦੂਨੀ ਚੰਦ ਦਾ ਦਿਲ ਅੰਦਰੋਂ ਅੰਦਰ ਘੱਟ ਰਿਹਾ ਸੀ। ਉਹਦੇ ਚਿਹਰੇ 'ਤੇ ਮੁਰਦੇਹਾਨੀ ਛਾ ਗਈ। ਉਹ ਹੌਸਲਾ ਕਰਕੇ ਸੰਗਤ ਵਿੱਚ ਬੈਠਾ ਤਾਂ ਰਿਹਾ, ਪਰ ਉਹਦਾ ਤਨ ਮਨ ਆਪਣੇ ਹੀ ਖ਼ਿਆਲਾਂ ਅੰਦਰ ਹਾਥੀ ਦੇ ਪੈਰਾਂ ਥੱਲੇ ਮਿਧਿਆ ਜਾ ਰਿਹਾ ਸੀ। ਦੀਵਾਨ ਦੀ ਸਮਾਪਤੀ ਹੋਈ। ਸਾਰੇ ਆਪੋ ਆਪਣੇ ਡੇਰਿਆਂ ਵਿੱਚ ਪਹੁੰਚੇ। ਦੂਨੀ ਚੰਦ ਮੌਤ ਦੇ ਭੈ ਨਾਲ ਨਪੀੜਿਆ ਜਾ ਰਿਹਾ ਸੀ। ਉਹਨੇ ਆਪਣੇ ਨਿੱਜੀ ਸਾਥੀਆਂ ਨੂੰ ਬੁਲਾ ਕੇ ਕਿਹਾ, "ਸੁਣੀ ਜੇ ਨਾ ਗੁਰੂ ਮਹਾਰਾਜ ਦੀ ਗੱਲ। ਭਲਾ ਹਾਥੀ ਦਾ ਤੇ ਆਦਮੀ ਦਾ ਵੀ ਕਦੇ ਟਾਕਰਾ ਸੁਣਿਆ ਜੇ ? ਮੈਂ ਤਾਂ ਸਮਝਦਾ ਹਾਂ, ਗੁਰੂ ਦੇ ਹੋਸ਼ ਹਵਾਸ ਹੀ ਦਰੁਸਤ ਨਹੀਂ ਰਹੇ, ਤੇ ਜਾਂ ਫਿਰ ਉਹ ਇਕ-ਇਕ ਕਰਕੇ

ਸਾਰੇ ਮਸੰਦਾਂ ਨੂੰ ਕਿਸੇ ਨਾ ਕਿਸੇ ਬਹਾਨੇ ਮਰਵਾਉਣਾ ਚਾਹੁੰਦੇ ਨੇ। ਸਾਨੂੰ ਵੀ ਹੁਣ ਕਿਸੇ ਤਰ੍ਹਾਂ ਜਿਉਣ ਦਾ ਢੰਗ ਸੋਚਣਾ ਪਵੇਗਾ। ਹਾਥੀ ਦੇ ਪੈਰਾਂ ਥੱਲੇ ਪਿਸ ਕੇ ਮਰਨ ਨਾਲੋਂ ਤਾਂ ਹੱਥੀਂ ਜ਼ਹਿਰ ਖਾ ਲੈਣਾ ਚੰਗਾ ਹੈ। ਅਸਲ ਵਿੱਚ ਗੁਰੂ ਸਾਡੀ ਤਾਕਤ ਨੂੰ ਭੁੱਲ ਗਿਆ ਹੈ। ਕਿਸੇ ਨੂੰ ਗੁਰੂ ਬਣਾ ਕੇ ਲੋਕਾਂ ਵਿੱਚ ਉਸਨੂੰ ਪ੍ਰਸਿੱਧ ਕਰਨਾ, ਇਹ ਸਾਰੀ ਸਾਡੀ ਮਿਹਨਤ ਦਾ ਫਲ ਹੈ। ਜੇ ਅਸੀਂ ਘਰ-ਘਰ ਜਾ ਕੇ ਨਾ ਪਰਚਾਰੀਏ, ਤਾਂ ਗੁਰੂ ਨੂੰ ਕੌਣ ਜਾਣੇ ? ਗੁਰੂ ਨੇ ਸਾਰੀ ਸੰਗਤ ਵਿੱਚ ਮੇਰੀ ਬਦਨਾਮੀ ਕੀਤੀ ਹੈ। ਹੁਣ ਜਾਂ ਤਾਂ ਮੈਂ ਲੋਕਾਂ ਦੀ ਨਮੋਸ਼ੀ ਝੱਲਾਂ ਤੇ ਜਾਂ ਹਾਥੀ ਨਾਲ ਟਾਕਰਾ ਕਰਕੇ ਮਰਾਂ। ਮੈਂ ਏਸ ਵਧੀਕੀ ਦਾ ਬਦਲਾ ਲਵਾਂਗਾ। ਮੈਂ ਕਰਤਾਰਪੁਰ ਜਾ ਕੇ ਓਥੋਂ ਦੇ ਸੋਢੀਆਂ ਵਿਚੋਂ ਉਹਨੂੰ ਗੁਰੂ ਥਾਪ ਦਿਆਂਗਾ, ਜੋ ਮੇਰੀਆਂ ਸ਼ਰਤਾਂ ਸਭ ਤੋਂ ਵਧੇਰੇ ਮੰਨੇਗਾ। ਫੇਰ ਗੁਰੂ ਨੂੰ ਪਤਾ ਲੱਗੇਗਾ ਮੇਰੀ ਤਾਕਤ ਦਾ।"

ਮੁੱਕਦੀ ਗੱਲ, ਕਈਆਂ ਘੜੀਆਂ ਦੀ ਚਰਚਾ ਪਿੱਛੋਂ ਇਹ ਫ਼ੈਸਲਾ ਤਾਂ ਹੋ ਗਿਆ, ਕਿ ਗੁਰੂ ਨੂੰ ਛੱਡ ਕੇ ਕਰਤਾਰਪੁਰ ਚਲੇ ਜਾਣਾ ਚੰਗਾ ਹੈ, ਪਰ ਕਿਲ੍ਹੇ ਵਿਚੋਂ ਕਿਵੇਂ ਨਿਕਲਿਆ ਜਾਏ ? ਇਹ ਪ੍ਰਸ਼ਨ ਜ਼ਰਾ ਔਖਾ ਸੀ। ਅੰਤ ਇਹ ਤਜਵੀਜ਼ ਨੇਪਰੇ ਚੜ੍ਹੀ ਕਿ ਕੁਛ ਸਾਥੀ ਤਾਂ ਉੱਕੜ-ਦੁੱਕੜ ਬੂਹੇ ਰਾਹੀਂ ਬਾਹਰ ਚਲੇ ਜਾਣ, ਤੇ ਬਾਕੀ ਦੇ ਦੁਨੀ ਚੰਦ ਦੇ ਨਾਲ ਕਿਲ੍ਹੇ ਦੀ ਮਗਰਲੀ ਕੰਧ ਟੱਪ ਕੇ ਜਾਣ।

ਅੱਧੀ ਕੁ ਰਾਤ ਵੇਲੇ ਕਿਲ੍ਹੇ ਦੀ ਮਗਰਲੀ ਕੰਧ ਲਾਗੇ ਪਹਿਰਾ ਦੇਣ ਦੇ ਬਹਾਨੇ ਦੁਨੀ ਚੰਦ ਦੇ ਕੁਛ ਆਦਮੀ ਕੱਠੇ ਹੋ ਗਏ। ਉਸਦੇ ਕੁਛ ਸਾਥੀ ਕਿਲ੍ਹੇ ਦੀ ਮਗਰਲੀ ਕੰਧ ਉੱਤੇ ਰੱਸੇ ਰਾਹੀਂ ਲਮਕ ਪਏ। ਦੁਨੀ ਚੰਦ ਦਾ ਸਰੀਰ ਕਾਫ਼ੀ ਭਾਰਾ ਸੀ। ਜਦ ਉਹ ਟੱਪਣ ਲੱਗਾ, ਤਾਂ ਰੱਸਾ ਟੁੱਟ ਗਿਆ ਤੇ ਉਹ ਬੁਰੀ ਤਰ੍ਹਾਂ ਧਰਤੀ 'ਤੇ ਜਾ ਡਿੱਗਾ। ਉਹ ਮਰਨੋ ਤਾਂ ਬਚ ਗਿਆ, ਪਰ ਉਹਦੀ ਇਕ ਲੱਤ ਟੁੱਟ ਗਈ। ਹੋਰ ਵੀ ਉਸ ਨੂੰ ਬਹੁਤ ਸੱਟਾਂ ਲੱਗੀਆਂ। ਉਹਦੇ ਕਹਿਣ ਉੱਤੇ ਸਾਥੀ ਉਸਨੂੰ ਚੁੱਕ ਕੇ ਉਸਦੇ ਪਿੰਡ ਲੈ ਗਏ। ਉਹ ਚੋਖਾ ਚਿਰ ਦੁੱਖ ਭੋਗ ਕੇ ਅੰਤ ਸੱਪ ਲੜ ਕੇ ਮਰਿਆ*। ਏਸ ਤਰ੍ਹਾਂ ਉਹਦੇ ਕਰਤਾਰਪੁਰ ਜਾ ਕੇ ਨਵਾਂ ਗੁਰੂ ਥਾਪਣ ਦੇ ਸੁਪਨੇ ਪੂਰੇ ਨਾ ਹੋਏ।

---

*ਗੁਰਬਿਲਾਸ, ਪੰਨਾ ੧੩੪।

ਭਾਵੇਂ ਜੰਗ ਹੋਵੇ, ਭਾਵੇਂ ਅਮਨ, ਗੁਰੂ ਮਹਾਰਾਜ ਅੰਮ੍ਰਿਤ ਵੇਲੇ 'ਆਸਾ ਦੀ ਵਾਰ' ਦਾ ਦੀਵਾਨ ਕਦੇ ਨਹੀਂ ਸਨ ਖੁੰਝਾਉਂਦੇ ਹੁੰਦੇ। ਅਗਲੇ ਦਿਨ ਵੀ ਦੀਵਾਨ ਸਜਿਆ। ਅੱਜ ਦਿਨ ਚੜ੍ਹੇ ਜਸਵਾਲੀਏ ਦੇ ਖ਼ੂੰਨੀ ਹਾਥੀ ਨੇ ਅਨੰਦਗੜ੍ਹ ਉੱਤੇ ਹਮਲਾ ਕਰਨਾ ਸੀ। ਜਦ ਆਸਾ ਦੀ ਵਾਰ ਦਾ ਭੋਗ ਪਿਆ, ਤਾਂ ਇਕ ਸਿੱਖ ਨੇ ਮਹਾਰਾਜ ਜੀ ਨੂੰ ਦੂਨੀ ਚੰਦ ਦੇ ਨੱਸ ਜਾਣ ਦੀ ਖਬਰ ਸੁਣਾਈ। ਇਕ ਦੋ ਹੋਰ ਸੱਜਣਾਂ ਨੇ ਵੀ ਉਸਦੀ ਪ੍ਰੋੜਤਾ ਕੀਤੀ।

ਸਾਰੀ ਕਥਾ ਸੁਣਕੇ ਮਹਾਰਾਜ ਜੀ ਨੇ ਮੁਸਕਰਾ ਕੇ ਇਉਂ ਫ਼ੁਰਮਾਇਆ :—

## ਵਾਰ

*ਗੱਲ ਸੁਣਕੇ ਗੁਰੂ ਦਸਮੇਸ਼ ਜੀ*
*ਬੋਲੇ ਸੰਗਤਾਂ ਦੇ ਵਿਚ ਮੁਸਕਰਾ*
*ਦੂਨੀ ਚੰਦ ਨੱਸ ਗਿਆ, ਤਾਂ ਕੀ ਹੋ ਗਿਆ*
*ਗੀਦੀ ਹੋ ਕੇ ਗਿਆ ਮੌਤੋਂ ਘਬਰਾ*
*ਸਾਡਾ ਸ਼ੇਰ ਆਹ ਬਚਿੱਤਰ ਸਿੰਘ ਸੂਰਮਾ*
*ਦੇਊ ਹਾਥੀਆਂ ਨੂੰ ਭਾਜੜਾਂ ਪਾ*
*ਲੈ ਕੇ ਸਾਂਗ ਜਾਂ ਮੈਦਾਨ ਵਿਚ ਗੱਜਿਆ*
*ਦੇਊ ਧਰਤ ਅਕਾਸ਼ ਕੰਬਾ*
*ਹਾਥੀ ਠਹਿਰ ਨਾ ਸਕੇਗਾ ਸ਼ੇਰ ਸਾਮ੍ਹਣੇ*
*ਪਊ ਉਲਟਾ ਪਹਾੜੀਆਂ 'ਤੇ ਜਾ*
*ਇਹ ਤਾਂ ਟਾਕਰਾ ਧਰਮ ਤੇ ਪਾਪ ਦਾ*
*ਪਾਪ ਨੱਸਣਾ ਅਖ਼ੀਰ ਹਾਰ ਖਾ*
*ਜੀਹਨੂੰ ਆਸਰਾ ਹੈ ਪੁਰਖ ਅਕਾਲ ਦਾ*
*ਜਮਰਾਜ ਵੀ ਨਾ ਸਕਦਾ ਹਰਾ*
*ਅੰਗ ਸੰਗ ਸਦਾ ਗੁਰ 'ਸੀਤਲਾ'*
*ਸਿੱਖ ਬਹੇ ਜੇ ਨਾ ਚਿੱਤ ਨੂੰ ਭੁਲਾ*

ਹਜ਼ੂਰ ਕਹਿੰਦੇ ਗਏ, "ਪਿਆਰੇ ਸਿੱਖੋ! ਜਿਨ੍ਹਾਂ ਨੂੰ ਅਕਾਲ ਪੁਰਖ ਦੀ ਓਟ ਹੈ, ਉਹਨਾਂ ਨੂੰ ਚਿੰਤਾ ਕਿਸ ਗੱਲ ਦੀ ? ਦੂਨੀ ਚੰਦ ਦਾ ਭਰੋਸਾ ਕਾਇਮ ਨਹੀਂ ਰਿਹਾ। ਜੇ ਸਿੱਖ ਦਾ ਯਕੀਨ ਅਟੱਲ ਰਹੇ, ਕਿ "ਗੁਰ ਮੇਰੇ ਸੰਗ ਸਦਾ ਹੈ

ਨਾਲੇ" ਤਾਂ ਉਹ ਡੋਲੇ ਕਿਉਂ ? ਪਰ ਸਾਨੂੰ ਕਿਸ ਗੱਲ ਦਾ ਫ਼ਿਕਰ ? ਦੁਨੀ ਚੰਦ ਡੋਲ ਗਿਆ ਹੈ ਨਾ ! ਉਹ ਹਾਥੀ ਤੋਂ ਡਰਦਾ ਨੱਸ ਗਿਆ ਹੈ। ਹੁਣ ਗੁਰੂ ਕਾ ਸ਼ੇਰ ਭਾਈ ਬਚਿੱਤਰ ਸਿੰਘ ਹਾਥੀ ਦਾ ਟਾਕਰਾ ਕਰੇਗਾ।"

ਇਹ ਵਾਕ ਸੁਣ ਕੇ ਸ: ਬਚਿੱਤਰ ਸਿੰਘ ਦੇ ਡੌਲੇ ਫਰਕ ਆਏ। ਬੀਰ ਰਸ ਵਿੱਚ ਉਹਦੇ ਨੇਤਰ ਸੂਹੇ ਹੋ ਗਏ, ਤੇ ਚਿਹਰੇ ਉੱਤੇ ਜੋਸ਼ ਦੀ ਲਾਲੀ ਦਮਕ ਆਈ। ਬਰਛਾ ਸੰਭਾਲ ਕੇ ਉਹ ਉੱਠਿਆ ਤੇ ਅੱਗੇ ਵੱਧ ਕੇ ਹਜ਼ੂਰ ਦੇ ਚਰਨੀਂ ਸੀਸ ਝੁਕਾ ਕੇ ਬੋਲਿਆ :

## ਸਾਕਾ

*ਸੁਣ ਕੇ ਉਠਿਆ ਸੂਰਮਾ ਗੁਰ .ਫਤਹਿ ਬੁਲਾ ਕੇ*
*ਚਰਨੀ ਝੁਕਿਆ ਆਣ ਕੇ ਗਲ ਪੱਲਾ ਪਾ ਕੇ*
*ਕਹਿੰਦਾ, ਤੋਰੋ ਸਤਿਗੁਰੂ ! ਕੰਡ ਥਾਪੀ ਲਾ ਕੇ*
*ਬਖ਼ਸ਼ੋ ਸ਼ਕਤੀ ਆਪਣੀ ਰਣ ਗੱਜਾਂ ਜਾ ਕੇ*
*ਸਾਂਗ ਉਲਾਰੀ ਜਦੋਂ ਮੈਂ ਸਤਿਨਾਮ ਧਿਆ ਕੇ*
*ਹਾਥੀ ਕੀ ? ਜਮਰਾਜ ਵੀ ਨੱਸੂ ਡਰ ਖਾ ਕੇ*

ਭਾਈ ਬਚਿੱਤਰ ਸਿੰਘ, ਭਾਈ ਮਾਈ ਦਾਸ ਦੱਖਣੀ ਦਾ ਪੋਤਰਾ ਸੀ। ਸਿੱਖਾਂ ਵਿੱਚ ਏਸ ਘਰਾਣੇ ਦਾ ਬੜਾ ਸਤਕਾਰ ਸੀ। ਬਚਿੱਤਰ ਸਿੰਘ ਬੜਾ ਫੁਰਤੀਲਾ ਜੁਆਨ ਸੀ। ਉਹ ਮੁਛਹਿਰਿਆਂ ਨੂੰ ਸਦਾ ਤਾਅ ਦੇ ਕੇ ਰੱਖਦਾ ਸੀ। ਉਹਦੇ ਨੇਤਰਾਂ ਵਿੱਚ ਨਿੰਮ੍ਹੀ ਨਿੰਮ੍ਹੀ ਸੁਰਖੀ ਉਹਦੇ ਬਹਾਦੁਰ ਹੋਣ ਦੀ ਸੂਚਕ ਸੀ। ਉਹਦੇ ਚਿਹਰੇ ਦਾ ਪ੍ਰਭਾਵ ਨਿਧੜਕ ਜਰਨੈਲਾਂ ਵਰਗਾ ਸੀ। ਬਰਛੇ, ਤੀਰ ਤੇ ਤਲਵਾਰ ਦਾ ਉਹ ਧਨੀ ਸੀ। ਹਜ਼ੂਰ ਦੇ ਮੂੰਹੋਂ ਆਪਣਾ ਨਾਂ ਸੁਣ ਕੇ ਉਹ ਸ਼ੇਰ ਵਾਂਗ ਭਬਕ ਕੇ ਉਠਿਆ। ਉਹਨੇ ਖ਼ੁਸ਼ੀ ਮਿਲਵੇਂ ਜੋਸ਼ ਵਿਚ ਜੈਕਾਰਾ ਛੱਡਿਆ ਜਿਸ ਨਾਲ ਸੰਗਤਾਂ ਦੀ ਧੁਨੀ ਮਿਲਣ ਕਰਕੇ ਪਰਬਤ ਗੂੰਜ ਉੱਠੇ। ਬਚਿੱਤਰ ਸਿੰਘ ਨੇ ਅੱਗੇ ਵੱਧ ਕੇ ਗੁਰਦੇਵ ਦੇ ਚਰਨਾਂ 'ਤੇ ਸੀਸ ਝੁਕਾਉਂਦਿਆਂ ਬੇਨਤੀ ਕੀਤੀ, "ਮੇਰੇ ਦਾਤਾ ! ਮੈਂ ਤਾਂ ਅਦਨਾ ਜੇਹਾ ਜੀਵ ਹਾਂ, ਪਰ ਹਜ਼ੂਰ ਦੇ ਬਖ਼ਸ਼ੇ ਹੋਏ ਬੋਲ ਦਾ ਸਦਕਾ, ਹਾਥੀ ਕੀ, ਸ਼ੇਰ ਨਾਲ ਟਾਕਰਾ ਕਰਨ ਲਈ ਵੀ ਤਿਆਰ ਹਾਂ। ਨਾਲੇ ਟਾਕਰਾ ਮੈਂ ਥੋੜ੍ਹਾ ਕਰਨਾ ਹੈ ? ਕਰਨਾ ਤਾਂ ਸਭ ਕੁਛ ਆਪ ਜੀ ਦੀ ਸ਼ਕਤੀ ਨੇ ਹੈ। ਕਾਠ ਦੀ ਪੁਤਲੀ ਤਾਂ ਐਵੇਂ ਬਹਾਨਾ ਹੈ। ਸਭ ਕਾਸੇ ਦਾ ਕਰਨ ਕਾਰਨ ਤਾਂ ਉਹ ਹੈ, ਜੋ

ਪਿੱਛੇ ਤਾਰ ਹਿਲਾ ਰਿਹਾ ਹੈ। ਮੈਂ ਤਾਂ ਅੱਜ ਆਪਣਾ ਜਨਮ ਸਫਲ ਸਮਝਦਾ ਹਾਂ, ਜਦ ਹਜ਼ੂਰ ਦੀ ਮੇਹਰ ਦੀ ਨਜ਼ਰ ਮੇਰੇ 'ਤੇ ਪਈ ਹੈ। ਜਿਸ ਸੇਵਕ ਨੂੰ ਆਪ ਵਡਿਆਈ ਬਖ਼ਸ਼ਣਾ ਚਾਹੁੰਦੇ ਹੋ, ਉਹਦੇ ਜ਼ੁੰਮੇ ਕੋਈ ਸੇਵਾ ਲਾ ਦੇਂਦੇ ਹੋ। ਹੁਣ ਦਾਸ ਨੂੰ ਆਗਿਆ ਬਖ਼ਸ਼ੋ, ਸੋ ਰਣ ਵਿਚ ਜਾ ਕੇ ਹਜ਼ੂਰ ਦੇ ਹੁਕਮ ਦੀ ਪਾਲਣਾ ਕਰਾਂ।"

ਗੁਰੂ ਮਹਾਰਾਜ ਨੇ ਬਚਿੱਤਰ ਸਿੰਘ ਦੀ ਕੰਡ ਵਿੱਚ ਥਾਪੀ ਦੇਂਦਿਆਂ ਫ਼ੁਰਮਾਇਆ, "ਜਾਓ ਗੁਰੂ ਕੇ ਸ਼ੇਰ ! ਮੀਰੀ ਪੀਰੀ ਦੇ ਮਾਲਕ ਦਾ ਹੱਥ ਤੇਰੇ ਸਿਰ 'ਤੇ ਹੈ। ਬੱਸ ਇਸ ਗੱਲ 'ਤੇ ਵਿਸ਼ਵਾਸ ਦ੍ਰਿੜ੍ਹ ਰੱਖਣਾ, ਕਿ 'ਗੁਰ ਮੇਰੇ ਸੰਗਿ ਸਦਾ ਹੈ ਨਾਲੇ।' ਕਰਤਾਰ ਫ਼ਤਹਿ ਬਖ਼ਸ਼ੇਗਾ।'

ਭਾਈ ਬਚਿੱਤਰ ਸਿੰਘ ਨੇ ਇਕ ਵਾਰ ਫਿਰ ਸਿਰ ਝੁਕਾਇਆ ਤੇ ਸਿੱਧਾ ਹੋ ਕੇ ਉੱਚੀ ਸੁਰ ਵਿਚ ਗਾਵਿਆ, 'ਗੁਰੂ ਮੇਰੇ ਸੰਗਿ ਸਦਾ ਹੈ ਨਾਲੇ।' ਪਿਛੇ ਸਾਰੀ ਸੰਗਤ ਨੇ ਏਹਾ ਪੰਗਤੀ ਦੁਹਰਾਈ : ' ਗੁਰ ਮੇਰੇ ਸੰਗਿ ਸਦਾ ਹੈ ਨਾਲੇ।' ਏਸ ਰੱਬੀ ਬਾਣੀ ਦੀ ਧੁਨੀ ਨਾਲ ਜ਼ਮੀਨ ਅਸਮਾਨ ਗੂੰਜ ਉੱਠੇ। ਬਚਿੱਤਰ ਸਿੰਘ ਉਸ ਵੇਲੇ ਆਪਣੇ ਅੰਦਰ ਲੱਖਾਂ ਹਾਥੀਆਂ ਦਾ ਬਲ ਮਹਿਸੂਸ ਕਰ ਰਿਹਾ ਸੀ। ਉਹ ਫ਼ਤਹਿ ਬੁਲਾ ਕੇ ਮੈਦਾਨ ਵੱਲ ਤੁਰ ਪਿਆ। ਸੰਗਤ ਦੀ ਫ਼ਤਹਿ ਦੀ ਧੁਨੀ ਚੋਖਾ ਚਿਰ ਉਹਦੇ ਕੰਨਾਂ ਵਿੱਚ ਨਸ਼ਾ ਭਰਦੀ ਰਹੀ।

ਓਧਰ ਨਵਾਬ ਬੇਗ ਨਾਲ ਕੀਤੇ ਇਕਰਾਰ ਮੁਤਾਬਕ ਦਿਨ ਚੜ੍ਹਦੇ ਹੀ ਰਾਜਿਆਂ ਨੇ ਕਿਲ੍ਹੇ ਉੱਤੇ ਹਮਲੇ ਦੀ ਤਿਆਰੀ ਆਰੰਭ ਦਿੱਤੀ। ਜਸਵਾਲੀਏ ਦੇ ਮਸਤ ਹਾਥੀ ਨੂੰ ਏਨੀ ਸ਼ਰਾਬ ਪਿਆਈ, ਕਿ ਉਹ ਨਸ਼ੇ ਵਿਚ ਆਪੇ ਤੋਂ ਬਾਹਰ ਹੋ ਗਿਆ। ਇਕ ਜ਼ਹਿਰ-ਬੁਝਾਈ ਤਲਵਾਰ ਉਹਦੇ ਸੁੰਡ ਨਾਲ ਬਧੀ ਗਈ। ਉਹਦੇ ਮੱਥੇ ਅੱਗੇ ਲੋਹੇ ਦੀਆਂ ਤਵੀਆਂ ਬਧੀਆਂ ਗਈਆਂ। ਫ਼ੌਲਾਦ ਦੀ ਸੰਜੋਅ ਵਿਚ ਮੜ੍ਹਿਆ ਸ਼ਰਾਬੀ ਮਹਾਵਤ ਉਹਦੀ ਧੌਣ ਉੱਤੇ ਬਿਠਾਇਆ ਗਿਆ। ਮਹਾਵਤ ਨੂੰ ਲਾਲਚ ਦਿੱਤਾ ਗਿਆ, ਕਿ ਜੇ ਉਹ ਟੱਕਰਾਂ ਲੁਆ ਕੇ ਕਿਲ੍ਹੇ ਦਾ ਬੂਹਾ ਤੁੜਵਾ ਦੇਵੇ, ਤਾਂ ਮੂੰਹ ਮੰਗਿਆ ਇਨਾਮ ਉਸਨੂੰ ਦਿੱਤਾ ਜਾਵੇਗਾ। ਟੱਕਰਾਂ ਲਾਉਣ ਤੇ ਸੁੰਡ ਨਾਲ ਬੱਧੀ ਤਲਵਾਰ ਚਲਾਉਣ ਵਿੱਚ ਹਾਥੀ ਬੜਾ ਸਿਖਾਇਆ ਹੋਇਆ (ਟ੍ਰੇਂਡ) ਸੀ। ਹਾਥੀ ਦੇ ਮਗਰ ਪ੍ਰਸਿੱਧ ਜਰਨੈਲ ਪ੍ਰਿਥੀ ਰਾਉ ਦੀ ਕਮਾਨ ਵਿੱਚ ਕਈ ਹਜ਼ਾਰ ਫ਼ੌਜ ਹਮਲੇ ਵਾਸਤੇ ਨੀਯਤ ਕੀਤੀ ਗਈ। ਏਸ ਤਰ੍ਹਾਂ ਤਿਆਰੀ ਕਰਕੇ ਵੈਰੀ ਅਨੰਦਗੜ੍ਹ ਉੱਤੇ ਹਮਲਾ ਕਰਨ ਵਾਸਤੇ ਵਧਿਆ।

# ਮਿਰਜ਼ਾ

*ਚੋਟਾਂ ਮਾਰ ਕੇ ਚੜ੍ਹੇ ਜਸਵਾਲੀਏ*
*ਖ਼ੂੰਨੀ ਹਾਥੀ ਤਾਈਂ ਕਰਕੇ ਤਿਆਰ*
*ਮੱਥੇ ਲੋਹੇ ਦੀਆਂ ਤਵੀਆਂ ਬੀੜੀਆਂ*
*ਨਾਲ ਸੁੰਡ ਦੇ ਬੱਧੀ ਤਲਵਾਰ*
*ਹਾਥੀ ਰੱਜਿਆ ਨਾਲ ਸ਼ਰਾਬ ਦੇ*
*ਗ਼ੁੱਸੇ ਵਿਚ ਰਿਹਾ ਚਾਂਗਰ ਮਾਰ*
*ਪਿੱਛੇ ਆਉਂਦੇ ਪਰਬਤੀ ਮਾਣੂਏਂ*
*ਹੱਥਾਂ ਵਿਚ ਨੇ ਫੜੇ ਹਥਿਆਰ*
*ਡਾਢੀ ਪਾਈ ਕੜਕੁੱਟ ਡੱਫਾਂ ਭੇਰੀਆਂ*
*ਕਿਤੇ ਧੌਂਸਿਆਂ ਦੀ ਪਵੇ ਘੁਮਕਾਰ*
*ਨਾਅਰੇ ਮਾਰਕੇ ਉਛਲਦੇ ਗੱਭਰੂ*
*ਮਾਨੋ ਮੌਤ ਤਾਈਂ ਰਹੇ ਨੇ ਵੰਗਾਰ*
*ਸੂਏ ਮਾਰ ਹਾਥੀ ਤਾਈਂ ਭੜਕਾਂਵਦੇ*
*ਉਤੇ ਕਿਲ੍ਹੇ ਦੇ ਕਰਨ ਲਈ ਵਾਰ*
*ਡਾਢਾ ਮਾਣ ਹੈ ਪਹਾੜੀਆਂ ਨੂੰ 'ਸੀਤਲਾ'*
*ਅੱਗੇ ਜਿੱਤ ਜੀਹਨੂੰ ਦੇਵੇ ਕਰਤਾਰ।*

ਖ਼ੂੰਨੀ ਹਾਥੀ ਕਿਲਕਾਰੀਆਂ ਮਾਰਦਾ ਕਿਲ੍ਹੇ ਵੱਲ ਵਧ ਰਿਹਾ ਸੀ। ਜਿਉਂ-ਜਿਉਂ ਮਹਾਵਤ ਉਹਦੇ ਕੰਨਾਂ ਕੋਲ ਸੂਏ (ਅੰਕਸ) ਮਾਰਦਾ, ਉਹ ਗ਼ੁੱਸੇ ਵਿਚ ਵਧੇਰੇ ਜੋਸ਼ ਨਾਲ ਚੰਘਾੜਦਾ। ਮਗਰ ਕਈ ਹਜ਼ਾਰ ਪਹਾੜੀਏ 'ਜੈ ਦੇਵ' ਦੇ ਨਾਅਰੇ ਲਾਉਂਦੇ ਤੂਫ਼ਾਨ ਵਾਂਗ ਚੜ੍ਹੇ ਆ ਰਹੇ ਸਨ।

ਕਿਲ੍ਹੇ ਦੇ ਬੂਹੇ ਅੱਗੇ ਖਲਾ ਭਾਈ ਬਚਿੱਤਰ ਸਿੰਘ ਵੈਰੀਆਂ ਦੇ ਹਾਥੀ ਦੀ ਉਡੀਕ ਕਰ ਰਿਹਾ ਸੀ। ਉਹਦੇ ਦਿਲ ਵਿਚ ਚਾਉ ਉਛਲ ਰਹੇ ਸਨ, ਕਿ ਅੱਜ ਸਾਰੀ ਦੁਨੀਆਂ ਉਸਨੂੰ ਅਨੋਖਾ ਘੋਲ ਘੁਲਦਿਆਂ ਵੇਖੇਗੀ। ਇਨਸਾਨ ਦਾ ਮਸਤ ਹਾਥੀ ਨਾਲ ਟਾਕਰਾ ਸੰਸਾਰ ਦੇ ਇਤਿਹਾਸ ਵਿਚ ਪਹਿਲੀ ਮਸਾਲ ਹੋਵੇਗੀ। ਜਦ ਹੰਕਾਰੀ ਰਾਜਿਆਂ ਦਾ ਖ਼ੂੰਨੀ ਹਾਥੀ ਮੇਰੇ ਬਰਛੇ ਦਾ ਫੱਟ ਖਾ ਕੇ ਨੱਸੇਗਾ, ਮੇਰੇ ਗੁਰਦੇਵ ਕਿੰਨੇ ਪ੍ਰਸੰਨ ਹੋਣਗੇ ? ਤੇ ਗੁਰੂ ਮਹਾਰਾਜ ਦੀ

ਪ੍ਰਸੰਨਤਾ ਹੀ ਕਿਸੇ ਸਿਦਕੀ ਸਿੱਖ ਦੇ ਪਾਰ-ਉਤਾਰੇ ਦਾ ਕਾਰਨ ਹੈ।

ਜਦ ਬਚਿੱਤ੍ਰ ਸਿੰਘ ਇਹ ਸੋਚ ਰਿਹਾ ਸੀ, ਉਹਦੇ ਡੌਲੇ ਆਪ ਮੁਹਾਰੇ ਫਰਕ ਰਹੇ ਸਨ, ਉਹਦੇ ਨੇਤਰ ਅੰਗਿਆਰਾਂ ਵਾਂਗ ਸੁਰਖ਼ ਹੋ ਰਹੇ ਸਨ ਤੇ ਉਹਦਾ ਬਰਛਾ ਜੋਸ਼ ਵਿਚ ਤਣ ਰਿਹਾ ਸੀ। ਏਨੇ ਨੂੰ ਹਾਥੀ ਨੇੜੇ ਆਣ ਪੁੱਜਾ। ਤੇ ਏਧਰੋਂ ਗੁਰੂ ਕਾ ਸ਼ੇਰ ਵੀ ਬਰਛਾ ਤਾਣ ਕੇ ਤਿਆਰ ਹੋ ਗਿਆ।

## ਸਾਕਾ

*ਖ਼ੂੰਨੀ ਹਾਥੀ ਕਿਲ੍ਹੇ 'ਤੇ ਜਦ ਕੀਤੀ ਧਾਈ*
*ਮਗਰ ਤੁਰੇ ਕਈ ਪਰਬਤੀ ਮੱਚ ਗਈ ਦੁਹਾਈ*
*ਸੁਣੀ ਬਚਿੱਤਰ ਸਿੰਘ ਨੇ ਗੱਜ ਫ਼ਤਹਿ ਬੁਲਾਈ*
*ਸੀਸ ਝੁਕਾ ਗੁਰਦੇਵ ਨੂੰ ਕਰ ਲਈ ਚੜ੍ਹਾਈ*
*ਪਿੜ ਵਿਚ ਗੱਜਿਆ ਸੂਰਮਾ ਕੰਬ ਗਈ ਲੁਕਾਈ*
*ਆਉਂਦਾ ਹਾਥੀ ਗਰਜਦਾ ਧਰਤੀ ਥਰਰਾਈ*
*ਅੱਗੇ ਵਧ ਕੇ ਸੂਰਮੇ ਹੱਥ ਸਾਂਗ ਉਠਾਈ*
*'ਸਤਿ ਕਰਤਾਰ' ਉਚਾਰ ਕੇ ਮੱਥੇ ਵਿਚ ਲਾਈ*
*ਲੰਘੀ ਤਵੀਆਂ ਚੀਰ ਕੇ ਉਹ ਜ਼ਹਿਰ-ਬੁਝਾਈ*
*ਸਿਰ ਹਾਥੀ ਦਾ ਪਾੜਿਆ ਰੱਤ ਮਿੱਝ ਚੁਆਈ*
*ਮੁੜਿਆ ਚੀਕਾਂ ਮਾਰਦਾ ਉਸ ਸੁਰਤ ਭੁਲਾਈ*
*ਨੱਸੇ ਡਰਦੇ ਪਰਬਤੀ ਤਕ ਪਰਲੋ ਆਈ*

ਕੋਈ ਅਨੋਖਾ ਜਜ਼ਬਾ ਭਰ ਦਿੱਤਾ ਸੀ ਕਲਗ਼ੀਧਰ ਜੀ ਨੇ ਸਿੱਖਾਂ ਅੰਦਰ। ਇਕ ਸਾਧਾਰਨ ਆਦਮੀ ਦਾ ਹਾਥੀ ਨਾਲ ਟਕਰਾਉਣ ਲਈ ਤਿਆਰ ਹੋ ਜਾਣਾ, ਕਰਾਮਾਤ ਨਾਲੋਂ ਘੱਟ ਨਹੀਂ।

ਹਾਥੀ ਭਿਆਨਕ ਅਵਾਜ਼ ਵਿਚ ਚਿੰਘਾੜਦਾ ਮਾਰ ਥੱਲੇ ਪਹੁੰਚਿਆ, ਤਾਂ ਭਾਈ ਬਚਿੱਤਰ ਸਿੰਘ ਨੇ 'ਸਤਿ ਕਰਤਾਰ' ਕਹਿਕੇ ਉਹਦੇ ਮੱਥੇ ਵਿਚ ਬਰਛਾ ਝੋਕ ਦਿੱਤਾ। ਲੋਹੇ ਦੀਆਂ ਤਵੀਆਂ ਚੀਰਕੇ ਡੇਢ ਫੁਟ ਬਰਛਾ ਹਾਥੀ ਦੇ ਦਮਾਗ਼ ਵਿਚ ਧਸ ਗਿਆ। ਉਹਦੇ ਮੱਥੇ ਵਿਚੋਂ ਲਹੂ ਤੇ ਮਿੱਝ ਦਾ ਫੁਆਰਾ ਫੁਟ ਪਿਆ। ਉਹ ਅਸਹਿ ਪੀੜ ਨਾਲ ਵਿਆਕੁਲ ਹੋ ਕੇ ਭੈ-ਭੀਤ ਹੋਇਆ ਪਿੱਛੇ ਪਰਤ ਪਿਆ। ਸ਼ਰਾਬ ਨਾਲ ਗੱਜਿਆ ਤੇ ਪੀੜ ਨਾਲ ਪਾਗਲ ਹੋਇਆ-

ਹੋਇਆ ਹਾਥੀ ਪਿੱਛੇ ਆ ਰਹੀ ਆਪਣੀ ਸੈਨਾ ਨੂੰ ਪੈਰਾਂ ਥੱਲੇ ਲਤਾੜਨ ਲੱਗਾ। ਉਹ ਦੀਵਾਨਾ ਹੋਇਆ ਏਸ ਤਰ੍ਹਾਂ ਏਧਰ ਓਧਰ ਨੱਸਣ ਲੱਗਾ ਕਿ ਕੁਛ ਪਹਾੜੀਏ ਉਹਦੇ ਪੈਰਾਂ ਥੱਲੇ ਆ ਕੇ ਤੇ ਕੁਛ ਸੁੰਡ ਨਾਲ ਬੱਧੀ ਤਲਵਾਰ ਦੇ ਵਾਰ ਨਾਲ ਮਾਰੇ ਗਏ। ਸਾਰੇ ਦਲ ਵਿੱਚ ਭਾਜੜ ਪੈ ਗਈ। ਕੋਈ ਮਾਣੂਏਂ ਇਕ ਦੂਜੇ ਨਾਲ ਵੱਜ ਕੇ ਡਿੱਗ ਕੇ ਭੀੜ ਥੱਲੇ ਹੀ ਮਿੱਧੇ ਗਏ। ਏਸ ਸੈਨਾ ਦਾ ਜਰਨੈਲ ਪ੍ਰਿਥੀ ਰਾਓ ਵੀ ਏਸੇ ਘਮਸਾਣ ਵਿਚ ਮਾਰਿਆ ਗਿਆ। ਓਧਰੋਂ ਹਾਰੇ ਹੋਏ ਵੈਰੀ ਉੱਤੇ ਭਾਈ ਬਚਿੱਤਰ ਸਿੰਘ ਦੇ ਜੱਥੇ ਨੇ ਧਾਵਾ ਬੋਲ ਕੇ ਸੈਂਕੜੇ ਪਾਰ ਬੁਲਾ ਦਿੱਤੇ। ਏਸ ਮੁੱਠ ਭੇੜ ਵਿੱਚ ਵੈਰੀ ਦਾ ਕਿਆਸੋਂ ਬਾਹਰਾ ਨੁਕਸਾਨ ਹੋਇਆ।

ਹੁਣ ਨਵਾਬ ਅਦੀਨਾ ਬੇਗ ਨੂੰ ਜਿੱਤ ਦੀ ਕੋਈ ਆਸ ਨਾ ਰਹੀ। ਉਹ ਛਿੱਥਾ ਪਿਆ ਲੱਗਾ ਰਾਜਿਆਂ ਨੂੰ ਧਮਕੌਣ। ਸਭ ਤੋਂ ਵਧੇਰੇ ਉਹ ਕੇਸਰੀ ਚੰਦ (ਕੇਸਰੀ ਰਾਉ) ਜਸਵਾਲੀਏ 'ਤੇ ਬਰਸਿਆ। ਉਹਨੇ ਏਥੋਂ ਤੱਕ ਕਿਹਾ, ਕਿ ਹਿੰਦੂ ਰਾਜੇ ਬੇਈਮਾਨ ਨੇ, ਜੋ ਜਾਣ ਬੁਝਕੇ ਪੂਰਾ ਟਿੱਲ ਲਾਕੇ ਗੁਰੂ ਨਾਲ ਨਹੀਂ ਲੜਦੇ। ਇਹ ਝਾੜ ਸੁਣਕੇ ਰਾਜਾ ਕੇਸਰੀ ਚੰਦ ਆਪ ਹਮਲਾ ਕਰਨ ਵਾਸਤੇ ਤਿਆਰ ਹੋਇਆ। ਉਹਨੇ ਸੀਸ ਝੁਕਾਕੇ ਕਸਮ ਖਾਂਦਿਆਂ ਕਿਹਾ, "ਨਵਾਬ ਸਾਹਿਬ ! ਆਪ ਨੇ ਸਾਡੀ ਨੀਅਤ ਉੱਤੇ ਸ਼ੱਕ ਕੀਤਾ ਹੈ। ਏਸ ਤਰ੍ਹਾਂ ਸਾਡੀ ਵਫ਼ਾਦਾਰੀ ਉੱਤੇ ਧੱਬਾ ਲਗਾਇਆ ਗਿਆ ਹੈ। ਹੁਣ ਮੈਂ ਆਪ ਫ਼ੌਜ ਲੈ ਕੇ ਹਮਲਾ ਕਰਾਂਗਾ। ਜੇ ਆਪ ਪਸੰਦ ਕਰੋ, ਤਾਂ ਕੁਛ ਸ਼ਾਹੀ ਸੈਨਾ ਵੀ ਨਾਲ ਕਰ ਦਿਉ, ਨਹੀਂ ਤਾਂ ਮੈਂ ਤਾਂ ਮਰਨ ਮਾਰਨ ਦੀ ਧਾਰ ਕੇ ਤੁਰਿਆ ਹਾਂ। ਜਾਂ ਮੈਂ ਗੁਰੂ ਨੂੰ ਬੰਨ੍ਹਕੇ ਲੈ ਆਵਾਂਗਾ ਤੇ ਜਾਂ ਆਪ ਵੀ ਰਣ ਵਿਚ ਸ਼ਹੀਦ ਹੋ ਜਾਵਾਂਗਾ।"

ਇਹ ਕਹਿਕੇ ਕੇਸਰੀ ਚੰਦ ਨੇ ਹਮਲਾ ਕਰਨ ਲਈ ਧੌਂਸੇ ਖੜਕਾ ਦਿੱਤੇ। ਕੋਲੋਂ ਭੀਮ ਚੰਦ ਨੇ ਕਿਹਾ, "ਨਵਾਬ ਸਾਹਿਬ ! ਰਾਜਾ ਕੇਸਰੀ ਚੰਦ ਦੀ ਬਹਾਦਰੀ ਵਿਚ ਕੋਈ ਸ਼ੱਕ ਨਹੀਂ। ਪਰ ਸਾਡੀ ਪਹਾੜੀ ਫ਼ੌਜ ਕੱਲ੍ਹੀ ਨੇ ਦਿਲ ਡਾਹਕੇ ਸਿੱਖਾਂ ਨਾਲ ਨਹੀਂ ਲੜਨਾ। ਸਿੱਖਾਂ ਦਾ ਰੁਹਬ ਇਹਨਾਂ ਮਾਣੂਆਂ ਦੇ ਦਿਲ 'ਤੇ ਏਨਾ ਬੈਠਾ ਹੋਇਆ ਏ, ਕਿ ਕਈਆਂ ਨੂੰ ਤਾਂ ਸਿੱਖਾਂ ਦਾ ਜੈਕਾਰਾ ਸੁਣ ਕੇ ਹੀ ਗ਼ਸ਼ ਪੈ ਜਾਂਦੀ ਏ। ਜੇ ਆਪ ਬੇਨਤੀ ਮੰਨੋ, ਤਾਂ ਆਪਣੀ ਸੈਨਾ

ਵਿਚੋਂ ਕੁਝ ਚੋਣਵੇਂ ਦਸਤੇ ਰਾਜਾ ਕੇਸਰੀ ਚੰਦ ਦੇ ਨਾਲ ਕਰ ਦਿਉ। ਏਸ ਤਰ੍ਹਾਂ ਸਾਡੀਆਂ ਫ਼ੌਜਾਂ ਦੇ ਹੌਸਲੇ ਵਧੇ ਰਹਿਣਗੇ। ਤੇ ਨਾਲੇ ਕੁਝ ਦਿਨ ਤਿਆਰੀ ਕਰਕੇ ਇਹ ਹਮਲਾ ਫੇਰ ਕਰਨਾ ਚਾਹੀਦਾ ਹੈ।"

ਇਹ ਦਲੀਲ ਨਵਾਬ ਬੇਗ ਦੇ ਦਿਲ ਲੱਗੀ। ਉਹਨੇ ਓਸੇ ਵੇਲੇ ਹਮਲਾ ਕਰਨ ਤੋਂ ਕੇਸਰੀ ਚੰਦ ਨੂੰ ਰੋਕ ਦਿੱਤਾ। ਅੰਤ ਇਕ ਹਫ਼ਤਾ ਤਿਆਰੀ ਕਰਕੇ, ਕੁਛ ਹੋਰ ਨਵੀਂ ਫ਼ੌਜ ਭਰਤੀ ਕਰਕੇ ਤੇ ਨਾਲ ਸ਼ਾਹੀ ਸੈਨਾ ਲੈ ਕੇ ਰਾਜਾ ਕੇਸਰੀ ਚੰਦ ਨੇ ਆਖ਼ਰੀ ਧਾਵਾ ਬੋਲਿਆ।

## ਵਾਰ

*ਹੱਲਾ ਬੋਲਿਆ ਅਖ਼ੀਰੀ ਰਾਜੇ ਕੇਸਰੀ*
*ਲੱਖਾਂ ਦੇਵੀਆਂ ਤੇ ਦੇਵਤੇ ਮਨਾ*
*ਚੜ੍ਹੇ ਦਸ-ਕੁ ਹਜ਼ਾਰ ਨਾਲ ਮਾਣੂਏਂ*
*ਦਿਲ ਲੜਨ ਮਰਨ ਦਾ ਚਾ*
*ਕੁਛ ਮੁ.ਗਲ ਪਠਾਣ ਵੀ ਨਾਲ ਸੀ*
*ਚੜ੍ਹੇ ਹੈਦਰੀ ਝੰਡੇ ਲਹਿਰਾ*
*ਕੰਧਾਂ ਕਿਲ੍ਹੇ ਦੀਆਂ ਨਾਲ ਟਕਰਾਉਣ ਨੂੰ*
*ਝੁਕੇ ਕਾਲੀਆਂ ਘਟਾਂ ਜਿਉਂ ਆ*
*ਗੜਾ ਜਿਸ ਤਰ੍ਹਾਂ ਸਿਆਲ ਵਿਚ ਵੱਸਦਾ*
*ਦਿੱਤੀ ਗੋਲੀਆਂ ਦੀ ਛਹਿਬਰ ਲਾ*
*ਨਾਗਾਂ ਵਾਂਗ ਤੀਰ ਜਾਂਵਦੇ ਨੇ ਸ਼ੂਕਦੇ*
*ਛੱਡੇ ਤੰਦੀਆਂ 'ਤੇ ਯੋਧਿਆਂ ਚੜ੍ਹਾ*
*ਮਾਰੋ ਮਾਰ ਲਲਕਾਰ ਅੱਗੇ ਵੱਧਦੇ*
*ਲਿਆ ਮੌਤ ਨੇ ਜਿਨ੍ਹਾਂ ਨੂੰ ਭਰਮਾ*
*ਵਹੀਆਂ ਖੋਹਲ ਜਮਰਾਜ ਬੈਠਾ 'ਸੀਤਲਾ'*
*ਦੇਊ ਕਈਆਂ ਦੇ ਹਿਸਾਬ ਮੁਕਾ*

ਪਹਾੜੀ ਰਾਜਿਆਂ ਵੱਲੋਂ ਇਹ ਆਖ਼ਰੀ ਹੱਲਾ ਸੀ। ਸਾਰੀ ਫ਼ੌਜ ਪਹਾੜੀ ਰਾਜਿਆਂ ਦੀ ਤੇ ਨਾਲ ਹੀ ਨਵਾਬ ਬੇਗ ਦੀ ਸ਼ਾਹੀ ਸੈਨਾ। ਸਭ ਨੇ ਮਿਲ ਕੇ

ਧਾਵਾ ਬੋਲਿਆ। ਉਹ ਦਰਿਆ ਦੇ ਹੜ੍ਹ ਵਾਂਗ ਕਿਲ੍ਹੇ ਵੱਲ ਵਧੇ। ਉਹਨਾਂ ਸਾਰੀ ਪੂੰਜੀ ਏਸ ਦਾਉ ਉੱਤੇ ਲਾ ਦਿੱਤੀ ਸੀ। ਕਿਲ੍ਹੇ ਦੇ ਦਰਵਾਜ਼ੇ ਉੱਤੇ ਖਲੀ ਸਿੱਖ ਫ਼ੌਜ ਉੱਤੇ ਉਹਨਾਂ ਕਹਿਰ ਦੀ ਅੱਗ ਵਸਾਈ।

ਏਧਰੋਂ ਗੁਰੂ ਮਹਾਰਾਜ ਦਾ ਹੁਕਮ ਪਾ ਕੇ ਭਾਈ ਆਲਮ ਸਿੰਘ ਜੀ ਸੱਜਰ-ਸ਼ਾਹ ਅਕਾਲੀ ਫ਼ੌਜ ਲੈ ਕੇ ਵੈਰੀ ਨੂੰ ਰੋਕਣ ਵਾਸਤੇ ਅੱਗੇ ਵਧੇ।

## ਸਾਕਾ

*ਚੜ੍ਹਿਆ ਆਲਮ ਸਿੰਘ ਫੇਰ ਰਣਜੀਤ ਵਜਾਕੇ*
*ਨਾਲ ਅਕਾਲੀ ਸੂਰਮੇ ਗੁਰ ਫ਼ਤਹਿ ਬੁਲਾ ਕੇ*
*ਮੱਲ ਖਲੇ ਪਿੜ ਸੂਰਮੇ ਸਿਰ ਤਲੀ ਟਿਕਾ ਕੇ*
*ਦਲ ਵੈਰੀ ਦਾ ਰੋਕਿਆ ਮਰਦਾਂ ਜਿਉਂ ਜਾ ਕੇ*
*ਖਿਚ ਖਿਚ ਤੀਰ ਚਲਾਂਵਦੇ ਜਦ ਸੇਧ ਤਕਾ ਕੇ*
*ਹਿੱਕਾਂ ਵਿਚ ਦੀ ਨਿਕਲਦੇ ਲਹੂ ਵਿਚ ਨਹਾ ਕੇ*
*ਸੱਥਰ ਸੁੱਤੇ ਸੂਰਮੇ ਸਭ ਫ਼ਿਕਰ ਮੁਕਾ ਕੇ*
*ਜਿਉਂ ਸਾਕੀ ਦਰ ਲੇਟਦੇ ਪੀ ਹੋਸ਼ ਭੁਲਾ ਕੇ*

ਦੋਹਾਂ ਧਿਰਾਂ ਦੇ ਸੂਰਮੇ ਜ਼ਿੰਦਗੀ ਵਲੋਂ ਬੇ-ਪਰਵਾਹ ਹੋ ਕੇ ਲੜ ਰਹੇ ਸਨ। ਲੋਹੇ 'ਤੇ ਲੋਹਾ ਖੜਕ ਰਿਹਾ ਸੀ। ਪਿੜ ਵਿਚ ਲੋਥਾਂ ਪੈਰਾਂ ਥੱਲੇ ਰੁਲ ਰਹੀਆਂ ਸਨ। ਫੱਟੜਾਂ ਦੀ ਹਾਲ ਦੁਹਾਈ ਦਿਲ ਹਿਲਾ ਰਹੀ ਸੀ। ਜਿਉਂਦੇ ਮਰਨ ਮਾਰਨ ਲਈ ਅੱਗੇ ਵੱਧ ਰਹੇ ਸਨ। ਏਸ ਤਰ੍ਹਾਂ ਮੱਚੇ ਹੋਏ ਰਣ ਤੱਤੇ ਵਿਚ ਦੋਹਾਂ ਫ਼ੌਜਾਂ ਦੇ ਜਰਨੈਲ ਆਮੋ-ਸਾਮ੍ਹਣੇ ਆਣ ਹੋਏ। ਇਕ ਪਾਸੇ ਸ: ਆਲਮ ਸਿੰਘ ਤੇ ਇਕ ਪਾਸੇ ਰਾਜਾ ਕੇਸਰੀ ਚੰਦ—ਦੋਵੇਂ—ਜੰਗ ਦਾ ਨਬੇੜਾ ਕਰਨ ਵਾਸਤੇ ਆਪਸ ਵਿਚ ਟੱਕਰ ਪਏ।

## ਵਾਰ

*ਜੁੱਟੇ ਹੋਏ ਸੀ ਦੁਵੱਲੀ ਸਭ ਸੂਰਮੇ*
*ਦਿਲੋਂ ਮੌਤ ਵਾਲਾ ਖ਼ੌਫ਼ ਭੁਲਾ*
*ਰਾਉ ਕੇਸਰੀ ਗ਼ੁੱਸੇ 'ਚ ਨਾਅਰੇ ਲਾਂਵਦਾ*
*ਆਲਮ ਸਿੰਘ ਦੇ ਮੁਕਾਬਲੇ 'ਤੇ ਆ*
*ਰਾਜੇ ਆਉਂਦਿਆਂ ਤੀਰਾਂ ਦੀ ਝੜੀ ਲਾ ਦਿੱਤੀ*

*ਘੇਰਾ ਲਿਆ ਸਿੱਖ ਸੂਰਮੇ ਨੂੰ ਪਾ*
*ਯੋਧੇ ਤੇਗ਼ ਨਾਲ ਕੱਟ ਕੱਟ ਕਾਨੀਆਂ*
*ਦਿੱਤੇ ਤੀਰ ਸਾਰੇ ਧਰਤ ਗਿਰਾ*
*ਕੁਛ ਸਮਾਂ ਏਸ ਤਰ੍ਹਾਂ ਜਦ ਬੀਤਿਆ*
*ਜੋਸ਼ ਗਿਆ ਖ਼ਾਲਸੇ ਨੂੰ ਆ*
*ਉਹਨੇ ਭੱਥੇ ਵਿਚੋਂ ਨਾਗ-ਫੰਨ੍ਹਾ ਕੱਢ ਕੇ*
*ਦਿੱਤਾ 'ਸਤਿਨਾਮ' ਬੋਲ ਕੇ ਚਲਾ*
*ਛਾਤੀ ਚੀਰ ਕੇ ਸੰਜੋਅ ਵਾਲੀ ਲੰਘਿਆ*
*ਡਿੱਗਾ ਕੇਸਰੀ ਜ਼ਮੀਨ ਉਤੇ ਆ*
*ਚੜ੍ਹ ਆਇਆ ਜਿਹੜਾ ਗੁਰਾਂ ਉੱਤੇ 'ਸੀਤਲਾ'*
*ਗਿਆ ਆਪਣੇ ਪਰਾਣ ਗੁਆ*

ਕੇਸਰੀ ਚੰਦ ਫ਼ੌਲਾਦੀ ਸੰਜੋਅ ਵਿਚ ਮੜ੍ਹਿਆ ਹੋਇਆ ਸੀ। ਉਸਦਾ ਖ਼ਿਆਲ ਸੀ, ਕਿ ਵੈਰੀ ਦਾ ਤੀਰ ਉਹਦਾ ਕੁਛ ਨਹੀਂ ਵਿਗਾੜ ਸਕੇਗਾ। ਸੋ ਉਹ ਦੁਸ਼ਮਣ ਦਾ ਵਾਰ ਰੋਕਣ ਦਾ ਖਿਆਲ ਛੱਡਕੇ ਆਪ ਅੰਧਾ ਧੁੰਧ ਬਾਣਾਂ ਦੀ ਵਰਖਾ ਕਰ ਰਿਹਾ ਸੀ। ਅੱਗੋਂ ਸ. ਆਲਮ ਸਿੰਘ ਸ਼ਸਤਰ ਵਿੱਦਿਆ ਦਾ ਏਨਾ ਧਨੀ ਸੀ, ਕਿ ਉਹ ਵੈਰੀ ਦਾ ਆਉਂਦਾ ਤੀਰ ਤਲਵਾਰ ਨਾਲ ਅੱਧ ਵਿਚੋਂ ਕੱਟ ਕੇ ਡੇਗ ਦੇਂਦਾ। ਕੁਛ ਚਿਰ ਉਹ ਦੁਸ਼ਮਣ ਦੇ ਵਾਰ ਰੋਕਦਾ ਰਿਹਾ। ਅੰਤ ਜੋਸ਼ ਵਿਚ ਆ ਕੇ ਉਹਨੇ ਇਕ ਅਜੇਹਾ ਤੀਰ ਮਾਰਿਆ, ਜੋ ਕੇਸਰੀ ਚੰਦ ਦੀ ਸੰਜੋਅ ਚੀਰ ਕੇ ਛਾਤੀ ਦੇ ਵਿਚਦੀ ਨਿਕਲ ਗਿਆ। ਇੱਕੋ ਵਾਰ ਨਾਲ ਕੇਸਰੀ ਚੰਦ ਪ੍ਰਾਣ ਗੁਆ ਕੇ ਧਰਤੀ 'ਤੇ ਆਣ ਪਿਆ। ਉਸਦਾ ਮਰਨਾ ਹੀ ਸੀ, ਜਾਂ ਸਾਰੀ ਫ਼ੌਜ ਪਿੜ ਛੱਡ ਕੇ ਨੱਸ ਉਠੀ। ਨੱਸਦੀ ਫ਼ੌਜ ਉੱਤੇ ਹਮਲਾ ਕਰਕੇ ਸਿੱਖਾਂ ਨੇ ਵੈਰੀ ਦਾ ਬੇ-ਹੱਦ ਨੁਕਸਾਨ ਕੀਤਾ। ਦੁਸ਼ਮਣ ਮੋਰਚੇ ਛੱਡਕੇ ਨੱਸ ਗਏ ਤੇ ਸਿੱਖਾਂ ਨੇ ਉਹਨਾਂ ਦਾ ਡੇਰਾ ਲੁੱਟ ਲਿਆ।

ਮੈਦਾਨ ਫ਼ਤਹਿ ਹੋ ਗਿਆ। ਖ਼ਾਲਸਾ ਫ਼ੌਜਾਂ ਨੇ ਜਿੱਤ ਦੇ ਨਿਸ਼ਾਨ ਝੁਲਾ ਦਿੱਤੇ। ਨਵਾਬ ਬੇਗ ਨਮੋਸ਼ੀ ਦਾ ਮਾਰਿਆ ਲਾਹੌਰ ਨੂੰ ਚਲਾ ਗਿਆ 'ਤੇ ਰਾਜਾ ਭੀਮ ਚੰਦ ਸਣੇ ਸਾਥੀਆਂ ਘਰ ਜਾ ਵੜਿਆ।

ਅਨੰਦ ਗੜ੍ਹ ਦੇ ਕਿਲੇ ਵਿਚ ਸਿੱਖਾਂ ਦੀ ਫ਼ਤਹਿ ਦੇ ਜੈਕਾਰੇ ਗੂੰਜ ਰਹੇ ਸਨ।

ਪ੍ਰਸੰਗ ਲਿਖਿਆ ੧੦-੩-੫੪ ਈ.

---

ੴ ਸਤਿਗੁਰ ਪ੍ਰਸਾਦਿ।

## ਪ੍ਰਸੰਗ

# ਸਤਿਗੁਰ ਨਾਨਕ ਪ੍ਰਗਟਿਆ

ਗੀਤਾ ਵਿਚ ਲਿਖਿਆ ਹੈ :—

"यदा यदा हि धर्मस्य ग्लानिर्भवति भारत।
अभ्युत्थानम धर्मस्य तदात्मानं सृजाम्यहम्।
परित्राणाय साधूनां विनाशाय च दुष्कृताम्।
धर्मसंस्थापनार्थाय सम्भवामि युगे युगे ॥

ਸ੍ਰੀ ਮਦਭਗਵਦ ਗੀਤਾ
ਅਧਿਯਾਏ ੪, ਸਲੋਕ ੭-੮

ਅਰਥ :—ਹੇ ਭਾਰਤ ! ਜਦੋਂ ਜਦੋਂ ਧਰਮ ਦੀ ਹਾਨੀ ਹੁੰਦੀ ਹੈ ਤੇ ਅਧਰਮ (ਪਾਪਾਂ) ਵਿਚ ਵਾਧਾ ਹੁੰਦਾ ਹੈ, ਤਦੋਂ ਤਦੋਂ ਹੀ ਮੈਂ ਆਪਣੇ ਰੂਪ ਨੂੰ ਰਚਦਾ ਹਾਂ। (ਜਨਮ ਧਾਰਦਾ ਹਾਂ)। ਕਿਉਂਕਿ ਸਾਧੂ ਪੁਰਸ਼ਾਂ ਦਾ ਉਧਾਰ ਕਰਨ ਵਾਸਤੇ, ਪਾਪੀਆਂ ਦਾ ਨਾਸ ਕਰਨ ਵਾਸਤੇ, ਤੇ ਧਰਮ ਸਥਾਪਤ ਕਰਨ ਵਾਸਤੇ ਮੈਂ ਜੁੱਗਾਂ ਜੁੱਗਾਂ (ਹਰ ਜੁੱਗ) ਵਿਚ ਅਵਤਾਰ ਧਾਰਦਾ ਹਾਂ।

ਏਸੇ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ :—

"ਜੁਗ ਗਰਦੀ ਜਬ ਹੋਵਹੇ
ਉਲਟੇ ਜੁਗ ਕਿਆ ਹੋਇ ਵਰਤਾਰਾ
ਉਠੇ ਗਿਲਾਨ ਜਗਤ ਵਿਚ
ਵਰਤੇ ਪਾਪ ਭ੍ਰਸ਼ਟ ਸਸਾਰਾ

ਵਰਨਾਵਰਨ ਨਾ ਭਾਵਨੀ
ਖਹਿ ਖਹਿ ਜਲਨ ਬਾਂਸ ਅੰਗਯਾਰਾ
ਨਿੰਦਾ ਚਲੈ ਵੇਦ ਕੀ
ਸਮਝਨ ਨਹਿ ਅਗਿਆਨ ਗੁਬਾਰਾ
ਬਦ ਗਰੰਥ ਗੁਰ ਹੱਟ ਹੈ
ਜਿਸ ਲਗ ਭਵਜਲ ਪਾਰ ਉਤਾਰਾ
ਸਤਿਗੁਰ ਬਾਝ ਨ ਬੁਝੀਐ
ਜਿੱਚਰ ਧਰੇ ਨ ਗੁਰ ਅਵਤਾਰਾ
ਗੁਰ ਪਰਮੇਸ਼ਰ ਇਕ ਹੈ
ਸੱਚਾ ਸਾਹ, ਜਗਤ ਵਣਜਾਰਾ
ਚੜੇ ਸੂਰ ਮਿਟ ਜਾਇ ਅੰਧਾਰਾ।"

(ਵਾਰ ਪਹਿਲੀ, ਪਉੜੀ ੧੭)

ਜਦ ਗੁਰੂ ਨਾਨਕ ਦੇਵ ਜੀ ਨੂੰ ਅਵਤਾਰ ਧਾਰਨ ਦੀ ਲੋੜ ਪਈ ਸੀ, ਓਦੋਂ ਦੇਸ ਦੀ ਹੂ-ਬ-ਹੂ ਏਹਾ ਹਾਲਤ ਸੀ। ਭਾਰਤ ਵਿਚ ਮੁਸਲਮਾਨ ਬਾਦਸ਼ਾਹ ਬਹਿਲੋਲ ਲੋਧੀ ਦਾ ਰਾਜ ਸੀ। ਉਹ ਹੱਦ ਦਰਜੇ ਦਾ ਕਾਮੀ ਤੇ ਜ਼ਾਲਮ ਸੀ। ਨਾਲ ਹੀ ਉਹ ਰਾਜ ਪ੍ਰਬੰਧ ਵਿਚ ਵੀ ਬੜਾ ਕਮਜ਼ੋਰ ਸੀ। ਦਿੱਲੀ ਦੀਆਂ ਕੰਧਾਂ ਤੋਂ ਬਾਹਰ ਉਹਦਾ ਰੁਅਬ ਨਾ-ਮਾਤਰ ਸੀ। ਦੂਰ ਦੁਰਾਡੇ ਦੇ ਇਲਾਕਿਆਂ ਦੇ ਹਾਕਮ ਤੇ ਚੌਧਰੀ ਮਨ-ਆਈਆਂ ਕਰਦੇ ਸਨ। ਉਹਨਾਂ ਦੇ ਜ਼ੁਲਮਾਂ ਹੱਥੋਂ ਪਰਜਾ ਬਹੁਤ ਦੁਖੀ ਹੋ ਚੁਕੀ ਸੀ। ਮਾੜੇ ਵਾਸਤੇ ਇਨਸਾਫ਼ ਲੋਪ ਹੋ ਚੁੱਕਾ ਸੀ। ਸਤਾਏ ਹੋਏ ਦੀ ਫ਼ਰਿਆਦ ਸੁਣਨ ਵਾਲਾ ਕੋਈ ਨਜ਼ਰ ਨਹੀਂ ਸੀ ਆਉਂਦਾ। ਚਾਰ ਚੁਫੇਰੇ ਪਾਪਾਂ ਦੀ ਚੜ੍ਹ ਮੱਚੀ ਹੋਈ ਸੀ।

## ਬੈਂਤ

ਵਧੇ ਪਾਪ ਜਹਾਨ ਹਨ੍ਹੇਰ ਹੋਇਆ
ਦਇਆ ਧਰਮ ਦਾ ਰਿਹਾ ਨਸ਼ਾਨ ਨਾਹੀਂ

ਤੱਕੋ ਜਿਧਰ ਸ਼ੈਤਾਨ ਦਾ ਰਾਜ ਦਿੱਸੇ
ਨਜ਼ਰ ਆਵੰਦਾ ਕਿਤੇ ਭਗਵਾਨ ਨਾਹੀਂ
ਫਸਿਆ ਵਿਚ ਗੁਨਾਹਾਂ ਦੇ ਇਉਂ ਜਾਪੇ
ਜਿਵੇਂ ਰਿਹਾ ਇਨਸਾਨ ਇਨਸਾਨ ਨਾਹੀਂ
ਸਾਧ ਧਾੜਵੀ, ਤੇ ਪਹਿਰੂ ਚੋਰ ਬਣ ਗਏ
ਰਿਹਾ ਧਰਮੀਆਂ ਕੋਲ ਈਮਾਨ ਨਾਹੀਂ
ਪੰਡਤ ਵੇਦ ਪੁਰਾਣ ਨੂੰ ਭੁੱਲ ਬੈਠੇ
ਮੰਨਦੇ ਮੌਲਵੀ ਹੁਕਮ ਕੁਰਆਨ ਨਾਹੀਂ
ਰੱਤ ਪੀਂਣ ਕਸਾਈਆਂ ਦੇ ਵਾਂਗ ਰਾਜੇ
ਮੁਨਸਫ਼ ਰਾਹ ਇਨਸਾਫ਼ ਦੇ ਜਾਨ ਨਾਹੀਂ
ਪਰਜਾ ਪਾਲਣੀ ਜਿੰਨ੍ਹਾ ਦਾ ਫ਼ਰਜ਼ ਹੈ ਸੀ
ਲੁਟਦੇ ਡਾਕੂਆਂ ਵਾਂਗ ਸ਼ਰਮਾਨ ਨਾਹੀਂ
ਪੈਸਾ-ਪਤੀ ਵਿਆਜੜੀ ਬਣੇ ਜੋਕਾਂ
ਛੱਡੀ ਕਿਰਤੀਆਂ ਦੇ ਵਿਚ ਜਾਨ ਨਾਹੀਂ
ਮਹਿਲਾਂ ਵਿਚ ਪਤ ਲਹੇ ਕੁਆਰੀਆਂ ਦੀ
ਬਚੇ ਪਾਪ ਤੋਂ ਧਰਮ ਅਸਥਾਨ ਨਾਹੀਂ
ਪੁੱਠੇ ਰਾਹ ਲੋਕਾਈ ਹੀ ਪਈ ਹੋਈ ਸੀ
'ਸੀਤਲ' ਕਿਸੇ ਵਿਚ ਰਿਹਾ ਗਿਆਨ ਨਾਹੀਂ

ਬਹੁਤਾ ਕੀ ਕਹੀਏ, ਉਸ ਸਮੇਂ ਬਾਬਤ ਗੁਰਬਾਣੀ ਦਾ ਇਹ ਪਰਮਾਣ ਬਿਲਕੁੱਲ ਠੀਕ ਢੁੱਕਦਾ ਸੀ :

"ਕਲਿ ਕਾਤੀ, ਰਾਜੇ ਕਾਸਾਈ,
ਧਰਮੁ ਪੰਖ ਕਰਿ ਉਡਰਿਆ ।
ਕੂੜੁ ਅਮਾਵਸ, ਸਚੁ ਚੰਦ੍ਰਮਾ,
ਦੀਸੈ ਨਾਹੀ ਕਹ ਚੜਿਆ ।"

(ਮਾਝ ਕੀ ਵਾਰ, ਮ. ੧)

ਉਸ ਪਾਪਾਂ ਦੇ ਘੁੱਪ ਹਨ੍ਹੇਰੇ ਵਿਚ ਧਰਮ ਦੀ ਕਿਰਨ ਕਿਤੇ ਨਜ਼ਰ

ਨਹੀਂ ਸੀ ਆਉਂਦੀ। ਹਾਕਮਾਂ ਨੇ ਕਸਾਈਆਂ ਦਾ ਰੂਪ ਧਾਰ ਰਖਿਆ ਸੀ। ਉਹਨਾਂ ਦੇ ਹੱਥੋਂ ਕਿਸੇ ਦੀ ਪਤ-ਆਬਰੂ ਬਚੀ ਨਹੀਂ ਸੀ ਰਹੀ। ਸਰਕਾਰੀ ਟੈਕਸਾਂ ਨੇ ਪਰਜਾ ਦੇ ਲਹੂ ਦੀ ਆਖ਼ਰੀ ਬੂੰਦ ਵੀ ਨਚੋੜ ਲਈ ਸੀ। ਰੱਜਵੀਂ ਰੋਟੀ ਗ਼ਰੀਬਾਂ ਦੇ ਨਸੀਬਾਂ ਵਿਚ ਨਹੀਂ ਸੀ ਰਹੀ। ਧੱਕੇ ਨਾਲ ਕੁਆਰੀਆਂ ਕੰਜਕਾਂ ਦਾ ਕੁਆਰਪਨ ਤੋੜਿਆ ਜਾਂਦਾ ਸੀ। ਸੀਤਾ ਵਰ-ਗੀਆਂ ਸਤਵੰਤੀਆਂ ਦੇ ਸਤ ਲੁੱਟੇ ਜਾਂਦੇ ਸਨ। ਓਦੋਂ ਹੋ ਰਹੇ ਪਾਪਾਂ ਦੀ ਸਹੀ ਤਸਵੀਰ ਖਿਚਣੀ ਔਖੀ ਹੈ।

## ਝੋਕ

ਦੱਸਾਂ ਕੀ ਲੋਕੋ, ਜੋ ਸੀ ਹਾਲਤ ਸੰਸਾਰ ਦੀ
ਪਈ ਸੀ ਜਦ ਲੋੜ ਜਗਤ ਨੂੰ ਸੱਚੇ ਅਵਤਾਰ ਦੀ
ਆਈ ਗੁਰ 'ਨਾਨਕ' ਬਣ ਕੇ ਜੋਤ ਕਰਤਾਰ ਦੀ
ਆਦਮ ਦੇ ਸੁਰਗ 'ਚ ਓਦੋਂ ਕਲਜੁਗ ਦਾ ਫੇਰਾ ਸੀ
ਦੁਨੀਆਂ ਵਿਚ ਪਸਰਿਆ ਸਾਰੇ ਪਾਪ ਹਨ੍ਹੇਰਾ ਸੀ
ਪਸਰੇ ਸਨ ਪਾਪ ਚੁਫੇਰੇ।
ਹੁੰਦੀ ਸੀ ਧਰਮ ਦੀ ਹਾਨੀ ਧਰਮ ਅਸਥਾਨਾਂ 'ਤੇ
ਵਿਕਦਾ ਭਗਵਾਨ ਪਿਆ ਸੀ ਕੂੜ ਦੀ ਦੁਕਾਨਾਂ 'ਤੇ
ਛਾਇਆ ਪਾਖੰਡ ਸੀ ਸਾਰੇ ਮਜ਼ੁਬਾਂ ਈਮਾਨਾਂ 'ਤੇ
ਧਰਮ ਦਾ ਰਖਵਾਲਾ ਹੀ ਤਾਂ ਬਣ ਗਿਆ ਲੁਟੇਰਾ ਸੀ
ਦੁਨੀਆਂ ਵਿਚ ਪਸਰਿਆ ਸਾਰੇ ਪਾਪ ਹਨ੍ਹੇਰਾ ਸੀ
ਪਸਰੇ ਸਨ ਪਾਪ ਚੁਫੇਰੇ।
ਮਨ ਮੰਨੇ ਅਰਥ ਸੀ ਕਰਦਾ ਪੰਡਤ ਪੁਰਾਨ ਦੇ
ਹੁਕਮ ਉਲਟਾਉਂਦਾ ਸੀ ਸਭ ਮੁੱਲਾਂ ਕੁਰਆਨ ਦੇ
ਬਣ ਗਏ ਸੀ ਗੋਰਖ-ਧੰਧੇ ਮਸਲੇ ਈਮਾਨ ਦੇ
ਅੱਲਾਹ ਤੇ ਈਸ਼ਵਰ ਦੁਆਲੇ ਭਰਮਾਂ ਦਾ ਘੇਰਾ ਸੀ
ਦੁਨੀਆਂ ਵਿਚ ਪਸਰਿਆਂ ਸਾਰੇ ਪਾਪ ਹਨ੍ਹੇਰਾ ਸੀ

ਪਸਰੇ ਸਨ ਪਾਪ ਚੁਫੇਰੇ ।
ਰਾਜੇ ਸੀ ਬਣੇ ਕਸਾਈ, ਹਾਕਮ ਅਨਿਆਈਂ ਸੀ
ਡੁੱਲ੍ਹਦਾ ਨਿਰਦੋਸ਼ਾਂ ਦਾ ਪਿਆ ਖ਼ੂਨ ਅਵਾਈਂ ਸੀ
ਦੀਨਾਂ ਅਨਾਥਾਂ ਦਾ ਕੋਈ ਦਿਸਦਾ ਨਾ ਸਾਈਂ ਸੀ
ਹੁੰਦਾ ਨਿਤਾਣਿਆਂ ਉਤੇ ਧੱਕਾ ਬਥੇਰਾ ਸੀ
ਦੁਨੀਆਂ ਵਿਚ ਪਸਰਿਆ ਸਾਰੇ ਪਾਪ ਹਨ੍ਹੇਰਾ ਸੀ
ਪਸਰੇ ਸਨ ਪਾਪ ਚੁਫੇਰੇ ।

ਫੁੱਲਾਂ ਨੇ ਧਾਰ ਲਏ ਸੀ ਰੂਪ ਅੰਗਿਆਰਾਂ ਦੇ
ਡਾਢੇ ਲਈ ਗੀਤ ਬਣ ਸਨ ਰੋਣੇ ਮੁਟਿਆਰਾਂ ਦੇ
ਬਣਦੇ ਸੀ ਹੰਝੂ ਮੋਤੀ ਜ਼ਾਲਮ ਦਿਆਂ ਹਾਰਾਂ ਦੇ
ਹੋ ਗਿਆ ਸੀ ਮਰਨਾ ਸੌਖਾ ਜਿਉਣਾ ਉਖੇਰਾ ਸੀ
ਦੁਨੀਆਂ ਵਿਚ ਪਸਰਿਆ ਸਾਰੇ ਪਾਪ ਹਨ੍ਹੇਰਾ ਸੀ
ਪਸਰੇ ਸਨ ਪਾਪ ਚੁਫੇਰੇ ।

ਸੱਚ ਦੀ ਕੋਈ ਕੀਮਤ ਨਹੀਂ ਸੀ, ਝੂਠ ਪਰਧਾਨ ਸੀ
ਲੁਕਿਆ ਭਗਵਾਨ ਸੀ ਬੈਠਾ, ਪਰਗਟ ਸ਼ੈਤਾਨ ਸੀ
ਬਣ ਗਿਆ ਇਨਸਾਨ ਜਿਵੇਂ ਲਹੂ ਪੀਣਾ ਹੈਵਾਨ ਸੀ
ਭਰਿਆ ਪਿਆ ਨਾਲ ਗੁਨਾਹਾਂ ਚਾਰ ਚੁਫੇਰਾ ਸੀ
ਦੁਨੀਆਂ ਵਿਚ ਪਸਰਿਆ ਸਾਰੇ ਪਾਪ ਹਨ੍ਹੇਰਾ ਸੀ
ਪਸਰੇ ਸਨ ਪਾਪ ਚੁਫੇਰੇ ।

ਜਿੱਥੇ ਰਾਜਸੀ ਤਾਕਤ ਜ਼ਾਲਮਾਂ ਦੇ ਹੱਥ ਵਿਚ ਸੀ, ਓਥੇ ਧਰਮ ਉਤੇ ਵੀ ਭੇਖੀਆਂ ਦਾ ਕਬਜ਼ਾ ਸੀ । ਧਰਮ ਵਿਚ ਭਰਮ ਤੇ ਪਖੰਡ ਹੱਦੋਂ ਵੱਧ ਪਸਰ ਗਏ ਸਨ । ਸਿਰਫ਼ ਇਕ ਸ਼ਰੇਣੀ ਧਰਮ ਤੇ ਧਰਮ-ਮੰਦਰਾਂ ਉਤੇ ਅਧਿਕਾਰ ਜਮਾਈ ਬੈਠੀ ਸੀ । ਬਾਕੀ ਸਭ ਨੂੰ 'ਨੀਚ' ਕਰਾਰ ਦੇ ਕੇ ਉਹਨੇ ਧਰਮ ਦੇ ਦਾਇਰੇ ਚੋਂ ਬਾਹਰ ਕੱਢ ਦਿਤਾ ਸੀ । ਉਹਨੇ ਆਪਣੇ ਹੀ ਭਾਈ ਚਾਰੇ ਦੇ ਇਕ ਚੋਖੇ ਹਿੱਸੇ ਨੂੰ 'ਅਛੂਤ' ਕਹਿ ਕੇ ਉਸ ਤੋਂ ਧਾਰਮਕ ਗ੍ਰੰਥ ਪੜ੍ਹਨ ਤੇ ਈਸ਼ਵਰ ਦੀ ਪੂਜਾ ਕਰਨ ਦਾ ਹੱਕ ਖੋਹ ਲਿਆ ਸੀ । ਉਸ ਵੇਲੇ

'ਦਾਨ' ਦੇ ਨਾਂ ਥੱਲੇ ਲੁੱਟ-ਮਾਰ ਤੇ 'ਭੇਟਾ' ਦੇ ਬਹਾਨੇ ਨਿਰਦੋਸ਼ਾਂ ਦੇ ਖ਼ੂਨ ਕੀਤੇ ਜਾਂਦੇ ਸਨ। ਵਿਹਲੜ ਜਮਾਤ ਨੇ ਆਪਣੀ ਵਿਸ਼ੇ ਵਾਸ਼ਨਾ ਦੀ ਭੁੱਖ ਮਿਟਾਉਣ ਵਾਸਤੇ ਸਮਾਜ ਵਿਚ ਕੋਈ ਕੋਝੀਆਂ ਤੇ ਭੈੜੀਆਂ ਰਸਮਾਂ ਪਰ-ਚਲਤ ਕਰ ਦਿਤੀਆਂ ਸਨ। ਆਰਥਕ ਨਾ-ਬਰਾਬਰੀ ਦੇ ਕਾਰਨ ਕੁਕਰਮਾਂ ਵਿਚ ਦਿਨੋ ਦਿਨ ਵਾਧਾ ਹੁੰਦਾ ਜਾ ਰਿਹਾ ਸੀ। ਇਸ ਤਰ੍ਹਾਂ ਵਧ ਰਹੇ ਪਾਪਾਂ ਦੇ ਭਾਰ ਤੋਂ ਤੰਗ ਆ ਕੇ ਧਰਤੀ ਵੀ ਕੁਰਲਾ ਉਠੀ।

# ਕਲੀ

ਜੀਹਨੂੰ ਮਜ਼ਬਾਂ ਵਾਲੇ ਕਹਿਣ ਕਚਹਿਰੀ ਧਰਮ ਦੀ
ਦੁੱਖਾਂ ਮਾਰੀ ਧਰਤੀ ਓਥੇ ਜਾ ਪੁਕਾਰਦੀ
ਕਹਿੰਦੀ :—ਪਾਪਾਂ ਦੀ ਹੱਦ ਹੋ ਗਈ, ਮੇਰੇ ਦਾਤਿਆ !
ਪੈ ਗਈ ਹੋਂਦ ਜਾਪਦੀ ਸ਼ੱਕ ਵਿਚ ਬਖ਼ਸ਼ਣਹਾਰ ਦੀ
ਜਿੰਨ੍ਹਾਂ ਦੇਣਾ ਸੀ ਉਪਦੇਸ਼ ਜਗਤ ਨੂੰ ਧਰਮ ਦਾ
ਪੱਟੀ ਨਿੱਤ ਪੜ੍ਹਾਉਂਦੇ ਰਹਿੰਦੇ ਅੱਤਿਆਚਾਰ ਦੀ
ਹਾਕਮ ਥਾਪੇ ਗਏ ਸੀ ਪਰਜਾ ਪਾਲਣ ਵਾਸਤੇ
ਪਰਜਾ ਖਾਣ ਦੀ ਨੀਤੀ ਬਣ ਗਈ ਏ ਸਰਕਾਰ ਦੀ
ਲੋੜ ਸੀ, ਢਾਲਾਂ ਦੀ ਛਾਂ ਕਰਦਾ ਕੋਈ ਗ਼ਰੀਬ 'ਤੇ
ਪੀ ਰੱਤ ਪਿਆਸ ਬੁਝੇ ਨਾ ਯੋਧੇ ਦੀ ਤਲਵਾਰ ਦੀ
ਐ ਪ੍ਰਭ ਰਚਨਹਾਰ ! ਇਰ ਰਚਨਾ ਆਪਣੀ ਸਾਂਭ ਲੈ
ਮਾਣਸ-ਰੂਪ ਦੈਂਤ ਦਾ ਮੈਂ ਨਹੀਂ ਭਾਰ ਸਹਾਰਦੀ
ਤੇ ਜੇ ਚਾਹੁੰਦਾ ਏਂ ਇਹ ਦੁਨੀਆਂ ਤੇਰੀ ਵਸਦੀ ਰਹਿ
ਛੇਤੀ ਭੇਜ ਕੋਈ ਰੂਹ ਸੱਚੀ ਪਰਉਪਕਾਰ ਦੀ
'ਸੀਤਲ' ਮੈਂ ਨਹੀਂਗਾ ਹੁਣ ਵਿੱਸਣਾ ਕਿਸੇ ਭੁਲੇਖੇ 'ਤੇ
ਮਾਣਸ-ਦੇਹੀ ਹੋਵੇ, ਜੋਤ ਹੋਵੇ ਕਰਤਾਰ ਦੀ

ਪੁਰਾਤਨ ਧਰਮ ਵਿਰ 'ਮੱਛ', 'ਕੱਛ', 'ਵਰਾਹ' ਆਦਿ ਕਈ ਅਵਤਾਰ ਮੰਨੇ ਜਾਂਦੇ ਨੇ, ਜੋ ਸਮੇਂ ਸਮੇਂ ਧਰਤੀ ਦਾ ਭਾਰ ਉਤਾਰਨ

ਵਾਸਤੇ ਪਰਗਟ ਹੋਏ । ਪਰ ਉਹ ਮਨੁੱਖਤਾ ਦੀ ਕਲਿਆਣ ਨਾ ਕਰ ਸੱਕੇ। ਧਰਤੀ ਚਾਹੁੰਦੀ ਹੈ, ਕੋਈ ਮਹਾਂ-ਪੁਰਸ਼ ਪੈਦਾ ਹੋਵੇ, ਜੋ ਵਿਗੜੇ ਹੋਏ ਮਨੁੱਖ ਦਾ ਸੁਧਾਰ ਕਰੇ । ਮਨੁੱਖ ਵਿਗੜ ਤਾਂ ਸਾਰੀ ਸ੍ਰਿਸ਼ਟੀ ਵਿਗੜ ਜਾਂਦੀ ਹੈ। ਉਸ ਵੇਲੇ ਲੋੜ ਸੀ ਕਿਸੇ ਅਜੇਹੀ ਸ਼ਖ਼ਸੀਅਤ ਦੀ, ਜੋ ਪਸ਼ੂ ਬਿਰਤੀ ਮਨੁੱਖ ਨੂੰ ਦੇਵਤਾ ਬਣਾ ਦੇਵੇ । ਅੰਤ, ਧਰਤੀ ਦੀਆਂ ਇਹ ਪੁਕਾਰਾਂ ਈਸ਼ਵਰ ਦੀ ਦਰਗਾਹੇ ਪਹੁੰਚ ਗਈਆਂ।

'ਰਾਏ ਭੋਏ' ਨਾਮ ਦੇ ਭੱਟੀ ਰਾਜਪੂਤ ਨੇ ਇਕ ਛੋਟਾ ਜੇਹਾ ਪਿੰਡ ਵਸਾਇਆ, ਜਿਸਦਾ ਨਾਮ 'ਤਲਵੰਡੀ' ਰਖਿਆ । ਓਦੋਂ ਲੋਕ ਉਸਨੂੰ ਰਾਏ ਭੋਏ ਦੀ ਤਲਵੰਡੀ' ਕਹਿੰਦੇ ਸਨ । ਸਰਕ਼ਾਰ ਵੱਲੋਂ ਰਾਏ ਭੋਏ ਨੂੰ ਤਲ-ਵੰਡੀ ਦੇ ਉਦਾਲੇ ਵੀਹ-ਕੁ ਪਿੰਡਾਂ ਦੀ 'ਜ਼ਿਮੀਦਾਰੀ' ਮਿਲੀ ਹੋਈ ਸੀ। ਇਸ ਘਰਾਣੇ ਨੇ ਝਬਦੇ ਹੀ ਇਸਲਾਮ ਮੱਤ ਧਾਰਨ ਕੀਤਾ ਸੀ । ਰਾਏ ਭੋਏ ਦੇ ਮਰਨ ਪਿਛੋਂ ਉਸ ਦਾ ਪੁੱਤਰ 'ਰਾਏ ਬੁਲਾਰ' ਇਲਾਕੇ ਦਾ ਮਾਲਕ ਬਣਿਆਂ । ਇਹ ਸੱਜਣ ਰੱਬ ਦੇ ਭੇ ਵਾਲਾ ਸੀ ।

ਮਹਿਤਾ ਕਾਲੂ (ਕਲਿਆਣ ਦਾਸ) ਰਾਏ ਬੁਲਾਰ ਦਾ ਮੁਖ਼ਤਾਰ ਤੇ ਇਲਾਕੇ ਦਾ ਪਟਵਾਰੀ ਸੀ । ਉਸ ਦੀ ਧਰਮ ਪਤਨੀ 'ਤ੍ਰਿਪਤਾ' ਧਾਰਮਕ ਖ਼ਿਆਲਾਂ ਵਾਲੀ ਦੇਵੀ ਸੀ । ਇਸ ਸਵਰਗੀ ਜੋੜੀ ਦੇ ਘਰ ਪਲੇਠੀ ਦੀ ਕੰਨਿਆਂ ਹੋਈ । ਕੰਨਿਆਂ ਦਾ ਜਨਮ ਨਾਨਕਿਆਂ ਦੇ ਘਰ ਹੋਇਆ ਸੀ, ਇਸ ਵਾਸਤੇ ਸਮੇਂ ਦੇ ਰਵਾਜ ਮੁਤਾਬਕ ਉਸ ਦਾ ਨਾਂ ਬੀਬੀ 'ਨਾਨਕੀ' ਰਖਿਆ ਗਿਆ ।

ਸਰਕਾਰੀ ਕਾਨੂੰਨ ਅਨੁਸਾਰ ਮਾਪਿਆਂ ਦੀ ਜਾਇਦਾਦ ਦਾ ਮਾਲਕ ਪੁੱਤਰ ਹੁੰਦਾ ਸੀ । ਪੁਰਾਤਨ ਧਾਰਮਕ ਗ੍ਰੰਥਾਂ ਵਿਚ ਪੁੱਤਰ ਮੁਕਤੀ ਦਾ ਵਸੀਲਾ ਮੰਨਿਆਂ ਗਿਆ ਹੈ । ਇਸ ਲਈ ਭਾਰਤੀ ਇਸਤਰੀ ਦੇ ਦਿਲ ਵਿਚ ਪੁੱਤਰ ਵਾਸਤੇ ਖ਼ਾਹਸ਼ਾਂ ਪੈਦਾ ਹੋਣੀਆਂ ਜ਼ਰੂਰੀ ਹਨ ।

ਤ੍ਰਿਪਤਾ ਜੀ ਦੇ ਘਰ ਭਾਵੇਂ ਕੰਨਿਆਂ ਸੀ, ਪਰ ਪੁੱਤਰ ਦੀ ਰੀਝ ਛਾਤੀ ਵਿਚ ਹਰ ਸਾਹ ਨਾਲ ਧੜਕਦੀ ਰਹਿੰਦੀ ਸੀ । ਜਿਉਂ ਜਿਉਂ ਬੀਬੀ ਨਾਨਕੀ ਵਡੇਰੀ ਹੁੰਦੀ ਜਾਂਦੀ, ਤਿਉਂ ਤਿਉਂ ਮਾਤਾ ਤ੍ਰਿਪਤਾ ਦੇ ਦਿਲ ਵਿਚ

ਪੁੱਤਰ ਦੀ ਖ਼ਾਹਸ਼ ਵਧੇਰੇ ਬਲਵਾਨ ਹੁੰਦੀ ਜਾ ਰਹੀ ਸੀ। ਬੀਬੀ ਨਾਨਕੀ ਗੁਆਂਢੀਆਂ ਘਰ ਖੇਡਣ ਜਾਂਦੀ, ਤਾਂ ਆਪਣੀਆਂ ਸਹੇਲੀਆਂ ਨੂੰ ਛੋਟੇ ਵੀਰ ਖਿਡਾਉਂਦਿਆਂ ਵੇਖਦੀ। ਉਹਦੇ ਦਿਲ ਵਿਚ ਵੀ ਵੀਰ ਚੁੱਕਣ ਦਾ ਚਾਉ ਪੈਦਾ ਹੁੰਦਾ। ਉਹ ਭੱਜੀ ਭੱਜੀ ਆਉਂਦੀ ਤੇ ਮਾਤਾ ਦੇ ਗਲ ਵਿਚ ਬਾਂਹੀਂ ਪਾ ਕੇ ਕਹਿੰਦੀ, "ਮਾਤਾ ਜੀ! ਮੈਂ ਵੀ ਵੀਰ ਚੁਕਣਾ ਏਂ। ਮੇਰਾ ਵੀਰ ਕਦੋਂ ਆਵੇਗਾ?"

ਮਾਤਾ ਤ੍ਰਿਪਤਾ ਧੀ ਨੂੰ ਛਾਤੀ ਨਾਲ ਘੁੱਟ ਕੇ ਕਹਿੰਦੀ, "ਪੁੱਤਰ! ਮਹਾਰਾਜ ਅੱਗੇ ਬੇਨਤੀ ਕਰਿਆ ਕਰ। ਉਹ ਤੈਨੂੰ ਸੋਹਣਾ ਜਿਹਾ ਵੀਰ ਬਖ਼ਸ਼ਣਗੇ।"

ਕਦੇ ਕਦੇ ਕੱਪੜੇ ਦੀ ਗੁੱਡੀ ਨੂੰ ਮੋਢੇ ਨਾਲ ਲਾ ਕੇ ਛੋਟੀ ਜੇਹੀ ਨਾਨਕੀ ਲੋਰੀਆਂ ਦੇਂਦੀ ਫਿਰਦੀ ਤੇ ਕਹਿੰਦੀ, 'ਇਹ ਸਾਡਾ ਕਾਕਾ ਏ।' ਤ੍ਰਿਪਤਾ ਦੀ ਨਜ਼ਰ ਉਹਦੇ ਮਗਰ ਮਗਰ ਫਿਰਦੀ ਰਹਿੰਦੀ, ਤੇ ਉਹ ਮਨ ਵਿਚ ਈਸ਼ਵਰ ਅੱਗੇ ਅਰਦਾਸ ਕਰਨ ਲੱਗ ਪੈਂਦੀ।

ਹੁਣ ਤਾਂ ਮਾਤਾ ਤ੍ਰਿਪਤਾ ਹਰ ਰੋਜ਼ ਸਵੇਰੇ ਸ਼ਾਮ ਇਕਲਵੰਜੇ ਬਹਿ ਕੇ ਈਸ਼ਵਰ ਅੱਗੇ ਇਉਂ ਅਰਜ਼ੋਈਆਂ ਕਰਦੀ।

## ਜੰਗਲਾ

ਮਾਤਾ ਤ੍ਰਿਪਤਾ ਬੈਠ ਸਵੇਰੇ, ਮਨ ਵਿਚ ਪ੍ਰਭੂ ਧਿਆਵੇ
ਦੀਨ ਦਿਆਲ ਸੁਣੇ ਅਰਜ਼ੋਈ, ਪਲ ਪਲ ਸੀਸ ਝੁਕਾਵੇ
ਮਿਹਰ ਕਰੇ ਮਿਹਰਾਂ ਦਾ ਸਾਈਂ, ਮੇਰੀ ਆਸ ਪੁਜਾਵੇ
ਦਾਤ ਪੁੱਤਰ ਦੀ ਬਖ਼ਸੇ ਦਾਤਾ, ਲਾਲ ਸਤਿਜੁਗੀ ਆਵੇ

ਸੱਚੇ ਦਿਲੋਂ ਨਿਕਲੀ ਅਰਦਾਸ ਰੱਬ ਦੀ ਦਰਗਾਹ ਵਿਚ ਬਹੁਤ ਛੇਤੀ ਪਹੁੰਚਦੀ ਹੈ। ਮਾਤਾ ਤ੍ਰਿਪਤਾ ਦੀਆਂ ਅਰਦਾਸਾਂ, ਭੈਣ ਨਾਨਕੀ ਦੀਆਂ ਸੱਧਰਾਂ ਤੇ ਧਰਤੀ ਦੀਆਂ ਪੁਕਾਰਾਂ 'ਅਕਾਲਪੁਰਖ' ਕੋਲ ਪਹੁੰਚੀਆਂ। ਦੁਨੀਆਂ ਦਾ ਰਚਨਹਾਰ ਸਮੇਂ ਦੀ ਹਾਲਤ ਵੇਖ ਕੇ ਵਿਚਾਰਨ ਲੱਗਾ :—

# ਸਾਕਾ

ਸੁਣ ਤ੍ਰਿਪਤਾ ਦੀ ਬੇਨਤੀ ਕਰਤਾਰ ਵਿਚਾਰੇ
ਆਗੂ ਐਸਾ ਭੇਜੀਏ ਜੱਗ ਸੜਦਾ ਠਾਰੇ
ਪਾਪਾਂ ਦੱਬੀ ਧਰਤ ਦੇ ਜੋ ਭਾਰ ਉਤਾਰੇ
ਰਸਤਾ ਦੱਸੇ ਸੱਚ ਦਾ ਛਡ ਕੂੜ ਪਸਾਰੇ
ਧਰਮ ਇਕ ਨਿਰੰਕਾਰ ਦਾ ਜਗ ਵਿਚ ਪਰਚਾਰੇ
ਹਿੰਦੂ ਮੁਸਲਮਾਨ ਨੂੰ ਇਕ ਜਿਹਾ ਪਿਆਰੇ
ਝੁਕਣ ਜਿਧੀ ਦਰਗਾਹ 'ਤੇ ਆ ਕੂਟਾਂ ਚਾਰੇ
ਹੋਵੇ ਸੱਚਾ ਭਗਤ ਜੋ ਡੁਬਿਆਂ ਨੂੰ ਤਾਰੇ

ਅਕਾਲ ਪੁਰਖ ਸੋਚ ਰਿਹਾ ਸੀ, 'ਅੱਗੇ ਕਈ ਭਗਤ, ਨਬੀ ਤੇ ਅਵਤਾਰ ਭੇਜੇ ਹਨ। ਉਹਨਾਂ ਸਾਰਿਆਂ ਆਪੋ ਆਪਣੇ ਮੱਤ ਪਰਚਾਰੇ ਹਨ। ਉਹਨਾਂ ਮਨੁੱਖਤਾ ਦੀਆਂ ਵੰਡੀਆਂ ਪਾ ਕੇ ਇਨਸਾਨ ਨਾਲੋਂ ਇਨਸਾਨ ਨੂੰ ਵੱਖ ਕੀਤਾ ਹੈ। ਸਭ ਨੇ ਆਪਣਾ ਨਾਮ ਜਪਾਇਆ ਹੈ। ਹਰ ਇਕ ਨੇ ਪਖੰਡ ਦੀ ਚਾਸਣੀ ਲਾ ਕੇ ਧਰਮ ਨੂੰ ਗੁੰਝਲਦਾਰ ਬਨਾਉਣ ਦਾ ਯਤਨ ਕੀਤਾ ਹੈ। ਇਸ ਵੇਲੇ ਲੋੜ ਹੈ ਅਜੇਹੇ ਧਰਮਾਤਮਾ ਦੀ, ਜੋ ਨਿਰੋਲ 'ਸੱਚ' ਦਾ ਪਰਚਾਰ ਕਰੇ। ਜੋ ਧਰਮ ਨੂੰ ਸਰਬ-ਸਾਧਾਰਨ ਬਣਾ ਕੇ ਹਰ ਪ੍ਰਾਣੀ-ਮਾਤਰ ਵਾਸਤੇ ਸਾਂਝਾ ਉਪਦੇਸ਼ ਦੇਵੇ। ਜੋ ਨਿਖੜੀ ਹੋਈ ਮਨੁੱਖਤਾ ਨੂੰ ਇਕੱਠਾ ਕਰੇ। ਜੋ ਦੂਰ ਦੂਰ ਹੋਈਆਂ ਰੂਹਾਂ ਨੂੰ ਨੇੜੇ ਨੇੜੇ ਲਿਆਵੇ। ਜੋ ਅਜੇਹੇ ਧਰਮ ਦੀ ਨੀਂਹ ਧਰੇ, ਜਿਸ ਵਿਚ ਭਰਮ ਤੇ ਪਖੰਡ ਵਾਸਤੇ ਕੋਈ ਥਾਂ ਨਾ ਹੋਵੇ, ਛੂਤ ਛਾਤ ਦੀ ਬੀਮਾਰੀ ਨਾ ਹੋਵੇ, ਅਮੀਰ ਗ਼ਰੀਬ ਦਾ ਵਿਤਕਰਾ ਨਾ ਹੋਵੇ। ਕੋਈ ਅਜੇਹੀ ਆਤਮਾ ਭੇਜੀਏ, ਜੋ ਦੇਵੀ ਦਿਉਤਿਆਂ ਦੇ ਵਿਚੋਲਪੁਣੇ ਤੋਂ ਇਨਸਾਨ ਨੂੰ ਛੁਟਕਾਰਾ ਦੁਆ ਕੇ ਸਿੱਧਾ ਨਿਰੰਕਾਰ ਨਾਲ ਜੋੜ।'

ਬੜੀ ਡੂੰਘੀ ਸੋਚ ਵਿਚਾਰ ਪਿਛੋਂ ਅਕਾਲ ਪੁਰਖ ਦੀ ਨਿਗ੍ਹਾ ਇਕ ਪਵਿੱਤਰ ਰੂਹ (ਗੁਰੂ ਨਾਨਕ) 'ਤੇ ਪਈ। ਈਸ਼ਵਰ ਨੇ ਰੂਹਾਨੀ ਬਖ਼ਸ਼ਸ਼ਾਂ

ਨਾਲ ਮਾਲਾ-ਮਾਲ ਕਰ ਕੇ ਉਸ ਨੂੰ ਦੁਨੀਆਂ ਵਿਚ ਜਨਮ ਲੈਣ ਦੀ ਆਗਿਆ ਬਖ਼ਸ਼ੀ।

ਮਾਤਾ ਤ੍ਰਿਪਤਾ ਦੀਆਂ ਅਰਦਾਸਾਂ ਸੁਣੀਆਂ ਗਈਆਂ। ਉਹਦੀਆਂ ਸੱਧਰਾਂ ਪੂਰੀਆਂ ਹੋਈਆਂ। ਈਸ਼ਵਰ ਨੇ ਉਸ ਨੂੰ ਭਾਗ ਲਾਇਆ। ਬੀਬੀ ਨਾਨਕੀ ਦੀ ਰੀਝ ਪੁੰਨੀ। ਨਿਰੰਕਾਰੀ ਜੋਤ ਪਰਗਟ ਹੋਈ।

## ਸਵੱਯਾ

ਪਰਗਟ ਗੁਰੂ ਨਾਨਕ ਦੇਵ ਹੋਏ,
ਦੁਨੀਆਂ ਦੇ ਪਾਪ ਨਿਵਾਰਨ ਨੂੰ।
ਧਰਤੀ ਦਾ ਭਾਰ ਉਤਾਰਨ ਨੂੰ,
ਪਾਪਾਂ ਵਿਚ ਸੜਦੇ ਠਾਰਨ ਨੂੰ।
ਭਰਮਾਂ ਵਿਚ ਭੁੱਲੇ ਲੋਕਾਂ ਵਿਚ,
ਇਕ ਧਰਮ ਰੱਬੀ ਪਰਚਾਰਨ ਨੂੰ।
ਸਿਫ਼ਤਾਂ ਦਾ ਸੂਰਜ 'ਸੀਤਲ' ਜੀ,
ਚੜ੍ਹਿਆ ਏ ਜੱਗ ਸੁਧਾਰਨ ਨੂੰ।

ਪਾਪ-ਹਰਨ ਰੱਬੀ ਜੋਤ ਦਾ ਪ੍ਰਕਾਸ਼ ਹੋਇਆ ਤੇ ਪਾਪਾਂ ਰੂਪੀ ਹਨ੍ਹੇਰ ਲੋਪ ਹੋ ਗਿਆ। ਭਾਈ ਗੁਰਦਾਸ ਜੀ ਆਪਣੀ ਬਾਣੀ ਵਿਚ ਇਉਂ ਫ਼ੁਰਮਾਉਂਦੇ ਹਨ :—

"ਸਤਿਗੁਰ ਨਾਨਕ ਪ੍ਰਗਟਿਆ,
ਮਿਟੀ ਧੁੰਧ ਜਗ ਚਾਨਣ ਹੋਆ।
ਜਿਉਂ ਕਰ ਸੂਰਜ ਨਿਕਲਿਆ,
ਤਾਰੇ ਛਪੇ ਅੰਧੇਰ ਪਲੋਆ।
ਸਿੰਘ ਬੁੱਕੇ ਮ੍ਰਿਗਾਵਲੀ,
ਭੰਨੀ ਜਾਇ ਨ ਧੀਰ ਧਰੋਆ।
ਜਿਥੇ ਬਾਬਾ ਪੈਰ ਧਰੇ,
ਪੂਜਾ ਆਸਣ ਥਾਪਣ ਸੋਆ।

ਸਿਧ ਆਸਣ ਸਭਿ ਜਗਤ ਦੇ,
ਨਾਨਕ ਅਦਿ ਮਤੇ ਜੇ ਕੋਆ ।
ਘਰ ਘਰ ਅੰਦਰ ਧਰਮ ਸਾਲ,
ਹੋਵੈ ਕੀਰਤਨ ਸਦਾ ਵਿਸੋਆ ।
ਬਾਬੇ ਤਾਰੇ ਚਾਰ ਚੱਕ,
ਨੌ ਖੰਡ ਪ੍ਰਿਥਵੀ ਸੱਚਾ ਢੋਆ ।
ਗੁਰਮੁਖ ਕਲਿ ਵਿਚ ਪਰਗਟ ਹੋਆ ।"
(ਵਾਰ ਪਹਿਲੀ, ਪਉੜੀ ੨੭)

ਇਕ ਥਾਂ ਹੋਰ ਭਾਈ ਸਾਹਿਬ ਲਿਖਦੇ ਹਨ :—

"ਸੁਣੀ ਪੁਕਾਰ ਦਾਤਾਰ ਪ੍ਰਭੁ,
ਗੁਰ ਨਾਨਕ ਜਗ ਮਾਹਿ ਪਠਾਯਾ ।
ਚਰਨ ਧੋਇ ਰਹਿਰਾਸ ਕਰ,
ਚਰਨਾਮ੍ਰਿਤ ਸਿੱਖਾਂ ਪੀਲਾਯਾ ।
ਪਾਰ ਬ੍ਰਹਮ ਪੂਰਨ ਬ੍ਰਹਮ,
ਕਲਿਜੁਗ ਅੰਦਰ ਇਕ ਦਿਖਾਯਾ ।
ਚਾਰੇ ਪੈਰ ਧਰੰਮ ਦੇ,
ਚਾਰ ਵਰਨ ਇਕ ਵਰਨ ਕਰਾਯਾ ।
ਰਾਣਾ ਰੰਕ ਬਰਾਬਰੀ,
ਪੈਰੀਂ ਪਵਣਾ ਜਗ ਵਰਤਾਯਾ ।
ਉਲਟਾ ਖੇਲ ਪਿਰੰਮ ਦਾ,
ਪੈਰਾਂ ਉਪਰ ਸੀਸ ਨਿਵਾਯਾ ।
ਕਲਿਯੁਗ ਬਾਬੇ ਤਾਰਿਆ,
ਸਤਿਨਾਮ ਪੜ੍ਹ ਮੰਤ੍ਰ ਸੁਣਾਯਾ ।
ਕਲਿ ਤਾਰਣ ਗੁਰ ਨਾਨਕ ਆਯਾ ।"
(ਵਾਰ ਪਹਿਲੀ, ਪਉੜੀ ੨੩)

ਅਕਾਲਪੁਰਖ ਦੀ ਆਗਿਆ ਹੋਈ, ਕਲਿਜੁਗ ਵਿਚ 'ਸਤਿਨਾਮ' ਦਾ

ਨਾਮ ਜਪਾਉਣ ਵਾਲੇ ਸਤਿਗੁਰ ਨੇ ਮ੍ਰਿਗਸ਼ਰ ਨਛੱਤਰ, ਅਤੀ ਗੰਡ ਯੋਗ, ਛਨਿਛਰਵਾਰ, ੨੦ ਵਿਸਾਖ, ਵਿਸਾਖ ਸੁਦੀ ੩, ਸੰਮਤ ੧੫੨੬ ਬਿਕ੍ਰਮੀ (੧੫ ਅਪ੍ਰੈਲ, ੧੪੬੯ ਈ.) ਨੂੰ ਅੰਮ੍ਰਿਤ ਵੇਲੇ ਅਵਤਾਰ ਧਾਰਿਆ।

## ਕਬਿੱਤ

ਪਾਪੀਆਂ ਦੇ ਤਾਰਨੇ ਨੂੰ, ਡਿੱਗਿਆਂ ਉਭਾਰਨੇ ਨੂੰ
ਨਾਨਕ ਪ੍ਰਭੂ ਦੀ ਜੋਤ ਲਿਆ ਅਵਤਾਰ ਜੀ
ਸੂਰਜ ਚੜ੍ਹੇ 'ਤੇ ਜਿਵੇਂ ਤਾਰਿਆਂ ਨੂੰ ਭਾਂਜ ਪੈਂਦੀ
ਸੱਚ ਪ੍ਰਕਾਸ਼ ਹੋਇਆ, ਪਾਪ ਨੱਸੇ ਹਾਰ ਜੀ
ਦੁਖੀਆਂ ਦੇ ਚਿਹਰਿਆਂ 'ਤੇ ਖ਼ੁਸ਼ੀ ਮੁਸਕਰਾਉਣ ਲੱਗੀ
ਲੱਗੀ ਏ ਗ਼ਰੀਬਾਂ ਘਰੀਂ ਹੋਣ ਜੈ ਜੈ ਕਾਰ ਜੀ
ਚਾਵਾਂ ਵਿਚ ਫੁੱਲੇ ਨਹੀਂ ਸਮਾਂਦੇ ਲੋਕ 'ਸੀਤਲ' ਜੀ
ਗੂੰਜਿਆ ਵਧਾਈਆਂ ਨਾਲ ਸਾਰਾ ਸੰਸਾਰ ਜੀ

ਪੁੱਤਰ ਪੈਦਾ ਹੋਇਆ, ਘਰ ਬਾਹਰ ਵਧਾਈਆਂ ਨਾਲ ਗੂੰਜ ਉਠਿਆ। ਮਾਤਾ ਦੇ ਚਿਹਰੇ 'ਤੇ ਖ਼ੁਸ਼ੀ ਦੀ ਲਾਲੀ ਫੈਲ ਗਈ। ਦਾਈ ਦੌਲਤਾਂ ਨੂਰੀ ਬਾਲ ਦਾ ਦਰਸ਼ਨ ਕਰ ਕੇ ਨਿਹਾਲ ਹੋ ਗਈ। ਭੈਣ ਨਾਨਕੀ ਵੀਰ ਦਾ ਮੱਥਾ ਚੁੰਮਦੀ ਰੱਜਦੀ ਨਾ। ਪਿਤਾ ਕਾਲੂ ਜਾਮੇ ਵਿਚ ਫੁੱਲੇ ਨਹੀਂ ਸਮਾਉਂਦੇ। ਆਂਢੀਆਂ-ਗੁਆਂਢੀਆਂ ਦੇ ਚਿਹਰਿਆਂ 'ਤੇ ਦਿਲੀ ਪਰਸੰਨਤਾ ਝਲਕਣ ਲੱਗੀ।

## ਮਿਰਜ਼ਾ

ਹੋਈ ਪਰਗਟ ਜੋਤ ਅਕਾਲ ਦੀ, ਸਭ ਤਕ ਕੇ ਹੋਏ ਨਿਹਾਲ
ਹੋਈ ਗਦ ਗਦ ਦਾਈ ਦੌਲਤਾਂ, ਤਕ ਅਚਰਜ ਨੂਰੀ ਬਾਲ
ਮਾਤਾ ਤ੍ਰਿਪਤਾ ਜਾਂਦੀ ਵਾਰਨੇ, ਲੈ ਗੋਦੀ ਦੇ ਵਿਚ ਲਾਲ
ਉਹਦੇ ਪੂਰੇ ਚਾਅ ਕਰਤਾਰ ਨੇ, ਵਧੀ ਸਾਂਝ ਜ਼ਮਾਨੇ ਨਾਲ
ਮੱਥਾ ਮੁੜ ਮੁੜ ਚੁੰਮਦੀ ਚੰਦ ਦਾ,ਜੀਹਦੀ ਚੰਦ ਨਾ ਝੱਲਦਾ ਝਾਲ

ਨਹੀਂ ਜਾਮੇ ਵਿਚ ਸਮਾਵੰਦਾ, ਪਿਤਾ ਕਾਲੂ ਖ਼ੁਸ਼ੀਆਂ ਨਾਲ
ਉਹ ਵੰਡਦਾ ਭਰ ਭਰ ਝੌਲੀਆਂ, ਉਹਦੀ ਪੂਰੀ ਆਸ ਅਕਾਲ
ਜੱਗ ਵਸਦਾ ਜਾਪੇ 'ਸੀਤਲਾ', ਜਦ ਹੋਵੇ ਰੱਬ ਦਿਆਲ

ਨਿਰੰਕਾਰੀ ਬਾਲਕ ਦੇ ਅਵਤਾਰ ਧਾਰਨ ਦੀ ਖ਼ਬਰ ਸਾਰੇ ਨੱਗਰ ਵਿਚ ਫੈਲ ਗਈ। ਮਹਿਤਾ ਕਾਲੂ ਜੀ ਨੱਗਰ ਦੇ ਪਤਵੰਤੇ ਤੇ ਇਲਾਕੇ ਦੇ ਹਾਕਮ ਤੇ ਅਹਿਲਕਾਰ ਸਨ। ਇਸ ਵਾਸਤੇ ਸਾਰੇ ਨੱਗਰ ਨਿਵਾਸੀ ਮਹਿਤਾ ਜੀ ਦੀ ਇੱਜ਼ਤ ਕਰਦੇ ਸਨ। ਜਿਸ ਨੇ ਸੁਣਿਆਂ, ਮਹਿਤਾ ਜੀ ਦੇ ਘਰ ਵਧਾਈ ਦੇਣ ਵਾਸਤੇ ਪੁੱਜਾ। ਪਲੋ ਪਲੀ ਬੂਹੇ ਅੱਗੇ ਜਾਣੂਆਂ ਪਛਾਣੂਆਂ ਦਾ ਭੀੜ ਲੱਗ ਗਈ। ਵਧਾਈਆਂ ਨਾਲ ਘਰ ਦੀਆਂ ਕੰਧਾਂ ਗੂੰਜ ਉਠੀਆਂ। 'ਮਹਿਤਾ ਜੀ, ਵਧਾਇਓ' ਦੀ ਧੁਨੀ ਅੰਦਰ ਪਹੁੰਚਦੀ, ਤਾਂ ਸੁਣ ਕੇ ਮਾਤਾ ਤ੍ਰਿਪਤਾ ਜੀ ਦੀ ਛਾਤੀ ਖ਼ੁਸ਼ੀ ਨਾਲ ਫੁੱਲ ਜਾਂਦੀ।

ਬਾਹਰ ਇਕ ਇਕ ਵਧਾਈ ਨਾਲ ਮਹਿਤਾ ਜੀ ਦਾ ਸੇਰ ਸੇਰ ਲਹੂ ਵਧ ਰਿਹਾ ਸੀ। ਉਹ ਹਰ ਇਕ ਵਧਾਈ ਦੇਣ ਵਾਲੇ ਨੂੰ ਬੜੇ ਸਤਕਾਰ ਨਾਲ ਬਿਠਾਉਂਦੇ ਤੇ ਪਤਾਸਿਆਂ ਨਾਲ ਝੋਲੀ ਭਰ ਦੇਂਦੇ। ਗ਼ਰੀਬਾਂ ਤੇ ਲਾਗੀਆਂ ਨੇ ਵਧਾਈਆਂ ਦਿਤੀਆਂ, ਤਾਂ ਮਹਿਤਾ ਜੀ ਨੇ ਪੁੰਨ ਦਾਨ ਵਜੋਂ ਖੁੱਲ੍ਹੇ ਦਿਲ ਨਾਲ ਉਹਨਾਂ ਨੂੰ ਮਾਇਆ ਬਖ਼ਸ਼ੀ। ਦਾਨ ਲੈਣ ਵਾਲੇ ਗਲੀਆਂ ਵਿਚ ਮਹਿਤਾ ਜੀ ਦਾ ਜੱਸ ਗਾਉਂਦੇ ਜਾਂਦੇ। ਬੂਹੇ ਅੱਗੇ ਫੁੱਲਾਂ ਦੇ ਸਿਹਰੇ ਬੱਧੇ ਗਏ। ਖ਼ੁਸ਼ੀ ਦੇ ਵਾਜੇ ਵੱਜਣ ਨਾਲ ਸਾਰੀ ਦੁਨੀਆਂ ਵਿਚ ਮੰਗਲਾਚਾਰ ਹੁੰਦਾ ਪ੍ਰਤੀਤ ਹੋਣ ਲੱਗਾ।

ਸਮੇਂ ਦੇ ਰਵਾਜ ਅਨੁਸਾਰ ਦਿਨ ਚੜ੍ਹੇ ਬਾਲਕ ਦਾ ਨਾਮ ਰੱਖਣ ਵਾਸਤੇ ਖ਼ਾਨਦਾਨੀ ਪ੍ਰੋਹਤ ਹਰਿਦਿਆਲ ਨੂੰ ਬੁਲਾਇਆ ਗਿਆ। ਉਹਨੇ ਬੜੇ ਸਤਕਾਰ ਨਾਲ ਮਹਿਤਾ ਜੀ ਨੂੰ ਵਧਾਈ ਦਿਤੀ। ਮਹਿਤਾ ਜੀ ਨੇ ਪ੍ਰੋਹਤ ਨੂੰ ਆਦਰ ਨਾਲ ਬਿਠਾ ਕੇ ਬਾਲਕ ਦੀ ਜਨਮ-ਕੁੰਡਲੀ ਬਨਾਉਣ ਵਾਸਤੇ ਬੇਨਤੀ ਕੀਤੀ। ਰਸਮੀ ਗੱਲਾਂ ਬਾਤਾਂ ਪਿਛੋਂ ਪ੍ਰੋਹਤ ਨੇ ਜਨਮਕੁੰਡਲੀ ਤਿਆਰ ਕਰਨ ਵਾਸਤੇ ਲੋੜੀਂਦੀ ਪੁੱਛ ਗਿੱਛ ਦੇ ਉਤਰ ਵਿਚ ਦਾਈ ਦੌਲਤਾਂ ਨੂੰ ਕੋਲ ਬੁਲਾਇਆ। ਪ੍ਰੋਹਤ ਦੀ ਪੁੱਛ ਗਿੱਛ ਦੇ ਉਤਰ ਵਿਚ

ਦਾਈ ਦੌਲਤਾਂ ਨੇ ਇਉਂ ਬੇਨਤੀ ਕੀਤੀ :—

## ਸਾਕਾ

ਹੱਥ ਬੰਨ੍ਹ ਦਾਈ ਦੌਲਤਾਂ ਇਓਂ ਆਖ ਸੁਣਾਇਆ
ਮੈਂ ਵੇਖੀ ਇਸ ਬਾਲ ਦੀ ਅਚਰਜ ਹੀ ਮਾਇਆ
ਜਨਮ ਸਮੇਂ ਥਾਂ ਰੋਣ ਦੀ ਇਹ ਸੀ ਮੁਸਕ੍ਰਾਇਆ
ਚਿਹਰੇ ਉਤੇ ਝਲਕਦਾ ਸੀ ਨੂਰ ਸਵਾਇਆ
ਚੰਦ ਉਦਾਲੇ ਰੌਸ਼ਨੀ ਜਿਉਂ ਘੇਰਾ ਪਾਇਆ
ਮੈਨੂੰ ਜਾਪੇ ਪ੍ਰਭੂ ਨੇ ਕੋਈ ਖੇਲ ਰਚਾਇਆ
ਆਪ ਜਿਵੇਂ ਦਿਹ ਧਾਰ ਉਹ ਕਲਿਜੁਗ ਵਿਚ ਆਇਆ
ਭੇਤ ਕਿਸੇ ਨਾ 'ਸੀਤਲਾ' ਸਤਿਗੁਰ ਦਾ ਪਾਇਆ

ਜਿਉਂ ਜਿਉਂ ਦਾਈ ਕਹਿ ਰਹੀ ਸੀ, ਉਹਦੇ ਚਿਹਰੇ ਉਤੇ ਅਨੋਖੀ ਲਾਲੀ ਝਲਕ ਰਹੀ ਸੀ। ਉਹ ਕਹਿੰਦੀ ਗਈ, "ਪ੍ਰੋਹਤ ਜੀ ! ਅਨੇਕਾਂ ਬਾਲਕ ਮੇਰੇ ਹੱਥਾਂ ਵਿਚ ਪੈਦਾ ਹੋਏ ਨੇ। ਉਹਨਾਂ ਦੇ ਚਿਹਰੇ ਜਨਮ-ਪੀੜ ਨਾਲ ਕੁਮਲਾਏ ਹੁੰਦੇ ਨੇ। ਦੁਨੀਆਂ ਦੀ ਹਵੱਾ ਲਗਦਿਆਂ ਹੀ ਉਹ ਰੋ ਰੋ ਆਪਣਾ ਦੁੱਖ ਪਰਗਟ ਕਰਦੇ ਨੇ। ਪਰ ਇਹ ਬਾਲਕ ਤਾਂ ਅਨੋਖਾ ਹੀ ਪਰਗਟ ਹੋਇਆ ਹੈ। ਜਨਮ ਸਮੇਂ ਇਹਦੇ ਚਿਹਰੇ ਉਦਾਲੇ ਨੂਰ ਦਾ ਹਲਕਾ ਇਉਂ ਪਰਤੀਤ ਹੁੰਦਾ ਸੀ, ਜਿਵੇਂ ਪੁੰਨਿਆਂ ਦੇ ਚੰਦ ਉਦਾਲੇ ਪਰਵਾਰ ਪਿਆ ਹੁੰਦਾ ਏ। ਰੋਣ ਦੀ ਥਾਂ ਇਹਦੇ ਬੁੱਲ੍ਹਾਂ ਉਤੇ ਕਿਸੇ ਭਜਨੀਕ ਪੁਰਸ਼ ਵਾਂਗ ਮੁਸਕਰਾਹਟ ਸੀ। ਵੇਖਦੇ ਸਾਰ ਸ਼ਰਧਾ ਨਾਲ ਮੇਰਾ ਸਿਰ ਆਪਣੇ ਆਪ ਝੁਕ ਗਿਆ ਸੀ। ਮੇਰਾ ਜੀ ਕਰਦਾ ਸੀ, ਮੈਂ ਉਮਰ ਭਰ ਇਹਦੇ ਵੱਲੇ ਵੇਖਦੀ ਰਹਾਂ। ਮੈਨੂੰ ਤਾਂ ਇਹ ਕੋਈ ਕਰਨੀ ਵਾਲੀ ਆਤਮਾ ਪਰਤੀਤ ਹੁੰਦੀ ਏ।"

ਦਾਈ ਦੀਆਂ ਗੱਲਾਂ ਸੁਣ ਕੇ ਪ੍ਰੋਹਤ ਹਰਿਦਿਆਲ ਕਿੰਨਾ ਚਿਰ ਸੋਚਦਾ ਰਿਹਾ। ਉਹਨੇ ਜਨਮ ਦਾ ਸਮਾਂ ਪੁੱਛ ਕੇ ਜਨਮ-ਪੱਤਰੀ ਬਣਾਈ। ਉਹ ਆਪਣੀ ਵਿੱਦਿਆ ਵਿਚ ਪੂਰਨ ਤੇ ਧਾਰਮਕ ਖ਼ਿਆਲਾਂ ਦਾ ਆਦਮੀ

ਸੀ। ਬੜੇ ਧਿਆਨ ਨਾਲ ਜਨਮ-ਕੁੰਡਲੀ 'ਤੇ ਵਿਚਾਰ ਕਰਕੇ ਉਹਨੇ ਕਾਲੂ ਨੂੰ ਸੰਬੋਧਨ ਕਰਦਿਆਂ ਕਿਹਾ, "ਮਹਿਤਾ ਜੀ ! ਮੈਂ ਇਸ ਅਨੋਖੇ ਬਾਲਕ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ।"

ਬਜ਼ੁਰਗ ਹਰਦਿਆਲ ਪੰਡਤ ਦਾ ਸਾਰੇ ਬੜਾ ਸਤਕਾਰ ਕਰਦੇ ਸਨ। ਮਹਿਤਾ ਕਾਲੂ ਜੀ ਨੇ ਪ੍ਰੋਹਤ ਦੀ ਮੰਗ ਪਰਵਾਨ ਕਰ ਲਈ। ਦਾਈ ਦੌਲਤਾਂ ਨਿਰੰਕਾਰੀ ਬਾਲਕ ਨੂੰ ਰੁਮਾਲਾਂ ਵਿਚ ਵਲੇਟ ਕੇ ਬਾਹਰ ਲਿਆਈ। ਪ੍ਰੋਹਤ ਹਰਦਿਆਲ ਚੋਖਾ ਚਿਰ ਬਾਲਕ ਦੇ ਖਿੜੇ ਮੱਥੇ ਵੱਲ ਵੇਖਦਾ ਰਿਹਾ। ਫਿਰ ਉਸ ਨੇ ਹਜ਼ੂਰ ਦੇ ਹੱਥਾਂ ਦੀਆਂ ਰੇਖਾਂ ਪੜ੍ਹੀਆਂ. ਉਹਨੇ ਜਨਮ-ਕੁੰਡਲੀ ਨੂੰ ਦੁਬਾਰਾ ਵਾਚਿਆ, ਤੇ ਸ਼ਰਧਾ ਨਾਲ ਹਜ਼ੂਰ ਦੇ ਚਰਨਾਂ 'ਤੇ ਸਿਰ ਝੁਕਾ ਦਿਤਾ। ਵੇਖਣ ਵਾਲੇ ਸਭ ਹੈਰਾਨ ਸਨ, ਕਿ ਬਿਰਧ ਪੰਡਤ ਇਸ ਬਾਲਕ ਦੇ ਚਰਨਾਂ 'ਤੇ ਕਿਉਂ ਝੁਕ ਰਿਹਾ ਹੈ। ਏਨੇ ਚਿਰ ਨੂੰ ਪੰਡਤ ਦੇ ਬੰਦ ਨੇਤਰ ਖੁੱਲ੍ਹੇ। ਉਹਨਾਂ ਵਿਚ ਕੋਈ ਪ੍ਰੇਮ ਦੀ ਮਸਤੀ ਛਾਈ ਹੋਈ ਸੀ। ਚੁਫੇਰੇ ਝਾਤੀ ਮਾਰ ਕੇ ਉਹਨੇ ਇਉਂ ਕਹਿਣਾ ਸ਼ੁਰੂ ਕੀਤਾ।

## ਬੈਂਤ

ਕਿਹਾ ਸੋਚ ਪ੍ਰੋਹਤ ਨੇ, ਸੁਣੋ ਮਹਿਤਾ !
ਘਰ ਤੁਸਾਂ ਦੇ ਆਪ ਕਰਤਾਰ ਆਇਆ
ਗੀਤਾ ਵਿਚ ਜੋ ਕਿਹਾ ਭਗਵਾਨ ਜੀ ਨੇ*
ਪਾਪ-ਹਰਨ ਓਹਾ ਦੇਹ ਧਾਰ ਆਇਆ
ਕਲਿਜੁਗ ਵਿਚ ਗਿਆਨ ਦਾ ਦੇਣ ਚਾਨਣ
ਸੱਚ ਧਰਮ ਦਾ ਆਪ ਅਵਤਾਰ ਆਇਆ
'ਨਿਰੰਕਾਰ' ਜੋ ਭਾਲਦੇ 'ਸੁੰਨ' ਅੰਦਰ
ਚੇਤਨ ਜਗਤ ਵਿਚ ਉਹ ਸਾਕਾਰ ਆਇਆ
ਪਏ ਧਰਮ ਅੰਦਰ ਭਰਮ ਦੂਰ ਕਰਸੀ

---

* ਵੇਖੋ ਏਸੇ ਪੁਸਤਕ ਦਾ ਪੰਨਾ ੫।

ਰਾਹ ਰੱਬ ਦੇ ਲਾਊ ਗਿਆਨ ਦੇ ਕੇ
ਵਿਚੋਂ ਨਾਸਤਕ, ਉਪਰੋਂ ਦੰਭੀਆਂ ਨੂੰ
ਦੈਂਤੋਂ ਦੇਵਤੇ ਕਰੂ ਈਮਾਨ ਦੇ ਕੇ
ਪਾ ਕੇ ਮਿਹਰ ਦੀ ਨਜ਼ਰ ਅੱਗ ਸ਼ਾਂਤ ਕਰਸੀ
ਇਹਦੇ ਚਰਨ ਛੁਹ ਠੰਢਾ ਹੰਕਾਰ ਹੋਸੀ
ਸੱਚ ਵਾਂਗ ਅਡੋਲ ਰਹੂ ਜ਼ੁਲਮ ਅੱਗ
ਤੇ ਨਿਤਾਣਿਆਂ ਦਾ ਮਦਦਗਾਰ ਹੋਸੀ
ਠੋਕਰ ਮਾਰੇਗਾ ਜਾਤ-ਅਭਿਮਾਨੀਆਂ ਨੂੰ
ਨੀਚਾਂ ਰੁਲਦਿਆਂ ਦਾ ਸੱਚਾ ਯਾਰ ਹੋਸੀ
ਸਾਂਝੇ ਝੁਕਣਗੇ ਪੰਡਤ ਚੁਮਾਰ ਜਿੱਥੇ
ਐਸਾ ਏਸ ਦਾ ਉਚਾ ਦਰਬਾਰ ਹੋਸੀ
ਬਹੁਤਾ ਕਹਾਂ ਕੀ ਮੈਂ, ਕਲੂਕਾਲ ਅੰਦਰ
ਸੱਚ ਧਰਮ ਦਾ ਇਹ ਪਰਚਾਰ ਕਰਸੀ
ਭਵ-ਸਾਗਰੋਂ ਆਪ ਮਲਾਹ ਬਣ ਕੇ
ਕਈਆਂ ਡੁਬਦਿਆਂ ਦੇ ਬੇੜੇ ਪਾਰ ਕਰਸੀ

ਪ੍ਰੋਹਤ ਦੇ ਇਹ ਵਾਕ ਸੁਣ ਕੇ ਸਾਰਿਆਂ ਦੇ ਸਿਰ ਸ਼ਰਧਾ ਨਾਲ ਝੁਕ ਗਏ। ਸਾਰਿਆਂ ਦੀ ਸਲਾਹ ਨਾਲ ਬਾਲਕ ਦਾ ਨਾਮ ਵੱਡੀ ਭੈਣ 'ਨਾਨਕੀ' ਨਾਲ ਮਿਲਦਾ ਜੁਲਦਾ 'ਨਾਨਕ' ਰੱਖਿਆ ਗਿਆ। ਜਿਸ ਗੁਰੂ ਨਾਨਕ ਨੂੰ ਅੱਜ ਸਾਰੀ ਦੁਨੀਆਂ ਪੂਜਦੀ ਹੈ। ਜਿਸ ਦੇ ਸੰਬੰਧ ਕਰ ਕੇ ਤਲਵੰਡੀ ਦਾ ਨਾਮ ਅੱਜ 'ਨਾਨਕਾਣਾ ਸਾਹਿਬ' ਪਰਚਲਤ ਹੈ।

ਪ੍ਰਸੰਗ ਲਿਖਿਆ : ੨੧-੩-੫੫ ਈ.

# ਕੱਤਕ ਕਿ ਵਿਸਾਖ (ਵਿਚਾਰ)

ਸਾਰੇ ਹੀ ਇਤਿਹਾਸਕਾਰ ਗੁਰੂ ਨਾਨਕ ਦੇਵ ਜੀ ਦੀ ਕੁੱਲ ਉਮਰ ੭੦ ਵਰ੍ਹੇ, ਪੰਜ ਮਹੀਨੇ ਤੇ ਤਿੰਨ ਦਿਨ ਮੰਨਦੇ ਹਨ। ਤੇ ਇਸ ਵਿਚ ਵੀ ਕੋਈ ਭੁਲੇਖਾ ਨਹੀਂ, ਕਿ ਗੁਰੂ ਜੀ ਸੋਮਵਾਰ, ਅੱਸੂ ਵਦੀ, ੧੦, ਮਿਤੀ

੨੩ ਅੱਸੂ, ਸੰਮਤ ੧੫੯੬ ਬਿ. (੨੨ ਸਤੰਬਰ,੧੫੩੯ ਈ.) ਨੂੰ ਜੋਤੀ ਜੋਤ ਸਮਾਏ ਸਨ। ਏਸੇ ਹੀ ਦਿਨ (ਅੱਸੂ ਵਦੀ ੧੦, ਸਰਾਧ ਦਸਵਾਂ) ਇਹ ਪੁਰਬ ਮਨਾਇਆ ਜਾਂਦਾ ਹੈ। ਹੁਣ ਅੱਸੂ ਵਦੀ ੧੦, ੧੫੯੬ ਵਿਚੋਂ ੭੦ ਵਰ੍ਹੇ, ੫ ਮਹੀਨੇ, ੩ ਦਿਨ ਕਢ ਕੇ ਵੇਖੋ, ਤਾਂ ਅਵਤਾਰ ਧਾਰਨ ਦੀ ਤਾਰੀਖ਼ ਵਿਸਾਖ ਸੁਦੀ ੩, ਸੰਮਤ ੧੫੨੬ ਬਿ. ਨਿਕਲੇਗੀ। ਸੋ ਕੱਤਕ ਸਦੀ ਪੂਰਨਮਾਸ਼ੀ ਗ਼ਲਤ ਹੋਈ।

ਹੋਰ ਹੇਠਾਂ ਲਿਖੇ ਪ੍ਰਮਾਣ ਵੇਖੋ : ੧. ਪੁਰਾਤਨ ਜਨਮ ਸਾਖੀ : "ਬਾਬਾ ਨਾਨਕ ਜਨਮਿਆਂ ਵੈਸਾਖ ਮਾਹਿ, ਤ੍ਰਿਤੀਆ ਰਾਤ, ਅੰਮ੍ਰਿਤ ਵੇਲਾ, ਪਹਿਰ ਰਾਤ ਰਹਿੰਦੀ ਕੁ ਜਨਮਿਆਂ।"

੨. ਮਹਿਮਾ ਪ੍ਰਕਾਸ਼ –"ਵੈਸਾਖ ਸੁਦੀ ਥਿਤ ਤੀਜ ਕੋ ਭਏ, ਸੰਤ ਬਪ ਈਸ।"

੩. ਭਾਈ ਮਨੀ ਸਿੰਘ ਵਾਲੀ ਜਨਮ ਸਾਖੀ—"ਸੰਮਤ ੧੫-੬, ਵੈਸਾਖ ਮਾਸ ਸ਼ੁਕਲ ਪੱਖ ਤ੍ਰਿਤੀ ਅਥਿਤ, ਸਵਾ ਪਹਿਰ ਰਾਤ ਰਹਿੰਦੀ— ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ।"

੪. ਵੈਰੋਵਾਲ ਵਾਲੀ ਜਨਮ ਸਾਖੀ –"ਤਲਵੰਡੀ ਰਾਇ ਭੋਏ ਕੀ ਬਾਬੇ ਨਾਨਕ ਜਨਮ ਲਇਆ . ਸੰਮਤ ੧੫੨੬ ਵੈਸਾਖ ਮਾਹਿ ਦਿਨ ਤੀਜ ਚਾਨਣੀ ਰਾਤ ਅੰਮ੍ਰਿਤ ਵੇਲਾ, ਪਹਿਰ ਰਾਤ ਰਹਿੰਦੀ।"

ਹੋਰ, ਸ. ਕਰਮ ਸਿੰਘ ਹਿਸਟੋਰੀਅਨ ਨੇ 'ਕੱਤਕ ਕਿ ਵਿਸਾਖ ?' ਤੇ 'ਗੁਰਪੁਰਬ ਨਿਰਣਯ' ਵਿਚ ਪੂਰੀ ਖੋਜ ਨਾਲ ਵਿਸਾਖ ਸੁਦੀ ਤੀਜ ਸਿਧ ਕੀਤੀ ਹੈ। ਸੋ ਭਾਈ ਬਾਲੇ ਵਾਲੀ ਜਨਮ ਸਾਖੀ ਦੀ ਤਾਰੀਖ ਕੱਤਕ ਪੂਰਨਮਾਸ਼ੀ ਗਲਤ ਹੈ। ('ਸੀਤਲ')



## ਪ੍ਰਸੰਗ

# ਗੁਰੂ ਹਰਿਗੋਬਿੰਦ ਸਾਹਿਬ ਜੀ

## ਦੇ

# ਅਵਤਾਰ ਧਾਰਨ ਦਾ

ਚੌਥੀ ਪਾਤਸ਼ਾਹੀ ਗੁਰੂ ਰਾਮਦਾਸ ਜੀ ਦੇ ਤਿੰਨ ਪੁੱਤਰ ਸਨ। ਸਭ ਤੋਂ ਵੱਡਾ ਪ੍ਰਿਥਵੀ ਚੰਦ (ਪ੍ਰਿਥੀਆ), ਦੂਸਰਾ ਮਹਾਂਦੇਵ ਤੇ ਸਭ ਤੋਂ ਛੋਟੇ ਅਰਜਨ ਦੇਵ ਜੀ। ਪ੍ਰਿਥੀਆ ਮਾੜੇ ਸੁਭਾਉ ਦਾ ਬੜਾ ਈਰਖਾਵਾਦੀ ਸੀ। ਉਹ ਮਹਾਰਾਜ ਦੀ ਆਗਿਆ ਦਾ ਸਦਾ ਵਿਰੋਧ ਕਰਿਆ ਕਰਦਾ ਸੀ। ਦੂਸਰਾ ਮਹਾਦੇਵ ਵਿਰਕਤ ਬਿਰਤੀ ਦਾ ਸੀ। ਉਹ ਹਮੇਸ਼ਾਂ ਆਪਣੇ ਰੰਗ ਵਿਚ ਹੀ ਮਸਤ ਰਹਿੰਦਾ। ਉਹਨੂੰ ਦੁਨਿਆਵੀ ਕੰਮਾਂ ਨਾਲ ਦਿਲਚਸਪੀ ਨਹੀਂ ਸੀ। ਇਸ ਵਾਸਤੇ ਗੁਰੂ ਰਾਮਦਾਸ ਜੀ ਨੇ ਆਪਣੇ ਸਭ ਤੋਂ ਛੋਟੇ ਪੁੱਤਰ ਅਰਜਨ ਦੇਵ ਜੀ ਨੂੰ ਗੁਰਿਆਈ ਬਖ਼ਸ਼ੀ, ਜੋ ਹਰ ਤਰ੍ਹਾਂ ਇਸ ਪਦਵੀ ਦੇ ਯੋਗ ਸਨ।

ਪ੍ਰਿਥੀਆ ਗੁਰਿਆਈ ਦੀ ਗੱਦੀ ਉੱਤੇ ਆਪਣਾ ਹੱਕ ਸਮਝਦਾ ਸੀ। ਇਸ ਵਾਸਤੇ ਉਹ ਗੁਰੂ ਅਰਜਨ ਦੇਵ ਜੀ ਨਾਲ ਬੜੀ ਈਰਖਾ ਕਰਨ ਲੱਗ ਪਿਆ। ਗੁਰੂ ਅਰਜਨ ਦੇਵ ਜੀ ਨੇ ਜਾਇਦਾਦ ਵਿਚੋਂ ਭਾਵੇਂ ਹੱਕ ਤੋਂ ਵਧੇਰੇ ਹਿੱਸਾ ਪ੍ਰਿਥੀਏ ਨੂੰ ਦੇ ਦਿਤਾ, ਪਰ ਮਗਰਲੇ ਦੇ ਦਿਲੋਂ ਦੁਸ਼ਮਣੀ ਨਾ ਗਈ।

ਗੁਰੂ ਅਰਜਨ ਦੇਵ ਜੀ ਦੀ ਪਹਿਲੀ ਧਰਮ-ਪਤਨੀ ਬਿਨਾਂ ਕਿਸੇ ਬਾਲ-ਬੱਚੇ ਦੇ ਸੁਰਗਵਾਸ ਹੋ ਗਈ। ਸਿੱਖ ਸੰਗਤਾਂ ਦੇ ਜ਼ੋਰ ਦੇਣ ਉਤੇ

ਗੁਰੂ ਜੀ ਨੇ ਦੂਸਰੀ ਸ਼ਾਦੀ ਕਰਾਈ। ਹਜ਼ੂਰ ਦੇ ਦੂਸਰੇ ਮਹਿਲਾਂ ਦਾ ਨਾਮ 'ਗੰਗਾ' ਜੀ ਸੀ। ਵਿਆਹ ਨੂੰ ਬਹੁਤ ਸਮਾਂ ਬੀਤ ਗਿਆ, ਪਰ ਮਾਤਾ ਗੰਗਾ ਜੀ ਦੇ ਘਰ ਕੋਈ ਬਾਲ ਨਾ ਹੋਇਆ। ਏਸ ਗੱਲ ਦੀ ਗੰਗਾ ਜੀ ਦੇ ਦਿਲ ਵਿਚ ਬੜੀ ਚਿੰਤਾ ਰਹਿਣ ਲੱਗੀ।

ਦੂੱਜੇ ਪਾਸ ਪ੍ਰਿਥੀਏ ਦੀ ਇਸਤਰੀ 'ਕਰਮੋ' ਸਦਾ ਆਪਣੇ ਪਤੀ ਨਾਲ ਲੜਦੀ ਝਗੜਦੀ ਰਹਿੰਦੀ। ਉਹ ਤਾਅਨੇ ਨਾਲ ਕਹਿੰਦੀ, "ਜੇ ਤੁਸੀਂ ਆਪਣੇ ਪਿਤਾ ਦੇ ਅੱਗਿਆਕਾਰ ਰਹਿੰਦੇ, ਤਾਂ ਉਹ ਤੁਹਾਡੀ ਥਾਂ ਛਟੇ ਪੁੱਤਰ ਨੂੰ ਕਿਉਂ ਗੁਰਿਆਈ ਦੀ ਗੱਦੀ ਦੇ ਜਾਂਦੇ? ਇਹ ਸਭ ਤੁਹਾਡੀ ਭੁੱਲ ਦਾ ਨਤੀਜਾ ਹੈ, ਕਿ ਅੱਜ ਤੁਹਾਡੀ ਥਾਂ ਕੋਈ ਹੋਰ ਗੁਰੂ ਬਣਿਆਂ ਬੈਠਾ ਏ। ਜਿਸ ਰਾਜ ਗੱਦੀ ਦੀ ਮਾਲਕ ਮੈਂ ਬਣਨਾ ਸੀ, ਉਹ ਮੇਰੀ ਦਰਾਣੀ ਗੰਗਾ ਸੰਭਾਲੀ ਬੈਠੀ ਹੈ।"

ਇਹ ਸੁਣ ਕੇ ਪਹਿਲਾਂ ਤਾ ਪ੍ਰਿਥੀਆ ਆਪਣੇ ਪਿਤਾ ਦੀ ਸ਼ਾਨ ਵਿਚ ਵੱਧ ਘੱਟ ਸ਼ਬਦ ਬੋਲਦਾ, ਤੇ ਫਿਰ ਗੁਰੂ ਅਰਜਨ ਦੇਵ ਜੀ ਦਾ ਵਿਰੋਧ ਕਰਦਾ ਹੋਇਆ ਕਹਿੰਦਾ, "ਕੀ ਹੋਇਆ, ਜੇ ਪਿਤਾ ਜੀ ਨੇ ਮੇਰਾ ਹੱਕ ਮਾਰ ਕੇ ਛੋਟੇ ਪੁੱਤਰ ਨੂੰ ਗੱਦੀ ਦੇ ਦਿੱਤੀ ਏ। ਅੰਤ ਹੈ ਤਾਂ ਸਭ ਕੁਛ ਸਾਡਾ ਈ। ਗੁਰੂ ਅਰਜਨ ਔਂਤਰਾ ਰਹੇਗਾ। ਗੰਗਾ ਦੇ ਘਰ ਔਲਾਦ ਨਹੀਂ ਹੋਵੇਗੀ। ਅਖ਼ੀਰ ਗੁਰਗੱਦੀ ਉਤੇ ਸਾਡਾ ਪੁੱਤਰ ਮਿਹਰਵਾਨ ਬੈਠੇਗਾ। ਗੰਗਾ ਦਾ ਸਭ ਕੁਝ ਜੋੜਿਆ ਬਣਾਇਆ ਅੰਤ ਸਾਡੇ ਜੋਗਾ ਹੀ ਰਹੇਗਾ।"

ਇਕ ਦਿਨ ਬਾਹਰੋਂ ਦੂਰ ਦੁਰਾਡੇ ਇਲਾਕਿਆਂ ਵਿਚੋਂ ਸੰਗਤਾਂ ਗੁਰੂ ਜੀ ਦੇ ਦਰਸ਼ਨਾਂ ਨੂੰ ਆਈਆਂ। ਉਹ ਭੇਟਾ ਵਾਸਤੇ ਬਹੁਤ ਹੀ ਵੱਡਮੁੱਲੀਆਂ ਚੀਜ਼ਾਂ ਲਿਆਈਆਂ, ਜਿੰਨ੍ਹਾਂ ਵਿਚ ਮਾਤਾ ਗੰਗਾ ਜੀ ਵਾਸਤੇ ਕੀਮਤੀ ਬਸਤਰ ਤੇ ਗਹਿਣੇ ਵੀ ਸਨ। ਕਰਮੋ ਇਹ ਚੀਜ਼ਾਂ ਵੇਖਕੇ ਸੜ ਭੁੱਜ ਗਈ। ਉਹ ਘਰ ਜਾ ਕੇ ਪਤੀ ਨਾਲ ਬਹੁਤ ਲੜੀ। ਉਸ ਨੂੰ ਸ਼ਾਂਤ ਕਰਨ ਵਾਸਤੇ ਪ੍ਰਿਥੀਏ ਨੇ ਗੁਰੂ ਅਰਜਨ ਦੇਵ ਜੀ ਦੀ ਸ਼ਾਨ ਵਿਚ ਬੜੇ ਭੈੜੇ ਵਾਕ ਕਹੇ। ਮਾਤਾ ਗੰਗਾ ਜੀ ਦੀ ਟਹਿਲਣ (ਦਾਸੀ) ਕਿਤੇ ਨੇੜੇ ਖਲੀ ਇਹ ਸਭ ਕੁਛ ਸੁਣਦੀ ਰਹੀ। ਉਹ ਭਰੀ ਪੀਤੀ ਆ ਕੇ ਮਾਤਾ ਗੰਗਾ ਜੀ ਦੇ ਚਰਨ ਫੜ

ਕੇ ਰੋਣ ਲੱਗ ਪਈ। ਮਾਤਾ ਜੀ ਨੇ ਉਸ ਨੂੰ ਰੋਣ ਦਾ ਕਾਰਨ ਪੁੱਛਿਆ, ਤਾਂ ਉਹਨੇ ਹੱਥ ਜੋੜ ਕੇ ਕਿਹਾ,

## ਬੈਂਤ

ਦਾਸੀ ਕਿਹਾ ਇਕ ਦਿਨ ਪਰੇਸ਼ਾਨ ਹੋ ਕੇ
ਦਿਲ ਦਾ ਦੁੱਖ ਕੀ ਕਰਾਂ ਬਿਆਨ, ਮਾਤਾ !
ਕਰਮੋ ਆਖ ਰਹੀ ਸੀ ਜੋ ਕੁਛ ਪਤੀ ਤਾਈਂ
ਕਹਿ ਸੱਕੇ ਨਾ ਮੇਰੀ ਜ਼ਬਾਨ, ਮਾਤਾ !
ਉਹਦੇ ਪਤੀ ਜੋ ਅੱਗੋਂ ਜਵਾਬ ਦਿਤਾ,
ਸੁਣ ਕੇ ਕੰਬ ਗਏ ਜ਼ਿਮੀਂ ਅਸਮਾਨ, ਮਾਤਾ !
ਆਖ ਰਿਹਾ ਸੀ ਨਾਲ ਹੰਕਾਰ ਦੇ ਉਹ
'ਗੁਰੂ ਮਰੇਗਾ ਬਿਨਾਂ ਸਤਾਨ ਮਾਤਾ !
ਕਹਿੰਦੇ ਤੁਸਾਂ ਨੂੰ 'ਔਂਤਰੇ ਜਾਣਗੇ ਇਹ,
ਬਾਕੀ ਰਹੂ ਨਾ ਨਾਮ ਨਸ਼ਾਨ', ਮਾਤਾ !
ਉਹ ਤਾਂ ਸੋਚਦੇ ਨੇ ਗੱਦੀ ਗੁਰਾਂ ਦੀ 'ਤੇ
ਅੰਤ ਬੈਠਣਾ ਏਂ ਮਿਹਰਬਾਨ, ਮਾਤਾ !
ਅੱਗ ਈਰਖਾ ਦੀ ਅੰਦਰ ਸੜੇ ਦੋਵੇਂ,
ਛੱਡ ਬੈਠੇ ਨੇ ਧਰਮ ਈਮਾਨ, ਮਾਤਾ !
'ਸੀਤਲ' ਸੱਚ ਆਖੇ, ਲਾਲਚ ਵਿਚ ਆ ਕੇ
ਕਿਥੋਂ ਤੀਕ ਗਿਰ ਜਾਏ ਇਨਸਾਨ, ਮਾਤਾ !

ਪੁੱਤਰ ਦੀ ਥੋੜ ਕਰਕੇ ਮਾਤਾ ਗੰਗਾ ਜੀ ਸਦਾ ਉਦਾਸ ਰਿਹਾ ਕਰਦੇ ਸਨ। ਉਤੋਂ ਕਰਮੋ ਦੀਆਂ ਅਜੇਹੀਆਂ ਦਿਲ ਸਾੜਵੀਆਂ ਗੱਲਾਂ ਸੁਣ ਕੇ ਉਹ ਵਧੇਰੇ ਝੂਰਨ ਲੱਗ ਪੈਂਦੇ। ਅੱਜ ਅੱਗੇ ਵੀ ਕਿਸੇ ਗੁਆਂਢਣ ਨੇ ਕੁਛ ਅਜੇਹੀ ਵਾਰਤਾ ਸੁਣਾਈ ਸੀ। ਇਸ ਲਈ ਮਾਤਾ ਗੰਗਾ ਜੀ ਵਧੇਰੇ ਹੀ ਉਦਾਸ ਸਨ। ਉਤੋਂ ਦਾਸੀ ਦੇ ਮੂੰਹੋਂ ਇਹ ਕਹਾਣੀ ਸੁਣ ਕੇ ਉਹ ਬਹੁਤ ਦੁਖੀ ਹੋ ਗਏ। ਜਿਉਂ ਜਿਉਂ ਮਾਤਾ ਜੀ ਦਾਸੀ ਨੂੰ ਧੀਰਜ ਦੇਂਦੇ, ਦਾਸੀ

ਸਗੋਂ ਫੁੱਟ ਫੁੱਟ ਰੋਂਦੀ। ਉਹ ਹਡਕੋਰੇ ਭਰਦੀ ਕਹਿੰਦੀ, "ਮਾਤਾ ਜੀ! ਆਪ ਜੀ ਦੀ ਜੇਠਾਣੀ ਦੀਆਂ ਬੋਲੀਆਂ ਸੁਣ ਕੇ ਮੇਰਾ ਕਲੇਜਾ ਚੀਰਿਆ ਗਿਆ ਏ। ਉਹ ਦੋਵੇਂ ਜੀਅ ਇਕ ਇਕ ਜ਼ਬਾਨੇ ਦਸ ਦਸ ਵਾਰ ਤੁਹਾਨੂੰ 'ਅੰਤਰੇ' ਕਹਿੰਦੇ ਸਨ। ਹੁਣ ਇਹ ਦੁੱਖ ਜਰਿਆ ਨਹੀਂ ਜਾਂਦਾ। ਗੁਰੂ ਮਹਾਰਾਜ ਸਿੱਖਾਂ ਸੇਵਕਾਂ ਨੂੰ ਦਾਤਾਂ ਬਖ਼ਸ਼ਦੇ ਹਨ, ਤਾਂ ਤੁਹਾਨੂੰ ਕਿਵੇਂ ਨਹੀਂ ਬਖ਼ਸ਼ਣਗੇ। ਜਿਵੇਂ ਜਾਣਦੇ ਓ, ਗੁਰੂ ਮਹਾਰਾਜ ਅੱਗੇ ਅਰਦਾਸ ਕਰੋ, ਉਹ ਤੁਹਾਨੂੰ ਇਕ ਸਾਹਿਬਜ਼ਾਦਾ ਬਖ਼ਸ਼ ਦੇਣ। ਹੋਰ ਅਸੀਂ ਕੁਛ ਨਹੀਂ ਮੰਗਦੇ।"

ਅਜੇਹੀ ਵਾਰਤਾ ਸੁਣ ਕੇ ਭਾਵੇਂ ਮਾਤਾ ਜੀ ਦਾ ਆਪਣਾ ਦਿਲ ਵੀ ਉਛਲ ਰਿਹਾ ਸੀ, ਪਰ ਉਹ ਬੜੇ ਹੌਸਲੇ ਨਾਲ ਦਾਸੀ ਨੂੰ ਧੀਰਜ ਦੇਂਦੇ ਹੋਏ ਬੋਲੇ, "ਬੀਬਾ! ਗੁਰੂ ਮਹਾਰਾਜ ਅੰਤਰਜਾਮੀ ਹਨ। ਕੀ ਉਹ ਮੇਰੇ ਦੁੱਖ ਨੂੰ ਬਿਨਾਂ ਕਹੇ ਨਹੀਂ ਜਾਣਦੇ? ਮੇਰੇ ਭਾਗਾਂ ਵਿਚ ਪੁੱਤਰ ਹੁੰਦਾ, ਤਾਂ ਉਹ ਆਪ ਹੀ ਨਾ ਵਰ ਦੇ ਦੇਂਦੇ? ਸਾਨੂੰ ਉਹਨਾਂ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਚਾਹੀਦਾ ਏ। ਮੈਂ ਕੀ ਕਹਿ ਸਕਦੀ ਆਂ?"

"ਨਹੀਂ, ਮਾਤਾ ਜੀ!" ਦਾਸੀ ਨੇ ਬੜੇ ਦਾਈਏ ਨਾਲ ਮਾਤਾ ਗੰਗਾ ਜੀ ਦੇ ਚਰਨ ਫੜ ਕੇ ਕਿਹਾ। 'ਜੇ ਗੁਰੂ ਮਹਾਰਾਜ ਆਪਣੇ ਸੇਵਕਾਂ ਦੀ ਬੇਨਤੀ ਨਹੀਂ ਮੋੜਦੇ, ਤਾਂ ਤੁਹਾਨੂੰ ਵੀ ਮੇਰੀ ਬੇਨਤੀ ਮੰਨਣੀ ਪਵੇਗੀ। ਤੁਹਾਨੂੰ ਗੁਰੂ ਮਹਾਰਾਜ ਅੱਗੇ ਅਰਦਾਸ ਕਰਨੀ ਪਵੇਗੀ।"

ਕੁਛ ਚਿਰ ਸੋਚਣ ਪਿੱਛੋਂ ਮਾਤਾ ਜੀ ਨੇ ਠੰਢਾ ਸਾਹ ਭਰ ਕੇ ਕਿਹਾ, "ਮੈਂ ਹਜ਼ੂਰ ਅੱਗੇ ਅਰਦਾਸ ਕਰਾਂਗੀ।"

ਇਹ ਸੁਣ ਕੇ ਦਾਸੀ ਸੰਤੁਸ਼ਟ ਹ ਗਈ।

ਰਾਤ ਨੂੰ ਗੁਰੂ ਅਰਜਨ ਦੇਵ ਜੀ ਘਰ ਆਏ, ਤਾਂ ਗੰਗਾ ਜੀ ਦਾ ਚਿਹਰਾ ਨਿੱਤ ਨਾਲੋਂ ਵਧੇਰੇ ਉਦਾਸ ਵੇਖਿਆ। ਉਹਨਾਂ ਬੜੇ ਆਦਰ ਨਾਲ ਕੋਲ ਬਿਠਾ ਕੇ ਪੁਛਿਆ, "ਵਾਹਿਗੁਰੂ ਦੀ ਭਗਤੀ ਵਿਚ ਸਦਾ ਲੀਨ ਰਹਿਣ ਵਾਲੇ ਗੰਗਾ ਜੀ! ਅੱਜ ਚਿੱਤ ਉਦਾਸ ਕਿਉਂ ਏ?"

ਹਮਦਰਦੀ ਦੇ ਚਾਰ ਸ਼ਬਦ ਪਰਾਪਤ ਕਰਕੇ ਗੰਗਾ ਜੀ ਫਿੱਸ ਪਏ।

ਉਹਨਾਂ ਦਾਸੀ ਤੋਂ ਸੁਣੀ ਹੋਈ ਸਾਰੀ ਗੱਲ ਬਾਤ ਮਹਾਰਾਜ ਅੱਗੇ ਦੁਹਰੱਾ ਦਿਤੀ ਤੇ ਗੁਰਦੇਵ ਦੇ ਚਰਨ ਪਕੜ ਕੇ ਇਉਂ ਬੇਨਤੀ ਕੀਤੀ।

# ਕਲੀ

ਮਾਤਾ ਗਗਾ ਗੱਲਾਂ ਸੁਣ ਕੇ ਦਾਸੀ ਵਾਲੀਆਂ
ਹੱਥ ਬੰਨ੍ਹ ਕਰੇ ਬੇਨਤੀ ਅੱਗੇ ਸਿਰਜਨਹਾਰ ਦੇ
ਨਾਨਕ ਜੋਤ ਪ੍ਰਭੂ ਦੀ, ਆਪ ਜੋਤ ਹੋ ਨਾਨਕ ਦੀ
ਕਲਜੁਗ ਅੰਦਰ ਆਪ ਭੰਡਾਰੀ ਹੋ ਕਰਤਾਰ ਦੇ
ਜੇ ਇਕ ਨਜ਼ਰ ਮਿਹਰ ਦੀ ਪਾ ਦਿਓ ਮਿਹਰਾਂ ਵਾਲਿਓ !
ਬਖ਼ਸ਼ੇ ਜਾਣ ਹਜ਼ਾਰਾਂ ਔਗੁਣ ਔਗੁਣਹਾਰ ਦੇ
ਜਿੱਥੇ ਚਰਨ ਛੁਹਾ ਕੇ 'ਕੇਰਾਂ ਕਹਿ ਦਿਹੋ 'ਵਾਹਿਗੁਰੂ'
ਪਾਪੀ ਤਰ ਜਾਂਦੇ ਨੇ ਸਾਰੇ ਹੀ ਸਸਾਰ ਦੇ
ਭੁੱਖਿਆਂ ਦੀਨਾਂ ਤਾਈਂ ਭਰ ਭਰ ਦੇਵੋ ਝੋਲੀਆਂ
ਬਾਂਹੋਂ ਫੜ ਕੇ ਡਿੱਗੇ ਛਾਤੀ ਲਾ ਸਤਕਾਰ ਦੇ
ਮੈਂ ਵੀ ਆ ਕੇ ਚਰਨੀ ਡਿੱਗੀ ਦਾਸੀ ਆਪ ਦੀ
ਮੇਰੇ ਵੱਲ ਵੀ ਦਾਤਾ ! ਨਜ਼ਰ ਮਿਹਰ ਦੀ ਮਾਰ ਦੇ
ਬਖ਼ਸ਼ੋ ਦਾਤ ਪੁੱਤਰ ਦੀ, ਝੋਲੀ ਭਰੋ ਸਵਾਲੀ ਦੀ
ਘਾਟਾ ਕਿਸੇ ਚੀਜ਼ ਦਾ ਨਹੀਂਗਾ ਘਰ ਸਰਕਾਰ ਦੇ
ਮਿਹਰਾਂ ਹੋਵਣ ਜਿਸ 'ਤੇ 'ਸੀਤਲ' ਸਤਿਗੁਰ ਵਾਲੀਆਂ
ਮੁੱਤੇ ਭਾਗ ਜਾਗਦੇ, ਫਿਰਦ ਦਿਨ ਬਹਾਰ ਦੇ

ਮਾਤਾ ਗੰਗਾ ਜੀ ਨੇਤਰਾਂ ਵਿਚੋਂ ਜਲ ਵਹਾਉਂਦੇ ਕਹਿੰਦੇ ਗਏ, "ਮੇਰੇ ਸਿਰਤਾਜ ਗੁਰਦੇਵ ! ਤੁਹਾਡੇ ਦਰ 'ਤੇ ਆਏ ਸ਼ਰਧਾਲੂ ਦੀ ਕਾਮਨਾ ਪੂਰੀ ਹੁੰਦੀ ਹੈ। ਆਪ ਗੁਰੂ ਨਾਨਕ ਦੇ ਰੂਪ, ਦੁਨੀਆਂ ਦੇ ਤਾਰਨਹਾਰ ਹੋ। ਆਪਣੀ ਇਸ ਦਾਸੀ ਉਤੇ ਵੀ ਮਿਹਰ ਕਰੋ। ਮੈਂ ਸੰਗਦੀ ਹਜ਼ੂਰ ਕੋਲ ਬੇਨਤੀ ਨਹੀਂ ਸ਼ਾਂ ਕਰਦੀ, ਪਰ ਮੇਰੀ ਆਤਮਾ ਸਦਾ ਤੜਪਦੀ ਰਹਿੰਦੀ ਏ। ਮਹਾਰਾਜ ! ਇਸਤਰੀ ਦੇ ਅੰਦਰ ਮਾਂ ਬਣਨ ਦੀ ਜੁੱਗਾਂ ਜੁੱਗਾਂਤਰਾਂ ਦੀ ਭੁੱਖ

ਹੈ। ਮੇਰੇ ਅੰਦਰ ਇਹ ਕੁਦਰਤੀ ਭੁੱਖ ਅਸਹਿ ਹੋ ਗਈ ਏ। ਮੇਰੇ ਲੇਖਾਂ ਵਿਚ ਪੁੱਤਰ ਨਾ ਸਹੀ, ਪਰ ਆਪ ਤਾਂ ਕਰਨ-ਕਾਰਨ ਸਮਰੱਥ ਹੋ। ਮੇਰੇ ਔਗੁਣਾਂ ਵੱਲ ਧਿਆਨ ਨਾ ਦਿਹੋ, ਦਾਤਾ! ਆਪਣੇ ਬਿਰਦ-ਬਾਣੇ ਦੀ ਲਾਜ ਰੱਖੋ। ਇਕ ਪੁੱਤਰ ਦੀ ਦਾਤ ਬਖ਼ਸ਼ ਕੇ ਆਪਣੀ ਦਾਸੀ ਦੀ ਕਾਮਨਾ ਪੂਰੀ ਕਰੋ।" ਕਹਿੰਦੇ ਕਹਿੰਦੇ ਮਾਤਾ ਜੀ ਹਜ਼ੂਰ ਦੇ ਚਰਨਾਂ 'ਤੇ ਧਰਤੀ ਤਕ ਝੁਕ ਗਏ।

ਬੜੇ ਸਨੇਹ ਨਾਲ ਗੁਰਦੇਵ ਨੇ ਗੰਗਾ ਜੀ ਨੂੰ ਚਰਨਾਂ ਤੋਂ ਉਠਾਇਆ ਤੇ ਫਿਰ ਉਸ ਨੂੰ ਧੀਰਜ ਦੇਂਦੇ ਹੋਏ ਨਮਰਤਾ ਨਾਲ ਬੋਲੇ;

## ਸਾਕਾ

ਸੁਣ ਕੇ ਸੱਚ ਸਤਿਗੁਰਾਂ ਇਉਂ ਬਾਤ ਉਚਾਰੀ
ਕਰਨ-ਕਾਰਨ ਉਹ ਆਪ ਹੈ ਨਾਨਕ ਨਿਰੰਕਾਰੀ
ਜਾਂ ਫਿਰ ਬਖ਼ਸ਼ਣਹਾਰ ਹੈ ਗੁਰ-ਸੰਗਤ ਪਿਆਰੀ
ਜਾਂ ਹਨ ਸਿੱਖ ਸਤਿਗੁਰਾਂ ਦੇ ਅਕਾਲ ਪੁਜਾਰੀ
ਕੀਤੀ ਜਿਨ੍ਹਾਂ ਤਪੱਸਿਆ ਕਲਿਜੁਗ ਵਿਚ ਭਾਰੀ
ਸਤਿਗੁਰ ਦੇ ਭੰਡਾਰ ਦੇ ਹਨ ਉਹੋ ਭੰਡਾਰੀ
ਢੂੰਡੋ ਪੂਰਨ ਸਿੱਖ ਕੋਈ ਤਿਆਗੀ-ਘਰ ਬਾਰੀ
ਕਰੋ ਬੇਨਤੀ ਓਸ ਪਾਸ ਜੇ ਸੁਣੇ ਤੁਮਾਰੀ

"ਗੰਗਾ ਜੀ!" ਨਿਰਮਾਣਤਾ ਦੇ ਪੁੰਜ ਗੁਰਦੇਵ ਬੋਲੇ, "ਸਾਡੇ ਨਾਲੋਂ ਗੁਰੂ ਦੀ ਸੰਗਤ ਸ਼ਕਤੀਵਾਨ ਹੈ। ਅਸੀਂ ਤਾਂ ਗੁਰੂ ਨਾਨਕ ਦੀ ਗੱਦੀ ਦੇ ਸੇਵਾਦਾਰ ਹਾਂ। ਅਸੀਂ ਤਾਂ ਕੁਛ ਨਹੀਂ ਕਰ ਸਕਦੇ। ਜੇ ਪੁੱਤਰ ਦੀ ਦਾਤ ਪਰਾਪਤ ਕਰਨੀ ਹੈ, ਤਾਂ ਕਿਸੇ ਪੂਰਨ ਗੁਰਸਿਖ ਦੇ ਚਰਨਾਂ ਵਿਚ ਅਰਦਾਸ ਕਰੋ। ਰੱਬ ਨਾਲੋਂ ਰੱਬ ਦੇ ਭਗਤ ਅਗੇਰੇ ਹੁੰਦੇ ਹਨ, ਤੇ ਗੁਰੂ ਨਾਲੋਂ ਗੁਰੂ ਦੇ ਸਿੱਖ। ਗੁਰੂ ਨਾਨਕ ਦੇ ਸਿੱਖਾਂ ਦੀ ਕੀਤੀ ਹੋਈ ਅਰਦਾਸ ਅਕਾਲ ਪੁਰਖ ਸਦਾ ਮੰਨਦਾ ਆਇਆ ਹੈ। ਸੋ, ਤੁਸੀਂ ਵੀ ਕਿਸੇ ਪਹੁੰਚੇ ਹੋਏ ਸਿੱਖ ਪਾਸੋਂ ਫਲ ਮੰਗੋ।"

ਧੰਨ ਗੁਰੂ ਅਰਜਨ ਦੇਵ ! ਜੋ ਆਪਣੇ ਸਿੱਖਾਂ ਨੂੰ ਵਡਿਆਈ ਬਖ਼ਸ਼ਣ ਵਾਸਤੇ ਇਹ ਕੌਤਕ ਰਚਦੇ ਹਨ। ਨਹੀਂ ਤਾਂ ਉਹਨਾਂ ਕੋਲ ਕਿਸ ਚੀਜ਼ ਦਾ ਘਾਟਾ ਸੀ।

ਮਾਤਾ ਗੰਗਾ ਜੀ ਨੇ ਸ਼ਰਧਾ ਨਾਲ ਸੀਸ ਝੁਕਾ ਕੇ ਫਿਰ ਕਿਹਾ, "ਗੁਰਦੇਵ ! ਤੁਹਾਡੇ ਨਾਲੋਂ ਵੀ ਕੋਈ ਸਿੱਖ-ਸੰਤ ਵੱਡਾ ਹੈ ? ਪਰ ਮੈਂ ਇਸ ਬਹਿਸ ਵਿਚ ਕਿਉਂ ਪਵਾਂ ? ਤੁਹਾਡੀਆਂ ਰਮਜ਼ਾਂ ਤੁਸੀਂ ਜਾਣੋ। ਦਾਸੀ ਦਾ ਕੰਮ ਤਾਂ ਹੁਕਮ ਮੰਨਣਾ ਹੈ। ਫ਼ੁਰਮਾਓ, ਕਿਹੜਾ ਹੈ ਉਹ ਪੂਰਨ ਗੁਰ-ਸਿੱਖ, ਜਿਸ ਦੇ ਚਰਨਾਂ ਵਿਚ ਜਾ ਕੇ ਅਰਦਾਸ ਕਰਾਂ ?"

## ਜੰਗਲਾ

ਹੱਥ ਬੰਨ੍ਹ ਸੀਸ ਝੁਕਾਇਆ ਮਾਤਾ, ਫਿਰ ਇਉਂ ਅਰਜ਼ ਗੁਜ਼ਾਰੀ
ਪੂਰਨ ਸੰਤ ਕੌਣ ਹਨ ਐਸੇ, ਨਾਨਕ ਦੇ ਭੰਡਾਰੀ
ਕਰਾਂ ਬੇਨਤੀ ਉਹਨਾਂ ਅੱਗੇ, ਸੁਣਨ ਜੋ ਪਰ-ਉਪਕਾਰੀ
ਹੋਵੇ ਆਸ ਪੁੱਤਰ ਦੀ ਪੂਰੀ, ਵੱਸੇ ਦੁਨੀਆਂ ਸਾਰੀ

'ਲੋੜ' ਬੜੀ ਚੀਜ਼ ਹੈ। ਇਹ ਬਾਦਸ਼ਾਹਾਂ ਨੂੰ ਫ਼ਕੀਰਾਂ ਦੇ ਸਾਮ੍ਹਣੇ ਝੁਕਣ ਲਈ ਮਜਬੂਰ ਕਰ ਦਿਆ ਕਰਦੀ ਹੈ। ਤੇ ਫਿਰ ਪੁੱਤਰ ਦੀ ਲੋੜ ? ਇਕ ਇਸਤਰੀ ਵਾਸਤੇ ? ਸ਼ਾਇਦ ਭਗਵਾਨ ਦੀ ਲੋੜ ਵਾਸਤੇ ਭਗਤ ਏਨਾ ਨਾ ਕਲਪਦਾ ਹੋਵੇ, ਜਿੰਨਾਂ ਪੁੱਤਰ ਦੀ ਲੋੜ ਵਾਸਤੇ ਮਾਂ। ਇਸਤਰੀ ਜੀਵਨ ਵਿਚ ਸਭ ਤੋਂ ਉੱਤਮ ਤੇ ਪਿਆਰਾ ਖ਼ਿਤਾਬ 'ਮਾਂ' ਹੈ। ਇਹ ਸ਼ਬਦ ਸੁਣਨ ਵਾਸਤੇ ਉਹ ਜਨਮ ਭਰ ਸਹਿਕਦੀ ਰਹਿੰਦੀ ਹੈ। ਪੁੱਤਰ ਦੀ ਲੋੜ ਪੂਰੀ ਕਰਨ ਵਾਸਤੇ ਗੁਰੂ ਮਹਾਰਾਜ ਦੇ ਮਹਿਲ ਕਿਸੇ ਸਿੱਖ ਦੇ ਚਰਨਾਂ 'ਤੇ ਝੁਕਣ ਲਈ ਤਿਆਰ ਹੋ ਗਏ।

"ਹਾਂ, ਛੇਤੀ ਦੱਸੋ ਮੇਰੇ ਸਿਰਤਾਜ ! ਕਿਸ ਪੂਰਨ ਸਿੱਖ ਦੇ ਚਰਨਾਂ ਵਿਚ ਜਾ ਕੇ ਅਰਦਾਸ ਕਰਾਂ।" ਮਾਤਾ ਗੰਗਾ ਜੀ ਨੇ ਉਤਾਵਲੇ ਹੋ ਕੇ ਪੁਛਿਆ।

ਅੱਗੋਂ ਗੁਰਦੇਵ ਜੀ ਨੇ ਉਤਰ ਦਿਤਾ :

# ਕਬਿੱਤ

ਬੋਲੇ ਗੁਰਦੇਵ, ਸੁਣੋ ਗੰਗਾ ਜੀ ਪਰੇਮ ਨਾਲ
ਗੁਰੂ ਦੇ ਪਿਆਰਿਆਂ ਦੀ ਅਜਬ ਕਹਾਨੀ ਹੈ
ਬਾਬ 'ਬੁਢੇ' ਜਿਹਾ ਸਤ ਆਵੇ ਨਾ ਨਜ਼ਰ ਕੋਈ
ਜੀਵਨ-ਮੁਕਤ, ਪੂਰਾ ਸਿੱਖ, ਬ੍ਰਹਮ ਗਿਆਨੀ ਹੈ
ਉਹਦੇ ਕੋਲ ਕਰੋ ਅਰਦਾਸ, ਤਾਂ ਮਿਲੇਗਾ ਫਲ
ਗੁਰੂ ਦੇ ਖ਼ਜ਼ਾਨੇ ਦਾ ਭੰਡਾਰੀ, ਵੱਡਾ ਦਾਨੀ ਹੈ
ਵੱਢੀ, ਵਡਿਆਈ ਦੀ ਨਾ ਲੋੜ ਏਥੇ 'ਸੀਤਲ' ਜੀ
ਏਥੇ ਸਤਕਾਰੀ ਜਾਂਦੀ, ਸੇਵਾ, ਕੁਰਬਾਨੀ ਹੈ

ਸਿੱਖ ਜਗਤ ਵਿਚ ਬਾਬਾ ਬੁਢਾ ਜੀ ਬੜੇ ਪੂਜਨੀਕ ਸੰਤ ਤੇ ਪੂਰਨ ਗੁਰਸਿੱਖ ਮੰਨੇ ਗਏ ਹਨ। ਉਹਨਾਂ ਨੇ ਛੇ ਗੁਰੂ ਸਾਹਿਬਾਨ ਦੀ ਸੇਵਾ ਟਹਿਲ ਕਮਾਈ ਹੈ। ਗੁਰੂ ਘਰ ਵਿਚ ਉਹਨਾਂ ਦੀ ਬੜੀ ਉੱਚੀ ਪਦਵੀ ਸੀ। ਪੰਜਾਂ ਪਾਤਸ਼ਾਹੀਆਂ (ਦੂਸਰੀ ਤੋਂ ਛੇਵੀਂ ਤਕ) ਨੂੰ ਗੁਰਿਆਈ ਦਾ ਤਿਲਕ ਉਹਨਾਂ ਦੇ ਪਵਿੱਤਰ ਹੱਥ ਨਾਲ ਦਿਤਾ ਗਿਆ ਸੀ।

ਜਦ ਗੁਰੂ ਨਾਨਕ ਦੇਵ ਜੀ ਪਿਛਲੀ ਅਵਸਥਾ ਵਿਚ ਕਰਤਾਰਪੁਰ (ਰਾਵੀ ਦੇ ਕੰਢੇ) ਵਸਾ ਕੇ ਓਥੇ ਰਹਿਣ ਲੱਗ ਪਏ ਸਨ, ਇਹ ਓਦੋਂ ਦੀ ਕਹਾਣੀ ਹੈ। ਇਕ ਦਿਨ ਗੁਰੂ ਮਹਾਰਾਜ ਵਸੋਂ ਤੋਂ ਦੂਰ ਇਕਾਂਤ ਵਿਚ ਇਕ ਬਿਰਛ ਥੱਲੇ ਬੈਠੇ ਬਾਣੀ ਪੜ੍ਹ ਰਹੇ ਸਨ। ਬਾਰਾਂ-ਕੁ ਸਾਲ ਦਾ ਇਕ ਬੱਚਾ ਮਾਲ ਚਾਰਦਾ ਚਾਰਦਾ ਓਸ ਪਾਸੇ ਆ ਨਿਕਲਿਆ। ਗੁਰੂ ਜੀ ਦੀ ਸਮਾਧੀ ਲੱਗੀ ਵੇਖ ਕੇ ਉਹ ਥੋੜੀ ਦੂਰ ਚੌਂਕੜੀ ਮਾਰ ਕੇ ਬੈਠ ਗਿਆ। ਮਹਾਰਾਜ ਦੇ ਨੇਤਰ ਖੁੱਲ੍ਹੇ, ਤਾਂ ਬੱਚੇ ਨੇ ਹੱਥ ਜੋੜ ਕੇ ਸ਼ਰਧਾ ਨਾਲ ਸੀਸ ਝੁਕਾਇਆ। ਮਹਾਰਾਜ ਦੇ ਪੁਛਣ ਉਤੇ ਉਸ ਨੇ ਆਪਣਾ ਨਾਮ 'ਬੂੜਾ' ਤੇ ਪਿੰਡ 'ਕੱਥੂ ਨੰਗਲ' ਦੱਸਿਆ। ਉਸ ਦਿਨ ਵਧੇਰੇ ਗੱਲ ਬਾਤ ਨਾ ਹੋਈ।

ਅਗਲੇ ਦਿਨ ਅੰਮ੍ਰਿਤ-ਵੇਲੇ ਹੀ ਬੂੜਾ ਸੱਜਰੇ ਮੱਖਣ ਦੀ ਕੌਲੀ ਲੈ ਕੇ ਕਰਤਾਰਪੁਰ ਮਹਾਰਾਜ ਦੇ ਚਰਨਾਂ ਵਿਚ ਪੁੱਜਾ। ਗੁਰੂ ਜੀ ਨੇ ਬੜੇ

ਪਿਆਰ ਨਾਲ ਕੋਲ ਬਹੱਾ ਕੇ ਪੁੱਛਿਆ, "ਕਾਕਾ ! ਤੂੰ ਏਨੇ ਸਵੇਰੇ ਏਡੀ ਦੂਰ ਆਇਆ ਹੈਂ, ਕੀ ਭਾਵਨਾ ਹੈ ਤੇਰੀ ?"

ਬੂੜੇ ਨੇ ਸਤਕਾਰ ਨਾਲ ਹੱਥ ਜੋੜ ਕੇ ਬੇਨਤੀ ਕੀਤੀ, "ਮਹਾਰਾਜ ! ਜਿਸ ਵੇਲੇ ਤੋਂ ਮੈਂ ਕੱਲ੍ਹ ਆਪ ਜੀ ਦੇ ਦਰਸ਼ਨ ਕੀਤੇ ਹਨ, ਓਸੇ ਸਮੇਂ ਤੋਂ ਅੰਦਰੋਂ ਵਾਜ ਆ ਰਹੀ ਹੈ, ਕਿ ਮੇਰੀ ਚਿੰਤਾ ਸਿਰਫ਼ ਆਪ ਹੀ ਦੂਰ ਕਰ ਸਕਦੇ ਓ । ਇਸ ਵਾਸਤੇ ਮੈਂ ਆਪ ਜੀ ਦੀ ਸ਼ਰਨ ਆਇਆ ਹਾਂ ।"

ਗੁਰੂ ਜੀ ਨੇ ਉਸ ਦੀ ਕੰਡ ਉਤੇ ਹੱਥ ਫੇਰ ਕੇ ਪੁਛਿਆ, ' ਬੇਟਾ ! ਏਸੇ ਉਮਰੇ ਤੈਨੂੰ ਕਿਸ ਗੱਲ ਦੀ ਚਿੰਤਾ ਹੈ ? ਅਜੇ ਤਾਂ ਬਾਲ ਅਵਸਥਾ, ਤੇਰੇ ਖਾਣ ਹੰਡਾਉਣ ਦੇ ਦਿਨ ਹਨ ।"

"ਗੁਰਦੇਵ ! ਛੋਟੀ ਉਮਰ ਹੋਣ ਕਰ ਕੇ ਸਗੋਂ ਵਧੇਰੇ ਚਿੰਤਾ ਹੈ ।" ਬੂੜੇ ਨੇ ਅੱਖਾਂ ਭਰ ਕੇ ਕਿਹਾ । "ਇਕ ਦਿਨ ਮੇਰੀ ਮਾਤਾ ਨੇ ਮੈਨੂੰ ਚੁੱਲ੍ਹੇ ਵਿਚ ਅੱਗ ਬਾਲਣ ਵਾਸਤੇ ਕਿਹਾ । ਮੈਂ ਛੋਟੀਆਂ ਵੱਡੀਆਂ ਲਕੜੀਆਂ ਨੂੰ ਰੱਖ ਕੇ ਤੀਲੀ ਬਾਲ ਕੇ ਲਾ ਦਿਤੀ । ਮੈਂ ਵੇਖ ਕੇ ਕੰਬ ਉਠਿਆ, ਕਿ ਪਹਿਲਾਂ ਛੋਟੀਆਂ ਲਕੜੀਆਂ ਨੂੰ ਅੱਗ ਲੱਗੀ । ਉਹ ਬਲ ਉਠੀਆਂ, ਤਾਂ ਫਿਰ ਵੱਡੀਆਂ ਦੀ ਵਾਰੀ ਆਈ । ਉਸ ਦਿਨ ਦਾ ਮੇਰੇ ਦਿਲ ਵਿਚ ਭੈ ਬਹਿ ਗਿਆ ਏ ਕਿ ਜੇ ਛੋਟੀਆਂ ਲਕੜੀਆਂ ਵਾਂਗ ਪਹਿਲਾਂ ਮੇਰੀ ਵਾਰੀ ਹੀ ਆ ਗਈ, ਤਾਂ ਫੇਰ ਮੇਰਾ ਸਹਾਈ ਕੌਣ ਹੋਵੇਗਾ ? ਅਜੇ ਤਾਂ ਮੈਨੂੰ ਨੇਕ ਕੰਮ ਕਰਨ, ਤੇ ਈਸ਼ਵਰ ਦੀ ਭਗਤੀ ਦਾ ਵੀ ਸਮਾਂ ਨਹੀਂ ਮਿਲਿਆ ।"

ਗੁਰੂ ਜੀ ਨੇ ਪਰਸੰਨ ਹੋ ਕੇ ਉਸ ਨੂੰ ਛਾਤੀ ਨਾਲ ਲਾਉਂਦਿਆਂ ਕਿਹਾ, "ਬੀਬਾ ! ਤੇਰੀ ਉਮਰ ਭਾਵੇਂ ਛੋਟਾ ਜੇਹੀ ਹੈ, ਪਰ ਤੂੰ ਤਾਂ ਬੁਢਿਆਂ ਬਾਬਿਆਂ ਵਾਂਗ ਬੜੀਆਂ ਸਿਆਣੀਆਂ ਗੱਲਾਂ ਕਰਦਾ ਏਂ । ਏਥੇ ਸੰਗਤ ਦੀ ਸੇਵਾ ਵਿਚ ਰਹਿ ਕੇ 'ਸਤਿਨਾਮ' ਦਾ ਜਾਪ ਕਰਿਆ ਕਰ, ਤਾ ਕਿ ਤੇਰੀ ਇਹ ਚਿੰਤਾ ਦੂਰ ਹੋ ਜਾਏ ।"

ਓਸੇ ਦਿਨ ਤੋਂ 'ਬੂੜੇ' ਦਾ ਨਾਮ 'ਬਾਬਾ ਬੁਢਾ' ਪੈ ਗਿਆ ਤੇ ਉਹ ਸਦਾ ਵਾਸਤੇ ਗੁਰੂ ਜੀ ਦੀ ਸੇਵਾ ਵਿਚ ਲੱਗ ਗਿਆ । ਜਦ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦੀ ਗੱਦੀ 'ਤੇ ਬਿਠਾਉਣ ਦਾ ਸਮਾਂ ਆਇਆ, ਤਾਂ

ਗੁਰੂ ਨਾਨਕ ਦੇਵ ਜੀ ਦੇ ਹੁਕਮ ਨਾਲ ਬਾਬੇ ਬੁਢੇ ਨੇ ਗੁਰੂ ਅੰਗਦ ਦੇਵ ਜੀ ਨੂੰ ਤਿਲਕ ਦਿਤਾ। ਫਿਰ ਇਹ ਰਸਮ ਛੇਵੀਂ ਪਾਤਸ਼ਾਹੀ ਤਕ ਬਾਬਾ ਬੁਢਾ ਜੀ ਨਿਭਾਉਂਦੇ ਆਏ।

ਗੁਰੂ ਅਰਜਨ ਦੇਵ ਜੀ ਨੇ ਦੱਸਿਆ, ਕਿ ਗੁਰੂ ਨਾਨਕ ਦੇਵ ਜੀ ਦੇ ਪੂਰਨ ਸਿੱਖ ਬਾਬਾ ਬੁਢਾ ਜੀ ਇਸ ਵੇਲੇ ਝਬਾਲ ਵਾਲੀ ਬੀੜ ਵਿਚ ਹਨ, ਉਹਨਾਂ ਕੋਲ ਜਾ ਕੇ ਪੁੱਤਰ ਪਰਾਪਤੀ ਵਾਸਤੇ ਅਰਦਾਸ ਕਰੋ।

ਸਾਰੀ ਰਾਤ ਮਾਤਾ ਗੰਗਾ ਜੀ ਨੂੰ ਖ਼ੁਸ਼ੀ ਵਿਚ ਨੀਂਦ ਨਾ ਆਈ। ਅਗਲੇ ਦਿਨ ਸਵੇਰੇ ਉਠ ਕੇ ਉਹਨਾਂ ਦਾਸ ਦਾਸੀਆਂ ਨੂੰ ਲਾ ਕੇ ਬਾਬਾ ਬੁਢਾ ਜੀ ਵਾਸਤ ਬਹੁ ਪਰਕਾਰ ਦੇ ਭੋਜਨ ਤਿਆਰ ਕਰਵਾਏ। ਆਪਣਾ ਸਨੇਹ ਪਰਗਟ ਕਰਨ ਵਾਸਤੇ ਉਹਨਾਂ ਬਜ਼ਾਰ ਵਿਚੋਂ ਕਈ ਕਿਸਮ ਦੀਆਂ ਮਿਠਿਆਈਆਂ ਵੀ ਮੰਗਾ ਲਈਆਂ। ਫਿਰ ਸ਼ਹਿਰ ਦੇ ਪਤਵੰਤੇ ਘਰਾਂ ਦੀਆਂ ਸੁਆਣੀਆਂ ਨੂੰ ਬੁਲਾ ਕੇ ਨਾਲ ਲੈ ਲਿਆ। ਏਸ ਤਰ੍ਹਾਂ ਦਾਸ, ਦਾਸੀਆਂ ਤੇ ਸਹੇਲੀਆਂ ਦਾ ਚੋਖਾ ਜਥਾ ਬਣਾ ਕੇ, ਰਥਾਂ 'ਤੇ ਚੜ੍ਹ ਕੇ ਮਾਤਾ ਗੰਗਾ ਜੀ ਬਾਬੇ ਬੁਢੇ ਦੇ ਦਰਸ਼ਨਾਂ ਨੂੰ ਤੁਰ ਪਏ।

## ਮਿਰਜ਼ਾ

ਮਾਤਾ ਕਰੇ ਤਿਆਰੀਆਂ, ਦਿਲ ਵਿਚ ਡਾਢਾ ਚਾ  
ਬਾਬੇ ਬੁਢੇ ਵਾਸਤੇ, ਲਏ ਪਕਵਾਨ ਬਣਾ  
ਫਿਰਨੀ, ਹਲਵਾ, ਪੂਰੀਆਂ, ਜ਼ਰਦਾ, ਖੀਰ, ਪੁਲਾ  
ਰੰਗਾ ਰੰਗ ਮਿਠਿਆਈਆਂ, ਲਈਆਂ ਢੇਰ ਮੰਗਾ  
ਵੰਨੋ ਵਨੀ ਸਬਜ਼ੀਆਂ, ਥਾਲਾਂ ਵਿਚ ਟਿਕਾ  
ਪੰਜ-ਸੱਤ ਘਰ ਦੀਆਂ ਟਹਿਲਣਾਂ, ਲਿਆ ਸਮਾਨ ਉਠਾ  
ਸ਼ਹਿਰ ਵਿਚੋਂ ਪਤਵੰਤੀਆਂ, ਲਈਆਂ ਨਾਲ ਬੁਲਾ  
ਜੋੜ ਲਏ ਰਥ, ਬੱਘੀਆਂ, ਚਾਲੇ ਦਿਤੇ ਪਾ  
ਸਭੇ 'ਬੀੜ ਝਬਾਲ' ਨੂੰ ਤੁਰ ਪਏ ਸਗਨ ਮਨਾ  
'ਨੇੜੇ ਪੰਧ ਹਨ ਖ਼ੁਸ਼ੀ ਦੇ' ਕਹਿੰਦੇ ਜਿਵੇਂ ਦਨਾ

ਛਤੀ ਛੇਤੀ ਪਹੁੰਚ ਗਏ, ਪੈਂਡਾ ਝੱਟ ਮੁਕੱ।
ਧੂੜ ਚੜ੍ਹੀ ਅਸਮਾਨ ਨੂੰ, ਗਏ ਜਿਉਂ ਬੱਦਲ ਛਾ
ਬਾਬਾ ਬੁਢਾ ਵੇਖ ਕੇ, ਬੋਲੇ ਸਹਿਜ ਸੁਭੱਾ
'ਕਿਸਨੂੰ ਭਾਜੜ ਪਈ ਏ ? ਕੌਣ ਰਿਹਾ ਏ ਆ ?'
ਬਚਨ ਸੁਭਾਵਕ ਸਾਧ ਦਾ ਬਿਰਥਾ ਕਦੇ ਨਾ ਜਾ
ਪੂਰਾ ਹੋਊ 'ਸੀਤਲਾ' ਜੋ ਦਿੱਤਾ ਫ਼ੁਰਮੱਾ

ਸਭ ਤੋਂ ਅੱਗੇ ਮਾਤਾ ਗੰਗਾ ਜੀ ਦਾ ਰਥ ਸੀ। ਉਸ ਤੋਂ ਪਿੱਛ ਮਾਤਾ ਜੀ ਦੀਆਂ ਸਹੇਲੀਆਂ ਦੇ ਦਾਸ ਦਾਸੀਆਂ ਦੇ ਰਥ ਸਨ। ਰਥਵਾਨ ਜ਼ਿਦ ਜ਼ਿਦ ਕੇ ਆਪੋ ਆਪਣੇ ਰਥ ਭਜਾਉਂਦੇ। ਕੱਚੇ ਰਾਹ ਵਿਚ ਧੂੜ ਉਡ ਉਡ ਕੇ ਅਸਮਾਨ ਨੂੰ ਚੜ੍ਹ ਰਹੀ ਸੀ।

ਇਹ ਜਲੂਸ ਬੀੜ ਦੇ ਨੇੜੇ ਪੁੱਜਾ, ਤਾਂ ਬਾਬ ਬੁਢੇ ਨੇ ਧੂੜ ਉਡਦੀ ਵੇਖ ਕੇ ਸੁਭਾਵਕ ਹੀ ਕਿਹਾ, "ਸਗੋਂ ਆਹ ਕਿਸੇ ਨੂੰ ਭਾਜੜ ਪੈ ਗਈ ਏ ? ਇਹ ਕੌਣ ਲੋਕ ਅੰਮ੍ਰਿਤਸਰ ਛੱਡ ਕੇ ਨੱਸੇ ਆ ਰਹੇ ਨੇ।"

ਏਨੇ ਨੂੰ ਨੜੇ ਆ ਕੇ ਰਥ ਰੁਕ ਗਏ। ਮਾਤਾ ਜੀ ਰਥ ਵਿਚੋਂ ਉਤਰੇ ਤੇ ਉਹਨਾਂ ਦੇ ਨਾਲ ਆਉਣ ਵਾਲੇ ਵੀ। ਬਾਬਾ ਬੁਢਾ ਜੀ ਵੇਖ ਕੇ ਬੜੇ ਹੈਰਾਨ ਹੋਏ। ਉਹਨਾਂ ਕਾਹਲੇ ਕਦਮੀ ਅੱਗੇ ਵਧ ਕੇ ਮਾਤਾ ਜੀ ਨੂੰ ਨਮਸਕਾਰ ਕੀਤੀ। ਅਨੋਖਾ ਸਤਕਾਰ ਸੀ। ਮਾਤਾ ਗੰਗਾ ਜੀ ਬਾਬਾ ਬੁਢਾ ਜੀ ਨੂੰ ਨਮਸਕਾਰ ਕਰ ਰਹੇ ਸਨ, ਤੇ ਬਾਬਾ ਜੀ ਮਾਤਾ ਜੀ ਦੇ ਚਰਨਾਂ 'ਤੇ ਸੀਸ ਝੁਕੱਾ ਰਹੇ ਸਨ।

ਆਉਂਦੇ ਰਥ ਵੇਖ ਕੇ ਜੋ ਅਭੋਲ ਹੀ ਬਾਬਾ ਜੀ ਦੇ ਮੂੰਹੋਂ ਵਾਕ ਨਿਕਲ ਗਏ ਸਨ, ਉਹ ਉਹਨਾਂ ਬਾਰੇ ਬੜੇ ਲੱਜਿਤ ਸਨ। ਉਹਨਾਂ ਇਸ ਗੱਲ ਦਾ ਜ਼ਿਕਰ ਕਰ ਕੇ ਮਾਤਾ ਜੀ ਤੋਂ ਖਿਮਾ ਮੰਗੀ। ਮਾਤਾ ਜੀ ਨੇ ਇਸ ਗੱਲ ਨੂੰ ਆਈ ਗਈ ਸਮਝ ਕੇ ਬਹੁਤਾ ਧਿਆਨ ਨਾ ਦਿਤਾ। ਉਹ ਆਪਣੇ ਖ਼ਿਆਲਾਂ ਵਿਚ ਹੀ ਮਸਤ ਸਨ।

ਮਾਤਾ ਜੀ ਦੀ ਆਗਿਆ ਪਾ ਕੇ ਦਾਸਾਂ ਦਾਸੀਆਂ ਨੇ ਸਾਰੇ ਪਕਵਾਨ ਬਾਬਾ ਜੀ ਦੇ ਸਾਮ੍ਹਣੇ ਲਿਆ ਧਰੇ। ਮਾਤਾ ਜੀ ਦੀਆਂ ਸਹੇਲੀਆਂ ਨਮਸ-

ਕਾਰ ਕਰ ਕੇ ਬਾਬਾ ਜੀ ਦੇ ਉਦਾਲੇ ਬੈਠ ਗਈਆਂ। ਉਸ ਤੋਂ ਪਰੇ ਘੇਰਾ ਘੱਤ ਕੇ ਦਾਸ ਦਾਸੀਆਂ ਸੇਵਾ ਵਿਚ ਖਲੋ ਗਏ। ਮਾਤਾ ਜੀ ਨੇ ਹੱਥ ਜੋੜ ਕੇ ਇਉਂ ਬੇਨਤੀ ਕੀਤੀ :—

## ਜੰਗਲਾ

ਵੰਨੋ ਵੰਨ ਪਕਵਾਨ ਅਨੇਕਾਂ, ਥਾਲਾਂ ਵਿਚ ਸਜਾ ਕੇ
ਬਾਬੇ ਬੁੱਢੇ ਅੱਗੇ ਮਾਤਾ, ਧਰੇ ਪਦਾਰਥ ਜਾ ਕੇ
ਜਿਉਂ ਫ਼ੁਰਮਾਇਆ ਸਤਿਗੁਰ ਜੀ ਨੇ, ਕਹਿੰਦੀ ਸੀਸ ਝੁਕਾ ਕੇ
"ਬਾਬਾ ਜੀ! ਵਰ ਦਿਹੋ ਪੁੱਤਰ ਦਾ, ਚਰਨੀ ਡਿੱਗੀ ਆ ਕੇ"

ਅਮੀਰੀ ਢੰਗ ਦੇ ਪਦਾਰਥ ਵੇਖ ਕੇ ਬਾਬਾ ਜੀ ਬਹੁਤੇ ਪਰਸੰਨ ਨਾ ਹੋਏ। ਉਹਨਾਂ ਬੜੀ ਨਮਰਤਾ ਨਾਲ ਕਿਹਾ, "ਮਾਤਾ ਜੀ! ਇਹ ਪਦਾਰਥ ਤਾਂ ਅਮੀਰਾਂ ਦੇ ਖਾਣ ਯੋਗ ਹਨ। ਪਰ ਮੈਂ ਇਕ ਕਿਰਤੀ ਸਿੱਖ ਹਾਂ। ਮੇਰੇ ਵਾਸਤੇ ਏਨੇ ਉਚੇਚ ਦੀ ਕੀ ਲੋੜ ਸੀ? ਹੁਣ ਆਪ ਲੈ ਆਏ ਹੋ, ਮੈਂ ਲੋੜ ਅਨੁਸਾਰ ਹਿੱਸਾ ਲੈ ਲੈਂਦਾ ਹਾਂ।"

ਲੋੜ ਅਨੁਸਾਰ ਬਾਬੇ ਬੁਢੇ ਨੇ ਭੋਜਨ ਵਖਰਾ ਕਰ ਲਿਆ। ਬਾਕੀ ਪਦਾਰਥ ਕੋਲ ਹਾਜ਼ਰ ਸੰਗਤਾਂ ਵਿਚ ਵਰਤਾ ਦਿਤਾ। ਸਭ ਨੇ ਬੜੇ ਪ੍ਰੇਮ ਨਾਲ ਛਕਿਆ ਛਕਾਇਆ। ਜਦ ਚੁਲਾ ਕਰ ਕੇ ਅਰਦਾਸ ਕਰਨ ਦੀ ਵਾਰੀ ਆਈ, ਤਾਂ ਮਾਤਾ ਜੀ ਨੇ ਪੁੱਤਰ ਪਰਾਪਤੀ ਦਾ ਵਰ ਦੇਣ ਲਈ ਕਿਹਾ। ਅੱਗੋਂ ਬਾਬਾ ਜੀ ਨੇ ਇਉਂ ਬੇਨਤੀ ਕੀਤੀ :—

## ਬੈਂਤ

ਹੱਥ ਜੋੜ ਬਾਬੇ ਬੁਢੇ ਕਿਹਾ ਅੱਗੋਂ
ਮੈਂ ਹਾਂ ਤੁਸਾਂ ਦਾ ਦਾਸ ਅਨਜਾਣ, ਮਾਤਾ!
ਵਰ ਦੇਣ ਵਾਲੇ ਸੱਚੇ ਸਤਿਗੁਰੂ ਨੇ
ਕਰਨ-ਕਾਰਨ ਸਮਰੱਥ ਭਗਵਾਨ ਮਾਤਾ।
ਨਾਨਕ ਗੁਰੂ ਦੀ ਜੋਤ ਹਨ ਰੂਪ ਰੱਬੀ

ਥੰਮ੍ਹ ਧਰਮ ਦੇ ਤੇ ਦਇਆਵਾਨ, ਮਾਤਾ।
ਜੇ ਉਹ ਚਾਹੁਣ, ਤਾਂ ਸੱਖਣੇ ਭਰਨ ਛਿਨ ਵਿਚ
ਸੁੱਕੇ ਬੂਟਿਆਂ ਨੂੰ ਫਲ ਲਾਨ, ਮਾਤਾ।
ਛੂਹ ਕੇ ਚਰਨ ਰਾਜ਼ੀ ਕਰਨ ਕੋਹੜਿਆਂ ਨੂੰ
ਜਾਨ ਮੁਰਦਿਆਂ ਦੇ ਵਿਚ ਪਾਨ, ਮਾਤਾ।
ਨੇਤਰ ਬਖ਼ਸ਼ਦੇ ਜਨਮ ਦੇ ਅੰਨ੍ਹਿਆਂ ਨੂੰ
ਗੁੰਗੇ ਬੋਲਿਆਂ ਤਾਂਈਂ ਪੜ੍ਹਾਨ, ਮਾਤਾ।
ਚੋਰਾਂ ਡਾਕੂਆਂ ਨੂੰ ਸੰਤ ਥਾਪ ਦੇਵਣ
ਪਾਪ ਹਰਨ ਤੇ ਕਰਨ ਕਲਿਆਨ, ਮਾਤਾ।
ਦਾਤ ਪੁੱਤ ਦੀ ਮਿਲੇਗੀ ਉਹਨਾਂ ਤੋਂ ਹੀ
ਦੇਣ ਜੱਗ ਓਹਾ ਵਿਚ ਜਹਾਨ, ਮਾਤਾ।
ਜਾਓ, ਉਨ੍ਹਾਂ ਦੇ ਹੀ ਚਰਨ ਫੜੋ ਜਾ ਕੇ
ਆਖ਼ਰ ਹੋਣਗੇ ਹੀ ਮਿਹਰਬਾਨ, ਮਾਤਾ।
ਜਦੋਂ ਪ੍ਰੇਮ-ਹਠ ਭਗਤ ਦਾ ਹੋਇ ਸਾਬਤ
ਵਿਹਰ ਸਕਦਾ ਕਿਵੇਂ ਭਗਵਾਨ, ਮਾਤਾ।
ਮੈਂ ਤਾਂ ਉਹਨਾਂ ਦੇ ਹੀ ਚਰਨ ਧੋਣ ਵਾਲਾ
ਅਦਨਾ ਜਿਹਾ ਹਾਂ ਇਕ ਇਨਸਾਨ, ਮਾਤਾ।
ਕਰਾਮਾਤ ਹੁੰਦੀ ਜੇ ਕੋਈ ਵਿਚ ਮੇਰੇ
ਘਾਹ ਖੋਤਦਾ ਕਿਉਂ ਬੀਆਬਾਨ, ਮਾਤਾ!

"ਹੇ ਪੰਥ ਦੇ ਪੂਜਨੀਕ ਮਾਤਾ ਜੀਓ! ਕਿਸੇ ਨੂੰ ਵਰ ਦੇਣ ਦੀ ਸ਼ਕਤੀ ਗੁਰੂ ਮਹਾਰਾਜ ਵਿਚ ਹੁੰਦੀ ਹੈ। ਓਹਾ ਹੀ ਸਭ ਦੀ ਕਾਮਨਾ ਪੂਰੀ ਕਰ ਸਕਦੇ ਨੇ। ਮੇਰੇ ਵਿਚ ਇਹ ਤਾਕਤ ਕਿੱਥੇ? ਭਲਾ ਸੋਚੋ, ਜੇ ਮਰੇ ਵਿਚ ਕੋਈ ਕਰਾਮਾਤ ਹੁੰਦੀ, ਤਾਂ ਮੈਂ ਜੰਗਲ ਵਿਚ ਬੈਠਾ ਘਾਹ ਘੋਤਣ 'ਤੇ ਹੀ ਲੱਗਾ ਰਹਿੰਦਾ? ਮਹਾਰਾਜ ਜੀ ਨੇ ਤੁਹਾਡੇ ਨਾਲ ਹਾਸਾ ਕੀਤਾ ਹੈ। ਐਵੇਂ ਆਪ ਜੀ ਨੂੰ ਏਡੀ ਦੂਰ ਆਉਣ ਦਾ ਕਸ਼ਟ ਉਠਾਉਣਾ ਪਿਆ। ਮੈਂ ਤਾਂ ਏਥ ਬੈਠਾ ਆਪ ਜੀ ਦੇ ਘੋੜਿਆਂ ਵਾਸਤੇ ਘਾਹ ਤੇ ਲੰਗਰ ਵਾਸਤੇ ਬਾਲਣ

ਭੋਜਣ ਦੀ ਸੇਵਾ ਹੀ ਕਰ ਸਕਦਾ ਹਾਂ। ਆਪ ਜਾ ਕੇ ਗੁਰੂ ਮਹਾਰਾਜ ਦੇ ਹੀ ਚਰਨ ਪਕੜੋ। ਸਭ ਦਾਤਾਂ ਦੇ ਭੰਡਾਰ ਓਹਾ ਹਨ। ਅੰਤ ਉਹਨਾਂ ਨੂੰ ਆਪ ਜੀ ਦੀ ਬੇਨਤੀ ਮੰਨਣੀ ਹੀ ਪਵੇਗੀ।"

ਬਾਬਾ ਬੁਢਾ ਜੀ ਦਾ ਇਹ ਉਤਰ ਸੁਣ ਕੇ ਮਾਤਾ ਗੰਗਾ ਜੀ ਉਦਾਸ ਹੋ ਗਏ। ਕੁਛ ਚਿਰ ਬੀੜ ਵਿਚ ਆਰਾਮ ਕਰ ਕੇ ਸਾਰਾ ਵਹੀਰ ਅੰਮ੍ਰਿਤਸਰ ਚਲਾ ਗਿਆ।

ਰਾਤ ਨੂੰ ਗੁਰੂ ਮਹਾਰਾਜ ਜੀ ਨੇ ਆਪਣੇ ਮਹਿਲਾਂ ਦਾ ਚਿਹਰਾ ਉਦਾਸ ਵੇਖ ਕੇ ਪੁਛਿਆ, 'ਗੰਗਾ ਜੀ ! ਆਪ ਤਾਂ ਬਾਬਾ ਜੀ ਦੇ ਦਰਸ਼ਨਾਂ ਵਾਸਤੇ ਗਏ ਸੀ, ਫ਼ਿਰ ਉਦਾਸੀ ਲੈ ਕੇ ਕਿਉਂ ਪਰਤੇ ?"

"ਬਾਬਾ ਜੀ ਨੇ ਵਰ ਨਹੀਂ ਦਿਤਾ। ਸ਼ਾਇਦ ਮੇਰੇ ਭਾਗਾਂ ਵਿਚ ਪੁੱਤਰ ਨਹੀਂ ਹੈ।" ਕਹਿੰਦਿਆਂ ਕਹਿੰਦਿਆਂ ਮਾਤਾ ਜੀ ਦੇ ਨੇਤਰ ਭਰ ਆਏ।

ਕੁਛ ਚਿਰ ਚੁੱਪ ਰਹਿ ਕੇ ਗੁਰੂ ਜੀ ਨੇ ਫਿਰ ਪੁਛਿਆ, "ਬਾਬਾ ਜੀ ਕੁਛ ਬੋਲੇ ਨਹੀਂ ਸਨ ?"

"ਬੋਲੇ ਸਨ, ਪਰ .....!"

" 'ਪਰ' ਕੀ ?"

ਉੱਤਰ ਵਿਚ ਮਾਤਾ ਜੀ ਨੇ 'ਭਾਜੜ ਪੈਣ' ਵਾਲੀ ਸਾਰੀ ਕਹਾਣੀ ਕਹਿ ਸੁਣਾਈ। ਸੁਣ ਕੇ ਗੁਰੂ ਜੀ ਨੇ ਕਿਹਾ, "ਇਹ ਵਾਕ ਟਲੇਗਾ ਨਹੀਂ। ਕਿਸੇ ਬਹਾਨੇ ਭਾਜੜ ਜ਼ਰੂਰ ਪਵੇਗੀ।"

ਕੁਝ ਚਿਰ ਦੋਹੀਂ ਪਾਸੀਂ ਚੁੱਪ ਰਹੀ। ਗੁਰੂ ਮਹਾਰਾਜ ਅੱਗੇ ਨਾਲੋਂ ਵਧੇਰੇ ਗੰਭੀਰ ਹੋ ਗਏ। ਮਾਤਾ ਜੀ ਨੇ ਬਹੁਤ ਅਧੀਨਗੀ ਨਾਲ ਬੇਨਤੀ ਕੀਤੀ, "ਮਹਾਰਾਜ ! ਕੀ ਮੇਰੀ ਕਾਮਨਾ ਕਿਤੋਂ ਵੀ ਪੂਰੀ ਨਹੀਂ ਹੋਵੇਗੀ?"

ਗੁਰੂ ਜੀ ਓਸੇ ਤਰ੍ਹਾਂ ਸ਼ਾਂਤ ਸੁਰ ਵਿਚ ਬੋਲੇ, "ਗੰਗਾ ਜੀ ! ਤੁਹਾਨੂੰ ਵਰ ਪਰਾਪਤੀ ਬਾਬਾ ਬੁਢਾ ਜੀ ਦੇ ਦਰ ਤੋਂ ਹੀ ਹੋ ਸਕਦੀ ਏ। ਤੁਸੀਂ ਗਏ, ਪਰ ਉਹ ਮਰਯਾਦਾ ਠੀਕ ਨਹੀਂ ਸੀ।"

# ਮਿਰਜ਼ਾ

ਸੁਣ ਗੰਗਾ ਤੋਂ ਵਾਹਤਾ ਬੋਲੇ ਫੇਰ ਹਜ਼ੂਰ :—
ਸ਼ਰਨ ਸੰਤ ਦੀ ਜਾਣ ਦਾ ਇਹ ਨਹੀਂ ਸੀ ਦਸਤੂਰ
ਸ਼ਾਨ ਵਿਖਾਵਣ ਵਾਸਤੇ ਗਏ ਸੀ ਆਪ ਜ਼ਰੂਰ
ਪਰ ਉਸ ਸਿੱਖ ਨਿਰਮਾਣ ਨੂੰ ਭਾਉਂਦਾ ਕਿਵੇਂ ਗ਼ਰੂਰ
ਵਿਧੀ ਸੁਣੋ ਵਰ ਲੈਣ ਦੀ ਜੇ ਹੋਵੇ ਮਨਜ਼ੂਰ
ਹੱਥੀਂ ਆਟਾ ਪੀਸ ਕੇ, ਹੱਥੀਂ ਤਾਓ ਤੰਦੂਰ
ਜਾਓ ਪੈਦਲ ਚੱਲ ਕੇ, ਤਦ ਹੋਸੀ ਮਨਜ਼ੂਰ
ਫੇਰ ਤੁਹਾਡੀ ਕਾਮਨਾ, ਪੂਰੀ ਹੋਊ ਜ਼ਰੂਰ

"ਹੇ ਗੰਗਾ !" ਗੁਰੂ ਜੀ ਕਹਿੰਦੇ ਗਏ, "ਸਤਾਂ ਦੀ ਸ਼ਰਨ ਵਡੇਰੇ ਬਣ ਕੇ ਨਹੀਂ ਜਾਈਦਾ। ਤੁਸੀਂ ਰੇਸ਼ਮ ਪਹਿਨ ਕੇ, ਦਾਸ ਦਾਸੀਆਂ ਨਾਲ ਲੈ ਕੇ, ਰਥਾਂ 'ਤੇ ਚੜ੍ਹ ਕੇ ਗਏ। ਤੁਸੀਂ ਆਪਣੀ ਸ਼ਾਨ ਦੱਸਣ ਵਾਸਤੇ ਵਿਖਾਲਾ ਕੀਤਾ। ਉਸ ਦਾ ਨਤੀਜਾ ਤੁਸੀਂ 'ਵਰ' ਦੀ ਥਾਂ 'ਸਰਾਪ' ਲੈ ਕੇ ਮੁੜੇ। ਉਹ ਸਰਾਪ ਤਾਂ ਟਲ ਨਹੀਂ ਸਕਦਾ, ਪਰ ਵਰ ਹੁਣ ਵੀ ਮਿਲ ਸਕਦਾ ਏ। ਜਿਵੇਂ ਕਿਸੇ ਕਿਰਤੀ ਸਿੱਖ ਦੀ ਮਾਂ, ਬਾਹਰ ਕੰਮ ਉਤੇ ਗਏ ਪੁੱਤਰ ਦਾ ਭੱਤਾ ਤਿਆਰ ਕਰਦੀ ਏ, ਏਸ ਤਰ੍ਹਾਂ ਹੱਥੀਂ ਭੋਜਨ ਤਿਆਰ ਕਰੋ ਤੇ ਪੈਦਲ ਤੁਰ ਕੇ ਜਾਓ। ਫਿਰ ਬਾਬਾ ਬੁਢਾ ਜੀ ਤੁਹਾਨੂੰ ਜ਼ਰੂਰ ਪੁੱਤਰ ਦਾ ਵਰ ਦੇਣਗੇ।"

ਪੁੱਤਰ ਅਭਿਲਾਸ਼ੀ ਮਾਤਾ ਗੰਗਾ ਜੀ ਨੇ ਅਗਲੇ ਦਿਨ ਏਸੇ ਤਰ੍ਹਾਂ ਕੀਤਾ।

# ਬੈਂਤ

ਸੁਭਾ ਉਠ ਮਾਤਾ ਗੰਗਾ ਨਾਲ ਸ਼ਰਧਾ
ਭੋਜਨ ਆਪਣੇ ਹੱਥੀਂ ਬਣਾਇਆ ਜੀ
ਓਸੇ ਵਿਧੀ ਨਾਂ ਕੀਤਾ ਤਿਆਰ ਸਭ ਕੁਛ

ਸੱਚੇ ਸਤਿਗੁਰਾਂ ਜਿਵੇਂ ਫ਼ੁਰਮਾਇਆ ਜੀ
ਦੁੱਧ ਚੋਇਕੇ, ਕਾੜ੍ਹ ਕੇ, ਜਾਗ ਲਾ ਕੇ
ਜਿਹੜਾ ਰਾਤ ਨੂੰ ਆਪ ਜਮਾਇਆ ਜੀ
ਤੜਕੇ ਪਹਿਰ ਦੇ ਉਠ ਕੇ, ਰਿੜਕ ਹੱਥੀਂ
ਮੱਖਣ ਕੱਢ ਛੰਨੇ ਵਿਚ ਪਾਇਆ ਜੀ।
ਹੱਥੀਂ ਆਪਣੀ ਚੱਕੀ ਤੇ ਪੀਸ ਆਟਾ
ਮੋਨ ਪਾਇ ਕੇ ਗੁੰਨ੍ਹ ਪਕਾਇਆ ਜੀ
ਚੋਘੇ ਕੱਢ ਕੇ ਮਿੱਸੀਆਂ ਰੋਟੀਆਂ 'ਤੇ
ਭੱਤਾ ਪੁੱਤ ਦਾ ਮਾਂ ਬਣਾਇਆ ਜੀ
ਰੁੱਗ ਗੰਢਿਆਂ ਦਾ, ਗੁੜ ਦੀ ਨਾਲ ਰੋੜੀ
ਮੱਘਾ ਲੱਸੀ ਦਾ ਸੀਸ 'ਤੇ ਚਾਇਆ ਜੀ
ਸਤਿਨਾਮੁ ਧਿਆਇ ਕੇ ਫੇਰ 'ਸੀਤਲ'
ਵੱਲ ਬੀੜ ਦੇ ਕਦਮ ਉਠਾਇਆ ਜੀ

ਗੁਰੂ ਮਹਾਰਾਜ ਜੀ ਦੀ ਤਜਵੀਜ਼ ਸੁਣ ਕੇ ਮਾਤਾ ਗੰਗਾ ਜੀ ਦੇ ਦਿਲ ਵਿਚ ਨਵਾਂ ਉਤਸ਼ਾਹ ਜਾਗ ਆਇਆ। ਉਹਨਾਂ ਭਾਂਡਾ ਧੋ ਮਾਂਜ ਕੇ ਆਪਣੇ ਹੱਥੀਂ ਲਵੇਰੀਆਂ ਚੋਈਆਂ। ਫਿਰ ਬੜੇ ਪ੍ਰੇਮ ਨਾਲ ਦੁੱਧ ਕਾੜ੍ਹ ਕੇ ਉਹਨਾਂ ਜਮਾਇਆ। ਪਹਿਰ ਦੇ ਤੜਕੇ ਉਠਕੇ ਉਹਨਾਂ ਦੁੱਧ ਰਿੜਕਣਾ ਪਾਇਆ। ਨਾਲ ਉਹ ਬੜੀ ਮਿੱਠੀ ਸੁਰ ਵਿਚ ਗੁਰਬਾਣੀ ਦਾ ਪਾਠ ਕਰ ਰਹੇ ਸਨ। ਉਹਨਾਂ ਰਿੜਕ ਕੇ ਮੱਖਣ ਦਾ ਛੰਨਾ ਭਰ ਲਿਆ। ਫਿਰ ਉਹਨਾਂ ਕਣਕ ਛੋਲੇ ਛਟ ਬਣਾ ਕੇ ਹੱਥੀਂ ਚੱਕੀ 'ਤੇ ਆਟਾ ਪੀਸਿਆ। ਮਿੱਸੀਆਂ ਰੋਟੀਆਂ ਪਕਾ ਕੇ ਉਹਨਾਂ ਰੱਜਵਾਂ ਮੱਖਣ ਪਾ ਕੇ ਚੋਘੇ ਕੱਢੇ। ਚਿੱਟੇ ਪੋਣੇ ਵਿਚ ਰਟੀਆਂ ਬੰਨ੍ਹ ਕੇ ਉਹਨਾਂ ਇਕ ਪੱਲੇ ਗੰਢੇ ਤੇ ਗੁੜ ਦੀ ਰੋੜੀ ਵੀ ਬੰਨ੍ਹ ਲਈ। ਕੋਰਾ ਮੱਘਾ ਧੋ ਕੇ ਉਹਨਾਂ ਲੱਸੀ ਦਾ ਭਰ ਲਿਆ। ਫ਼ਿਰ ਪੰਜਾਬਣ ਜੱਟੀਆਂ ਵਰਗੀ ਪੁਸ਼ਾਕ ਪਾ ਕ ਮਾਤਾ ਜੀ ਲੱਸੀ ਤੇ ਰੋਟੀਆਂ ਸਿਰ 'ਤੇ ਚੁਕ ਕੇ ਪੈਦਲ ਬੀੜ ਨੂੰ ਤੁਰ ਪਏ।

ਮਾਤਾ ਜੀ ਨੇ ਕਿਸੇ ਦਾਸੀ ਨੂੰ ਨਾਲ ਜਾਣ ਵਾਸਤੇ ਕਿਹਾ ਨਹੀਂ ਸੀ।

ਫਿਰ ਵੀ ਉਹਨਾਂ ਦੀ ਨਿਕਟ-ਵਰਤੀ ਦਾਸੀ—ਜਿੰਨ੍ਹੇ ਕਰਮੋ ਤੇ ਪ੍ਰਿਥੀਏ ਦੀਆਂ ਗੱਲਾਂ ਆ ਕੇ ਦੱਸੀਆਂ ਸਨ—ਨਾਲ ਤੁਰ ਪਈ। ਉਹ ਸੋਚਦੀ ਜਾ ਰਹੀ ਸੀ, 'ਕੱਲ੍ਹ ਬਾਬਾ ਬੁਢਾ ਜੀ ਨੇ ਇਕ ਵਾਰ ਇਨਕਾਰ ਕੀਤਾ ਵਰ ਦੇਣ ਤੋਂ, ਤੇ ਮਾਤਾ ਜੀ ਵਾਪਸ ਮੁੜ ਪਏ। ਕੀ ਪਤਾ ਅੱਜ ਵੀ ਬਾਬਾ ਜੀ ਇਕ ਅੱਧੀ ਵਾਰ ਨਾਂਹ ਨੁੱਕਰ ਕਰਨ ਤੇ ਮਾਤਾ ਜੀ ਚੁੱਪ ਕਰ ਕੇ ਵਾਪਸ ਮੁੜ ਪੈਣ। ਮੈਂ ਆਪ ਨਾਲ ਜਾਵਾਂਗੀ, ਤੇ ਬਾਬਾ ਜੀ ਕੋਲ ਬੇਨਤੀ ਕਰਾਂਗੀ, ਕਿ ਸਾਨੂੰ ਗੁਰੂ ਜੀ ਨੇ ਪੂਰਾ ਭਰੋਸਾ ਦੁਆ ਕੇ ਭੇਜਿਆ ਏ। ਬਾਬਾ ਜੀ ਅੱਜ ਜ਼ਰੂਰ ਵਰ ਦੇਣਗੇ। ਭਾਵੇਂ ਕੁਛ ਵੀ ਹੋਵੇ, ਅੱਜ ਅਸਾਂ ਓਨਾ ਚਿਰ ਓਥੋਂ ਮੁੜਨਾ ਨਹੀਂ, ਜਿੰਨਾਂ ਚਿਰ ਬਾਬਾ ਜੀ ਪਰਸੰਨ ਹੋ ਕੇ ਪੁੱਤਰ ਦਾ ਵਰ ਨਾ ਦੇਣ। ਜੇ ਲੋੜ ਪਈ, ਤਾਂ ਮੈਂ ਓਦਣ ਵਾਲੀਆਂ ਕਰਮੋ ਤੇ ਉਹਦੇ ਮਾਲਕ ਦੀਆਂ ਸਾਰੀਆਂ ਗੱਲਾਂ ਕਹਿ ਸੁਣਾਵਾਂਗੀ। ਫੇਰ ਵੀ ਬਾਬਾ ਜੀ ਨੂੰ ਤਰਸ ਨਹੀਂ ਆਵੇਗਾ ? ਮੈਂ ਨਾਲ ਜ਼ਰੂਰ ਜਾਵਾਂਗੀ।'

ਅਜੇਹੀਆਂ ਸੋਚਾਂ ਸੋਚਦੀ ਦਾਸੀ ਮਗਰ ਮਗਰ ਜਾ ਰਹੀ ਸੀ। ਅੱਗੇ ਅੱਗੇ ਮਾਤਾ ਗੰਗਾ ਜੀ ਰੋਟੀ ਚੁੱਕੀ, ਬਾਣੀ ਪੜ੍ਹਦੇ ਜਾ ਰਹੇ ਸਨ।

ਅੱਜ ਸਖ਼ਤ ਕੰਮ ਕਰਨ ਕਰ ਕੇ ਬਾਬਾ ਬੁਢਾ ਜੀ ਨੂੰ ਬੜੀ ਭੁੱਖ ਲੱਗੀ ਸੀ। ਉਹ ਉਠ ਉਠ ਅੰਮ੍ਰਿਤਸਰ ਵੱਲ ਵੇਖ ਰਹੇ ਸਨ। ਉਹਨਾਂ ਨੂੰ ਯਕੀਨ ਸੀ, ਕਿ ਮਾਤਾ ਜੀ ਰੋਟੀ ਲੈ ਕੇ ਜ਼ਰੂਰ ਆਉਣਗੇ। ਜਦ ਦੂਰੋਂ ਮਾਤਾ ਜੀ ਆਪ ਰੋਟੀ ਚੁਕੀ ਆਉਂਦੇ ਦਿੱਸੇ, ਤਾਂ ਬਾਬਾ ਜੀ ਕਾਹਲੇ ਕਦਮੀ ਇਕ ਪੈਲੀ ਅੱਗੋਂ ਜਾ ਮਿਲੇ। ਮਾਤਾ ਜੀ ਦੇ ਸਿਰ ਤੋਂ ਮੱਘਾ ਚੁਕਦੇ ਹੋਏ ਬਾਬਾ ਜੀ ਬੋਲੇ, "ਅੰਤ ਮਾਂਵਾਂ ਨੂੰ ਈ ਪੁੱਤਰਾਂ ਦੀ ਭੁੱਖ ਦਾ ਪਤਾ ਹੁੰਦਾ ਏ ! ਅੱਜ ਮੈਨੂੰ ਬੜੀ ਭੁੱਖ ਲੱਗੀ ਸੀ। ਮਾਤਾ ਜੀ ! ਤੁਸੀਂ ਧੰਨ ਹੋ, ਜੋ ਪੁੱਤਰਾਂ ਦਾ ਐਨਾ ਖ਼ਿਆਲ ਰਖਦੇ ਓ।"

ਬਾਬਾ ਜੀ ਦੀਆਂ ਇਹ ਉਤਸ਼ਾਹ ਭਰੀਆਂ ਗੱਲਾਂ ਸੁਣ ਕੇ ਮਾਤਾ ਜੀ ਤੇ ਦਾਸੀ ਦੇ ਦਿਲ ਖ਼ੁਸ਼ ਹੋ ਰਏ। ਬਾਬਾ ਜੀ ਓਥੇ ਜਾ ਬੈਠੇ, ਜਿਥੇ ਅੱਜ

ਕੱਲ੍ਹ ਗੁਰਦੁਆਰਾ 'ਬਾਬਾ ਬੁਢੇ ਦੀ ਬੀੜ'* ਹੈ। ਮਾਤਾ ਜੀ ਸੀਸ ਝੁਕਾ ਕੇ ਸਾਮ੍ਹਣੇ ਬੈਠ ਗਏ। ਉਹਨਾਂ ਦੇ ਖੱਬੇ ਹੱਥ ਥੋੜੀ ਜੇਹੀ ਦੂਰ ਹਟ ਕੇ ਦਾਸੀ ਵੀ ਬਹਿ ਗਈ। ਮਾਤਾ ਜੀ ਨੇ ਰੋਟੀਆਂ ਖੋਲ੍ਹ ਕੇ ਬਾਬਾ ਜੀ ਦੇ ਅੱਗੇ ਧਰੀਆਂ। ਨਾਲ ਹੀ ਉਹਨਾਂ ਮੱਖਣ ਦਾ ਛੰਨਾ, ਗੁੜ ਤੇ ਗੰਢੇ ਧਰ ਦਿਤੇ। ਬਾਬਾ ਬੁਢਾ ਜੀ ਵੇਖ ਕੇ ਬੜੇ ਪਰਸੰਨ ਹੋਏ। ਉਹ ਖ਼ੁਸ਼ੀ ਵਿਚ ਬੋਲੇ, "ਮਾਤਾ ਜੀ ! ਅੱਜ ਤੁਸਾਂ ਮੇਰੇ ਦਿਲ ਦੀ ਬੁੱਝੀ ਏ। ਕੰਮ ਕਰਨ ਵਾਲੇ ਜੱਟਾਂ ਨੂੰ ਏਹੋ ਜੇਹਾ ਭੋਜਨ ਹੀ ਚੰਗਾ ਲਗਦਾ ਏ। ਹਲਵਾਈ ਦੀਆਂ ਬਣਾਈਆਂ ਮਿਠਿਆਈਆਂ ਨਾਲੋਂ ਮਾਂ ਦੇ ਹੱਥਾਂ ਦੀਆਂ ਪੱਕੀਆਂ ਰੋਟੀਆਂ ਪੁੱਤਰ ਨੂੰ ਵਧੇਰੇ ਪਸੰਦ ਹੁੰਦੀਆਂ ਨੇ। ਫਿਰ ਬਾਬਾ ਜੀ ਮੋਟਾ ਜਿਹਾ ਗੰਢਾ ਹਥ ਵਿਚ ਲੈ ਕੇ ਭੰਨਣ ਲੱਗੇ, "ਮਾਤਾ ਜੀ ! ਤੁਹਾਡੇ ਘਰ ਐਸਾ ਬਲੀ ਪੁੱਤਰ ਹੋਵੇਗਾ, ਜੋ ਜ਼ਾਲਮਾਂ ਦੇ ਸਿਰ ਇਉਂ ਫਿਹਵੇਗਾ, ਜਿਵੇਂ ਮੈਂ ਇਹ ਗੰਢਾ ਫਿਹ ਦਿਤਾ ਹੈ। ਉਹ ਫ਼ਕੀਰਾਂ ਵਰਗਾ ਗੁਰੂ ਨਹੀਂ, ਸਗੋਂ ਬਾਦਸ਼ਾਹਾਂ ਵਰਗੀ ਸ਼ਾਨ ਰੱਖਣ ਵਾਲਾ ਗੁਰੂ ਹੋਵੇਗਾ।"

ਬਾਬਾ ਜੀ ਖ਼ੁਸ਼ ਹੋ ਹੋ ਪਰਸਾਦ ਛਕਦੇ ਜਾਂਦੇ ਤੇ ਨਾਲੋਂ ਨਾਲ ਵਰ ਦੇਂਦੇ ਜਾਂਦੇ। ਅੰਤ ਭੋਜਨ ਸਮਾਪਤ ਕਰ ਕੇ ਉਹਨਾਂ ਇਉਂ ਅਰਦਾਸ ਕੀਤੀ :—

## ਝੋਕ

ਪਾ ਕੇ ਮਨ-ਇਛਿਆ ਭੋਜਨ, ਲਾਹ ਕੇ ਪਿਆਸ ਜੀ
ਬਾਬਾ ਜੀ ਕਰਨ ਲੱਗੇ ਫਿਰ ਇਉਂ ਅਰਦਾਸ ਜੀ
ਹੋਵੇਗੀ ਪੂਰੀ, ਮਾਤਾ ! ਆਪ ਦੀ ਆਸ ਜੀ
ਬਖ਼ਸ਼ੇਗਾ ਬੀਰ ਸਪੁੱਤਰ, ਨਾਨਕ ਨਿਰੰਕਾਰ ਜੀ
ਹੋਵੇਗਾ ਵੱਡਾ ਸੂਰਮਾ, ਛੇਵਾਂ ਅਵਤਾਰ ਜੀ

---

* ਇਹ ਗੁਰਦੁਆਰਾ ਅੰਮ੍ਰਿਤਸਰ ਤੋਂ ਖੇਮਕਰਨ ਨੂੰ ਜਾਣ ਵਾਲੀ ਪੱਕੀ ਸੜਕ ਤੋਂ ਥੜਾ ਹੀ ਦੂਰ, ਪਿੰਡ ਝਬਾਲ ਦੇ ਕੋਲ ਹੈ। ਏਥੇ ੨੧-੨੨ ਅੱਸੂ ਨੂੰ ਮੇਲਾ ਲਗਦਾ ਹੈ।

ਹੋਵੇਗਾ ਵੱਡਾ ਸੂਰਮਾ ।

ਪਹਿਨੇਗਾ ਦੋ ਤਲਵਾਰਾਂ, ਮੀਰੀ ਤੇ ਪੀਰੀ ਦੀ
ਧਨੀਆਂ ਨੂੰ ਮਾਤ ਕਰੇਗੀ, ਚੜ੍ਹਤ ਫ਼ਕੀਰੀ ਦੀ
ਚਰਨਾਂ 'ਤੇ ਆਣ ਝੁਕੇਗੀ ਸ਼ਾਨ ਅਮੀਰੀ ਦੀ

ਕਲਿਜੁਗ ਵਿਚ ਆਪ ਬਣੇਗਾ, 'ਸੱਚੀ ਸਰਕਾਰ ਜੀ'
ਹੋਵੇਗਾ ਵੱਡਾ ਸੂਰਮਾ, ਛੇਵਾਂ ਅਵਤਾਰ ਜੀ
ਹੋਵੇਗਾ ਬਲੀ ਸੂਰਮਾ ।

ਰਾਜੇ ਮਹਾਰਾਜਿਆਂ ਵਰਗੀ, ਰੱਖੇਗਾ ਸ਼ਾਨ ਜੀ
ਆਖੇਗਾ 'ਸੱਚਾ ਪਾਤਸ਼ਾਹ' ਸਾਰਾ ਜਹਾਨ ਜੀ
ਝੂਲਣਗੇ ਦਰ ਉਹਦੇ 'ਤੇ ਉੱਚੇ ਨਸ਼ਾਨ ਜੀ

ਹੋਸੀ ਸਭ ਦੁਨੀਆਂ ਅੰਦਰ, ਧੰਨ 'ਜੈ ਜੈਕਾਰ' ਜੀ
ਹੋਵੇਗਾ ਵੱਡਾ ਸੂਰਮਾ, ਛੇਵਾਂ ਅਵਤਾਰ ਜੀ
ਹੋਵੇਗਾ ਬਲੀ ਸੂਰਮਾ ।

ਸ਼ਾਹਾਂ ਦੇ ਵਾਂਗ ਬਹੇਗਾ, ਤਖ਼ਤ ਸਜਾ ਕੇ ਜੀ
ਨੂਰੀ ਮੱਥੇ 'ਤੇ ਕਲਗ਼ੀ, ਹੀਰਿਆਂ ਦੀ ਲਾ ਕੇ ਜੀ
ਫ਼ੌਜਾਂ ਦਾ ਮਾਲਕ ਚੜ੍ਹਸੀ, ਧੌਂਸੇ ਖੜਕਾ ਕੇ ਜੀ

ਹੋਵੇਗਾ ਬਾਦਸ਼ਾਹਾਂ ਤੋਂ ਉਚਾ ਦਰਬਾਰ ਜੀ
ਹੋਵੇਗਾ ਵੱਡਾ ਸੂਰਮਾ, ਛੇਵਾਂ ਅਵਤਾਰ ਜੀ
ਹੋਵੇਗਾ ਬਲੀ ਸੂਰਮਾ

ਹੋਸੀ ਜਰਨੈਲ ਬਹਾਦਰ ਖੰਡਾ ਖੜਕਾਵੇਗਾ
ਜੁੱਧਾਂ ਦੇ ਅੰਦਰ ਘਾਣ, ਵੈਰੀ ਦੇ ਲਾਹਵੇਗਾ
ਪਾਲੇਗਾ ਸ਼ਰਨ ਪਿਆਂ ਨੂੰ, ਆਕੀ ਨੂੰ ਢਾਹਵੇਗਾ

ਮੁਗ਼ਲਾਂ ਦੇ ਤੋੜੇਗਾ ਉਹ, ਰਣ ਵਿਚ ਹੰਕਾਰ ਜੀ
ਹੋਵੇਗਾ ਵੱਡਾ ਸੂਰਮਾ, ਛੇਵਾਂ ਅਵਤਾਰ ਜੀ
ਹੋਵੇਗਾ ਬਲੀ ਸੂਰਮਾ

ਜ਼ਾਲਮ ਦੀ ਰਤ ਵਿਚ ਲਾਹਸੀ, ਪਾਣ ਤਲਵਾਰਾਂ ਦੀ

ਓਸ ਦੇ ਤੀਰ ਕਰਨਗੇ ਮੁਕਤੀ ਹਜ਼ਾਰਾਂ ਦੀ
ਸਾਜੇਗਾ ਸਿੱਖੀ ਆਪਣੀ, ਯੋਧੇ ਸਰਦਾਰਾਂ ਦੀ
'ਸੀਤਲ' ਬਲਵਾਨ ਝੁਕਣਗੇ, ਓਸ ਦੇ ਦੁਆਰ ਜੀ
ਹੋਵੇਗਾ ਵੱਡਾ ਸੂਰਮਾ, ਛੇਵਾਂ ਅਵਤਾਰ ਜੀ
ਹੋਵੇਗਾ ਬਲੀ ਸੂਰਮਾ ।

ਇਹ ਵਰ ਲੈਕੇ ਮਾਤਾ ਜੀ ਪਰਸੰਨ ਚਿਤ ਘਰ ਨੂੰ ਮੁੜੇ । ਖ਼ੁਸ਼ੀ ਖ਼ੁਸ਼ੀ ਉਹਨਾਂ ਗੁਰੂ ਮਹਾਰਾਜ ਨੂੰ ਜਾ ਕੇ ਸਾਰੀ ਵਾਰਤਾ ਸੁਣਾਈ । ਅੱਗੋਂ ਗੁਰੂ ਮਹਾਰਾਜ ਨੇ ਸ਼ੁਕਰ ਵਜੋਂ ਅਕਾਲ ਪੁਰਖ ਦੀ ਦਰਗਾਹ ਵਿਚ ਸਿਰ ਝੁਕਾ ਕੇ ਕਿਹਾ, "ਬਾਬਾ ਬੁਢਾ ਜੀ ਬੜੇ ਗਿਆਨਵਾਨ ਤੇ ਦੂਰ ਦੀ ਸੋਚਣ ਵਾਲੇ ਹਨ । ਆਉਣ ਵਾਲੇ ਸਮੇਂ ਵਿਚ ਸਿੱਖੀ ਨੂੰ ਕਿਸੇ ਅਜੇਹੇ ਆਗੂ ਦੀ ਹੀ ਲੋੜ ਹੈ । ਗਗਾ ਜੀ ! ਤੁਸੀਂ ਬੜੇ ਭਾਗਾਂ ਵਾਲੇ ਹੋ ।"

ਬਾਬੇ ਬੁਢੇ ਦੇ 'ਵਰ' ਦੇਣ ਦੀ ਖ਼ਬਰ ਸਾਰੀ ਸਿੱਖ-ਸੰਗਤ ਵਿਚ ਫੈਲ ਗਈ । ਸੰਗਤਾਂ ਬਹੁਤ ਪਰਸੰਨ ਹੋਈਆਂ । ਪਰ ਪ੍ਰਿਥੀਏ ਦੇ ਘਰ ਇਹ ਸੁਣ ਕੇ ਉਲਟਾ ਸੱਥਰ ਵਿਛ ਗਿਆ । ਉਹ ਈਰਖਾ ਵਾਦੀ ਦੋਵੇਂ ਜੀ ਸੜ ਭੁੱਜ ਕੇ ਕੋਲਾ ਹੋ ਗਏ । ਕਰਮੋਂ ਮੱਥੇ 'ਤੇ ਵੱਟ ਪਾ ਕੇ ਪਤੀ ਨੂੰ ਕਹਿਣ ਲੱਗੀ, "ਲਓ, ਹੁਣ ਸਾਡੀ ਇਹ ਵੀ ਆਸ ਗਈ, ਕਿ ਗੁਰੂ ਪਿਛੋਂ ਸਾਡਾ ਮਿਹਰਬਾਨ ਗੱਦੀ 'ਤੇ ਬੈਠੇਗਾ । ਬਾਬੇ ਬੁਢੇ ਦਾ ਵਰ ਖ਼ਾਲੀ ਨਹੀਂ ਜਾਏਗਾ ਹੁਣ ਉਹਨਾਂ ਦੇ ਘਰ ਪੁੱਤਰ ਹੋ ਪਵੇਗਾ । ਤੇ ਅਸੀਂ ਹੱਥ ਮਲਦੇ ਰਹਿ ਜਾਵਾਂਗੇ ।"

ਅੱਗੋਂ ਪ੍ਰਿਥੀਆ ਕ੍ਰੋਧ ਨਾਲ ਬੋਲਿਆ, "ਹੱਛਾ ! ਬਾਬੇ ਬੁਢੇ ਦੇ ਵਰ ਨਾਲ ਪੁੱਤਰ ਹੋ ਪਵੇਗਾ, ਤਾਂ ਕੀ ਹੋਇਆ । ਨੇਪਰੇ ਮੈਂ ਨਹੀਂ ਚੜ੍ਹਨ ਦਿਆਂਗਾ । ਮੈਂ ਹੁਣ ਗੁਰੂ ਅਰਜਨ ਨੂੰ ਅਮਨ ਨਾਲ ਵੱਸਣ ਨਹੀਂ ਦਿਆਂਗਾ । ਮੈਂ ਉਹਨੂੰ ਏਥੋਂ ਉਜਾੜ ਕੇ ਹੀ ਦਮ ਲਵਾਂਗਾ । ਏਸ ਕੰਮ ਵਾਸਤੇ ਮੈਂ ਅੱਜੋ ਹੀ ਲਾਹੌਰ ਜਾਂਦਾ ਹਾਂ ।"

ਸੁਲਹੀ ਖ਼ਾਨ ਪ੍ਰਿਥੀਏ ਦਾ ਮਿੱਤਰ ਸੀ । ਉਹ ਸੂਬਾ ਲਾਹੌਰ ਦੇ ਮਹਿਕਮਾ ਮਾਲ ਦਾ ਅਫ਼ਸਰ ਸੀ । ਪ੍ਰਿਥੀਏ ਨੇ ਉਹਨੂੰ ਜਾ ਭੜਕਾਇਆ ।

ਤਜਵੀਜ਼ ਇਹ ਹੋਈ, ਕਿ ਸੁਲਹੀ ਖਾਨ ਮਾਮਲਾ ਵਸੂਲ ਕਰਨ ਦੇ ਬਹਾਨੇ ਬਹੁਤ ਸਾਰੀ ਫ਼ੌਜ ਲੈ ਕੇ ਚੜ੍ਹੇ ਤੇ ਅੰਮ੍ਰਿਤਸਰ ਗੁਰੂ ਕਾ ਡੇਰਾ ਲੁੱਟ ਕੇ ਉਹਨੂੰ ਉਜਾੜ ਦੇਵੇ।

ਏਸ ਚਾਲ ਦੀ ਗੁਰੂ ਜੀ ਨੂੰ ਵੇਲੇ ਸਿਰ ਖ਼ਬਰ ਹੋ ਗਈ। ਉਹ ਸਮਾਂ ਵਿਚਾਰ ਕੇ ਸੁਲਹੀ ਖ਼ਾਨ ਦੇ ਆਉਣ ਤੋਂ ਪਹਿਲਾਂ ਹੀ ਅੰਮ੍ਰਿਤਸਰ ਛੱਡ ਕੇ ਸਣੇ ਪਰਵਾਰ ਪਿੰਡ 'ਵਡਾਲੀ' ਚਲੇ ਗਏ। ਪਿਛੋਂ ਸੁਲਹੀ ਖ਼ਾਨ ਆਇਆ, ਤਾਂ ਪ੍ਰਿਥੀਏ ਨੇ ਬਾਹਰੋਂ ਹੀ ਨਜ਼ਰਾਨਾਂ ਦੇ ਕੇ ਮੋੜ ਦਿਤਾ।

ਗੁਰੂ ਅਰਜਨ ਦੇਵ ਜੀ ਚੋਖਾ ਸਮਾਂ ਵਡਾਲੀ ਰਹੇ। ਏਥੇ ਪਿੰਡ ਦੇ ਨੇੜੇ ਗੁਰੂ ਮਹਾਰਾਜ ਨੇ 'ਛੇਹਰਟਾ ਸਾਹਿਬ' (ਵੱਡਾ ਸਾਰਾ ਖੂਹ, ਜਿਸ ਉਤੇ ਛ ਹਰਟ ਚੱਲ ਸਕਣ) ਰਚਿਆ। ਏਥੇ ਸ਼ਾਨਦਾਰ ਗੁਰਦੁਆਰਾ ਹੈ। ਹਰ ਪੰਚਮੀ ਨੂੰ ਏਥੇ ਸੰਗਤਾਂ ਦਾ ਇਕੱਠ ਹੁੰਦਾ ਹੈ ਤੇ ਬਸੰਤ ਪੰਚਮੀ ਨੂੰ ਬੜਾ ਭਾਰਾ ਮੇਲਾ ਲੱਗਦਾ ਹੈ।

ਏਥੇ ਨੱਗਰ 'ਵਡਾਲੀ' ਵਿਚ ਹੀ ਬੁਧਵਾਰ, ਉਤ੍ਰਾ ਭਦ੍ਰਾ ਪਦ ਨਛੱਤ੍ਰ, ਸੁਭਾਗਯ ਯੋਗ, ਹਾੜ ਵਦੀ ੬, ਮਿਤੀ ੨੧ ਹਾੜ, ਸੰਮਤ ੧੬੫੨ ਬਿ. (੧੪ ਜੂਨ, ੧੫੯੫ ਈ,) ਨੂੰ ਥੋੜੀ ਜੇਹੀ ਢਲੀ ਰਾਤ ਗੁਰੂ ਹਰਗੋਬਿੰਦ ਸਾਹਿਬ ਜੀ ਪਰਗਟ ਹੋਏ। ਏਸ ਖ਼ੁਸ਼ੀ ਵਿਚ ਗੁਰੂ ਅਰਜਨ ਦੇਵ ਜੀ ਨੇ ਰਾਗ 'ਆਸਾ' ਅੰਦਰ ਸ਼ਬਦ ਉਚਾਰਨ ਕੀਤਾ :—

"ਸਤਿਗੁਰ ਸਾਚੈ ਦੀਆ ਭੇਜ।
ਚਿਰ ਜੀਵਨੁ ਉਪਜਿਆ ਸੰਜੋਗਿ... . ...।"

ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪਰਗਟ ਹੋਣ ਨਾਲ ਘਰ ਘਰ ਖ਼ੁਸ਼ੀ ਦੇ ਵਾਜੇ ਵੱਜੇ ਤੇ ਵਧਾਈਆਂ ਨਾਲ ਸੰਸਾਰ ਗੂੰਜ ਉਠਿਆ।

## ਕਬਿੱਤ

ਹਾੜ੍ਹ ਵਦੀ ਛੇਵੀਂ, ਬੁਧਵਾਰ ਦਾ ਸੁਭਾਗਾ ਦਿਨ
ਮਾਤਾ ਗੰਗਾ ਘਰ ਹੋਏ ਛੇਵੇਂ ਅਵਤਾਰ ਜੀ
ਫੁੱਲ ਬਰਸਾਏ ਰਲ ਦਿਉਤਿਆਂ ਅਕਾਸ ਉਤੋਂ

ਉਠਿਆ ਵਧਾਈਆਂ ਨਾਲ ਗੂੰਜ ਸੰਸਾਰ ਜੀ
ਕੰਬ ਉਠੇ ਪਾਪ ਤੇ ਪਖੰਡੀ ਦਿਲ ਡੋਲ ਗਏ
ਧਰਮੀਆਂ ਨੇ ਖ਼ੁਸ਼ੀ ਵਿਚ ਕੀਤੀ ਜੈ ਜੈ ਕਾਰ ਜੀ
ਹਇਆ ਮਹਾਂ ਬਲੀ ਜੋ ਨਿਮਾਣਿਆਂ ਦਾ ਮਾਣ ਬਣੂ
'ਸੀਤਲ' ਜੀ ਆਕੀਆਂ ਦਾ ਤੋੜੂ ਹੰਕਾਰ ਜੀ

ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਬਤ ਭਾਈ ਗੁਰਦਾਸ ਜੀ ਇਉਂ ਲਿਖਦੇ ਹਨ ।—

"ਪੰਜ ਪਿਆਲੇ ਪੰਜ ਪੀਰ,
ਛਟਮ ਪੀਰ ਬੈਠਾ ਗੁਰ ਭਾਰੀ ।
ਅਰਜਨ ਕਾਇਆ ਪਲਟ ਕੇ
ਮੂਰਤ ਹਰਿਗੋਬਿੰਦ ਸਵਾਰੀ ।
ਚੱਲੀ ਪੀੜ੍ਹੀ ਸੋਢੀਆਂ,
ਰੂਪ ਦਿਖਾਵਣ ਵਾਰੋ ਵਾਰੀ ।
ਦਲ ਭੰਜਣ ਗੁਰ ਸੂਰਮਾ,
ਵਡ ਜੋਧਾ ਬਹੁ ਪਰਉਪਕਾਰੀ ।
ਪੁੱਛਨ ਸਿੱਖ ਅਰਦਾਸ ਕਰ,
ਛ ਮਹਿਲਾਂ ਤਕ ਦਰਸ ਨਿਹਾਰੀ ।
ਅਗਮ ਅਗੋਚਰ ਸਤਿਗੁਰੂ,
ਬੋਲੇ ਮੁਖ ਤੇ ਸੁਣਹੁ ਸੰਸਾਰੀ :
ਕਲਿਜੁਗ ਪੀੜ੍ਹੀ ਸੋਢੀਆਂ,
ਨਿਹਚਲ ਨੀਵ ਉਸਾਰ ਖਲ੍ਹਾਰੀ ।
ਜੁਗ ਜੁਗ ਸਤਿਗੁਰ ਧਰੇ ਅਵਤਾਰੀ ।"

(ਵਾਰ ਪਹਿਲੀ, ਪਉੜੀ 48)

ਗੁਰੂ ਹਰਿਗੋਬਿੰਦ ਸਾਹਿਬ ਦੋ ਸਾਲ ਦੇ ਹੋਏ, ਤਾਂ ਸੰਗਤਾਂ ਦੀ ਬੇਨਤੀ ਮੰਨ ਕੇ ਗੁਰ ਅਰਜਨ ਦੇਵ ਜੀ ਸਣੇ ਪਰਵਾਰ ਅੰਮ੍ਰਿਤਸਰ ਆਏ ।

ਪ੍ਰਸੰਗ ਲਿਖਿਆ, 20-4-55 ਈ.

ੴ ਵਾਹਿਗੁਰੂ ਜੀ ਕੀ ਫਤਹਿ ॥

# ਦਸਮੇਸ਼ ਆਗਮਨ

## ਕਲਗ਼ੀਧਰ ਅਵਤਾਰ ਧਾਰਿਆ

ਕੇਈ ਖ਼ਾਸ ਸ਼ਖ਼ਸੀਅਤਾਂ ਦੁਨੀਆਂ ਦੀ ਕਾਇਆਂ ਪਲਟਣ ਵਾਸਤੇ ਸੰਸਾਰ ਵਿਚ ਆਉਂਦੀਆਂ ਹਨ। ਉਹ ਪੁਰਾਣੀਆਂ ਲ ਹਾਂ ਮਿਟਾ ਕੇ ਸਮਾਜ ਵਿਚ ਨਵੇਂ ਰਾਹ ਚਲਾਉਂਦੀਆਂ ਹਨ। ਮਧਮ ਹੋ ਚੁੱਕੀ ਜੀਵਨ-ਚੰਗਿਆੜੀ ਨੂੰ ਉਹ ਆਪਣੀ ਕਰਨੀ ਤੋਂ ਨਵੀਂ ਰੌਸ਼ਨੀ ਦੇਂਦੀਆਂ ਹਨ। ਗੁਰੂ ਗੋਬਿੰਦ ਸਿੰਘ ਮਹਾਰਾਜ ਅਜੇਹੀਆਂ ਇਨਕਲਾਬੀ ਸ਼ਖ਼ਸੀਅਤਾਂ ਵਿਚੋਂ ਸਭ ਤੋਂ ਬਲਵਾਨ ਤੇ ਉਚੇਰੇ ਸਨ। ਉਹਨਾਂ ਨੇ ਪੁਰਾਣੇ ਹੋ ਚੁਕੇ ਸਮਾਜ ਦਾ ਢਾਂਚਾ ਬਦਲ ਕੇ ਦੇਸ ਵਿਚ ਇਕ ਜਿਉਂਦਾ ਜਾਗਦਾ ਨਵਾਂ ਭਾਈਚਾਰਾ ਪੈਦਾ ਕੀਤਾ ਹੈ, 'ਖ਼ਾਲਸਾ ਪੰਥ'। ਗੁਰੂ ਗੋਬਿੰਦ ਸਿੰਘ ਜੀ ਦੀ ਇਹ ਸਭ ਤੋਂ ਵੱਡੀ ਕਰਾਮਾਤ ਹੈ।

ਆਮ ਆਗੂਆਂ ਵਾਂਗ ਗੁਰੂ ਮਹਾਰਾਜ ਜ਼ਮਾਨੇ ਦੇ ਮਗਰ ਲੱਗ ਕੇ ਨਹੀਂ ਚੱਲੇ, ਜ਼ਮਾਨੇ ਨੂੰ ਆਪਣੇ ਮਗਰ ਲਾ ਕੇ ਚਲਾਉਣ ਦੀ ਦਲੇਰੀ ਕੀਤੀ ਹੈ। ਕਿਸੇ ਉਰਦੂ ਕਵੀ ਦਾ ਕਥਨ ਹੈ :—

> "ਏਕ ਵੁਹ ਹੈਂ ਜੋ ਬਦਲਤੇ ਹੈਂ, ਜ਼ਮਾਨੇ ਕੇ ਸਾਥ ਸਾਥ
> ਮਰਦ ਵੁਹ ਹੈਂ, ਜੋ ਜ਼ਮਾਨੇ ਕੋ ਬਦਲ ਦੇਤੇ ਹੈਂ।"

ਗੁਰਦੇਵ ਨੇ ਦੇਸ ਵਾਸੀਆਂ ਨੂੰ ਹਰ ਪਹਿਲੂ ਤੋਂ ਬਦਲਿਆ ਹੈ। ਮਹਾਰਾਜ ਦਾ ਦੁਨੀਆਂ ਵਿਚ ਪਰਗਟ ਹੋਣਾ ਪੁਰਾਤਨ ਸਿਧਾਂਤਾਂ ਵਿਚ ਬੜਾ ਭਾਰਾ ਜੁੱਗ-ਪਲਟਾ ਸੀ। ਹਜ਼ੂਰ ਨੇ ਧਾਰਮਕ ਤੇ ਸੰਸਾਰਕ ਰਵਾਜਾਂ ਵਿਚ ਬੜੇ ਨਰੋਏ ਤੇ ਮਨੁੱਖਤਾ ਦੇ ਨਿੱਤ-ਜੀਵਨ ਨਾਲ ਸੰਬੰਧਤ ਨਵੇਂ ਸਿਧਾਂਤ ਦਿਤੇ ਹਨ। ਕਈ ਵਾਰ ਅਸੀਂ ਸੋਚਦੇ ਹਾਂ, ਕਿ ਜੇ ਗੁਰੂ ਗੋਬਿੰਦ ਸਿੰਘ ਜੀ ਪਰਗਟ ਨਾ ਹੁੰਦੇ, ਤਾਂ ਸਾਡੇ ਰੂਹਾਨੀ ਤੇ ਦੁਨਿਆਵੀ, ਦੋਵੇਂ ਪੱਖ ਅਧੂਰੇ

ਰਹਿੰਦੇ। ਜੀਵਨ ਦੀਆਂ ਸਭ ਸਮੱਸਿਆਵਾਂ ਵਿਚ ਗੁਰੂ ਮਹਾਰਾਜ ਨੇ ਨਵੇਂ ਸੁਝਾਉ ਦਿਤੇ ਹਨ, ਜੋ ਸਾਧਾਰਨ ਜਿੰਦਗੀ ਵਿਚ ਅਮਲ ਅੰਦਰ ਆ ਸਕਦੇ ਹਨ ਤੇ ਮਨੁੱਖਾ ਜੀਵਨ ਨੂੰ ਸੁਨੱਖਾ ਬਨਾਉਣ ਦੇ ਵਸੀਲੇ ਬਣ ਸਕਦੇ ਹਨ।

ਅਸਾਂ ਇਸ ਪ੍ਰਸੰਗ ਵਿਚ ਹਜ਼ੂਰ ਦੇ ਜੀਵਨ 'ਤੇ ਝਾਤੀ ਨਹੀਂ ਪੁਆਉਣੀ ਸਗੋਂ ਹਜ਼ੂਰ ਦੇ ਪਰਗਟ ਹੋਣ ਦੀ ਕਥਾ ਬਿਆਨ ਕਰਨੀ ਹੈ। ਗੁਰੂ ਤੇ ਜਰਨੈਲ ਹੋਣ ਦੇ ਨਾਲ ਨਾਲ ਆਪ ਚੋਟੀ ਦੇ ਸਾਹਿਤਕਾਰ ਵੀ ਸਨ। ਆਪ ਦੀਆਂ ਅਮਰ ਲਿਖਤਾਂ ਜੁੱਗਾਂ ਤੀਕ ਪੜ੍ਹਨ ਵਾਲਿਆਂ ਨੂੰ ਹਲੂਣਾ ਦੇਂਦੀਆਂ ਰਹਿਣਗੀਆਂ। 'ਬਚਿੱਤ੍ਰ ਨਾਟਕ' ਆਪ ਦੀ ਬਹੁ-ਮੁੱਲੀ ਰਚਨਾ ਹੈ। ਉਸ ਵਿਚ ਹਜ਼ੂਰ ਨੇ ਆਪਣੇ ਜੀਵਨ ਦੀਆਂ ਕੁਛ ਘਟਨਾਵਾਂ ਬਿਆਨੀਆਂ ਹਨ। ਆਪ ਨੇ ਇਸ ਜੀਵਨ ਦੇ ਨਾਲ ਨਾਲ, ਆਪਣੇ ਪਿਛਲੇ ਜਨਮ ਬਾਰੇ ਵੀ ਥੋੜਾ ਬਹੁਤ ਇਸ਼ਾਰਾ ਕੀਤਾ ਹੈ। ਛੇਵੇਂ ਧਿਆਇ ਵਿਚ ਆਪ ਇਉਂ ਲਿਖਦੇ ਹਨ :—

"ਅਬ ਮੈਂ ਅਪਨੀ ਕਥਾ ਬਖਾਨੋ। ਤਪ ਸਾਧਤ ਜਿਹ ਬਿਧਿ ਮੁਹਿ ਆਨੋ।
ਹੇਮ ਕੁੰਟ ਪਰਬਤ ਹੈ ਜਹਾਂ। ਸਪਤ ਸ੍ਰਿੰਗ ਸੋਭਿਤ ਹੈ ਤਹਾਂ।।
ਸਪਤ ਸ੍ਰਿੰਗ ਤਿਹ ਨਾਮੁ ਕਹਾਵਾ। ਪੰਡੁ ਰਾਜ ਜਹ ਜੋਗੁ ਕਮਾਵਾ।
ਤਹ ਹਮ ਅਧਿਕ ਤਪੱਸਿਆ ਸਾਧੀ। ਮਹਾ ਕਾਲ ਕਾਲ ਕਾ ਅਰਾਧੀ।੨।
ਇਹ ਬਿਧਿ ਕਰਤ ਤਪੱਸਿਆ ਭਯੋ। ਦ੍ਵੈ ਤੇ ਏਕ ਰੂਪ ਹ੍ਵੈ ਗਯੋ।
ਤਾਤ ਮਾਤ ਮੁਰ ਅਲਖ ਅਰਾਧਾ। ਬਹੁ ਬਿਧਿ ਜੋਗ ਸਾਧਨਾ ਸਾਧਾ।੩।
ਤਿਨ ਜੋ ਕਰੀ ਅਲਖ਼ ਕੀ ਸੇਵਾ। ਤਾਤੇ ਭਏ ਪ੍ਰਸੰਨ ਗੁਰਦੇਵਾ।
ਤਿਨ ਪ੍ਰਭ ਜਬ ਆਇਸ ਮੁਹ ਦੀਆ।ਤਬ ਹਮ ਜਨਮ ਕਲੂ ਮਹਿ ਲੀਆ"

ਅਰਥ :—ਹੁਣ ਮੈਂ ਆਪਣੀ ਜੀਵਨ ਕਥਾ ਬਿਆਨ ਕਰਦਾ ਹਾਂ, ਜਿਸ ਢੰਗ ਨਾਲ ਅਕਾਲ ਪੁਰਖ ਨੇ ਮੈਨੂੰ ਤਪ ਕਰਦੇ ਨੂੰ ਮਾਤ ਲੋਕ ਵਿਚ ਲਿਆਂਦਾ ਹੈ। ਜਿੱਥੇ 'ਹੇਮ ਕੁੰਟ' ਪਹਾੜ ਹੈ, ਓਥੇ ਸੱਤ ਉੱਚੀਆਂ ਚੋਟੀਆਂ ਸ਼ੋਭ ਦੇ ਰਹੀਆਂ ਹਨ। ਉਸ ਪਹਾੜ ਦਾ ਨਾਮ ਹੀ 'ਸਪਤ ਸ੍ਰਿੰਗ —ਭਾਵ 'ਸੱਤਾਂ ਚੋਟੀਆਂ ਵਾਲਾ'—ਹੈ। ਜਿੱਥੇ 'ਪੰਡੂ ਰਾਜ' (ਜਾਂ ਪੰਜ ਪਾਂਡਵਾਂ

ਰਾਜਿਆਂ) ਨੇ ਜੋਗ ਕਮਾਇਆ ਸੀ। ਓਥੇ ਅਸਾਂ ਬੜੀ ਤਪੱਸਿਆ ਕੀਤੀ। (ਮਹਾ ਕਾਲ) ਬਹੁਤ ਸਾਰਾ ਸਮਾਂ ਮੈਂ (ਕਾਲ) ਅਕਾਲ ਪੁਰਖ (ਕਾ) ਦਾ (ਅਰਾਧੀ) ਅਰਾਧਣ ਵਾਲਾ ਰਿਹਾ ਹਾਂ*। ਮੈਂ ਏਨੀ ਤਪੱਸਿਆ ਕੀਤੀ, ਕਿ ਦੋ ਤੋਂ ਇਕ ਰੂਪ ਹੋ ਗਿਆ, ਭਾਵ ਮੈਂ ਪਰਮਾਤਮਾ ਨਾਲ ਇਕ ਰੂਪ ਹੋ ਗਿਆ। (ਦੂਜੇ ਪਾਸੇ) ਮੇਰੇ ਮਾਤਾ ਤੇ ਪਿਤਾ ਨੇ ਵੀ (ਅਲਖ=ਨਾ ਲਖਿਆ ਜਾਣ ਵਾਲਾ) ਪਰਮੇਸ਼ਰ ਨੂੰ ਅਰਾਧਿਆ। ਉਹਨਾਂ ਬਹੁਤ ਤਰੀਕਿਆਂ ਨਾਲ ਜੋਗ ਦੀਆਂ ਸਾਧਨਾਂ ਨੂੰ ਸਾਧਿਆ, ਭਾਵ ਮਨ ਵੱਸ ਕੀਤਾ। ਮੇਰੇ ਮਾਤਾ ਪਿਤਾ ਨੇ ਜੋ ਅਕਾਲ ਪੁਰਖ ਦੀ ਸੇਵਾ ਕੀਤੀ, ਉਸ ਤੋਂ (ਗੁਰਦੇਵ) ਪਰਮਾਤਮਾ ਪਰਸੰਨ ਹੋਇਆ। ਉਸ ਪਰਮਾਤਮਾ ਨੇ ਜਦ ਸਾਨੂੰ ਹੁਕਮ ਦਿਤਾ, ਤਾਂ ਅਸਾਂ ਕਲਜੁਗ ਵਿਚ ਜਨਮ ਲਿਆ।

ਏਸੇ ਕਥਾ ਨੂੰ ਸ਼ਰਧਾਵਾਨ ਕਵੀ ਇਉਂ ਕਹਿੰਦਾ ਹੈ :—

## ਬੈਂਤ

ਪੰਡੂ ਰਾਜ ਜਿੱਥੇ ਜੋਗ ਸਾਧਿਆ ਜੀ
ਬੈਠੇ ਰਿਖੀ ਸਮਾਧੀਆਂ ਲਾ ਭਾਈ
ਹੇਮ ਕੁੰਟ ਉਤੇ ਤਪ ਕਰੇ ਬੈਠਾ
'ਦੁਸ਼ਟ ਦਮਨ' ਧਿਆਨ ਲਗਾ ਭਾਈ
ਇਕ ਰੂਪ ਪਰਮਾਤਮਾ ਨਾਲ ਹੋਇਆ
ਦਿਲੋਂ ਦੂਈ ਦਾ ਭੇਤ ਮਿਟਾ ਭਾਈ
ਓਦੋਂ ਆਪ ਪਰਮਾਤਮਾ ਚੱਲ ਆਇਆ

---

* ਏਸ ਪੰਗਤੀ ਦਾ ਪਾਠ ਕਰਨ ਲੱਗਿਆਂ ਕਈ ਸੱਜਣ ਭੁਲੇਖਾ ਖਾ ਜਾਂਦੇ ਸਨ। ਉਹ 'ਕਾਲਕਾ' ਪਾਠ ਕਰ ਕੇ ਅਰਥ 'ਦੇਵੀ' ਸਮਝ ਲੈਂਦੇ ਹਨ। 'ਅਰਾਧੀ' ਸ਼ਬਦ ਦਾ ਅਰਥ ਵੀ ਉਹ ਗ਼ਲਤ (ਅਰਾਧੀ ਹੈ) ਕਰ ਲੈਂਦੇ ਹਨ। ਇਹ ਪਾਠ ਇਉਂ ਹੈ : ਮਹਾਕਾਲ, ਕਾਲ, ਕਾ ਅਰਾਧੀ। ਸ਼ਬਦ ਅਰਾਧੀ ਦਾ ਅਰਥ ਹੈ ਅਰਾਧਣ ਵਾਲਾ। ਸੋ ਅਰਥ ਇਉਂ ਬਣਦਾ ਹੈ : (ਮਹਾ ਕਾਲ) ਬਹੁਤ ਸਾਰਾ ਸਮਾਂ ਮੈਂ(ਕਾਲ) ਅਕਾਲ ਪੁਰਖ (ਕਾ) ਦਾ (ਅਰਾਧੀ) ਅਰਾਧਣ ਵਾਲਾ ਰਿਹਾ ਹਾਂ।

ਭਗਤ ਖ਼ੁਸ਼ੀ ਹੋਇਆ ਦਰਸ਼ਨ ਪਾ ਭਾਈ
ਕਿਹਾ ਈਸ਼ਵਰ ਨੇ ਦੁਸ਼ਟ ਦਮਨ ਤਾਈਂ
ਗੱਲ ਸੁਣੀ ਮੇਰੀ ਕੰਨ ਲਾ ਭਾਈ
ਅੱਗੇ ਨਬੀ ਅਵਤਾਰ ਜਹਾਨ ਉਤੇ
ਭੇਜ ਥੱਕਿਆਂ ਅੰਤ ਨਾ ਕਾ ਭਾਈ
ਮੇਰਾ ਨਾਮ ਨਾ ਕਿਸੇ ਨੇ ਜ਼ਾਹਰ ਕੀਤਾ
ਲਏ ਆਪਣੇ ਪੰਥ ਚਲਾ ਭਾਈ
ਤੂੰ ਹੁਣ ਧਰਮ ਦਾ ਰਾਹ ਵਿਖਾਉਣ ਬਦਲੇ
ਮੇਰਾ ਰੂਪ ਹੋ ਜੱਗ ਵਿਚ ਜਾ ਭਾਈ

ਗੁਰੂ ਗੋਬਿੰਦ ਸਿੰਘ ਜੀ ਦਾ ਪਿਛਲੇ ਜਨਮ ਦਾ ਨਾਮ 'ਦੁਸ਼ਟ ਦਮਨ' ਸੀ, ਭਾਵ ਦੁਸ਼ਟਾ ਦਾ ਨਾਸ ਕਰਨ ਵਾਲਾ। ਪਰਬਤ ਦੀ ਉਸ ਸੁਹਾਵਣੀ ਚੋਟੀ 'ਹੇਮ ਕੁੰਟ' ਉਤੇ ਬੈਠੇ ਮਹਾਰਾਜ ਬਹੁਤ ਸਾਰਾ ਸਮਾਂ ਤਪ ਕਰਦੇ ਰਹੇ। ਇਸੇ ਹੀ ਚੋਟੀ ਉਤੇ ਕਦੇ ਪਾਂਡਵਾਂ ਨੇ ਤਪ ਕੀਤਾ ਸੀ। ਦੁਸ਼ਟ ਦਮਨ ਜੀ ਅਰਾਧਨਾ ਵਿਚ ਲੀਨ, ਅਕਾਲ ਪੁਰਖ ਨਾਲ ਅਭੇਦ ਹੋ ਰਹੇ ਸਨ, ਜਾਂ ਪਰਮਾਤਮਾ ਨੇ ਉਹਨਾਂ ਨੂੰ ਬੁਲਾ ਕੇ ਕਿਹਾ, "ਹੇ ਭਗਤ। ਜਦ ਤੋਂ ਮੈਂ ਸੰਸਾਰ ਦੀ ਰਚਨਾ ਕੀਤੀ ਹੈ, ਲੋਕਾਂ ਦੇ ਭਲੇ ਵਾਸਤੇ ਅਨੇਕਾਂ ਦੈਂਤ ਤੇ ਦੇਵਤੇ ਭੇਜੇ ਹਨ। ਮਾਤ ਲੋਕ ਵਿਚ ਜਾ ਕੇ ਉਹ ਸਾਰੇ ਮੈਨੂੰ ਭੁਲਾ ਬੈਠੇ। ਦੈਂਤ ਅੱਤਿਆਚਾਰੀ ਬਣ ਗਏ ਤੇ ਦੇਵਤੇ ਲੋਭੀ। ਦੈਂਤਾਂ ਨੇ ਬਾਹੂਬਲ ਨਾਲ ਲੋਕਾਂ ਨੂੰ ਡਰਾ ਕੇ ਕਾਬੂ ਕੀਤਾ। ਦੇਵਤਿਆਂ 'ਵਰ' ਤੇ 'ਸਰਾਪ' ਦੀ ਉਲਝਣ ਵਿਚ ਫਸਾ ਕੇ ਲੋਕਾਂ ਨੂੰ ਆਪਣੀ ਪੂਜਾ ਕਰਨ ਲਈ ਮਜਬੂਰ ਕਰ ਦਿਤਾ। ਫਿਰ ਮਨੁੱਖਾ ਦੇਹੀ ਦੇ ਕੇ ਪੀਰ, ਪੈਗੰਬਰ, ਅਵਤਾਰ ਭੇਜੇ। ਉਹ ਵੀ ਮਾਤਲੋਕ ਦੀ ਮੋਹਣੀ ਮਾਇਆ ਦੇ ਜਾਲ ਵਿਚ ਪਰਚ ਗਏ। ਮੇਰਾ ਨਾਮ ਜਪਾਉਣ ਦੀ ਥਾਂ ਉਹਨਾਂ ਆਪਣੇ ਨਾਮ ਦਾ 'ਜਾਪ' ਸ਼ੁਰੂ ਕਰਾ ਦਿਤਾ। ਕੋਈ ਤਾਂ ਮੇਰੀ ਹੋਂਦ ਦਾ ਜ਼ਿਕਰ ਕਰਨਾ ਹੀ ਛੱਡ ਬੈਠੇ। ਕੋਈ ਆਪ ਹੀ ਪਰਮੇਸ਼ਰ ਬਣ ਬੈਠੇ। ਕੋਈ ਆਪਣੇ ਰਚੇ ਹੋਏ ਦੇਵੀ ਦਿਉਤਿਆਂ ਦੀ ਪੂਜਾ ਵਿਚ ਲੀਨ ਹੋ ਗਏ। ਤੇ ਜੇ ਕਿਸੇ ਮੇਰਾ ਜ਼ਿਕਰ

ਕੀਤਾ ਵੀ, ਤਾਂ ਉਹ ਮੇਰੇ ਤੇ ਖ਼ਲਕਤ ਵਿਚਕਾਰ ਆਪ ਵਿਚੋਲਾ ਬਣ ਬੈਠਾ। ਉਹ ਏਸ ਗੱਲ 'ਤੇ ਜ਼ੋਰ ਦੇਂਦਾ, ਕਿ ਮੇਰੀ ਪੂਜਾ ਕਰੋ, ਮੈਂ ਰੱਬ ਕੋਲ ਤੁਹਾਡੀ ਸਫ਼ਾਰਸ਼ ਕਰਾਂਗਾ। ਸਿੱਧਾ ਮੇਰੇ ਨਾਲ ਜੁੜਨ ਦਾ ਢੰਗ ਕਿਸੇ ਨਾ ਦੱਸਿਆ। ਸੋ, ਹੇ ਮੇਰੇ ਪੁਜਾਰੀ! ਤੂੰ ਸੰਸਾਰ ਵਿਚ ਜਾ ਕੇ ਅਜੇਹੇ ਧਰਮ ਦਾ ਪਰਚਾਰ ਕਰ, ਜਿਸ ਰਾਹੀਂ ਇਨਸਾਨ ਸਿੱਧਾ ਮੇਰੇ ਨਾਲ ਅਭੇਦ ਹੋ ਸਕੇ।''

ਇਹ ਅਕਾਲ ਬਾਣੀ ਸੁਣ ਕੇ 'ਦੁਸ਼ਟ ਦਮਨ' ਜੀ ਨੇ ਬੇਨਤੀ ਕੀਤੀ:

## ਸਾਕਾ

ਤਪੀ ਕਿਹਾ ਹੱਥ ਜੋੜ ਕੇ :—ਮੈਂ ਸੀਸ ਨਿਵਾਵਾਂ
ਮੰਨ ਆਪ ਦੀ ਅੱਗਿਆ ਜੱਗ ਅੰਦਰ ਜਾਵਾਂ
ਖ਼ਲਕਤ ਤੇਰੀ ਜਾਣ ਕੇ ਮੈਂ ਸੇਵ ਕਮਾਵਾਂ
ਇਕੋ ਨਾਮ 'ਅਕਾਲ' ਦਾ ਨਿਤ ਜਪਾਂ ਜਪਾਵਾਂ
ਦੁਨੀਆਂ ਭੁੱਲੀ ਭਟਕਦੀ ਰਾਹ ਸੱਚੇ ਪਾਵਾਂ
ਜੋ ਮੰਨੇ ਇਕ ਰੱਬ ਨੂੰ ਉਹ ਧਰਮ ਚਲਾਵਾਂ
ਐਪਰ ਮੇਰੇ ਦਾਤਿਆ! ਇਕ 'ਵਰ' ਵੀ ਚਾਹਵਾਂ
ਅੰਗ ਸੰਗ ਕਰੋ ਸਹਾਇਤਾ ਮੈਂ ਜਦੋਂ ਬੁਲਾਵਾਂ

''ਹੇ ਅਕਾਲ ਪੁਰਖ!'' ਦੁਸ਼ਟ ਦਮਨ ਜੀ ਨੇ ਸੀਸ ਝੁਕਾ ਕੇ ਕਿਹਾ, ''ਭਾਵੇਂ ਮੇਰਾ ਦਿਲ ਮਾਤ ਲੋਕ ਵਿਚ ਜਾਣ ਲਈ ਨਹੀਂ ਕਰਦਾ। ਮੇਰੀ ਚਾਹ ਏਸ ਤਰਾਂ ਤੇਰੀ ਅਰਾਧਨਾ ਵਿਚ ਲੀਨ ਰਹਿਣ ਦੀ ਹੈ। ਪਰ ਮੇਰਾ ਫ਼ਰਜ਼ ਮੈਨੂੰ ਮਜਬੂਰ ਕਰਦਾ ਹੈ ਕਿ, ਤੇਰੀ ਅੱਗਿਆ ਮੰਨ ਕੇ ਦੁਨੀਆਂ ਵਿਚ ਜਾਵਾਂ। ਮੇਰਾ ਧਰਮ ਤੇਰੀ ਰਜ਼ਾ ਵਿਚ ਰਾਜ਼ੀ ਰਹਿਣਾ ਹੈ। ਮੈਂ ਦੁਨੀਆਂ ਵਿਚ ਜਾ ਕੇ ਅਜੇਹਾ ਧਰਮ ਚਲਾਉਣ ਲਈ ਤਿਆਰ ਹਾਂ, ਜਿਸ ਵਿਚ ਇਕ ਨਿਰੰਕਾਰ ਦੀ ਹੀ ਅਰਾਧਨਾ ਹੋਵੇ। ਜਿਸ ਵਿਚ ਭਰਮਾਂ, ਵਹਿਮਾਂ, ਪਾਖੰਡਾਂ ਵਾਸਤੇ ਕੋਈ ਥਾਂ ਨਾ ਹੋਵੇ। ਜਿਸ ਵਿਚ ਦੇਵੀ ਦੇਵਤਿਆ ਤੇ ਉਹਨਾਂ ਦੇ ਬੁੱਤਾਂ ਦੀ ਪੂਜਾ ਦੀ ਕੋਈ ਅਹਿਮੀਅਤ ਨਾ ਹੋਵੇ। ਜਿਸ

ਵਿਚ ਕਿਸੇ ਨਾਸਵੰਤ ਇਨਸਾਨ ਦੇ ਨਾਮ ਦੀ 'ਜੈ ਜੈ' ਨਾ ਕਹਾ ਜਾਏ। ਜੋ ਧਰਮ ਕਰਮ-ਕਾਂਡਾਂ ਤੇ ਉਲਝਣ ਭਰਿਆ ਨਾ ਹੋਵੇ। ਸਗੋਂ ਜੋ ਸਿੱਧਾ ਸਾਦਾ ਧਰਮ ਪ੍ਰਾਣੀ ਮਾਤਰ ਦੇ ਮੰਨਣ ਯੋਗ ਹੋਵੇ। ਜੋ ਕਿਰਤੀਆਂ ਤੇ ਗ੍ਰਿਸਤੀਆਂ ਦਾ ਧਰਮ ਹੋਵੇ। ਜਿਸ ਦੇ ਅਸੂਲ ਅਨੁਸਾਰ ਹਰ ਮਨੁੱਖ ਸਿੱਧਾ ਰੱਬ ਨੂੰ ਮਿਲ ਸਕਦਾ ਹੋਵੇ। ਜਿਸ ਦਾ ਮੰਨਣਾ ਤੇ ਪੂਜਣਾ ਕਿਸੇ ਜਾਤੀ ਵਾਸਤੇ ਵੀ ਵਿਵਰਜਤ ਨਾ ਹੋਵੇ। ਅਜੇਹਾ 'ਅਕਾਲੀ ਧਰਮ' ਚਲਾਉਣ ਦੀ ਜ਼ਿੰਮੇਵਾਰੀ ਲੈ ਕੇ ਮੈਂ ਜਾਣ ਲਈ ਤਿਆਰ ਹਾਂ, ਪਰ ਇਕ ਸ਼ਰਤ ਉਤੇ। ਉਹ ਸ਼ਰਤ ਇਹ ਹੈ, ਕਿ ਹੇ ਨਿਰੰਕਾਰ! ਤੂੰ ਹਰ ਵੇਲੇ ਮੇਰੇ ਅੰਗ ਸੰਗ ਰਹੇਂ।"

ਮਹਾਰਾਜ ਆਪਣੀ ਬਾਣੀ ਵਿਚ ਇਉਂ ਫ਼ੁਰਮਾਉਂਦੇ ਹਨ :—

"ਠਾਢ ਭਯੋ ਮੈ ਜੋਰਿ ਕਰਿ ਬਚਨ ਕਹਾ ਸਿਰਿ ਨਯਾਇ।
ਪੰਥ ਚਲੈ ਤਬ ਜਗਤ ਮੋਂ ਜਬ ਤੁਮ ਕਰਹੁ ਸਹਾਇ।੩੦।"
(ਬਚਿਤ੍ਰ ਨਾਟਕ, ਧਿਆਇ ੬)

ਪਰਸੰਨ ਹੋ ਕੇ ਅੱਗੋਂ ਅਕਾਲ ਪੁਰਖ ਨੇ ਇਉਂ ਵਰ ਦਿਤਾ :—

## ਸਵੱਯਾ

ਮੋੜ ਅਕਾਲ ਕਿਹਾ, ਸੁਣ ਗੋਬਿੰਦ
ਹੋਇ ਨਿਸਕ ਜਗਤ ਵਿਚ ਜਾਵੋ
'ਮੈਂ ਅਪਨਾ ਸੁਤ ਤੋਹਿ ਨਿਵਾਜਾ' ਹੈ
ਓਟ ਮੇਰੀ ਰੱਖ ਧਰਮ ਚਲਾਵੋ
ਤੇਰੇ ਰਹਾਂ ਅੰਗ ਸੰਗ ਸਦਾ
ਜਦ ਯਾਦ ਕਰੋ ਮੋਹਿ ਹਾਜ਼ਰ ਪਾਵੋ
ਤੋੜ ਪਾਖੰਡ, ਕਰੋ 'ਸੱਚ' ਪਰਗਟ
ਇਕ 'ਅਕਾਲ' ਦਾ ਝੰਡਾ ਝੁਲਾਵੋ

ਇਸ ਬਾਰੇ ਮਹਾਰਾਜ ਬਚਿਤ੍ਰ ਨਾਟਕ ਵਿਚ ਇਉਂ ਲਿਖਦੇ ਹਨ :

'ਅਕਾਲ ਪੁਰਖ ਬਾਚ। ਚੌਪਈ!
"ਮੈਂ ਆਪਨਾ ਸੁਤ ਤੋਹਿ ਨਿਵਾਜਾ

ਪੰਥ ਪ੍ਰਚੁਰ ਕਰਬੇ ਕਹੁ ਸਾਜਾ ।
ਜਾਹਿ ਤਹਾਂ ਤੈ ਧਰਮੁ ਚਲਾਇ ।
ਕਬੁਧਿ ਕਰਨ ਤੇ ਲੋਕ ਹਟਾਇ ।੨੯।"

"ਹੇ ਗੋਬਿੰਦ !" ਅਕਾਲ ਪੁਰਖ ਨੇ ਬਚਨ ਕੀਤਾ, "ਮੈਂ ਤੈਨੂੰ ਆਪਣਾ ਪੁੱਤਰ ਬਣਾ ਕੇ ਭੇਜ ਰਿਹਾ ਹਾਂ। ਦੁਨੀਆਂ ਵਿਚ ਜਾ ਕੇ ਸੱਚੇ ਧਰਮ ਦਾ ਪਰਚਾਰ ਕਰੋ। ਮਾੜੇ ਕੰਮਾਂ ਵਿਚ ਫਸੇ ਲੋਕਾਂ ਨੂੰ ਕੁਕਰਮਾਂ ਤੋਂ ਹਟਾ ਕੇ ਸੱਚੇ ਮਾਰਗ ਪਾਓ। ਮੈਂ ਸਦਾ ਤੇਰੇ ਅੰਗ ਸੰਗ ਸਹਾਈ ਹੋਵਾਂਗਾ। ਤੂੰ ਮੇਰਾ ਪ੍ਰਤੀਨਿਧ (ਨੁਮਾਇੰਦਾ) ਬਣ ਕੇ ਮਾਤ ਲੋਕ ਵਿਚ ਜਾ।"

ਗੁਰਦੇਵ ਕਹਿੰਦੇ ਹਨ : "ਇਹ ਸੁਣ ਕੇ ਮੈਨੂੰ ਹੌਸਲਾ ਹੋਇਆ ਤੇ ਮੈਂ ਮਾਤ ਲੋਕ ਵਿਚ ਆਇਆ। ਜਿਵੇਂ ਮੈਨੂੰ ਪਰਮਾਤਮਾ ਨੇ ਹੁਕਮ ਦਿਤਾ ਹੈ, ਮੈਂ ਓਹਾ ਕੁਛ ਲੋਕਾਂ ਨੂੰ ਦਸਦਾ ਹਾਂ। ਜੋ ਅਕਾਲ ਪੁਰਖ ਦੀ ਇਛਿਆ ਹੈ, ਮੈਂ ਓਹਾ ਕੁਛ ਕਰਾਂਗਾ। ਮੈਨੂੰ ਕਿਸੇ ਨਾਲ ਵੈਰ ਭਾਵ ਨਹੀਂ। ਮੈਂ ਤਾਂ ਸਿਰਫ਼ ਅਕਾਲ ਪੁਰਖ ਦੀ ਅੱਗਿਆ-ਪਾਲਣ ਵਾਸਤੇ ਆਇਆ ਹਾਂ।"

ਬਾਣੀ ਵਿਚ ਮਹਾਰਾਜ ਇਉਂ ਫ਼ੁਰਮਾਉਂਦੇ ਨੇ :—

"ਇਹ ਕਾਰਨਿ ਪ੍ਰਭੂ ਮੋਹਿ ਪਠਾਯੋ ।
ਤਬ ਮੈ ਜਗਤ ਜਨਮੁ ਧਰਿ ਆਯੋ ।
ਜਿਮ ਤਿਨ ਕਹੀ, ਤਿਵੈਂ ਤਿਮ ਕਹਿਹੋਂ ।
ਅਉਰ ਕਿਸੂ ਤੇ ਬੈਰ ਨਾ ਗਹਿਹੋਂ ।੩੧।
ਜੋ ਹਮ ਕੋ ਪਰਮੇਸਰ ਉਚਰ ਹੈ ।
ਤੇ ਸਭ ਨਰਕਿ ਕੁੰਡ ਮਹਿ ਪਰਿ ਹੈ ।
ਮੋ ਕੌ ਦਾਸੁ ਤਵਨ ਕਾ ਜਾਨੋ ।
ਯਾ ਮੈ ਭੇਦੁ ਨਾ ਰੰਚ ਪਛਾਨੋ ।੩੨।
ਮੈ ਹੋ ਪਰਮ ਪੁਰਖ ਕਾ ਦਾਸਾ ।
ਦੇਖਨਿ ਆਯੋ ਜਗਤ ਤਮਾਸਾ ।
ਜੋ ਪ੍ਰਭ ਜਗਤਿ ਕਹਾ, ਸੋ ਕਹਿ ਹੋਂ ।
ਮ੍ਰਿਤ ਲੋਕ ਤੇ ਮੋਨ ਨ ਰਹਿ ਹੋਂ ।੩੩।"

ਕਿਤਨੀ ਨਿੱਗਰ ਸਚਾਈ ਤੇ ਅਟੱਲ ਦਲੇਰੀ ਹੈ, ਕਿਸੇ ਧਰਮ ਦੇ ਬਾਨੀ ਦਾ ਆਪਣੇ ਮੂੰਹੋਂ ਕਹਿ ਦੇਣਾ, ਕਿ ਮੈਨੂੰ ਪਰਮੇਸਰ ਜਾਂ ਪਰਮਾਤਮਾ ਦਾ ਅਵਤਾਰ ਨਾ ਕਿਹਾ ਜਾਵੇ, ਮੈਂ ਤਾਂ ਵਾਹਿਗੁਰੂ ਦਾ ਦਾਸ ਹਾਂ, ਤੇ ਜੋ ਕੁਛ ਅਕਾਲ ਪੁਰਖ ਨੇ ਮੈਨੂੰ ਹੁਕਮ ਦਿਤਾ ਹੈ, ਮੈਂ ਸਿਰਫ਼ ਓਹਾ ਭੁਗ-ਤਾਉਣ ਵਾਸਤੇ ਆਇਆ ਹਾਂ।

ਇਸ ਉਪਦੇਸ਼ ਨੂੰ ਮੁੱਖ ਰੱਖ ਕੇ ਗੁਰੂ ਗਬਿੰਦ ਸਿੰਘ ਮਹਾਰਾਜ ਨੇ ਪਟਨੇ ਅੰਦਰ, ਮਾਤਾ ਗੁਜਰੀ ਜੀ ਤੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਘਰ ਛਨਿਛਰਵਾਰ, ਉੱਤ੍ਰਾ ਭੱਦ੍ਰਾ ਨਿਛੱਤ੍ਰ, ਵਰਿਯਮ ਯੋਗ, ਪੋਹ ਸੁਦੀ ਸੱਤਵੀਂ, ਮਿਤੀ ੨੩ ਪੋਹ, ਸੰਮਤ ੧੭੨੩ ਬਿ. (੨੨ ਦਸੰਬਰ, ੧੬੬੬ ਈ.) ਨੂੰ ਢਲੀ ਰਾਤ ਅਵਤਾਰ ਧਾਰਿਆ।

## ਕਬਿੱਤ

ਪੋਹ ਸੁਦੀ ਸੱਤਵੀ , ਸਤਾਰਾਂ ਸੌ ਤੇ ਤੇਈ ਨੂੰ ਜੀ
ਪਟਨੇ ਦੇ ਵਿਚ ਅਵਤਾਰ ਗੁਰੂ ਧਾਰਿਆ
ਫੂੱਲ ਬਰਸਾਏ ਦੇਵ-ਪੁਰੀ ਵਿਚੋਂ ਦਿਉਤਿਆਂ ਨੇ
'ਜੈ ਜੈ ਦਸਮੇਸ਼, ਜੈ ਜੈ ਕਾਰ' ਹੈ ਉਚਾਰਿਆ
ਪਾਪ ਅਗਿਆਨਤਾ ਜਹਾਨ ਤੋਂ ਮਿਟਾਉਣ ਹਿਤ
ਆਇਆ ਕਲਿ ਤਾਰਨ ਨੂੰ ਰੂਪ ਕਰਤਾਰ ਆ
ਹੋਇਆ ਪਰਕਾਸ਼ ਸਾਰੇ ਨੂਰ ਦਾ ਜਹਾਨ ਵਿਚ
'ਸੀਤਲ' ਜ਼ੀ ਜਿਵੇਂ ਚੜ੍ਹੇ ਸੂਰਜ ਹਜ਼ਾਰ ਆ

ਗੁਰੂ ਤੇਗ਼ ਬਹਾਦਰ ਜੀ ਉਸ ਵੇਲੇ ਆਸਾਮ ਵਿਚ ਸਨ। ਪਿਛੇ ਪਰਵਾਰ ਦੀ ਸੌਂਪਣਾ ਭਾਈ ਕਿਰਪਾਲ ਚੰਦ (ਗੁਰੂ ਜੀ ਦੇ ਮਾਮਾ ਜੀ) ਤੇ ਮਾਤਾ ਨਾਨਕੀ ਜੀ (ਗੁਰੂ ਤੇਗ਼ ਬਹਾਦਰ ਜੀ ਦੇ ਮਾਤਾ ਜੀ, ਦੇ ਸਪੁਰਦ ਸੀ। ਸਾਹਿਬਜ਼ਾਦਾ ਪਰਗਟ ਹੋਣ ਦੀਆਂ ਖ਼ੁਸ਼ੀਆਂ ਵਿਚ ਵਧਾਈਆਂ ਨਾਲ ਪਟਨਾ ਗੂੰਜ ਉਠਿਆ। ਮੰਗਲਾਚਾਰ ਦੇ ਵਾਜੇ ਵੱਜੇ। ਮਾਤਾ ਨਾਨਕੀ ਜੀ ਨੇ ਪੋਤਰੇ ਦੀ ਖ਼ੁਸ਼ੀ ਵਿਚ ਦੀਨਾਂ ਅਨਾਥਾਂ ਨੂੰ ਦਿਲ ਖੋਲ੍ਹ ਕੇ

ਦੌਲਤ ਵੰਡੀ। ਰਾਗੀ ਸਿੰਘਾਂ ਨੇ ਗੁਰਬਾਣੀ ਦਾ ਕੀਰਤਨ ਕੀਤਾ ਤੇ ਮੰਗਲ ਮਈ ਸ਼ਬਦ ਪੜ੍ਹੇ। ਦੂਰੋਂ ਨੇੜਿਓਂ ਸੰਗਤਾਂ ਭੇਟਾ ਲੈ ਕੇ ਹਾਜ਼ਰ ਹੋਈਆਂ। ਮਾਤਾ ਨਾਨਕੀ ਜੀ ਨੇ ਸਭ ਦੀਆਂ ਸੁਗਾਤਾਂ ਪਰਵਾਨ ਕੀਤੀਆਂ ਤੇ ਸਭ ਨੂੰ ਸ਼ੁਭ ਅਸੀਸਾਂ ਦੇਂਦਿਆਂ ਜੀ ਆਇਆਂ' ਕਿਹਾ।

ਮਾਤਾ ਗੁਜਰੀ ਜੀ ਨੇ ਜੀਵਨ ਭਰ ਅਕਾਲ ਪੁਰਖ ਦੀ ਅਰਾਧਨਾ ਕੀਤੀ ਸੀ। ਉਹਨਾਂ ਦੀ ਮਨੋ-ਕਾਮਨਾ ਸੀ, ਉਹਨਾਂ ਦੇ ਘਰ ਕੋਈ ਮਹਾਨ-ਤਪੱਸਵੀ ਪੁੱਤਰ ਪੈਦਾ ਹੋਵੇ। ਗੁਰੂ ਤੇਗ਼ ਬਹਾਦਰ ਆਸਾਮ ਨੂੰ ਜਾਣ ਲੱਗੇ ਕਹਿ ਗਏ ਸਨ, "ਗੁਜਰੀ ਜੀ! ਤੁਹਾਡੀ ਅਕਾਲ ਪੁਰਖ ਨੇ ਬੇਨਤੀ ਪਰਵਾਨ ਕਰ ਲਈ ਹੈ। ਤੁਹਾਡੇ ਘਰ ਦੁਨੀਆਂ ਵਿਚ ਜੁੱਗ-ਪਲਟਾ-ਲਿਆਉਣ ਵਾਲਾ ਮਹਾਂ-ਬਲੀ ਪੁੱਤਰ ਪੈਦਾ ਹੋਵੇਗਾ। ਉਹ ਗੋਬਿੰਦ ਦਾ ਅਨਿੰਨ ਭਗਤ ਹੋਵੇਗਾ। ਉਸ ਦਾ ਨਾਮ 'ਗੋਬਿੰਦ ਰਾਏ' ਰੱਖਣਾ।"

ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਆਗਿਆ ਅਨੁਸਾਰ ਸਾਹਿਬ-ਜ਼ਾਦੇ ਦਾ ਨਾਮ 'ਗੋਬਿੰਦ ਰਾਏ'† ਰਖਿਆ ਗਿਆ। ਨਾਮ ਰੱਖਣ ਸਮੇਂ ਗੁਰਬਾਣੀ ਦਾ ਕੀਰਤਨ ਹੋਇਆ, ਸੰਗਤਾਂ ਵਿਚ ਖੁੱਲ੍ਹੇ ਗੱਫੇ ਵਰਤਾਏ ਤੇ ਗ਼ਰੀਬਾਂ ਨੂੰ ਪੁੰਨ ਦਾਨ ਕੀਤਾ ਗਿਆ।

ਆਸਾਮ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਸਾਹਿਬਜ਼ਾਦੇ ਦੇ ਪਰਗਟ ਹੋਣ ਦੀ ਵਧਾਈ ਭੇਜੀ ਗਈ। ਸੁਣ ਕੇ ਓਥੇ ਵੀ ਸੰਗਤਾਂ ਨੇ ਖ਼ੁਸੀਆਂ ਮਨਾਈਆਂ ਤੇ ਗੁਰੂ ਮਹਾਰਾਜ ਨੇ ਲੋੜਵੰਦਾਂ ਨੂੰ ਪੁੰਨ ਦਾਨ ਕੀਤਾ।

ਪਟਨੇ ਵਿਚ ਵੱਸਣ ਵਾਲਾ ਪਰਸਿੱਧ ਜੋਤਸ਼ੀ ਪੰਡਤ ਗੁਰੂ ਘਰ ਦੀ ਸੋਭਾ ਸੁਣ ਕੇ ਹਾਜ਼ਰ ਹੋਇਆ। ਉਹਨੇ ਸਾਹਿਬਜ਼ਾਦੇ ਦੀ ਜਨਮ-ਪੱਤਰੀ ਬਣਾਉਣ ਵਾਸਤੇ ਅੱਗਿਆ ਮੰਗੀ। ਮਾਤਾ ਨਾਨਕੀ ਜੀ ਨੇ ਪੰਡਤ ਦੀ ਸ਼ਰਧਾ ਵੇਖ ਕੇ ਉਸ ਤੋਂ ਦਸਮੇਸ਼ ਜੀ ਦੀ ਜਨਮ-ਪੱਤਰੀ ਬਣਵਾਈ ਤੇ ਉਸ ਨੂੰ ਬੇਅੰਤ ਧਨ ਦੇ ਕੇ ਨਿਹਾਲ ਕੀਤਾ।

ਏਸੇ ਸਮੇਂ ਜਮਨਾ ਤੋਂ ਲਹਿੰਦੇ ਪਾਸੇ ਪਿੰਡ 'ਠਸਕੇ' ਵਿਚ ਇਕ ਅਨੋਖੀ ਘਟਨਾ ਹੋਈ।

---

†ਅੰਮ੍ਰਿਤ ਛਕਣ ਪਿਛੋਂ ਆਪ ਜੀ ਨੇ 'ਗੋਬਿੰਦ ਸਿੰਘ' ਨਾਮ ਧਾਰਨ ਕੀਤਾ ਸੀ।

# ਸਾਕਾ

ਪਟਨੇ ਅੰਦਰ ਪਰਗਟੇ ਜਦ ਗੁਰ ਅਵਤਾਰੀ
ਹੋ ਗਈ ਨੂਰੋ ਨੂਰ ਹੀ ਇਹ ਦੁਨੀਆਂ ਸਾਰੀ
ਅੰਦਰ 'ਠਸਕੇ' ਪਿੰਡ ਦੇ ਗੱਲ ਸੁਣੀ ਨਿਆਰੀ
ਭੀਖਣ ਸ਼ਾਹ ਜਦ ਸੁਬ੍ਹਾ ਦੀ ਨਮਾਜ਼ ਗੁਜ਼ਾਰੀ
ਸਿਜਦਾ ਚੜ੍ਹਦੇ ਵੱਲ ਹੈ ਕੀਤਾ ਬਹੁ ਵਾਰੀ
'ਸੀਤਲ' ਹੋਈ ਸ਼ਰ੍ਹਾ ਦੇ ਗੱਲ ਉਲਟੀ ਸਾਰੀ

ਭੀਖਣ ਸ਼ਾਹ ਸੂਫ਼ੀ ਖ਼ਿਆਲਾਂ ਦਾ ਖ਼ੁਦਾ ਦੀ ਬੰਦਗੀ ਵਾਲਾ ਫ਼ਕੀਰ ਸੀ। ਉਹਦਾ ਅਸਲੀ ਪਿੰਡ 'ਕੁਹੜਾਮ' ਸੀ, ਪਰ ਉਹ ਆਪਣੇ ਮੁਰਸ਼ਦ ਦੀ ਗੱਦੀ ਉਤੇ ਪਿੰਡ 'ਠਸਕੇ' ਰਹਿੰਦਾ ਸੀ। ਉਹਦੇ ਕਈ ਮੁਰੀਦ ਸਨ। ਇਲਾਕੇ ਵਿਚ ਉਹਦੀ ਚੰਗੀ ਪੂਜਾ ਹੁੰਦੀ ਸੀ। ਉਹ ਰਾਤ ਦਿਨ ਇਕ ਅੱਲਾਹ ਦੀ ਬੰਦਗੀ ਵਿਚ ਲੀਨ ਰਹਿੰਦਾ ਸੀ। ਜਿਸ ਦਿਨ ਗੁਰੂ ਗੋਬਿੰਦ ਸਿੰਘ ਮਹਾਰਾਜ ਪਰਗਟ ਹੋਏ, ਓਸੇ ਰਾਤ ਤੜਕੇ ਭੀਖਣ ਸ਼ਾਹ ਨੇ ਬੰਦਗੀ ਕਰਦਿਆਂ ਵੇਖਿਆ, ਕਿ ਪਟਨੇ ਵਿਚ ਮਹਾਂਬਲੀ ਪੈਦਾ ਹੋਇਆ ਹੈ। ਉਹਦੀ ਆਤਮਾ ਨੇ ਪੂਰਬ ਵੱਲ ਕੋਈ ਅਨੋਖਾ 'ਚਾਨਣ' ਅਨੁਭਵ ਕੀਤਾ। ਭਗਤੀ ਵਾਲੇ ਫ਼ਕੀਰ ਨੇ ਖ਼ੁਦਾ ਦਾ ਨੂਰ ਪਹਿਚਾਨ ਕੇ ਚੜ੍ਹਦੇ ਵੱਲ ਤਿੰਨ ਵਾਰ ਸਿਜਦਾ ਕੀਤਾ (ਮੱਥਾ ਟੇਕਿਆ)। ਏਸ ਤਰ੍ਹਾਂ ਉਹਦੀ ਰੂਹ ਨੂੰ ਮਹਾਨ ਸ਼ਾਂਤੀ ਪਰਾਪਤ ਹੋਈ। ਭਾਈ ਸੰਤੋਖ ਸਿੰਘ ਸਾਹਿਬ 'ਸੂਰਜ ਪ੍ਰਕਾਸ਼' ਵਿਚ ਇਸ ਦਾ ਜ਼ਿਕਰ ਇਉਂ ਕਰਦੇ ਹਨ।

"ਪੁਰ ਕੁਹੜਾਮ ਬਿਖੇ ਹੁਤੋ ਸਾਹੁ ਭੀਖ ਜਿਸ ਨਾਮੁ।
ਨਿਜ ਮੁਰਸ਼ਦ ਕੇ ਢਿਗ ਰਹਿਤ ਠਸਕੇ ਗ੍ਰਾਮ ਸੁਧਾਮ।
ਜਿਸ ਦਿਨ ਸ੍ਰੀ ਗੁਰੂ ਜਗ ਬਿਦਤਾਏ।
ਲੋਕ ਮ੍ਰਿਯਾਦ ਹੇਤ ਪ੍ਰਭ ਆਏ।
ਭਈ ਪ੍ਰਾਤ ਉਰ ਮਹਿ ਲਖ ਭੀਖ।
ਅਵਤਰਿਓ ਨਰ ਬਰ ਦੇ ਸੀਖ।...

ਤਤ ਛਿਨ ਉਠਯੋ ਅਪਰ ਤਿਆਗੇ।
ਪੂਰਬ ਦਿਸ ਮੁਖ ਕਰ ਅਨੁਰਾਗੇ।
ਨਿੰਮ੍ਰ ਹੋਇ ਧਰ ਸਿਰ ਧਰ ਦੀਨਾ।
ਕੂਨਸਾ ਕੀਨਸ ਤੀਨ ਪ੍ਰਬੀਨਾ।" (ਰਾਸ ੧੨, ਅੰਸੂ ੧੪)

ਇਸਲਾਮੀ ਸ਼ਰ੍ਹ ਮੁਤਾਬਕ ਸਿਰਫ਼ ਲਹਿੰਦੇ ਨੂੰ (ਕਾਅਬਾ ਸ਼ਰੀਫ਼ ਵੱਲੇ) ਹੀ ਜਿਸਦਾ ਕਰਨਾ (ਮੱਥਾ ਟੇਕਣਾ) ਜਾਇਜ਼ ਹੈ। ਹੋਰ ਕਿਸੇ ਪਾਸੇ ਸਿਰ ਝੁਕਾਉਣਾ ਸ਼ਰ੍ਹਾ ਦੇ ਉਲਟ ਹੈ। ਭੀਖਣ ਸ਼ਾਹ ਭਾਵੇਂ ਸੂਫ਼ੀ ਖ਼ਿਆਲਾਂ ਦਾ ਸੀ, ਪਰ ਅੰਤ ਮੁਸਲਮਾਨ ਫ਼ਕੀਰ ਹੀ ਸੀ। ਉਹਦੇ ਮੁਰੀਦਾਂ ਵਿਚੋਂ ਕੇਈ ਬੜੇ ਕੱਟੜ ਮੁਸਲਮਾਨ ਸਨ। ਭੀਖਣ ਸ਼ਾਹ ਨੂੰ ਚੜ੍ਹਦੇ ਵੱਲ ਨਮਸ-ਕਾਰ ਕਰਦਿਆਂ ਵੇਖ ਕੇ ਉਹ ਬੜੇ ਔਖੇ ਹੋਏ। ਉਹਨਾਂ ਦੇ ਖ਼ਿਆਲ ਵਿਚ ਇਹ ਕੰਮ ਬੜਾ ਵੱਡਾ ਕੁਫ਼ਰ ਸੀ। ਚੜ੍ਹਦਾ ਪਾਸਾ ਉਹ ਹਿੰਦੂਆਂ ਦੀ ਮਾਲਕੀ ਸਮਝਦੇ ਸਨ। ਕਿਉਂਕਿ ਹਿੰਦੂ ਆਮ ਚੜ੍ਹਦੇ ਪਾਸੇ ਸਿਰ ਝੁਕਾ ਕੇ (ਚੜ੍ਹਦੇ ਸੂਰਜ ਨੂੰ) ਨਮਸਕਾਰ ਕਰਦੇ ਹਨ। ਸੋ, ਭੀਖਣ ਸ਼ਾਹ ਨੂੰ ਚੜ੍ਹਦੇ ਵੱਲ ਸਿਜਦਾ ਕਰਦਿਆਂ ਵੇਖ ਕੇ ਉਹ ਮੁਰੀਦ ਕਿਵੇਂ ਜਰ ਸਕਦੇ ਸਨ ? ਉਹਨਾਂ ਕੱਠਿਆਂ ਹੋ ਕੇ ਪੀਰ ਕੋਲੋਂ ਇਉਂ ਪੁੱਛ ਕੀਤੀ।

## ਜੰਗਲਾ

ਰਲ ਮਿਲ ਭੀਖਣ ਸ਼ਾਹ ਦੇ ਅੱਗੇ, ਅਰਜ਼ ਮੁਰੀਦਾਂ ਕੀਤੀ
ਅੱਜ ਨਮਾਜ਼ ਤੁਸਾਂ ਨੇ ਸਾਂਈਂ, ਕਿਉਂ ਚੜ੍ਹਦੇ ਵੱਲ ਨੀਤੀ ?
ਹੋ ਕੇ ਪੀਰ ਸ਼ਰ੍ਹਾ ਦੇ ਅੰਦਰ, ਵਰਤੀ ਕਿਉਂ ਅਨੀਤੀ
'ਸੀਤਲ' ਕਿਉਂ ਉਲਟਾਈ ਜੇ ਜੀ, ਵੱਡਿਆਂ ਵਾਲੀ ਰੀਤੀ।

ਕੁਛ ਮੁਰੀਦਾਂ ਨੇ ਜ਼ਰਾਂ ਖਰ੍ਹਵੀ ਸੁਰ ਵਿਚ ਕਿਹਾ, "ਹੇ ਪੀਰ ਜੀ ! ਚੜ੍ਹਦੇ ਵੱਲ ਸਿਜਦਾ ਕਰਨਾ ਵੱਡਾ ਕੁਫ਼ਰ ਹੈ। ਇਸ ਪਾਸੇ ਤਾਂ ਕਾਫ਼ਰ ਲੋਕ (ਹਿੰਦੂ) ਨਮਸਕਾਰ ਕਰਦੇ ਹਨ। ਆਪ ਸਾਡੇ ਮੁਸਲਮਾਨਾਂ ਦੇ ਪੀਰ ਹੋ। ਆਪ ਜੀ ਦਾ ਫ਼ਰਜ਼ ਇਸਲਾਮ ਦਾ ਪਰਚਾਰ ਕਰਨਾ ਤੇ ਕੁਰਆਨ ਸ਼ਰੀਫ਼ ਦੀ ਸ਼ਰ੍ਹਾ ਵਿਚ ਪੱਕਿਆ ਰਹਿਣਾ ਹੈ। ਆਪ ਹੀ ਸ਼ਰ੍ਹਾ ਦੇ ਉਲਟ ਕੰਮ

ਕਰੇ, ਤਾਂ ਇਸਲਾਮ ਕਿਵੇਂ ਰਹੇਗਾ ? ਕੀ ਅਸੀਂ ਪੁੱਛ ਸਕਦੇ ਹਾਂ, ਕਿ ਆਪ ਜੀ ਨੇ ਸ਼ਰ੍ਹਾਂ ਦੇ ਉਲਟ ਇਹ ਕੰਮ ਕਿਉਂ ਕੀਤਾ ਹੈ ?''

ਮੁਰੀਦਾਂ ਦੀ ਬੋਲੀ ਵਿਚ ਨਾਰਾਜ਼ਗੀ ਭਰੀ ਹੋਈ ਸੀ। ਪਰ ਸੱਯਦ ਭੀਖਣ ਸ਼ਾਹ ਜੀ ਅੱਗੋਂ ਤਲਖ਼ ਨਹੀਂ ਹੋਏ। ਉਹ ਬੜੀ ਨਿਮਰਤਾ ਨਾਲ ਬੋਲੇ, ''ਹੇ ਸਾਂਈਂ ਲੋਕੋ ! ਤੁਸੀਂ ਇਹ ਦੱਸ ਸਕਦੇ ਓ, ਕਿ ਮੁਸਲਮਾਨ ਲਹਿੰਦੇ ਵੱਲੇ ਕਿਉਂ ਸਿਜਦਾ ਕਰਦੇ ਨੇ ?''

ਪੀਰ ਦੇ ਮੂੰਹੋਂ ਇਹ ਅਨੋਖਾ ਸਵਾਲ ਸੁਣ ਕੇ ਪਲ ਦਾ ਪਲ ਮੁਰੀਦ ਠਠੰਬਰ ਗਏ। ਅੰਤ ਇਕ ਸ਼ੇਖ਼ ਸੁਭਾਅ ਦੇ ਮੁਰੀਦ ਨੇ ਉੱਤਰ ਦਿਤਾ, ''ਐ ਮੇਰੇ ਮੁਰਸ਼ਦ ! ਅੱਜ ਆਪ ਜੀ ਦੇ ਮੂੰਹੋਂ ਅਜੇਹਾ ਸਵਾਲ ਸੁਣ ਕੇ ਅਸੀਂ ਹੈਰਾਨ ਹੋ ਰਹੇ ਹਾਂ। ਕੀ ਲਹਿੰਦੇ ਵੱਲ ਸਾਡਾ ਪਾਕ ਅਸਥਾਨ ਕਾਅਬਾ ਸ਼ਰੀਫ਼ ਨਹੀ ਹੈ, ਜਿਸ ਵੱਲ ਸਿਰ ਝੁਕਾ ਕੇ ਹਰ ਪੱਕਾ ਮੁਸਲਮਾਨ ਦਿਲੀ ਖ਼ੁਸ਼ੀ ਮਹਿਸੂਸ ਕਰਦਾ ਹੈ ?''

''ਠੀਕ ਹੈ, ਕਾਅਬਾ ਪਵਿੱਤਰ ਹੈ, ਪਾਕ ਹੈ, ਪਰ ਇਹ ਵੀ ਸੋਚਿਆ, ਜੇ ਕਦੇ, ਕਿ ਕਾਅਬਾ ਕਿਉਂ ਪਵਿੱਤਰ ਹੈ ?''

''ਉਹ ਖ਼ਾਨਾ-ਏ-ਖ਼ੁਦਾ ਹੈ (ਖ਼ੁਦਾ ਦਾ ਘਰ ਹੈ)। ਇਸ ਲਈ ਹਰ ਮੁਸਲਮਾਨ ਲਈ ਪਵਿੱਤਰ ਹੈ।''

''ਤਾਂ ਕੀ ਹਰ ਮਸਜਿਦ ਖ਼ੁਦਾ ਦਾ ਘਰ ਨਹੀਂ ?''

''ਖ਼ੁਦਾ ਦਾ ਘਰ ਹੈ।''

''ਫਿਰ ਕਾਅਬ ਵਿਚ ਕੀ ਵਿਸ਼ੇਸ਼ਤਾ ਹੈ ?''

''ਅਸੀਂ ਪਰੇਸ਼ਾਨ ਹਾਂ, ਕਿ ਆਪ ਸਭ ਕੁਛ ਜਾਣਦੇ ਹੋਏ ਸਾਡੇ ਕੋਲੋਂ ਅਜੇਹ ਸਵਾਲ ਕਿਉਂ ਪੁਛਦੇ ਹੋ। ਕਾਅਬਾ ਸ਼ਰੀਫ਼ ਇਸ ਲਈ ਪਵਿੱਤਰ ਹੈ, ਕਿ ਓਥੇ ਖ਼ੁਦਾ ਦਾ ਨੂਰ ਹਜ਼ਰਤ ਮੁਹਮਦ ਸਾਹਿਬ ਰਸੂਲ ਅੱਲਾਹ ਪੈਦਾ ਹੋਏ ਸਨ। ਕੀ ਇਹ ਵਡਿਆਈ ਥੋੜੀ ਹੈ ?''

''ਥੋੜੀ ਨਹੀਂ, ਇਹ ਵਡਿਆਈ ਬਹੁ-ਮੁੱਲੀ ਹੈ। ਅਸੀਂ ਕਾਅਬੇ ਵੱਲ ਇਸ ਲਈ ਸਿਜਦਾ ਕਰਦੇ ਹਾਂ, ਕਿ ਓਥੇ ਕਦੇ ਖ਼ੁਦਾ ਦਾ ਨੂਰ ਜ਼ਾਹਿਰ ਹੋਇਆ ਸੀ। ਤੇ ਅੱਜ ਓਸੇ ਖ਼ੁਦਾ ਦਾ ਨੂਰ ਚੜ੍ਹਦੇ ਵੱਲ ਪਟਨੇ ਵਿਚ

ਪਰਗਟ ਹੋਇਆ ਹੈ। ਮੈਂ ਏਸ ਲਈ ਏਸ ਪਾਸੇ ਸਿਜਦਾ ਕੀਤਾ ਹੈ।"
ਪੀਰ ਨੇ ਸ਼ਾਂਤੀ ਨਾਲ ਉੱਤਰ ਦਿਤਾ।

## ਬੈਂਤ

ਭੀਖਣ ਸ਼ਾਹ ਨੇ ਹੱਸ ਕੇ ਕਿਹਾ ਅੱਗੋਂ
ਅੱਜ ਧਰਤੀ 'ਤੇ ਆਪ ਕਰਤਾਰ ਆਇਆ
ਭਾਵੇਂ ਨੱਬੀ ਕਹਿ ਲੌ, ਭਾਵੇਂ ਗੁਰੂ ਕਹਿ ਲੌ
ਪਟਨੇ ਵਿਚ ਅੱਜ ਸੱਚਾ ਅਵਤਾਰ ਆਇਆ
ਰੱਬੀ ਨੂਰ, ਧਰਮਾਤਮਾ, ਵਲੀ ਪੂਰਾ
ਸੱਚੇ ਧਰਮ ਦਾ ਕਰਨ ਪਰਚਾਰ ਆਇਆ
ਮਜ਼ਬ ਨਵਾਂ ਚਲਾਏਗਾ ਜੱਗ ਅੰਦਰ
ਬੜੇ ਰੱਬ ਤੋਂ ਲੈ ਅਖ਼ਤਿਆਰ ਆਇਆ
ਮਨਮਤ, ਈਰਖਾ, ਦਵੈਤ ਕੁਰੀਤੀਆਂ ਦਾ
ਜ਼ੁਲਮ ਪਾਪ ਦਾ ਕਰਨ ਸੁਧਾਰ ਆਇਆ
ਕੀਹਨੂੰ ਕਰਾਂ ਸਿਜਦਾ ਲਹਿੰਦੇ ਵੱਲ 'ਸੀਤਲ'
ਚੜ੍ਹਦੇ ਵਿਚ ਜੇ ਆਪ ਦੇਹ ਧਾਰ ਆਇਆ

"ਐ ਖ਼ੁਦਾ ਦੇ ਪੁਜਾਰੀਓ !" ਸੱਯਦ ਭੀਖਣ ਸ਼ਾਹ ਨੇ ਜਲਾਲ ਵਿਚ ਆ ਕੇ ਕਿਹਾ, "ਫ਼ਕੀਰ ਦਾ ਮਜ਼ਬ ਅੱਲਾਹ ਦਾ ਪ੍ਰੇਮ ਹੈ। ਫ਼ਕੀਰ ਦੀ ਜਾਇ-ਸਜੂਦ (ਨਮਸਕਾਰ ਕਰਨ ਦੀ ਥਾਂ) ਖ਼ੁਦਾ ਦਾ ਨੂਰ ਹੈ। ਅੱਜ ਮੈਨੂੰ ਖ਼ੁਦਾ ਦਾ ਨੂਰ ਚੜ੍ਹਦੇ ਵਿਚ ਰੋਸ਼ਨ ਹੋਇਆ ਨਜ਼ਰ ਆਇਆ ਹੈ, ਤਾਂ ਦੱਸੋ ਲਹਿੰਦੇ ਵੱਲ ਕੀਹਨੂੰ ਸਿਜਦਾ ਕਰਾਂ ? ਪਟਨੇ ਵਿਚ ਅੱਜ ਕੋਈ ਅੱਲਾਹ ਦਾ ਪਿਆਰਾ ਪੈਦਾ ਹੋਇਆ ਹੈ। ਮੈਂ ਤਾਂ ਉਸ ਵਲੀ ਵਿਚ ਜ਼ਾਹਿਰ ਹੋਏ ਖ਼ੁਦਾ ਦੇ ਨੂਰ ਨੂੰ ਸਿਜਦਾ ਕੀਤਾ ਹੈ।"

ਬਹੁਤ ਤੰਗ ਦਿਲ ਮੁਰੀਦ ਇਹ ਕਹਿੰਦੇ ਹੋਏ ਓਥੋਂ ਚਲੇ ਗਏ, "ਕਿਸੇ ਗ਼ੈਰ ਮਜ਼ਬ ਵਿਚ ਅੱਲਾਹ ਦਾ ਨੂਰ ? ਇਹ ਕਿਵੇਂ ਹੋ ਸਕਦਾ ਏ ? ਪੀਰ ਦਾ ਦਮਾਗ਼ ਹਿੱਲ ਗਿਆ ਹੈ। ਉਹ ਦੀਵਾਨਾ ਹੋ ਗਿਆ ਹੈ।"

ਵਿਚੋਂ ਦੋ ਮੁਰੀਦ ਖ਼ੁਦਾ ਦੇ ਭੈ ਵਾਲੇ ਵੀ ਸਨ। ਉਹਨਾਂ ਨਮਰਤਾ ਨਾਲ ਝੁਕ ਕੇ ਬੇਨਤੀ ਕੀਤੀ :—

## ਜੰਗਲਾ

ਕਿਹਾ ਮੁਰੀਦਾਂ, ਸੁਣੋ ਪੀਰ ਜੀ ! ਸਾਡਾ ਭਰਮ ਮਿਟਾਈਏ
ਜੇ ਕੋਈ ਐਸਾ ਵਲੀ ਜਨਮਿਆਂ, ਚੱਲੋ ਦਰਸ਼ਨ ਪਾਈਏ
ਕੀ ਭਰਵਾਸਾ ਸਾਸਾਂ ਦਾ ਏ, ਜਿਉਂਦੇ ਜੀ ਤਕ ਆਈਏ
'ਸੀਤਲ' ਮਿਟੇ ਭਟਕਣਾ ਦਿਲ ਦੀ, ਭਵਜਲ 'ਚੋਂ ਤਰ ਜਾਈਏ

ਸੱਯਦ ਭੀਖਣ ਸ਼ਾਹ ਦੀ ਪਹਿਲਾਂ ਹੀ ਇਹ ਖ਼ਾਹਸ਼ ਸੀ। ਦੋ ਮੁਰੀਦ ਉਹਨਾਂ ਦੇ ਨਾਲ ਹੋਰ ਤਿਆਰ ਹੋ ਪਏ। ਉਹਨਾਂ ਤਿੰਨਾਂ ਭਲੇ ਪੁਰਸ਼ਾਂ ਨੇ ਪ੍ਰੀਤਮ ਦੇ ਦੀਦਾਰ ਵਾਸਤੇ ਠਸਕੇ ਤੋਂ ਲਗਭਗ ਸੱਤ ਸੌ ਮੀਲ ਦੂਰ ਪਟਨੇ ਸ਼ਹਿਰ ਪਹੁੰਚਣ ਦਾ ਮਨ ਬਣਾ ਲਿਆ। ਉਸ ਵੇਲੇ ਏਨਾ ਲੰਮਾ ਸਫ਼ਰ ਕਰਨਾ ਆਸਾਨ ਨਹੀਂ ਸੀ, ਜਦ ਕਿ ਆਵਾਜਾਈ ਦੇ ਵਸੀਲੇ ਚੰਗੇ ਨਹੀਂ ਸਨ। ਪਰ ਦੀਦਾਰ ਦੀ ਲਗਨ ਹੈ। ਤਿੰਨੇ ਪਟਨੇ ਨੂੰ ਤੁਰ ਪਏ।

## ਕਬਿੱਤ

ਹੋਇ ਕੇ ਤਿਆਰ, ਲੈ ਕੇ ਨਾਲ ਜੋੜੀ ਚੇਲਿਆਂ ਦੀ
ਪਟਨੇ ਦੇ ਵੱਲ ਚਾਲੇ ਪੀਰ ਜੀ ਨੇ ਪਾਏ ਨੇ
ਘੰਡਾ-ਹੇੜੇ ਨਾਦ ਪਿਛੇ ਜਾਂਵਦਾ ਮਿਰਗ ਜਿਵੇਂ
ਨੂਰੀ ਸ਼ਮ੍ਹਾਂ ਉਤੇ ਪਰਵਾਨੇ ਵਾਂਗ ਧਾਏ ਨੇ
ਸੈਂਕੜੇ ਕੋਹਾਂ ਦਾ ਪੰਧ ਦਿਨਾਂ 'ਚ ਮੁਕਾਇਕੇ ਜੀ
ਡੇਰੇ ਆ ਪਿਆਰੇ ਦੇ ਬੂਹੇ ਦੇ ਉਤੇ ਲਾਏ ਨੇ
'ਸੀਤਲ' ਫ਼ਕੀਰ ਆਣ ਬਹਿ ਗਿਆ ਬਰੂਹਾਂ ਮੱਲ
ਭਿੱਛਿਆ ਦੀਦਾਰ ਲਈ ਪੱਲੇ ਅੱਗੇ ਡਾਹੇ ਨੇ

ਮਨਜ਼ਲਾਂ ਮਾਰਦੇ ਤੇ ਰਾਹ ਦੀਆਂ ਤਕਲੀਫ਼ਾਂ ਦੀ ਪਰਵਾਹ ਨਾ ਕਰਦੇ ਹੋਏ ਸੱਯਦ ਭੀਖਣ ਸ਼ਾਹ ਤੇ ਉਹਦੇ ਦੋਵੇਂ ਸਾਥੀ ਪਟਨੇ ਜਾ ਪੁੱਜੇ।

ਸ਼ਹਿਰ ਦੀ ਸਜ ਧਜ ਇਉਂ ਜ਼ਾਹਰ ਕਰ ਰਹੀ ਸੀ, ਜਿਵੇਂ ਹੁਣੇ ਹੁਣੇ ਕੋਈ ਖ਼ੁਸ਼ੀ ਦਾ ਸਮਾਗਮ ਹੋ ਕੇ ਹਟਿਆ ਹੁੰਦਾ ਹੈ। ਭੀਖਣ ਸ਼ਾਹ ਦੇ ਪੁੱਛਣ 'ਤੇ ਲੋਕਾਂ ਨੇ ਦੱਸਿਆ, ਕਿ ਹਿੰਦ ਦੇ ਪੀਰ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਘਰ ਸਾਹਿਬਜ਼ਾਦਾ ਪਰਗਟ ਹੋਇਆ ਹੈ। ਇਹ ਸਭ ਸਜਾਵਟਾਂ ਉਸ ਦੇ ਅਵਤਾਰ ਧਾਰਨ ਦੀ ਖ਼ੁਸ਼ੀ ਵਿਚ ਹਨ। ਸੁਣ ਕੇ ਸੱਯਦ ਦਾ ਦਿਲ ਸ਼ਰਧਾ ਨਾਲ ਭਰ ਗਿਆ। ਉਹਨੇ ਓਥੋਂ ਹੀ ਉਸ ਪਾਸੇ ਸਿਰ ਝੁਕਾ ਦਿਤਾ, ਜਿਸ ਪਾਸੇ ਲੋਕਾਂ ਗੁਰੂ ਕੇ ਮਹਿਲ ਦੱਸੇ।

ਰਸਤਾ ਪੁਛਦੇ ਪੁਛਾਉਂਦੇ ਸੱਯਦ ਭੀਖਣ ਸ਼ਾਹ ਤੇ ਉਹਦੇ ਦੋਵੇਂ ਮੁਰੀਦ ਗੁਰੂ ਕੇ ਦਵਾਰੇ ਉਤੇ ਜਾ ਪਹੁੰਚੇ। ਸੰਗਤਾਂ ਦਰਵਾਜ਼ੇ ਵਿਚੋਂ ਅੰਦਰ ਬਾਹਰ ਆ ਜਾ ਰਹੀਆਂ ਸਨ। ਹਰ ਇਕ ਦੇ ਚਿਹਰੇ ਉਤੇ ਕੋਈ ਅਨੋਖੀ ਖ਼ੁਸ਼ੀ ਝਲਕ ਰਹੀ ਸੀ। ਆਉਣ ਜਾਣ ਵਾਲੇ ਸਿੱਖ 'ਸਤਿਨਾਮ' 'ਵਾਹਿਗੁਰੂ' ਤੇ 'ਸਤਿ ਕਰਤਾਰ' ਦੀ ਧੁਨੀ ਅਲਾਪ ਰਹੇ ਸਨ। ਇਹ ਜੀਵਨ ਬਖ਼ਸ਼ਣ ਵਾਲੇ ਸ਼ਬਦ ਸੁਣ ਕੇ ਫਕੀਰ 'ਤੇ ਇਲਾਹੀ ਮਸਤੀ ਛਾ ਗਈ। ਉਸ ਨੂੰ 'ਅੱਲਾਹੁ ਅਕਬਰ' ਤੇ 'ਸਤਿ ਕਰਤਾਰ' ਇਕੋ ਖ਼ੁਦਾ ਦੀਆਂ ਦੋ ਸਿਫ਼ਤਾਂ ਨਜ਼ਰ ਆਈਆਂ। ਜਨਮਾਂ ਦੇ ਭੁਲੇਖਿਆਂ ਦੀ ਗੁੰਝਲ ਖੁੱਲ੍ਹ ਗਈ। ਮਸਤੀ ਵਿਚ ਆ ਕੇ ਪੀਰ ਨੇ 'ਸਤਿ ਕਰਤਾਰ' ਦਾ ਨਾਅਰਾ ਲਾਉਣਾ ਸ਼ੁਰੂ ਕਰ ਦਿਤਾ।

ਅੰਦਰ ਖ਼ਬਰ ਪਹੁੰਚੀ, ਕਿ ਦੁਆਰੇ ਉਤੇ ਕੋਈ ਮਸਤ ਫ਼ਕੀਰ ਖੜਾ ਹੈ। ਮਾਮਾ ਕਿਰਪਾਲ ਜੀ ਬਾਹਰ ਆਏ। ਫਕੀਰ ਦਾ ਜਲਾਲ ਵਾਲਾ ਚਿਹਰਾ ਵੇਖ ਕੇ ਉਹ ਬੜੇ ਪ੍ਰਭਾਵਤ ਹੋਏ। ਉਹਨਾਂ ਪ੍ਰੇਮ ਨਾਲ ਪੁੱਛਿਆ, "ਆਈਏ, ਪੀਰ ਜੀ! ਕਿਸ ਚੀਜ਼ ਦਾ ਸਵਾਲ ਹੈ? ਅੰਨ, ਬਸਤਰ, ਮਾਇਆ, ਜੋ ਹੁਕਮ ਕਰੋ, ਹਾਜ਼ਰ ਕਰ ਦੇਵਾਂ।"

ਪਰ ਭੀਖਣ ਸ਼ਾਹ ਬੜੇ ਸਤਕਾਰ ਨਾਲ ਕਿਰਪਾਲ ਚੰਦ ਵੱਲੇ ਵੇਖ ਕੇ ਬੋਲੇ, "ਗੁਰੂ ਦੇ ਪਿਆਰੇ! ਇਹਨਾਂ ਵਿਚੋਂ ਕਿਸੇ ਵਸਤੂ ਦੀ ਵੀ ਲੋੜ ਨਹੀਂ। ਸੱਤ ਸੌ ਮੀਲ ਤੋਂ ਚੱਲ ਕੇ ਫ਼ਕੀਰ ਅੰਨ ਬਸਤਰ ਜਾਂ ਮਾਇਆ ਵਾਸਤੇ ਨਹੀਂ ਆਏ। ਸਿਰਫ਼ ਪਿਆਰੇ ਦੇ ਦੀਦਾਰ ਦੀ ਤਾਂਘ ਹੈ। ਉਹ

ਪੂਰੀ ਕੀਤੀ ਜਾਵੇ।"

"ਪੀਰ ਜੀ ਕਿਸ ਜਗ੍ਹਾ ਤੋਂ ਆਏ ਨੇ ?" ਕਿਰਪਾਲ ਨੇ ਸੱਤ ਸੌ ਮੀਲ ਦੀ ਦੂਰੀ ਦਾ ਧਿਆਨ ਧਰ ਕੇ ਪੁੱਛਿਆ।

"ਦਰਿਆਏ ਜਮਨਾ ਤੋਂ ਪਾਰੋਂ, ਪਿੰਡ ਠਸਕੇ ਤੋਂ ਆਏ ਹਾਂ, ਇਕ ਓਸ ਵਲੀ ਦੇ ਨੂਰੀ ਦਰਸ਼ਨਾਂ ਵਾਸਤੇ, ਜਿੰਨ੍ਹੇ ਇਸ ਘਰ ਵਿਚ ਅਵਤਾਰ ਧਾਰਿਆ ਹੈ।" ਪੀਰ ਨੇ ਸ਼ਰਧਾ ਨਾਲ ਸਿਰ ਝੁਕਾ ਕੇ ਕਿਹਾ।

"ਪੀਰ ਜੀ !" ਕਿਰਪਾਲ ਨੇ ਨਮਰਤਾ ਨਾਲ ਉਤਰ ਦਿਤਾ। "ਸਾਹਿਬਜ਼ਾਦਾ ਅਜੇ ਛਿਲੇ ਵਿਚ ਹੈ। ਸਮਾਜਕ ਰਵਾਜ ਮੁਤਾਬਕ ਉਸ ਨੂੰ ਬਾਹਰ ਲਿਆਉਣਾ ਠੀਕ ਨਹੀਂ। ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਆਉਣ ਉਤੇ ਸਾਹਿਬਜ਼ਾਦੇ ਨੂੰ ਬਾਹਰ ਵਧਾਇਆ ਜਾਵੇਗਾ। ਫਿਰ ਸਭ ਸੰਗਤਾਂ ਖੁੱਲ੍ਹੇ ਦਰਸ਼ਨ ਕਰਨਗੀਆਂ। ਸੋ, ਆਪ ਨੇ ਵੀ ਓਦੋਂ ਦਰਸ਼ਨ ਕਰ ਲੈਣੇ। ਓਨਾ ਚਿਰ ਆਰਾਮ ਕਰੋ। ਤੁਹਾਡੇ ਆਰਾਮ ਤੇ ਅੰਨ ਪਾਣੀ ਦਾ ਪ੍ਰਬੰਧ ਕਰ ਦਿਤਾ ਜਾਵੇਗਾ।"

"ਐ ਸਤਕਾਰ ਯੋਗ ਸੱਜਣ" ਪੀਰ ਨੇ ਸਧਰਾਈਆਂ ਨਜ਼ਰਾਂ ਨਾਲ ਕਿਰਪਾਲ ਵੱਲ ਤਕਦਿਆਂ ਬੇਨਤੀ ਕੀਤੀ। "ਅੰਨ ਪਾਣੀ ਦੀ ਲੋੜ ਨਹੀਂ। ਪਿਆਰੇ ਦੇ ਸ਼ਹਿਰ ਵੜਦਿਆਂ ਪ੍ਰਣ ਕੀਤਾ ਸੀ, ਕਿ ਮਹਿਬੂਬ (ਪਿਆਰਾ) ਦੀ ਜ਼ਿਆਰਤ (ਦਰਸ਼ਨ) ਕਰ ਕ ਹੀ ਅੰਨ ਪਾਣੀ ਮੂੰਹ ਪਾਵਾਂਗੇ। ਬਾਕੀ ਰਹੀ ਆਰਾਮ ਦੀ ਥਾਂ ਦੀ ਗੱਲ। ਪ੍ਰੀਤਮ ਦੀ ਦਲ੍ਹੀਜ ਨਾਲੋਂ ਹੋਰ ਕਿਹੜੀ ਥਾਂ ਚੰਗੀ ਏ ?

"ਕੂਚਾ-ਇ-ਮੁਰਸ਼ਦ ਸੇ ਬਿਹਤਰ ਹੈ ਠਿਕਾਨਾ ਕੌਨ ਸਾ ?

ਬਾਗੇ ਜੰਨਤ ਭੀ ਮਿਲੇ, ਤੋ ਹਮ ਕਦਮ ਰਖਤੇ ਨਹੀਂ।"

"ਸੋ ਫ਼ਕੀਰ ਪਿਆਰੇ ਦੇ ਦੁਆਰੇ ਤੇ ਬੈਠੇ ਨੇ। ਜਦ ਮਨ ਮਿਹਰ ਪਏ, ਦੀਦਾਰ ਕਰਾ ਦੇਣਾ।" ਇਹ ਕਹਿ ਕੇ ਸੱਯਦ ਭੀਖਣ ਸ਼ਾਹ ਤੇ ਉਹਦੇ ਮੁਰੀਦ ਬੂਹੇ ਉਤੇ ਚੌਂਕੜੇ ਮਾਰ ਕੇ ਬੈਠ ਗਏ।

ਮਾਮਾ ਕਿਰਪਾਲ ਜੀ ਸੋਚਾਂ ਵਿਚ ਪਏ ਅੰਦਰ ਚਲੇ ਗਏ। ਉਹਨਾਂ

ਹੋਰ ਦੋ ਚਾਰ ਨਿਕਟ-ਵਰਤੀ ਸਿੱਖਾਂ ਨਾਲ ਗੱਲ ਕੀਤੀ, ਪਰ ਹਰ ਇਕ ਨੇ ਏਹਾ ਸਲਾਹ ਦਿਤੀ, ਕਿ ਏਨੀ ਛੋਟੀ ਉਮਰੇ ਛਿਲੇ ਵਿਚ ਹੀ ਸਾਹਿਬਜ਼ਾਦੇ ਨੂੰ ਕਿਸੇ ਮੁਸਲਮਾਨ ਫ਼ਕੀਰ ਦੇ ਮੱਥੇ ਨਹੀਂ ਲਾਉਣਾ ਚਾਹੀਦਾ।

ਭੁੱਖੇ ਤਿਹਾਏ ਫ਼ਕੀਰ ਬੂਹੇ ਉਤੇ ਬੈਠੇ 'ਸਤਿ ਕਰਤਾਰ' ਦੇ ਨਾਅਰੇ ਲਾਉਂਦੇ ਰਹੇ। ਏਸੇ ਤਰ੍ਹਾਂ ਰਾਤ ਬੀਤ ਗਈ। ਦਿਨ ਚੜ੍ਹਿਆ। ਕਿਰਪਾਲ ਜੀ ਨੇ ਫਿਰ ਕੋਲ ਆ ਕੇ ਬੜੀ ਨਮਰਤਾ ਨਾਲ ਕਿਹਾ, "ਪੀਰ ਜੀ! ਫ਼ਕੀਰ ਨੂੰ ਏਨਾ ਹਠ ਨਹੀਂ ਚਾਹੀਦਾ। ਆਪ ਭੁੱਖੇ ਤਿਹਾਏ ਰਹਿ ਕੇ ਆਪਣੇ ਕਰੋਧ ਦਾ ਵਿਖਾਲਾ ਕਰ ਰਹੇ ਹੋ। ਫ਼ਕੀਰੀ ਤੇ ਕਰੋਧ ਢੁਕਵੀਆਂ ਮਿਲਵੀਆਂ ਚੀਜ਼ਾਂ ਨਹੀਂ।"

"ਉਹ! ਗੁਰਦੇਵ ਦੇ ਸ਼ਰਧਾਲੂ!" ਪੀਰ ਨੇ ਅੱਖਾਂ ਭਰ ਕੇ ਕਿਹਾ, "ਤੁਸਾਂ ਇਸ ਨਾਚੀਜ਼ ਨੂੰ ਗਲਤ ਸਮਝਿਆ ਹੈ। ਮੈਂ ਕਰੋਧ ਨਹੀਂ ਕਰ ਰਿਹਾ, ਪਿਆਰੇ ਦੇ ਦਰ 'ਤੇ ਲਿਲਕਣੀਆਂ ਲੈ ਰਿਹਾ ਹਾਂ। ਇਸ ਤਰ੍ਹਾਂ ਮੈਂ ਆਪਣੀ ਤਾਂਘ ਤੇ ਫ਼ਰਿਯਾਦ ਪ੍ਰੀਤਮ ਤਕ ਪੁਚਾਉਣਾ ਚਾਹੁੰਦਾ ਹਾਂ। ਅੰਨ ਪਾਣੀ ਮੈਂ ਕਿਸੇ ਹਠ ਜਾਂ ਰੋਸ ਕਰ ਕੇ ਨਹੀਂ ਤਿਆਗਿਆ, ਇਹ ਤਾਂ ਦਰਸ਼ਨ ਅਭ-ਲਾਖੀ ਦੀ ਜ਼ਰਦਾ ਹੈ। ਜਿਵੇਂ ਮੈਂ ਕੱਲ੍ਹ ਵੀ ਬੇਨਤੀ ਕੀਤੀ ਸੀ, ਕਿ ਪਿਆਰੇ ਦੇ ਸ਼ਹਿਰ ਵੜਨ ਲਗਿਆਂ ਸ਼ਰਧਾਲੂ ਮਨ ਨੇ ਪ੍ਰਣ ਕੀਤਾ ਸੀ, ਕਿ ਪਿਆਰੇ ਦੇ ਦਰਸ਼ਨ ਕਰ ਕੇ ਮੂੰਹ ਜੁਠਾਉਣਾ ਹੈ। ਸੋ, ਇਹ ਰੋਸ ਨਹੀਂ, ਭਗਤ ਦਾ ਸਿਦਕ ਹੈ। ਮਿਹਰ ਕਰੋ, ਪ੍ਰੀਤਮ ਦਾ ਦੀਦਾਰ ਹੋ ਜਾਵੇ, ਤਾਂ ਤਪਦੇ ਦਿਲ ਨੂੰ ਸ਼ਾਂਤੀ ਆ ਜਾਏ।"

"ਹੱਛਾ, ਉੱਤਰ ਦੀ ਉਡੀਕ ਕਰੋ।" ਕਹਿੰਦੇ ਹੋਏ ਕਿਰਪਾਲ ਜੀ ਅੰਦਰ ਚਲੇ ਗਏ।

ਮਾਤਾ ਗੁਜਰੀ ਜੀ ਸਾਹਿਬਜ਼ਾਦੇ ਨੂੰ ਗੋਦ ਵਿਚ ਲਈ ਬੈਠੇ ਸਨ। ਮਾਤਾ ਨਾਨਕੀ ਜੀ ਸਾਮ੍ਹਣੇ ਬੈਠੇ ਪੋਤਰੇ ਦਾ ਨੂਰੀ ਮੁਖੜਾ ਵੇਖ ਵੇਖ ਕੇ ਨਿਹਾਲ ਹੋ ਰਹੇ ਸਨ। ਮਾਮਾ ਕਿਰਪਾਲ ਜੀ ਨੇ ਕੋਲ ਜਾ ਕੇ ਮਾਤਾ ਨਾਨਕੀ ਜੀ ਨੂੰ ਸੰਬੋਧਨ ਕਰ ਕੇ ਕਿਹਾ, "ਮਾਤਾ ਜੀ! ਜਮਨਾ ਪਾਰੋਂ ਪਿੰਡ ਠਸਕੇ ਤੋਂ ਇਕ ਪੀਰ ਸੱਯਦ ਭੀਖਣ ਸ਼ਾਹ ਆਇਆ ਹੈ। ਉਹ ਕੱਲ੍ਹ ਦਾ ਦਰਵਾਜ਼ੇ

'ਤੇ ਭੁੱਖਾ ਤਿਹਾਇਆ ਬੈਠਾ ਹੈ, ਤੇ ਕਹਿੰਦਾ ਹੈ, ਮੈਂ ਸਾਹਿਬਜ਼ਾਦੇ ਦੇ ਦਰਸ਼ਨ ਕਰ ਕੇ ਅੰਨ ਪਾਣੀ ਛਕਣਾ ਹੈ। ਸੋ ਜਿਵੇਂ ਆੱਗਿਆ ਹੋਵੇ।"

ਸ਼ਾਂਤ ਸੁਭੱਾ ਮਾਤਾ ਨਾਨਕੀ ਜੀ ਨੇ ਉੱਤਰ ਦਿਤਾ, "ਬੀਬਾ ਕਿਰਪਾਲ ! ਪੀਰ ਨੂੰ ਧੀਰਜ ਨਾਲ ਸਮਝਾਓ, ਕਿ ਪਹਿਲਾਂ ਗੁਰੂ ਤੇਗ਼ ਬਹਾਦਰ ਸਾਹਿਬ ਆ ਕੇ ਸਾਹਿਬਜ਼ਾਦੇ ਦੇ ਦਰਸ਼ਨ ਕਰਨਗੇ, ਤਾਂ ਫੇਰ ਸਾਰੀਆਂ ਸੰਗਤਾਂ ਨੂੰ ਖੁੱਲ੍ਹੇ ਦਰਸ਼ਨ ਹੋਣਗੇ। ਓਨਾ ਚਿਰ ਉਹ ਉਡੀਕ ਕਰੇ। ਤੇ ਹੋਰ ਧਨ ਦੌਲਤ, ਅੰਨ, ਬਸਤਰ, ਜੋ ਉਹ ਮੰਗੇ, ਮੇਰੇ ਲਾਲ ਦਾ ਸਦਕਾ ਦੇ ਦਿਓ।"

"ਮਾਤਾ ਜੀ ! ਇਹ ਸਾਰੀਆਂ ਚੀਜ਼ਾਂ ਦੇਣ ਵਾਸਤੇ ਕਹਿ ਹਟੇ ਹਾਂ। ਪਰ ਉਹ ਸਿਦਕੀ ਫ਼ਕੀਰ ਕਿਸੇ ਚੀਜ਼ ਦੀ ਖ਼ਾਹਸ਼ ਨਹੀਂ ਕਰਦਾ। ਸਿਰਫ਼ ਸਾਹਿਬਜ਼ਾਦੇ ਦੇ ਦੀਦਾਰ ਦੀ ਚਾਹ ਪਰਗਟ ਕਰਦਾ ਹੈ।" ਕਿਰਪਾਲ ਨੇ ਸਿਰ ਝੁਕਾ ਕੇ ਕਿਹਾ।

"ਉਸ ਨੂੰ ਕਹੋ", ਮਾਤਾ ਜੀ ਨੇ ਹੱਥ ਦਾ ਇਸ਼ਾਰਾ ਕਰ ਕੇ ਕਿਹਾ, "ਗੁਰੂ ਮਹਾਰਾਜ ਪਾਸ ਸਿੱਖ ਭੇਜਿਆ ਹੋਇਆ ਹੈ। ਉਹ ਅੱਜ ਭਲਕ ਹੀ ਆਉਣ ਵਾਲੇ ਹਨ। ਓਨਾ ਚਿਰ ਜੇਰਾ ਕਰੇ। ਜਾਓ, ਓਸ ਨੂੰ ਜ਼ਰਾ ਗੁਰੂ ਘਰ ਦੀ ਵਡਿਆਈ ਤੇ ਮਰਯਾਦਾ ਦੱਸ ਕੇ ਸਮਝਾਓ।"

ਕਿਰਪਾਲ ਨੇ ਬਾਹਰ ਜਾ ਕੇ ਮਾਤਾ ਜੀ ਦਾ ਹੁਕਮ ਸੁਣਾ ਦਿਤਾ।

ਅੱਗੋਂ ਪੀਰ ਨੇ ਮਿੱਠੇ ਜੇਹੇ ਨਿਹੋਰੇ ਨਾਲ ਕਿਹਾ, "ਓ ਭੰਡਾਰੀ ! ਹੁਣ ਅਸੀਂ ਤੁਹਾਡੇ ਅੱਗ ਨਹੀਂ, ਸਿੱਧੀ ਓਸ ਅੱਗੇ ਫ਼ਰਯਾਦ ਕਰਾਂਗੇ। ਜੇ ਫ਼ਕੀਰ ਦਾ ਸਿਦਕ ਕਾਇਮ ਹੋਇਆ, ਤਾਂ ਉਹ ਅੱਲਾਹ ਦਾ ਨੂਰ ਆਪ ਤੁਹਾਡੇ ਦਿਲ ਵਿਚ ਵੱਸ ਕੇ ਫ਼ਕੀਰ ਦੀ ਮੁਰਾਦ ਪੂਰੀ ਕਰੇਗਾ।" ਇਹ ਕਹਿ ਕੇ ਫ਼ਕੀਰ ਫਿਰ ਆਪਣੀ ਅਰਾਧਨਾ ਵਿਚ ਲੀਨ ਹੋ ਗਿਆ।

ਏਸੇ ਤਰ੍ਹਾਂ ਇਕ ਦਿਨ ਹੋਰ ਬੀਤ ਗਿਆ।

## ਕੋਰੜਾ ਛੰਦ

ਸੱਯਦ ਫ਼ਕੀਰ ਰੱਬ ਨੂੰ ਚਿਤਾਰ ਕੇ
ਬਹਿ ਗਿਆ ਬਰੂਹਾਂ ਵਿਚ ਗੋਠ ਮਾਰ ਕੇ

ਦਿਲ ਵਿਚ ਧੂਣੀ ਧੁਖਦੀ ਪਿਆਰ ਦੀ
ਲੱਗੀ ਡਾਢੀ ਤਾਂਘ ਪਿਆਰੇ ਦੇ ਦੀਦਾਰ ਦੀ
ਮਾਮੇ ਕਿਰਪਾਲ ਵੇਖਿਆ ਜਾਂ ਜਾਇ ਕੇ
"ਆਈਏ ਸਾਈਂ ਰੱਬ ਦੇ !" ਕਿਹਾ ਸੁਣਾਇ ਕੇ
"ਦੱਸ ਭਾਈ ! ਕਿਸ ਗੱਲ ਦਾ ਸਵਾਲ ਹੈ ?
ਵਾਹਿਗੁਰੂ ਦੇ ਘਰ ਨਾ ਕਾਸੇ ਦਾ ਕਾਲ ਹੈ"
ਬੋਲਿਆ ਫ਼ਕੀਰ ਆਜਜ਼ੀ ਦੇ ਨਾਲ ਜੀ
"ਮਾਇਆ ਤੇ ਪਦਾਰਥਾਂ ਦਾ ਨਹੀਂ ਸਵਾਲ ਜੀ
ਗੁਰੂ ਘਰ ਜਿੰਨ੍ਹੇ ਅਵਤਾਰ ਧਾਰਿਆ
ਓਸ ਦਾ ਦੀਦਾਰ ਕਰਨਾ ਪਿਆਰਿਆ
ਹਿੰਦ ਵਾਲਾ ਬੇੜਾ ਜਿੰਨ੍ਹੇ ਪਾਰ ਲਾਵਣਾ ।
ਓਸ ਨੂਰੀ ਮੁਖ ਦਾ ਦੀਦਾਰ ਪਾਵਣਾ ।"
ਅੱਗੋਂ ਕਿਰਪਾਲ ਚੰਦ ਨੇ ਉਚਾਰਿਆ
"ਸੱਚੀ ਗੱਲ ਤੈਨੂੰ ਮੈਂ ਕਹਾਂ ਪਿਆਰਿਆ
ਪਹਿਲਾਂ ਨੌਂਵੇਂ ਗੁਰੂ ਦਰਸ਼ਨ ਪਾਉਣਗੇ
ਹੋਰ ਲੋਕੀਂ ਫੇਰ ਆ ਕੇ ਸਿੱਕਾਂ ਲਾਹੁਣਗੇ
ਓਨਾ ਚਿਰ ਕਰੋ ਜੀ, ਆਰਾਮ ਜਾਇ ਕੇ
ਕਰ ਲੈਣੇ ਦਰਸ਼ਨ ਫੇਰ ਆਇ ਕੇ
ਭੀਖਣ ਸ਼ਾਹ ਅੱਗੋਂ ਹੋ ਅਧੀਨ ਬੋਲਦਾ
ਛਮ ਛਮ ਅੱਖੀਆਂ 'ਚੋਂ ਨੀਰ ਡੋਲ੍ਹਦਾ
ਕਹਿੰਦਾ "ਵੇਖੇ ਬਿਨਾਂ ਉਠ ਕੇ ਨਹੀਂ ਜਾਵਣਾ
ਮੈਨੂੰ ਹੈ ਹਰਾਮ ਮੁੱਖ ਅੰਨ ਪਾਵਣਾ"
ਏਸੇ ਤਰ੍ਹਾਂ ਤਿੰਨ ਦਿਨ ਹੈ ਬਿਤਾਵੰਦਾ
ਅੰਨ ਪਾਣੀ ਵੱਲੋਂ ਹੈ ਕਸਮ ਪਾਵੰਦਾ
'ਸੀਤਲ' ਫ਼ਕੀਰ ਸਿਦਕੋਂ ਨਾ ਹਾਰਿਆ
ਸੀਸ ਤਕ ਚਾਹੁੰਦੇ ਗੁਰਾਂ ਤੋਂ ਵਾਰਿਆ

ਪਿਆਰੇ ਦੇ ਬੂਹੇ 'ਤੇ ਭੁੱਖੇ ਤਿਹਾਏ ਬੈਠੇ ਸੱਯਦ ਭੀਖਣ ਸ਼ਾਹ ਨੂੰ ਤੀਸਰਾ ਦਿਨ ਚੜ੍ਹ ਆਇਆ। ਉਹਦੇ ਚਿਹਰੇ ਉਤੇ ਗੁੱਸੇ ਦਾ ਨਿਸ਼ਾਨ ਨਹੀਂ ਸੀ, ਸਗੋਂ ਸ਼ਰਧਾ ਤੇ ਅਰਜ਼ੋਈਆਂ ਝਲਕ ਰਹੀਆਂ ਸਨ। ਜ਼ਬਾਨ ਉਤੇ ਕੌੜੇ ਸ਼ਬਦਾਂ ਦੀ ਥਾਂ ਅਸੀਸਾਂ ਤੇ ਅਰਦਾਸਾਂ ਸਨ। ਫ਼ਕੀਰ ਦਾ ਪੂਰਾ ਸਿਦਕ ਵੇਖ ਕੇ ਸਭ ਦੇ ਮਨ ਪਸੀਜ ਗਏ। ਮਾਮਾ ਕਿਰਪਾਲ ਨੇ ਮਾਤਾ ਨਾਨਕੀ ਤੇ ਮਾਤਾ ਗੁਜਰੀ ਜੀ ਨੂੰ ਸਮਝਾ ਕੇ ਸਾਹਿਬਜ਼ਾਦੇ ਦੇ ਦਰਸ਼ਨ ਕਰਾ-ਉਣ ਦਾ ਪਰਬੰਧ ਕਰ ਦਿਤਾ। ਇਹ ਖ਼ਬਰ ਸੱਯਦ ਭੀਖਣ ਸ਼ਾਹ ਤਕ ਪੁੱਜੀ, ਤਾਂ ਖ਼ੁਸ਼ੀ ਵਿਚ ਉਹਨੂੰ ਸਭ ਦੁੱਖ ਤਕਲੀਫ਼ਾਂ ਭੁੱਲ ਗਈਆਂ।

## ਮਿਰਜ਼ਾ

ਪੂਰਾ ਵੇਖ ਕੇ ਸਿਦਕ ਫ਼ਕੀਰ ਦਾ
ਮਾਤਾ ਨਾਨਕੀ ਤਾਈਂ ਸਮਝਾ
ਦਿਨ ਤੀਸਰੇ ਮਾਮੇ ਕਿਰਪਾਲ ਨੇ
ਡਿਉਢੀ ਵਿਚ ਦਿਤੇ ਫ਼ਰਸ਼ ਵਿਛਾ
ਜੱਸ ਰਾਗੀਆਂ ਨੇ ਗਾਇਆ ਕਰਤਾਰ ਦਾ
ਆਈਆਂ ਸੰਗਤਾਂ ਹੁੰਮ ਹੁਮਾ
ਮਾਮਾ ਸਾਹਿਬ ਨੇ ਗੁਰੂ ਦਸਮੇਸ਼ ਨੂੰ
ਆਂਦਾ ਬਸਤਰਾਂ ਦੇ ਵਿਚ ਲੁਕਾ
ਨਾਲ ਖ਼ੁਸ਼ੀ ਦੇ ਫ਼ਕੀਰ ਦੂਣਾ ਹੋ ਗਿਆ
ਨੂਰੀ ਮੁੱਖੜੇ ਦਾ ਦਰਸ਼ਨ ਪਾ
ਸੋਚ ਉਪਜੀ ਫ਼ਕੀਰ ਦਿਲ 'ਸੀਤਲਾ'
ਲਵਾਂ ਦਿਲ ਦੇ ਮੈਂ ਭਰਮ ਮਿਟਾ

ਸਾਹਿਬਜ਼ਾਦੇ ਦੇ ਖੁੱਲ੍ਹੇ ਦਰਸ਼ਨ ਕਰਾਉਣ ਦਾ ਪਰਬੰਧ ਘਰ ਦੀ ਬਾਹਰਲੀ ਡਿਉਢੀ ਵਿਚ ਕੀਤਾ ਗਿਆ। ਵਧੀਆ ਫ਼ਰਸ਼ ਵਿਛਾਏ ਗਏ। ਰਾਗੀਆਂ ਨੇ ਬਾਣੀ ਦਾ ਕੀਰਤਨ ਕੀਤਾ। ਖ਼ਬਰ ਸੁਣ ਕੇ ਦਰਸ਼ਨ ਅਭਿ-ਲਾਸ਼ੀ ਸੰਗਤਾਂ ਬਅੰਤ ਕੱਠੀਆਂ ਹੋ ਗਈਆਂ। ਸਭ ਸਿੱਖ ਸੰਗਤਾਂ ਸੱਯਦ

ਭੀਖਣ ਸ਼ਾਹ ਦੇ ਸਿਦਕ ਦੀ ਸੋਭਾ ਕਰਦੀਆਂ, ਕਿ ਓਸੇ ਦੀ ਮੇਹਰ ਨਾਲ ਸੰਗਤਾਂ ਨੂੰ ਸਾਹਿਬਜ਼ਾਦੇ ਦੇ ਦਰਸ਼ਨ ਹੋਏ ਨੇ। ਕੀਰਤਨ ਦਾ ਭੋਗ ਪੈਣ ਉਤੇ ਮਾਮਾ ਕਿਰਪਾਲ ਜੀ ਸਾਹਿਬਜ਼ਾਦੇ ਨੂੰ ਰੇਸ਼ਮੀ ਬਸਤਰਾਂ ਵਿਚ ਲੁਕੋ ਕੇ ਲਿਆਏ। ਸੰਗਤਾਂ ਨੇ ਦਿਲੀ ਉਤਸ਼ਾਹ ਨਾਲ ਮਹਾਰਾਜ ਦਾ ਸਵਾਗਤ ਕੀਤਾ। ਹਜ਼ੂਰ ਦੇ ਨੂਰੀ ਦਰਸ਼ਨ ਕਰ ਕੇ ਸਭ ਨਿਹਾਲ ਹੋਏ। ਸਭ ਨੇ ਯਥਾ ਸ਼ਕਤ ਭੇਟਾ ਧਰੀਆਂ ਤੇ ਤੁਹਫ਼ੇ ਪੇਸ਼ ਕੀਤੇ। ਹਰ ਇਕ ਨੇ ਗੁਰੂ ਘਰੋਂ ਖ਼ੁਸ਼ੀਆਂ ਪਰਾਪਤ ਕੀਤੀਆਂ।

ਸੱਯਦ ਭੀਖਣ ਸ਼ਾਹ ਦੀ ਵਾਰੀ ਆਈ। ਬਾਕੀ ਸੰਗਤਾਂ ਨੇ ਜ਼ਰਾ ਪਾਸੇ ਹੋ ਕੇ ਰਾਹ ਛੱਡ ਦਿਤਾ। ਭੀਖਣ ਸ਼ਾਹ ਚੋਖਾ ਚਿਰ ਹੱਥ ਜੋੜ ਕੇ ਹਜ਼ੂਰ ਦੇ ਨੂਰਾਨੀ ਚਿਹਰੇ ਵੱਲ ਵੇਖਦਾ ਰਿਹਾ। ਫਿਰ ਇਕੋ ਵਾਰ ਮਸਤੀ ਵਿਚ ਉਹ ਬੋਲ ਉਠਿਆ, "ਵਾਹ! ਵਲੀ ਅੱਲਾਹ! ਜੇਹੋ ਜੇਹਾ ਸੋਚਿਆ ਸੀ, ਓਹੋ ਜਿਹਾ ਦੀਦਾਰ ਪਾਇਆ ਹੈ। ਹਜ਼ਾਰ ਲੁਕ ਕੇ ਬੈਠੋ, ਪਛਾਨਣ ਵਾਲਿਆਂ ਪਛਾਣ ਲਿਆ ਹੈ। ਪਰ ਦੇਸ ਦੀ ਡਾਵਾਂ ਡੋਲ ਹਾਲਤ ਵੇਖ ਕੇ —ਮੇਰੇ ਮਹਿਬੂਬ!—ਦਿਲ ਕੁਛ ਪੁਛਣਾ ਚਾਹੁੰਦਾ ਹੈ। ਉੱਤਰ ਦੇ ਕੇ ਮੇਰਾ ਭਰਮ ਦੂਰ ਕਰੋ।"

ਇਹ ਕਹਿ ਕੇ ਭੀਖਣ ਸ਼ਾਹ ਨੇ ਪਕਵਾਨ ਦੇ ਭਰੇ ਦੋ ਸਕੋਰੇ (ਛੋਟੀਆਂ ਛੋਟੀਆਂ ਕੁੱਜੀਆਂ) ਹਜ਼ੂਰ ਦੇ ਪੇਸ਼ ਕੀਤੇ।

## ਕਲੀ

ਨਿਕੀਆਂ ਨਿਕੀਆਂ ਕੁੱਜੀਆਂ ਭਰ ਕੇ ਦੋ ਪਕਵਾਨ ਦੀਆਂ<br>
ਭੀਖਣ ਸ਼ਾਹ ਨੇ ਸਤਿਗੁਰ ਅੱਗੇ ਆਣ ਟਿਕਾਈਆਂ।<br>
ਉਹਦੇ ਦਿਲ ਦੀਆਂ ਬੁਝ ਕੇ ਸੱਚੇ ਗੁਰ ਅਵਤਾਰ ਨੇ<br>
ਦੋਹਾਂ ਹੱਥਾਂ ਨਾਲ ਦੋਵੇਂ ਖ਼ੂਬ ਦਬਾਈਆਂ<br>
ਨਾਲੇ ਪੀਰ ਉਤੇ ਇਕ ਸੁੱਟ ਕੇ ਨਿਗ੍ਹਾ ਪਿਆਰ ਦੀ<br>
ਗੱਲਾਂ ਗੁੱਝੀਆਂ ਰੱਬੀ ਭੇਤ ਦੀਆਂ ਸਮਝਾਈਆਂ<br>
ਸਮਝਣ ਵਾਲੇ ਗੁੱਝੀਆਂ ਰਮਜ਼ਾਂ ਤਾਈਂ ਸਮਝ ਕੇ

ਬੋਲੇ, "ਵਾਹ-ਵਾ ਸਾਹਿਬਾ ! ਤੇਰੀਆਂ ਬੇ-ਪਰਵਾਹੀਆਂ"
ਆਦਰ ਨਾਲ ਪੀਰ ਨੇ ਚਰਨੀ ਮੱਥਾ ਟੇਕਿਆ
ਖ਼ੁਸ਼ੀਆਂ ਨੈਣਾਂ ਵਿਚੋਂ ਹੰਝੂ ਬਣ ਵਗ ਆਈਆਂ
ਕਹਿੰਦਾ, "ਜਾਣ ਲਿਆ ਮੈਂ ਸਭ ਦਾ ਸਾਂਝਾ ਪੀਰ ਤੂੰ
ਅੱਲਾਹ ਪਾਕ ਬਖ਼ਸ਼ੀਆਂ ਤੈਨੂੰ ਸਭ ਵਡਿਆਈਆਂ"
ਵੇਖਣ ਵਾਲੀ ਸੰਗਤ ਝੁਕ ਗਈ ਨਾਲ ਪਰੇਮ ਦੇ
ਮੋਤੀ ਕੇਰਨ ਲੱਗੀਆਂ ਅੱਖੀਆਂ ਜੋ ਸਧਰਾਈਆਂ
'ਸੀਤਲ' ਦੀਨ ਦੁਨੀ ਦਾ ਵਾਲੀ ਜੱਗ ਵਿਚ ਆ ਗਿਆ
ਰੂਹਾਂ ਟਹਿਕਣ ਲੱਗੀਆਂ ਜਨਮ ਦੀਆਂ ਮੁਰਝਾਈਆਂ

ਭੀਖਣ ਸ਼ਾਹ ਦੇ ਦਿਲ ਦੀ ਬੁੱਝ ਕੇ ਬਾਲਕ ਗੁਰੂ ਦੇ ਚੇਹਰੇ ਉਤੇ ਇਕ ਭੇਦ ਭਰੀ ਮੁਸਕਰਾਹਟ ਆ ਗਈ। ਉਹਨਾਂ ਉਚੇਚੇ ਤੌਰ 'ਤੇ ਭੀਖਣ ਸ਼ਾਹ ਵੱਲ ਤਕਿਆ। ਫਿਰ ਹਜ਼ੂਰ ਨੇ ਛੋਟੇ ਛੋਟੇ ਦੋਵੇਂ ਹੱਥ ਭੀਖਣ ਸ਼ਾਹ ਦੀ ਭੇਟਾ ਵੱਲ ਉਲਾਰੇ। ਮਹਾਰਾਜ ਦਾ ਆਸ਼ਾ ਸਮਝ ਕੇ ਮਾਮਾ ਕਿਰਪਾਲ ਜੀ ਨੇ ਹਜ਼ੂਰ ਨੂੰ ਜ਼ਰਾ ਅਗੇਰੇ ਕਰ ਦਿਤਾ। ਹਜ਼ੂਰ ਨੇ ਦੋਹਾਂ ਕੁਜ਼ੀਆਂ ਉਤੇ ਦੋਵੇਂ ਹੱਥ ਇਕੇਵਾਰ ਧਰ ਦਿਤੇ। ਫਿਰ ਇਕ ਝਾਤੀ ਪੀਰ 'ਤੇ ਪਾ ਕੇ ਮਹਾਰਾਜ ਨੇ ਹੱਥ ਪਿਛਾਂਹ ਕਰ ਲਏ।

ਪੀਰ ਭੀਖਣ ਸ਼ਾਹ ਗੁੱਝੀ ਰਮਜ਼ ਸਮਝ ਕੇ ਮਸਤੀ ਵਿਚ ਬੋਲ ਉਠੇ, "ਬਲਿਹਾਰ ! ਬਲਿਹਾਰ ! ਗੁਰੂਦੇਵ ! ਠੀਕ ਹੈ। ਇਸ ਵੇਲੇ ਦੁਨੀਆਂ ਵਿਚ ਕਿਸੇ ਅਜੇਹੇ ਰਾਹਬਰ (ਆਗੂ) ਦੀ ਹੀ ਲੋੜ ਸੀ।" ਕਹਿੰਦਿਆਂ ਕਹਿੰਦਿਆਂ ਪੀਰ ਨੇ ਮਹਾਰਾਜ ਦੇ ਚਰਨਾਂ ਨਾਲ ਮਸਤਕ ਛੁਹਾ ਦਿਤਾ।

ਪੀਰ ਨੇ ਦੋਵੇਂ ਕੁਜ਼ੀਆਂ ਦੋਹਾਂ ਮੁਰੀਦਾਂ ਨੂੰ ਫੜਾ ਦਿਤੀਆਂ ਤੇ ਖ਼ੁਸ਼ੀ ਦੇ ਨਾਅਰੇ ਲਾਉਂਦਾ ਬਾਹਰ ਨਿਕਲ ਗਿਆ।

ਬਾਹਰ ਜਾ ਕੇ ਮੁਰੀਦਾਂ ਪੁਛਿਆ, "ਪੀਰ ਜੀ ! ਕੀ ਗੁੱਝੀਆਂ ਬੁਝਾਰਤਾਂ ਪਾ ਆਏ ਜੇ ? ਸਾਡੀ ਸਮਝ ਵਿਚ ਕੋਈ ਗੱਲ ਨਹੀਂ ਆਈ। ਮਿਹਰ ਬਾਨੀ ਕਰ ਕੇ ਸਮਝਾ ਦਿਹੋ।"

ਪੀਰ ਜੀ ਨੇ ਅੱਗੋਂ ਇਉਂ ਜਵਾਬ ਦਿਤਾ :-

# ਸਾਕਾ

ਅੱਗੋਂ ਭੀਖਣ ਸ਼ਾਹ ਜੀ ਇਉਂ ਬੋਲ ਸੁਣਾਏ
ਇਹ ਪੈਗ਼ੰਬਰ ਸੱਚ ਦੇ ਦੁਨੀਆਂ 'ਤੇ ਆਏ
ਨਾ ਹਿੰਦੂ, ਨਾ ਮੁਸਲਮਾਨ, ਰਾਹ ਨਵਾਂ ਚਲਾਏ
ਪੰਥ ਅਕਾਲੀ ਨਵਾਂ ਇਹ ਜਗ ਵਿਚ ਸਜਾਏ
ਭੁੱਲੀ ਦੁਨੀਆਂ ਸੱਚ ਦੇ ਇਹ ਰਸਤੇ ਪਾਏ
'ਸੀਤਲ' ਰੱਬੀ ਜੋਤ ਇਹ ਜੱਗ ਧੁੰਧ ਮਿਟਾਏ

ਭੀਖਣ ਸ਼ਾਹ ਨੇ ਮੁਰੀਦਾਂ ਨੂੰ ਉੱਤਰ ਦਿਤਾ, "ਹੇ ਸਾਈਂ ਲੋਕੋ ! ਰਮਜ਼ ਬਹੁਤੀ ਗੁੱਝੀ ਨਹੀਂ, ਸਾਫ਼ ਸੀ। ਇਹ ਬਲੀ ਆਗੂ ਪ੍ਰਗਟਿਆ ਹੈ। ਦੇਸ ਦੀ ਤਾਰੀਖ਼ ਉਤੇ ਇਸ ਮਹਾਨ ਸ਼ਖ਼ਸ਼ੀਅਤ ਦਾ ਬੜਾ ਅਸਰ ਪੈਣਾ ਹੈ। ਏਥੇ ਹਿੰਦੂ ਮੁਸਲਮਾਨ ਦੀ ਆਪਸ ਵਿਚ ਸਖ਼ਤ ਖਿੱਚੋਤਾਣ ਹੈ। ਮੈਂ ਵੇਖਣਾ ਚਾਹੁੰਦਾ ਸਾਂ, ਕਿ ਇਹ ਵਲੀ ਹਿੰਦੂ ਦੀ ਮਦਦ ਕਰੇਗਾ, ਜਾਂ ਮੁਸਲਮਾਨ ਦੀ। ਇਸ ਪੁੱਛ ਦੇ ਉੱਤਰ ਵਾਸਤੇ ਮੈਂ ਦੋ ਕੁੱਜੀਆਂ ਧਰੀਆਂ ਸਨ। ਇਕ ਨੂੰ ਮੈਂ ਹਿੰਦੂਆਂ ਦੀ ਤਸੱਵਰ ਕਰ ਲਿਆ ਸੀ, ਤੇ ਇਕ ਨੂੰ ਮੁਸਲਮਾਨਾਂ ਦੀ। ਮੈਂ ਵੇਖਣਾ ਚਾਹੁੰਦਾ ਸਾਂ, ਕਿ ਉਹ ਕਿਸ ਕੁੱਜੀ ਉਤੇਹੱਥ ਮਰਦੇ ਹਨ, ਭਾਵ ਕਿਸ ਧੜੇ ਦੀ ਮਦਦ ਕਰਨ ਦੀ ਹਾਮੀ ਭਰਦੇ ਹਨ। ਪਰ ਓਸ ਵੱਲੀ ਅੱਲਾਹ ਨੇ ਦੋਹਾਂ ਉਤੇ ਬਰਾਬਰ ਹੱਥ ਧਰ ਕੇ ਦੱਸ ਦਿਤਾ ਹੈ, ਕਿ ਉਹ ਹਿੰਦੂ ਮੁਸਲਮਾਨਾਂ —ਦੋਹਾਂ ਧੜਿਆਂ—ਨੂੰ ਇਕੋ ਜਿਹਾ ਪਿਆਰ ਕਰੇਗਾ। ਇਹ ਮਹਾਨ ਸ਼ਖ਼ਸੀਅਤ ਦੁਨੀਆਂ ਵਿਚ ਇਕ ਨਵਾਂ ਮਜ਼ਹਬ ਚਲਾਏਗੀ, ਜੋ ਹਿੰਦੂ ਮੁਸਲਮਾਨ ਸਭ ਨੂੰ ਇਕੋ ਜਿਹਾ ਸਮਝੇਗਾ। ਮੈਂ ਇਹ ਨਵਾਂ ਗਿਆਨ ਲੈ ਕੇ ਵਾਪਸ ਜਾ ਰਿਹਾ ਹਾਂ। ਮੇਰਾ ਦਿਲ ਸ਼ਾਂਤ ਹੈ।

ਪ੍ਰਸੰਗ ਲਿਖਿਆ ੧-੧-੩੫ ਈ.

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ ॥

## ਪ੍ਰਸੰਗ

# ਭਾਈ ਜੋਗਾ ਸਿੰਘ

ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਸਿੱਖੀ ਦੇਸ ਦੇ ਹਰ ਹਿੱਸੇ ਵਿਚ ਫੈਲ ਚੁੱਕੀ ਸੀ। ਓਦੋਂ ਆਵਾਜਾਈ ਦੇ ਵਸੀਲੇ ਏਨੇ ਅੱਛੇ ਨਹੀਂ ਸਨ। ਸਰਕਾਰੀ ਪਰਬੰਧ ਵੀ ਬਹੁਤਾ ਚੰਗਾ ਨਹੀਂ ਸੀ। ਇਕੱਲੇ ਦੁਕੱਲੇ ਦਾ ਲੰਮਾ ਸਫ਼ਰ ਕਰਨਾ ਖ਼ਤਰੇ ਤੋਂ ਖ਼ਾਲੀ ਨਹੀਂ ਸੀ। ਦੂਰ ਜਾਣ ਵਾਲ ਜਥੇ ਬਣਾ ਕੇ ਤੁਰਿਆ ਕਰਦੇ ਸਨ। ਦੂਰ ਇਲਾਕਿਆਂ ਦੀਆਂ ਸੰਗਤਾਂ ਕੱਠੀਆਂ ਹੋ ਕੇ ਗੁਰੂ ਦਰਸ਼ਨ ਨੂੰ ਆਇਆ ਕਰਦੀਆਂ ਸਨ।

ਇਸ ਵਾਰ ਪਸ਼ੌਰ ਦੀ ਸੰਗਤ ਕੱਠੀ ਹੋ ਕੇ ਦਰਸ਼ਨਾਂ ਵਾਸਤੇ ਤੁਰੀ।

## ਮਿਰਜ਼ਾ

ਸੰਗਤ ਤੁਰੀ ਪਸ਼ੌਰ ਤੋਂ ਨਾਨਕ ਨਾਮ ਧਿਆ
ਦਰਸ਼ਨ ਕਰੀਏ ਗੁਰਾਂ ਦੇ, ਦਿਲ ਵਿਚ ਡਾਢਾ ਚਾ
ਭੇਟਾ ਲੈ ਬਹੁ-ਮੁੱਲੀਆਂ, ਚਾਲੇ ਦਿੱਤੇ ਪਾ
ਤੁਰਦੇ ਤੁਰਦੇ ਪਹੁੰਚ ਗਏ, ਅੰਮ੍ਰਿਤਸਰ ਵਿਚ ਆ
ਕਰ ਇਸ਼ਨਾਨ ਸਰੋਵਰੋਂ, ਦਿਲ ਦੀ ਤਪਤ ਮਿਟਾ
ਦਰਸ਼ਨ ਕਰ ਗੁਰਧਾਮ ਦੇ, ਸੁਖ ਦੀ ਰਾਤ ਬਿਤਾ
ਤੁਰ ਪਏ ਫੇਰ ਸਵੇਰ ਨੂੰ, ਆਨੰਦਪੁਰ ਦੇ ਰਾਹ
ਮਜਲੀਂ ਮਜਲੀਂ ਪਹੁੰਚ ਗਏ, ਗੁਰ ਚਰਨਾਂ ਵਿਚ ਆ
ਪਰਸੇ ਚਰਨ ਹਜ਼ੂਰ ਦੇ, ਸਭ ਨੇ ਸੀਸ ਝੁਕਾ
ਭੇਟਾ ਧਰੀਆਂ 'ਸੀਤਲਾ', ਸ਼ਰਧਾ ਨਾਲ ਲਿਆ

ਪਸ਼ੌਰ ਦੀ ਸਗਤ ਆਪਣੀ ਕਿਰਤ-ਕਮਾਈ ਦਾ ਦਸਵੰਧ ਤੇ ਸੁੱਖਣਾ

ਆਦਿ ਦੀ ਕਾਰ ਭੇਟ ਲੈ ਕੇ ਘਰਾਂ ਤੋਂ ਰਵਾਨਾ ਹੋਈ। ਰਾਹ ਵਿਚ 'ਪੰਜਾ ਸਾਹਿਬ, 'ਨਾਨਕਾਣਾ ਸਾਹਿਬ ਲਾਹੌਰ ਆਦਿ ਗੁਰਦੁਆਰਿਆਂ ਦੇ ਦਰਸ਼ਨ ਕਰਦੀ ਹੋਈ ਸੰਗਤ ਸ੍ਰੀ ਅੰਮ੍ਰਿਤਸਰ ਪਹੁੰਚੀ। ਏਥੇ ਗੁਰਦੁਆਰਿਆਂ ਦੇ ਦਰਸ਼ਨ ਕਰ ਕੇ ਮਨ ਦੀ ਤਪਸ਼ ਮਿਟਾਈ ਤੇ ਕੁਛ ਦਿਨ ਆਰਾਮ ਕਰ ਕੇ ਪੰਧ ਦਾ ਥਕੇਵਾਂ ਲਾਹਿਆ। ਮਜਲੀਂ ਮਜਲੀਂ ਸੰਗਤ ਅਨੰਦਪੁਰ ਪਹੁੰਚੀ। ਕਲਗ਼ੀ ਵਾਲੇ ਸਤਿਗੁਰ ਦੀਵਾਨ ਵਿਚ ਤਖ਼ਤ ਸਜਾ ਕੇ ਬੈਠੇ ਸਨ।

## ਸਾਕਾ

ਸਤਿਗੁਰ ਬੈਠੇ ਤਖ਼ਤ 'ਤੇ ਸਿਰ ਕਲਗ਼ੀ ਲਾ ਕੇ
ਸੱਜੇ ਬੈਠੇ ਸੂਰਮੇ ਹਥਿਆਰ ਸਜਾ ਕੇ
ਖੱਬੇ ਸੋਭਨ ਸੰਤ ਜਨ ਗਲ ਮਾਲਾ ਪਾ ਕੇ
ਸੰਗਤ ਸ਼ਹਿਰ ਪਸ਼ੌਰ ਦੀ ਫਿਰ ਪਹੁੰਚੀ ਆ ਕੇ
ਚਰਨੀ ਸੀਸ ਝੁਕਾਵੰਦੀ ਸਭ ਭੇਟ ਚੜ੍ਹਾ ਕੇ
ਤ੍ਰਿਪਤ ਹੋਏ ਦਿਲ 'ਸੀਤਲਾ' ਗੁਰ ਦਰਸ਼ਨ ਪਾ ਕੇ

ਪੰਜਵੀਂ ਪਾਤਸ਼ਾਹੀ ਤਕ ਗੁਰਗੱਦੀ ਫ਼ਕੀਰਾਨਾ ਰਹੀ। ਛੇਵੀਂ ਪਾਤ-ਸ਼ਾਹੀ ਤੋਂ ਗੱਦੀ ਸ਼ਾਹਾਨਾ ਬਣ ਗਈ। ਸਿੱਖੀ 'ਰਾਜਸੀ ਧਰਮ' ਹੈ। ਇਸ ਵਾਸਤੇ ਇਸ ਦੀ ਗੁਰਗੱਦੀ ਬਾਦਸ਼ਾਹੀ ਠਾਠ-ਬਾਠ ਵਾਲੀ ਹੋਣੀ ਚਾਹੀਦੀ ਸੀ। ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਅਕਾਲ ਤਖ਼ਤ' ਰਚ ਕੇ ਇਸ ਨੂੰ ਸ਼ਾਹੀ ਸ਼ਾਨ ਬਖ਼ਸ਼ ਦਿਤੀ ਸੀ। ਉਸ ਤੋਂ ਪਿਛੋਂ ਗੁਰਗੱਦੀ ਦੀ ਓਹਾ ਸ਼ਾਨ ਮਰਯਾਦਾ ਕਾਇਮ ਰਹੀ।

ਗੁਰੂ ਗੋਬਿੰਦ ਸਿੰਘ ਜੀ ਨੇ ਉਸ ਦੀ ਸ਼ਾਨ ਵਿਚ ਹੋਰ ਵਾਧਾ ਕੀਤਾ। ਮਹਾਰਾਜ ਸ਼ਾਹੀ ਦਰਬਾਰ ਕਰਦੇ, ਤਾਂ ਬਾਦਸ਼ਾਹਾਂ ਵਾਂਗ ਕਲਗ਼ੀ ਤੋੜਾ ਲਾ ਕੇ ਤਖ਼ਤ 'ਤੇ ਬੈਠਦੇ। ਅਜੇਹੇ ਸਜ ਦਰਬਾਰ ਵਿਚ ਪਸ਼ੌਰ ਦੀ ਸੰਗਤ ਨੇ ਹਾਜ਼ਰ ਹੋ ਕੇ ਭੇਟਾ ਚੜ੍ਹਾਈਆਂ। ਗੁਰੂ ਮਹਾਰਾਜ ਨੇ ਸਭ ਦੀਆਂ ਭੇਟਾਂ ਪਰਵਾਨ ਕੀਤੀਆਂ ਤੇ ਸਭ ਨੂੰ ਖ਼ੁਸ਼ੀਆਂ ਬਖ਼ਸ਼ੀਆਂ। ਇਹ ਸੰਗਤ ਕਈ ਦਿਨ ਗੁਰੂ ਜੀ ਦੀ ਹਜ਼ੂਰੀ ਵਿਚ ਰਹੀ।

ਏਸ ਸੰਗਤ ਵਿਚ ਛੋਟਾ ਜੇਹਾ ਬਾਲਕ ਭੋਲਾ ਭਾਲਾ ਤੇ ਬੜਾ ਖ਼ੂਬ-ਸੂਰਤ ਸੀ। ਗੁਰੂ ਮਹਾਰਾਜ ਉਸ ਨੂੰ ਕੋਲ ਬੁਲੱਾ ਕੇ ਪੁੱਛਣ ਲੱਗੇ।

## ਬੈਂਤ

ਕਈ ਰੋਜ਼ ਪਸ਼ੌਰ ਦੀ ਰਹੀ ਸੰਗਤ
ਸਿੱਖ ਰਜ ਕੇ ਸੇਵਾ ਕਮਾਵੰਦੇ ਜੀ
ਸੰਗਤ ਨਾਲ ਸੀ ਇਕ ਅਨੂਪ ਬਾਲਕ
ਉਸ ਨੂੰ ਗੁਰੂ ਜੀ ਕੋਲ ਬੁਲਾਵੰਦੇ ਜੀ
"ਕੀ ਏ ਨਾਮ ਤੇਰਾ ?" ਪਿਆਰ ਨਾਲ ਪੁੱਛਣ
ਖੇਲ ਇਸ ਤਰ੍ਹਾਂ ਆਪ ਰਚਾਵੰਦੇ ਜੀ
ਬਾਲਕ ਕਿਹਾ ਅੱਗੋਂ, "ਜੋਗਾ ਨਾਮ ਮੇਰਾ"
ਸੁਣ ਕੇ ਸਤਿਗੁਰੂ ਜ਼ਰਾ ਮੁਸਕਾਵੰਦੇ ਜੀ
ਫੇਰ ਪੁੱਛਦੇ, "ਦੱਸ ਭਈ ! ਕੀਹਦੇ ਜੋਗਾ ?"
ਡਾਢੀ ਗਿਆਨ ਵਾਲੀ ਰਮਜ਼ ਲਾਵੰਦੇ ਜੀ
ਜੋਗੇ ਹੱਸ ਕੇ ਆਖਿਆ, "ਤੁਸਾਂ ਜੋਗਾ"
ਗੁਰੂ ਘੁੱਟ ਛਾਤੀ ਨਾਲ ਲਾਵੰਦੇ ਜੀ
"ਜੇ ਤੂੰ ਸਾਡੇ ਜੋਗਾ, ਅਸੀਂ ਤੇਰੇ ਜੋਗੇ"
ਖ਼ੁਸ਼ੀ ਵਿਚ ਗੁਰ ਇਉਂ ਫ਼ੁਰਮਾਵੰਦੇ ਜੀ
'ਸੀਤਲ' ਇਸ ਤਰ੍ਹਾਂ ਕੌਲ ਇਕਰਾਰ ਹੋ ਗਏ
ਕੀਤੇ ਬਚਨ ਗੁਰ ਤੋੜ ਨਿਭਾਵੰਦੇ ਜੀ

ਹਜ਼ੂਰ ਦੇ ਪੁਛਣ ਉਤੇ ਜੋਗਾ ਸਿੰਘ ਨੇ ਭੋਲੇ ਭਾ ਕਿਹਾ, "ਮਹਾਰਾਜ ! ਮੈਂ ਤੁਹਾਡੇ ਜੋਗਾ ਹਾਂ।" ਤਾਂ ਗੁਰਦੇਵ ਨੇ ਉਸ ਨੂੰ ਛਾਤੀ ਨਾਲ ਘੁੱਟ ਕੇ ਫ਼ੁਰਮਾਇਆ, "ਬੇਟਾ ਜੋਗਾ ਸਿੰਘ ! ਜੇ ਤੂੰ ਗੁਰੂ ਜੋਗਾ ਹੈਂ, ਤਾਂ ਗੁਰੂ ਤੇਰੇ ਜੋਗਾ ਹੈ।" ਸੁਤੇ ਹੀ ਗੁਰੂ ਤੇ ਸਿੱਖ ਦੇ ਕੌਲ ਇਕਰਾਰ ਹੋ ਗਏ।

ਪਸ਼ੌਰ ਦੀ ਸੰਗਤ ਵਾਪਸ ਮੁੜ ਗਈ। ਜੋਗਾ ਸਿੰਘ ਮਹਾਰਾਜ ਦੀ ਸੇਵਾ ਵਿਚ ਹੀ ਰਿਹਾ। ਗੁਰਦੇਵ ਉਸ ਨੂੰ ਪੁੱਤਰਾਂ ਵਾਂਗ ਪਿਆਰ ਕਰਦੇ।

ਜਿਉਂ ਜਿਉਂ ਜੋਗਾ ਸਿੰਘ ਸਿਆਣਾ ਹੁੰਦਾ ਗਿਆ, ਸੰਗਤ ਵਿਚ ਉਸ ਦਾ ਸਤਕਾਰ ਵਧਦਾ ਗਿਆ। ਉਹ ਮਹਾਰਾਜ ਦੇ ਨਿਕਟ-ਵਰਤੀ ਸਿੱਖਾਂ ਵਿਚੋਂ ਗਿਣਿਆਂ ਜਾਂਦਾ ਸੀ।

ਜੋਗਾ ਸਿੰਘ ਜਵਾਨ ਹੋਇਆ, ਤਾਂ ਉਹਦੇ ਮਾਤਾ-ਪਿਤਾ ਫਿਰ ਗੁਰਦੇਵ ਦੇ ਚਰਨਾਂ ਵਿਚ ਹਾਜ਼ਰ ਹੋਏ। ਭੇਟਾ ਧਰ ਕੇ ਉਹਨਾਂ ਬੇਨਤੀ ਕੀਤੀ।

## ਜੰਗਲਾ

ਮਾਤ-ਪਿਤਾ ਜੋਗਾ ਸਿੰਘ ਜੀ ਦੇ, ਆਏ ਗੁਰ ਸ਼ਰਨਾਈ
ਯਥਾ ਸ਼ਕਤ ਨਜ਼ਰਾਨਾ ਧਰ ਕੇ, ਫਿਰ ਇਉਂ ਅਰਜ਼ ਸੁਣਾਈ
"ਸ਼ਾਦੀ ਜੋਗਾ ਸਿੰਘ ਦੀ ਕਰਨੀ, ਹੋ ਗਈ ਹੈ ਕੁੜਮਾਈ
ਦਿਹੋ ਅੱਗਿਆ ਸਤਿਗੁਰ ਦਾਤੇ, ਆਪ ਦੀ ਓਟ ਤਕਾਈ"

ਜੋਗਾ ਸਿੰਘ ਦੇ ਮਾਤਾ ਪਿਤਾ, ਗੁਰੂ ਘਰ ਵਿਚ ਪੁੱਤਰ ਦਾ ਆਦਰ ਸਤਕਾਰ ਵੇਖ ਕੇ ਬਹੁਤ ਖ਼ੁਸ਼ ਹੋਏ। ਉਹਨਾਂ ਇਕ ਦਿਨ ਗੁਰੂ ਮਹਾਰਾਜ ਅੱਗੇ ਬੇਨਤੀ ਕੀਤੀ, "ਗੁਰਦੇਵ! ਆਪ ਜਾਣੀ ਜਾਣ ਹੋ। ਮਾਪਿਆਂ ਦੇ ਦਿਲ ਵਿਚ ਪੁੱਤਰ ਦੇ ਵਿਆਹ ਦਾ ਬੜਾ ਚਾਅ ਹੁੰਦਾ ਹੈ। ਆਪ ਆਗਿਆ ਦਿਹੋ, ਤਾਂ ਅਸੀਂ ਜੋਗਾ ਸਿੰਘ ਨੂੰ ਨਾਲ ਲੈ ਜਾਈਏ। ਇਸ ਦੀ ਕੁੜਮਾਈ ਦਾ ਫ਼ੈਸਲਾ ਹੋ ਚੁੱਕਾ ਹੈ। ਛੇਤੀ ਹੀ ਵਿਆਹ ਕਰਾ ਕੇ ਇਹ ਆਪ ਜੀ ਦੀ ਸੇਵਾ ਵਿਚ ਹਾਜ਼ਰ ਹੋ ਜਾਵੇਗਾ।"

ਗੁਰੂ ਮਹਾਰਾਜ ਨੇ ਆਪਣੀ ਰਜ਼ਾਮੰਦੀ ਪਰਗਟ ਕਰਦਿਆਂ ਹੋਇਆਂ, ਜੋਗਾ ਸਿੰਘ ਨੂੰ ਕੋਲ ਬੁਲਾ ਕੇ ਕਿਹਾ।

## ਬੈਂਤ

ਜੋਗਾ ਸਿੰਘ ਨੂੰ ਸੱਦ ਕੇ ਕਿਹਾ ਗੁਰ ਜੀ,
ਮਾਤਾ ਪਿਤਾ ਆਪਣੇ ਨਾਲ ਜਾ, ਬੇਟਾ
ਰੀਝ ਇਹਨਾਂ ਨੂੰ ਤੇਰੇ ਵਿਆਹ ਦੀ ਏ
ਪੂਰੇ ਕਰੋ ਜਾ ਕੇ ਸਾਰੇ ਚਾਅ, ਬੇਟਾ

ਵਾਗ ਗੁੰਦੇਗੀ ਨਾਲ ਸਹੇਲੀਆਂ ਦੇ
ਲਵੇ ਭੈਣ ਵੀ ਸ਼ਗਨ ਮਨਾ, ਬੇਟਾ
ਸਿੱਖੀ ਵਿਚ ਉੱਤਮ ਮਾਰਗ ਗ੍ਰਿਸਤ ਦਾ ਏ
ਗਏ ਭਾਈ ਗੁਰਦਾਸ ਸਮਝਾ, ਬੇਟਾ
ਨੇਕ ਮਰਦ ਦਾ ਔਰਤ ਈਮਾਨ ਹੁੰਦੀ
ਛੇਵੇਂ ਗੁਰੂ ਜੀ ਗਏ ਫ਼ੁਰਮਾ, ਬੇਟਾ
ਬਾਣੀ 'ਇਕ ਨਾਰੀ ਵਾਲਾ ਜਤੀ' ਮੰਨੇ
ਦਿਤੇ ਸਤਿਗੁਰਾਂ ਭਰਮ ਮਿਟਾ, ਬੇਟਾ
ਨਾਰ 'ਅਰਧ-ਸਰੀਰੀ' ਕਬੀਰ ਕਹਿੰਦਾ
ਕਰ ਕੇ ਪ੍ਰੇਮ ਘਰ ਸੁਰਗ ਬਣਾ, ਬੇਟਾ
'ਸੀਤਲ' ਗ੍ਰਿਸਤ ਵੀ ਹੈ ਇਕ ਜੋਗ ਵੱਡਾ
ਜੇ ਕੋਈ ਸਿਦਕ ਨਾਲ ਲਵੇ ਨਿਭਾ, ਬੇਟਾ

ਗੁਰਦੇਵ ਨੇ ਬਹੁ-ਮੁੱਲੀਆਂ ਸੁਗਾਤਾਂ ਬਖ਼ਸ਼ ਕੇ ਪੂਰੀ ਖ਼ੁਸ਼ੀ ਨਾਲ ਜੋਗਾ ਸਿੰਘ ਨੂੰ ਵਿਦਿਆ ਕੀਤਾ। ਜੋਗਾ ਸਿੰਘ ਛੇਤੀ ਪਰਤ ਆਉਣ ਦਾ ਇਕਰਾਰ ਕਰ ਕੇ ਮਾਤਾ ਪਿਤਾ ਨਾਲ ਚਲਾ ਗਿਆ।

ਕੁਛ ਦਿਨ ਬੀਤ ਗਏ। ਗੁਰਦੇਵ ਨੇ ਇਕ ਚੋਜ ਰਚਾਉਣ ਦੀ ਠਾਨੀ। ਉਹਨਾਂ ਹੁਕਮ-ਨਾਮਾ ਲਿਖ ਕੇ ਮੇਵੜੇ ਨੂੰ ਸਾਰੀ ਗੱਲ ਸਮਝਾ ਕੇ, ਜੋਗਾ ਸਿੰਘ ਦੇ ਮਗਰ ਤੋਰ ਦਿਤਾ।

## ਕਬਿੱਤ

ਕੁਛ ਦਿਨ ਬੀਤੇ ਜਦ ਗਏ ਜੋਗਾ ਸਿੰਘ ਤਾਈਂ
ਬਾਜ਼ਾਂ ਵਾਲੇ ਗੁਰੂ ਇਕ ਕੌਤਕ ਰਚਾਵੰਦੇ
ਗੁਰੂ ਨਾਲ ਸਿੱਖ ਦਾ ਪਿਆਰ ਅਜ਼ਮਾਉਣ ਹਿਤ
ਲਿਖ ਕੇ ਹੁਕਮ ਹੱਥ ਮੇਵੜੇ ਫੜਾਵੰਦੇ
'ਪੂਰੀ ਕਰ ਲਵੇ ਦੂਜੀ ਲਾਂਵ ਜਦ ਜੋਗਾ ਸਿੰਘ
ਓਸ ਵੇਲੇ ਦੇਵਣੀ ਇਹ ਚਿੱਠੀ' ਸਮਝਾਵੰਦੇ

ਸੰਗਤਾਂ ਦੇ ਤਾਈਂ ਸਮਝਾਉਣ ਹਿਤ 'ਸੀਤਲ' ਜੀ
ਜੋਗਾ ਸਿੰਘ ਤਾਈਂ ਤਾਂ ਮਿਸਾਲ ਨੇ ਬਣਾਂਵਦੇ

ਗੁਰਦੇਵ ਨੇ ਮੇਵੜੇ (ਹਰ ਵੇਲੇ ਹਜ਼ੂਰੀ ਵਿਚ ਰਹਿਣ ਵਾਲਾ ਸੇਵਾਦਾਰ) ਨੂੰ ਚੰਗੀ ਤਰ੍ਹਾਂ ਸਮਝਾ ਦਿਤਾ, ਕਿ ਉਹ ਉਸ ਵੇਲ ਜੋਗਾ ਸਿੰਘ ਦੇ ਮੱਥੇ ਲੱਗੇ, ਜਦ ਉਹ ਵਿਆਹ ਦੀਆਂ ਦੋ ਲਾਂਵਾਂ ਲੈ ਚੁੱਕੇ, ਤੇ ਮਿਲਦੇ ਸਾਰ ਹੁਕਮਨਾਮਾ ਜੋਗਾ ਸਿੰਘ ਦੇ ਹੱਥ ਦੇ ਦੇਵੇ।

'ਗੁਰਬਿਲਾਸ' ਪਾਤਸ਼ਾਹੀ ਦਸਵੀਂ ਦਾ ਕਰਤਾ ਇਸ ਘਟਨਾ ਬਾਰੇ ਇਉਂ ਲਿਖਦਾ ਹੈ :—

"ਏਕ ਮੇਵੜਾ ਪ੍ਰਿਥਮ ਬੁਲਾਯੋ।
ਸਰਬ ਕਥਾ ਕਹਿ ਕੈ ਸਮਝਾਯੋ।
ਜਬ ਇਹ ਜਾ ਸਸੁਰਾਰੇ ਧਾਮਾ।
ਫੇਰ ਲਗੇ ਲੈਨ ਕਰ ਸਾਮਾਂ।
ਤਬ ਮੇਰੋ ਇਹ ਹੁਕਮ ਦੀਜੈ।
ਲਿਖ ਦੀਨੋ ਜਾਂ ਬਿਲਮ ਨ ਕੀਜੈ।"

(ਗੁਰਬਿਲਾਸ, ਪਾਤਸ਼ਾਹੀ ੧੦, ਧਿਆਇ ੧੭)

ਮੇਵੜਾ ਦਾਤਾਰ ਦੀ ਆਗਿਆ ਸਮਝ ਕੇ ਪਸ਼ੌਰ ਨੂੰ ਤੁਰ ਗਿਆ।

ਦੂੱਜੇ ਪਾਸੇ ਜੋਗਾ ਸਿੰਘ ਦੇ ਵਿਆਹ ਦੀ ਤਿਆਰੀ ਬੜੀ ਧੂਮ ਧਾਮ ਨਾਲ ਹੋਣ ਲਗੀ। ਸਭ ਸਾਕ ਸੰਬੰਧੀ ਮੇਲ ਆਏ। ਮਾਤਾ ਪਿਤਾ ਨੇ ਦਿਲ ਖੋਲ੍ਹ ਕੇ ਧਨ ਖ਼ਰਚਿਆ। ਕਈ ਦਿਨ ਘਰ ਵਿਚ ਰੌਣਕ ਬਣੀ ਰਹੀ। ਬੜੇ ਸਗਨਾਂ ਨਾਲ ਜੋਗਾ ਸਿੰਘ ਦੀ ਜੰਞ ਚੜ੍ਹੀ।

## ਸਾਕਾ

ਜੋਗਾ ਸਿੰਘ ਦੇ ਵਿਆਹ ਦੀ ਹੋ ਗਈ ਤਿਆਰੀ
ਰੀਝਾਂ ਨੇ ਦਿਲ ਪਿਤਾ ਦੇ, ਮਾਂ ਸਦਕੇ ਵਾਰੀ
ਵਾਗਾਂ ਗੁੰਦੀਆਂ ਭੈਣ ਨੇ ਜਾਵੇ ਬਲਿਹਾਰੀ
ਗੌਣ ਘੋੜੀਆਂ ਮੇਲਣਾ ਸਭ ਵਾਰੋ ਵਾਰੀ

ਜੰਞ ਚੜ੍ਹੀ ਸਰਦਾਰ ਦੀ ਛਬ ਦੇਵੇ ਨਿਆਰੀ
ਫੱਬ ਵਾਂਗ ਸ਼ਾਹਜ਼ਾਦਿਆਂ ਸਿੰਘ ਦੀ ਅਸਵਾਰੀ

ਜੋਗਾ ਸਿੰਘ, ਗੁਰੂ ਮਹਾਰਾਜ ਦੇ ਹਜ਼ੂਰੀ ਸਿੱਖਾਂ ਵਿਚੋਂ ਸੀ। ਸੰਗਤਾਂ ਵਿਚ ਉਸ ਦਾ ਬੜਾ ਮਾਣ ਸੀ। ਉਹਦਾ ਵਿਆਹ ਵੀ ਉਸੇ ਸ਼ਾਨ ਨਾਲ ਹੋਣਾ ਜ਼ਰੂਰੀ ਸੀ। ਧੇਤਿਆਂ ਪੜੋਤਿਆਂ ਨੂੰ ਏਸ ਗੱਲ ਦਾ ਖ਼ਿਆਲ ਸੀ। ਜੋਗਾ ਸਿੰਘ ਦੀ ਜੰਞ ਪੂਰੀ ਠਾਠ-ਬਾਠ ਨਾਲ ਚੜ੍ਹੀ। ਇਉਂ ਪਰਤੀਤ ਹੁੰਦਾ, ਜਿਵੇਂ ਕਿਸੇ ਸ਼ਾਹਜ਼ਾਦੇ ਦਾ ਵਿਆਹ ਹੋਵੇ।

ਅਗਲੇ ਘਰ ਨੇ ਵੀ ਜਾਂਞੀਆਂ ਦੀ ਸ਼ਾਨ ਦੇ ਮੁਤਾਬਕ ਆਉ-ਭਗਤ ਕੀਤੀ। ਸਵਾਗਤ ਕਰਨ ਵਿਚ ਉਹਨਾਂ ਕੋਈ ਕਸਰ ਨਾ ਛੱਡੀ। ਸ਼ਾਹੀ ਸ਼ਮਿਆਨਿਆਂ ਵਿਚ ਜੰਞ ਦਾ ਉਤਾਰਾ ਕਰਾਇਆ ਗਿਆ। ਵਧ ਚੜ੍ਹ ਕੇ ਜੰਞ ਦੀ ਹਰ ਤਰ੍ਹਾਂ ਸੇਵਾ ਕੀਤੀ ਗਈ।

ਅਗਲੇ ਦਿਨ ਵਿਆਹ ਦੀ ਤਿਆਰੀ ਹੋਈ। ਅੰਮ੍ਰਿਤ ਵੇਲੇ ਰਾਗੀਆਂ ਨੇ ਆਸਾ ਜੀ ਦੀ ਵਾਰ ਦਾ ਕੀਰਤਨ ਕੀਤਾ। ਇਸ ਸਮੇਂ ਤਕ ਸਿੱਖਾਂ ਅੰਦਰ 'ਅਨੰਦ ਕਾਰਜ' ਦੀ ਮਰਯਾਦਾ ਪੂਰਨ ਹੋ ਚੁੱਕੀ ਸੀ। ਜੋਗਾ ਸਿੰਘ ਦਾ ਵਿਆਹ ਪੂਰਨ ਗੁਰ-ਰੀਤੀ ਅਨੁਸਾਰ ਆਰੰਭ ਹੋਇਆ। ਲਾੜੀ ਲਾੜੇ ਦੇ ਗੰਢ-ਚਤਰਾਵ ਬਾਹਦ ਲਾਂਵਾਂ ਸ਼ੁਰੂ ਹੋਈਆਂ। ਜੋੜੀ ਪਰਕਰਮਾ ਕਰਦੀ ਤੇ ਨਾਲ ਨਾਲ ਰਾਗੀ ਸਿੰਘ ਮੰਗਲ-ਮਈ ਸ਼ਬਦਾਂ ਦਾ ਕੀਰਤਨ ਕਰਦੇ। ਜੋਗਾ ਸਿੰਘ ਦੋ ਲਾਂਵਾਂ ਲੈ ਚੁਕਾ, ਤਾਂ ਗੁਰੂ ਮਹਾਰਾਜ ਦੇ ਹਜ਼ੂਰੀ ਮੇਵੜੇ ਨੇ ਬਾਹਰੋਂ ਆ ਫ਼ਤਹਿ ਬੁਲਾਈ। ਗੁਰਦੇਵ ਦੀ ਅੱਗਿਆ ਅਨੁਸਾਰ ਉਹਨੇ ਅੱਗੇ ਵਧਕੇ ਉਸੇ ਵੇਲੇ 'ਹੁਕਮਨਾਮਾ' ਜੋਗਾ ਸਿੰਘ ਦੇ ਹੱਥ ਫੜਾ ਦਿਤਾ।

ਗੁਰਦੇਵ ਦਾ ਹੁਕਮਨਾਮਾ ਲੈ ਕੇ ਜੋਗਾ ਸਿੰਘ ਨੇ ਮੱਥੇ 'ਤੇ ਲਾਇਆ ਤੇ ਸ਼ਰਧਾ ਨਾਲ ਸਿਰ ਝੁਕਾ ਕੇ ਪੜ੍ਹਨ ਲੱਗਾ।

## ਮਿਰਜ਼ਾ

**ਲਗਾ ਲਾਂਵਾਂ ਲੈਣ ਜਾਂ, ਜੋਗਾ ਸਗਨ ਮਨਾ**
**ਦੋ ਲਾਂਵਾਂ ਜਦ ਲੈ ਲਈਆਂ, ਨਾਨਕ ਨਾਮ ਧਿਆ**

ਸਾਹਵੇਂ ਹੋ ਕੇ ਮੇਵੜੇ ਨੀਂਗਰ ਨੂੰ ਅਟਕਾ
ਚਿੱਠੀ ਲਿਖੀ ਹਜ਼ੂਰ ਦੀ, ਦਿੱਤੀ ਹੱਥ ਫੜਾ
'ਪੜ੍ਹ ਲੈ ਪਹਿਲਾਂ ਸਿੰਘ ਜੀ, ਦਿੱਤਾ ਹੁਕਮ ਸੁਣਾ
ਲੈ ਕੇ ਚਿੱਠੀ ਗੁਰਾਂ ਦੀ, ਨਾਲ ਮੱਥੇ ਦੇ ਲਾ
ਪੜ੍ਹਨ ਲੱਗਾ ਫਿਰ ਖ਼ਾਲਸਾ, ਸਾਰੀ ਸੁਰਤ ਟਿਕਾ
ਲਿਖਿਆ ਹੁਕਮ ਹਜ਼ੂਰ ਨੇ ਵਾਹਿਗੁਰੂ ਫ਼ਤਹਿ ਬੁਲਾ
"ਚਿੱਠੀ ਸਾਡੀ ਵਿਹੰਦਿਆਂ ਜੋਗਾ ਸਿੰਘਾ ! ਆ
ਛਡਦੇ ਕਾਰ ਵਿਹਾਰ ਸਭ, ਪੈਰ ਨਾ ਅਗਾਂ ਉਠਾ
ਏਸੇ ਵੇਲੇ ਹੀਰਿਆ ! ਐਧਰ ਚਾਲੇ ਪਾ
ਕੰਮ ਇਕ ਤੇਰੇ ਗੋਚਰਾਂ, ਸਖ਼ਤ ਪਿਆ ਏ ਆ
ਸਾਡੇ ਜੋਗੇ ਜੋਗਿਆ ! ਲੱਗੀਆਂ ਤੋੜ ਨਿਭਾ
ਗੱਲਾ ਚੇਤੇ ਰਹਿੰਦੀਆਂ, ਜਾਂਦ ਸਮੇਂ ਵਿਹਾ"

ਗੁਰਦੇਵ ਨੇ ਲਿਖਿਆ ਸੀ, "ਪਿਆਰੇ ਜੋਗਾ ਸਿੰਘ ! ਤੂੰ ਕਦੇ ਕਿਹਾ ਸੀ, 'ਮੈਂ ਤੁਹਾਡੇ ਜੋਗਾ ਹਾਂ।' ਹੁਣ ਬਚਨ ਸਾਬਤ ਕਰਨ ਦਾ ਸਮਾਂ ਹੈ। ਤੇਰੇ ਗੋਚਰਾ ਇਕ ਸਖ਼ਤ ਕੰਮ ਪੈ ਗਿਆ ਹੈ। ਸੋ ਸਾਡਾ ਹੁਕਮ ਹੈ, ਕਿ ਤੂੰ ਜੋ ਕੰਮ ਵੀ ਕਰਦਾ ਹੋਵੇਂ, ਇਹ ਪੱਤਰਕਾ ਵਿਹੰਦਿਆਂ, ਛੱਡ ਕੇ ਸਾਡੇ ਵੱਲ ਤੁਰ ਪਓ। ਜਿੱਥੇ ਵੀ ਤੂੰ ਖਲਾ ਹੋਵੇਂ, ਉਸ ਤੋਂ ਅਗਲਾ ਕਦਮ ਤੇਰਾ ਸਾਡੇ ਵੱਲੇ ਪੁਟਿਆ ਜਾਣਾ ਚਾਹੀਦਾ ਹੈ। ਇਕ ਪਲ ਦੀ ਦੇਰੀ ਵੀ ਸਾਨੂੰ ਪਸੰਦ ਨਹੀਂ, ਭਾਵੇਂ ਤੂੰ ਕਿੰਨੇ ਵੀ ਜ਼ਰੂਰੀ ਕੰਮ ਵਾਸਤੇ ਅਟਕੇਂ। ਏਸੇ ਵਲ ਸਾਡੇ ਵੱਲ ਚਾਲੇ ਪਾ ਆ। . ।"

ਚਿੱਠੀ ਪੜ੍ਹਦਿਆਂ ਜੋਗਾ ਸਿੰਘ ਦਾ ਚਿਹਰਾ ਗੰਭੀਰ ਹੋ ਗਿਆ। ਗੁਰੂ ਦੇ ਪ੍ਰੇਮ ਨੇ ਬਾਕੀ ਸਭ ਦੁਨਿਆਵੀ ਵਿਹਾਰਾਂ ਉਤੇ ਆਪਣਾ ਅਸਰ ਪਾ ਲਿਆ। ਜੋਗਾ ਸਿੰਘ ਨੇ ਸਾਰਿਆਂ ਨੂੰ ਚਿੱਠੀ ਸੁਣਾ ਕੇ ਬੇਨਤੀ ਕੀਤੀ, "ਮੈਂ ਹੁਣ ਇਕ ਪਲ ਵੀ ਹੋਰ ਨਹੀਂ ਠਹਿਰ ਸਕਦਾ। ਆਗਿਆ ਬਖ਼ਸ਼ੋ, ਕਿ ਮੈਂ ਹਜ਼ੂਰ ਦੇ ਹੁਕਮ 'ਤੇ ਫੁੱਲ ਚਾੜ੍ਹਦਾ ਹੋਇਆ, ਅਨੰਦਪੁਰ ਨੂੰ ਰਵਾਨਾ ਹੋਵਾਂ।"

ਪਿਤਾ ਨੇ ਬੜੇ ਪਿਆਰ ਨਾਲ ਕਿਹਾ, ''ਲਾਲ ! ਧੰਨ ਭਾਗ, ਜੇ ਗੁਰੂ ਜੀ ਨੇ ਯਾਦ ਕੀਤਾ ਹੈ ਤਾਂ। ਬਾਕੀ ਦੀਆਂ ਦੋਵੇਂ ਲਾਂਵਾਂ ਪੂਰੀਆਂ ਕਰ ਕੇ ਤੂੰ ਹੁਣੇ ਚਲਾ ਜਾ। ਜਦ ਫੇਰ ਮਹਾਰਾਜ ਆਗਿਆ ਦੇਣਗੇ, ਆ ਕੇ ਸਿੰਘਣੀ ਨੂੰ ਲੈ ਜਾਵੀਂ।''

"ਪਿਤਾ ਜੀ !" ਜੋਗਾ ਸਿੰਘ ਨੇ ਨਮਰਤਾ ਨਾਲ ਉੱਤਰ ਦਿਤਾ, "ਤੁਸਾਂ ਹੁਕਮਨਾਮੇ ਦੇ ਸ਼ਬਦਾਂ ਵੱਲ ਚੰਗੀ ਤਰ੍ਹਾਂ ਧਿਆਨ ਨਹੀਂ ਦਿਤਾ। ਗੁਰਦੇਵ ਜੀ ਨੇ ਲਿਖਿਆ ਹੈ, ਕਿ ਜਿਹੜਾ ਕੰਮ ਵੀ ਕਰ ਰਿਹਾ ਹੈਂ, ਉਹ ਵਿੱਚੇ ਛੱਡ ਕੇ ਸਾਡੇ ਵੱਲੇ ਤੁਰ ਆ। ਇਕ ਪਲ ਵੀ ਦੇਰ ਨਹੀਂ ਲਾਉਣੀ। ਬਾਕੀ ਦੋ ਲਾਂਵਾਂ ਲੈਣ ਵਾਸਤੇ ਮੈਂ ਕਿਵੇਂ ਠਹਿਰ ਸਕਦਾ ਹਾਂ। ਇਹ ਕਾਰਜ ਹੁਣ ਜਿਵੇਂ ਸਾਰਿਆਂ ਦੀ ਵਿਚਾਰ ਹੋਵੇ, ਭੁਗਤਾ ਲੈਣਾ। ਪਰ ਮੈਂ ਇਕ ਪਲ ਵੀ ਹੋਰ ਨਹੀਂ ਰੁਕ ਸਕਦਾ।''

ਸਾਰੇ ਸਾਕ ਸੰਬੰਧੀ ਤਰਲੇ ਲੈ ਰਹੇ, ਕਿ ਦਸ ਮਿੰਟ ਹੋਰ ਖਲੋ ਕੇ ਜੋਗਾ ਸਿੰਘ ਬਾਕੀ ਦੀ ਰਸਮ ਪੂਰੀ ਕਰ ਜਾਵੇ। ਉਹ ਬਹੁਤੇ ਹੀ ਖਹਿੜੇ ਪਏ, ਤਾਂ ਜੋਗਾ ਸਿੰਘ ਨੇ ਇਉਂ ਉੱਤਰ ਦਿਤਾ :

## ਸਾਕਾ

ਆਖੇ ਲੱਗ ਕੇ ਤੁਸਾਂ ਦੇ ਜੇ ਮੈਂ ਰੁਕ ਜਾਵਾਂ
ਗੁਰ ਆਪਣੇ ਦੀ ਅੱਗਿਆ ਭੁੱਲ ਕਰ ਉਲਟਾਵਾਂ
ਲਾਲਚ ਅੰਦਰ ਆਣ ਕੇ ਜੇ ਸਿਦਕ ਡੁਲਾਵਾਂ
ਕੱਲ੍ਹ ਨੂੰ ਸਤਿਗੁਰ ਸਾਮ੍ਹਣੇ ਕੀ ਮੂੰਹ ਲੈ ਜਾਵਾਂ
ਜਾਣ ਦਿਹੋ, ਮੈਂ ਜਿਸ ਤਰ੍ਹਾਂ ਜੱਸ ਗੁਰ ਘਰ ਪਾਵਾਂ
ਪਟਕੇ ਦੇ ਨਾਲ ਦੇ ਲਿਓ ਦੋ ਬਾਕੀ ਲਾਂਵਾਂ

ਜੋਗਾ ਸਿੰਘ ਨੇ ਆਖ਼ਰੀ ਫ਼ੈਸਲਾ ਦੇ ਦਿਤਾ। ਉਹਦੀ ਦ੍ਰਿੜ੍ਹਤਾ ਸਾਮ੍ਹਣੇ ਧੋਤੇ-ਪੁਤੇਤੇ ਮਜਬੂਰ ਹੋ ਗਏ। ਬਾਕੀ ਸੰਗਤਾਂ ਨੇ ਉਹਦੀ ਅਨੋਖੀ ਗੁਰੂ-ਭਗਤੀ ਵੱਲ ਵੇਖ ਕੇ ਧੰਨ ਧੰਨ ਕਿਹਾ। ਜੋਗਾ ਸਿੰਘ ਓਸੇ ਵੇਲੇ ਪਸ਼ੌਰ ਤੋਂ ਤੁਰ ਪਿਆ। ਬਾਕੀ ਦੀਆਂ ਦੋਵੇਂ ਲਾਂਵਾਂ ਉਹਦੇ 'ਪਟਕੇ' (ਮੋਢੇ ਦੇ

ਸਾਫ਼ੇ) ਨਾਲ ਹੋਈਆਂ। ਜ਼ਰੂਰੀ ਮਰਯਾਦਾ ਤੇ ਪਰਚਲਤ ਰਸਮਾਂ ਪੂਰੀਆਂ ਕਰ ਕੇ ਜੋਗਾ ਸਿੰਘ ਦੇ ਮਾਪੇ ਨੌਂਹ ਨੂੰ ਆਪਣੇ ਘਰ ਲੈ ਗਏ। ਜਿੱਥੇ ਉਹਨਾਂ ਦੇ ਦਿਲ ਵਿਚ ਰੋਜ ਸੀ; ਕਿ ਜੋਗਾ ਸਿੰਘ ਕਾਰਜ ਪੂਰਾ ਕੀਤੇ ਬਿਨਾਂ ਹੀ ਤੁਰ ਗਿਆ ਏ, ਓਥੇ ਖ਼ੁਸ਼ੀ ਤੇ ਮਾਣ ਵੀ ਸੀ, ਕਿ ਉਹਨਾਂ ਦਾ ਪੁੱਤਰ ਗੁਰੂ ਮਹਾਰਾਜ ਦਾ ਏਨਾ ਸਿਦਕੀ ਸਿੱਖ ਹੈ।

ਜੋਗਾ ਸਿੰਘ ਮਜਲੀਂ ਮਜਲੀਂ ਅਨੰਦਪੁਰ ਨੂੰ ਤੁਰਿਆ ਜਾ ਰਿਹਾ ਸੀ, ਨਾਲੇ ਦਿਲ ਵਿਚ ਸੋਚ ਰਿਹਾ ਸੀ।

## ਕਲੀ

ਮੇਰੇ ਵਰਗਾ ਸਿੱਖ ਨਹੀਂ ਮਿਲਨਾ ਜਗ ਵਿਚ ਭਾਲਿਆ
ਤੁਰਿਆ ਜਾਂਦਾ ਜੋਗਾ ਦਿਲ ਦੇ ਵਿਚ ਵਿਚਾਰਦਾ
ਕੋਈ ਨਾ ਦਿਸਦਾ ਜਿਹੜਾ ਮੰਨ ਕੇ ਹੁਕਮ ਹਜ਼ੂਰ ਦਾ
ਛੱਡ ਕੇ ਮੋਹ ਤੁਰ ਪਵੇ ਨਵੀਂ ਸੁਨੱਖੀ ਨਾਰ ਦਾ
ਲਾਂਵਾਂ ਅੱਧ ਵਿਚ ਛੱਡ ਕੇ ਜੋਗਾ ਸਿੰਘ ਸੀ ਤੁਰ ਪਿਆ
ਵਾਰਾਂ ਬੱਚਾ ਬੱਚਾ ਗ ਵਰਗਾ ਸੰਸਾਰ ਦਾ
ਲੱਖਾਂ ਹੋਵਣਗੇ ਸਿੱਖ ਦੁਨੀਆਂ ਵਿਚ ਦਸਮੇਸ਼ ਦੇ
ਐਪਰ ਹਰ ਇਕ ਏਨਾ ਸਿਦਕੀ ਨਹੀਂ ਸਰਕਾਰ ਦਾ
ਮੇਰੇ ਜੇਹਾ ਆਗਿਆਕਾਰ ਨ ਹੋਣਾ ਦੂਸਰਾ
ਮੈਨੂੰ ਐਵੇਂ ਤਾਂ ਨਹੀਂ ਸਤਿਗੁਰ ਐਨਾ ਪਿਆਰਦਾ
ਹੋਵੇ ਗੁਰੂ, ਤਾਂ ਹੋਵੇ ਕਲਗ਼ੀਧਰ ਦੇ ਨਾਲ ਦਾ
ਮੇਰੇ ਵਰਗਾ ਹੋਵੇ ਸਿੱਖ, ਜੋ ਸਿਦਕ ਨਾ ਹਾਰਦਾ
'ਹਉਮੈ ਨਾਵੈ ਨਾਲਿ ਵਿਰੋਧ' ਜੋ ਪੜ੍ਹਦਾ ਰੋਜ਼ ਸੀ
ਵੇਖੋ, ਆਪ ਬਣ ਗਿਆ ਪੁਤਲਾ ਅੱਜ ਹੰਕਾਰ ਦਾ
ਫਸ ਕੇ ਹਉਮੈ ਅੰਦਰ ਸਿੱਖ ਕੁਰਾਹੇ ਪੈ ਗਿਆ
'ਸੀਤਲ' ਵੇਖੋ ਸਤਿਗੁਰ ਕਿਸ ਬਹਾਨੇ ਤਾਰਦਾ

ਸਿੱਖ ਰੋਜ਼ ਪੜ੍ਹਦਾ ਹੁੰਦਾ ਸੀ, 'ਹਉਮੈ ਨਾਵੈ ਨਾਲਿ ਵਿਰੋਧ ਹੈ ਦੁਇ

ਨ ਵਸਹਿ ਇਕ ਠਾਇ।' ਪਰ ਅੱਜ ਉਹ ਆਪ ਹੀ ਉਸ ਹਉਮੈ ਦੇ ਜਾਲ ਵਿਚ ਫਸ ਗਿਆ। ਜੋਗਾ ਸਿੰਘ ਨੇ ਕਰਨੀ ਠੀਕ ਦੁਨੀਆਂ ਨਾਲੋਂ ਅਨੋਖੀ ਕੀਤੀ ਸੀ, ਪਰ ਆਪਣੇ ਆਪ ਇਹ ਮੰਨ ਲੈਣਾ, ਕਿ ਮੇਰੇ ਵਰਗਾ ਹੋਰ ਕੋਈ ਨਹੀਂ, ਏਹ ਤਾਂ ਹੰਕਾਰ ਹੈ। ਸੋ ਜੋਗਾ ਸਿੰਘ ਨੂੰ ਹੰਕਾਰ ਹੋ ਗਿਆ।

ਗੁਰ ਬਿਲਾਸ ਦਾ ਕਰਤਾ ਇਸ ਬਾਰੇ ਇਉਂ ਲਿਖਦਾ ਹੈ :—

"ਯੋਂ ਮਨ ਮੈਂ ਕਛੁ ਕਰਯੋ ਹੰਕਾਰਾ।
ਮੋ ਸਮ ਔਰ ਨਾ ਕਰੈ ਬਿਚਾਰਾ।
ਦਿੱਬ ਸਰੂਪ ਸੁਖਦ ਬਰ ਤਰਨੀ।
ਆਯੋ ਪਲ ਮੈਂ ਤਜ ਨਿਜ ਧਰਨੀ।
ਐਸਾ ਜਗ ਮੈਂ ਕਵਨ ਸੁ ਕਰੈ।
ਜਯੋਂ ਮੈਂ ਆਯੋ ਤਜ ਨਿਜ ਘਰੈ।"

ਏਸ ਹੰਕਾਰ ਦੇ ਘੋੜੇ ਚੜ੍ਹਿਆ ਹੋਇਆ ਜੋਗਾ ਸਿੰਘ ਹੁਸ਼ਿਆਰਪੁਰ ਆ ਪਹੁੰਚਿਆ। ਅੱਗੇ ਸ਼ਹਿਰ ਦੇ ਚੌਕ ਵਿਚ ਵੇਸਵਾ ਨਾਚ ਕਰ ਰਹੀ ਸੀ। ਉਹਦੀ ਉਮਰ, ਉਹਦਾ ਰੂਪ, ਉਹਦਾ ਨਖਰਾ, ਉਹਦਾ ਰਸੀਲਾ ਗਲਾ। ਜੋਗਾ ਸਿੰਘ ਭੁੱਲ ਗਿਆ। ਗੁਰੂ ਮਹਾਰਾਜ ਦਾ ਉਹਨੂੰ ਚੇਤਾ ਹੀ ਨਾ ਰਹਿ ਗਿਆ। ਜੋਗਾ ਸਿੰਘ ਇਹ ਸੋਚਣ ਲਗਾ, "ਇਹ ਰੂਪ ਤੇ ਮਨ ਮੋਹਣੇ ਗੁਣ ਕੁਦਰਤ ਹਰ ਇਕ ਨੂੰ ਨਹੀਂ ਦੇਂਦੀ। ਕਿਆ ਚੰਗਾ ਹੋਵੇ, ਜੇ ਅੱਜ ਰਾਤ ਏਥੇ ਰਹਿ ਕੇ ਇਸ ਅਪੱਛਰਾਂ ਦਾ ਜੋਬਨ ਮਾਣਿਆਂ ਜਾਵੇ।"

ਕੀ ਚਿਰ ਲਗਦਾ ਏ ਮਨ ਬਦਲਦਿਆਂ। ਜੋਗਾ ਸਿੰਘ ਨੇ ਹੁਸ਼ਿਆਰ ਪੁਰ ਡੇਰਾ ਕਰ ਲਿਆ। ਪਹਿਰ-ਕੁ ਰਾਤ ਬੀਤੀ, ਉਹ ਵੇਸਵਾ ਦੇ ਚੁਬਾਰੇ ਨੂੰ ਤੁਰ ਪਿਆ। ਇਹ ਹੈ ਇਨਸਾਨੀ ਮਨ ਦੀ ਵਚਿੱਤਰਤਾ। ਇਕ ਸਮੇਂ ਜਗਾ ਸਿੰਘ ਲਾਂਵਾਂ ਲੈਂਦਾ ਅੱਧ-ਵਿਆਹੀ ਧਰਮ-ਪਤਨੀ ਛੱਡ ਕੇ ਤੁਰ ਆਇਆ ਸੀ, ਤੇ ਇਕ ਸਮੇਂ ਸਾਰੀ ਦੁਨੀਆਂ ਦੀ ਜੂਠ ਇਕ ਵੇਸਵਾ ਦੇ ਚੁਬਾਰੇ ਵੱਲੇ ਤੁਰਿਆ ਜਾ ਰਿਹਾ ਸੀ।

ਓਧਰ ਜਾਣੀ ਜਾਣ ਗੁਰੂ ਨੇ ਵੇਖਿਆ, ਕਿ ਜੋਗਾ ਸਿੰਘ ਵੇਸਵਾ ਦੇ ਰੂਪ 'ਤੇ ਡੋਲ ਗਿਆ ਹੈ, ਤਾਂ ਹਜ਼ੂਰ ਨੇ ਆਪਣਾ ਬਚਨ ਪਾਲਣ ਦੀ ਠਾਣ

ਲਈ। ਮਹਾਰਾਜ ਨੇ ਕਦੇ ਬਚਨ ਜੁ ਕੀਤਾ ਸੀ, 'ਜੋਗਾ ਸਿੰਘਾ ! ਜੇ ਤੂੰ ਸਾਡੇ ਜੋਗਾ ਏਂ, ਤਾਂ ਅਸੀਂ ਤੇਰੇ ਜੋਗੇ ਆਂ।' ਗੁਰਦੇਵ ਨੇ ਇਕ ਸੇਵਕ ਨੂੰ ਦੋ ਘੋੜੇ ਤੇ ਹੋਰ ਲੋੜੀਂਦਾ ਸਾਮਾਨ ਲਿਆਉਣ ਦੀ ਅੱਗਿਆ ਕੀਤੀ। ਬਿਨਾਂ ਕਿਸੇ ਹੋਰ ਨੂੰ ਖ਼ਬਰ ਕੀਤੇ, ਮਹਾਰਾਜ ਇਕ ਸੇਵਾਦਾਰ ਨੂੰ ਨਾਲ ਲੈ ਕੇ ਅਨੰਦਪੁਰ ਤੋਂ ਤੁਰ ਪਏ। ਪਹਿਰ ਰਾਤ ਜਾਂਦੀ ਤਕ ਦੋਵੇਂ ਘੋੜੇ ਹੁਸ਼ਿਆਰਪੁਰ ਜਾ ਪੁੱਜੇ। ਸ਼ਹਿਰੋਂ ਬਾਹਰ ਹੀ ਮਹਾਰਾਜ ਖਲੋ ਗਏ। ਘੋੜੇ ਦੋਵੇਂ ਸੇਵਾਦਾਰ ਦੇ ਹਵਾਲੇ ਕਰ ਕੇ ਗੁਰੂ ਜੀ ਆਪ ਪਠਾਣ ਦਾ ਰੂਪ ਧਾਰ ਕੇ ਵੇਸਵਾ ਦੇ ਬੂਹੇ ਅੱਗੇ ਜਾ ਖਲੇ।

"ਚੋਬਦਾਰ ਪ੍ਰਭ ਜੂ ਤਨ ਧਾਰਾ।
ਠਾਢ ਭਯੋ ਜਾਇ ਤ੍ਰਿਆ ਦੁਆਰਾ।
ਕਰ ਮਧ ਕਰ ਚਾਂਦੀ ਬਰ ਆਸਾ।
ਕ੍ਰਿਪਾ ਸਿੰਧ ਯੌ ਕਰਿਯੋ ਬਿਲਾਸਾ।"

(ਗੁਰ ਬਿਲਾਸ, ਪਾਤਸ਼ਾਹੀ ੧੦, ਧਿਆਇ ੧੭)

ਗੁਰੂ ਜੀ ਹੱਥ ਵਿਚ ਚਾਂਦੀ ਦੀ ਚੋਬ ਲੈ ਕੇ ਪਠਾਣ ਦਾ ਵੇਸ ਧਾਰ ਕੇ ਵੇਸਵਾ ਦੇ ਬੂਹੇ ਅੱਗੇ ਪਹਿਰੇਦਾਰ ਬਣ ਕੇ ਖਲੋ ਗਏ।

ਜੋਗਾ ਸਿੰਘ ਆਇਆ, ਤਾਂ ਦੂਰੋਂ ਵੇਖ ਕੇ ਇਹ ਸੋਚ ਕੇ ਮੁੜ ਗਿਆ, ਕਿ ਵੇਸਵਾ ਦੇ ਚੁਬਾਰੇ 'ਤੇ ਕੋਈ ਨਵਾਬ ਗਿਆ ਹਵੇਗਾ, ਜਿਸ ਦਾ ਨੌਕਰ ਚਾਂਦੀ ਦੀ ਚੋਬ ਲੈ ਕੇ ਪਹਿਰੇ 'ਤੇ ਖਲਾ ਹੈ।

ਅੱਧੀ ਕੁ ਰਾਤ ਬੀਤੀ, ਜੋਗਾ ਸਿੰਘ ਫਿਰ ਆਇਆ। ਪਹਿਰੇਦਾਰ ਓਵੇਂ ਖਲਾ ਸੀ। ਜੋਗਾ ਸਿੰਘ ਉਦਾਸ ਹੋ ਕੇ ਚਲਾ ਗਿਆ। ਇਕ ਵਾਰ ਡੋਲਿਆ ਹਇਆ ਮਨ, ਬਿਨਾਂ ਠੋਕਰੀਂ ਲੱਗੇ ਸੰਭਲਦਾ ਨਹੀਂ। ਏਹਾ ਹਾਲਤ ਜੋਗਾ ਸਿੰਘ ਦੀ ਸੀ। ਆਪਣੀ ਲਾਈ ਅੱਗ ਵਿਚ ਸੜਦਿਆਂ ਉਹਨੇ ਤਿੰਨ ਪਹਿਰ ਗੁਜ਼ਾਰੇ। 'ਹੁਣ ਤਾਂ ਨਵਾਬ ਚਲਾ ਹੀ ਗਿਆ ਹੋਵੇਗਾ' ਇਹ ਸੋਚ ਕੇ ਜੋਗਾ ਸਿੰਘ ਫਿਰ ਵੇਸਵਾ ਦੇ ਬੂਹੇ 'ਤੇ ਜਾ ਪੁੱਜਾ।

ਚੰਦ ਢਲ ਚੁਕਾ ਸੀ। ਪਹਿਰੇਦਾਰ ਉਤੇ ਕੰਧ ਦਾ ਪਰਛਾਂਵਾਂ ਆ ਚੁੱਕਾ ਸੀ। ਜੋਗਾ ਸਿੰਘ ਨੂੰ ਪਹਿਰੇਦਾਰ ਦੂਰੋਂ ਨਾ ਦਿੱਸਿਆ। ਉਹ ਨੇੜੇ

ਆ ਪੁੱਜਾ, ਤਾਂ ਪਹਿਰੇਦਾਰ ਨੇ ਅੱਗੋਂ ਇਉਂ ਕਹਿਣਾ ਸ਼ੁਰੂ ਕੀਤਾ।

## ਬੈਂਤ

ਵਾਰ ਤੀਸਰੀ ਜਾਂ ਜੋਗਾ ਸਿੰਘ ਗਿਆ
ਪਹਿਰੇਦਾਰ ਇਉਂ ਬਚਨ ਉਚਾਰਦਾ ਜੀ
ਸੁੰਦਰ ਦਾਹੜਾ ਤੇ ਸਿੱਧੀ ਦਸਤਾਰ ਸਿਰ 'ਤੇ
ਜਾਪੇਂ ਸਿੱਖ ਤੂੰ ਦਸਮ ਅਵਤਾਰ ਦਾ ਜੀ
ਸ਼ੀਸ਼ੇ ਵਿਚ ਜੇ ਆਪਣਾ ਰੂਪ ਵੇਖੇਂ
ਝਲਕੇ ਮੁੱਖ 'ਤੇ ਨੂਰ ਕਰਤਾਰ ਦਾ ਜੀ
ਐਪਰ ਲਾਜ ਨਹੀਂ ਆਉਂਦੀ ਸਿੱਖ ਹੋ ਕੇ
ਬੂਹੇ ਵੇਸਵਾ ਦੇ ਗੇੜੇ ਮਾਰਦਾ ਜੀ

ਵੇਖ ਲਵੇ ਜੇਕਰ ਤੇਰਾ ਗੁਰੂ ਤੈਨੂੰ
ਕਿੱਥੇ ਦੱਸ ਫਿਰ ਮੁੱਖ ਛੁਪਾ ਲਵੇਂਗਾ
ਜਾਣੀ ਜਾਣ ਜੇਕਰ ਉਹਨੂੰ ਮੰਨਦਾ ਏਂ
ਉਸ ਤੋਂ ਕਿਵੇਂ ਇਹ ਪਾਪ ਲੁਕਾ ਲਵੇਂਗਾ ?

ਗੋਦ ਗੁਰੂ ਦੀ ਛੱਡ ਕੇ ਸੁਰਗ ਵਰਗੀ
ਠਰਕ ਲਗਿਆ ਕਿਉਂ ਨਰਕੀ ਹੂਰ ਦਾ ਏ ?
ਭੁੱਲ ਗਿਆ ਏਂ ਜਿਹੜੇ ਕੁਕਰਮ ਪਿੱਛੇ
ਚੰਦ ਅਜੇ ਤਕ ਦਾਗ਼ ਨੂੰ ਝੂਰਦਾ ਏ
ਜਿਹੜੇ ਵੇਲੇ ਮੈਂ ਉਠ ਕੇ ਜਾਪ ਕਰਦਾ
ਪਹਿਰ ਰਾਤ ਰਹਿ ਗਈ, ਤੜਕਾ ਨੂਰ ਦਾ
ਸੁਣਿਐਂ, ਸਿੱਖ ਤੜਕੇ ਰੱਬ ਦਾ ਰੂਪ ਹੁੰਦੈ
ਪਤਾ ਮੈਨੂੰ ਵੀ ਕੁਛ-ਕੁ ਦਸਤੂਰ ਦਾ ਏ

ਜਾਹ, ਪਰਤ ਜਾਹ, ਤੇ ਝਾਤੀ ਮਾਰ ਦਿਲ ਵਿਚ
ਪਸਚਾਤਾਪ ਕਰ ਭੁੱਲ ਬਖ਼ਸ਼ਾ ਜਾ ਕੇ
ਜਿਹੜੀ ਲੱਗੀ ਕੁਕਰਮ ਦੀ ਅੱਗ ਅੰਦਰ

ਪਾਣੀ ਹੰਝੂਆਂ ਦਾ ਇਸ 'ਤੇ ਪਾ ਜਾ ਕੇ
ਖਾ ਕੇ ਚੋਟ, ਜੋਗਾ ਸਿੰਘ ਪਰਤ ਆਇਆ
ਡੇਰੇ ਬੈਠ, ਨੀਂਵੀਂ ਪਾ ਕੇ ਰੋਣ ਲੱਗਾ
ਕਰ ਕਰ ਯਾਦ ਜਾਣਾ ਬੂਹੇ ਸਵਾ ਦੇ
ਨੀਂਵਾਂ ਆਪਣੀ ਨਜ਼ਰ ਵਿਚ ਹੋਣ ਲੱਗਾ
ਮੱਥੇ ਲੱਗਾਂਗਾ ਕਿਵੇਂ ਦਸਮੇਸ਼ ਜੀ ਦੇ
ਸੋਚ, ਹੰਝੂਆਂ ਹਾਰ ਪਰੋਣ ਲੱਗਾ
ਲੱਗੇ ਦਾਗ਼ ਗੁਨਾਂਹ ਦੇ ਆਤਮਾ 'ਤੇ
ਪਾਣੀ ਅੱਖੀਆਂ ਦੇ ਨਾਲ ਧੋਣ ਲੱਗਾ
'ਸੀਤਲ' ਅਸਲ ਸਜ਼ਾ ਗੁਨਾਂਹ ਦੀ ਏ
ਪੱਛੋਤਾਵੇ ਵਿਚ ਜਦੋਂ ਇਨਸਾਨ ਸੜਦਾ
ਬਲਦੇ ਹੰਝੂਆਂ ਦੀ ਹੈ ਤਾਸੀਰ ਉਲਟੀ
ਪੈਦਾ ਹੋਇ ਸ਼ਾਂਤੀ, ਤੇ ਅਭਿਮਾਨ ਸੜਦਾ

ਜੋਗਾ ਸਿੰਘ ਠੋਕਰ ਖਾ ਕੇ ਮੁੜ ਗਿਆ। ਗੁਰਦੇਵ ਜੀ ਵੀ ਨਕਲੀ ਭਸ ਉਤਾਰ ਕੇ ਦਿਨ ਚੜ੍ਹਦਿਆਂ ਤਕ ਅਨੰਦਪੁਰ ਜਾ ਪੁੱਜੇ।

ਡੇਰੇ ਜਾ ਕੇ ਜੋਗਾ ਸਿੰਘ ਪਛਤਾਵੇ ਵਿਚ ਬਹੁਤ ਰੋਇਆ। ਉਹ ਹੈਰਾਨ ਸੀ, ਕਿ ਗੁਰੂ ਦਾ ਸਿੱਖ ਹੋ ਕੇ ਉਹ ਏਥੋਂ ਤਕ ਕਿਉਂ ਗਿਰ ਗਿਆ? ਸੂਰਜ ਚੜ੍ਹੇ ਤੋਂ ਪਹਿਲਾਂ ਹੀ ਉਹ ਅਨੰਦਪੁਰ ਨੂੰ ਤੁਰ ਪਿਆ। ਸਾਰੇ ਰਾਹ ਉਹ ਆਪਣੀ ਕਰਤੂਤ 'ਤੇ ਝੂਰਦਾ ਗਿਆ।

ਅਨੰਦਪੁਰ ਪਿਛਲੇ ਪਹਿਰ ਦਾ ਦਰਬਾਰ ਸਜਿਆ ਹੋਇਆ ਸੀ। ਮਹਾਰਾਜ ਕਲਗੀ ਲਾ ਕੇ ਤਖ਼ਤ ਉਤੇ ਸਜੇ ਹੋਏ ਸਨ। ਜੋਗਾ ਸਿੰਘ ਜਾ ਕੇ ਜੋੜਿਆਂ ਵਿਚ ਖਲੋ ਗਿਆ। ਉਹਦੇ ਗਲ ਵਿਚ ਪੱਲਾ ਤੇ ਅੱਖਾਂ ਵਿਚੋਂ ਪਛਤਾਵੇ ਦੇ ਹੰਝੂ ਵਹਿ ਰਹੇ ਸਨ। ਗੁਰਦੇਵ ਨੇ ਜੋਗਾ ਸਿੰਘ ਨੂੰ ਨਿਮਾਣਾ ਹੋ ਕੇ ਖਲੋਤਿਆਂ ਵੇਖਿਆ, ਤਾਂ ਹਜ਼ੂਰ ਦਾ ਦਿਲ ਭਰ ਆਇਆ। ਮਹਾਰਾਜ ਨੇ ਜੋਗਾ ਸਿੰਘ ਨੂੰ ਕੋਲ ਆਉਣ ਦਾ ਹੁਕਮ ਦਿਤਾ। ਜੋਗਾ ਸਿੰਘ ਨੇ ਅੱਗੋਂ ਇਉਂ ਅਰਜ਼ੋਈ ਕੀਤੀ।

# ਕਲੀ

ਜੋਗਾ ਸਿੰਘ ਝੂਰਦਾ ਆਨੰਦਪੁਰ ਜਾ ਪਹੁੰਚਿਆ
ਸਜਿਆ ਤਖ਼ਤ ਵੇਖਿਆ ਸਾਹਵੇਂ ਦਸਮ-ਅਵਤਾਰ ਦਾ
ਜਾ ਕੇ ਜੋੜਿਆਂ ਦੇ ਵਿਚ ਜੋਗਾ ਸਿੰਘ ਖਲੋ ਗਿਆ
ਸੱਚੀ ਦਰਗਾਹ ਅੰਦਰ ਨਿਊਂ ਗਿਆ ਸਿਰ ਹੰਕਾਰ ਦਾ
ਸਤਿਗੁਰ ਬੋਲੇ, "ਅੱਗੇ ਆ ਜਾ ਸਾਡੇ ਜੋਗਿਆ !
ਦੂਰ ਖਲੋਤਾ ਕੀ ਹੈਂ ਦਿਲ ਦੇ ਵਿਚ ਵਿਚਾਰਦਾ ?
ਆ ਕੇ ਲੱਗ ਛਾਤੀ ਨਾਂ ਠੰਢ ਪਵੇ ਦਿਲ, ਹੀਰਿਆ !
ਹਿਰਦਾ ਤੜਪ ਰਿਹਾ ਏ ਭੁੱਖਾ, ਤੇਰੇ ਪਿਆਰ ਦਾ।"
ਨੈਣਾਂ ਵਿਚੋਂ ਹੰਝੂ ਪਛਤਾਵੇ ਦੇ ਕੇਰ ਕੇ
ਮੁਜਰਮ ਵਾਂਗੂ ਹੱਥ ਬੰਨ੍ਹ ਜੋਗਾ ਸਿੰਘ ਉਚਾਰਦਾ
"ਜਾਣੀ ਜਾਣ ਸਤਿਗੁਰੂ ! ਦਿਲ ਦੀਆਂ ਹੋ ਸਭ ਜਾਣਦੇ
ਲੁਕਿਆ ਹਾਲ ਨਹੀਂਗਾ ਆਪ ਤੋਂ ਔਗਣਹਾਰ ਦਾ
ਕੀਕਰ ਆਵਾਂ ਅੱਗੇ, ਦਿਲ ਡਰਦਾ ਏ ਮਾਲਕਾ
ਮੈਂ ਹਕਦਾਰ ਰਿਹਾ ਨਹੀਂ ਸਵਾਮੀ ਦੇ ਸਤਕਾਰ ਦਾ
ਏਨੀ ਜੋਗਾ ਵੀ ਨਹੀਂ ਜੋਗਾ ਤੁਹਾਡਾ ਰਹਿ ਗਿਆ
ਆਖੇ : ਪਾਪ ਬਖ਼ਸ਼ ਲੌ ਆਪਣੇ ਸੇਵਾਦਾਰ ਦਾ
ਕਿਹੜੀ ਪਦਵੀ ਤੋਂ ਮੈਂ ਕਿੱਥੋਂ ਤੱਕ ਹਾਂ ਗਿਰ ਗਿਆ ?
ਫਿਰ ਵੀ ਬਖ਼ਸ਼ ਦੇਵੇ, ਤਾਂ ਦਿਲ ਹੈ ਬਖ਼ਸ਼ਣਹਾਰ ਦਾ"
ਸਤਿਗੁਰ ਬੋਲੇ, "ਮੈਂ ਤਾਂ ਬਖ਼ਸ਼ ਦਿਤਾ ਸੀ ਓਦੋਂ ਹੀ
ਰਾਤੀਂ ਰੂਪ ਧਾਰਿਆ ਸੀ ਜਾਂ ਪਹਿਰੇਦਾਰ ਦਾ"
"ਦਾਤਾ ! ਆਪ ?" ਕਹਿੰਦਿਆਂ ਜੋਗਾ ਚਰਨੀ ਢਹਿ ਪਿਆ
"ਬੇਟਾ ! ਮੈਂ ਹੀ ਸਾਂ" ਗੁਰ ਬੋਲੇ, "ਬੱਧਾ ਪਿਆਰ ਦਾ
ਮੇਰਾ ਸਿੱਖ ਨਰਕਾਂ ਵਿਚ ਡਿੱਗ ਪਏ ਮੇਰੇ ਵਿਹੰਦਿਆਂ
**'ਸੀਤਲ'** ਸੋਚ, ਇਹ ਮੇਰਾ ਦਿਲ ਹੈ ਕਿਵੇਂ ਸਹਾਰਦਾ ?"

ਇਹ ਜਾਣ ਕੇ, ਕਿ ਗੁਰੂ ਜੀ ਹੀ ਪਹਿਰੇਦਾਰ ਦਾ ਰੂਪ ਧਾਰਕੇ ਰਾਤੀਂ ਪਹਿਰਾ ਦੇਂਦੇ ਰਹੇ ਸਨ, ਜੋਗਾ ਸਿੰਘ ਗੁਰਦੇਵ ਦੇ ਚਰਨਾਂ ਵਿਚ ਆ ਢੱਠਾ। ਰਾਤੀਂ ਉਹਦੇ ਦਿਲ ਦਮਾਗ਼ 'ਤੇ ਵਿਭਚਾਰ ਦਾ ਏਨਾ ਅਸਰ ਸੀ, ਕਿ ਉਹ ਮਹਾਰਾਜ ਦੀ ਵਾਜ ਪਛਾਣ ਨਹੀਂ ਸੀ ਸੱਕਿਆ। ਇਸ ਵੇਲੇ ਸੱਚੇ ਪਛ-ਤਾਵੇ ਨੇ ਜੋਗਾ ਸਿੰਘ ਦੀ ਆਤਮਾ ਤੋਂ ਸਾਰੀ ਮੈਲ ਧੋ ਦਿਤੀ।

ਗੁਰੂ ਮਹਾਰਾਜ ਨੇ ਉਠਾ ਕੇ ਉਸ ਨੂੰ ਛਾਤੀ ਨਾਲ ਲਾਉਂਦਿਆਂ ਕਿਹਾ, "ਬੇਟਾ ਜੋਗਾ ਸਿੰਘ! ਕਦੇ ਹੰਕਾਰ ਦੇ ਵਹੇ ਨਾ ਚੜ੍ਹਦੋਂ, ਤਾਂ ਰੱਬ ਦਾ ਰੂਪ ਬਣ ਗਿਆ ਸੈਂ। ਵੇਖ ਲੈ, ਤੂੰ ਸਾਨੂੰ ਭੁਲੱਾ ਦਿਤਾ ਸੀ, ਪਰ ਅਸੀਂ ਤੈਨੂੰ ਕਿਵੇਂ ਭੁਲੱਾ ਸਕਦੇ ਸਾਂ? 'ਤੇਰੇ ਜੋਗੇ' ਰਹਿਣ ਦਾ ਬਚਨ ਜੁ ਕੀਤਾ ਹੋਇਆ ਸੀ।"

ਜੋਗਾ ਸਿੰਘ ਨੇ ਗੁਰਦੇਵ ਦੇ ਚਰਨਾਂ 'ਤੇ ਸਿਰ ਧਰ ਕੇ ਆਖ਼ਰੀ ਅਰਜ਼ੋਈ ਕੀਤੀ, "ਗੁਰਦੇਵ!

"ਹਮਨੇ ਤੋ ਗੁਨਾਹੋਂ ਸੇ ਕਿਨਾਰਾ ਨਾ ਕੀਆ
ਮਗਰ ਤੂ ਨੇ ਦਿਲ ਆਜ਼ੁਰਦਾ ਹਮਾਰਾ ਨਾ ਕੀਆ
ਹਮ ਨੇ ਤੋ ਕੀ ਲਾਖ ਦੋਜ਼ਖ਼ ਕੀ ਤਦਬੀਰ
ਮਗਰ ਤੇਰੀ ਰਾਹਮਤ ਨੇ ਗਵਾਰਾ ਨਾ ਕੀਆ"

ਗੁਰਦੇਵ ਨੇ ਫਿਰ ਜੋਗਾ ਸਿੰਘ ਨੂੰ ਛਾਤੀ ਨਾਲ ਘੁਟ ਲਿਆ। ਮੇਰੀ ਰਾਇ ਹੈ, ਜੇ ਮਾਪੇ ਅੱਧ-ਵਿਆਹੀ ਪਤਨੀ ਨੂੰ ਜੋਗਾ ਸਿੰਘ ਦੇ ਨਾਲ ਹੀ ਤੋਰ ਦੇਂਦੇ, ਤਾਂ ਜੋਗਾ ਸਿੰਘ ਦੇ ਡੋਲਣ ਦਾ ਖ਼ਤਰਾ ਟਲ ਜਾਂਦਾ। ਛੇਵੇਂ ਗੁਰਦੇਵ ਦਾ ਸਿਧਾਂਤ "ਔਰਤ ਈਮਾਨ ਹੈ" ਹਰ ਪੱਖ ਤੋਂ ਮੰਨਣਯੋਗ ਹੈ।

ਪ੍ਰਸ਼ੰਗ ਲਿਖਿਆ ੨੬-੪-੫੫ ਈ.



# ਸ਼ਹੀਦ ਊਧਮ ਸਿੰਘ

ਸ਼ਹੀਦ ਊਧਮ ਸਿੱਘ ਦਾ ਜਨਮ ੧੩ ਪੋਹ, ੧੯੫੭ ਬਿ. (ਦਸੰਬਰ, ੧੯੦੧ ਈ.) ਨੂੰ ਸੁਨਾਮ ਦੇ ਇਕ ਗ਼ਰੀਬ ਸਿੱਖ ਘਰਾਣੇ ਵਿਚ ਹੋਇਆ। ਉਹ ਅਜੇ ਬਹੁਤ ਛੋਟਾ ਸੀ, ਜਾਂ ਉਸ ਦੀ ਮਾਤਾ ਸੁਰਗਵਾਸ ਹੋ ਗਈ। ਉਸ ਦਾ ਪਿਤਾ ਸ: ਕਾਬਲ ਸਿਘ ਸੁਨਾਮ ਛੱਡ ਕੇ ਅੰਮ੍ਰਿਤਸਰ ਆ ਵੱਸਿਆ। ਉਹ ਮਿਹਨਤ ਮਜ਼ਦੂਰੀ ਕਰਕੇ ਬੱਚੇ ਦੀ ਪਾਲਣਾ ਕਰ ਰਿਹਾ ਸੀ, ਜਾਂ ਨਿਰਦਈ ਮੌਤ ਨੇ ਉਸ ਨੂੰ ਵੀ ਬਾਲਕ ਕੋਲੋਂ ਖੋਹ ਲਿਆ। ਪਿਛੇ ਰਹਿ ਗਿਆ ਇਕੱਲਾ ਤੇ ਨਿਆਸਰਾ ਬੱਚਾ ਊਧਮ ਸਿੰਘ। ਕਿਸੇ ਗਵਾਂਢੀ ਨੇ ਤਰਸ ਖਾ ਕੇ ਉਸ ਨੂੰ ਯਤੀਮਖ਼ਾਨੇ ਵਿਚ ਦਾਖ਼ਲ ਕਰਾ ਦਿਤਾ।

ਊਧਮ ਸਿੰਘ ਬੜੀ ਤੇਜ਼ ਬੁੱਧੀ ਦਾ ਮਾਲਕ ਸੀ। ਯਤੀਮਖ਼ਾਨੇ ਵਿਚ ਉਹਨੇ ਕਾਫ਼ੀ ਵਿੱਦਿਆ ਪਰਾਪਤ ਕੀਤੀ। ਉਹ ਸਤਾਰਾਂ ਸਾਲ ਦਾ ਸੀ, ਜਾਂ ਜੱਲ੍ਹਿਆਂ ਵਾਲੇ ਬਾਗ਼ ਦਾ ਖ਼ੂਨੀ ਸਾਕਾ ਹੋਇਆ।

ਉਸ ਵੇਲੇ ਪੰਜਾਬ ਦਾ ਗਵਰਨਰ ਸਰ ਮਾਈਕਲ ਓ. ਡਵਾਇਰ ਸੀ। ਉਹ ਬੜਾ ਸਖ਼ਤ ਹਾਕਮ ਸੀ। ਉਹਦੇ ਹੁਕਮ ਨਾਲ ਹੀ ਜੱਲ੍ਹਿਆਂ ਵਾਲੇ ਬਾਗ਼ ਦਾ ਖ਼ੂਨੀ ਸਾਕਾ ਹੋਇਆ ਸੀ। ੧੯੧੯ ਈ. ਦੀ ਵਿਸਾਖੀ ਦੀ ਘਟਨਾ ਹੈ। ਜੱਲ੍ਹਿਆਂ ਵਾਲੇ ਬਾਗ਼ ਵਿਚ ਜਲਸਾ ਹੋ ਰਿਹਾ ਸੀ। ਹਜ਼ਾਰਾਂ ਲੋਕ ਆਪਣੇ ਲੀਡਰਾਂ ਦੇ ਭਾਸ਼ਣ ਸੁਨਣ ਵਾਸਤੇ ਇਕੱਠੇ ਹੋਏ ਹੋਏ ਸਨ। ਜਲਸਾ ਬੜਾ ਪੁਰ-ਅਮਨ ਸੀ। ਪਤਾ ਤਾਂ ਲੱਗਾ, ਜਾਂ ਜੈਨਰਲ ਡਾਇਰ ਫ਼ੌਜ ਲੈ ਕੇ ਬੂਹੇ ਵਿਚ ਆ ਖ਼ਲਾ। ਉਹਨੇ ਆਉਂਦਿਆਂ ਹੀ ਗੋਲੀ ਚਲਾਉਣ ਦਾ ਹੁਕਮ ਦੇ ਦਿਤਾ। ਹਜ਼ਾਰਾਂ ਨਿਰਦੋਸ਼ ਭਾਰਤੀ ਗੋਲੀਆਂ ਨਾਲ ਭੁੰਨ ਦਿਤੇ ਗਏ। ਜ਼ੁਲਮ ਵਾਲੀ ਅਖ਼ੀਰ ਹੋ ਗਈ।

ਇਸ ਖ਼ੂਨੀ ਸਾਕੇ ਦੀ ਗੂੰਜ ਕੇਵਲ ਸ਼ਹਿਰ ਅੰਮ੍ਰਿਤਸਰ ਵਿਚ ਹੀ ਨਹੀਂ, ਸਾਰੇ ਦੇਸ, ਸਗੋਂ ਸਾਰੀ ਦੁਨੀਆਂ ਵਿਚ ਫੈਲ ਗਈ। ਸਾਰੀ ਰਾਤ ਡਾਇਰ ਦਰਵਾਜ਼ੇ ਵਿਚ ਡਟਿਆ ਰਿਹਾ। ਤੜਪਦੇ ਘਾਇਲਾਂ ਨੂੰ ਪਾਣੀ ਤਕ ਪਿਆਉਣ ਦੀ ਅੱਗਿਆ ਨਾ ਦਿਤੀ ਗਈ।

ਅਗਲੇ ਦਿਨ ਜ਼ਖ਼ਮੀ ਥਾਂ ਥਾਂ ਇਲਾਜ ਵਾਸਤੇ ਪੁਚਾਏ ਗਏ। ਕੁਛ ਫੱਟੜ ਯਤੀਮਖ਼ਾਨੇ ਵਿਚ ਵੀ ਪੁਚਾਏ ਗਏ। ਨੌਜਵਾਨ ਊਧਮ ਸਿੰਘ ਜ਼ਖ਼ਮੀਆਂ ਦੇ ਜ਼ਖ਼ਮ ਧੋਂਦਾ, ਉਤੇ ਮਲ੍ਹਮ ਲਾ ਕੇ ਪੱਟੀਆਂ ਬੰਨ੍ਹਦਾ, ਪਰ ਉਹਦੇ ਕੋਮਲ ਦਿਲ ਉਤੇ ਕਦੇ ਨਾ ਭਰੇ ਜਾਣ ਵਾਲੇ ਜ਼ਖ਼ਮ ਹੁੰਦੇ ਜਾਂਦੇ। ਸਿੱਖੀ ਖ਼ੂਨ ਨੇ ਜੋਸ਼ ਮਾਰਿਆ ਤੇ ਉਹਨੇ ਗੁਰੂ ਮਹਾਰਾਜ ਨੂੰ ਹਾਜ਼ਰ ਨਾਜ਼ਰ ਮੰਨ ਕੇ ਪ੍ਰਣ ਕੀਤਾ।

## ਸਾਕਾ

ਊਧਮ ਸਿੰਘ ਸਰਦਾਰ ਦੀ ਮੈਂ ਕਥਾ ਸੁਣਾਵਾਂ
ਓਹੋ ਜੇਹੇ ਸੂਰਮੇ ਨਿੱਤ ਜਣਨ ਨਾ ਮਾਂਵਾਂ
ਉਸ ਖਾਧੀ ਸੌਂਹ ਤਲਵਾਰ ਦੀ ਕਰ ਖਲੀਆਂ ਬਾਹਵਾਂ
ਜੇ ਜੱਲ੍ਹਿਆਂ ਵਾਲੇ ਬਾਗ਼ ਦੀ ਨਾ ਭਾਜੀ ਲਾਹਵਾਂ
ਤਾਂ ਨਰਕਾਂ ਦੀ ਅੱਗ ਸੜਾਂ ਮੈਂ ਅੰਗਿਆਰੇ ਖਾਵਾਂ
ਮੇਰ ਦਿਲ ਵਿਚ ਲੰਬਾਂ ਬਲਦੀਆਂ ਉਹ ਕਿਵੇਂ ਬੁਝਾਵਾਂ
ਮੈਂ ਤੱਕੇ ਬਾਲਕ ਵਿਲਕਦੇ ਤੇ ਰੋਂਦੀਆਂ ਮਾਂਵਾਂ
ਤੇ ਕਾਤਲ ਵੇਖੇ ਹੱਸਦੇ ਵਿਚ ਖ਼ੁਸ਼ੀਆਂ ਚਾਵਾਂ
ਮੈਂ ਤੱਕੇ ਸ਼ਕਾਰੀ ਫੁੰਡਦੇ ਨਿਰਦੋਸ਼ ਗੁਟਾਰਾਂ
ਉਹ ਮਾਰ ਨਿਹੱਥੇ ਆਸ਼ਕਾਂ ਪਏ ਮਾਰਨ ਟਾਹਰਾਂ
ਮੈਂ ਅੱਖੀਂ ਤਕੀਆਂ ਵਗਦੀਆਂ ਲਹੂ ਮਿਝ ਦੀਆਂ ਧਾਰਾਂ
ਮੈਂ ਵਾਲ ਖੋਹੰਦੀਆਂ ਵੇਖੀਆਂ ਅੱਲ੍ਹੜ ਮੁਟਿਆਰਾਂ
ਉਹ ਯਾਦਾਂ ਮੇਰੀ ਹਿੱਕ ਵਿਚ ਰੜਕਣ ਜਿਉਂ ਆਰਾਂ
ਮੈਂ ਸਿੱਖ ਨਹੀਂ ਉਹ ਕਰਜ਼ ਨਾ ਜੇ ਸਿਰੋਂ ਉਤਾਰਾਂ

ਮਰਦ ਨੇ ਪ੍ਰਣ ਕਰ ਲਿਆ। ਕਿਵੇਂ ਨਾ ਕਿਵੇਂ ਉਹ ਅਮਰੀਕਾ ਚਲਾ ਗਿਆ। ਆਜ਼ਾਦ ਦੇਸ ਵਿਚ ਉਹਦਾ ਇਰਾਦਾ ਹੋਰ ਪੱਕਾ ਹੋ ਗਿਆ। ਸ. ਭਗਤ ਸਿੰਘ ਤੇ ਉਹਦੇ ਸਾਥੀਆਂ ਨੇ ਹਿੰਦ ਵਿਚ "ਨੌਜਵਾਨ ਭਾਰਤ ਸਭਾ" ਬਣਾਈ। ਉਸਦੀ ਚਰਚਾ ਅਮਰੀਕਾ ਤਕ ਜਾ ਪੁੱਜੀ। ਭਗਤ ਸਿੰਘ ਦੀ ਪ੍ਰੇਰਨਾ ਨਾਲ ਊਧਮ ਸਿੰਘ ਵਾਪਸ ਦੇਸ ਆ ਗਿਆ। ਉਹ ਆਉਂਦਿਆਂ ਹੀ ਕੌਮੀ ਕੰਮ ਵਿਚ ਜੁੱਟ ਗਿਆ। ਪਰ ਉਹ ਛੇਤੀ ਹੀ ਫੜਿਆ ਗਿਆ, ਤੇ ਅੰਗਰੇਜ਼ੀ ਸਰਕਾਰ ਵੱਲੋਂ ਚਾਰ ਸਾਲ ਵਾਸਤੇ ਕੈਦ ਕਰ ਦਿਤਾ ਗਿਆ।

ਕੈਦ ਕੱਟ ਕੇ ਬਾਹਰ ਆਇਆ, ਤਾਂ ਉਹਨੇ ਇਕ ਨਵਾਂ ਪਰੋਗਰਾਮ ਬਣੱਾ ਲਿਆ। ਉਹਨੇ ਫ਼ਰਜ਼ੀ ਨਾਮ "ਰਾਮ ਮੁਹੰਮਦ ਸਿੰਘ" ਥੱਲੇ ਪਾਸ-ਪੋਰਟ ਬਣਵਾਇਆ ਤੇ ਇਗਲੈਂਡ ਜਾ ਵੜਿਆ। ਲੰਡਨ ਵਿਚ ਉਹਨੇ ਇੰਜੀਨੀਅਰਿੰਗ ਦੀ ਪੜ੍ਹਾਈ ਸ਼ੁਰੂ ਕਰ ਦਿਤੀ। ਸੱਤ ਸਾਲ ਦੀ ਉਡੀਕ ਪਿੱਛੋਂ ਉਹ ਆਪਣੇ ਮਨੋਰਥ ਵਿਚ ਸਫਲ ਹੋਇਆ।

੧੩ ਮਾਰਚ, ੧੯੪੦ ਈ. ਦੀ ਘਟਨਾ ਹੈ। ਇੰਡੀਆ ਹਾਊਸ ਲੰਡਨ ਵਿਚ ਜਲਸਾ ਹੋ ਰਿਹਾ ਸੀ। ਸਰ ਮਾਈਕਲ ਉ, ਡਵਾਇਰ ਖਲਾ ਤਕਰੀਰ ਕਰ ਰਿਹਾ ਸੀ। ਉਹ ਜ਼ਹਿਰ ਉਗਲ ਰਿਹਾ ਸੀ, ਕਿ ਮੈਨੂੰ ਫਿਰ ਹਿੰਦ ਭੇਜਿਆ ਜਾਵੇ, ਤਾਂ ਮੈਂ ਵਿਗੜੇ ਹੋਏ ਹਿੰਦੀਆਂ ਨੂੰ ਡੰਡੇ ਨਾਲ ਸਿੱਧਾ ਕਰ ਸਕਦਾ ਹਾਂ। ਉਹਨੇ ਛਾਤੀ ਉਤੇ ਹੱਥ ਮਾਰ ਕੇ ਕਿਹਾ, ਕਿ ਉਹ ਮੈਂ ਹੀ ਹਾਂ, ਜਿੰਨ੍ਹੇ ਜੱਲ੍ਹਿਆਂ ਵਾਲੇ ਬਾਗ ਵਿਚ ਗੋਲੀ ਚਲਵਾਕੇ ਓਦੋਂ ਭਾਰਤੀਆਂ ਨੂੰ ਦਬਾਇਆ ਸੀ।

ਪਾਸੇ 'ਤੇ ਗੈਲਰੀ ਵਿਚ ਬੈਠਾ ਸ. ਊਧਮ ਸਿੰਘ ਸੁਣ ਰਿਹਾ ਸੀ। ਉ. ਡਵਾਇਰ ਦੀ ਬਕੜਵਾਹ ਸੁਣ ਕੇ ਉਹਦਾ ਖ਼ੂਨ ਉਬਲ ਪਿਆ। ਉਹਨੇ ਜੇਬ ਵਿਚੋਂ ਕਢਿਆ ਪਸਤੌਲ ਤੇ ਗੋਲੀ ਚਲਾਉਣੀ ਸ਼ੁਰੂ ਕਰ ਦਿਤੀ। ਉ. ਡਵਾਇਰ ਥਾਂ 'ਤੇ ਹੀ ਮਰ ਗਿਆ। ਸਾਰੇ ਹਾਲ ਵਿਚ ਭਗਦੜ ਮੱਚ ਗਈ। ਊਧਮ ਸਿਘ ਚਾਹੁੰਦਾ, ਤਾਂ ਪਸਤੌਲ ਸੁੱਟ ਕੇ ਉਸ ਵੇਲੇ ਭੀੜ ਵਿਚ ਨੱਸ ਸਕਦਾ ਸੀ, ਪਰ ਉਹ ਮਰਦਾਂ ਵਾਂਗ ਆਪਣੀ ਥਾਂ 'ਤੇ ਖਲਾ ਨਾਅਰੇ ਲਾਉਂਦਾ ਰਿਹਾ। ਉਹ ਉੱਚੀ ਬਾਂਹ ਕਰ ਕੇ ਕਹਿ ਰਿਹਾ ਸੀ, "ਮੈਂ

ਜੱਲ੍ਹਿਆਂ ਵਾਲੇ ਬਾਗ਼ ਦੇ ਸ਼ਹੀਦਾਂ ਦਾ ਬਦਲਾ ਲੈ ਲਿਆ ਹੈ।''

ਊਧਮ ਸਿੰਘ ਗ੍ਰਿਫ਼ਤਾਰ ਹੋ ਗਿਆ। ਮੁਕੱਦਮੇ ਵਿਚ ਉਹਨੇ ਆਪਣਾ ਅਸਲੀ ਨਾਮ (ਊਧਮ ਸਿੰਘ) ਦੱਸ ਦਿਤਾ। ਉਸਨੂੰ ਮੌਤ ਦੀ ਸਜ਼ਾ ਸੁਣਾਈ ਗਈ। ਅੰਤ ੧੩ ਜੂਨ, ੧੯੪੦ ਈ. ਨੂੰ ਉਹਨੂੰ ਫ਼ਾਂਸੀ ਲਾ ਕੇ ਸ਼ਹੀਦ ਕੀਤਾ ਗਿਆ। ਅਖ਼ੀਰ ਸਮੇਂ ਉਹਨੇ ਆਪਣੇ ਜਜ਼ਬਾਤ ਇਹਨਾਂ ਸ਼ਬਦਾਂ ਰਾਹੀਂ ਪਰਗਟ ਕੀਤੇ।

## ਕਲੀ

ਫਾਂਸੀ ਦੇਣ ਲੱਗੇ ਜਾਂ ਊਧਮ ਸਿੰਘ ਸਰਦਾਰ ਨੂੰ
ਉੱਚੀ ਬਾਂਹ ਕਰ ਛੱਡੇ ਸੂਰਮੇ ਜੈਕਾਰੇ
ਉਸ ਦੀ ਕਿਰਪਾ, ਪੂਰੇ ਹੋ ਗਏ ਕੌਲ ਜ਼ਬਾਨ ਦੇ
ਪ੍ਰਣ ਜੋ ਕੀਤੇ ਸੀ ਮੈਂ ਸਤਿਗੁਰ ਦੇ ਦੁਆਰੇ
ਬਦਲਾ ਮਰਦਾਂ ਵਾਂਗ ਲਿਆ ਉਸ ਅੱਤਿਆਚਾਰ ਦਾ
ਜੱਲ੍ਹਿਆਂ ਵਾਲੇ ਜੋ ਉਸ ਕਹਿਰ ਸੀ ਗੁਜ਼ਾਰੇ
ਇਕ ਦਿਨ ਕਾਤਲ ਦਾ ਘਰ ਸਾੜਨ ਬਣ ਚੰਗਿਆੜੀਆਂ
ਚੱਲੇ ਨਿਰਦੋਸ਼ਾਂ ਦੇ ਖ਼ੂੰਨ ਦੇ ਫ਼ੁਹਾਰੇ
ਇਕ ਓ ਡਵਾਇਰ ਨਾ ਮਰਿਆ ਸਮਝ ਲਿਓ ਪਰਦੇਸੀਓ
ਏਸੇ ਰਾਹ ਜਾਣਗੇ ਹੋਰ ਕਈ ਹੱਤਿਆਰੇ
ਭਾਰਤ ਜਾਗ ਪਿਆ ਹੁਣ ਹੋਸ਼ ਕਰੋ ਜਰਵਾਣਿਓਂ
ਬੁੱਧੀਵਾਨ ਜੋ ਹੁੰਦੇ ਲੈਂਦੇ ਸਮਝ ਇਸ਼ਾਰੇ
ਅਣਖ ਭੁਲਾ ਕੇ ਹਿੰਦੀ ਕਾਲੇ ਕੋਲੇ ਬਣ ਗਏ ਸੀ
ਭੜਕੀ ਅੱਗ ਵੇਖ ਮਘ ਪੈਣਗੇ ਅੰਗਿਆਰੇ
ਗਭਰੂ ਸਿੱਖ ਲੈਣ ਜਾਂ ਤਰਨਾ ਨਦੀਆਂ ਖ਼ੂੰਨ ਦੀਆਂ
ਚੁੰਮਦੇ ਚਰਨ ਆਣ ਕੇ ਦੂਰ ਦੇ ਕਨਾਰੇ
ਜੋਤ ਜਗਾ ਚੱਲਿਆ ਹਾਂ ਤੇਲ ਲਹੂ ਦਾ ਪਾ ਕੇ ਮੈਂ
ਭੱਜੇ ਆਉਣਗੇ ਪਰਵਾਨੇ ਸਣ-ਪਰਵਾਰੇ

ਮੇਰੇ ਮਰਨ ਨਾਲ ਨਹੀਂ ਰੁਕਣੀ ਲਹਿਰ ਆਜ਼ਾਦੀ ਦੀ
ਲੱਖਾਂ ਜਾਗ ਪੈਣਗੇ ਮੌਤ ਦੇ ਵਣਜਾਰੇ
ਸਾਨੂੰ ਹੱਸ ਹੱਸ ਮਰਨ ਸਿਖਾਇਆ ਕਲਗੀ ਵਾਲੇ ਨੇ
ਸਾਡੇ ਆਗੂ ਨੇ ਦਸਮੇਸ਼ ਦੇ ਦੁਲਾਰੇ
'ਸੀਤਲ' ਦੇਸ ਧਰਮ ਦੀ ਖ਼ਾਤਰ ਜਿਹੜੇ ਮਰਦੇ ਨੇ
ਪਿੱਛੋਂ ਜੁੱਗਾਂ ਤੀਕਰ ਜਾਂਦੇ ਨੇ ਸਤਕਾਰੇ

ਮਰਦ ਕੀਤੇ ਪ੍ਰਣ ਤੋੜ ਨਿਭਾ ਗਿਆ, ਤੇ ਸਦਾ ਵਾਸਤੇ ਅਮਰ ਹੋ ਗਿਆ।

"ਬਾਅਦ ਮਰਨੇ ਕੇ ਮਰਨੇ ਵਾਲੋਂ ਕਾ
ਜ਼ਿੰਦਾ ਦੁਨੀਆ ਮੇਂ ਨਾਮ ਹੋਤਾ ਹੈ।"

ਇਕ ਗੱਲ ਉਚੇਚੀ ਯਾਦ ਰੱਖਣ ਵਾਲੀ ਹੈ। ਜੱਲ੍ਹਿਆਂ ਵਾਲੇ ਬਾਗ਼ ਵਿਚ ਹਿੰਦੂਆਂ, ਸਿੱਖਾਂ, ਮੁਸਲਮਾਨਾਂ, ਹਰੀਜਨਾਂ ਦਾ, ਸਭ ਦਾ ਸਾਂਝਾ ਲਹੂ ਡੁੱਲ੍ਹਾ ਸੀ, ਪਰ ਉਸ ਦਾ ਬਦਲਾ ਇਕ ਸਿੱਖ ਨੇ ਹੀ ਲਿਆ। ਇਹ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖਿਆ ਦਾ ਅਸਰ ਸੀ।

੨-੧੨-੭੯ ਈ.

# ਮਿਟੀ ਧੁੰਧ ਜੱਗ ਚਾਨਣ ਹੋਇਆ

ਗੱਡੀ (ਜਨਮ ਦਿਨ ਪਾਤਸ਼ਾਹੀ ਪਹਿਲੀ)

ਮਿਟੀ ਧੁੰਧ ਜੱਗ ਚਾਨਣ ਹੋਇਆ
ਬਾਬੇ ਅਵਤਾਰ ਧਾਰਿਆ
ਕਾਲੂ ਚੰਦ ਘਰ ਸੂਰਜ ਚੜ੍ਹਿਆ
ਸਾਰੇ ਨੂਰੋ ਨੂਰ ਹੋ ਗਿਆ
ਮਾਤਾ ਤ੍ਰਿਪਤਾ ਦੀ ਕੁੱਖ ਹੋਈ ਸਫਲੀ
ਧੰਨ ਹੋਈ ਭੈਣ ਨਾਨਕੀ
ਜੈ ਜੈ ਕਾਰ ਹੋਈ ਵਿਚ ਸੱਚਖੰਡ ਦੇ
ਫੁੱਲ ਬਰਸਾਏ ਦਿਉਤਿਆਂ
ਦਵੈਤ, ਈਰਖਾ ਬਿਸਤਰੇ ਬੰਨ੍ਹ ਲਏ
ਪ੍ਰੇਮ ਕਰੇ ਪਰਦੱਖਣਾ
ਵਾਜੇ ਖ਼ੁਸ਼ੀ ਦੇ ਚੁਫੇਰੇ ਵੱਜਦੇ
ਸ਼ਾਂਤ ਹੋਈ ਕੁੱਲ ਦੁਨੀਆਂ
ਜੱਗ ਤਾਰਨੇ ਸਤਿਗੁਰੂ ਆ ਗਏ
ਰੂਪ ਧਾਰ ਗੋਬਿੰਦ ਦਾ
ਨੂਰ ਵੇਖ ਕੇ ਡਲ੍ਹਕਦਾ ਦਾਈ
ਤਰ ਗਈ ਭਵਜਲ ਤੋਂ
ਕਾਲੂ ਚੰਦ ਨੂੰ ਵਧਾਈਆਂ ਦੇਂਦੇ
ਖ਼ੁਸ਼ ਹੋ ਕੇ ਨਰ ਨਾਰੀਆਂ
ਏਸ ਦਿਨ ਦੀ ਵਧਾਈ ਹੋਵੇ ਸਭ ਨੂੰ
ਜਾਵਾਂ ਗੁਰਚਰਨਾਂ ਤੋਂ
ਵਾਰਨੇ ! ਵਾਰਨੇ !!
ਸਤਿਗੁਰੂ ਆਏ 'ਸੀਤਲਾ' ਜੱਗ ਤਾਰਨੇ

੨-੧੧-੩੯

ੴ ਸਤਿਗੁਰ ਪ੍ਰਸਾਦਿ॥

# ਸ਼ਹੀਦੀ

# ਬੀਰ-ਬਾਲਕ

# ਹਕੀਕਤ ਰਾਏ ਜੀ

ਮੁਗ਼ਲ-ਰਾਜ ਸਮੇਂ ਮੁਸਲਮ-ਹਾਕਮਾਂ ਤੇ ਮੁਲਾਣਿਆਂ ਨੇ ਮਜ਼੍ਹਬੀ ਤਅੱਸਬ ਦਾ ਜੋ ਧਮੂਾਂ ਜਮਾਇਆ ਹੋਇਆ ਸੀ, ਅੱਜ ਉਸਦਾ ਕਿਆਸ ਵੀ ਨਹੀਂ ਕੀਤਾ ਜਾ ਸਕਦਾ। ਮਾਮੂਲੀ ਝਗੜਿਆਂ ਨੂੰ ਵੀ ਉਹ ਮਜ਼੍ਹਬੀ ਰੰਗ ਦੇ ਕੇ ਰਾਈ ਦਾ ਪਹਾੜ ਬਣਾ ਦੇਂਦੇ ਸਨ। ਫਿਰ ਇਸਲਾਮ ਦਾ ਜਿੰਨਾ ਤੰਗ ਨਜ਼ਰੀਆ ਭਾਰਤ ਵਿਚ ਰਿਹਾ ਹੈ, ਦੁਨੀਆਂ ਦੇ ਹੋਰ ਕਿਸੇ ਹਿੱਸੇ ਵਿਚ ਨਹੀਂ। ਏਥੇ ਤਾਂ ਇਹ ਹਾਲਤ ਸੀ, ਕਿ ਜੇ ਕੋਈ ਝਗੜਾ ਮੁਸਲਮ ਤੇ ਗ਼ੈਰ-ਮੁਸਲਮ ਵਿਚ ਖੜਾ ਹੋ ਜਾਵੇ, ਤਾਂ ਕਸੂਰ ਭਾਵੇਂ ਮੁਸਲਮਾਨ ਦਾ ਹੀ ਹੋਵੇ, ਸਜ਼ਾ ਗ਼ੈਰ-ਮੁਸਲਮਾਨ ਨੂੰ ਮਿਲਦੀ ਸੀ। ਧਰਮੀ ਹਕੀਕਤ ਰਾਏ ਦੀ ਸ਼ਹੀਦੀ ਇਸ ਦਾ ਸਭ ਤੋਂ ਪੱਕਾ ਸਬੂਤ ਹੈ।

ਹਕੀਕਤ ਰਾਏ ਸਿਆਲਕੋਟ ਦੇ ਭਾਈ ਭਾਗ ਮੱਲ (ਪੁਰੀ ਖੱਤਰੀ) ਤੇ ਮਾਤਾ ਗੌਰਾਂ ਦਾ ਇਕੋ ਇਕ ਪੁੱਤਰ ਸੀ। ਉਹ ਵੀ ਸੁੱਖਾਂ ਸੁਖਦਿਆਂ ਕਿਤੇ ਪਿਛਲੀ ਉਮਰ ਉਹਨਾਂ ਦੇ ਘਰ ਹੋਇਆ ਸੀ। ਮਾਤਾ ਗੌਰਾਂ ਦੇ ਪੇਕੇ ਸਿੱਖ ਸਨ। ਹਕੀਕਤ ਰਾਏ ਛੋਟੀ ਉਮਰੇ ਨਾਨਕੇ ਜਾ ਕੇ ਰਿਹਾ ਕਰਦਾ ਸੀ। ਮਾਮਿਆਂ ਕੋਲੋਂ ਗੁਰੂ ਸਾਹਿਬਾਂ ਦੀਆਂ ਤੇ ਸਿੱਖ ਸ਼ਹੀਦਾਂ ਦੀਆਂ ਸਾਖੀਆਂ ਸੁਣਨ ਕਰਕੇ ਹਕੀਕਤ ਰਾਏ ਦੇ ਦਿਲ 'ਤੇ ਸਿੱਖੀ ਦਾ ਕਾਫ਼ੀ ਅਸਰ ਸੀ।

ਹਕੀਕਤ ਰਾਏ ਮਾਪਿਆਂ ਦਾ ਪਿਛਲੀ ਉਮਰ ਦਾ ਇਕੋ ਇਕ ਪੁੱਤਰ ਸੀ, ਇਸ ਵਾਸਤੇ ਰੀਝਾਂ ਪੂਰੀਆਂ ਕਰਨ ਹਿਤ ਉਸਦਾ ਛੋਟੀ ਉਮਰੇ ਹੀ ਵਿਆਹ ਕਰ ਦਿੱਤਾ ਗਿਆ। ਵਡਾਲੇ ਦੇ ਸ: ਕਿਸ਼ਨ ਸਿੰਘ, ਮਲ ਸਿੰਘ ਤੇ ਦਲ ਸਿੰਘ (ਤਿੰਨੇ ਭਾਈ) ਚੰਗੇ ਪੁਜਦੇ ਸਰਦੇ ਸਿੱਖ (ਉੱਪਲ ਖੱਤਰੀ) ਸਨ। ਸ: ਕਿਸ਼ਨ ਸਿੰਘ ਤੇ ਹਕੀਕਤ ਰਾਏ ਦੇ ਮਾਮਿਆਂ ਦੀ ਆਪਸ ਵਿਚ ਚੰਗੀ ਮਿੱਤਰਤਾ ਸੀ। ਏਸੇ ਕਾਰਨ ਇਹ ਰਿਸ਼ਤਾ ਹੋਇਆ ਸੀ।

ਮੁਗ਼ਲ-ਰਾਜ ਵਿਚ ਸਰਕਾਰੀ ਬੋਲੀ ਫ਼ਾਰਸੀ ਸੀ। ਓਦੋਂ ਹਰ ਪੁਜਦਾ ਘਰ ਆਪਣੇ ਬੱਚਿਆਂ ਨੂੰ ਫ਼ਾਰਸੀ ਪੜ੍ਹਾਉਂਦਾ ਸੀ। ਸਰਕਾਰੀ ਨੌਕਰੀ ਦੇ ਚਾਹਵਾਨ ਤੇ ਕਾਰੋਬਾਰੀ ਲੋਕਾਂ ਵਾਸਤੇ ਫ਼ਾਰਸੀ ਪੜ੍ਹਨੀ ਬੜੀ ਜ਼ਰੂਰੀ ਸੀ। ਓਦੋਂ ਅੱਜ ਵਾਂਗ ਸਕੂਲ ਜਾਂ ਕਾਲਜ ਨਹੀਂ ਸਨ। ਵਿੱਦਿਆ ਮਸੀਤਾਂ ਜਾਂ ਦਾਇਰਿਆਂ ਵਿਚ ਪੜ੍ਹਾਈ ਜਾਂਦੀ ਸੀ। ਤੇ ਵਿੱਦਿਆ-ਦਾਤੇ ਆਲਮ ਫ਼ਾਜ਼ਿਲ ਸਭ ਮੌਲਵੀ ਹੀ ਹੋਇਆ ਕਰਦੇ ਸਨ, ਜਿੰਨ੍ਹਾਂ ਨੂੰ ਵਿਦਵਾਨ ਹੋਣ ਨਾਲੋਂ ਸ਼ਰਈ ਹੋਣ ਉਤੇ ਵਧੇਰੇ ਮਾਣ,ਸੀ।

ਭਾਈ ਭਾਗ ਮੱਲ ਸ਼ਹਿਰ ਦੇ ਪਤਵੰਤਿਆਂ ਵਿਚੋਂ ਗਿਣਿਆਂ ਜਾਂਦਾ ਸੀ। ਉਹਨੇ ਸਮੇਂ ਦੀ ਲੋੜ ਤੇ ਰਵਾਜ ਅਨਸਾਰ ਹਕੀਕਤ ਰਾਏ ਨੂੰ ਮਸੀਤ ਵਿਚ ਫ਼ਾਰਸੀ ਪੜ੍ਹਨ ਪਾਇਆ। ਲੜਕਾ ਹੋਣਹਾਰ ਸੀ, ਇਸ ਲਈ ਥੋੜੇ ਸਾਲਾਂ ਅੰਦਰ ਉਹਨੇ ਫ਼ਾਰਸੀ ਵਿਚ ਚੰਗੀ ਤਰੱਕੀ ਕਰ ਲਈ। ਉਹ ਸਾਰੇ ਜਮਾਤੀਆਂ ਵਿਚੋਂ ਹੁਸ਼ਿਆਰ ਸੀ। ਬਾਕੀ ਮੁਸਲਮਾਨ ਮੁੰਡੇ ਉਹਦੇ ਨਾਲ ਬੜੀ ਈਰਖਾ ਕਰਦੇ ਸਨ।

ਇਕ ਦਿਨ ਮਸੀਤ ਵਿਚ ਮੁਸਲਮਾਨ ਮੁੰਡੇ ਗਿਣ-ਮਿਥ ਕੇ ਹਕੀਕਤ ਰਾਏ ਨਾਲ ਲੜ ਪਏ।

## ਬੈਂਤ

ਪੜ੍ਹਦੇ ਵਿਚ ਮਸੀਤ ਦੇ ਬਾਲ ਹੈ ਸਨ
ਹਸਦੇ ਖੇਡਦੇ ਵਕਤ ਟਪਾਵੰਦੇ ਜੀ
ਹਾਸੇ ਭਾਣੇ ਲੜ ਪਏ ਇਕ ਦਿਨ ਖੇਡਦੇ ਉਹ
ਥੋੜੀ ਗੱਲ ਤੋਂ ਕਲ੍ਹੇ ਵਧਾਵੰਦੇ ਜੀ
ਮੁਸਲਮਾਨਾਂ ਨੂੰ ਰਾਜ ਦਾ ਮਾਣ ਹੈ ਸੀ
ਹਿਦੂ ਬਾਲਕਾਂ ਤਾਈਂ ਧਮਕਾਵੰਦੇ ਜੀ
ਗਾਲ੍ਹਾਂ ਕਢੀਆਂ ਦੇਵੀਆਂ ਦਿਉਤਿਆਂ ਨੂੰ
ਠੋਕਰ ਧਾਰਮਕ ਅਣਖ 'ਤੇ ਲਾਵੰਦੇ ਜੀ
ਸੁਣ ਕੇ ਖ਼ੂਨ ਹਕੀਕਤ ਦਾ ਪਿਆ ਉਬਲ
ਰੋਕੇ ਦਿੱਲੀ ਜਜ਼ਬਾਤ ਨਾ ਜਾਵੰਦੇ ਜੀ
ਕੱਢੀ ਗਾਲ੍ਹ ਉਹਨੇ ਸਾਵੀਂ ਫ਼ਾਤਮਾ ਨੂੰ

ਮੁਸਲਮਾਨ ਸੁਣ ਗੁਸੇ ਵਿਚ ਆਵੰਦੇ ਜੀ
ਪੈ ਗਏ ਕੱਲ੍ਹੇ ਹਕੀਕਤ ਦੇ ਗਲ ਸਾਰੇ
ਮਾਰ ਮਾਰ ਕੇ ਹੋਸ਼ ਭੁਲਾਵੰਦੇ ਜੀ
ਕਰਕੇ ਏਨੀ ਵਧੀਕੀ ਨਾ ਦਿਲ ਭਰਿਆ
ਮੁੱਲਾਂ ਕੋਲ ਸ਼ਕਾਇਤ ਜਾ ਲਾਵੰਦੇ ਜੀ

ਕਿਸੇ ਤਿਉਹਾਰ ਉਤੇ ਹਕੀਕਤ ਰਾਏ ਨਵੇਂ ਕਪੜੇ ਪਾ ਕੇ ਪੜ੍ਹਨ ਗਿਆ। ਉਹ ਸਾਰਾ ਦਿਨ ਮੁਸਲਮਾਨ ਮੁੰਡੇ ਉਹਨੂੰ ਛੇੜਦੇ ਰਹੇ। ਮੌਲਵੀ ਤੋਂ ਡਰਦਾ ਹਕੀਕਤ ਰਾਏ ਚੁੱਪ ਕਰਕੇ ਸਾਰੀਆਂ ਸਹਿੰਦਾ ਰਿਹਾ। ਸ਼ਾਮ ਨੂੰ ਮੌਲਵੀ ਛੁੱਟੀ ਕਰਕੇ ਚਲਾ ਗਿਆ। ਪਿਛੇ ਰਹਿ ਗਏ ਸਿਰਫ਼ ਪੜ੍ਹਨ ਵਾਲੇ ਮੁੰਡੇ। ਮੁਸਲਮਾਨ ਮੁੰਡਿਆਂ ਨੇ ਹਕੀਕਤ ਰਾਏ ਨੂੰ ਘੇਰ ਲਿਆ। ਉਹ ਹਿੰਦੂ ਤਿਉਹਾਰਾਂ 'ਤੇ ਚੋਭ ਭਰੀ ਟੀਕਾ ਟਿਪਣੀ ਕਰਨ ਲੱਗ ਪਏ। ਹਕੀਕਤ ਰਾਏ ਝਗੜੇ ਨੂੰ ਟਾਲਣ ਵਾਸਤੇ ਉਹਨਾਂ ਦੇ ਜਵਾਬ ਦੇਣ ਦੀ ਥਾਂ ਉਹਨਾਂ ਨੂੰ ਅਜੇਹੀਆਂ ਗੱਲਾਂ ਕਰਨੋ ਤੇ ਚੋਭਾਂ ਲਾਉਣੋ ਰੋਕਦਾ ਰਿਹਾ। ਝਗੜਾ ਮਿਟਣ ਦੀ ਥਾਂ ਸਗੋਂ ਵਧਦਾ ਹੀ ਗਿਆ। ਬਾਕੀ ਹਿੰਦੂ ਮੁੰਡੇ ਮੁਸਲਮਾਨਾਂ ਤੋਂ ਡਰਦੇ ਇਕ ਇਕ ਕਰਕੇ ਖਿਸਕ ਗਏ। ਪਿਛੇ ਰਹਿ ਗਿਆ ਕੱਲ੍ਹਾ ਹਕੀਕਤ ਰਾਏ। ਉਸਨੂੰ ਚਿੜਾਉਣ ਵਾਸਤੇ ਅਖ਼ੀਰ ਮੁਸਲਮਾਨ ਮੁੰਡਿਆਂ ਨੇ ਦੇਵੀ ਮਾਤਾ ਨੂੰ ਗਾਲ੍ਹਾਂ ਕਢਣੀਆਂ ਸ਼ੁਰੂ ਕਰ ਦਿੱਤੀਆਂ। ਹਕੀਕਤ ਰਾਏ ਦਾ ਲਹੂ ਵੀ ਉਬਲ ਪਿਆ। ਉਸ ਤੋਂ ਆਪਣਾ ਆਪ ਰੋਕਿਆ ਨਾ ਰਿਹਾ। ਗੁੱਸੇ ਵਿਚ ਆ ਕੇ ਉਹਨੇ ਵੀ ਬੀਬੀ ਫ਼ਾਤਮਾ ਨੂੰ ਗਾਲ੍ਹ ਕੱਢ ਦਿੱਤੀ। ਫੇਰ ਕੀ ਸੀ? ਉਸ ਇਕੱਲੇ ਗ਼ਰੀਬ ਉਤੇ ਸਾਰੇ ਮੁਸਲਮਾਨ ਮੁੰਡੇ ਟੁੱਟ ਪਏ। ਉਹਨਾਂ ਹਕੀਕਤ ਨੂੰ ਏਨਾ ਮਾਰਿਆ, ਕਿ ਉਹ ਅਧ-ਬੇਹੋਸ਼ ਹੋ ਗਿਆ। ਮਾਰ ਖਾ ਕੇ ਉਹ ਰੋਂਦਾ ਧੋਂਦਾ ਘਰ ਨੂੰ ਚਲਾ ਗਿਆ।

ਪਿਛੋਂ ਮੁਸਲਮਾਨ ਮੁੰਡੇ ਸੋਚਣ ਲੱਗੇ, ਕਿ ਭਲਕੇ ਹਕੀਕਤ ਰਾਏ ਆ ਕੇ ਮੌਲਵੀ ਕੋਲ ਉਹਨਾਂ ਦੀ ਸ਼ਕਾਇਤ ਕਰੇਗਾ। ਮਤਾਂ ਮੌਲਵੀ ਉਹਨਾਂ ਨੂੰ ਝਿੜਕ ਝੰਭ ਕਰੇ। ਇਕ ਨੇ ਵਿਚੋਂ ਸਲਾਹ ਦਿੱਤੀ, ਕਿ ਕਿਉਂ ਨਾ ਉਹ ਪਹਿਲਾਂ ਹੀ ਮੌਲਵੀ ਕੋਲ ਹਕੀਕਤ ਰਾਏ ਦੀ ਸ਼ਕਾਇਤ ਚੱਲ ਕਰਨ। ਇਹ ਸਲਾਹ ਸਾਰਿਆਂ ਦੇ ਦਿਲ ਲੱਗੀ। ਉਹ ਓਸੇ ਤਰ੍ਹਾਂ ਢਾਣੀ ਬਣਾਈ ਮੌਲਵੀ ਦੇ ਘਰ ਜਾ ਪੁੱਜੇ।

# ਸਾਕਾ

ਮੁੰਡਿਆਂ ਕਾਜ਼ੀ ਕੋਲ ਜਾ ਸਭ ਹਾਲ ਸੁਣਾਇਆ
ਕਿਹਾ : ਹਕੀਕਤ ਖੱਤਰੀ ਹੈ ਪਾਪ ਕਮਾਇਆ
ਹਜ਼ਰਤ ਜ਼ਾਦੀ ਵਾਸਤੇ ਉਸ ਕੁਫ਼ਰ ਅਲਾਇਆ
ਗਾਲ੍ਹਾਂ ਦਿੱਤੀਆਂ ਗੰਦੀਆਂ, ਇਉਂ ਕਹਿ ਭੜਕਾਇਆ
ਸੁਣ ਕੇ ਕਾਜ਼ੀ ਭਬਕਿਆ ਵੱਟ ਮੱਥੇ ਪਾਇਆ
ਝੱਟ ਹਕੀਕਤ ਓਸਨੇ ਦੇ ਹੁਕਮ ਮੰਗਾਇਆ

ਮੁੰਡਿਆਂ ਨੇ ਛੋਟੀ ਜੇਹੀ ਗੱਲ ਨੂੰ ਬੜਾ ਵਧਾ ਚੜ੍ਹਾ ਕੇ ਕਾਜ਼ੀ ਕੋਲ ਪੇਸ਼ ਕੀਤਾ। ਉਹਨਾਂ ਕਿਹਾ, "ਕਾਜ਼ੀ ਸਾਹਿਬ ! ਅਸਾਂ ਏਨੀ ਗੱਲ ਹੀ ਕਹੀ ਸੀ, ਕਿ ਹਿੰਦੂਆਂ ਦੇ ਦੇਵੀਆਂ ਦਿਉਤੇ ਸਭ ਫ਼ਰਜ਼ੀ ਤੇ ਝੂਠੇ ਹਨ। ਏਨੀ ਗੱਲ ਸੁਣ ਕੇ ਹਕੀਕਤ ਰਾਏ ਏਨਾ ਗੁੱਸੇ ਵਿਚ ਆਇਆ, ਕਿ ਉਹਨੇ ਹਜ਼ਰਤ ਫ਼ਾਤਮਾ ਨੂੰ ਗਾਲ੍ਹਾਂ ਕਢਣੀਆਂ ਸ਼ੁਰੂ ਕਰ ਦਿੱਤੀਆਂ।"

"ਹੈਂ ?" ਕਾਜ਼ੀ ਨੇ ਗੁੱਸੇ ਵਿਚ ਭੜਕ ਕੇ ਕਿਹਾ। "ਉਸ ਕਾਫ਼ਰ ਦੀ ਏਨੀ ਦਲੇਰੀ ? ਪਾਕ-ਦਾਮਨ, ਫ਼ਰਿਸ਼ਤਾ-ਰੂਹ ਹਜ਼ਰਤ ਬੀਬੀ ਫ਼ਾਤਮਾ ਨੂੰ ਗਾਲ੍ਹਾਂ ਦਿੱਤੀਆਂ ਉਹਨੇ ?"

"ਹਾਂ, ਕਾਜ਼ੀ ਸਾਹਿਬ!" ਮੁੰਡਿਆਂ ਨੇ ਜ਼ਰਾ ਹੋਰ ਮਸਾਲਾ ਲਾ ਕੇ ਕਹਿਣਾ ਸ਼ੁਰੂ ਕੀਤਾ, "ਕਿਤੇ ਇਕ ਗਾਲ੍ਹ ਕੱਢੀ ਉਹਨੇ ? ਸਾਥੋਂ ਤਾਂ ਉਹ ਕੁਫ਼ਰ ਦੇ ਕਲਮੇ ਦੁਹਰਾਏ ਨਹੀਂ ਜਾਂਦੇ। ਉਹਨੇ ਏਨੀਆਂ ਗੰਦੀਆਂ ਗਾਲ੍ਹੀਂ ਕੱਢੀਆਂ, ਕਿ ਅਸੀਂ ਤੁਹਾਨੂੰ ਕੀ ਦੱਸੀਏ। ਉਹ ਤਾਂ ਇਕ-ਇਕ ਸਾਹੇ ਸੌ-ਸੌ ਗਾਲ੍ਹ ਕੱਢਦਾ ਸੀ। ਅਸਾਂ ਕਿਹਾ, ਅਸੀਂ ਮੌਲਵੀ ਸਾਹਿਬ ਕੋਲ ਸ਼ਕਾਇਤ ਕਰਾਂਗੇ। ਤਾਂ ਅੱਗੋਂ ਉਹ ਆਖਣ ਲੱਗਾ, ਮੈਂ ਨਹੀਂ ਡਰਦਾ ਕਿਸੇ ਮੜ੍ਹੇ-ਮੌਲਵੀ ਕੋਲੋਂ। ਮੇਰੇ ਵੀ ਮਾਮੇ ਤੇ ਸੁਹਰੇ ਸਿੱਖ ਨੇ, ਮੈਂ ਉਹਨਾਂ ਨੂੰ ਆਖ ਕੇ ਮੌਲਵੀ ਵਾਲਾ ਵੀ ਕੰਡਾ ਕਢਾ ਦਿਆਂਗਾ।"

"ਹੱਲਾ! ਏਥੋਂ ਤਕ ਮਜਾਲ ਉਸ ਮਰਦੂਦ ਦੀ?" ਮੌਲਵੀ ਉਠ ਕੇ ਕ੍ਰੋਧ ਵਿਚ ਟਹਿਲਣ ਲੱਗ ਪਿਆ। "ਨਾਲੇ ਹਜ਼ਰਤ-ਜ਼ਾਦੀ ਦੀ ਸ਼ਾਨ ਵਿਚ ਨਾਵਾਜਬ ਕਲਮੇ ਬਕੇ ਉਹਨੇ, ਤੇ ਨਾਲੇ ਸਾਨੂੰ ਸਿੱਖਾਂ ਦਾ ਡਰ ਦੇਂਦਾ ਏ? ਕਾਫ਼ਰ ਕਿਸੇ ਥਾਂ ਦਾ। ਜਾਓ, ਏਸੇ ਵੇਲੇ ਬੁਲਾ ਕੇ ਲਿਆਓ ਉਹਨੂੰ। ਨਾਲ ਮੇਰੇ ਨੌਕਰ ਨੂੰ ਵੀ ਲੈ ਜਾਓ।" ਮੌਲਵੀ ਨੇ ਹੁਕਮ ਦਿੱਤਾ।

ਮੁੰਡਿਆਂ ਤੋਂ ਮਾਰ ਖਾ ਕੇ ਹਕੀਕਤ ਰਾਏ ਘਰ ਪਹੁੰਚਿਆ। ਮਾਂ ਨੇ ਵੇਖਿਆ, ਹਕੀਕਤ ਰਾਏ ਦੇ ਲੀੜੇ ਪਾਟੇ ਹੋਏ, ਮੂੰਹ ਸੁੱਜਾ ਹੋਇਆ, ਪਿੰਡੇ 'ਤੇ ਥਾਂ-ਥਾਂ ਲਾਸਾਂ ਪਈਆਂ ਹੋਈਆਂ ਤੇ ਕਈਆਂ ਅੰਗਾਂ ਵਿਚੋਂ ਲਹੂ ਸਿੰਮਿਆ ਹੋਇਆ ਸੀ। ਮਾਂ ਵਾਸਤੇ ਇਹ ਹਾਲਤ ਬੜੀ ਅਸਹਿ ਸੀ। ਉਹਨੇ ਪੱਲੇ ਨਾਲ ਪੁੱਤਰ ਦਾ ਮੂੰਹ ਪੂੰਝਿਆ ਤੇ ਅੱਖਾਂ ਵਿਚ ਹੰਝੂ ਭਰ ਕੇ ਇਸ ਦੁਰਘਟਨਾ ਬਾਰੇ ਪੁੱਛਿਆ। ਹਕੀਕਤ ਨੇ ਸਾਰੀ ਕਹਾਣੀ ਸੱਚੋ ਸੱਚ ਕਹਿ ਸੁਣਾਈ। ਹਉਕਾ ਭਰ ਕੇ ਗੌਰਾਂ ਨੇ ਕਿਹਾ, "ਪੁੱਤਰ ! ਏਸ ਰਾਜ ਵਿਚ ਸਾਡੀ ਦਾਦ ਫ਼ਰਯਾਦ ਕੌਣ ਸੁਣਦਾ ਏ ? ਹੱਛਾ, ਕਦੇ ਭਲੇ ਦਿਨ ਆਉਣਗੇ ਹੀ। ਸਬਰ ਸ਼ੁਕਰ ਕਰ ਛੱਡੋ।"

ਕੋਲੋਂ ਭਾਗ ਮੱਲ ਨੇ ਪੁੱਤਰ ਦਾ ਸੁੱਜਾ ਹੋਇਆ ਪਿੰਡਾ ਵੇਖ ਕੇ ਕਿਹਾ, "ਸਬਰ ਸ਼ੁਕਰ ਦਾ ਕੀ ਅਰਥ ? ਮੈਂ ਆਪ ਭਲਕੇ ਮੌਲਵੀ ਨੂੰ ਆਖਾਂਗਾ। ਅਸੀਂ ਮੁੰਡਾ ਮੁਫ਼ਤ ਨਹੀਂ ਪੜ੍ਹਾਉਂਦੇ। ਆਏ ਦਿਨ ਮੌਲਵੀ ਦੀਆਂ ਚੱਟੀਆਂ ਭਰੀ ਦੀਆਂ ਨੇ, ਉਹਨੂੰ ਦਿਨ ਦਿਹਾਰ ਦੇਈਦਾ ਏ। ਅਜੇ ਤਾਂ ਮੈਂ ਪਰਸੋਂ ਪੱਗ ਤੇ ਪੰਜ ਰੁਪੈ ਦੇ ਕੇ ਆਇਆਂ।"

"ਪਰ ਜੀ, ਦਿੱਤਾ ਉਹਨਾਂ ਨੂੰ ਕਿੱਥੇ ਯਾਦ ਰਹਿੰਦਾ ਏ। ਅੰਤ ਉਹਨਾਂ ਨੇ ਮੁਸਲਮਾਨ ਮੁੰਡਿਆਂ ਦੀ ਹੀ ਸੁਣਨੀ ਏਂ।" ਗੌਰਾਂ ਨੇ ਠੰਢਾ ਸਾਹ ਭਰ ਕੇ ਕਿਹਾ।

"ਪਰ ਕਿਤੇ ਹਨ੍ਹੇਰ ਪਿਆ ਹੋਇਆ ਏ, ਕਿ ਇਕੱਲ੍ਹੇ ਅੰਞਾਣੇ ਨੂੰ ਦਸ-ਪੰਦਰਾਂ ਮੁਸ਼ਟੰਡਿਆਂ ਨੇ ਰਲ ਕੇ ਕੋਹ ਛੱਡਿਆ ਏ ? ਮੈਂ ਭਲਕੇ ਵੱਡੇ ਮੌਲਵੀ ਤਕ ਅਪੜਾਂਗਾ।" ਭਾਗ ਮੱਲ ਦਾ ਗੁੱਸਾ ਮੱਠਾ ਹੋਣ ਵਿਚ ਨਹੀਂ ਸੀ ਆਉਂਦਾ।

ਏਨੇ ਨੂੰ ਮੁੰਡਿਆਂ ਨੇ ਬੂਹੇ ਅੱਗੇ ਆ ਰੌਲਾ ਪਾਇਆ। ਭਾਗ ਮੱਲ ਨੇ ਬੂਹੇ ਅੱਗੇ ਜਾ ਕੇ ਪੁੱਛਿਆ, ਤਾਂ ਕਾਜ਼ੀ ਦੇ ਨੌਕਰ ਨੇ ਬੜੀ ਕੁਰੱਖ਼ਤ ਸੁਰ ਵਿਚ ਕਿਹਾ, "ਕਾਜ਼ੀ ਸਾਹਿਬ ਦਾ ਹੁਕਮ ਹੈ, ਕਿ ਹਕੀਕਤ ਨੂੰ ਏਸੇ ਵੇਲੇ ਪੇਸ਼ ਕਰੋ।"

ਕੋਲੋਂ ਮੁੰਡਿਆਂ ਨੇ ਡਾਂਟਦਿਆਂ ਕਿਹਾ, "ਹਕੀਕਤ ਦੇ ਬੱਚੇ! ਓਦੋਂ ਤਾਂ ਪਰਲ ਪੂਰਲ ਬੀਬੀ ਫ਼ਾਤਮਾ ਨੂੰ ਗਾਲ੍ਹੀਂ ਕੱਢੀ ਜਾਂਦਾ ਸੈਂ ਨਾਂ! ਹੁਣ ਪਤਾ ਲੱਗੂ। ਚੱਲ ਖਾਂ ਜ਼ਰਾ, ਪੇਸ਼ ਹੋ।"

ਏਸ ਬੁਲਾਵੇ ਨੇ ਭਾਗ ਮੱਲ ਤੇ ਗੌਰਾਂ ਨੂੰ ਘਬਰਾ ਦਿੱਤਾ। ਫਿਰ ਵੀ ਉਹਨਾਂ ਦਿਲ ਨਹੀਂ ਹਾਰਿਆ। ਉਹ ਦੋਵੇਂ ਹਕੀਕਤ ਦੇ ਨਾਲ ਕਾਜ਼ੀ ਦੇ ਘਰ ਤਕ ਪਹੁੰਚੇ। ਉਹ ਸੋਚ ਰਹੇ ਸਨ, ਕਿ ਮਾਮੂਲੀ ਗੱਲ ਹੈ, ਬੱਚੇ-ਬੱਚੇ ਲੜ ਪਏ ਨੇ, ਕਾਜ਼ੀ ਦੋਹਾਂ ਧਿਰਾਂ ਨੂੰ ਮਾੜੀ ਮੋਟੀ ਝਿੜਕ ਝੰਭ ਕਰ ਦੇਵੇਗਾ। ਪਰ ਅੱਗੇ ਕਾਜ਼ੀ ਸੀ ਤਅੱਸੁਬ ਦੀ ਅੱਗ ਵਿਚ ਸੜਿਆ ਹੋਇਆ। ਜਿੱਥੇ ਉਹਦਾ ਨਾਮ ਜ਼ਾਲਮ ਖ਼ਾਂ ਸੀ, ਉਹ ਸੁਭਾਅ ਦਾ ਵੀ ਪੂਰਾ ਜ਼ਾਲਮ ਸੀ। ਉਹਨੇ ਜਾਂਦੇ ਹਕੀਕਤ ਨੂੰ ਮਾਰਨਾ ਸ਼ੁਰੂ ਕਰ ਦਿੱਤਾ।

## ਜੰਗਲਾ

ਜ਼ਾਲਮ ਖ਼ਾਂ ਕਾਜ਼ੀ ਦਾ ਸੱਦਿਆ
ਜਦੋਂ ਹਕੀਕਤ ਆਇਆ
ਮਾਰ ਚੁਪੇੜਾਂ ਬਾਲਕ ਤਾਈਂ
ਜ਼ਾਲਮ ਨੇ ਧਮਕਾਇਆ
ਰਾਜ ਇਸਲਾਮੀ ਦਾ ਡਰ ਕਾਫ਼ਰ
ਕਿਉਂ ਤੂੰ ਦਿਲੋਂ ਭੁਲਾਇਆ
ਕਤਲ ਸਜ਼ਾ ਹੈ ਵਿਚ ਸ਼ਰ੍ਹਾ ਦੇ
ਜੋ ਤੂੰ ਜੁਰਮ ਕਮਾਇਆ

ਕਾਜ਼ੀ ਜ਼ਾਲਮ ਖ਼ਾਂ ਨੇ ਮਾਸੂਮ ਹਕੀਕਤ ਨੂੰ ਇਸ ਬੇਕਿਰਕੀ ਨਾਲ ਮਾਰਿਆ, ਕਿ ਕਸਾਈ ਵੀ ਬੱਕਰੇ ਨੂੰ ਏਸ ਤਰ੍ਹਾਂ ਨਹੀਂ ਕੋਹੰਦਾ। ਪਹਿਲਾਂ ਚੁਪੇੜਾਂ ਤੇ ਧੌਲ੍ਹਾਂ ਧੱਫੇ ਮਾਰ ਕੇ ਜੀ ਦਾ ਗੱਚ ਕਢਿਆ। ਏਸ ਤਰ੍ਹਾਂ ਦਿਲ ਠੰਢਾ ਨਾ ਹੋਇਆ, ਤਾਂ ਫਿਰ ਬੈਂਤ ਮਾਰ-ਮਾਰ ਕੇ ਦਸਾਂ ਵਰ੍ਹਿਆਂ ਦੇ ਬੱਚੇ ਨੂੰ ਲਹੂ ਲੁਹਾਨ ਕੀਤਾ ਗਿਆ।

ਭਾਗ ਮੱਲ ਤੇ ਗੌਰਾਂ ਵਾਸਤੇ ਪਾ ਰਹੇ । ਭਾਗ ਮੱਲ ਚੰਗੀਂ-ਚੰਗੀਂ ਲਾਲਚ ਵੀ ਦੇ ਰਿਹਾ। ਪਰ ਕਾਜ਼ੀ ਨੇ ਉਹਨਾਂ ਦੀ ਇਕ ਨਾ ਸੁਣੀ। ਉਹ ਇਕੋ ਕਹੀ ਜਾਏ "ਏਸ ਕਾਫ਼ਰ ਨੇ ਬੀਬੀ ਫ਼ਾਤਮਾ ਦੀ ਸ਼ਾਨ ਵਿਚ ਜੋ ਬੁਰੇ ਕਲਮੇ ਵਰਤੇ ਨੇ, ਏਸ ਜੁਰਮ ਦੀ ਸਜ਼ਾ ਮੌਤ ਹੈ।"

ਛੋਟੀ ਜੇਹੀ ਬਾਤ ਦਾ ਬਤੰਗੜ ਬਣ ਗਿਆ। ਹਕੀਕਤ ਰਾਏ ਨੂੰ ਗ੍ਰਿਫਤਾਰ ਕਰਕੇ ਸਿਆਲਕੋਟ ਦੇ ਹਾਕਮ ਅਮੀਰ ਬੇਗ ਦੇ ਹਵਾਲੇ ਕਰ

ਦਿੱਤਾ ਗਿਆ। ਉਹਨੇ ਕਾਜ਼ੀ ਦੀ ਸ਼ਕਾਇਤ ਸੁਣ ਕੇ ਰਾਤ ਹਕੀਕਤ ਨੂੰ ਹਵਾਲਾਤ ਵਿਚ ਬੰਦ ਕਰ ਦਿੱਤਾ ਤੇ ਅਗਲੇ ਦਿਨ ਕਚਹਿਰੀ ਵਿਚ ਪੇਸ਼ ਕਰਨ ਦਾ ਹੁਕਮ ਦਿੱਤਾ।

ਵਿਚਾਰੇ ਭਾਗ ਮੱਲ ਤੇ ਗੌਰਾਂ ਰੋਂਦੇ ਪਿਟਦੇ ਘਰ ਨੂੰ ਪਰਤ ਗਏ।

ਅਗਲੇ ਦਿਨ ਕਚਹਿਰੀ ਲੱਗੀ। ਅਮੀਰ ਬੇਗ ਅਦਾਲਤ ਦੀ ਕੁਰਸੀ 'ਤੇ ਬੈਠਾ। ਇਕ ਪਾਸੇ ਉਹਦੇ ਸਲਾਹਕਾਰ ਆ ਬੈਠੇ। ਇਕ ਪਾਸੇ ਸ਼ਰ੍ਹਾ ਦੇ ਫ਼ਤਵੇ ਦੇਣ ਵਾਲਾ ਵੱਡਾ ਮੌਲਵੀ ਆਪਣੇ ਮਾਤਹਿਤਾਂ ਸਣੇ ਸ਼ਰੀਅਤ ਦੀਆਂ ਕਤਾਬਾਂ ਲੈ ਕੇ ਆ ਬੈਠਾ। ਓਦੋਂ ਕਾਨੂੰਨ ਓਹਾ ਮੰਨਿਆਂ ਜਾਂਦਾ ਸੀ, ਜੋ ਸ਼ਰ੍ਹਾ ਅਨੁਸਾਰ ਮੌਲਵੀ ਦੇ ਮੂੰਹੋਂ ਨਿਕਲੇ।

ਅਦਾਲਤ ਦੇ ਹੁਕਮ ਨਾਲ ਹਕੀਕਤ ਰਾਏ ਨੂੰ ਪੇਸ਼ ਕੀਤਾ ਗਿਆ। ਉਸ ਵੇਲੇ ਉਸਨੂੰ ਸ਼ਾਹੀ ਮੁਜਰਮਾਂ ਵਾਂਗ ਹਥਕੜੀਆਂ ਤੇ ਬੇੜੀਆਂ ਪਹਿਨਾਈਆਂ ਹੋਈਆਂ ਸਨ।

ਸਭ ਤੋਂ ਪਹਿਲਾਂ ਕਾਜ਼ੀ ਜ਼ਾਲਮ ਖ਼ਾਂ ਨੇ ਆਪਣੀ ਸ਼ਕਾਇਤ ਪੇਸ਼ ਕੀਤੀ। ਉਹਨੇ ਕਿਹਾ, "ਹਕੀਕਤ ਨੇ ਹਜ਼ਰਤ ਮੁਹੰਮਦ ਸਾਹਿਬ ਦੀ ਬੇਟੀ ਬੀਬੀ ਫ਼ਾਤਮਾ ਨੂੰ ਗਾਲ੍ਹਾਂ ਦੇ ਕੇ ਕਦੇ ਨਾ-ਬਖ਼ਸ਼ਿਆ ਜਾਣ ਵਾਲਾ ਗੁਨਾਹ ਕੀਤਾ ਹੈ। ਏਸ ਤਰ੍ਹਾਂ ਇਹਨੇ ਸਾਰੇ ਇਸਲਾਮ ਦੀ ਤੌਹੀਨ (ਬੇਇਜ਼ਤੀ) ਕੀਤੀ ਹੈ ਤੇ ਸਭ ਮੋਮਨਾਂ ਦੇ ਦਿਲ ਦੁਖਾਏ ਨੇ। ਇਹਨੇ ਦੇਵੀ ਦਿਉਤਿਆਂ ਨੂੰ ਪੈਗ਼ੰਬਰਾਂ ਤੇ ਪੈਗ਼ੰਬਰ ਜ਼ਾਦੀਆਂ ਦੇ ਬਰਾਬਰ ਦੱਸ ਕੇ ਅੱਲਾਹ ਪਾਕ ਕਰੀਮ ਦੇ ਵਾਹਿਦ (ਇਕੋ ਇਕ) ਮਜ਼੍ਹਬ ਦਾ ਨਿਰਾਦਰ ਕੀਤਾ ਹੈ। ਇਹ ਕੁਛ ਕਰਕੇ ਇਹਨੇ ਮੁਸਲਮ ਰਾਜ ਦੇ ਖ਼ਿਲਾਫ਼ ਗੈਰ-ਮੁਸਲਮਾਨਾਂ ਦੇ ਦਿਲਾਂ ਵਿਚ ਨਫ਼ਰਤ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਹੈ। ਮੈਨੂੰ ਇਸ ਵਿਚ ਕੋਈ ਗਹਿਰੀ ਸਾਜ਼ਸ਼ ਪਰਤੀਤ ਹੁੰਦੀ ਹੈ। ਕਿਉਂਕਿ ਇਸਦੇ ਨਾਨਕੇ ਤੇ ਸਹੁਰੇ ਸਿੱਖ ਹਨ, ਤੇ ਇਹਨੇ ਉਹਨਾਂ ਦੀ ਧਮਕੀ ਵੀ ਦਿੱਤੀ ਹੈ। ਇਸ ਵਾਸਤੇ ਇਸ ਕਾਫ਼ਰ ਨੂੰ ਅਜੇਹੀ ਸਖ਼ਤ ਸਜ਼ਾ ਮਿਲਣੀ ਚਾਹੀਦੀ ਹੈ, ਜਿਸ ਤੋਂ ਦੂਸਰਿਆਂ ਨੂੰ ਸਬਕ ਮਿਲੇ।"

ਕਾਜ਼ੀ ਦੇ ਬਿਆਨ ਦੀ ਪੁਸ਼ਟੀ ਵਾਸਤੇ ਸਾਰੇ ਮੁਸਲਮ ਲੜਕਿਆਂ ਨੇ ਇਕ ਆਵਾਜ਼ ਹੋ ਕੇ ਗਵਾਹੀਆਂ ਦਿੱਤੀਆਂ। ਸਭ ਦੀ ਸੁਣ ਕੇ ਅਮੀਰ ਬੇਗ ਇਉਂ ਗਰਜ ਕੇ ਬੋਲਿਆ :

# ਵਾਰ

ਮੱਥੇ ਵੱਟ ਪਾ ਅਮੀਰ ਬੇਗ ਬੋਲਿਆ
ਭਰਿਆ ਕਹਿਰ ਦਾ ਗੁੱਸੇ ਵਿਚ ਆ
ਕੰਨ ਖੋਹਲ ਕੇ ਤੂੰ ਸੁਣੀ ਉਇ ਹਕੀਕਤਾ!
ਦੇਵਾਂ ਸ਼ਰ੍ਹਾ ਦੀ ਮੈਂ ਗੱਲ ਸਮਝਾ
ਹਜ਼ਰਤ ਫ਼ਾਤਮਾ ਖ਼ਿਲਾਫ਼ ਜੋ ਤੂੰ ਬੋਲਿਆ
ਤੈਨੂੰ ਪਤਾ ਏ, ਕੀ ਓਸਦੀ ਸਜ਼ਾ ?
ਤੱਤਾ ਤੇਲ ਪਾ ਜਿਉਂਦੇ ਤਾਈਂ ਸਾੜਨਾ
ਦੇਣਾ ਕੁੱਤਿਆਂ ਤੋਂ ਬੰਨ੍ਹ ਕੇ ਤੁੜਾ
ਚਰਖੀ ਚਾੜ੍ਹਨਾ, ਜਾਂ ਕੋਹਲੂ ਵਿਚ ਪੀੜਨਾ
ਦੇਣਾ ਸੂਲੀ ਦੇ ਉਤੇ ਟੰਗਵਾ
ਖੱਲ ਲਾਹੁਣੀ ਜਾਂ ਵਾਂਗ ਤਬਰੇਜ਼ ਦੇ
ਲੈਣੀ ਜਾਨ, ਬੰਦ ਬੰਦ ਕਟਵਾ
ਪਰ ਤੂੰ ਬਾਲ ਏਂ, ਜਵਾਨੀ ਅਜੇ ਮਾਨਣੀ
ਮੈਨੂੰ ਤਰਸ ਤੇਰੇ 'ਤੇ ਰਿਹਾ ਆ
ਜੇ ਤੂੰ ਦੀਨ ਇਸਲਾਮ ਕਬੂਲ ਲੈਂ
ਮਾਫ਼ ਹੋ ਜੂ ਤੇਰੀ ਸਾਰੀ ਹੀ ਖ਼ਤਾ

ਮੁੰਡਿਆਂ ਦੇ ਮਾਮੂਲੀ ਝਗੜੇ ਨੂੰ ਮਜ਼੍ਹਬੀ ਮੁਕੱਦਮਾ ਬਣਾ ਦਿੱਤਾ ਗਿਆ। ਕਾਜ਼ੀ ਨੇ ਏਸ ਢੰਗ ਨਾਲ ਮੁਕੱਦਮਾ ਪੇਸ਼ ਕੀਤਾ ਸੀ, ਕਿ ਸੁਣ ਕੇ ਸਭ ਮੁਸਲਮਾਨਾਂ ਦੇ ਜਜ਼ਬਾਤ ਭੜਕ ਉਠੇ ਸਨ। ਇਸਦਾ ਸਿੱਟਾ ਇਹ ਨਿਕਲਿਆ, ਕਿ ਹਕੀਕਤ ਦੀ ਸਫ਼ਾਈ ਸੁਣੇ ਤੋਂ ਬਿਨਾਂ ਹੀ ਅਮੀਰ ਬੇਗ ਨੇ ਧਮਕਾਉਣਾ ਸ਼ੁਰੂ ਕਰ ਦਿੱਤਾ। ਉਹਨੇ ਕ੍ਰੋਧ ਵਿਚ ਭਖ ਕੇ ਕਿਹਾ, "ਮੁਸਲਮ ਰਾਜ ਵਿਚ ਕਿਸੇ ਕਾਫ਼ਰ ਦੀ ਏਨੀ ਦਲੇਰੀ ? ਹਜ਼ਰਤ ਫ਼ਾਤਮਾ ਦੀ ਸ਼ਾਨ ਵਿਚ ਅਜੇਹੇ ਨਾਪਾਕ ਕਲਮੇਂ ? ਸੁਣ ਉਇ ਹਕੀਕਤ! ਤੂੰ ਅਜੇਹਾ ਕਸੂਰ ਕੀਤਾ ਹੈ, ਜਿਸ ਬਾਰੇ ਕੋਈ ਸਮਝਦਾਰ ਸੋਚ ਵੀ ਨਹੀਂ ਸਕਦਾ। ਏਸ ਜੁਰਮ ਦੀ ਸਜ਼ਾ ਵੀ ਓਹੋ ਜੇਹੀ ਭਿਆਨਕ ਹੈ, ਜਿਸਨੂੰ ਵੇਖ ਸੁਣ ਕੇ ਸਾਰੀ ਦੁਨੀਆਂ ਦੇ ਗੁਨਾਹਗਾਰ ਕੰਬ ਉਠਣ। ਬਲਦਾ ਤੇਲ ਪਾਕੇ ਜਿਉਂਦੇ ਨੂੰ ਸਾੜਨਾ, ਕੁੱਤਿਆਂ ਤੋਂ ਤੁੜਵਾ ਦੇਣਾ, ਤੀਰੀ ਲੇਖ ਕਰ ਦੇਣਾ, ਕੋਹਲੂ ਵਿਚ ਪੀੜਨਾ, ਚਰਖੀ ਚਾੜ੍ਹਨਾ, ਜਾਂ

ਸੂਲੀ ਟੰਗਵਾ ਦੇਣਾ ਮਾਮੂਲੀ ਸਜ਼ਾ ਹੈ। ਜੇ ਜ਼ਰਾ ਜਿੰਨੀ ਸ਼ਰ੍ਹਾ ਉਲਟਾਉਣ ਪਿਛੇ ਤਬਰੇਜ਼ ਵਰਗੇ ਆਲਮ ਦੀ ਖੱਲ ਲਾਹੀ ਜਾ ਸਕਦੀ ਹੈ, ਤਾਂ ਤੂੰ ਕੀਹਦਾ ਪਾਣੀਹਾਰ ਏਂ? ਇਕੋ ਚੀਜ਼ ਹੈ, ਜੋ ਮੇਰੇ ਦਿਲ ਵਿਚ ਤੇਰੇ ਲਈ ਤਰਸ ਪੈਦਾ ਕਰਦੀ ਹੈ। ਉਹ ਹੈ ਤੇਰੀ ਛੋਟੀ ਉਮਰ। ਤੂੰ ਅਜੇ ਦੁਨੀਆਂ ਦਾ ਵੇਖਿਆ ਡਿੱਠਾ ਕੁਛ ਨਹੀਂ। ਸੋ, ਜੇ ਤੂੰ ਭੁੱਲ ਦੀ ਮਾਫ਼ੀ ਮੰਗ ਕੇ ਇਸਲਾਮ ਪਰਵਾਨ ਕਰ ਲਵੇਂ, ਤਾਂ ਤੇਰੀ ਜਾਨ ਬਖ਼ਸ਼ੀ ਜਾ ਸਕਦੀ ਹੈ। ਨਹੀਂ ਤਾਂ ਜੋ ਤਸੀਹੇ ਤੈਨੂੰ ਸਹਿਣੇ ਪੈਣਗੇ, ਅਗੇਤਰੇ ਸੋਚੇ ਨਹੀਂ ਜਾ ਸਕਦੇ।"

ਹਕੀਕਤ ਰਾਏ ਦੇ ਨਾਨਕੇ ਤੇ ਸੁਹਰੇ ਬੜੇ ਸਿਦਕੀ ਸਿੱਖ ਸਨ। ਉਹਨਾਂ ਕੋਲੋਂ ਸੁਣੇ ਹੋਏ ਸਿੱਖਾਂ ਦੇ ਸ਼ਹੀਦੀ ਕਾਰਨਾਮੇ ਇਸ ਵੇਲੇ ਹਕੀਕਤ ਨੂੰ ਚੇਤੇ ਆ ਰਹੇ ਸਨ। ਸੋ, ਮੌਤ ਸਾਮ੍ਹਣੇ ਵੇਖ ਕੇ ਉਹਦੇ ਅੰਦਰ ਡਰ ਦੀ ਥਾਂ ਦਲੇਰੀ ਪੈਦਾ ਹੋ ਗਈ। ਉਹਨੇ ਬੜੇ ਹੌਸਲੇ ਨਾਲ ਉੱਤਰ ਦਿੱਤਾ :

## ਬੈਂਤ

ਅੱਗੋਂ ਕਿਹਾ ਹਕੀਕਤ ਨੇ, ਖ਼ਾਨ ਸਾਹਿਬ
ਅਸਲ ਗੱਲ ਤੋਂ ਜਾਣੂ ਹਜ਼ੂਰ ਨਾਹੀਂ
ਇਹ ਤਾਂ ਮੰਨਦਾ ਹਾਂ, ਗ਼ਲਤੀ ਹੋਈ ਮੈਥੋਂ
ਐਪਰ ਸਾਰਾ ਇਹ ਮੇਰਾ ਕਸੂਰ ਨਾਹੀਂ
ਗਾਲ੍ਹਾਂ ਦੇਵੀ ਨੂੰ ਕੱਢੀਆਂ ਇਨ੍ਹਾਂ ਪਹਿਲਾਂ
ਪਾਕ ਸ਼ਰ੍ਹਾ ਦਾ ਜੋ ਦਸਤੂਰ ਨਾਹੀਂ
ਸੁਣ ਕੇ ਮੈਨੂੰ ਵੀ ਕੁਛ ਗੁੱਸਾ ਆ ਗਿਆ ਸੀ
ਰੋਕੇ ਰਹੇ ਜਜ਼ਬਾਤ ਜ਼ਰੂਰ ਨਾਹੀਂ
ਹੋਈ ਭੁੱਲ, ਮੰਦੇ ਸ਼ਬਦ ਕਹੇ ਗਏ ਕੁਛ
ਸ਼ਰਮਸਾਰ ਹਾਂ, ਦਿਲ 'ਚ ਗ਼ਰੂਰ ਨਾਹੀਂ
ਹਜ਼ਰਤ ਫ਼ਾਤਮਾ ਦੀ ਪਰ ਤੌਹੀਨ ਕਰਨਾ
ਤਾਬੇਦਾਰ ਨੂੰ ਕਦੇ ਮਨਜ਼ੂਰ ਨਾਹੀਂ
ਏਨੀ ਭੁੱਲ ਦਾ ਵੀ ਬਦਲਾ ਦੇ ਚੁਕਾ ਹਾਂ
ਪੁੱਛ ਮੌਲਵੀ ਤੋਂ, ਕਿਤੇ ਦੂਰ ਨਾਹੀਂ
ਮੈਨੂੰ ਮਿਲੀ ਸਜ਼ਾ ਦਾ ਰੋਸ ਕੋਈ ਨਹੀਂ
ਰੱਖ ਅਗਾਂ ਲਈ ਯਾਦ ਕਸੂਰ ਨਾਹੀਂ

ਤਾਬੇਦਾਰ ਹਰ ਤਰ੍ਹਾਂ ਸਰਕਾਰ ਦਾ ਹਾਂ
ਨਾ-ਫੁਰਮਾਨੀ ਦਾ ਖ਼ਿਆਲ ਹਜ਼ੂਰ ਨਾਹੀਂ
ਐਪਰ ਧਰਮ ਛੱਡਾਂ, ਡਰ ਕੇ ਮੌਤ ਤੋਂ ਮੈਂ
ਜਿਉਂਦੀ ਜਾਨ ਇਹ ਕਦੇ ਮਨਜ਼ੂਰ ਨਾਹੀਂ

ਇਨਸਾਫ਼ ਦੀ ਮਧਮ ਜੇਹੀ ਆਸ ਰੱਖ ਕੇ ਹਕੀਕਤ ਨੇ ਬੜੀ ਨਰਮ ਬੋਲੀ ਵਿਚ ਆਪਣਾ ਪੱਖ ਪੇਸ਼ ਕੀਤਾ। ਉਸ ਨੇ ਕਿਹਾ, "ਨਵਾਬ ਸਾਹਿਬ! ਮੇਰਾ ਕਦੇ ਵੀ ਵਿਹ ਭਾਵ ਨਹੀਂ, ਕਿ ਮੈਂ ਇਸਲਾਮ ਜਾਂ ਹਜ਼ਰਤ ਫ਼ਾਤਮਾ ਜੀ ਦੀ ਨਿਰਾਦਰੀ ਕਰਾਂ। ਮੇਰਾ ਕਸੂਰ ਏਨਾ ਹੀ ਹੈ, ਕਿ ਮੈਂ ਗ਼ੁਸੇ ਵਿਚ ਆਪਣੇ ਆਪ 'ਤੇ ਕਾਬੂ ਨਹੀਂ ਰੱਖ ਸਕਿਆ। ਪਰ ਮੈਥੋਂ ਏਨਾ ਕਸੂਰ ਕਰਾਇਆ ਕੀਹਨੇ ? ਮੇਰੇ ਜਮਾਤੀ ਮੁਸਲਮਾਨ ਮੁੰਡਿਆਂ ਨੇ ਸਾਡੇ ਗੁਰੂਆਂ ਅਵਤਾਰਾਂ ਦੇ ਵਿਰੁੱਧ ਬਹੁਤ ਕੁਛ ਕਿਹਾ। ਏਥੋਂ ਤਕ, ਕਿ ਇਹਨਾਂ ਦੇਵੀ ਮਾਤਾ ਨੂੰ ਅੰਧਾ-ਧੁੰਧ ਗਾਲ੍ਹਾਂ ਕੱਢੀਆਂ। ਗੁੱਸੇ ਵਿਚ ਆਦਮੀ ਪਾਗਲ ਹੋ ਜਾਂਦਾ ਹੈ। ਪਾਗਲਪੁਣੇ ਵਿਚ ਮੈਥੋਂ ਵੀ ਬੀਬੀ ਫ਼ਾਤਮਾ ਦੇ ਖ਼ਿਲਾਫ਼ ਕੁਛ ਮਾੜੇ ਸ਼ਬਦ ਕਹੇ ਗਏ। ਮੈਂ ਉਹਨਾਂ ਬਦਲੇ ਬੜਾ ਸ਼ਰਮਸਾਰ ਹਾਂ ਤੇ ਹਜ਼ੂਰ ਤੋਂ ਮਾਫ਼ੀ ਮੰਗਦਾ ਹਾਂ। ਨਾਲੇ ਜਿੰਨਾ-ਕੁ ਮੇਰਾ ਕਸੂਰ ਸੀ ਉਸ ਤੋਂ ਬਹੁਤ ਵਧੇਰੇ ਮੈਨੂੰ ਸਜ਼ਾ ਮਿਲ ਚੁੱਕੀ ਹੈ। ਪਹਿਲਾਂ ਤਾਂ ਮੁੰਡਿਆਂ ਨੇ ਮੈਨੂੰ ਬੁਰੀ ਤਰ੍ਹਾਂ ਮਾਰਿਆ, ਤੇ ਫਿਰ ਕਾਜ਼ੀ ਸਾਹਿਬ ਨੇ ਹੱਦੋਂ ਬਾਹਰੀ ਸਜ਼ਾ ਦਿੱਤੀ ਹੈ। ਇਨਸਾਫ਼ ਤਾਂ ਇਹ ਸੀ ਕਿ ਮੇਰੇ ਬਰਾਬਰ ਦੇਵੀ ਨੂੰ ਗਾਲ੍ਹ ਕਢਣ ਵਾਲਿਆਂ ਨੂੰ ਵੀ ਕੁਛ ਪੁੱਛ ਪੜਤਾਲ ਕੀਤੀ ਜਾਂਦੀ, ਕਿਉਂਕਿ ਪਹਿਲ ਉਹਨਾਂ ਹੀ ਕੀਤੀ ਸੀ। ਪਰ ਜੋ ਕੁਛ ਹੋ ਗਿਆ, ਸੋ ਹੋ ਗਿਆ। ਮੇਰਾ ਧਰਮ ਨਾ ਖੋਹਿਆ ਜਾਏ, ਤੇ ਮੈਨੂੰ ਬੱਚਾ ਜਾਣ ਕੇ ਮਾਫ਼ ਕਰ ਦਿਤਾ ਜਾਏ।"

ਇਹ ਸੁਣ ਕੇ ਵੱਡਾ ਮੌਲਵੀ ਭਬਕ ਉਠਿਆ। ਮੁਗ਼ਲ-ਰਾਜ ਇਸਲਾਮੀ ਸ਼ਰ੍ਹਾ 'ਤੇ ਖਲਾ ਸੀ। ਹਰ ਇਕ ਸਰਕਾਰੀ ਹਾਕਮ ਦੇ ਨਾਲ ਕਚਹਿਰੀ ਵਿਚ ਇਕ ਮੌਲਵੀ ਨੀਯਤ ਹੁੰਦਾ ਸੀ। ਉਹਦੀ ਹੈਸੀਅਤ ਸਰਕਾਰੀ ਵਕੀਲ (Prosecuting Inspector) ਵਾਲੀ ਹੁੰਦੀ ਸੀ। ਉਹ ਹਰ ਮੁਕੱਦਮੇ ਨੂੰ ਇਸਲਾਮੀ ਸ਼ਰ੍ਹਾ ਦੇ ਨਜ਼ਰੀਏ ਤੋਂ ਵੇਖਦਾ ਤੇ ਉਸਦੇ ਮੁਤਾਬਕ ਸਜ਼ਾ ਦੇਣ ਵਾਸਤੇ ਹਾਕਮ ਨੂੰ ਪ੍ਰੇਰਦਾ। ਸਿਆਲਕੋਟ ਵਿਚ ਸਾਰੇ ਇਲਾਕੇ ਦਾ ਵੱਡਾ ਮੌਲਵੀ ਰਹਿੰਦਾ ਸੀ। ਉਹਨੇ ਤਲਖ਼ ਹੋ ਕੇ ਅਮੀਰ ਬੇਗ ਨੂੰ ਕਿਹਾ, "ਨਵਾਬ

ਸਾਹਿਬ! ਇਸ ਕਾਫ਼ਰ ਹਕੀਕਤ ਨੇ ਇਕ ਹੋਰ ਜੁਰਮ ਕੀਤਾ ਹੈ। ਇਹਨੇ ਹਿੰਦੂਆਂ ਦੀ ਫ਼ਰਜ਼ੀ (ਮਿਥਿਹਾਸਕ) ਦੇਵੀ ਨੂੰ ਹਜ਼ਰਤਜ਼ਾਦੀ ਬੀਬੀ ਫ਼ਾਤਮਾ ਦੇ ਬਰਾਬਰ ਦੱਸਣ ਦਾ ਯਤਨ ਕੀਤਾ ਹੈ। ਕਿੱਥੇ ਪੱਥਰ ਦੀ ਫ਼ਾਨੀ ਮੂਰਤੀ, ਤੇ ਕਿੱਥੇ ਰਸੂਲਿੱਲਾਹ ਹਜ਼ਰਤ ਮੁਹੰਮਦ ਸਾਹਿਬ ਦੀ ਬੇਟੀ। ਲਾਹੌਲ ਵੱਲਾਹ। ਏਨਾ ਕੁਫ਼ਰ ? ਇਹਨੇ ਹੋਰ ਕੋਈ ਗੁਨਾਹ ਨਾ ਵੀ ਕੀਤਾ ਹੋਵੇ, ਤਾਂ ਸਿਰਫ਼ ਏਨੇ ਕਸੂਰ ਬਦਲੇ ਹੀ ਇਹ ਸਜ਼ਾਏ ਮੌਤ ਦਾ ਹੱਕਦਾਰ ਹੈ। ਪਰ ਇਹਨੇ ਤਾਂ ਏਨੇ ਜੁਰਮ ਕੀਤੇ ਹਨ : ਪਾਕ-ਦਾਮਨ ਬੀਬੀ ਫ਼ਾਤਮਾ ਨੂੰ ਗਾਲ੍ਹਾਂ ਦੇ ਕੇ ਸਾਰੇ ਇਸਲਾਮ ਦੀ ਤੌਹੀਨ ਕੀਤੀ। ਕਾਜ਼ੀ ਸਾਹਿਬ ਨੂੰ ਸਿੱਖਾਂ ਦੀ ਧਮਕੀ ਦਿੱਤੀ, ਜਿਸਦਾ ਮਤਲਿਬ ਹੈ ਰਾਜ-ਦਰੋਹੀ ਲਈ ਗ਼ੈਰ-ਮੁਸਲਮਾਨਾਂ ਨੂੰ ਉਕਸਾਉਣਾ। ਤੇ ਤੀਸਰਾ ਖ਼ੁਦਾਵੰਦ ਕਰੀਮ ਦੇ ਸੱਚੇ ਮਜ਼੍ਹਬ ਦੇ ਬਰਾਬਰ ਕਾਫ਼ਰਾਂ ਦੇ ਫ਼ਰਜ਼ੀ ਤੇ ਝੂਠੇ ਦੇਵੀ ਦੇਵਤਿਆਂ ਨੂੰ ਸਮਝਣਾ, ਯਾਨੀ ਬੀਬੀ ਫ਼ਾਤਮਾ ਦੇ ਬਰਾਬਰ ਪੱਥਰ ਦੀ ਦੇਵੀ ਨੂੰ ਪਦਵੀ ਦੇਣੀ। ਪਾਕ ਸ਼ਰ੍ਹਾ ਵਿਚ ਇਸਦੀ ਸਜ਼ਾ ਮੌਤ ਹੈ। ਪਰ ਜੇ ਇਹ ਦੀਨ ਮੰਨ ਲਵੇ, ਤਾਂ ਜ਼ਿੰਦਗੀ ਬਖ਼ਸ਼ੀ ਜਾ ਸਕਦੀ ਹੈ।"

ਭਾਈ ਭਾਗ ਮੱਲ ਤੇ ਸ਼ਹਿਰ ਦੇ ਕੁਛ ਹੋਰ ਪਤਵੰਤੇ—ਜੋ ਹਕੀਕਤ ਰਾਏ ਦੀ ਸਫ਼ਾਈ ਵਾਸਤੇ ਕਚਹਿਰੀ ਵਿਚ ਗਏ ਸਨ—ਮਿਲਕੇ ਬੇਨਤੀਆਂ ਕਰਦੇ ਰਹੇ, ਪਰ ਕਿਸੇ ਨੇ ਉਹਨਾਂ ਦੀਆਂ ਅਰਜ਼ੋਈਆਂ ਵੱਲ ਧਿਆਨ ਨਾ ਦਿੱਤਾ।

ਓਦੋਂ ਹਰ ਮੁਸਲਮਾਨ ਹਾਕਮ ਆਪਣੇ ਆਪ ਨੂੰ ਸ਼ਰ੍ਹਾ ਵਿਚ ਵਧੇਰੇ ਪੱਕਾ ਸਾਬਤ ਕਰਨਾ ਚਾਹੁੰਦਾ ਸੀ। ਤੇ ਇਸ ਗੱਲ ਦਾ ਸਬੂਤ ਦੇਣ ਵਾਸਤੇ ਜ਼ਰੂਰੀ ਸੀ, ਕਿ ਹਿੰਦੂਆਂ ਨਾਲ ਵਧੇਰੇ ਧੱਕਾ ਤੇ ਬੇਇਨਸਾਫ਼ੀ ਕੀਤੀ ਜਾਵੇ। ਏਸੇ ਗੱਲ ਨੂੰ ਮੁੱਖ ਰੱਖ ਕੇ ਅਮੀਰ ਬੇਗ ਕੜਕ ਕੇ ਬੋਲਿਆ :

## ਸਾਕਾ

ਸੁਣ ਇਹ ਬਚਨ ਅਮੀਰ ਬੇਗ ਗੁੱਸੇ ਵਿਚ ਆਇਆ
ਸੱਦ ਸਿਪਾਹੀ ਪੁਲਸ ਦੇ ਇਉਂ ਹੁਕਮ ਸੁਣਾਇਆ
ਚਾਹੀਏ ਇਸਨੂੰ ਕਸ਼ਟ ਦੇ ਇਸਲਾਮ ਮਨਾਇਆ
ਪਕੜ ਸਿਪਾਹੀਆਂ ਬੀਰ ਨੂੰ ਪੁੱਠਾ ਲਟਕਾਇਆ
ਕੋਮਲ ਪਿੰਡੇ ਕੋਰੜੇ ਲਾ ਮਾਸ ਉਡਾਇਆ
ਪਰ ਅਫ਼ਰੀਨ ਉਸ ਮਰਦ ਦੇ ਨਹੀਂ ਚਿਤ ਡੁਲਾਇਆ

ਅਮੀਰ ਬੇਗ ਨੇ ਪੁਲੀਸ ਨੂੰ ਹੁਕਮ ਕੀਤਾ, ਕਿ ਹਕੀਕਤ ਨੂੰ ਸਖ਼ਤੀ ਨਾਲ ਇਸਲਾਮ ਮਨਾਇਆ ਜਾਵੇ।

ਪੁਲੀਸ ਕਰਮਚਾਰੀਆਂ ਨੇ ਕਚਹਿਰੀ ਦੇ ਸਾਮ੍ਹਣੇ ਹੀ ਹਕੀਕਤ ਰਾਏ ਨੂੰ ਪੁੱਠਾ ਲਟਕਾ ਦਿੱਤਾ। ਉਸਦੇ ਸਾਮ੍ਹਣੇ ਬੈਂਤ ਤੇ ਚਮੜੇ ਦੇ ਬਣੇ ਹੋਏ ਸਖ਼ਤ ਕੋਰੜੇ ਨੂੰ ਤੇਲ ਲਾ ਕੇ ਘੁਮਾਇਆ ਗਿਆ। ਜਦ ਇਹਨਾਂ ਡਰਾਵਿਆਂ ਤੋਂ ਹਕੀਕਤ ਨਾ ਡੋਲਿਆ, ਤਾਂ ਫਿਰ ਕੋਮਲ ਸਰੀਰ ਉਤੇ ਕੋਰੜਿਆਂ ਦੀ ਮਾਰ ਸ਼ੁਰੂ ਕਰ ਦਿੱਤੀ। ਇਕ-ਇਕ ਕੋਰੜੇ ਨਾਲ ਜਲਾਦ ਪੁੱਛਦਾ, ਕਿ ਇਸਲਾਮ ਪਰਵਾਨ ਹੈ, ਜਾਂ ਨਹੀਂ। ਹਕੀਕਤ ਦੇ ਇਨਕਾਰ ਕਰਨ ਉਤੇ ਦੂਜਾ ਕੋਰੜਾ ਪਹਿਲੇ ਨਾਲੋਂ ਵੀ ਜ਼ੋਰ ਦੀ ਆ ਕੇ ਪਿੰਡੇ ਵਿਚ ਖੁਭ ਜਾਂਦਾ। ਪਹਿਲੀ ਮਾਰ ਨਾਲ ਲਾਸਾਂ ਪਈਆਂ ਤੇ ਲਹੂ ਸਿੰਮ ਆਇਆ। ਦੂਸਰੀ ਮਾਰ ਨਾਲ ਰੇਸ਼ਮ ਵਰਗੇ ਸੋਹਲ ਸਰੀਰ ਉਤੋਂ ਬੋਟੀਆਂ ਉੱਡ ਗਈਆਂ। ਏਥੋਂ ਤਕ, ਕਿ ਬਾਲਕ ਹਕੀਕਤ ਬੇਹੋਸ਼ ਹੋ ਗਿਆ।

ਥੱਲੇ ਧਰਤੀ 'ਤੇ ਲਿਟਾ ਕੇ ਹਕੀਕਤ ਰਾਏ ਦੇ ਮੂੰਹ ਵਿਚ ਪਾਣੀ ਚੋਇਆ ਗਿਆ। ਉਸਨੂੰ ਜ਼ਰਾ ਹੋਸ਼ ਆਈ, ਤਾਂ ਪੁਲੀਸ ਅਫ਼ਸਰ ਨੇ ਪੁੱਛਿਆ, "ਕਿਉਂ ? ਹੋਈ ਅਕਲ ਟਿਕਾਣੇ, ਜਾਂ ਨਹੀਂ ? ਅਜੇ ਵੀ ਇਸਲਾਮ ਕਬੂਲ ਕਰ ਲੈ, ਨਹੀਂ ਤਾਂ ਅਗਲੀ ਸਜ਼ਾ ਇਸ ਤੋਂ ਵੀ ਸਖ਼ਤ ਹੋਵੇਗੀ।"

ਸਾਹ ਲੈ ਕੇ ਹਕੀਕਤ ਰਾਏ ਨੇ ਬੜੇ ਧੀਰਜ ਨਾਲ ਉੱਤਰ ਦਿੱਤਾ, "ਮੈਂ ਨਾਨਕੇ ਘਰ ਸਿੱਖ-ਗੁਰੂਆਂ ਦੀਆਂ ਸਾਖੀਆਂ ਸੁਣਦਾ ਰਿਹਾ ਹਾਂ। ਜਿਸ ਧਰਮ ਵਾਸਤੇ ਗੁਰੂ ਅਰਜਨ ਦੇਵ ਜੀ ਮਹਾਰਾਜ ਤੱਤੀ ਲੋਹ ਉਤੇ ਕਸ਼ਟ ਸਹਾਰ ਕੇ ਸ਼ਹੀਦ ਹੋਏ ਸਨ। ਇਹਨਾਂ ਜ਼ਰਾ ਜਿੰਨੇ ਤਸੀਹਿਆਂ ਤੋਂ ਡਰ ਕੇ ਮੈਂ ਉਹ ਧਰਮ ਕਿਵੇਂ ਤਿਆਗ ਦਿਆਂਗਾ ? ਮੈਂ ਵੀ ਉਹਨਾਂ ਨੂੰ ਮੰਨਣ ਵਾਲਾ ਹਾਂ। ਤੁਸੀਂ ਮੇਰੀ ਜਾਨ ਲੈ ਸਕਦੇ ਓ, ਪਰ ਈਮਾਨ ਨਹੀਂ ਲੈ ਸਕਦੇ।"

ਅਮੀਰ ਬੇਗ ਨੇ ਗੁੱਸੇ ਵਿਚ ਸੜ ਕੇ ਕਿਹਾ, "ਅੱਗੇ ਨਾਲੋਂ ਵਧੇਰੇ ਸਜ਼ਾ ਦਿਹੋ ਇਸ ਕਾਫ਼ਰ ਨੂੰ। ਮੈਂ ਵਖਾਂਗਾ ਇਹਦੀ ਆਕੜ ਕਿੱਥੋਂ ਤਕ ਨਿਭਦੀ ਏ ?"

ਮਾਤਾ ਗੌਰਾਂ ਸਾਮ੍ਹਣੇ ਖਲੀ ਪੁੱਤਰ ਕੁੱਸਦੇ ਨੂੰ ਵੇਖ ਰਹੀ ਸੀ। ਅਮੀਰ ਬੇਗ ਦਾ ਦੁਬਾਰਾ ਹੁਕਮ ਸੁਣ ਕੇ ਮਾਂ ਦਾ ਕਲੇਜਾ ਕੰਬ ਉਠਿਆ। ਉਹ ਅੱਲਾਹ ਦਾ ਵਾਸਤਾ ਪਾ ਕੇ ਬੋਲੀ—

# ਰਸਾਲੂ

ਫਿਰ ਗੌਰਾਂ ਧਾਹੀਂ ਮਾਰੀਆਂ
ਇਉਂ ਵਿਚ ਕਚਹਿਰੀ ਜਾ
ਆਖਦੀ, ਰਾਜ ਦਿੱਤਾ ਜੇ ਰੱਬ ਨੇ
ਬਹਿ ਤਖ਼ਤੇ ਅਦਲ ਕਮਾ
ਜਿਸ ਤਰ੍ਹਾਂ, ਕੀਤਾ ਅਦਲ ਨੌਸ਼ੇਰਵਾਂ
ਰਹੇ ਲੋਕੀਂ ਵਾਰਾਂ ਗਾ
ਵੇ ਏਥੇ, ਰਹਿੰਦਾ ਨਾਂ ਭਲਿਆਈਓਂ
ਛੱਡ ਜੱਸ ਦੁਨੀਆਂ 'ਤੇ ਜਾ
ਉਨ੍ਹਾਂ ਦੇ, ਚੜ੍ਹੇ ਦਿਲ ਹਨ ਚਾਹੀਦੇ
ਜਿਨ੍ਹਾਂ ਰਾਜ ਕਰਨ ਦਾ ਚਾਅ
ਵੇ ਤਾਹੀਏਂ, ਪਰਜਾ-ਪਾਲਕ ਕਹੀਦੇ
ਜੇ ਹੋਵੇ ਨਰਮ ਸੁਭਾਅ
ਵੇ ਤੈਨੂੰ ਲਾਇਆ ਭਾਗ ਰਸੂਲ ਨੇ
ਇਹ ਪਦਵੀ ਦਿੱਤੀ ਖ਼ੁਦਾ
ਵੇ ਐਵੇਂ, ਬਾਲਕ ਲੜ ਪਏ ਖੇਡਦੇ
ਨਾ ਥੋੜ੍ਹੀ ਗੱਲ ਵਧਾ
ਵੇ ਮੇਰੀ, ਮੰਨ ਲੈ ਬੱਚਿਆਂ ਵਾਲਿਆ
ਰੱਬ ਤੇਰੀ ਸੁਣੂ ਦੁਆ
ਵੇ ਮੇਰੇ, ਬਖਸ਼ ਹਕੀਕਤ ਰਾਏ ਨੂੰ
ਮੇਰੀ ਦੁਨੀਆਂ ਫੇਰ ਵਸਾ

ਗੌਰਾਂ ਦੇ ਇਕ-ਇਕ ਸਾਹ ਨਾਲ ਸੈਂਕੜੇ ਫ਼ਰਯਾਦਾਂ ਉਠ ਰਹੀਆਂ ਸਨ। ਉਹ ਕਚਹਿਰੀ ਵਿਚ ਖਲੀ ਵਾਸਤੇ ਪਾ ਰਹੀ ਸੀ, "ਮੋਤੀਆਂ ਵਾਲਿਆ! ਮੇਰੇ ਜੋੜਿਆਂ-ਹੱਥਾਂ ਵੱਲ ਵੇਖੀਂ। ਮੈਂ ਸਾਰੀ ਉਮਰ ਗੁਆ ਕੇ ਇਕੋ ਲਾਲ ਲਭਿਆ ਏ। ਏਸੇ ਨਾਲ ਮੇਰੀ ਦੁਨੀਆਂ ਵਸਦੀ ਏ। ਮੇਰੀ ਗ਼ਰੀਬਣੀ ਦੀਆਂ ਅਸੀਸਾਂ ਲੈ। ਅੱਲਾਹ ਤੈਨੂੰ ਭਾਗ ਲਾਇਆ ਏ, ਉਹ ਹੋਰ ਮਰਤਬੇ ਵਧਾਵੇ। ਮੇਰਾ ਹਕੀਕਤ ਅਜੇ ਬੱਚਾ ਏ। ਜਿੰਨੀ ਕੁ ਭੁੱਲ ਇਸ ਤੋਂ ਹੋਈ ਏ, ਉਸ ਨਾਲੋਂ ਕਈ ਗੁਣਾ ਵਧੇਰੇ ਸਜ਼ਾ ਇਹਨੂੰ ਮਿਲ ਚੁੱਕੀ ਏ। ਰੱਬ ਐਨੇ ਗੁਨਾਹ ਬਖ਼ਸ਼ਦਾ

ਏ, ਤੁਸੀਂ ਇਕ ਬਖ਼ਸ਼ ਦਿਹੋ। ਇਕ ਹਕੀਕਤ ਨਾਲ ਅਸੀਂ ਤਿੰਨ ਜਿੰਦਾਂ ਜਿਉਂਦੀਆਂ ਆਂ। ਸਾਰੀ ਉਮਰ ਅਸੀਂ ਵਫ਼ਾਦਾਰੀ ਨਾਲ ਕੱਟੀ ਏ ਤੇ ਅਗਾਂਹ ਗੁਲਾਮ ਬਣ ਕੇ ਰਹਾਂਗੇ। ਬੱਸ, ਇਹ ਭੁੱਲ ਮਾਫ਼ ਕਰ ਦਿਹੋ।" ਏਸ ਤਰ੍ਹਾਂ ਬਥੇਰੇ ਕੀਰਨੇ ਪਾਏ ਗੌਰਾਂ ਨੇ, ਪਰ ਕਿਸੇ ਨੇ ਧਿਆਨ ਤਕ ਨਾ ਦਿੱਤਾ।

ਭਾਗ ਮੱਲ ਤੇ ਉਹਦੇ ਨਾਲ ਆਏ ਹੋਰ ਪਤਵੰਤੇ ਵੀ ਵਾਸਤੇ ਪਾ ਰਹੇ। ਜਿੰਨਾ ਜੁਰਮਾਨਾ ਵੀ ਸਰਕਾਰ ਕਰੇ, ਉਹ ਭਰਨ ਨੂੰ ਤਿਆਰ ਸਨ, ਜੇ ਸਰਕਾਰ ਹਕੀਕਤ ਰਾਏ ਦੀ ਜਾਨ ਬਖ਼ਸ਼ ਦੇਵੇ ਤਾਂ। ਪਰ ਓਥੇ ਰਹਿਮ ਕਿੱਥੇ ?

ਤੰਗ ਆ ਕੇ ਅਮੀਰ ਬੇਗ ਨੇ ਝਿੜਕ ਕੇ ਕਿਹਾ, "ਭਾਗ ਮੱਲ! ਮੈਂ ਤੇਰੀ ਪਿਛਲੀ ਉਮਰ ਵੇਖ ਕੇ ਲਿਹਾਜ਼ ਕਰ ਰਿਹਾ ਹਾਂ। ਨਹੀਂ ਤਾਂ ਜੋ ਤੁਸੀਂ ਅਜੇਹੇ ਮੁਜਰਮ ਦੀ ਵਾਰ-ਵਾਰ ਸਫ਼ਾਰਸ਼ ਕਰ ਰਹੇ ਹੋ, ਤੁਸੀਂ ਵੀ ਉਸਦੇ ਨਾਲ ਹੀ ਓਸੇ ਸਜ਼ਾ ਦੇ ਭਾਗੀ ਬਣਾ ਦਿੱਤੇ ਜਾਉਗੇ। ਜਾਓ, ਸਭ ਕਚਹਿਰੀ 'ਚੋਂ ਬਾਹਰ ਚਲੇ ਜਾਓ। ਮੈਂ ਤੇਰਾ ਏਨਾ ਲਿਹਾਜ਼ ਕਰਦਾ ਹਾਂ, ਕਿ ਇਹ ਮੁਕੱਦਮਾ ਸਿਧਾ ਲਾਹੌਰ ਭੇਜ ਦੇਂਦਾ ਹਾਂ। ਓਥੇ ਸੂਬੇਦਾਰ ਕੋਲ ਜਾ ਕੇ ਫ਼ਰਯਾਦ ਕਰ ਲਵੋ।"

"ਇਹ ਸਗੋਂ ਠੀਕ ਹੈ ਜਨਾਬ! " ਕੋਲੋਂ ਕਾਜ਼ੀ ਜ਼ਾਲਮ ਖ਼ਾਂ ਨੇ ਕਿਹਾ। "ਏਹੋ ਜੇਹੇ ਕਾਫ਼ਰ ਮੁਜਰਮ ਨੂੰ ਰਾਜਧਾਨੀ ਵਿੱਚ ਸਜ਼ਾ ਮਿਲੇਗੀ, ਤਾਂ ਵਧੇਰੇ ਲੋਕਾਂ ਨੂੰ ਪਤਾ ਲਗੇਗਾ, ਤੇ ਉਹ ਅਗ੍ਹਾਂ ਵਾਸਤੇ ਅਜੇਹੇ ਗੁਨਾਹਾਂ ਤੋਂ ਤੋਬਾ ਕਰਨਗੇ।"

ਅੰਤ ਏਸੇ ਫ਼ੈਸਲੇ 'ਤੇ ਗੱਲ ਮੁੱਕੀ । ਹਕੀਕਤ ਰਾਏ ਨੂੰ ਲਾਹੌਰ ਨੂੰ ਤੋਰ ਦਿੱਤਾ ਗਿਆ। ਵੱਡੇ ਮੌਲਵੀ ਕੋਲੋਂ ਅਖ਼ਤਿਆਰ ਲੈ ਕੇ ਕਾਜ਼ੀ ਜ਼ਾਲਮ ਖ਼ਾਂ ਮੁਕੱਦਮਾ ਪੇਸ਼ ਕਰਨ ਵਾਸਤੇ ਨਾਲ ਗਿਆ। ਉਹਨੂੰ ਆਪਣੀ ਕਰਨੀ ਉਤੇ ਬੜਾ ਮਾਣ ਸੀ, ਕਿ ਉਹ ਇਕ ਅਜੇਹੇ ਮੁਜਰਮ ਨੂੰ ਮੌਤ ਦੇ ਹਵਾਲੇ ਕਰਨ ਵਾਸਤੇ ਜਾ ਰਿਹਾ ਹੈ।

ਚਲਦੇ-ਚਲਦੇ ਰਾਹ ਵਿੱਚ ਡਸਕੇ ਪੁੱਜੇ। ਹਕੀਕਤ ਰਾਏ ਦੀ ਉਮਰ ਮਸਾਂ ਦਸ ਸਾਲ* ਦੀ ਦਸਦੇ ਨੇ। ਉਹ ਸ਼ਕਲੋਂ ਬੜਾ ਭੋਲਾ-ਭਾਲਾ ਤੇ ਦਿਲ

---

* ਗਿ. ਗਿਆਨ ਸਿੰਘ. ਪੰਥ ਪ੍ਰਕਾਸ਼ (ਪੰਨਾ ੬੩੮) ਵਿੱਚ ਹਕੀਕਤ ਰਾਏ ਦਾ ਜਨਮ ੧੭੮੧ ਬਿ. ਨੂੰ ਲਿਖਦਾ ਹੈ। ਪਰ ਸ਼ਹੀਦੀ ਦੀ ਤਾਰੀਖ਼ ਠੀਕ ਨਹੀਂ ਜਚਦੀ। ਸ਼ਹੀਦੀ ਦੀ ਤਾਰੀਖ਼ ਭਾਈ ਰਤਨ ਸਿੰਘ ਭੰਗੂ (ਪੰਨਾ ੨੭੭) ੧੭੯੧ ਬਿ. ਲਿਖਦਾ ਹੈ, ਜੋ ਠੀਕ ਜਾਪਦੀ ਹੈ।

ਨੂੰ ਖਿੱਚ ਪਾਉਣ ਵਾਲਾ ਪਰਤੀਤ ਹੁੰਦਾ ਸੀ। ਡਸਕੇ ਦੇ ਹਿੰਦੂ ਤੇ ਗੁਰੂ ਘਰ ਦੇ ਸ਼ਰਧਾਲੂ ਸਹਿਜਧਾਰੀ ਹਕੀਕਤ ਰਾਏ ਨੂੰ ਵੇਖਣ ਆਏ। ਉਹਨਾਂ ਵਿੱਚ ਇਕ ਅਮੀਰ ਸੱਜਣ ਰੂਪ ਚੰਦ (ਖੱਤਰੀ) ਵੀ ਸੀ। ਉਹ ਕਾਜ਼ੀ ਨੂੰ ਮੂੰਹ ਮੰਗਿਆ ਧਨ ਦੇ ਰਿਹਾ, ਜੇ ਉਹ ਹਕੀਕਤ ਰਾਏ ਨੂੰ ਛੱਡ ਦੇਵੇ ਤਾਂ। ਪਰ ਸ਼ਰ੍ਹਾ ਦੀ ਅੱਗ ਵਿੱਚ ਸੜਿਆ ਹੋਇਆ ਕਾਜ਼ੀ ਇਹ ਸੌਦਾ ਨਾ ਮੰਨਿਆਂ।

ਅੰਤ ਹਕੀਕਤ ਰਾਏ ਨੂੰ ਲਾਹੌਰ ਸੂਬੇਦਾਰ ਖ਼ਾਨ ਬਹਾਦਰ ਜ਼ਕਰੀਆ ਖ਼ਾਨ ਦੀ ਕਚਹਿਰੀ ਵਿੱਚ ਪੇਸ਼ ਕੀਤਾ ਗਿਆ। ਏਥੇ ਵੀ ਸ਼ਰ੍ਹਾ ਦੇ ਠੇਕੇਦਾਰ ਮੌਲਵੀ ਤੇ ਮੁਫ਼ਤੀ ਵੱਡੀਆਂ-ਵੱਡੀਆਂ ਕੁੱਲੇਦਾਰ ਪੱਗਾਂ ਬੱਧੀ ਅਦਾਲਤ ਦਾ ਇਕ ਪਾਸਾ ਮੱਲੀ ਬੈਠੇ ਸਨ। ਉਹਨਾਂ ਕੋਲ ਆਪਣਾ ਵਡਪਣ ਤੇ ਮਜ਼੍ਹਬੰ ਨਾਲ ਦਿਲੀ-ਮੁਹੱਬਤ ਪਰਗਟ ਕਰਨ ਦਾ ਇਕੋ ਢੰਗ ਸੀ, ਕਿ ਕਿਸੇ ਕਾਫ਼ਰ ਮੁਜਰਮ ਵਾਸਤੇ ਕੋਈ ਕਿੰਨੀ ਭਿਆਨਕ ਤੇ ਸਖ਼ਤ ਸਜ਼ਾ ਤਜਵੀਜ਼ ਕਰ ਸਕਦਾ ਹੈ। ਏਹੋ ਜੇਹੀ ਅਦਾਲਤ ਵਿੱਚ ਕਾਜ਼ੀ ਜ਼ਾਲਮ ਖ਼ਾਂ ਨੇ ਹਕੀਕਤ ਰਾਏ ਦਾ ਮੁਕੱਦਮਾ ਪੇਸ਼ ਕੀਤਾ। ਏਥੇ ਉਹਨੇ ਸਿਆਲਕੋਟ ਨਾਲੋਂ ਵੀ ਦਸ ਗੱਲਾਂ ਵਧਾ ਕੇ ਕਹੀਆਂ। ਉਹਨੇ ਆਪਣੀ ਗਵਾਹੀ ਨੂੰ ਏਨਾ ਮਜ਼੍ਹਬੀ ਰੰਗ ਦਿੱਤਾ, ਕਿ ਸੁਣਨ ਵਾਲੇ ਸਭ ਮੁਸਲਮਾਨ ਭੜਕ ਉਠੇ। ਮੌਲਵੀਆਂ ਤੇ ਮੁਫ਼ਤੀਆਂ ਨੇ ਮੁਜਰਮ ਦੀ ਸਫ਼ਾਈ ਸੁਣਨ ਤੋਂ ਪਹਿਲਾਂ ਹੀ ਸਜ਼ਾਵਾਂ ਤਜਵੀਜ਼ ਕਰਨੀਆਂ ਸ਼ੁਰੂ ਕਰ ਦਿੱਤੀਆਂ। ਉਹਨਾਂ ਦੇ ਮੱਥਿਆਂ 'ਤੇ ਤਿਊੜੀਆਂ ਵੇਖ ਕੇ ਸੂਬੇਦਾਰ ਖ਼ਾਨ ਬਹਾਦਰ ਨੇ ਲੋੜ ਨਾਲੋਂ ਵਧੇਰੇ ਗੁੱਸਾ ਪਰਗਟ ਕਰਦਿਆਂ ਹੋਇਆਂ ਹਕੀਕਤ ਰਾਏ ਨੂੰ ਧਮਕਾਉਣਾ ਸ਼ੁਰੂ ਕਰ ਦਿੱਤਾ।

## ਮਿਰਜ਼ਾ

ਕੀਤਾ ਪੇਸ਼ ਜਾਂ ਜ਼ਕਰੀਆ ਖ਼ਾਨ ਦੇ
ਪੁਤਲਾ ਸਿਦਕ ਦਾ ਹਕੀਕਤ ਰਾ
ਜਿਹੜਾ ਥੱਪਿਆ ਸੀ ਦੋਸ਼ ਸਿਰ ਓਸਦੇ
ਦਿੱਤਾ ਪੜ੍ਹ ਕੇ ਨਵਾਬ ਨੂੰ ਸੁਣਾ
ਲਾ ਕੇ ਸ਼ਰ੍ਹਾ ਦਾ ਮਸਾਲਾ ਕੋਲੋਂ ਕਾਜ਼ੀਆਂ
ਸੂਬੇਦਾਰ ਨੂੰ ਦਿੱਤਾ ਭੜਕਾ
ਲੰਬਾਂ ਛੱਡੀਆਂ ਅੱਖਾਂ ਨੇ ਗੱਲ ਸੁਣਦਿਆਂ
ਕਹਿੰਦਾ ਵੱਟ ਉਹ ਮੱਥੇ 'ਤੇ ਪਾ

ਹੱਛਾ, ਤੇਰੀ ਇਹ ਮਜਾਲ ? ਪਾਜੀ! ਕਾਫ਼ਰਾ!
ਹੁਣੇ ਦੇਂਦਾ ਹਾਂ ਸਵਾਦ ਚਖਾ
ਪਤਾ ਲੱਗੂ ਤੈਨੂੰ ਓਦੋਂ ਏਸ ਭੁੱਲ ਦਾ
ਜਦੋਂ ਸੂਲੀ ਉੱਤੇ ਦਿੱਤਾ ਟੰਗਵਾ
ਭਲੀ ਚਾਹੁੰਦਾ ਏਂ, ਤਾਂ ਦੀਨ ਕਬੂਲ ਲੈ
ਦੇਊਂ ਜਿਉਂਦਿਆਂ ਸੁਰਗ ਭਗਤਾ
ਨਹੀਂ ਤਾਂ ਸੋਹਲ ਫੁੱਲਾ! ਕੋਹਲੂ ਵਿੱਚ ਪੀੜ ਕੇ
ਮਹਿੰਦੀ ਦੇਊਂ ਤੇਰੇ ਖ਼ੂਨ ਦੀ ਬਣਾ

ਖ਼ਾਨ ਬਹਾਦਰ ਜ਼ਕਰੀਆ ਖ਼ਾਂ ਲਾਹੌਰ ਦੇ ਉਹਨਾਂ ਸੂਬੇਦਾਰਾਂ ਵਿਚੋਂ ਇਕ ਸੀ, ਜਿੰਨ੍ਹਾਂ ਆਪਣੇ ਸਮੇਂ ਅੰਦਰ ਜ਼ੁਲਮ ਵੱਲੋਂ ਅਖ਼ੀਰ ਕਰ ਦਿੱਤੀ ਸੀ। ਏਸੇ ਦੇ ਅਹਿਦ ਵਿੱਚ ਸਿੱਖਾਂ ਦੇ ਸਿਰਾਂ ਦਾ ਮੁੱਲ ਅੱਸੀ-ਅੱਸੀ ਰੁਪੈ ਪਿਆ ਸੀ। ਏਹੋ ਜੇਹੇ ਧੱਕੇ ਖ਼ੋਰ ਹਾਕਮ ਨੂੰ ਜੇ ਹਕੀਕਤ ਵਰਗੇ ਨਿਰਬਲ ਉੱਤੇ ਜ਼ੋਰ ਅਜ਼ਮਾਉਣ ਦਾ ਸਮਾਂ ਮਿਲੇ, ਤਾਂ ਫਿਰ ਉਹ ਕਿਉਂ ਦਰੇਗ਼ ਕਰੇ। ਇਹ ਸੁਣ ਕੇ ਤਾਂ ਸੂਬੇਦਾਰ ਨੂੰ ਵਧੇਰੇ ਹੀ ਅੱਗ ਲੱਗ ਉਠੀ, ਕਿ ਹਕੀਕਤ ਰਾਏ ਦੇ ਨਾਨਕੇ ਤੇ ਸਹੁਰੇ ਸਿੱਖ ਹਨ। ਉਹ ਕੜਕ ਕੇ ਬੋਲਿਆ, "ਕਿਉਂ ਉਇ ਕਾਫ਼ਰ ਹਕੀਕਤ! ਹਕੂਮਤ ਨੂੰ ਲੁਟੇਰੇ ਸਿੱਖਾਂ ਦੀਆਂ ਧਮਕੀਆਂ ਦੇਂਦਾ ਏਂ ? ਤਾਂ ਤਿਆਰ ਹੋ ਜਾ। ਜਿਸ ਰਾਹੇ ਤੇਰੇ ਹਮਾਇਤੀ ਸੈਂਕੜੇ ਸਿੱਖ ਭੇਜੇ ਨੇ, ਓਸੇ ਰਾਹੇ ਤੈਨੂੰ ਹੁਣੇ ਪੁਚਾ ਦੇਂਦਾ ਹਾਂ । ਉਇ ਕੱਲ੍ਹ ਦੇ ਬਚੂੰਗੜੇ ! ਤੇਰੀ ਇਹ ਹਿੰਮਤ, ਕਿ ਤੂੰ ਹਜ਼ਰਤ ਜ਼ਾਦੀ ਬੀਬੀ ਫ਼ਾਤਮਾ ਦੀ ਸ਼ਾਨ ਵਿੱਚ ਨਾਪਾਕ ਕਲਮੇ ਕਹੇ ? ਤੈਨੂੰ ਉਹ ਸਜ਼ਾ ਦਿਆਂਗਾ, ਜੋ ਅੱਜ ਤਕ ਕਿਸੇ ਗੁਨਾਹਗਾਰ ਨੂੰ ਨਾ ਮਿਲੀ ਹੋਵੇ।"

"ਨਵਾਬ ਸਾਹਿਬ।" ਕੋਲੋਂ ਮੁਫ਼ਤੀ ਨੇ ਮਹਿੰਦੀ ਨਾਲ ਰੰਗੀ ਹੋਈ ਦਾੜ੍ਹੀ ਖੁਰਕਦਿਆਂ ਕਿਹਾ, "ਇਸ ਕਾਫ਼ਰ ਦਾ ਜੁਰਮ ਵੀ ਅਜੇਹਾ ਹੈ, ਜੋ ਅੱਜ ਤਕ ਇਸਲਾਮ ਦੀ ਤਾਰੀਖ਼ ਵਿੱਚ ਅਗੇ ਕਦੇ ਨਹੀਂ ਹੋਇਆ। ਅੱਜ ਤਕ ਕਿਸੇ ਨੇ ਏਨੀ ਦਲੇਰੀ ਨਹੀਂ ਸੀ ਕੀਤੀ, ਕਿ ਪਾਕ ਦਾਮਨ ਹਜ਼ਰਤ ਬੀਬੀ ਫ਼ਾਤਮਾ ਦੀ ਸ਼ਾਨ ਵਿੱਚ ਕੋਈ ਹਰਫ਼ ਕਹਿ ਸਕੇ। ਸੋ ਇਸਨੂੰ ਕੋਈ ਅਨਹੋਣੀ ਸਜ਼ਾ ਹੀ ਮਿਲਨੀ ਚਾਹੀਏ। ਹਾਂ, ਤਫ਼ਸੀਰੇ-ਕਲਾਮੇ-ਪਾਕ ਵਿੱਚ ਲਿਖਿਆ ਹੈ, ਕਿ ਜੇ ਕੋਈ ਅਜੇਹਾ ਗੁਨਾਹਗਾਰ ਰਸੂਲਿੱਲਾਹ 'ਤੇ ਈਮਾਨ ਲੈ ਆਵੇ, ਤਾਂ ਉਸਨੂੰ ਇਸਲਾਮ ਵਿੱਚ ਸ਼ਾਮਲ ਕਰਕੇ ਉਸਦਾ ਕਸੂਰ ਮਾਫ਼ ਕਰ ਦਿੱਤਾ ਜਾਵੇ।"

ਦੂਸਰੇ ਕਾਜ਼ੀ ਨੇ ਹਮਦਰਦੀ ਪਰਗਟ ਕਰਦਿਆਂ ਕਿਹਾ, "ਸਰਕਾਰਿ ਆਲੀ! ਮੁਜਰਮ ਨਾਬਾਲਗ (ਬਾਲਕ) ਹੈ। ਉਸਨੂੰ ਉਜ਼ਰ-ਉ-ਸਫ਼ਾਈ ਦਾ ਮੌਕਿਆ ਜ਼ਰੂਰ ਦਿੱਤਾ ਜਾਵੇ। ਜੇ ਉਹ ਪਿਛਲੇ ਗੁਨਾਹਾਂ ਦੀ ਮਾਫ਼ੀ ਮੰਗ ਕੇ ਮੁਸਲਮਾਨ ਹੋਣਾ ਮੰਨ ਜਾਏ, ਉਸਨੂੰ ਮਾਫ਼ ਕਰ ਦਿੱਤਾ ਜਾਏ। ਇਹ ਵੀ ਇਕ ਕਾਰੇ-ਸਵਾਬ (ਪੁੰਨ ਦਾ ਕੰਮ) ਹੈ।"

ਖ਼ਾਨ ਬਹਾਦਰ ਨੇ ਗਹਿਰੀ ਤਿਉੜੀ ਪਾ ਕੇ ਮੁਜਰਮ ਨੂੰ ਸ਼ਾਹੀ ਰੁਅਬ ਵਿੱਚ ਕਿਹਾ, "ਕਿਉਂ, ਉਇ ਮਰਦੂਦ! ਕੁਛ ਕਹਿਣਾ ਚਾਹੁੰਦਾ ਹੈਂ ?"

'ਸ਼ਾਇਦ, ਏਥੇ ਹੀ ਕਿਤੇ ਨਾਮ ਮਾਤਰ ਇਨਸਾਫ਼ ਹੋਵੇ।' ਇਹ ਦਿਲ ਵਿੱਚ ਸੋਚ ਕੇ ਹਕੀਕਤ ਰਾਏ ਨੇ ਬੜੀ ਨਰਮੀ ਨਾਲ ਕਿਹਾ :

## ਬੈਂਤ

ਅੱਗੋਂ ਕਿਹਾ ਹਕੀਕਤ ਨੇ ਨਾਲ ਧੀਰਜ
ਸਮਝਣ ਯੋਗ ਹੈ ਮੇਰਾ ਸਵਾਲ ਸੂਬੇ
ਗ਼ਲਤੀ ਹੋਈ, ਐਪਰ ਗੁਨਾਹਗਾਰ ਨਹੀਂ ਮੈਂ
ਧੱਕਾ ਹੋ ਰਿਹਾ ਏ ਮੇਰੇ ਨਾਲ ਸੂਬੇ
ਮੈਨੂੰ ਮਿਲੀ ਸਜ਼ਾ, ਪਰ ਉਹਨਾਂ ਨੂੰ ਨਾ
ਪਹਿਲਾਂ ਕਢੀ ਸੀ ਜਿੰਨ੍ਹਾਂ ਨੇ ਗਾਲ੍ਹ ਸੂਬੇ
ਜੇਕਰ ਕਰੋ ਇਨਸਾਫ਼, ਨਿਰਦੋਸ਼ ਹਾਂ ਮੈਂ
ਨਹੀਂ ਤਾਂ ਕਰੋ, ਜੋ ਆਵੇ ਖ਼ਿਆਲ ਸੂਬੇ
ਆਪਣੇ ਧਰਮ ਬਦਲੇ ਕਸ਼ਟ ਪੈਣ ਸਹਿਣੇ
ਤਾਂ ਤਿਆਰ ਹਾਂ ਮੈਂ ਹਰ ਹਾਲ ਸੂਬੇ
ਬੇਗੁਨਾਹਾਂ ਦੇ ਪਰ—ਕਹਿੰਦੇ—ਕਾਤਲਾਂ ਨੂੰ
ਕਦੇ ਬਖ਼ਸ਼ਦਾ ਨਹੀਂ ਅਕਾਲ ਸੂਬੇ
ਮਹਿੰਦੀ ਖ਼ੂਨ ਦੀ ਹੋਏ, ਜਾਂ ਪੱਤਿਆਂ ਦੀ
ਉਹਨੇ ਹੱਥ ਈ ਕਰਨੇ ਨੇ ਲਾਲ ਸੂਬੇ
ਰੰਗਤ ਚਿਹਰੇ 'ਤੇ ਅਮਲਾਂ ਦੀ ਝਲਕਣੀ ਏਂ
ਪੁੰਨ ਪਾਪ ਹੀ ਜਾਣੇ ਨੇ ਨਾਲ ਸੂਬੇ
'ਸੀਤਲ' ਜਦੋਂ ਨਿਰਦੋਸ਼ਾਂ 'ਤੇ ਤੇਗ਼ ਚੱਲੇ
ਉਲਟਣ ਤਖ਼ਤ ਤੇ ਆਵੇ ਭੁਚਾਲ ਸੂਬੇ

ਹਕੀਕਤ ਰਾਏ ਕਹਿੰਦਾ ਗਿਆ, "ਨਵਾਬ ਸਾਹਿਬ! ਇਸ ਅਦਾਲਤ ਨੂੰ ਇਨਸਾਫ਼ ਦਾ ਘਰ ਸਮਝ ਕੇ ਮੈਂ ਆਪਣਾ ਪੱਖ ਪੇਸ਼ ਕਰਦਾ ਹਾਂ। ਜੋ ਮੈਥੋਂ ਭੁੱਲ ਹੋਈ ਹੈ, ਮੈਂ ਉਸਨੂੰ ਮੰਨਦਾ ਹਾਂ। ਪਰ ਸਵਾਲ ਇਹ ਹੈ, ਕਿ ਅਜੇਹੀ ਭੁੱਲ ਕਰਨ ਵਾਸਤੇ ਮਜਬੂਰ ਕੀਹਨੇ ਕੀਤਾ ? ਇਸਲਾਮ ਦੂਸਰੇ ਦੇ ਜਜ਼ਬਾਤ ਦੀ ਕਦਰ ਕਰਨਾ ਸਿਖਾਉਂਦਾ ਹੈ। ਕੀ ਮੇਰੇ ਧਾਰਮਕ ਅਹਿਸਾਸ 'ਤੇ ਚੋਟ ਲਾਉਣ ਲੱਗਿਆਂ ਮੇਰੀ ਆਤਮਾ ਦਾ ਖ਼ਿਆਲ ਰਖਿਆ ਗਿਆ ? ਜੇ ਇਕ ਪਵਿੱਤਰ ਹਸਤੀ ਨੂੰ ਗਾਲ੍ਹ ਕਢਣ ਦੀ ਸਜ਼ਾ ਮੌਤ ਹੈ, ਤਾਂ ਮੇਰੇ ਉਹਨਾਂ ਸਾਥੀਆਂ ਨੂੰ ਕਿਉਂ ਕੁਛ ਨਹੀਂ ਕਿਹਾ ਗਿਆ, ਜਿੰਨ੍ਹਾਂ ਸਾਡੇ ਗੁਰੂਆਂ ਅਵਤਾਰਾਂ ਨੂੰ ਪਹਿਲਾਂ ਸੈਂਕੜੇ ਗਾਲ੍ਹਾਂ ਕਢੀਆਂ ? ਏਹਾ ਕਾਰਨ ਹੈ, ਕਿ ਆਪਣੇ ਦੇਵੀ ਦਿਉਤਿਆਂ ਦੀ ਸ਼ਾਨ ਵਿਰੁੱਧ ਵੱਧ ਘੱਟ ਸ਼ਬਦ ਸੁਣ ਕੇ ਮੇਰਾ ਗੁੱਸਾ ਭੜਕ ਉਠਿਆ, ਤੇ ਬੇ-ਵਸੀ ਵਿੱਚ ਮੈਥੋਂ ਬੀਬੀ ਫ਼ਾਤਮਾ ਜੀ ਦੀ ਸ਼ਾਨ ਵਿੱਚ ਕੁਛ ਕਿਹਾ ਗਿਆ। ਮੇਰਾ ਭਾਵ ਸਿਰਫ਼ ਉਹਨਾਂ ਮੁੰਡਿਆਂ ਦੀਆਂ ਗਾਲ੍ਹਾਂ ਦਾ ਉੱਤਰ ਦੇਣਾ ਸੀ। ਹੋਰ, ਇਸਲਾਮ ਦੀ ਤੌਹੀਨ (ਬੇਇਜ਼ਤੀ) ਕਰਨਾ, ਜਾਂ ਹਜ਼ਰਤ ਸਾਹਿਬ ਦੀ ਬੇਟੀ ਦੀ ਨਿਰਾਦਰੀ ਕਰਨਾ ਮੇਰਾ ਨਸ਼ਾਨਾ ਨਹੀਂ ਸੀ। ਮੈਂ ਸ਼ੁਰੂ ਤੋਂ ਹੀ ਏਹਾ ਪੱਖ ਪੇਸ਼ ਕਰਦਾ ਆਇਆ ਹਾਂ। ਪਰ ਅਫ਼ਸੋਸ! ਮੇਰੀ ਬੇਨਤੀ ਸੁਣੀ ਨਹੀਂ ਗਈ। ਸਗੋਂ ਮੇਰੇ ਵਿਰੁੱਧ ਇਕ ਤਰਫ਼ਾ ਕਾਰਵਾਈ ਕੀਤੀ ਗਈ। ਪਰਜਾ ਦੀ ਦੌੜ ਸਰਕਾਰ ਤਕ ਹੁੰਦੀ ਹੈ। ਸੋ ਜੇ ਏਥੇ ਵੀ ਮੇਰੀ ਨਾ ਸੁਣੀ ਗਈ, ਤਾਂ ਮੈਂ ਇਨਸਾਫ਼ ਵਾਸਤੇ ਕਿਹੜਾ ਬੂਹਾ ਖੜਕਾਵਾਂਗਾ। ਮੈਂ ਆਸ ਕਰਦਾ ਹਾਂ, ਕਿ ਮੇਰੀਆਂ ਦਲੀਲਾਂ 'ਤੇ ਵਿਚਾਰ ਕਰਕੇ ਸਰਕਾਰ ਮੈਨੂੰ ਖਿਮਾ ਕਰੇਗੀ। ਜਿਥੋਂ ਤਕ ਧਰਮ ਤਿਆਗਣ ਦਾ ਸੰਬੰਧ ਹੈ, ਕੋਈ ਵੀ ਮਜ਼੍ਹਬ ਕਿਸੇ ਮਾੜੇ ਦਾ ਧਰਮ ਧੱਕੇ ਨਾਲ ਖੋਹਣ ਦੀ ਆਗਿਆ ਨਹੀਂ ਦੇਂਦਾ। ਕਿਉਂਕਿ ਧੱਕੇ ਨਾਲ ਧਰਮ ਖੋਹਣ ਵਾਲਾ ਜ਼ਾਲਮ ਤੇ ਕਿਸੇ ਦਬਾਉ ਜਾਂ ਲਾਲਚ ਦੇ ਅਧੀਨ ਧਰਮ ਛੱਡਣ ਵਾਲਾ ਕਾਇਰ ਹੁੰਦਾ ਹੈ। ਤੇ ਅਜੇਹੇ ਪਾਪ ਦੀ ਸਾਨੂੰ ਦੋਹਾਂ ਧਿਰਾਂ ਨੂੰ ਇਕ ਦੂਸਰੇ ਤੋਂ ਆਸ ਨਹੀਂ ਰੱਖਣੀ ਚਾਹੀਦੀ।"

ਹਕੀਕਤ ਰਾਏ ਦਾ ਇਹ ਸਮਝ ਤੇ ਦਲੇਰੀ ਭਰਿਆ ਉੱਤਰ ਸੁਣ ਕੇ ਸਭ ਮੁਸਲਮਾਨ ਭੜਕ ਉੱਠੇ। ਮੁਫ਼ਤੀ ਤੇ ਮੌਲਵੀ ਬਿਨਾਂ ਪੁਛਿਆਂ ਈ ਫ਼ਤਵੇ ਸੁਨਾਉਣ ਲੱਗ ਪਏ। ਸਲਾਹਕਾਰਾਂ ਦਾ ਇਸ਼ਾਰਾ ਪਾ ਕੇ ਖ਼ਾਨ ਬਹਾਦਰ ਨੇ ਕਹਿਰ ਵਿੱਚ ਹੁਕਮ ਸੁਣਾ ਦਿੱਤਾ।

## ਵਾਰ

ਵਾਂਗ ਅੱਗ ਨਮਰੂਦ ਦੀ ਦੇ ਭੜਕਿਆ
ਗੱਲ ਸੁਣ ਕੇ ਜ਼ਕਰੀਆ ਖ਼ਾਨ
ਮੱਤਾਂ ਦੇਵੇਂ ਮੈਨੂੰ ਕੱਲ੍ਹ ਦਾ ਜੰਮਿਆਂ
ਕਿੱਥੋਂ ਆ ਗਿਓਂ ਤੂੰ ਐਡਾ ਬੁਧਵਾਨ
ਕਿੱਥੇ ਸ਼ਾਨ ਅੱਲਾਹ ਪਾਕ ਦੇ ਰਸੂਲ ਦੀ ?
ਕਿੱਥੇ ਪੱਥਰ ਦਾ ਤੇਰਾ ਭਗਵਾਨ ?
ਤੇਰਾ ਫੇਰ ਵੀ ਗੁਨਾਹ ਨਹੀਂ ਗਾ ਧੁੱਪਣਾ
ਮਾਰ ਦੇਵਾਂ ਜੇ ਮੈਂ ਸਾਰਾ ਖ਼ਾਨਦਾਨ
ਇਕੋ ਤਰ੍ਹਾਂ ਤੇਰੀ ਜਾਨ ਬਚੇ ਕਾਫ਼ਰਾ!
ਜੇ ਰਸੂਲ 'ਤੇ ਲੈ ਆਵੇਂ ਤੂੰ ਈਮਾਨ
ਨਹੀਂ ਤਾਂ ਵੇਖੂ ਸਾਰਾ ਜੱਗ ਜਿੱਦੀ ਬਾਲਕਾ
ਕਿਵੇਂ ਕਢੂੰ ਤਰਸਾ ਕੇ ਤੇਰੀ ਜਾਨ
ਤੈਨੂੰ ਵੇਲਣੇ ਦੇ ਵਿਚਦੀ ਪੀੜ ਕੇ
ਕਰ ਦੇਊਂ ਹੱਡ ਪੱਛੀ ਦੇ ਸਮਾਨ
ਬੁਰਾ ਹੁੰਦਾ ਨਸ਼ਾ ਰਾਜ ਦਾ 'ਸੀਤਲਾ'
ਬੰਦਾ ਪਰਾਂ ਬਿਨਾਂ ਉੱਡੇ ਅਸਮਾਨ

ਹਕੀਕਤ ਰਾਏ ਦੀਆਂ ਗੱਲਾਂ 'ਤੇ ਧੀਰਜ ਨਾਲ ਵਿਚਾਰ ਕਰਨ ਦੀ ਥਾਂ ਖ਼ਾਨ ਬਹਾਦਰ ਦੂਣੇ ਗੁੱਸੇ ਨਾਲ ਭੜਕਿਆ। ਸ਼ਰ੍ਹਾ ਦੇ ਏਨੇ ਦਾਅਵੇਦਾਰਾਂ ਦੇ ਸਾਹਮਣੇ ਭਲਾ ਉਹ ਆਪਣੇ ਆਪ ਨੂੰ ਕਿਵੇਂ ਕਮਜ਼ੋਰ-ਈਮਾਨ ਜ਼ਾਹਰ ਹੋਣ ਦੇਂਦਾ। ਉਹਨੇ ਕ੍ਰੋਧ ਵਿੱਚ ਕਿਹਾ, "ਓ ਮਰਦੂਦ! ਤੂੰ ਪੱਥਰ ਦੇ ਦੇਵਤਿਆਂ ਨੂੰ ਅੱਲਾਹ ਦੇ ਰਸੂਲ ਦੇ ਬਰਾਬਰ ਦੱਸ ਰਿਹਾ ਏਂ ? ਮੇਰੇ ਸਾਮ੍ਹਣੇ ਏਡਾ ਵੱਡਾ ਕੁਫ਼ਰ। ਇਹ ਤਾਂ ਸਾਰੇ ਇਸਲਾਮ ਦੇ ਖ਼ਿਲਾਫ਼ ਬਗ਼ਾਵਤ ਹੈ। ਇਸਦੀ ਸਜ਼ਾ ਸਾਰੇ ਖ਼ਾਨਦਾਨ ਦੀ ਕਤਲਾਮ ਹੈ। ਏਹ ਮੇਰੀ ਖੁੱਲ੍ਹ-ਦਿਲੀ ਹੈ, ਕਿ ਮੈਂ ਸਿਰਫ ਤੇਰੇ ਤਕ ਹੀ ਸਜ਼ਾ ਰੱਖੀ ਹੈ। ਸੋ, ਆਖ਼ਰੀ ਹੁਕਮ ਹੈ, ਜਾਂ ਇਸਲਾਮ ਪਰਵਾਨ ਕਰ, ਜਾਂ ਮੌਤ ਦਾ ਸਵਾਦ ਚੱਖਣ ਵਾਸਤੇ ਤਿਆਰ ਹੋ ਜਾ।"

ਭਾਈ ਭਾਗਮੱਲ ਤੇ ਮਾਤਾ ਗੌਰਾਂ ਆਪਣੇ ਭਾਗ ਦੇ ਫ਼ੈਸਲੇ ਦੀ ਉਡੀਕ ਵਿੱਚ ਖਲੋ ਸਨ। ਭਾਗ ਮੱਲ ਇਕ ਦੋ ਵਾਰ ਬੇਨਤੀਆਂ ਵੀ ਕਰ ਹਟਿਆ

ਸੀ, ਪਰ ਉਸ ਵੱਲ ਉਚੇਚਾ ਧਿਆਨ ਕਿਸੇ ਨਹੀਂ ਸੀ ਦਿੱਤਾ। ਹੁਣ ਸੂਬੇਦਾਰ ਦੇ ਮੂੰਹੋਂ ਆਖ਼ਰੀ ਹੁਕਮ ਸੁਣ ਕੇ ਮਾਤਾ ਗੌਰਾਂ ਦੇ ਹਰਾਸ ਟੁੱਟ ਗਏ। ਉਹਨੇ ਅੱਗੇ ਵੱਧ ਕੇ ਖ਼ਾਨ ਬਹਾਦਰ ਦੇ ਸਾਮ੍ਹਣੇ ਆਹ ਦਾ ਨਾਅਰਾ ਮਾਰਿਆ।

## ਮਿਰਜ਼ਾ

ਜਦ ਸੁਣਿਆਂ ਹੁਕਮ ਨਵਾਬ ਦਾ
ਮਾਂ ਰੋ ਪਈ ਧਾਹੀਂ ਮਾਰ
ਉਹ ਝੁਕ ਝੁਕ ਕਰਦੀ ਬੇਨਤੀ
ਵਿੱਚ ਸੂਬੇ ਦੇ ਦਰਬਾਰ
ਕਹਿੰਦੀ : ਮੰਨ ਲੈ ਬੱਚਿਆਂ ਵਾਲਿਆ
ਮਾਂ ਤੱਤੀ ਦੀ ਹਾਲ ਪੁਕਾਰ
ਮੈਨੂੰ ਇਕ ਹਕੀਕਤ ਨਾਲ ਵੇ
ਦਿੱਸੇ ਵਸਦਾ ਕੁੱਲ ਸੰਸਾਰ
ਇਕ ਜਿੰਦ ਦੇ ਬਦਲੇ ਹਾਕਮਾ!
ਮੇਰਾ ਲੈ ਲੈ ਸਭ ਘਰ ਬਾਰ
ਵੇ ਮੈਂ ਮੰਗ ਕੇ ਖਾ ਲੂੰ ਰਾਜਿਆ!
ਇਹਨੂੰ ਲੈ ਜਾਊਂ ਜਮਨਾ ਪਾਰ
ਇਕ ਮੰਗਾਂ ਜ਼ਿੰਦਗੀ ਲਾਲ ਦੀ
ਦੂਜਾ ਧਰਮ 'ਤੇ ਨਾ ਕਰ ਵਾਰ
ਵੇ ਮੈਂ ਏਨੇ ਬਦਲੇ ਅਦਲੀਆ!
ਤੇਰਾ ਗਾਵਾਂ ਜੱਸ ਬਾਜ਼ਾਰ
ਥੋੜੇ ਹੁੰਦੇ ਮਾਂਵਾਂ ਦੇ ਹੌਸਲੇ
ਵੇ ਮੈਂ ਮਰ ਜੂੰ ਕਟਾਰੀ ਮਾਰ
ਦੁਖੀ ਦਿਲ ਦੇ ਹਉਕੇ 'ਸੀਤਲਾ'
ਕਦੇ ਸਹਿ ਨਾ ਸੱਕੇ ਕਰਤਾਰ

ਗੌਰਾਂ ਬਥੇਰੇ ਵਾਸਤੇ ਪਾ ਰਹੀ, ਪਰ ਪੱਥਰ-ਦਿਲ ਹਾਕਮਾਂ ਦੇ ਬੋਲੇ ਕੰਨਾਂ ਤਕ ਫ਼ਰਯਾਦ ਨਾ ਪਹੁੰਚੀ। ਖਿਝ ਕੇ ਖ਼ਾਨ ਬਹਾਦਰ ਨੇ ਗੁੱਸੇ ਨਾਲ ਕਿਹਾ, "ਬਹੁਤਾ ਰੌਲਾ ਨਾ ਪਾ ਮਾਈ। ਜੇ ਪੁੱਤਰ ਦੀ ਜਾਨ ਬਚਾਉਣੀ ਚਾਹੁੰਦੀ ਏਂ,

ਤਾਂ ਇਹਨੂੰ ਕਹੋ, ਮੁਸਲਮਾਨ ਹੋ ਜਾਏ। ਏਹੋ ਇਕੋ ਰਸਤਾ ਹੈ ਇਹਦੀ ਜ਼ਿੰਦਗੀ ਬਚਣ ਦਾ। ਨਹੀਂ ਤਾਂ ਪਾਣੀ ਰਿੜਕਣ ਦੀ ਕੋਈ ਲੋੜ ਨਹੀਂ।"

ਗੌਰਾਂ ਨੇ ਦੋਹਾਂ ਹੱਥਾਂ ਨਾਲ ਕਲੇਜਾ ਫੜ ਕੇ ਕਿਹਾ, "ਮੋਤੀਆਂ ਵਾਲਿਆ! ਮੈਂ ਮਾਪਿਆਂ ਦੇ ਘਰ ਸਿੱਖ-ਗੁਰੂਆਂ ਤੇ ਸ਼ਹੀਦਾਂ ਦੀਆਂ ਸਾਖੀਆਂ ਸੁਣੀਆਂ ਨੇ। ਮੈਂ ਪੁੱਤਰ ਨੂੰ ਧਰਮ ਛੱਡਣ ਵਾਸਤੇ ਕਿਵੇਂ ਆਖ ਸਕਦੀ ਆਂ ? ਹੋਰ ਹਰ ਸਜ਼ਾ ਸਹਿਣ ਨੂੰ ਤਿਆਰ ਆਂ। ਮੇਰਾ ਘਰ-ਬਾਰ ਸਭ ਜ਼ਬਤ ਕਰਕੇ ਸਾਨੂੰ ਦੇਸ-ਨਿਕਾਲਾ ਦੇ ਦੇ, ਮੈਂ ਖਿੜੇ ਮੱਥੇ ਝੱਲ ਜਾਵਾਂਗੀ, ਪਰ ਮੇਰੇ ਪੁੱਤਰ ਦੀ ਜਾਨ ਬਖ਼ਸ਼ ਦੇ।"

"ਚੁੱਪ ਰਹੋ।" ਖ਼ਾਨ ਬਹਾਦਰ ਨੇ ਕੌੜੇ ਹੋ ਕੇ ਕਿਹਾ। "ਹੋਰ ਕੁਛ ਨਹੀਂ ਹੋ ਸਕਦਾ। ਜੇ ਫਿਰ ਬੋਲੇ, ਤਾਂ ਬਾਹਰ ਕੱਢ ਦਿੱਤੇ ਜਾਉਗੇ।"

ਫਿਰ ਖ਼ਾਨ ਬਹਾਦਰ ਨੇ ਜਲਾਂਦਾਂ ਨੂੰ ਹੁਕਮ ਦਿੱਤਾ, "ਫੋਹਾ ਭਰ ਬਾਲਕ ਏ, ਜ਼ਰਾ ਸਖ਼ਤੀ ਨਾਲ ਇਸਲਾਮ ਮਨਾ ਲਵੋ।"

ਹੁਕਮ ਦੀ ਦੇਰ ਸੀ। ਜਲਾਦਾਂ ਨੇ ਹਕੀਕਤ ਰਾਏ ਨੂੰ ਟਿਕਟਿਕੀ ਨਾਲ ਬੰਨ੍ਹ ਕੇ ਬੈਂਤਾਂ ਦੀ ਮਾਰ ਸ਼ੁਰੂ ਕਰ ਦਿੱਤੀ । ਇਕ-ਇਕ ਬੈਂਤ ਨਾਲ ਪੁੱਛਿਆ ਜਾਂਦਾ, ਕਿ ਇਸਲਾਮ ਪਰਵਾਨ ਹੈ, ਜਾਂ ਨਹੀਂ। ਹਕੀਕਤ ਦੇ ਇਨਕਾਰ ਕਰਨ ਉੱਤੇ ਦੂਸਰਾ ਬੈਂਤ ਦੂਣੇ ਜ਼ੋਰ ਨਾਲ ਪਿੰਡੇ ਵਿੱਚ ਆ ਖੁਭਦਾ। ਏਥੋਂ ਤਕ ਕਿ ਇਸ ਬੇ-ਕਿਰਕੀ ਦੀ ਮਾਰ ਨਾਲ ਧਰਮੀ ਬਾਲਕ ਬੇ-ਹੋਸ਼ ਹੋ ਕੇ ਡਿਗ ਪਿਆ।

ਹਕੀਕਤ ਰਾਏ ਦੀ ਚਰਚਾ ਸਾਰੇ ਸ਼ਹਿਰ ਵਿੱਚ ਖਿੱਲਰ ਗਈ। ਦੀਵਾਨ ਸੂਰਤ ਸਿੰਘ ਤੇ ਦਰਗਾਹੀ ਮੱਲ ਆਦਿ ਕੇਈ ਪਤਵੰਤੇ ਹਿੰਦੂ ਰਲ ਕੇ ਖ਼ਾਨ ਬਹਾਦਰ ਕੋਲ ਫ਼ਰਯਾਦ ਲੈ ਕੇ ਪਹੁੰਚੇ। ਉਹ ਸਾਰੇ ਬੇਨਤੀਆਂ ਕਰ ਰਹੇ, ਕਿ ਮੌਤ ਤੋਂ ਘੱਟ ਕੋਈ ਵੀ ਸਜ਼ਾ ਦਿੱਤੀ ਜਾਏ, ਤਾਂ ਉਹ ਅਹਿਸਾਨ ਮੰਨਣਗੇ। ਜਿੰਨਾ ਜੁਰਮਾਨਾ ਸਰਕਾਰ ਕਰ ਦੇਵੇ, ਉਹ ਤਾਰਨ ਨੂੰ ਤਿਆਰ ਹਨ, ਪਰ ਹਕੀਕਤ ਰਾਏ ਨੂੰ ਬਾਲਕ ਸਮਝ ਕੇ ਛੱਡ ਦਿੱਤਾ ਜਾਏ। ਪਰ ਅਫ਼ਸੋਸ! ਖ਼ਾਨ ਬਹਾਦਰ ਨੇ ਇਹ ਰਹਿਮ ਦੀ ਅਪੀਲ ਵੀ ਰੱਦ ਕਰ ਦਿੱਤੀ। ਅੰਤ, ਨਿਰਦਈ ਨੇ ਕਤਲ਼ ਦਾ ਹੁਕਮ ਦੇ ਦਿੱਤਾ।

## ਕਬਿੱਤ

ਧਰਮੀ ਹਕੀਕਤ ਨਾ ਦੀਨ ਪਰਵਾਨ ਕੀਤਾ
ਮਾਰ ਮਾਰ ਬੈਂਤ ਕੇਈ ਵਾਰ ਧਮਕਾਇਆ ਗਿਆ
ਬਾਲਕ ਅਜਾਣ ਜਾਣ ਮਨ ਭਰਮਾਉਣ ਹਿਤ
ਹੁਸਨ, ਹਕੂਮਤ ਦਾ ਲਾਲਚ ਦਿਖਾਇਆ ਗਿਆ
ਚੱਲਿਆ ਨਾ ਚਾਰਾ ਜਦ ਕੋਈ, ਅੰਤ ਤੰਗ ਆ ਕੇ
ਮੌਤ ਦਾ ਹੁਕਮ ਨਿਰਦੋਸ਼ ਨੂੰ ਸੁਣਾਇਆ ਗਿਆ
ਮਾਰ ਤਲਵਾਰ ਸਿਰ ਧੜ ਨਾਲੋਂ ਵੱਖ ਕੀਤਾ
'ਸੀਤਲ' ਸ਼ਹੀਦ ਸੱਚ-ਖੰਡ 'ਚ ਪੁਚਾਇਆ ਗਿਆ

ਇਹ ਕਹਿਰੀ ਸਾਕਾ ਨਖ਼ਾਸ ਚੌਂਕ ਵਿੱਚ ਹੋਇਆ। ਉਸ ਦਿਨ ਬਸੰਤ ਪੰਚਮੀ (੧੭੯੧ ਬਿ.=੧੭੩੫ ਈ.) ਸੀ। ਮਾਸੂਮ ਬਾਲਕ ਦੀ ਧੌਣ ਉੱਤੇ ਤਲਵਾਰ ਦਾ ਵਾਰ ਕਰਦਿਆਂ ਕਸਾਈਆਂ ਨੂੰ ਜ਼ਰਾ ਤਰਸ ਨਾ ਆਇਆ। ਧੜੋਂ ਸਿਰ ਵੱਖ ਕਰ ਦਿੱਤਾ ਗਿਆ। ਕਾਜ਼ੀ ਜ਼ਾਲਮ ਖ਼ਾਂ ਨੇ ਇਸਨੂੰ ਆਪਣੀ ਜਿੱਤ ਸਮਝਿਆ। ਗੌਰਾਂ ਮਾਂ ਦੇ ਭਾੱ ਦਾ ਦਿਨ ਦੀਵੀਂ ਹਨ੍ਹੇਰ ਪੈ ਗਿਆ। ਉਹਨੇ ਪੁੱਤਰ ਦੀ ਲੋਥ ਗੋਦ ਵਿੱਚ ਲੈ ਕੇ ਅੰਤ ਦੀ ਵਾਰ ਮੱਥਾ ਚੁੰਮਿਆਂ। ਮਾਂ ਦੀਆਂ ਧਾਹੀਂ ਸੁਣ ਕੇ ਅੰਬਰ ਵੀ ਕੰਬ ਉਠਿਆ।

## ਸਾਕਾ

ਮਾਰੇ ਗੌਰਾਂ ਮਾਂ ਨੇ ਜਦ ਆਹ ਦੇ ਨਾਅਰੇ
ਅੰਬਰ ਨੀਲਾ ਹੋ ਗਿਆ ਬਲ ਉਠੇ ਤਾਰੇ
ਹੰਝੂ ਅੱਖਾਂ ਵਿੱਚ ਹੀ ਬਣ ਗਏ ਅੰਗਿਆਰੇ
ਮੱਥਾ ਚੁੰਮ ਕੇ ਚੰਦ ਦਾ ਮਾਂ ਅੰਤ ਪੁਕਾਰੇ
'ਫ਼ਤਹਿ' 'ਜੁਝਾਰ' ਉਡੀਕਦੇ ਜਾਹ ਲਾਲ ਦੁਲਾਰੇ
ਢਹਿ ਗਏ ਅੱਜ ਲਾਹੌਰ ਦੇ ਸਭ ਰਾਜ-ਮੁਨਾਰੇ
ਗਿਣ ਗਿਣ ਬਦਲੇ ਲੈਣਗੇ ਤੇਰੇ ਸਾਕ ਪਿਆਰੇ
ਵੈਰੀ ਦੀ ਰੱਤ 'ਸੀਤਲਾ' ਦਿਲ ਸੜਦਾ ਠਾਰੇ

ਲਾਹੌਰ ਵਿੱਚ ਹੀ ਪੁੱਤਰ ਦਾ ਸਸਕਾਰ ਕਰਕੇ ਭਾਗ ਮੱਲ ਤੇ ਗੌਰਾਂ ਵਾਪਸ ਘਰ ਚਲੇ ਗਏ। ਗੌਰਾਂ ਦੇ ਦਿਲ ਵਿੱਚ ਰਾਤ ਦਿਨੇ ਅੱਗ ਬਲਦੀ

ਰਹਿੰਦੀ। ਇਨਸਾਨ ਦੀ ਕਚਹਿਰੀ ਵਿਚੋਂ ਇਨਸਾਫ਼ ਨਾ ਮਿਲਿਆ, ਤਾਂ ਉਹ ਭਗਵਾਨ ਦੀ ਦਰਗਾਹ ਵਿੱਚ ਨਿਆਂ ਵਾਸਤੇ ਪ੍ਰਾਰਥਨਾ ਕਰਨ ਲੱਗੀ।

ਅੰਤ ਉਹਦੀਆਂ ਪ੍ਰਾਰਥਨਾਵਾਂ ਸੁਣੀਆਂ ਗਈਆਂ। ਸਮਾਂ ਪਾ ਕੇ ਜਦ ਸਿੱਖਾਂ ਦੀ ਤਾਕਤ ਬਹੁਤ ਵੱਧ ਗਈ, ਉਹਨਾਂ ਹਮਲਾ ਕਰਕੇ ਸਾਰਾ ਸਿਆਲਕੋਟ ਸ਼ਹਿਰ ਲੁੱਟ ਲਿਆ। ਕਾਜ਼ੀ ਜ਼ਾਲਮ ਖ਼ਾਂ, ਹਾਕਮ ਅਮੀਰ ਬੇਗ, ਫ਼ਤਵਾ ਦੇਣ ਵਾਲਾ ਮੌਲਵੀ ਤੇ ਹੋਰ ਕੇਈ ਸਿਰਕਰਦੇ ਮੁਸਲਮਾਨ ਕਤਲ ਕੀਤੇ ਗਏ। ਸ. ਕਿਸ਼ਨ ਸਿੰਘ ਨੇ ਹਕੀਕਤ ਰਾਏ ਦੇ ਕਾਤਲਾਂ ਦੇ ਸਿਰ ਮਾਤਾ ਗੌਰਾਂ ਦੇ ਪੈਰਾਂ ਵਿੱਚ ਜਾ ਰੱਖੇ। ਗੌਰਾਂ ਨੇ ਦੋਵੇਂ ਹੱਥ ਉਪਰ ਚੁੱਕਕੇ ਕਿਹਾ, "ਹੇ ਗੁਰਦੇਵ! ਅੰਤ ਤੇਰੇ ਘਰੋਂ ਰੋਂਦੀ ਮਾਂ ਨੂੰ ਨਿਆਂ ਮਿਲ ਗਿਆ। ਅਜ ਮੇਰੇ ਹਕੀਕਤ ਦਾ ਬਦਲਾ ਲਿਆ ਗਿਆ। ਜਿਉਂਦੀਆਂ ਕੌਮਾਂ ਏਸੇ ਤਰ੍ਹਾਂ ਬਦਲੇ ਲੈਂਦੀਆਂ ਨੇ।" ਇਹ ਕਹਿ ਕੇ ਗੌਰਾਂ ਨੇ ਸੱਚੀ ਦਰਗਾਹ ਵਿੱਚ ਸਿਰ ਝੁਕਾ ਦਿੱਤਾ।

ਪ੍ਰਸੰਗ ਲਿਖਿਆ ੯-੭-੫੫ ਈ.

(ਨੋਟ:– ਇਸ ਪੁਸਤਕ ਦੇ ਤਿੰਨ ਪ੍ਰਸੰਗ : ਹਕੀਕਤ ਰਾਏ, ਚਵਿੰਡੇ ਦੀਆਂ ਸਿੰਘਣੀਆਂ ਦੀ ਬਹਾਦਰੀ ਤੇ ਜੰਗ ਰਾਮ ਰਉਣੀ; ਮੈਂ ਫ਼ੀਰੋਜ਼ਪੁਰ ਦੀ ਸੈਂਟਰਲ ਜੇਲ੍ਹ ਵਿੱਚ ਲਿਖੇ ਸਨ, ਜਦ ਅਕਾਲੀ ਮੋਰਚੇ ਵਿੱਚ ਨਜ਼ਰਬੰਦ ਸਾਂ।)



ੴ ਸਤਿਗੁਰ ਪ੍ਰਸਾਦਿ॥

# ਪ੍ਰਸੰਗ

# ਚਵਿੰਡੇ ਦੀਆਂ ਸਿੰਘਣੀਆਂ ਦੀ ਬਹਾਦਰੀ

## ਸ਼ਾਹੀ ਫ਼ੌਜ ਨਾਲ ਜੰਗ

ਬਾਬਾ ਬੰਦਾ ਸਿੰਘ ਬਹਾਦਰ ਨੂੰ ਗ੍ਰਿਫ਼ਤਾਰ ਕਰਨ ਬਦਲੇ ਅਬਦੁੱਸਮੱਦ ਖ਼ਾਂ ਨੂੰ 'ਦਲੇਰੇ ਜੰਗ, ਸੈਫ਼ੁੱਦੌਲਾ, ਸੱਤ ਹਜ਼ਾਰੀ' ਦਾ ਖ਼ਿਤਾਬ ਦੇ ਕੇ ਲਾਹੌਰ ਦਾ ਸੂਬੇਦਾਰ ਬਣਾਇਆ ਗਿਆ। ਓਦੋਂ ਦਿੱਲੀ ਵਿੱਚ ਸੱਯਦ ਭਰਾਵਾਂ ਦਾ ਬੋਲ-ਬਾਲਾ ਸੀ। ੧੭੧੯ ਈ. ਵਿੱਚ ਉਹਨਾਂ ਬਾਦਸ਼ਾਹ ਫ਼ਰਖ਼ੀਅਰ ਨੂੰ ਕਤਲ ਕਰਕੇ ਤਖ਼ਤ ਉੱਤੇ ਰਫ਼ੀਉੱਦਾਰਾਜਾਤ ਨੂੰ ਬਿਠਾਇਆ। ਤਿੰਨ ਮਹੀਨੇ ਪਿਛੋਂ ਸੱਯਦਾਂ ਨੇ ਉਹਨੂੰ ਮਾਰ ਕੇ ਉਹਦੇ ਵੱਡੇ ਭਰਾ ਰਫ਼ੀਉੱਦੌਲਾ ਨੂੰ ਬਾਦਸ਼ਾਹ ਬਣਾ ਦਿੱਤਾ। ਤਿੰਨ ਮਹੀਨੇ ਪਿਛੋਂ ਉਹਨੂੰ ਵੀ ਭਰਾ ਦੇ ਮਗਰੇ ਤੋਰ ਦਿੱਤਾ ਗਿਆ। ਹੁਣ ਸੱਯਦਾਂ ਦੀ ਚੋਣ ਮੁਹੰਮਦ ਸ਼ਾਹ 'ਤੇ ਪਈ। ਸੱਤ ਸਾਲ ਦੀ ਨਜ਼ਰਬੰਦੀ ਪਿਛੋਂ ਕਿਸਮਤ ਨੇ ਉਹਨੂੰ ਬਾਦਸ਼ਾਹੀ ਤਖ਼ਤ 'ਤੇ ਬਿਠਾ ਦਿੱਤਾ। ਇਕ ਸਾਲ ਪਿਛੋਂ ਸੱਯਦਾਂ ਦੀ ਤਾਕਤ ਦਾ ਅੰਤ ਹੋ ਗਿਆ। ਮੁਹੰਮਦ ਸ਼ਾਹ ਨੇ ਸੱਯਦ ਅਬਦੁੱਲਾ ਨੂੰ ਹਟਾ ਕੇ ਮੁਹੰਮਦ ਅਮੀਨ ਖ਼ਾਂ ਨੂੰ ਵਜ਼ੀਰ ਬਣਾ ਲਿਆ। ਨਵਾਂ ਵਜ਼ੀਰ ਡੇਢ ਮਹੀਨੇ ਪਿਛੋਂ (੧੬ ਜਨਵਰੀ, ੧੭੨੧ ਈ.) ਮਰ ਗਿਆ। ਫਿਰ ਨਜ਼ਾਮੁਲ ਮੁਲਕ ਦਿੱਲੀ ਦਾ ਵਜ਼ੀਰ ਬਣਿਆਂ। ੧੭੨੪ ਈ. ਵਿੱਚ ਦਿੱਲੀ ਦੀ ਵਜ਼ਾਰਤ ਫਿਰ ਬਦਲੀ। ਨਜ਼ਾਮੁਲ ਮੁਲਕ ਨੇ ਅਸਤੀਫ਼ਾ ਦੇ ਦਿੱਤਾ। ਉਸਦੀ ਥਾਂ ਕਮਰੁੱਦੀਨ ਖ਼ਾਂ ਵਜ਼ੀਰ ਬਣਿਆਂ। ਉਹ ਪੁਰਾਣੇ ਵਜ਼ੀਰ ਮੁਹੰਮਦ ਅਮੀਨ ਖ਼ਾਂ ਦਾ ਪੁੱਤਰ ਸੀ।

ਕਮਰੁੱਦੀਨ ਖ਼ਾਂ ਨੇ ਦਿੱਲੀ ਵਿੱਚ ਪੂਰੀ ਤਾਕਤ ਬਣਾ ਕੇ ਫਿਰ ਪੰਜਾਬ ਵੱਲ ਧਿਆਨ ਦਿੱਤਾ। ਸੂਬੇ ਦੇ ਖ਼ਰਾਬ ਪ੍ਰਬੰਧ ਦਾ ਬਹਾਨਾ ਲਾ ਕੇ ਉਹਨੇ (੧੭੨੬ ਈ.) ਅਬਦੁੱਸਮੱਦ ਖ਼ਾਂ ਨੂੰ ਲਾਹੌਰੋਂ ਹਟਾ ਕੇ ਮੁਲਤਾਨ ਦਾ ਸੂਬੇਦਾਰ ਬਣਾ ਦਿੱਤਾ, ਤੇ ਉਸਦੇ ਪੁੱਤਰ ਜ਼ਕਰੀਆ ਖ਼ਾਂ ਨੂੰ 'ਖ਼ਾਨ ਬਹਾਦਰ, ਸੈਫ਼ੁੱਦੌਲਾ,

ਅੱਠ ਹਜਾਰੀ' ਦਾ ਖ਼ਿਤਾਬ ਦੇ ਕੇ ਲਾਹੌਰ ਦੀ ਸੂਬੇਦਾਰੀ ਸੌਂਪ ਦਿੱਤੀ। ਜ਼ਕਰੀਆ ਖ਼ਾਂ ਵਜ਼ੀਰ ਕਮਰੁੱਦੀਨ ਖ਼ਾਂ ਦਾ ਭਣਵਈਆ ਸੀ। ਸਿੱਖ ਇਤਿਹਾਸ ਵਿੱਚ ਇਹ ਸੂਬੇਦਾਰ 'ਖ਼ਾਨ ਬਹਾਦਰ' ਨਾਮ ਥੱਲੇ ਹੀ ਪ੍ਰਸਿੱਧ ਹੈ। ਖ਼ਾਨ ਬਹਾਦਰ ਨੇ ਲਖਪਤ ਰਾਏ ਨੂੰ ਆਪਣਾ ਦੀਵਾਨ ਤੇ ਮੋਮਨ ਖ਼ਾਂ ਨੂੰ ਨਾਇਬ ਸੂਬੇਦਾਰ ਬਣਾਇਆ।

ਸਭ ਤੋਂ ਪਹਿਲਾ ਕੰਮ ਖ਼ਾਨ ਬਹਾਦਰ ਨੇ ਸਿੱਖਾਂ ਨੂੰ ਦਬਾਉਣ ਦਾ ਅਰੰਭਿਆ। ਮੋਮਨ ਖ਼ਾਂ ਦੇ ਮਾਤਹਿਤ ਉਹਨੇ ਸਾਰੇ ਸੂਬੇ ਵਿੱਚ ਗਸ਼ਤੀ ਫ਼ੌਜ ਨੀਯਤ ਕਰ ਦਿੱਤੀ। ਉਸ ਫ਼ੌਜ ਨੇ ਸਰਕਾਰੀ ਚੌਧਰੀਆਂ ਦੀ ਮਦਦ ਨ਼ਾਲ ਸਿੱਖਾਂ ਉੱਤੇ ਸਖ਼ਤੀ ਸ਼ੁਰੂ ਕਰ ਦਿੱਤੀ। ਸਿੱਖ ਪਿੰਡ ਛੱਡ ਕੇ ਬਹੁਤੇ ਜੰਗਲਾਂ ਵਿੱਚ ਚਲੇ ਗਏ। ਜੇ ਕਿਤੇ ਉਹਨਾਂ ਦਾ ਅਣਵੱਸ ਨੂੰ ਸ਼ਾਹੀ ਫ਼ੌਜ ਨਾਲ ਟਾਕਰਾ ਹੋ ਪੈਂਦਾ, ਤਾਂ ਉਹ ਮਰਦਾਂ ਵਾਂਗ ਲੜ ਕੇ ਸ਼ਹੀਦ ਹੋ ਜਾਂਦੇ।

ਏਸ ਤਰ੍ਹਾਂ ਦਿਹਾੜੇ ਨਿਭ ਰਹੇ ਸਨ, ਜਾਂ ਸ਼ਾਹੀ ਫ਼ੌਜ ਨੇ ਭਾਈ ਤਾਰਾ ਸਿੰਘ ਜੀ ਪਿੰਡ 'ਵਾਂ' ਵਾਲੇ ਉੱਤੇ ਹਮਲਾ ਕਰ ਦਿੱਤਾ। ਉਹ ਦੁਸ਼ਮਣ ਦਲ ਦਾ ਟਾਕਰਾ ਕਰਦੇ ਹੋਏ ਮੈਦਾਨ ਵਿੱਚ ਸ਼ਹੀਦ ਹੋ ਗਏ (ਫੱਗਣ, ੧੭੮੨ ਬਿ.= ੧੭੨੬ ਈ.) । ਭਾਈ ਤਾਰਾ ਸਿੰਘ ਜੀ ਸਾਰੇ ਪੰਥ ਵਿੱਚ ਪੂਰਨ 'ਸੰਤ' ਸਮਝ ਕੇ ਪੂਜੇ ਜਾਂਦੇ ਸਨ। ਉਹਨਾਂ ਦੀ ਸ਼ਹੀਦੀ ਦੀ ਖ਼ਬਰ ਸੁਣਕੇ ਖ਼ਾਲਸਾ ਭੜਕ ਉਠਿਆ। ਉਹਨਾਂ ਸਾਰੇ ਸੂਬੇ ਵਿੱਚ ਲੁੱਟ ਮਾਰ ਸ਼ੁਰੂ ਕਰ ਦਿੱਤੀ। ਓਧਰੋਂ ਖ਼ਾਨ ਬਹਾਦਰ ਨੇ ਵੀ ਸਖ਼ਤੀ ਦਾ ਹੁਕਮ ਦੇ ਕੇ ਨਵੀਆਂ ਗਸ਼ਤੀ ਫ਼ੌਜਾਂ ਚਾੜ੍ਹ ਦਿੱਤੀਆਂ।

## ਮਿਰਜ਼ਾ

ਬਣਿਆਂ ਜਦੋਂ ਲਾਹੌਰ ਦਾ ਜ਼ਕਰੀਆ ਸੂਬੇਦਾਰ
ਕਮਰੁੱਦੀਨ ਵਜ਼ੀਰ ਦਾ, ਨਿਗਦਾ ਰਿਸ਼ਤੇਦਾਰ
ਘੱਲੀਆਂ ਸਖ਼ਤ ਹਦਾਇਤਾਂ, ਦਿੱਲੀ ਦੀ ਸਰਕਾਰ
ਸੁਣਿਆਂ ਸਿੰਘ ਪੰਜਾਬ ਦੇ, ਹੋ ਰਹੇ ਫਿਰ ਹੁਸ਼ਿਆਰ
ਸਖ਼ਤੀ ਨਾਲ ਦਬਾ ਦਿਉ, ਜੋ ਉਭਰੇ ਇਕ ਵਾਰ
ਉਠਣ ਜੋਗੇ ਰਹਿਣ ਨਾ, ਮਾਰੋ ਐਸੀ ਮਾਰ
ਪਾ ਕੇ ਹੁਕਮ ਵਜ਼ੀਰ ਦਾ, ਭੜਕਿਆ ਸੂਬੇਦਾਰ

ਕੀਤੀ ਝਟ ਪਟ ਓਸਨੇ, ਗਸ਼ਤੀ ਫ਼ੌਜ ਤਿਆਰ
ਚਾੜ੍ਹੀ ਸਾਰੇ ਦੇਸ 'ਤੇ, ਦੇ ਖ਼ੂਨੀ ਹਥਿਆਰ
ਕੀ ਦੱਸਾਂ ਜੋ ਓਸਨੇ, ਕੀਤੇ ਅਤਿਆਚਾਰ
ਤਾਰਾ ਸਿੰਘ ਜਹੇ ਸੰਤ ਕਈ, ਰਣ ਦੇ ਵਿੱਚ ਲਲਕਾਰ
ਪਾ ਗਏ ਅਮਰ ਸ਼ਹੀਦੀਆਂ, ਜੱਸ ਗਾਵੇ ਸੰਸਾਰ
ਨਿਤ ਦੀਆਂ ਇਹ ਵਧੀਕੀਆਂ, ਸਕਦੇ ਕਿਵੇਂ ਸਹਾਰ ?
ਭੜਕ ਉੱਠੇ ਸਿੰਘ 'ਸੀਤਲਾ', ਚੁੱਕ ਲਏ ਫਿਰ ਹਥਿਆਰ

ਗਸ਼ਤੀ ਫ਼ੌਜ ਪਿੰਡ-ਪਿੰਡ ਤੁਰੀ ਫਿਰਦੀ। ਚੌਧਰੀ ਜਾਂ ਪਿੰਡ ਦੇ ਨੰਬਰਦਾਰ ਦਾ ਜੀਹਦੇ ਨਾਲ ਜ਼ਰਾ ਰੰਜ ਹੁੰਦਾ, ਉਹ ਉਸਨੂੰ ਸਿੱਖ ਹੋਣ ਦਾ ਦੂਸ਼ਣ ਲਾ ਕੇ ਫੜਾ ਦੇਂਦਾ। ਗਸ਼ਤੀ ਫ਼ੌਜ ਬਿਨਾਂ ਪੜਤਾਲ ਕੀਤੇ ਹੀ ਉਸਦਾ ਘਰ ਬਾਰ ਲੁੱਟ ਲੈਂਦੀ ਤੇ ਉਸਨੂੰ ਮਨ-ਮਰਜ਼ੀ ਦੀ ਸਜ਼ਾ ਦੇਂਦੀ। ਇਹ ਸਜ਼ਾ ਕੇਈ ਵਾਰ ਮੌਤ ਤਕ ਦੀ ਹੁੰਦੀ। ਪੁਛਣ ਵਾਲਾ ਕੋਈ ਉਪਰ ਹੈ ਨਹੀਂ ਸੀ। ਜੇ ਕਿਤੇ ਕਿਸੇ ਦੇ ਸਾਕ ਸੰਬੰਧੀ ਕੁਛ ਰੌਲਾ ਪਾਉਂਦੇ ਵੀ, ਤਾਂ ਪੁਲਸ ਲਿਖ ਦੇਂਦੀ, ਕਿ ਮਰਨ ਵਾਲਾ ਬੜਾ ਖ਼ਤਰਨਾਕ ਡਾਕੂ ਤੇ ਤੱਤ ਖ਼ਾਲਸੇ ਦਾ ਮੈਂਬਰ ਸੀ। ਫਿਰ ਕੋਈ ਕੀ ਉਭਾਸਰਦਾ ? ਪੂਜਨੀਕ ਸੰਤ ਭਾਈ ਤਾਰਾ ਸਿੰਘ ਜੀ ਦੇ ਵਿਰੁੱਧ ਵੀ ਏਹਾ ਦੋਸ਼ ਥੱਪਿਆ ਗਿਆ ਸੀ, ਕਿ ਉਹ ਧਾੜਵੀਆਂ ਨੂੰ ਕੋਲ ਰੱਖਦਾ ਹੈ। ਜੇ ਕੋਈ ਕਾਨੂੰਨ ਜਾਂ ਇਨਸਾਫ਼ ਹੁੰਦਾ, ਤਾਂ ਉਹਨਾਂ ਦਸਾਂ ਨੌਹਾਂ ਦੀ ਕਿਰਤ ਤੇ ਵਾਹਿਗੁਰੂ ਦਾ ਭਜਨ ਕਰਨ ਵਾਲਿਆਂ ਨੂੰ ਫ਼ੌਜ ਦਾ ਘੇਰਾ ਪਾ ਕੇ ਕਿਉਂ ਸ਼ਹੀਦ ਕੀਤਾ ਜਾਂਦਾ ?

ਭਾਈ ਤਾਰਾ ਸਿੰਘ ਜੀ ਦੀ ਸ਼ਹੀਦੀ ਨੇ ਸਿੱਖਾਂ ਦੇ ਦਿਲਾਂ ਵਿੱਚ ਅੱਗ ਬਾਲ ਦਿੱਤੀ। ਇਲਾਕੇ ਵਿਚੋਂ ਦੂਰ ਗਏ ਹੋਏ ਜੰਗੀ ਸਿੰਘ ਪਰਤ ਆਏ, ਤੇ ਕੁਛ ਵਾਹੀ ਕਰਨ ਵਾਲੇ ਨਵੇਂ ਸਿੰਘ ਹਥਿਆਰ ਫੜ ਕੇ ਉਹਨਾਂ ਦੇ ਨਾਲ ਰਲ ਗਏ। ਉਹਨਾਂ ਨਵੇਂ ਜੋਸ਼ ਨਾਲ ਇਲਾਕੇ ਵਿੱਚ ਲੁੱਟ ਮਾਰ ਸ਼ੁਰੂ ਕਰ ਦਿੱਤੀ।

## ਕਬਿੱਤ

ਸੁਣੀ ਜਾਂ ਅਨੋਖੀ ਕੁਰਬਾਨੀ ਤਾਰਾ ਸਿੰਘ ਜੀ ਦੀ
ਸਾਂਭੇ ਹਥਿਆਰ ਦਸਮੇਸ਼ ਦੇ ਜੁਆਨਾਂ ਨੇ
ਤੀਰਾਂ ਜੀਭਾਂ ਕੱਢੀਆਂ, ਜਿਉਂ ਜਾਗ ਉੱਠੇ ਨਾਗ ਜ਼ਹਿਰੀ
ਲਈਆਂ ਅੰਗੜਾਈਆਂ ਚਿਰ ਸੁੱਤੀਆਂ ਕਮਾਨਾਂ ਨੇ

ਲੁੱਟ ਲਏ ਖ਼ਜ਼ਾਨੇ ਡਰ ਲਾਹ ਕੇ ਸਰਕਾਰ ਵਾਲਾ
ਆਕੀਆਂ ਦਾ ਖ਼ੂਨ ਰੱਜ ਪੀਤਾ ਕਿਰਪਾਨਾਂ ਨੇ
ਅਣਖੀ ਦਬਾਇਆਂ ਦੱਬੇ ਰਹਿੰਦੇ ਨਹੀਂ 'ਸੀਤਲ' ਜੀ
ਮੰਨੀ ਨਾ ਗ਼ੁਲਾਮੀ ਕਦੇ ਸ਼ੇਰਾਂ ਬਲਵਾਨਾਂ ਨੇ

ਭੜਕੇ ਹੋਏ ਸਿੰਘ ਲੱਗੇ ਰਾਹ ਮਾਰਨ। ਉਹ ਕਦੇ ਵੀ ਗ਼ਰੀਬ ਜਨਤਾ ਨੂੰ ਤੰਗ ਨਹੀਂ ਸਨ ਕਰਦੇ। ਉਹ ਸਦਾ ਸਰਕਾਰੀ ਹਾਕਮਾਂ, ਚੌਧਰੀਆਂ ਜਾਂ ਅਮੀਰਾਂ ਨੂੰ ਲੁੱਟਦੇ ਸਨ। ਇਸ ਵਾਰ ਉਹਨਾਂ ਸਲਾਹ ਕੀਤੀ, ਕਿ ਸਰਕਾਰੀ ਖ਼ਜ਼ਾਨੇ ਲੁੱਟੇ ਜਾਣ। ਉਹ ਜਥੇ ਬਣਾ ਕੇ ਸ਼ਾਹੀ ਸੜਕਾਂ ਦੇ ਨੇੜੇ ਤੇੜੇ ਫਿਰਨ ਲੱਗੇ। ਉਹਨਾਂ ਨੂੰ ਪਤਾ ਲੱਗਾ, ਕਿ ਸ਼ਾਹੀ ਖ਼ਜ਼ਾਨਾ ਮੁਲਤਾਨ ਤੋਂ ਦਿੱਲੀ ਨੂੰ ਜਾ ਰਿਹਾ ਹੈ। ਰਾਤ ਛਾਪਾ ਮਾਰ ਕੇ ਸਿੰਘਾਂ ਨੇ ਉਹ ਖ਼ਜ਼ਾਨਾ ਖੁੱਡੀਆਂ ਕੋਲ ਲੁੱਟ ਲਿਆ। ਥੋੜੇ ਦਿਨਾਂ ਪਿੱਛੋਂ ਲਾਹੌਰ ਨੂੰ ਜਾ ਰਿਹਾ ਸ਼ਾਹੀ ਖ਼ਜ਼ਾਨਾ ਚਵਿੰਡੇ ਦੇ ਸਿੰਘਾਂ ਨੇ ਲੁੱਟ ਲਿਆ। ਏਸੇ ਸਮੇਂ ਕਸੂਰ ਤੋਂ ਸਰਕਾਰੀ ਖ਼ਜ਼ਾਨਾ ਲਾਹੌਰ ਨੂੰ ਜਾ ਰਿਹਾ ਸੀ। ਸੋ, ਦਰਬਾਰਾ ਸਿੰਘ, ਫਤਹਿ ਸਿੰਘ, ਖੜਕ ਸਿੰਘ ਆਦਿ ਨੂੰ ਪਤਾ ਲੱਗਾ ਤਾਂ ਉਹਨਾਂ ਉਹ ਕਾਹਨੇ-ਕਾਛੇ ਕੋਲ ਲੁੱਟ ਲਿਆ। ਮੁਰਤਜ਼ਾ ਖ਼ਾਂ ਘੋੜਿਆਂ ਦਾ ਬੜਾ ਵੱਡਾ ਸੌਦਾਗਰ ਸੀ। ਜੰਡਿਆਲੇ ਕੋਲ ਸਿੰਘਾਂ ਨੇ ਉਹਨੂੰ ਲੁੱਟ ਲਿਆ। ਨਵਾਬ ਜਾਫ਼ਰ ਖ਼ਾਂ ਸਣੇ ਪਰਵਾਰ ਦਿੱਲੀ ਨੂੰ ਜਾ ਰਿਹਾ ਸੀ। ਉਹ ਗੋਇੰਦਵਾਲ ਦੇ ਪੱਤਣ 'ਤੇ ਪੁੱਜਾ, ਤਾਂ ਸ. ਬਾਘ ਸਿੰਘ ਤੇ ਬੁੱਢਾ ਸਿੰਘ ਨੇ ਲੁੱਟ ਲਿਆ।

ਇਹਨਾਂ ਲੁੱਟਾਂ ਮਾਰਾਂ ਤੋਂ ਸਾਰੇ ਪੰਜਾਬ ਵਿੱਚ ਹਲਚਲ ਮੱਚ ਗਈ। ਸਭ ਇਲਾਕਿਆਂ ਦੇ ਚੌਧਰੀ ਤੇ ਵੱਡੇ-ਵੱਡੇ ਜ਼ਿਮੀਦਾਰ ਰਲ ਕੇ ਲਾਹੌਰ ਖ਼ਾਨ ਬਹਾਦਰ ਦੀ ਕਚਹਿਰੀ ਵਿੱਚ ਜਾ ਪਿੱਟੇ।

## ਬੈਂਤ

ਰਲ ਕੇ ਚੌਧਰੀ ਸਭ ਇਲਾਕਿਆਂ ਦੇ
ਕਰਦੇ ਅਰਜ਼, ਸੁਣੀਏਂ ਲਾ ਧਿਆਨ ਸੂਬੇ
ਅਮਨ ਨਾਲ ਪਰਜਾ ਕਿਵੇਂ ਵੱਸ ਸਕਦੀ
ਢਿੱਲੇ ਹੋਣ ਜੇਕਰ ਹੁਕਮਰਾਨ ਸੂਬੇ
ਸਿੰਘਾਂ ਦੇਸ ਵਿੱਚ ਲੁੱਟ ਮਚਾ ਛੱਡੀ
ਕੀਤੇ ਪਿੰਡਾਂ ਦੇ ਪਿੰਡ ਵੀਰਾਨ ਸੂਬੇ

ਲੁੱਟ ਲੈਣ ਖ਼ਜ਼ਾਨੇ ਸਰਕਾਰ ਦੇ ਜੋ
ਸ਼ਾਹੀ ਫ਼ੌਜਾਂ ਨਾ ਕਰਨ ਘਮਸਾਨ ਸੂਬੇ
ਪਰਜਾ ਉਹਨਾਂ ਦੇ ਸਾਮ੍ਹਣੇ ਕਿਵੇਂ ਕੁਸਕੇ
ਅਫ਼ਸਰ ਜਿੰਨ੍ਹਾਂ ਤੋਂ ਜਾਨ ਲੁਕਾਣ ਸੂਬੇ
ਚਿੱਟੇ ਦਿਨ ਫਿਰਦੇ ਧਾੜੇ ਮਾਰਦੇ ਉਹ
ਖ਼ਤਰੇ ਵਿੱਚ ਸਭ ਦਾ ਮਾਲ ਜਾਨ ਸੂਬੇ
ਹਿੰਮਤ ਹੈ, ਤਾਂ ਕਰੋ ਪਰਬੰਧ ਕੋਈ
ਨਹੀਂ ਤਾਂ ਮੰਨ ਲਓ ਪੰਥ ਦੀ ਆਨ ਸੂਬੇ
ਬਹੁਤੇ ਰੋਜ਼ ਨਹੀਂ ਚੱਲਦੇ ਰਾਜ ਐਸੇ
ਜੀਹਦਾ ਮੰਨੇ ਨਾ ਕੋਈ ਫ਼ੁਰਮਾਨ ਸੂਬੇ

ਸ਼ਾਹੀ ਖ਼ਜ਼ਾਨਿਆਂ ਦੇ ਲੁੱਟੇ ਜਾਣ ਦਾ ਹਵਾਲਾ ਦੇ ਕੇ ਚੌਧਰੀਆਂ ਨੇ ਅਰਜ਼ੋਈ ਕੀਤੀ, "ਖ਼ਾਨ ਬਹਾਦਰ ਸਾਹਿਬ! ਜਿਹੜੇ ਲੋਕ ਸਰਕਾਰੀ ਖ਼ਜ਼ਾਨੇ ਲੁੱਟ ਲੈਂਦੇ ਨੇ ਉਹ ਪਰਜਾ ਨੂੰ ਕਿਵੇਂ ਵੱਸਣ ਦੇਂਦੇ ਹੋਣਗੇ ? ਸਰਕਾਰ ਆਪ ਹੀ ਸੋਚ ਲਵੇ। ਇਸ ਵੇਲੇ ਸਾਰੇ ਪੰਜਾਬ ਵਿੱਚ ਕਿਸੇ ਸ਼ਰੀਫ਼ ਘਰਾਣੇ ਦੀ ਪਤ-ਆਬਰੂ ਖ਼ਤਰੇ ਤੋਂ ਖਾਲੀ ਨਹੀਂ। ਕਿਸੇ ਨੂੰ ਵੀ ਆਪਣੀ ਜਾਨ ਮਾਲ ਦੀ ਰਖਿਆ ਦਾ ਭਰੋਸਾ ਨਹੀਂ। ਜੇ ਨਵਾਬ ਜਾਫ਼ਰ ਖ਼ਾਂ ਵਰਗੇ ਲੁੱਟੇ ਜਾਂਦੇ ਨੇ, ਤਾਂ ਹੋਰ ਕੋਈ ਆਪਣੇ ਆਪ ਨੂੰ ਕਿਸ ਗਿਣਤੀ ਵਿੱਚ ਸਮਝੇ ? ਅੱਜ ਦੂਰ ਦੀ ਸੋਚਣ ਵਾਲੇ ਲੋਕ ਵਿਚਾਰਾਂ ਵਿੱਚ ਪਏ ਹੋਏ ਨੇ ਕਿ ਜੇ ਸਰਕਾਰ ਦਾ ਏਹਾ ਹਾਲ ਰਿਹਾ, ਤਾਂ ਉਹ ਦਿਨ ਦੂਰ ਨਹੀਂ, ਜਦ ਸਿੰਘ ਲਾਹੌਰ ਦੇ ਤਖ਼ਤ ਉੱਤੇ ਕਬਜ਼ਾ ਕਰ ਲੈਣਗੇ। ਅੰਤ ਇਕੋ ਬੇਨਤੀ ਹੈ ਕਿ ਜਾਂ ਤਾਂ ਸਰਕਾਰ ਇਹਨਾਂ ਧਾੜਵੀਆਂ ਦਾ ਕੋਈ ਪੱਕਾ ਬੰਦੋਬਸਤ ਕਰੇ ਤੇ ਜਾਂ ਸਿੰਘਾਂ ਦੇ ਸਾਮ੍ਹਣੇ ਝੁਕ ਕੇ ਈਨ ਮੰਨ ਲਵੇ।"

ਇਹ ਗੱਲਾਂ ਸੁਣ ਕੇ ਖ਼ਾਨ ਬਹਾਦਰ ਨੂੰ ਅੱਗ ਲੱਗ ਉੱਠੀ। ਉਹਨੇ ਓਸੇ ਵੇਲੇ ਗਸ਼ਤੀ ਫ਼ੌਜ ਦੇ ਆਲ੍ਹਾ ਅਫ਼ਸਰ ਮੋਮਨ ਖ਼ਾਂ ਨੂੰ ਸੱਦ ਕੇ ਬੜੀ ਗੁਸੇ ਭਰੀ ਬੋਲੀ ਵਿੱਚ ਧਮਕਾਇਆ।

## ਸਾਕਾ

ਖ਼ਾਨ ਬਹਾਦਰ ਸੁਣਦਿਆਂ ਗੁੱਸੇ ਵਿੱਚ ਆਇਆ
ਅੱਖਾਂ ਹੋਈਆਂ ਗਹਿਰੀਆਂ ਵੱਟ ਮੱਥੇ ਪਾਇਆ

ਮੋਮਨ ਖ਼ਾਂ ਨੂੰ ਸੱਦ ਕੇ ਡਾਢਾ ਧਮਕਾਇਆ
ਸੁਣੋ ਜ਼ਰਾ ਕੰਨ ਖੋਲ੍ਹ ਕੇ, ਜੋ ਇਨ੍ਹਾਂ ਸੁਣਾਇਆ
ਸਿੰਘਾਂ ਸਾਰਾ ਮੁਲਕ ਹੈ ਲੁੱਟ ਖ਼ਾਕ ਮਿਲਾਇਆ
ਤੁਸੀਂ ਦਵਾ ਕਿਸ ਮਰਜ਼ ਦੀ, ਕਿਉਂ ਮੂੰਹ ਛੁਪਾਇਆ
ਲੈ ਜੋ ਲਸ਼ਕਰ ਚਾੜ੍ਹ ਕੇ ਕਰ ਦਿਹੋ ਸਫ਼ਾਇਆ
ਦੁਸ਼ਮਣ ਜਾਣੇ ਰਾਜ ਹੈ ਮਰਦਾਂ ਹੱਥ ਆਇਆ

ਖ਼ਾਨ ਬਹਾਦਰ ਨੇ ਇਕ ਪਾਸੇ ਤਾਂ ਚੌਧਰੀਆਂ ਨੂੰ ਹੌਸਲਾ ਦਿੱਤਾ, ਤੇ ਦੂੱਜੇ ਪਾਸੇ ਮੋਮਨ ਖ਼ਾਂ ਨੂੰ ਚੰਗਾ ਧਮਕਾਇਆ। ਉਹਨੇ ਸ਼ਾਹੀ ਰੁਅਬ ਨਾਲ ਕਿਹਾ, "ਦੇਖੋ! ਤੁਹਾਨੂੰ ਏਸ ਵਾਸਤੇ ਸੂਬੇ ਦਾ ਨਾਇਬ ਹਾਕਮ ਨਹੀਂ ਬਣਾਇਆ, ਕਿ ਮੁਲਕ ਵਿੱਚ ਡਾਕੇ ਧਾੜੇ ਪੈਂਦੇ ਰਹਿਣ। ਸਭ ਥਾਣਿਆਂ ਵਿੱਚ ਫ਼ਰਮਾਨ ਭੇਜ ਦਿਹੋ। ਸਭ ਚੌਧਰੀਆਂ ਤੇ ਜ਼ਿਮੀਦਾਰਾਂ ਦੇ ਨਾਮ ਹੁਕਮ ਜਾਰੀ ਕਰ ਦਿਹੋ। ਸਭ ਨੂੰ ਕਹੋ, ਕਿ ਉਹ ਆਪਣੀਆਂ ਵਾਹਰਾਂ ਕੱਠੀਆਂ ਕਰਕੇ ਤੁਹਾਡੀ ਮਦਦ ਕਰਨ। ਜਿਹੜਾ ਪਿੰਡ ਪੂਰੀ ਤਰ੍ਹਾਂ ਤੁਹਾਡੀ ਮਦਦ ਨਾ ਕਰੇ, ਉਹਨੂੰ ਉਜਾੜ ਕੇ ਤਬਾਹ ਕਰ ਦਿਓ। ਜਿਹੜਾ ਤੁਹਾਡਾ ਸਾਥ ਨਾ ਦੇਵੇ, ਸਮਝ ਲਵੋ, ਕਿ ਉਹ ਸਿੱਖਾਂ ਦਾ ਹਮਾਇਤੀ ਹੈ। ਉਹਦਾ ਘਰ ਬਾਰ ਲੁੱਟ ਲਵੋ। ਜਿਸ ਬਾਰੇ ਸਿੱਖ ਹੋਣ ਦਾ ਸ਼ੱਕ ਪੈ ਜਾਵੇ, ਉਹਨੂੰ ਮੌਤ ਦੀ ਸਜ਼ਾ ਦੇ ਦਿਓ। ਲੋੜ ਹੈ, ਤਾਂ ਗਸ਼ਤੀ ਫ਼ੌਜ ਹੋਰ ਭਰਤੀ ਕਰ ਲਵੋ। ਜਾਓ ਸਰਕਾਰ ਦੇਸ ਵਿੱਚ ਬਦ-ਅਮਨੀ ਬਰਦਾਸ਼ਤ ਨਹੀਂ ਕਰ ਸਕਦੀ।"

ਇਹ ਹੁਕਮ ਪਾ ਕੇ ਮੋਮਨ ਖ਼ਾਂ ਨੇ ਹਰ ਪਾਸੇ ਗਸ਼ਤੀ ਫ਼ੌਜ ਦੇ ਦਸਤੇ ਤੋਰ ਦਿੱਤੇ।

## ਵਾਰ

ਗਸ਼ਤੀ ਫ਼ੌਜ ਹੈ ਚੜ੍ਹੀ ਵਿੱਚ ਦੇਸ ਦੇ
ਵੱਖ-ਵੱਖ ਕੇਈ ਟੋਲੀਆਂ ਬਣਾ
ਕੇਈ ਤੋਰੇ ਜਰਨੈਲ ਨਵੇਂ ਥਾਪ ਕੇ
ਜਿਨ੍ਹਾਂ ਅਹੁਦਿਆਂ ਦੇ ਸੱਜਰੇ ਚਾਅ
ਹੱਥੀਂ ਸੋਹੰਦੀਆਂ ਨੇ ਮੌਲੀਆਂ ਤੇ ਮਹਿੰਦੀਆਂ
ਤੋਰੇ ਲਾੜੀਆਂ ਨੇ ਸਗਨ ਮਨਾ

ਹਰੇ ਰੰਗ ਵਿੱਚ ਚਾਈਂ-ਚਾਈਂ ਡੋਬ ਕੇ
ਲਏ ਕਈਆਂ ਨੇ ਸ਼ਹੀਦੀ ਚੋਗੇ ਪਾ
ਨਾਲੇ ਭੇਜੇ ਫ਼ੁਰਮਾਨ ਵਿੱਚ ਥਾਣਿਆਂ
ਫ਼ੌਜਦਾਰਾਂ ਤਾਈਂ ਦਿੱਤਾ ਭੜਕਾ
ਉਹਨਾਂ ਚੌਧਰੀ ਤੇ ਪੈਂਚ ਸਾਰੇ ਸੱਦ ਕੇ
ਦਿੱਤਾ ਸ਼ਾਹੀ ਫ਼ਰਮਾਨ ਸੁਣਾ
ਭਾਲ ਭਾਲ ਮਾਰੋ ਖ਼ਾਲਸੇ ਦੀ ਫ਼ੌਜ ਨੂੰ
ਜਿਨ੍ਹਾਂ ਲੁੱਟ ਕੇ ਮੁਲਕ ਲਿਆ ਖਾ
ਅੱਗੇ ਭਾਵੇ ਭਗਵਾਨ ਨੂੰ ਜੋ 'ਸੀਤਲਾ'
ਵੈਰੀ ਚੜ੍ਹੇ ਨੇ ਬੁਰੀ 'ਤੇ ਆ

ਸਾਹੀ ਫ਼ੁਰਮਾਨ ਪਹੁੰਚਦੇ ਸਾਰ ਹੀ ਹਰ ਛੋਟੇ ਵੱਡੇ ਚੌਧਰੀ ਨੇ ਆਪਣੀਆਂ ਧਾੜਾਂ ਕੱਠੀਆਂ ਕਰ ਲਈਆਂ। ਹਥਿਆਰ ਸੰਭਾਲ ਕੇ ਉਹ ਲੱਗੇ ਸ਼ਾਹੀ ਫ਼ੌਜ ਦੀ ਉਡੀਕ ਕਰਨ। ਆਏ ਅਫ਼ਸਰਾਂ ਨੂੰ ਆਪਣੀ ਵਾਹਰ ਦੀ ਵੱਧ ਤੋਂ ਵੱਧ ਗਿਣਤੀ ਵਿਖਾ ਕੇ ਉਹ ਆਪਣੀ ਵਫ਼ਾਦਾਰੀ ਦਾ ਸਬੂਤ ਦੇਂਦੇ। ਏਸ ਤਰ੍ਹਾਂ ਚੌਧਰੀਆਂ ਦੀਆਂ ਵਾਹਰਾਂ ਤੇ ਗਸ਼ਤੀ ਫ਼ੌਜ ਦੇ ਦਸਤੇ ਮਿਲ ਕੇ ਲੱਗੇ ਸਿੰਘਾਂ ਦੀ ਭਾਲ ਕਰਨ। ਉਹਨਾਂ ਦੀ ਭਾਲ ਦਾ ਢੰਗ ਵੀ ਅਨੋਖਾ ਸੀ। ਜੇ ਕੋਈ ਸ਼ਕਾਇਤ ਕਰਦਾ, ਕਿ ਫ਼ਲਾਨੇ ਦੇ ਘਰ ਪਰਸੋਂ ਦੋ ਸਿੱਖ ਆਏ ਸਨ, ਜੋ ਕੱਲ੍ਹ ਚਲੇ ਗਏ ਨੇ, ਤਾਂ ਫ਼ੌਜ ਜਾ ਕੇ ਉਸ ਅਮਨ ਨਾਲ ਵਸਦੇ ਗ਼ਰੀਬ ਦਾ ਘਰ ਲੁੱਟ ਲੈਂਦੀ; ਪਰ ਜੇ ਕੋਈ ਆ ਕੇ ਸੂਹ ਦੇਂਦਾ, ਕਿ ਫ਼ਲਾਨੀ ਥਾਂ ਝੱਲ ਵਿੱਚ ਸੌ ਸਿੰਘਾਂ ਦਾ ਜਥਾ ਬੈਠਾ ਹੈ, ਤਾਂ ਅਫ਼ਸਰ ਝਿੜਕ ਕੇ ਕਹਿੰਦਾ, "ਬਕਵਾਸ ਮਤ ਕਰੋ। ਮੈਨੂੰ ਖ਼ਬਰ ਮਿਲ ਚੁੱਕੀ ਹੈ। ਜਥਾ ਏਸ ਪਾਸੇ ਨਹੀਂ, ਸਗੋਂ ਦੂਸਰੇ ਪਾਸ਼ੇ ਬੈਠਾ ਲੰਗਰ ਤਿਆਰ ਕਰ ਰਿਹਾ ਹੈ।" ਭਾਵ, ਸਰਕਾਰੀ ਅਫ਼ਸਰ ਸਿੰਘਾਂ ਤੋਂ ਏਨੇ ਡਰਦੇ ਸਨ, ਕਿ ਜੇ ਸਿੰਘਾਂ ਦੇ ਦਲ ਦੀ ਦੱਸ ਚੜ੍ਹਦੇ ਵਿੱਚ ਪੈਂਦੀ, ਤਾਂ ਅਫ਼ਸਰ ਲਹਿੰਦੇ ਵੱਲ ਫ਼ੌਜ ਲੈ ਕੇ ਤੁਰ ਪੈਂਦੇ। ਜੇ ਕਿਤੇ ਸਿੰਘਾਂ ਨਾਲ ਮੁਠਭੇੜ ਹੋ ਵੀ ਪੈਂਦੀ, ਤਾਂ ਲਗਦੀ ਵੱਸ, ਪਿੰਡਾਂ ਦੀਆਂ ਮਾਂਗਵੀਆਂ ਧਾੜਾਂ ਨੂੰ ਅੱਗੇ ਲਾ ਕੇ ਅਫ਼ਸਰ ਆਪ ਪਿੱਛੇ ਹੀ ਰਹਿੰਦੇ।

ਚਵਿੰਡੇ ਦਾ ਜਥੇਦਾਰ ਬਹਾਦਰ ਸਿੰਘ ਆਪਣੇ ਇਲਾਕੇ ਦਾ ਆਗੂ ਸਮਝਿਆ ਜਾਂਦਾ ਸੀ। ਥੋੜਾ ਸਮਾਂ ਹੀ ਪਹਿਲਾਂ ਉਹਨੇ ਆਪਣੇ ਜਥੇ ਨਾਲ ਸ਼ਾਹੀ ਖ਼ਜ਼ਾਨਾ ਲੁਟਿਆ ਸੀ। ਹੱਥ ਤਰ ਸੀ, ਤੇ ਉਹਨੇ ਆਪਣੇ ਪੁੱਤਰ ਦਾ

ਵਿਆਹ ਰਚਾ ਦਿੱਤਾ। ਉਹਦਾ ਸੱਦਾ ਪਹੁੰਚਣ 'ਤੇ ਬਹੁਤ ਸਾਰੇ ਸਕੇ ਸੰਬੰਧੀ ਤੇ ਸੱਜਣ ਮਿੱਤਰ ਏਸ ਖ਼ੁਸ਼ੀ ਵਿੱਚ ਸ਼ਾਮਲ ਹੋਏ।

## ਬੈਂਤ

ਜਥੇਦਾਰ ਦੇ ਪੁੱਤ ਦਾ ਵਿਆਹ ਹੈ ਸੀ
ਆਇਆ ਮੇਲ ਚੰਗਾ ਸਜ ਸਜਾ ਭਾਈ
ਦੂਰੋਂ ਨੇੜਿਓਂ ਸਾਕ ਸੰਬੰਧ ਸਾਰੇ
ਸੱਜਣ ਮੀਤ ਆਏ ਨਾਲ ਚਾ ਭਾਈ
ਖ਼ੁਸ਼ੀਆਂ ਨਾਲ ਭਰਿਆ ਘਰ ਬਾਹਰ ਦਿੱਸੇ
ਰਹੀਆਂ ਗੀਤ ਸੁਹਾਗਣਾਂ ਗਾ ਭਾਈ
ਪੜ੍ਹੇ ਸ਼ਬਦ ਮੰਗਲ-ਮਈ ਰਾਗੀਆਂ ਨੇ
ਦਿੱਤੀ ਗੂੰਜ ਜੈਕਾਰਿਆਂ ਪਾ ਭਾਈ
ਭਾਗਾਂ ਭਰੀ ਸੁਹਾਵਣੀ ਘੜੀ ਆਈ
ਚੜ੍ਹੀ ਜੰਞ ਜਾਂ ਸਗਨ ਮਨਾ ਭਾਈ
ਭੈਣ ਵਾਗ ਗੁੰਦੀ, ਪੂਰੀ ਰੀਝ ਹੋਈ
ਮਾਤਾ ਰਹੀ ਸਦੱਕੜੇ ਜਾ ਭਾਈ
ਗਾਈਆਂ ਘੋੜੀਆਂ ਮਾਮੀਆਂ ਚਾਚੀਆਂ ਨੇ
ਚਾਈਂ ਮਿਉਣ ਨਾ ਮਿੱਤਰ ਭਰਾ ਭਾਈ
'ਸੀਤਲ' ਖ਼ੁਸ਼ੀ ਨਾ ਹੋਰ ਵਿਆਹ ਜੇਹੀ
ਜੇਕਰ ਜੋੜੀ ਦੇ ਮਿਲਨ ਸੁਭਾੱ ਭਾਈ

ਜਥੇਦਾਰ ਬਹਾਦਰ ਸਿੰਘ ਜੇਹੋ ਜੇਹਾ ਇਲਾਕੇ ਵਿੱਚ ਮੰਨਿਆ ਹੋਇਆ ਸੀ, ਓਹੋ ਜੇਹੀ ਧੂਮ ਧਾਮ ਨਾਲ ਉਹਨੇ ਪੁੱਤਰ ਦਾ ਵਿਆਹ ਕੀਤਾ। ਦੋ ਦਿਨ ਮੇਲ ਦੀ ਭੀੜ ਭਾੜ ਰਹੀ। ਤੀਸਰੇ ਦਿਨ ਨੀਂਗਰ ਦੀ ਜੰਞ ਚੜ੍ਹੀ। ਸੁਹਾਗਣਾਂ ਨੇ ਘੋੜੀਆਂ ਗਾਵੀਆਂ, ਮਾਂ ਨੇ ਸਗਨ ਮਨਾਏ, ਭੈਣ ਨੇ ਵਾਗ ਗੁੰਦੀ ਤੇ ਚਾਵਾਂ ਨਾਲ ਜੰਞ ਵਿਦਿਆ ਕੀਤੀ। ਹਰ ਇਕ ਆਇਆ ਮੇਲੀ ਤੇ ਪਿੰਡ ਦਾ ਭਾਈਚਾਰਾ ਜੰਞ ਨਾਲ ਤੁਰ ਗਿਆ।

ਥੋੜੀ ਦੂਰ ਨਾਲ ਦੇ ਪਿੰਡ ਗਸ਼ਤੀ ਫ਼ੌਜ ਦਾ ਇਕ ਦਸਤਾ ਉਤਰਿਆ ਹੋਇਆ ਸੀ। ਇਕ ਚੁਗ਼ਲ ਚੌਧਰੀ ਨੇ ਵਿਆਹ ਦੀ ਸਾਰੀ ਕਹਾਣੀ ਉਸ ਫ਼ੌਜੀ ਅਫ਼ਸਰ ਨੂੰ ਜਾ ਸੁਣਾਈ।

## ਸਾਕਾ

ਫ਼ੌਜਦਾਰ ਨੂੰ ਚੁਗ਼ਲ ਨੇ ਜਾ ਖ਼ਬਰ ਪੁਚਾਈ
ਘਰ ਬਹਾਦਰ ਸਿੰਘ ਦੇ ਅਜ ਸਾਰਥ ਹਾਈ
ਜੰਵ ਚੜ੍ਹ ਗਿਆ ਪੁੱਤ ਦੀ ਸਣ ਮਿੱਤਰ ਭਾਈ
ਪਿੱਛੇ ਸਿਰਫ਼ ਜ਼ਨਾਨੀਆਂ ਘਰ ਮਰਦ ਨਾ ਕਾਈ
ਲੁੱਟ ਲਓ ਛਾਪਾ ਮਾਰ ਕੇ ਕਰ ਦਿਹੋ ਸਫ਼ਾਈ
ਬਦਲੇ ਲੈ ਲਓ 'ਸੀਤਲਾ' ਹੱਥ ਤਾਕਤ ਆਈ

ਚੁਗ਼ਲ ਨੇ ਆਪਣੀ ਸਰਕਾਰ-ਭਗਤੀ ਪਰਗਟ ਕਰਦਿਆਂ ਸ਼ਾਹੀ ਹਾਕਮ ਕੋਲ ਬੇਨਤੀ ਕੀਤੀ, "ਹਜ਼ੂਰ! ਚਵਿੰਡੇ ਦੇ ਜਥੇਦਾਰ ਬਹਾਦਰ ਸਿੰਘ ਦੇ ਘਰ ਸਾਰਥ ਹੈ। ਇਹ ਓਹ ਬਹਾਦਰ ਸਿੰਘ ਹੈ, ਜੀਹਨੇ ਪਿੱਛੇ ਜਹੇ ਲਾਹੌਰ ਨੂੰ ਜਾ ਰਿਹਾ ਸ਼ਾਹੀ ਖ਼ਜ਼ਾਨਾ ਲੁੱਟ ਲਿਆ ਸੀ। ਇਹ ਬੜਾ ਨਾਮਵਰ ਧਾੜਵੀ ਹੈ। ਇਲਾਕੇ ਦੇ ਸਭ ਚੌਧਰੀ ਉਸ ਤੋਂ ਡਰਦੇ ਉਭਾਸਰਦੇ ਨਹੀਂ। ਹੁਣ ਰੱਬ-ਸਬੱਬੀਂ ਮੌਕਾ ਬਣਿਆਂ ਜੇ। ਅੱਜ ਉਹ ਪੁੱਤਰ ਦੀ ਜੰਞ ਲੈਕੇ ਚਲੇ ਗਏ ਨੇ। ਪਿੱਛੇ ਇਸ ਵੇਲੇ ਸਿਰਫ਼ ਔਰਤਾਂ ਹੀ ਰਹਿ ਗਈਆਂ ਨੇ। ਇਕ ਵੀ ਮਰਦ ਉਹਨਾਂ ਦੀ ਰਾਖੀ ਵਾਸਤੇ ਕੋਲ ਨਹੀਂ। ਜੇ ਸਰਕਾਰ ਇਸ ਵੇਲੇ ਛਾਪਾ ਮਾਰੇ, ਤਾਂ ਸਾਰੇ ਅਗਲੇ ਪਿਛਲੇ ਬਦਲੇ ਲਏ ਜਾ ਸਕਦੇ ਨੇ।"

ਇਹ ਖ਼ਬਰ ਸੁਣ ਕੇ ਫ਼ੌਜਦਾਰ ਨੇ ਓਸੇ ਵੇਲੇ ਚੜ੍ਹਾਈ ਕਰ ਦਿਤੀ।

## ਵਾਰ

ਜਦੋਂ ਸੁਣੀ ਇਹ ਖ਼ਬਰ ਫ਼ੌਜਦਾਰ ਨੇ
ਫ਼ੌਜਾਂ ਰੋਹ ਵਿੱਚ ਆਣਕੇ ਚੜ੍ਹਾਈਆਂ
ਸਮਾਂ ਦਿੱਤਾ ਜੇ ਖ਼ੁਦਾ ਨੇ ਅੱਜ ਗ਼ਾਜ਼ੀਓ
ਕਹਿੰਦਾ : ਕਰ ਲਓ ਜੁਆਨੋ ਮਨ-ਆਈਆਂ
ਸਿੰਘ ਇਕ ਨਹੀਂ ਚਵਿੰਡੇ ਵਿੱਚ ਸੁਣੀਦਾ
ਸੱਥਾਂ ਸੁੰਞੀਆਂ ਪਈਆਂ ਬਿਨ ਸਾਈਆਂ
ਚੱਲੋ ਬੰਨ੍ਹ ਲਓ ਉਹਨਾਂ ਦੀਆਂ ਔਰਤਾਂ
ਕੂੰਜਾਂ ਹੱਥ ਜੇ ਸਬੱਬ ਨਾਲ ਆਈਆਂ

ਢੋ ਢੋਇਆ ਵੇਖੋ ਕੈਸਾ ਅੱਲਾਹ ਪਾਕ ਨੇ
ਹੂਰਾਂ ਜੰਨਤੀ ਜ਼ਮੀਨ 'ਤੇ ਪੁਚਾਈਆਂ
ਡਾਕੇ ਮਾਰਦੇ ਨੇ ਸਿੰਘ ਏਸ ਪਿੰਡ ਦੇ
ਅੱਜ ਲੈ ਲਓ ਸਭ ਭਾਜੀਆਂ ਚੜ੍ਹਾਈਆਂ
ਜਿਨ੍ਹਾਂ ਲੁੱਟਿਆ ਖ਼ਜ਼ਾਨਾ ਸਰਕਾਰ ਦਾ
ਬਾਦਸ਼ਾਹ ਨਾਲ ਟੱਕਰਾਂ ਲਾਈਆਂ
ਫੇਰ ਸਿਰ ਨਾ ਉਠਾਵੇ ਕੋਈ ਯੋਧਿਓ
ਕਰ ਦਿਹੋ ਪਿੰਡ ਵਾਲੀਆਂ ਸਫ਼ਾਈਆਂ

ਬੜੇ ਉਤਸ਼ਾਹ ਨਾਲ ਫ਼ੌਜਦਾਰ ਨੇ ਆਪਣੇ ਸਿਪਾਹੀਆਂ ਨੂੰ ਕਿਹਾ, "ਗ਼ਾਜ਼ੀਓ! ਅਜੇਹੇ ਮੌਕੇ ਰੋਜ਼-ਰੋਜ਼ ਹੱਥ ਨਹੀਂ ਆਉਂਦੇ। ਅੱਲਾਹ ਪਾਕ ਨੇ ਸਾਡੀ ਕਿੰਨੀ ਮਦਦ ਕੀਤੀ ਹੈ। ਅੱਜ ਖੁੱਲ੍ਹੇ ਬੂਹੀਂ ਵੈਰੀਆਂ ਦੇ ਘਰ ਬਾਰ ਲੁੱਟ ਲਵੋ। ਚਵਿੰਡੇ ਦੇ ਸਿੰਘ ਬੜੇ ਧਾੜਵੀ ਤੇ ਲੜਾਕੇ ਹਨ। ਉਹਨਾਂ ਦੇ ਹੁੰਦਿਆਂ ਪਿੰਡ ਉੱਤੇ ਛਾਪਾ ਮਾਰਨਾ ਸੌਖਾ ਕੰਮ ਨਹੀਂ। ਅੱਜ ਸਬੱਬ ਨਾਲ ਪਿੰਡ ਵਿੱਚ ਇਕ ਵੀ ਮਰਦ ਨਹੀਂ ਦੱਸੀਦਾ। ਤੇ ਜੇ ਕੋਈ ਇਕ-ਅਧ ਬੁੱਢਾ ਠੇਰਾ ਹੋਇਆ ਵੀ, ਤਾਂ ਮਰਦੂਦ ਨੂੰ ਬੁਰੀ ਤਰ੍ਹਾਂ ਮਾਰਿਆ ਜਾਵੇਗਾ। ਤੇ ਬਾਕੀ, ਸਾਮਾਨ ਦੇ ਨਾਲ ਕਾਫ਼ਰਾਂ ਦੀਆਂ ਸਭ ਔਰਤਾਂ ਬੰਨ੍ਹ ਲਵੋ। ਵੱਡੇ ਆਕੜ ਖ਼ਾਨ ਆਪੇ ਮਗਰੇ ਹਾਜ਼ਰ ਆ ਹੋਣਗੇ। ਜੁਆਨੋ! ਅੱਜ ਖ਼ੁਸ਼ੀ ਦਾ ਦਿਨ ਏਂ। ਚੱਲੋ, ਜੰਨਤੀ ਹੂਰਾਂ ਅੱਜ ਧਰਤੀ 'ਤੇ ਹੀ ਤੁਹਾਡੀ ਉਡੀਕ ਕਰ ਰਹੀਆਂ ਨੇ। ਚੁੱਪ ਚਾਪ ਅੱਗੇ ਵਧੋ। ਕਿਸੇ ਨੂੰ ਪਤਾ ਨਾ ਲੱਗੇ। ਮਤਾਂ ਕੋਈ ਸੁਨਹਿਰੀ ਕੂੰਜ ਉਡ ਜਾਏ।"

ਏਸ ਚਾਅ ਵਿੱਚ, ਕਿ ਅੱਗੇ ਟਾਕਰਾ ਕਰਨ ਵਾਲਾ ਕੋਈ ਨਹੀਂ, ਸ਼ਾਹੀ ਫ਼ੌਜ ਚਵਿੰਡੇ ਨੂੰ ਘੇਰਾ ਪਾਉਣ ਤੁਰ ਪਈ।

ਓਧਰ ਕਿਸੇ ਪੰਥ ਦਰਦੀ ਨੇ ਚਵਿੰਡੇ ਵਿੱਚ ਸਿੰਘਣੀਆਂ ਨੂੰ ਵੀ ਜਾ ਖ਼ਬਰ ਪੁਚਾਈ।

## ਸਾਕਾ

ਸਿੰਘਣੀਆਂ ਨੂੰ ਖ਼ਬਰ ਜਾ ਕੀਤੀ ਹਲਕਾਰੇ
ਆ ਗਏ ਲੈ ਕੇ ਫ਼ੌਜ ਨੇ ਵੈਰੀ ਹਤਿਆਰੇ
ਉਠੋ ਭੈਣੋ ਸਾਂਭ ਲੌ ਖੰਡੇ ਦੋ-ਧਾਰੇ

ਸ਼ੇਰਨੀਆਂ ਦੇ ਦਵਾਰ 'ਤੇ ਗਿੱਦੜ ਲਲਕਾਰੇ
ਮਾਤਾ ਭਾਗੋ ਮੁਕਤਸਰ ਜਿਉਂ ਜ਼ਾਲਮ ਮਾਰੇ
ਤਿਵੇਂ ਵਿਖਾਵੋ ਵੈਰੀਆਂ ਅਜ ਹੱਥ ਕਰਾਰੇ
ਸੁਣ ਲਲਕਾਰਾ ਸ਼ੀਹਣੀਆਂ ਜਦ ਭਰੇ ਹੁੰਗਾਰੇ
ਅੱਖਾਂ ਕੱਜਲੇ ਵਾਲੀਆਂ ਉਗਲੇ ਅੰਗਿਆਰੇ
ਨਿਕਲ ਮਿਆਨੋ ਬਿਜਲੀਆਂ ਮਾਰੇ ਚਮਕਾਰੇ
ਅੰਬਰ ਗੂੰਜ 'ਸੀਤਲਾ' ਸੁਣ ਕੇ ਜੈਕਾਰੇ

ਜਦ ਜਥੇਦਾਰ ਬਹਾਦਰ ਸਿੰਘ ਦੀ ਸਿੰਘਣੀ ਨੂੰ ਖ਼ਬਰ ਪਹੁੰਚੀ, ਕਿ ਸ਼ਾਹੀ ਸੈਨਾ ਪਿੰਡ ਲੁੱਟਣ ਵਾਸਤੇ ਆ ਰਹੀ ਹੈ, ਤਾਂ ਆਪਣੇ ਪਤੀ ਦੀ ਥਾਂ ਉਹਨੇ ਆਪ ਸੰਭਾਲਦਿਆਂ ਟਾਕਰੇ ਲਈ ਤਲਵਾਰ ਉਠਾ ਲਈ। ਪਿੰਡ ਦੀਆਂ ਬਹੁਤ ਸਾਰੀਆਂ ਸਵਾਣੀਆਂ ਵੀ ਮੇਲਣਾਂ ਦੇ ਕੋਲ ਉਹਦੇ ਘਰ ਜੁੜੀਆਂ ਬੈਠੀਆਂ ਸਨ। ਜਥੇਦਾਰਨੀ ਨੇ ਤਲਵਾਰ ਧੂਹ ਕੇ ਸਭ ਨੂੰ ਲਲਕਾਰ ਕੇ ਕਿਹਾ, "ਭੈਣੋ! ਅੱਜ ਸਾਡੀ ਪਰਖ ਦਾ ਸਮਾਂ ਆ ਗਿਆ ਹੈ। ਹੁਣੇ-ਹੁਣੇ ਖ਼ਬਰ ਮਿਲੀ ਹੈ, ਕਿ ਵੈਰੀ ਸਾਡਾ ਪਿੰਡ ਲੁੱਟਣ ਆ ਰਹੇ ਨੇ। ਗਸ਼ਤੀ ਫ਼ੌਜ ਨੂੰ ਇਹ ਪਤਾ ਲੱਗ ਚੁੱਕਾ ਹੈ, ਕਿ ਪਿੰਡ ਵਿੱਚ ਅੱਜ ਸਿੰਘ ਕੋਈ ਨਹੀਂ, ਸਭ ਜੰਞ ਨਾਲ ਗਏ ਹੋਏ ਨੇ। ਉਹ ਸਾਨੂੰ ਅਬਲਾ ਸਮਝ ਕੇ ਸਾਡਾ ਘਰ ਬਾਰ ਲੁੱਟਣ ਆ ਰਹੇ ਨੇ। ਸਰਕਾਰੀ ਸਿਪਾਹੀ ਸਿਰਫ਼ ਧਨ ਦੌਲਤ ਲੁੱਟਣ 'ਤੇ ਹੀ ਸੰਤੋਖ ਨਹੀਂ ਕਰਨਗੇ। ਅਸਾਂ ਅੱਗੋਂ ਹੱਥ ਨਾ ਚੁੱਕਿਆ, ਤਾਂ ਉਹ ਸਾਡੀ ਇੱਜ਼ਤ ਤਕ ਵੀ ਪਹੁੰਚਣਗੇ। ਕੀ ਇਹ ਬੇ-ਇੱਜ਼ਤੀ ਸਹਿਣ ਨਾਲੋਂ ਸਾਡੇ ਵਾਸਤੇ ਲੜ ਕੇ ਸ਼ਹੀਦ ਹੋਣਾ ਚੰਗਾ ਨਹੀਂ? ਨਾਲੇ ਅਸੀਂ ਰੋਜ਼ ਆਪਣੇ ਮਰਦਾਂ ਅੱਗੇ ਫੜ੍ਹਾਂ ਮਾਰਦੀਆਂ ਹਾਂ, ਕਿ ਗੁਰੂ ਮਹਾਰਾਜ ਨੇ ਇਕੋ ਬਾਟੇ ਅੰਮ੍ਰਿਤ ਛਕਾ ਕੇ ਸਾਨੂੰ ਤੁਹਾਡੇ ਬਰਾਬਰ ਬਣਾਇਆ ਹੈ, ਅਸੀਂ ਮਾਤਾ ਭਾਗੋ ਦੀਆਂ ਬੱਚੀਆਂ ਹਾਂ, ਅਸੀਂ ਅਹਿ ਕਰ ਸਕਦੀਆਂ ਹਾਂ, ਅਹੁ ਕਰ ਸਕਦੀਆਂ ਹਾਂ। ਪਰ ਜੇ ਅੱਜ ਅਸੀਂ ਕੋਈ ਬਹਾਦਰੀ ਦਾ ਕਾਰਨਾਮਾ ਨਾ ਕਰ ਵਿਖਾਇਆ, ਤਾਂ ਫਿਰ ਸਾਰੀ ਉਮਰ ਬੋਲਣ ਜੋਗੀਆਂ ਨਹੀਂ ਰਹਾਂਗੀਆਂ। ਸੋ ਪੀਹੜੀਆਂ ਤੀਕ ਸਿਰ ਉੱਚਾ ਰੱਖਣ ਵਾਸਤੇ ਅੱਜ ਸਿਰ ਧੜ ਦੀ ਲਾ ਦਿਓ। ਜਿੰਨਾ ਚਿਰ ਸਾਡੇ ਵਿਚੋਂ ਇਕ ਵੀ ਜਿਉਂਦੀ ਏ, ਓਨਾ ਚਿਰ ਵੈਰੀ ਸਾਡੇ ਘਰਾਂ ਤਕ

ਨਾ ਪਹੁੰਚ ਸਕੇ। ਜੇ ਉਹ ਅੰਦਰ ਆਵੇ, ਤਾਂ ਸਾਡੀਆਂ ਲੋਥਾਂ ਉਤੋਂ ਦੀ ਲਤਾੜ ਕੇ ਆਵੇ। ਗੁਰੂ ਕਦੇ ਕਦਾਈਂ ਹੀ ਅਜੇਹਾ ਸਮਾਂ ਬਖ਼ਸ਼ਦਾ ਏ, ਜਦ ਸਾਨੂੰ ਵੀ ਆਪਣੀ ਬਹਾਦਰੀ ਪਰਗਟ ਕਰਨ ਦਾ ਮੌਕਿਆ ਮਿਲਦਾ ਏ। ਜੇ ਭਲਾ ਅੱਜ ਸਾਡੇ ਸਰਦਾਰ ਘਰ ਹੁੰਦੇ ਤਾਂ ਉਹ ਸਾਨੂੰ ਲੜਨ ਦਾ ਸਮਾਂ ਦੇਂਦੇ ? ਕਦੇ ਨਹੀਂ। ਫਿਰ ਅਸੀਂ ਆਪਣੀ ਤਲਵਾਰ ਦੇ ਜੌਹਰ ਕਿਥੇ ਪਰਗਟ ਕਰਦੀਆਂ। ਸੋ ਤਿਆਰ ਹੋ ਜਾਓ। ਫਿਰ ਅਜੇਹਾ ਸਮਾਂ ਹੱਥ ਨਹੀਂ ਜੇ ਆਉਣਾ। ਛੋਟੇ ਬੱਚੇ ਸਾਰੇ ਇਕ ਹਵੇਲੀ ਵਿੱਚ ਕੱਠੇ ਕਰ ਦਿਹੋ। ਕੁਛ ਸਿੰਘਣੀਆਂ ਉਹਨਾਂ ਦੀ ਰਾਖੀ ਵਾਸਤੇ ਹਵੇਲੀ ਵਿੱਚ ਰਹਿਣ। ਬਾਕੀ ਸਾਰੀਆਂ ਛੋਟੇ-ਛੋਟੇ ਜਥੇ ਬਣਾ ਲਓ, ਆਪੋ ਆਪਣੀਆਂ ਆਗੂ ਚੁਣ ਲਵੋ, ਤੇ ਪਿੰਡ ਦੀਆਂ ਵੀਹਾਂ ਅੱਗੇ ਮੋਰਚੇ ਮੱਲ ਲਵੋ।"

ਉਹਨਾਂ ਸੋਚਾਂ ਵਿੱਚ ਸਮਾਂ ਨਹੀਂ ਗੁਆਇਆ। ਬੱਚੇ ਤੇ ਬਿਰਧ ਮਾਈਆਂ ਸਭ ਜਥੇਦਾਰ ਬਹਾਦਰ ਸਿੰਘ ਦੇ ਘਰ ਵਿੱਚ ਕੱਠੇ ਕਰ ਦਿੱਤੇ। ਮੇਲਣਾਂ ਵਿਚੋਂ ਕੁਛ ਬੀਬੀਆਂ ਉਹਨਾਂ ਦੀ ਰਾਖੀ ਵਾਸਤੇ ਹਥਿਆਰ ਸੰਭਾਲ ਕੇ ਖਲੋ ਗਈਆਂ। ਬਾਕੀਆਂ ਨੇ ਕੇਈ ਛੋਟੇ-ਛੋਟੇ ਜਥੇ ਬਣਾ ਲਏ। ਅੱਧੇ ਜਥੇ ਵੀਹਾਂ ਦੇ ਬੂਹਿਆਂ ਅੱਗੇ ਮੋਰਚੇ ਮੱਲ ਕੇ ਬਹਿ ਗਏ ਤੇ ਬਾਕੀ ਅੱਧੇ ਉਹਨਾਂ ਦੀ ਮਦਦ ਵਾਸਤੇ ਜ਼ਰਾ ਪਿਛੇ ਹਟ ਕੇ ਬਹਿ ਗਏ । ਜਥੇਦਾਰਨੀ ਨੇ ਆਪਣਾ ਜਥਾ ਇਸ ਵਾਸਤੇ ਰਾਖਵਾਂ ਰਖਿਆ, ਕਿ ਜਿੱਥੇ ਲੋੜ ਪਵੇ, ਓਥੇ ਮਦਦ ਪੁਚਾਈ ਜਾ ਸਕੇ। ਇਸ ਤਰ੍ਹਾਂ ਪੂਰੀ ਤਿਆਰੀ ਕਰ ਕੇ ਉਹ ਵੈਰੀ ਦੀ ਉਡੀਕ ਕਰਨ ਲੱਗੀਆਂ।

ਓਧਰ ਸ਼ਾਹੀ ਫ਼ੌਜਦਾਰ ਨੇ ਆਪਣੀ ਫ਼ੌਜ ਕਈਆਂ ਛੋਟੀਆਂ-ਛੋਟੀਆਂ ਟੋਲੀਆਂ ਵਿੱਚ ਵੰਡ ਕੇ ਸਾਰੀਆਂ ਗਲੀਆਂ ਰਾਹੀਂ ਪਿੰਡ ਵਿੱਚ ਦਾਖ਼ਲ ਹੋਣ ਦਾ ਹੁਕਮ ਦਿੱਤਾ। ਅੱਗੋਂ ਕਿਸੇ ਦੇ ਟਾਕਰੇ ਦੀ ਤਾਂ ਉਹਨਾਂ ਨੂੰ ਆਸ ਨਹੀਂ ਸੀ, ਸੋ ਮੋਮਨ ਬੇ-ਖਟਕੇ ਅੱਗੇ ਵਧੇ ਆ ਰਹੇ ਸਨ। ਉਹਨਾਂ ਨੂੰ ਤਾਂ ਹੀ ਪਤਾ ਲੱਗਾ, ਜਾਂ ਅੱਗੋਂ ਤੀਰਾਂ ਤੇ ਗੋਲੀਆਂ ਨਾਲ ਉਹਨਾਂ ਦਾ ਸਵਾਗਤ ਹੋਣ ਲੱਗ ਪਿਆ। ਫਿਰ ਫ਼ੌਜਦਾਰ ਨੇ ਵੀ ਹੱਲੇ ਦਾ ਹੁਕਮ ਦੇ ਦਿੱਤਾ।

## ਮਿਰਜ਼ਾ

ਹੱਲਾ ਕੀਤਾ ਝੱਟ ਸ਼ਾਹੀ ਫ਼ੌਜਦਾਰ ਨੇ
ਚੋਟਾਂ ਦਿੱਤੀਆਂ ਦਮਾਮਿਆਂ 'ਤੇ ਲਾ

ਬਲ-ਹੀਣ ਔਰਤਾਂ ਨੂੰ ਜਾਣ ਕੇ
ਅੱਗੇ ਵਧੇ ਗ਼ਾਜ਼ੀ ਅੱਲਾ ਨੂੰ ਧਿਆ
ਚਿੱਲੇ ਚਾੜ੍ਹ ਟੁਣਕਾਰੀਆਂ ਤੰਦੀਆਂ
ਤੇ ਬੰਦੂਕਚੀਆਂ ਤੋੜੇ ਲਏ ਧੁਖਾ
ਹੇਠ ਆਏ ਜਦ ਸ਼ੀਹਣੀਆਂ ਦੀ ਮਾਰ ਦੇ
ਸੁੱਤੇ ਨਾਗ ਲਏ ਉਹਨਾਂ ਵੀ ਜਗਾ
ਚਾਹੜ ਡੋਰਾਂ 'ਤੇ ਉਡਾਏ ਬੋਲ ਵਾਹਿਗੁਰੂ
ਦਿੱਤੇ ਵੈਰੀ ਕੇਈ ਧਰਤ ਲਿਟਾ
ਸੁੱਕੇ ਤੀਰ ਸਣੇ ਕਾਨੀਆਂ ਦੇ ਲੰਘ ਗਏ
ਛੇਕ ਛਾਤੀਆਂ ਦੇ ਵਿਚ ਦੀ ਪਾ
ਅਗੋਂ ਗ਼ਾਜ਼ੀਆਂ ਵੀ ਰੋਹ ਵਿਚ ਦਾਗੀਆਂ
ਦਿੱਤੀ ਗੋਲੀਆਂ ਨੇ ਛਹਿਬਰ ਲਾ
ਜੰਗ ਮੱਚਿਆ ਕਰਾਰਾ ਆਣ 'ਸੀਤਲਾ'
ਰਹੀ ਮੌਤ ਲੇਖੇ ਕਈਆਂ ਦੇ ਮੁਕਾ

ਸ਼ਾਹੀ ਸੈਨਾ ਦਾ ਇਹ ਭੁਲੇਖਾ ਦੂਰ ਹੋ ਗਿਆ, ਕਿ ਉਹ ਬਿਨਾਂ ਟਾਕਰੇ ਹੀ ਸਿੰਘਣੀਆਂ ਨੂੰ ਗ੍ਰਿਫ਼ਤਾਰ ਕਰ ਲੈਣਗੇ। ਪਹਿਲੀ ਸਲਾਮੀ ਵਿੱਚ ਹੀ ਉਹ ਕਈ ਆਦਮੀ ਮਰਵਾ ਕੇ ਪਿਛੇ ਹਟੇ। ਪਹਿਲਾਂ ਤਾਂ ਉਹਨਾਂ ਨੂੰ ਇਹ ਸ਼ੱਕ ਪਿਆ, ਕਿ ਅੱਗੋਂ ਟਾਕਰਾ ਕਰਨ ਵਾਲੇ ਮੋਰਚਿਆਂ ਵਿੱਚ ਬੈਠੇ ਸਿੰਘ ਨੇ, ਪਰ ਜਦੋਂ ਤਸੱਲੀ ਹੋ ਗਈ, ਕਿ ਸਿੰਘ ਨਹੀਂ, ਸਭ ਸਿੰਘਣੀਆਂ ਹੀ ਨੇ, ਤਾਂ ਉਹ ਬੜੇ ਹੈਰਾਨ ਤੇ ਸ਼ਰਮਸਾਰ ਹੋਏ। ਉਤੋਂ ਫ਼ੌਜਦਾਰ ਨੇ ਝਿੜਕਾਂ ਦੇਂਦਿਆਂ ਕਿਹਾ, "ਸ਼ਰਮ ਨਹੀਂ ਆਉਂਦੀ ਪਿਛਾਂਹ ਨਸਦਿਆਂ ? ਮਰਦ ਹੋ ਕੇ ਔਰਤਾਂ ਤੋਂ ਕੰਡ ਲੁਆ ਕੇ ਨਸੇ ਆਉਂਦੇ ਓ। ਹੁਣ ਪੱਗਾਂ ਲਾਹ ਦਿਓ ਤੇ ਚੂੜੀਆਂ ਪਹਿਨ ਲਓ। ਘਰ ਜਾ ਕੇ ਬੇਗਮਾਂ ਨੂੰ ਆਪਣੀ ਬੇ-ਮਸਾਲ ਬਹਾਦਰੀ ਦੇ ਕਿੱਸੇ ਸੁਣਾਇਓ। ਲਾਹਨਤ ਹੈ ਐਹੋ ਜੇਹੇ ਮਰਦਊ-ਪੁਣੇ ਉੱਤੇ। ਤਕੜੇ ਹੋ ਕੇ ਅੱਗੇ ਵਧੋ। ਜੇ ਸ਼ਹੀਦ ਹੋ ਗਏ, ਤਾਂ ਜੰਨਤ ਵਿੱਚ ਹੂਰਾਂ ਮਿਲਨਗੀਆਂ। ਤੇ ਜੇ ਜਿੱਤ ਗਏ, ਤਾਂ ਏਹਾ ਹੂਰਾਂ ਤੁਹਾਡੀਆਂ ਗੋਲੀਆਂ ਬਣਨਗੀਆਂ। ਸਦਕੇ ਮੋਮਨੋ! ਉਸ ਮਰਦੇ-ਮੈਦਾਨ ਹਜ਼ਰਤ ਅਲੀ ਦੇ ਨਾਂ ਦਾ ਨਾਅਰਾ ਲਾ ਕੇ ਅੱਗੇ ਵਧੋ।"

ਇਕੋ ਵਾਰ 'ਯਾ ਅਲੀ' ਦੇ ਨਾਅਰੇ ਨਾਲ ਧਰਤੀ ਗੂੰਜ ਉਠੀ। ਸ਼ਾਹੀ ਸੈਨਾ ਨੇ ਮਾਂਗਵੀਆਂ ਧਾੜਾਂ ਨੂੰ ਅੱਗੇ ਲਾ ਕੇ ਹੱਲਾ ਬੋਲ ਦਿੱਤਾ।

ਦੂਜੇ ਪਾਸੇ ਜਥੇਦਾਰਨੀ ਨੇ ਲਲਕਾਰ ਕੇ ਕਿਹਾ, "ਭੈਣੋ! ਬੱਸ ਏਹਾ ਸਮਾਂ ਹੈ ਅੰਮ੍ਰਿਤ ਛਕੇ ਦੀ ਲਾਜ ਪਾਲਣ ਦਾ । ਬਹੁਤਾ ਸਮਾਂ ਬੰਦੂਕਾਂ ਭਰਨ ਵਿੱਚ ਨਹੀਂ ਗੁਆਉਣਾ। ਤੀਰ ਵੀ ਓਨਾ ਚਿਰ ਹੀ ਚਲਾਉਣੇ ਹਨ, ਜਿੰਨਾ ਚਿਰ ਵੈਰੀ ਤੇਗ਼ ਦੀ ਮਾਰ ਤੋਂ ਦੂਰ ਹੋਣ। ਜਦ ਉਹ ਨੇੜੇ ਆ ਢੁਕਣ, ਤਾਂ ਤਲਵਾਰਾਂ ਧੂਹ ਕੇ ਟੁੱਟ ਪਓ। ਗੋਲੀਆਂ ਦੀ ਵਾਜ ਸੁਣ ਕੇ ਸਾਡੀ ਮਦਦ ਵਾਸਤੇ ਜ਼ਰੂਰ ਕਿਸੇ ਨਾ ਕਿਸੇ ਪਾਸਿਓਂ ਸਿੰਘਾਂ ਦਾ ਕੋਈ ਜਥਾ ਆ ਜਾਣਾ ਏਂ। ਸਾਡੀ ਬਹਾਦਰੀ ਤਾਂ ਏਂ, ਜੇ ਕਿਸੇ ਦੀ ਮਦਦ ਪਹੁੰਚਣ ਤੋਂ ਪਹਿਲਾਂ ਪਹਿਲਾਂ ਆਪਾਂ ਵੈਰੀ ਨੂੰ ਮਾਰ ਭਜਾਈਏ। ਨਹੀਂ ਤਾਂ ਅਸੀਂ ਇਹ ਆਖਣ ਜੋਗੀਆਂ ਨਹੀਂ ਰਹਾਂਗੀਆਂ, ਕਿ ਅਸਾਂ ਕੱਲ੍ਹੀਆਂ ਨੇ ਦੁਸ਼ਮਣ ਨੂੰ ਜਿੱਤ ਲਿਆ ਹੈ। ਸੋ, ਸਾਵਧਾਨ ਹੋ ਜਾਓ। ਬੋਲੇ ਸੋ ਨਿਹਾਲ।"

"ਸਤਿ ਸ੍ਰੀ ਅਕਾਲ।" ਪਿਛੇ ਸਭ ਸਿੰਘਣੀਆਂ ਨੇ ਗੂੰਜ ਪਾ ਦਿੱਤੀ।

ਜਥੇਦਾਰਨੀ ਨੂੰ ਇਕ ਹੋਰ ਚਾਲ ਸੁਝੀ। ਨਿੱਤ ਉਹ ਆਪਣੇ ਪਤੀ ਕੋਲੋਂ ਜੰਗਾਂ-ਜੁੱਧਾਂ ਦੀਆਂ ਗੱਲਾਂ ਸੁਣਦੀ ਸੀ। ਉਹਨੇ ਵੈਰੀ ਨੂੰ ਧੋਖਾ ਦੇਣ ਵਾਸਤੇ ਇਕ ਮੋਰਚੇ 'ਤੇ ਸਿੰਘਣੀਆਂ ਨੂੰ ਗੋਲੀ ਤੀਰ ਚਲਾਉਣੋ ਰੋਕ ਦਿੱਤਾ। ਨਾਲ ਦੀ ਗਲੀ ਵਿੱਚ ਉਹ ਆਪ ਜਥਾ ਲੈ ਕੇ ਖਲੋ ਗਈ। ਵੈਰੀ ਨੇ ਸਮਝਿਆ, ਕਿ ਜਿਸ ਗਲੀ ਵਿਚੋਂ ਤੀਰ ਗੋਲੀ ਆਉਣੇ ਬੰਦ ਹੋ ਗਏ ਨੇ, ਜਾਂ ਉਸ ਮੋਰਚੇ ਦੀਆਂ ਸਿੰਘਣੀਆਂ ਮਾਰੀਆਂ ਗਈਆਂ ਨੇ, ਜਾਂ ਨੱਸ ਗਈਆਂ ਨੇ। ਉਹਨੇ ਓਸ ਗਲੀ ਰਾਹੀਂ ਫੌਜ ਨੂੰ ਪਿੰਡ ਵਿੱਚ ਦਾਖ਼ਲ ਹੋਣ ਦਾ ਹੁਕਮ ਦਿੱਤਾ। ਜਿਸ ਵੇਲੇ ਵੈਰੀ ਕੰਧਾਂ ਦੇ ਨੇੜੇ ਪਹੁੰਚ ਗਿਆ, ਦੂੱਜੇ ਪਾਸਿਓਂ ਅਚਨਚੇਤ ਜਥੇਦਾਰਨੀ ਨੇ ਧਾਵਾ ਬੋਲ ਦਿੱਤਾ। ਉਸਦੇ ਜੈਕਾਰੇ ਦੀ ਗੂੰਜ ਸੁਣ ਕੇ ਅਗਲੇ ਪਾਸਿਓਂ ਵੀ ਸਿੰਘਣੀਆਂ ਤਲਵਾਰਾਂ ਧੂਹ ਕੇ ਟੁੱਟ ਪਈਆਂ। ਫਿਰ ਕੀ ਸੀ ? ਆ ਲੱਗਾ ਲੋਹੇ 'ਤੇ ਲੋਹਾ ਖੜਕਣ!

## ਸਾਕਾ

ਗੁੱਸਾ ਖਾ ਕੇ ਸਿੰਘਣੀਆਂ ਧੂਹੀਆਂ ਤਲਵਾਰਾਂ
ਰੂਪ ਮੌਤ ਦਾ ਧਾਰਿਆ ਸੋਹਲ ਮੁਟਿਆਰਾਂ

ਕਹਿਰੀ ਹੱਲਾ ਬੋਲਿਆ ਦਿਲ ਖਾ ਕੇ ਖਾਰਾਂ
ਲਹੂ ਵਿੱਚ ਧੋ ਧੋ ਕਢੀਆਂ ਫੌਲਾਦੀ ਧਾਰਾਂ
ਹੋ ਗਈ ਧਰਤੀ ਰੰਗਲੀ ਫੁੱਲ ਝੜੇ ਅਨਾਰਾਂ
ਪਿੜ ਵਿੱਚ ਸੱਕੇ ਠਹਿਰ ਨਾ ਉਹ ਮੁਗ਼ਲ ਹਜ਼ਾਰਾਂ
ਸ਼ੀਹਣੀਆਂ ਅੱਗੇ ਨਸ ਪਏ ਮਿਰਗਾਂ ਦੀਆਂ ਡਾਰਾਂ
ਜਿੱਤ ਲਿਆ ਰਣ ਦੇਵੀਆਂ ਜੱਗ ਗਾਊ ਵਾਰਾਂ

ਵੈਰੀ ਹਰ ਥਾਂ ਸਿੰਘਣੀਆਂ ਵਿੱਚ ਘਿਰ ਗਿਆ ਸੀ। ਤੇ ਉਹ ਸ਼ੇਰਨੀਆਂ ਜਾਨਾਂ ਦੀ ਪਰਵਾਹ ਛੱਡ ਕੇ ਤੇਗ਼ਾਂ ਵਾਹ ਰਹੀਆਂ ਸਨ। ਥੋੜਾ ਚਿਰ ਚੰਗਾ ਲੋਹੇ 'ਤੇ ਲੋਹਾ ਖੜਕਿਆ। ਵੈਰੀ ਨੂੰ ਯਕੀਨ ਹੋ ਗਿਆ, ਕਿ ਸਿੰਘਣੀਆਂ ਹਾਰ ਮੰਨਣ ਦੀ ਥਾਂ ਕਈਆਂ ਨੂੰ ਮਾਰ ਕੇ ਸ਼ਹੀਦ ਹੋਣ 'ਤੇ ਤੁੱਲ ਖਲੋਤੀਆਂ ਨੇ। ਸੋ, ਸਭ ਤੋਂ ਪਹਿਲਾਂ ਦੁਸ਼ਮਣ ਦਲ ਵਿਚੋਂ ਚੌਧਰੀਆਂ ਦੀਆਂ ਮਾਂਗਵੀਆਂ ਵਾਹਰਾਂ ਨੇ ਨੱਸਣਾ ਸ਼ੁਰੂ ਕਰ ਦਿੱਤਾ। ਫਿਰ ਕੀ ਸੀ ? ਵੈਰੀ ਹੌਸਲਾ ਹਾਰ ਗਏ। ਸ਼ਾਹੀ ਫ਼ੌਜ ਦੇ ਗ਼ਾਜ਼ੀਆਂ ਵਿਚੋਂ ਵੀ ਜਿਧਰ ਕਿਸੇ ਦਾ ਮੂੰਹ ਹੋਇਆ, ਜਾਨ ਬਚਾ ਕੇ ਓਧਰੇ ਭੱਜ ਨਿਕਲਿਆ। ਆਪਣੇ ਆਪ ਨੂੰ ਧੋਖਾ ਦੇਣ ਬਦਲੇ ਤੇ ਲੋਕਾਂ ਸਾਮ੍ਹਣੇ ਗੱਲ ਕਰਨ ਜੋਗੇ ਰਹਿਣ ਬਦਲੇ ਮੁਸਲਮਾਨਾਂ ਨੇ ਇਹ ਕਹਿਣਾ ਸ਼ੁਰੂ ਕਰ ਦਿੱਤਾ, ਕਿ ਸਿੰਘਣੀਆਂ ਦੀ ਮਦਦ ਵਾਸਤੇ 'ਸ਼ਹੀਦ ਸਿੰਘ' ਆ ਗਏ ਸਨ, ਫਿਰ ਅਸੀਂ ਕੀ ਕਰਦੇ ? ਹਰ ਕੋਈ ਏਹਾ ਦਸਦਾ, ਕਿ ਮੇਰੇ ਕੱਲ੍ਹੇ ਦੇ ਉਦਾਲੇ ਸੈਂਕੜੇ 'ਸ਼ਹੀਦ ਸਿੰਘ' ਆ ਹੋਏ ਸਨ। ਜੇ ਕੋਈ ਪੁੱਛਦਾ, ਕਿ ਫਿਰ ਤੂੰ ਬਚ ਕਿਵੇਂ ਨਿਕਲਿਓਂ ? ਤਾਂ ਗੱਲ ਕਰਨ ਵਾਲਾ ਝਟ ਉੱਤਰ ਦੇਂਦਾ, ਕਿ ਜੇ ਹਥਿਆਰ ਸੁੱਟ ਕੇ ਭੱਜ ਉਠੀਏ, ਤਾਂ ਭੱਜੇ ਜਾਂਦੇ ਉਤੇ 'ਸ਼ਹੀਦ' ਵਾਰ ਨਹੀਂ ਕਰਦੇ।

ਮੁਕਦੀ ਗੱਲ, ਵੈਰੀ ਹਾਰ ਖਾ ਕੇ ਨੱਸ ਗਏ। ਸਿੰਘਣੀਆਂ ਨੇ ਗੁਰੂ ਦੀ ਫ਼ਤਹਿ ਦੇ ਜੈਕਾਰੇ ਛੱਡੇ। ਉਹਨਾਂ ਸ਼ਹੀਦ ਹੋਈਆਂ ਸਿੰਘਣੀਆਂ ਦੀਆਂ ਲੋਥਾਂ ਕੱਠੀਆਂ ਕੀਤੀਆਂ, ਤੇ ਫਟੜ ਹੋਈਆਂ ਨੂੰ ਚੁੱਕ ਕੇ ਉਹਨਾਂ ਦੀ ਮਲ੍ਹਮ ਪੱਟੀ ਕੀਤੀ। ਨਾ ਉਹਨਾਂ ਨੂੰ ਫੱਟੜ ਹੋਣ ਵਾਲੀਆਂ ਦੀ ਚਿੰਤਾ ਸੀ, ਨਾ ਸ਼ਹੀਦ ਹੋਈਆਂ ਦਾ ਗ਼ਮ। ਜਿੱਤ ਦੀ ਖ਼ੁਸ਼ੀ ਉਹਨਾਂ ਦੇ ਚਿਹਰੇ ਉੱਤੇ ਲਾਲੀ ਬਣ ਕੇ ਛਾਈ ਹੋਈ ਸੀ।

ਅਗਲਾ ਦਿਨ ਚੜ੍ਹਨ ਤੋਂ ਪਹਿਲਾਂ ਹੀ ਖ਼ਬਰ ਸੁਣ ਕੇ ਚਵਿੰਡੇ ਦੇ

ਕੁਛ ਸਿੰਘ ਪਰਤ ਆਏ। ਫੱਟਣ ਹੋਣ ਵਾਲੀਆਂ ਦੇ ਪਤੀ ਤੇ ਸੰਬੰਧੀ ਉਹਨਾਂ ਦੇ ਫੱਟਾਂ ਬਾਰੇ ਪੁੱਛਦੇ, ਤਾਂ ਉਹ ਮਾਣ ਨਾਲ ਛਾਤੀ ਫੁਲਾ ਕੇ ਕਹਿੰਦੀਆਂ, "ਇਹ ਤਾਂ ਐਵੇਂ ਝਰੀਟਾਂ ਜੇਹੀਆਂ ਹੀ ਆਈਆਂ ਨੇ। ਉਹ ਪਾਜੀ ਤਾਂ ਸਾਡੇ ਸਾਮ੍ਹਣੇ ਕੁਛ ਚਿਰ ਵੀ ਨਾ ਖਲੋਤੇ। ਅਸੀਂ ਬਿਲਕੁਲ ਤਿਆਰ-ਬਰ-ਤਿਆਰ ਹਾਂ।"

ਪਿਛਲੇ ਪਹਿਰ ਬਾਕੀ ਜੰਞ ਵੀ ਪਰਤ ਆਈ। ਫਿਰ ਸ਼ਹੀਦ ਹੋ ਚੁੱਕੀਆਂ ਸਿੰਘਣੀਆਂ ਦਾ ਸਸਕਾਰ ਬੜੀ ਧੂਮ-ਧਾਮ ਨਾਲ ਕੀਤਾ ਗਿਆ। ਇਹ ਘਟਨਾ ਹਾੜ੍ਹ, ੧੭੮੩ ਬਿ : (੧੭੨੬ ਈ.) ਵਿੱਚ ਹੋਈ।

ਪ੍ਰਸੰਗ ਲਿਖਿਆ ੫-੭-੫੫ ਈ.

ੴ ਸਤਿਗੁਰ ਪ੍ਰਸਾਦਿ॥

# ਪ੍ਰਸੰਗ

# ਜੰਗ ਰਾਮ ਰਉਣੀ

## ਮੀਰ ਮੰਨੂੰ ਦੀ ਸਿੰਘਾਂ ਨਾਲ ਪਹਿਲੀ ਲੜਾਈ

• ਅਫ਼ਗਾਨਸਤਾਨ ਦਾ ਪ੍ਰਸਿੱਧ ਹੁਕਮਰਾਨ ਨਾਦਰਸ਼ਾਹ ੯ ਜੂਨ, ੧੭੪੭ ਈ. ਨੂੰ ਕਤਲ ਹੋ ਗਿਆ। ਉਸਦਾ ਜਰਨੈਲ ਅਹਿਮਦ ਸ਼ਾਹ ਅਬਦਾਲੀ ਪਿਛੋਂ ਅਫ਼ਗਾਨਸਤਾਨ ਦਾ ਬਾਦਸ਼ਾਹ ਬਣ ਬੈਠਾ। ਆਪਣੇ ਮੁਲਕ ਦਾ ਪਰਬੰਧ ਠੀਕ ਕਰਕੇ ਉਹਨੇ ਹਿੰਦੁਸਤਾਨ ਵੱਲ ਮੂੰਹ ਕੀਤਾ। ਨਾਦਰ ਦੇ ਹਮਲੇ (੧੭੩੯ ਈ.) ਵਿੱਚ ਅਬਦਾਲੀ ਸੈਨਾਪਤੀ ਬਣ ਕੇ ਨਾਲ ਆਇਆ ਸੀ। ਮੁਗ਼ਲ ਬਾਦਸ਼ਾਹਾਂ ਦੀ ਕਮਜ਼ੋਰ ਹਾਲਤ ਤੋਂ ਉਹ ਹੱਛੀ ਤਰ੍ਹਾਂ ਜਾਣੂ ਸੀ।

ਅਹਿਮਦ ਸ਼ਾਹ ਅਬਦਾਲੀ ਨੇ ਦਸੰਬਰ, ੧੭੪੭ ਈ. ਵਿੱਚ ਭਾਰਤ 'ਤੇ ਚੜ੍ਹਾਈ ਕੀਤੀ। ਇਹ ਉਸਦਾ ਪਹਿਲਾ ਹਮਲਾ ਸੀ। ਉਸ ਵੇਲੇ ਲਾਹੌਰ ਦਾ ਸੂਬੇਦਾਰ ਸ਼ਾਹ ਨਿਵਾਜ਼ ਸੀ। ਉਹ ਅਬਦਾਲੀ ਤੋਂ ਹਾਰ ਕੇ ਦਿੱਲੀ ਨੂੰ ਨੱਸ ਗਿਆ।

ਅਬਦਾਲੀ ਅੱਗੇ ਵੱਧਦਾ ਸਰਹੰਦ ਤਕ ਜਾ ਪੁੱਜਾ। ਓਧਰੋਂ ਦਿੱਲੀ ਦੀ ਸ਼ਾਹੀ ਫ਼ੌਜ ਵਜ਼ੀਰ ਕਮਰੁੱਦੀਨ ਤੇ ਸ਼ਾਹਜ਼ਾਦਾ ਅਹਿਮਦ ਸ਼ਾਹ ਦੀ ਸਰਦਾਰੀ ਥੱਲੇ ਚੜ੍ਹੀ। ੧੧ ਮਾਰਚ, ੧੭੪੮ ਈ. ਨੂੰ 'ਮਾਣੂਪੁਰ' ਕੋਲ ਬੜੀ ਭਾਰੀ ਲੜਾਈ ਹੋਈ। ਰਣ ਤੱਤੇ ਵਿਚ ਵਜ਼ੀਰ ਕਮਰੁੱਦੀਨ ਮਾਰਿਆ ਗਿਆ। ਉਹਦੀ ਥਾਂ ਉਹਦੇ ਪੁੱਤਰ ਮੁਅੱਯੁਨੁਲ ਮੁਲਕ (ਪ੍ਰਸਿੱਧ ਮੀਰ ਮੰਨੂੰ) ਨੇ ਸੰਭਾਲ ਲਈ। ਦੋਹਾਂ ਪਾਸਿਆਂ ਦੇ ਹਜ਼ਾਰਾਂ ਆਦਮੀ ਮਾਰੇ ਗਏ। ਅੰਤ ਅਹਿਮਦ ਸ਼ਾਹ ਅਬਦਾਲੀ ਪੂਰੀ ਤਰ੍ਹਾਂ ਹਾਰ ਕੇ ਨੱਸ ਗਿਆ। ਏਸ ਜਿੱਤ ਦੇ ਇਨਾਮ ਵਜੋਂ ਮੀਰ ਮੰਨੂੰ ਨੂੰ ਲਾਹੌਰ ਤੇ ਮੁਲਤਾਨ ਦੀ ਸੂਬੇਦਾਰੀ ਦਿੱਤੀ ਗਈ। ਉਹਨੇ ਅਪ੍ਰੈਲ, ੧੭੪੮ ਈ. ਵਿੱਚ ਲਾਹੌਰ ਦੀ ਗੱਦੀ ਆ ਸੰਭਾਲੀ।

ਏਸੇ ਸਮੇਂ ਦਿੱਲੀ ਦਾ ਬਾਦਸ਼ਾਹ ਮੁਹੰਮਦ ਸ਼ਾਹ ਮਰ ਗਿਆ। ਉਸਦੀ ਥਾਂ ਅਹਿਮਦ ਸ਼ਾਹ ਬਾਦਸ਼ਾਹ ਬਣਿਆਂ। ਉਸਨੇ ਸਫ਼ਦਰ ਜੰਗ ਨੂੰ ਆਪਣਾ ਵਜ਼ੀਰ ਬਣਾਇਆ।

ਅਬਦਾਲੀ ਦੇ ਹਮਲੇ ਸਮੇਂ ਸਿੱਖਾਂ ਨੂੰ ਕੁਛ ਚਿਰ ਚੰਗਾ ਵਿਹਲ ਮਿਲ ਗਿਆ। ਉਹਨਾਂ ਸੁੰਵਾ ਪਿਆ ਸਾਰਾ ਇਲਾਕਾ ਲੁੱਟ ਲਿਆ ਤੇ ਸਾਹਿਬ ਰਾਏ, ਰਾਮਾ ਰੰਧਾਵਾ, ਕਰਮਾ ਛੀਨਾ ਆਦਿ ਬਹੁਤ ਸਾਰੇ ਚੌਧਰੀ ਤੇ ਚੁਗਲ ਕਤਲ ਕਰ ਦਿੱਤੇ। ਸਿੰਘਾਂ ਦੇ ਹੌਸਲੇ ਏਨੇ ਵੱਧ ਗਏ ਸਨ, ਕਿ ਉਹਨਾਂ ਵਾਪਸ ਮੁੜਦੇ ਅਬਦਾਲੀ ਦੀ ਫ਼ੌਜ ਦੇ ਕਈ ਦਸਤੇ ਲੁੱਟ ਲਏ।

ਜਿਸ ਵੇਲੇ ਅਬਦਾਲੀ ਮਾਣੂਪੁਰ ਲੜ ਰਿਹਾ ਸੀ, ਸਿੱਖਾਂ ਨੇ ਉਸ ਵੇਲੇ ਅੰਮ੍ਰਿਤਸਰ ਦੇ ਹਾਕਮ ਸਲਾਬਤ ਖ਼ਾਂ ਨੂੰ ਕਤਲ ਕਰ ਕੇ ਓਥੇ ਕਬਜ਼ਾ ਕਰ ਲਿਆ! ਏਸ ਸਾਲ ਸਿੱਖਾਂ ਨੇ ਆਜ਼ਾਦੀ ਨਾਲ ਵਿਸਾਖੀ (੨੯ ਮਾਰਚ, ੧੭੪੮ ਈ.) ਮਨਾਈ। ਏਸੇ ਵਿਸਾਖੀ ਦੇ ਦਿਨ ਪੰਥ ਵਿਚ ਯਾਰਾਂ ਮਿਸਲਾਂ ਬਣੀਆਂ*। ਏਸੇ ਸਮੇਂ ਕੱਚਾ ਕਿਲ੍ਹਾ 'ਰਾਮ ਰਾਉਣੀ' ਬਣਾਇਆ ਗਿਆ।

ਗੁਰਦੁਆਰਾ 'ਰਾਮ ਸਰ' ਦੇ ਨੇੜੇ ਗੁਰੂ ਮਹਾਰਾਜ ਨੇ ਇਕ ਖੂਹੀ ਲੁਆਈ ਸੀ। ਓਸੇ ਖੂਹੀ ਦੇ ਉਦਾਲੇ ਵਿਸਾਖੀ ਵਾਲੇ ਦਿਨ ਕੱਚੀ ਗੜ੍ਹੀ ਦੀ ਨੀਂਅ ਰੱਖੀ ਗਈ, ਜਿਸਦਾ ਨਾਂ 'ਰਾਮ ਰਾਉਣੀ' ਰਖਿਆ ਗਿਆ। ਸ਼ਾਇਦ ਇਹ ਨਾਮ ਗੁਰੂ ਰਾਮਦਾਸ ਜੀ ਦੇ ਨਾਮ 'ਤੇ ਹੀ ਰਖਿਆ ਗਿਆ ਸੀ। ਉਸ ਵਿੱਚ ਪੰਜ ਸੌ ਸਿਪਾਹੀਆਂ ਵਾਸਤੇ ਥਾਂ ਸੀ।

ਲਾਹੌਰ ਦੀ ਸੂਬੇਦਾਰੀ ਸੰਭਾਲ ਕੇ ਮੀਰ ਮੰਨੂੰ ਨੇ ਸਿੱਖਾਂ ਵੱਲ ਧਿਆਨ ਕੀਤਾ। ਸਿੱਖਾਂ ਨੂੰ ਦਬਾਉਣ ਵਾਸਤੇ ਉਹਨੇ ਇਲਾਕੇ ਵਿੱਚ ਗਸ਼ਤੀ ਫ਼ੌਜ ਨੀਯਤ ਕਰ ਦਿੱਤੀ। ਇਸ ਫ਼ੌਜ ਨੇ ਕਿਰਤ ਕਰਨ ਵਾਲੇ ਨਿਹੱਥੇ ਸਿੱਖਾਂ 'ਤੇ ਜ਼ੁਲਮ ਕਰਨੇ ਸ਼ੁਰੂ ਕਰ ਦਿੱਤੇ। ਫ਼ੌਜੀ ਸਿੰਘ ਗਸ਼ਤੀ ਫ਼ੌਜ ਦਾ ਟਾਕਰਾ ਕਰਨ ਦੀ ਥਾਂ ਦੁਆਬੇ ਨੂੰ ਚਲੇ ਗਏ।

ਦੁਆਬੇ ਦਾ ਫ਼ੌਜਦਾਰ ਓਦੋਂ ਅਦੀਨਾਬੇਗ ਸੀ। ਪਹਿਲਾਂ ਤਾਂ ਉਹਨੇ ਸਿੱਖਾਂ ਨੂੰ ਕੁਛ ਨਾ ਕਿਹਾ, ਪਰ ਪਿਛੋਂ ਮੀਰ ਮੰਨੂੰ ਵੱਲੋਂ ਕਰੜਾ ਹੁਕਮ ਪੁੱਜਣ 'ਤੇ ਉਹਨੇ ਸਿੱਖਾਂ 'ਤੇ ਸਖ਼ਤੀ ਸ਼ੁਰੂ ਕਰ ਦਿੱਤੀ। ਅੰਤ ਆਨੰਦਪੁਰ ਸਾਹਿਬ

---

*ਬਾਰ੍ਹਵੀ ਮਿਸਲ ਫੂਲਕਿਆਂ ਇਸ ਤੋਂ ਵੱਖਰੀ ਹੈ।

ਕੋਲ ਬੜੀ ਭਾਰੀ ਲੜਾਈ ਹੋਈ, ਜਿਸ ਵਿੱਚ ਸਿੱਖਾਂ ਦਾ ਬੜਾ ਨੁਕਸਾਨ ਹੋਇਆ। ਏਥੋਂ ਸਿੱਖ ਮਾਲਵੇ ਨੂੰ ਚਲੇ ਗਏ।

ਥੋੜੇ ਦਿਨਾਂ ਪਿੱਛੋਂ ਹੀ ਅਦੀਨਾ ਬੇਗ ਨੇ ਅੰਦਰ ਖ਼ਾਨੇ ਸਿੱਖਾਂ ਨਾਲ ਫਿਰ ਸੁਲ੍ਹਾ ਕਰ ਲਈ, ਤੇ ਕੁਛ ਸਿੰਘ ਆਪਣੀ ਨੌਕਰੀ ਵਿੱਚ ਲੈ ਲਏ। ਸ. ਜੱਸਾ ਸਿੰਘ ਰਾਮਗੜ੍ਹੀਆ, ਉਸਦੇ ਤਿੰਨ ਭਰਾ— ਜੈ ਸਿੰਘ, ਖ਼ੁਸ਼ਹਾਲ ਸਿੰਘ ਤੇ ਮਾਲੀ ਸਿੰਘ— ਤੇ ਸੌ ਸਿੱਖ ਹੋਰ ਨੌਕਰ ਹੋ ਗਏ।

ਸਾਉਣ ਭਾਦਰੋਂ ਸਖ਼ਤ ਬਾਰਸ਼ ਹੁੰਦੀ ਰਹੀ, ਇਸ ਵਾਸਤੇ ਸਾਰੇ ਦੇਸ ਵਿੱਚ ਚੁੱਪ ਚਾਪ ਵਰਤੀ ਰਹੀ। ਅਗ੍ਹਾਂ ਦੀਵਾਲੀ ਆਈ, ਤਾਂ ਹਜ਼ਾਰਾਂ ਸਿੰਘ ਅੰਮ੍ਰਿਤਸਰ ਆ ਕੱਠੇ ਹੋਏ।

## ਕਲੀ

ਸਗਨਾਂ ਭਰੀ ਦੀਵਾਲੀ ਆਈ ਸੁੱਖਾਂ ਸੁਖਦਿਆਂ
ਕੱਠੇ ਹੋਏ ਹਜ਼ਾਰਾਂ ਯੋਧੇ ਦਸਮ ਅਵਤਾਰ ਦੇ
ਵਿਛੜੇ ਮਿਲੇ ਪਿਆਰੇ, ਠਰੀਆਂ ਹਿੱਕਾਂ ਤਪਦੀਆਂ
ਦਰਸ਼ਨ ਕੀਤੇ ਸਿੰਘਾਂ ਅੰਮ੍ਰਿਤਸਰ ਦਰਬਾਰ ਦੇ
ਹਿਰਦੇ ਸ਼ਾਂਤ ਹੋਏ ਲੈ ਚੁਲੀਆਂ ਹਰਿ ਕੀ ਪੌੜੀਓਂ
ਸਰਦਲ ਹਰਿ ਮੰਦਰ ਦੀ ਛੋਹ ਕੇ ਨੇਤਰ ਠਾਰਦੇ
ਹੋਇਆ ਹਰੀ ਕੀਰਤਨ ਫੁੱਲ ਬਰਸਾਏ ਦਿਉਤਿਆਂ
ਪੜ੍ਹ ਗੁਰਬਾਣੀ ਕਈ ਸ਼ਰਧਾਲੂ ਜਨਮ ਸੁਆਰਦੇ
ਗਹਿਮਾ ਗਹਿਮ ਹੋਈ ਪਰਕਰਮਾ ਭਰੀਆਂ ਦਿਸਦੀਆਂ
ਸਿਰ 'ਤੇ ਚੱਕਰ ਸੋਹੰਦੇ, ਬਰਛੇ ਹੱਥ ਲਿਸ਼ਕਾਰਦੇ
ਰਾਤੀਂ ਜਗੀ ਦੀਵਾਲੀ, ਤਾਰੇ ਉਤਰੇ ਅਰਸ਼ ਤੋਂ
ਨਿਉਂ ਨਿਉਂ ਪਾਣੀ ਦੇ ਵਿੱਚ ਦੀਵੇ ਝਾਤਾਂ ਮਾਰਦੇ
ਧਰਤੀ ਅੰਬਰ ਦੋਵੇਂ ਗੂੰਜੇ ਨਾਲ ਜੈਕਾਰਿਆਂ
ਘੋੜੇ ਹਿਣਕਣ, ਜਿਉਂ ਸ਼ੀਂਹ ਜੰਗਲ ਵਿੱਚ ਭਬਕਾਰਦੇ
ਓਧਰ ਤੀਰ ਚੁਭੇ ਵਿੱਚ ਸੀਨੇ ਦੇ ਸਰਕਾਰ ਦੇ
ਅੱਗੇ ਹੁੰਦਾ ਕੀ ਏ, ਵੇਖੋ ਰੰਗ ਕਰਤਾਰ ਦੇ

ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਤੋਂ ਪਿਛੋਂ ਦੀਵਾਲੀ ਦਾ ਮੇੱਲਾ

ਮਨਾਉਣਾ ਸਿੱਖ ਵਧੇਰੇ ਪਵਿੱਤਰ ਸਮਝਣ ਲੱਗ ਪਏ ਸਨ। ਲਾਹੌਰ ਦੇ ਸਖ਼ਤ ਨਵਾਬਾਂ ਦੇ ਫ਼ਿਰਕਾਦਾਰਨਾ ਪਰਬੰਧ ਦਾ ਸਦਕਾ ਸਿੱਖ ਅੰਮ੍ਰਿਤਸਰ ਵਿੱਚ ਖੁੱਲ੍ਹ-ਮ-ਖੁੱਲ੍ਹਾ ਮੇੱਲਾ ਨਹੀਂ ਸਨ ਮਨਾ ਸਕਦੇ। ਪੰਜਾਬ ਵਿੱਚ ਲਗਾਤਾਰ ਗੜਬੜ ਰਹਿਣ ਕਰਕੇ ਸਰਕਾਰ ਦਾ ਬੰਦੋਬਸਤ ਠੀਕ ਨਹੀਂ ਸੀ ਰਿਹਾ। ਏਸੇ ਸਮੇਂ ਸਿੱਖ ਤਾਕਤ ਪਕੜ ਗਏ ਸਨ। ਏਸ ਸਾਲ ਦੀ ਵਿਸਾਖੀ ਉਹਨਾਂ ਚੰਗੀ ਸ਼ਾਨ ਨਾਲ ਮਨਾਈ ਸੀ। ਇਹ ਦੀਵਾਲੀ ਉਹ ਉਸ ਨਾਲੋਂ ਵੀ ਵੱਧ ਚੜ੍ਹ ਕੇ ਮਨਾਉਣਾ ਚਾਹੁੰਦੇ ਸਨ। ਸੋ ਹਜ਼ਾਰਾਂ ਦੀ ਗਿਣਤੀ ਵਿੱਚ ਖ਼ਾਲਸੇ ਦੀਵਾਲੀ 'ਤੇ ਕੱਠੇ ਹੋ ਗਏ। ਰੌਣਕ ਏਨੀ ਹੋਈ, ਜਿਸਦੀ ਮਿਸਾਲ ਪਿਛਲੇ ਕਈ ਸਾਲਾਂ ਵਿੱਚ ਨਹੀਂ ਸੀ ਮਿਲਦੀ। ਸਰੋਵਰ ਦੀ ਸਫ਼ਾਈ ਕਰ ਕੇ ਨਵਾਂ ਜਲ ਭਰਿਆ ਗਿਆ। ਗੁਰਦੁਆਰਿਆਂ ਦੀ ਸੇਵਾ ਕਰਾਈ ਗਈ। ਦੀਪਮਾਲਾ ਹੋਈ ਤੇ ਆਤਸ਼ਬਾਜ਼ੀ ਚੱਲੀ। ਸਿੰਘਾਂ ਦੇ ਜੈਕਾਰਿਆਂ ਨਾਲ ਆਸਮਾਨ ਗੂੰਜ ਉਠਿਆ।

ਇਹ ਖ਼ਬਰਾਂ ਲਾਹੌਰ ਪੁੱਜੀਆਂ, ਤਾਂ ਸੁਣ ਕੇ ਮੀਰ ਮੰਨੂ ਘਬਰਾ ਗਿਆ। ਆਪਣੇ ਨਿਕਟ ਵਰਤੀ ਸਲਾਹਕਾਰਾਂ ਨੂੰ ਬੁਲਾ ਕੇ ਉਹ ਲੱਗਾ ਸਿੱਖਾਂ ਦੇ ਵਿਰੁੱਧ ਗੋਂਦਾਂ ਗੁੰਦਣ।

## ਸਾਕਾ

ਸੁਣਿਆਂ ਮੰਨੂ ਖ਼ਾਲਸਾ ਅੰਮ੍ਰਿਤਸਰ ਆਇਆ
ਨਵਾਂ ਨਵਾਂ ਪਰਬੰਧ ਸੀ ਡਾਢਾ ਘਬਰਾਇਆ
ਅਹਿਲਕਾਰ ਸੱਦ ਓਸਨੇ ਇਉਂ ਮਤਾ ਪਕਾਇਆ
ਅੰਮ੍ਰਿਤਸਰ ਜੋ ਖ਼ਾਲਸੇ ਆ ਡੇਰਾ ਲਾਇਆ
ਜੇ ਇਸ ਉਠਦੇ ਗ਼ਦਰ ਨੂੰ ਨਾ ਹੁਣੇ ਦਬਾਇਆ
ਪੱਛੋਤਾਉਣਾ ਪਵੇਗਾ ਜਦ ਵਕਤ ਵਿਹਾਇਆ

ਮੀਰ ਮੰਨੂ ਨੂੰ ਲਾਹੌਰ ਸੰਭਾਲਿਆਂ ਅਜੇ ਵਧੇਰੇ ਸਮਾਂ ਨਹੀਂ ਸੀ ਹੋਇਆ। ਲਾਹੌਰ ਦੇ ਕਾਜ਼ੀਆਂ ਮੁਲਾਣਿਆਂ ਵੱਲੋਂ ਉਹਨੂੰ ਸਿੱਖਾਂ ਦੇ ਵਿਰੁੱਧ ਬਹੁਤ ਭੜਕਾਇਆ ਗਿਆ ਸੀ। ਜਿਹੜੇ ਚੌਧਰੀਆਂ ਨੂੰ ਸਿੱਖਾਂ ਨੇ ਅਬਦਾਲੀ ਦੇ ਹਮਲੇ ਸਮੇਂ ਕਤਲ ਕੀਤਾ ਸੀ, ਉਹਨਾਂ ਦੇ ਵਾਰਸਾਂ ਨੇ ਵੀ ਸੂਬੇਦਾਰ ਕੋਲ ਬਹੁਤ ਸ਼ਕਾਇਤਾਂ ਕੀਤੀਆਂ ਸਨ। ਇਹਨਾਂ ਸਾਰੀਆਂ ਗੱਲਾਂ ਦਾ ਮੀਰ ਮੰਨੂ ਦੇ ਦਿਲ 'ਤੇ ਬੜਾ ਅਸਰ ਸੀ। ਹਜ਼ਾਰਾਂ ਦੀ ਗਿਣਤੀ ਵਿੱਚ ਸਿੱਖਾਂ ਦਾ

ਅੰਮ੍ਰਿਤਸਰ ਕੱਠੇ ਹੋਣਾ ਸੁਣ ਕੇ ਉਹ ਬਹੁਤ ਘਬਰਾ ਗਿਆ। ਉਹਨੇ ਆਪਣੇ ਮਾਤਹਿਤ ਫ਼ੌਜਦਾਰਾਂ ਨੂੰ ਫ਼ੌਜ ਲੈ ਕੇ ਅੰਮ੍ਰਿਤਸਰ 'ਤੇ ਚੜ੍ਹਾਈ ਕਰਨ ਦਾ ਹੁਕਮ ਦੇ ਦਿੱਤਾ। ਦੁਆਬਾ ਜਲੰਧਰ ਦਾ ਫ਼ੌਜਦਾਰ ਅਦੀਨਾ ਬੇਗ ਤੇ ਉਸਦਾ ਨਾਇਬ ਸਦੀਕ ਬੇਗ ਬੜੀ ਭਾਰੀ ਫ਼ੌਜ ਲੈ ਕੇ ਆਏ। ਉਹਨਾਂ ਨਾਲ ਸ: ਜੱਸਾ ਸਿੰਘ ਵੀ ਸਣੇ ਫ਼ੌਜ ਦੇ ਹੈ ਸੀ। ਓਧਰ ਸਣੇ ਆਪਣੇ ਦੀਵਾਨ ਕੌੜਾ ਮੱਲ ਤੇ ਹੋਰ ਮਾਤਹਿਤਾਂ ਦੇ ਮੀਰ ਮੰਨੂੰ ਵੀ ਲਾਹੌਰੋਂ ਤੁਰ ਪਿਆ।

## ਵਾਰ

ਮੰਨੂੰ ਆਪ ਚੜ੍ਹ ਪਿਆ ਧੌਂਸੇ ਮਾਰਦਾ
ਚਾਲੇ ਦਿੱਤੇ ਲਾਹੌਰ ਤੋਂ ਪਾ
ਵਿਹਲੇ ਬੈਠੇ ਜਿਹੜੇ ਖਾਣ ਨਿੱਤ ਬੱਕਰੇ
ਦਿੱਤੇ ਅੰਮ੍ਰਿਤਸਰ ਨੂੰ ਚੜ੍ਹਾ
ਫ਼ੌਜਦਾਰ ਸੀ ਮਾਤਹਿਤ ਜਿੰਨੇ ਓਹਦੇ
ਦਿੱਤੇ ਸਭ ਨੂੰ ਹੁਕਮ ਭਿਜਵਾ
ਦੀਨਾ ਬੇਗ ਚੜ੍ਹ ਪਿਆ ਏ ਜਲੰਧਰੋਂ
ਜੱਸਾ ਸਿੰਘ ਤਾਈਂ ਨਾਲ ਰਲਾ
ਅਤੇ ਦੂਸਰਾ ਸਦੀਕ ਬੇਗ ਚੜ੍ਹ ਪਿਆ
ਨਾਅਰੇ ਅਲੀ ਤੇ ਰਸੂਲ ਦੇ ਲਾ
ਕੌੜਾ ਮੱਲ ਵੀ ਲਾਹੌਰ ਤੋਂ ਤੁਰ ਪਿਆ
ਲੈ ਕੇ ਫ਼ੌਜ ਨਾਮ ਗੁਰਾਂ ਦਾ ਧਿਹਾ
ਸਾਰੇ ਦਲ ਅੰਮ੍ਰਿਤਸਰ ਪਹੁੰਚ ਗਏ
ਘੇਰਾ ਲਿਆ ਸਾਰੇ ਸ਼ਹਿਰ ਨੂੰ ਪਾ
ਨਾਮ ਖੱਟਾਂਗਾ ਮੈਂ ਸਿੱਖਾਂ ਨੂੰ ਦਬਾਇਕੇ
ਨਵਾਂ ਨਵਾਂ ਸੀ ਮੰਨੂੰ ਦੇ ਦਿਲ ਚਾ

ਜ਼ਕਰੀਆ ਖ਼ਾਂ ਖ਼ਾਨ ਬਹਾਦਰ ਯਾਹੀਯਾ ਖ਼ਾਂ ਅੱਗੇ ਲਾਹੌਰ ਦੇ ਤਾਕਤਵਰ ਸੂਬੇਦਾਰ ਹੋ ਗੁਜ਼ਰੇ ਸਨ। ਉਹ ਸਾਰਾ ਤਾਣ ਲਾ ਚੁਕੇ ਸਨ ਸਿੱਖਾਂ ਨੂੰ ਮੁਕਾਉਣ ਵਾਸਤੇ, ਪਰ ਇਹ ਮਰਦਾਂ ਦੀ ਕੌਮ ਦਬਾਈ ਨਹੀਂ ਸੀ ਗਈ। ਮਾਣੂਪੁਰ ਦੀ ਲੜਾਈ ਵਿੱਚ ਮੀਰ ਮੰਨੂੰ ਨੇ ਅਹਿਮਦ ਸ਼ਾਹ ਅਬਦਾਲੀ ਨੂੰ

ਸ਼ਕਸਤ ਦਿੱਤੀ ਸੀ। ਇਸ ਵਾਸਤੇ ਉਹਨੂੰ ਆਪਣੀ ਤਾਕਤ ਦਾ ਬਹੁਤ ਹੰਕਾਰ ਸੀ। ਉਹ ਸੋਚਦਾ ਸੀ, ਕਿ ਮੈਂ ਸਿੱਖਾਂ ਨੂੰ ਦਬਾਉਣ ਵਿੱਚ ਕਾਮਯਾਬ ਹੋ ਜਾਵਾਂਗਾ। ਦੂਜੇ ਪਾਸੇ ਉਹ ਇਹ ਵੀ ਜਾਣਦਾ ਸੀ, ਕਿ ਜੇ ਸਿੱਖਾਂ ਨੂੰ ਹੁਣੇ ਨਾ ਦਬਾਇਆ ਗਿਆ, ਤਾਂ ਜਿੰਨ੍ਹਾਂ ਅਬਦਾਲੀ ਦੀ ਫ਼ੌਜ ਲੁੱਟ ਲਈ ਸੀ, ਉਹ ਮੇਰੇ ਸਾਮ੍ਹਣੇ ਵੀ ਕਿਸੇ ਦਿਨ ਆਕੜ ਖਲੋਣਗੇ! ਸੋ ਉਹਨੇ ਬੜੀ ਭਾਰੀ ਤਿਆਰੀ ਨਾਲ ਅੰਮ੍ਰਿਤਸਰ ਨੂੰ ਘੇਰਾ ਪਾਇਆ।

## ਸਾਕਾ

ਦੁਸ਼ਮਣ ਦਲ ਨੇ ਸ਼ਹਿਰ ਨੂੰ ਜਦ ਘੇਰਾ ਪਾਇਆ
ਸਿੱਖ ਸਰਦਾਰਾਂ ਬੈਠ ਕੇ ਰਲ ਮਤਾ ਪਕਾਇਆ
ਪੰਜ ਸੌ ਵੜ ਕੇ ਗੜ੍ਹੀ ਵਿੱਚ ਨਸ਼ਾਨ ਝੁਲਾਇਆ
ਬਾਕੀ ਨੇ ਅਰਦਾਸ ਕਰ ਧੌਂਸਾ ਖੜਕਾਇਆ
ਇਕ ਥਾਂ ਹੱਲਾ ਬੋਲ ਕੇ ਉਹ ਖੰਡਾ ਵਾਹਿਆ
ਲੋਥ ਚੜ੍ਹਾਈ ਲੋਥ 'ਤੇ ਜਿਉਂ ਫ਼ਰਸ਼ ਵਿਛਾਇਆ
ਨਿਕਲੇ ਘੇਰਾ ਚੀਰ ਕੇ ਤਦ ਸ਼ੁਕਰ ਮਨਾਇਆ
ਜਾ ਜੰਗਲ ਵਿਚ 'ਸੀਤਲਾ' ਜੈਕਾਰਾ ਲਾਇਆ

ਮੀਰ ਮੰਨੂ ਸਿੱਖਾਂ ਉਤੇ ਪਹਿਲੀ ਸੱਟ ਹੀ ਏਨੀ ਤਕੜੀ ਮਾਰਨਾ ਚਾਹੁੰਦਾ ਸੀ, ਜਿਸ ਨਾਲ ਉਹ ਦੁਬਾਰਾ ਉਹਦੇ ਸਾਮ੍ਹਣੇ ਕਦੇ ਖਲੋਣ ਜੋਗੇ ਨਾ ਰਹਿਣ। ਉਹ ਹਜ਼ਾਰਾਂ ਦੀ ਗਿਣਤੀ ਵਿੱਚ ਫ਼ੌਜ ਲੈ ਕੇ ਆਇਆ ਸੀ। ਅਚਨਚੇਤ ਹੀ ਉਹਨੇ ਸਾਰੇ ਸ਼ਹਿਰ ਉਦਾਲੇ ਘੇਰਾ ਮੁਕੰਮਲ ਕਰ ਲਿਆ। ਹੁਣ ਸਿੱਖਾਂ ਦੇ ਭਾ ਦੀ ਬੜੀ ਔਖੀ ਬਣੀ। ਪੰਜ ਸੌ ਸਿੰਘ ਕੱਚੀ ਗੜ੍ਹੀ ਰਾਮ ਰਉਣੀ ਵਿੱਚ ਵੜ ਬੈਠੇ। ਓਥੇ ਥਾਂ ਹੀ ਏਨੀ ਸੀ। ਹੁਣ ਬਾਕੀ ਦੇ ਕਿੱਥੇ ਸਿਰ ਲੁਕਾਉਣ? ਅੰਤ ਏਹਾ ਸਲਾਹ ਪਕੀ ਹੋਈ, ਕਿ ਇਸ ਤਰ੍ਹਾਂ ਘੇਰੇ ਵਿੱਚ ਲੜਨ ਦੀ ਥਾਂ, ਵੈਰੀ ਦੀ ਇਕ ਬਾਹੀ ਚੀਰ ਕੇ ਬਾਕੀ ਦੇ ਸਿੰਘ ਨੇੜੇ ਦੇ ਜੰਗਲ ਵਿੱਚ ਜਾ ਲੁਕਣ। ਸੋ ਅਰਦਾਸਾ ਕਰਕੇ ਸਿੰਘਾਂ ਨੇ ਵੈਰੀ ਦੇ ਕਮਜ਼ੋਰ ਹਿੱਸੇ 'ਤੇ ਹੱਲਾ ਬੋਲ ਦਿੱਤਾ। ਘੜੀਆਂ ਵਿੱਚ ਹੀ ਧਰਤੀ ਲਹੂ ਲੁਹਾਨ ਹੋ ਗਈ। ਲੋਹੇ 'ਤੇ ਲੋਹਾ ਖੜਕਿਆ, ਸਿਰਾਂ ਦੇ ਸੌਦੇ ਹੋਏ, ਤੇ ਦੁਸ਼ਮਣ ਦਲ ਨੇ ਸਿਰਲੱਥੇ ਸਰਦਾਰਾਂ

ਵਾਸਤੇ ਰਾਹ ਛੱਡ ਦਿੱਤਾ। ਲੋਥਾਂ ਲਤਾੜਦੇ ਹੋਏ ਸਿੰਘ ਘੇਰੇ ਵਿਚੋਂ ਨਿਕਲ ਕੇ ਨਾਲ ਦੇ ਜੰਗਲ ਵਿੱਚ ਜਾ ਲੁਕੇ।

ਪਿੱਛੇ ਰਹਿ ਗਏ ਰਾਮ ਰਉਣੀ ਵਾਲੇ ਪੰਜ ਸੌ ਸਿੰਘ। ਅਗਲੇ ਦਿਨ ਮੀਰ ਮੰਨੂ ਨੇ ਉਹਨਾਂ ਉੱਤੇ ਹੱਲਾ ਬੋਲ ਦਿੱਤਾ।

## ਮਿਰਜ਼ਾ

ਘੇਰਾ ਘੱਤ ਕੇ ਗੜ੍ਹੀ ਨੂੰ ਵੈਰੀਆਂ
ਦਿੱਤਾ ਕਹਿਰ ਦਾ ਹੱਲਾ ਕਰਵਾ
ਤੋਪਾਂ ਵਿਚੋਂ ਅੰਗਿਆਰੇ ਨਿਕਲੇ
ਦਿੱਤੀ ਗੋਲੀਆਂ ਨੇ ਛਹਿਬਰ ਲਾ
ਅੱਗੇ ਵਧੇ ਲਲਕਾਰੇ ਮਾਰਦੇ
ਗ਼ਾਜ਼ੀ ਅੱਲਾ ਦੇ ਰਸੂਲ ਨੂੰ ਧਿਹਾ
ਬੈਠੇ ਖ਼ਾਲਸੇ ਸੀ ਮੱਲ ਕੇ ਮੋਰਚੇ
ਵੈਰੀ ਪਹੁੰਚੇ ਜਦ ਮਾਰ ਹੇਠਾਂ ਆ
ਅੱਗੋਂ ਯੋਧਿਆਂ ਨੇ ਤੰਦੀਆਂ 'ਤੇ ਚਾੜ੍ਹ ਕੇ
ਦਿੱਤੇ ਕਾਨੀਆਂ ਦੇ ਨਾਗ ਉਡਾ
ਜੀਹਦੀ ਹਿੱਕ ਨਾਲ ਲੱਗਦੇ ਕਰੂੰਡੀਏ
ਦੇਂਦੇ ਹੂਰਾਂ ਦੇ ਦੇਸ ਪੁਚਾ
ਖਾ ਕੇ ਮਾਰ ਸ਼ਾਹੀ ਦਲ ਪਿਛੇ ਪਰਤਿਆ
ਵਿਚੋਂ ਸੈਂਕੜੇ ਜਵਾਨ ਮਰਵਾ
ਪੇਸ਼ ਹੋਰ ਨਾ ਗਈ ਜਦ 'ਸੀਤਲਾ'
ਅੰਤ ਬੈਠ ਗਏ ਗੜ੍ਹੀ ਨੂੰ ਘੇਰਾ ਪਾ

ਬੁਹਤ ਸਾਰੇ ਸਿੰਘ ਤਾਂ ਘੇਰਾ ਚੀਰ ਕੇ ਨਿਕਲ ਗਏ ਸਨ, ਤੇ ਬਾਕੀ ਗੜ੍ਹੀ ਰਾਮ ਰਉਣੀ ਵਿੱਚ ਰਹਿ ਗਏ ਸਨ ਸਿਰਫ ਪੰਜ ਸੌ ਸਿੰਘ। ਉਹਨਾਂ ਉੱਤੇ ਮੀਰ ਮੰਨੂ ਦੀ ਫ਼ੌਜ ਨੇ ਹੱਲਾ ਬੋਲ ਦਿੱਤਾ। ਓਦੋਂ ਦੀਆਂ ਤੋਪਾਂ ਅੱਜ ਵਰਗੀਆਂ ਖ਼ਤਰਨਾਕ ਨਹੀਂ ਸਨ। ਫਿਰ ਵੀ ਦੁਸ਼ਮਣ ਨੂੰ ਭੈ-ਭੀਤ ਕਰਨ ਵਾਸਤੇ ਤੋਪਾਂ ਜੰਬੂਰੇ ਬੜੇ ਜ਼ਰੂਰੀ ਸਨ। ਦੂੱਜੇ ਪਾਸੇ ਰਾਮ ਰਉਣੀ ਕੋਈ ਪੱਕਾ ਕਿਲ੍ਹਾ ਨਹੀਂ ਸੀ। ਉਹ ਸਿਰਫ਼ ਚਾਰ ਹੱਥ (ਛੇ ਫੁੱਟ) ਚੌੜੀਆਂ ਤੇ ਸੱਤ ਹੱਥ

ਉੱਚੀਆਂ ਕੱਚੀਆਂ ਕੰਧਾਂ ਵਾਲੀ ਇਕ ਸਾਧਾਰਨ ਹਵੇਲੀ ਸੀ। ਮੀਰ ਮੰਨੂ ਦੀ ਫ਼ੌਜ ਨੇ ਉਸ ਉੱਤੇ ਜ਼ੰਬੂਰਿਆਂ ਤੇ ਤੋਪਾਂ ਦੇ ਗੋਲੇ ਵਰ੍ਹਾਉਣੇ ਸ਼ੁਰੂ ਕਰ ਦਿੱਤੇ। ਅੱਗੋ ਸਿੰਘ ਫੋਕੇ ਖੜਾਕ ਨਾਲ ਡਰਨ ਵਾਲੇ ਨਹੀਂ ਸਨ। ਉਹਨਾਂ ਪੰਜ ਸੌ ਯੋਧਿਆਂ ਨੇ ਤੀਰਾਂ ਤੇਂ ਗੋਲੀਆਂ ਦੀ ਝੜੀ ਲਾ ਦਿੱਤੀ। ਏਸ ਪਹਿਲੀ ਮੁਠਭੇੜ ਵਿੱਚ ਹੀ ਸ਼ਾਹੀ ਫ਼ੌਜ ਬੁਰੀ ਤਰ੍ਹਾਂ ਹਾਰ ਕੇ ਪਿਛੇ ਹਟੀ। ਸਰਕਾਰੀ ਫ਼ੌਜਦਾਰਾਂ ਨੇ ਲਲਕਾਰ ਕੇ ਫ਼ੌਜ ਨੂੰ ਅੱਗੇ ਵਧਾਇਆ। ਸਿੰਘਾਂ ਫਿਰ ਆਏ ਵੈਰੀਆਂ ਦਾ ਪਹਿਲਾਂ ਵਾਂਗ ਤੀਰਾਂ ਗੋਲੀਆਂ ਨਾਲ ਸਵਾਗਤ ਕੀਤਾ। ਸਾਰੀ ਦਿਹਾੜੀ ਏਸੇ ਤਰ੍ਹਾਂ ਬੀਤੀ। ਸ਼ਾਹੀ ਫ਼ੌਜ ਹਾਕਮਾਂ ਦੇ ਹੁਕਮ ਦੀ ਬੱਧੀ ਅੱਗੇ ਵਧਦੀ। ਅੱਗੋਂ ਸਿੰਘਾਂ ਦੇ ਜਵਾਬੀ ਹੱਲੇ ਦੀ ਧੱਕੀ ਹੋਈ ਉਹ ਕੇਈ ਸਾਥੀ ਮਰਵਾ ਕੇ ਪਿਛੇ ਪਰਤਦੀ। ਮਸਾਂ ਮਸਾਂ ਸ਼ਾਮ ਪਈ, ਤਾਂ ਸ਼ਾਹੀ ਸੈਨਾ ਸ਼ੁਕਰ ਮਨਾਇਆ।

ਸਰਕਾਰੀ ਫ਼ੌਜ ਵਿੱਚ ਬਹੁਤ ਸਾਰੇ ਪਿੰਡਾਂ ਤੋਂ ਚੌਧਰੀਆਂ ਨੇ ਮੱਲੋ ਮੱਲੀ ਵੰਗਾਰ ਕੇ ਲਿਆਂਦੇ ਸਨ। ਸਿੱਖਾਂ ਤੌਂ ਡਰਦੇ ਉਹਨਾਂ ਵਿਚੋਂ ਕੇਈ ਰਾਤ ਹੀ ਖਿਸਕ ਗਏ। ਓਧਰ ਸਰਕਾਰੀ ਬੰਦਿਆਂ ਉੱਤੇ ਇਕ ਹੋਰ ਬਿਪਤਾ ਆ ਪਈ। ਜਿਹੜੇ ਸਿੰਘ ਘੇਰੇ ਵਿਚੋਂ ਨਿਕਲ ਗਏ ਸਨ, ਉਹ ਨੇੜੇ ਹੀ ਜੰਗਲ ਵਿਚ ਲੁਕੇ ਬੈਠੇਂ ਸਨ। ਇਕ ਦੋ ਦਿਨ ਸੰਨ੍ਹ ਪਾ ਕੇ ਉਹਨਾਂ ਸ਼ਾਹ ਸੈਨਾ ਉੱਤੇ ਰਾਤ ਛਾਪਾ ਆ ਮਾਰਿਆ।

## ਸਾਕਾ

ਬੈਠੇ ਸੀ ਜੋ ਖ਼ਾਲਸੇ ਜੰਗਲ ਵਿੱਚ ਜਾ ਕੇ
ਰਾਤ ਬਰਾਤੇ ਨਿਕਲਦੇ ਹਥਿਆਰ ਸਜਾ ਕੇ
ਪੈਂਦੇ ਦੁਸ਼ਮਣ-ਦਲਾਂ 'ਤੇ ਸ਼ੇਰਾਂ ਜਿਉਂ ਆ ਕੇ
ਪਾਣ ਤੇਗ਼ਾਂ ਦੀ ਵੇਖਦੇ ਰੱਤ ਵਿੱਚ ਨੁਹਾ ਕੇ
ਸੁਣ ਜੈਕਾਰੇ ਉਠਦੇ ਗ਼ਾਜ਼ੀ ਬਰੜਾ ਕੇ
ਡਿਗਦੇ ਆਪਸ ਵਿੱਚ ਹੀ ਕੇਈ ਫੱਟ ਖਾ ਕੇ
ਏਨੇ ਚਿਰ ਤਕ ਖ਼ਾਲਸੇ ਦੋ ਹੱਥ ਵਿਖਾ ਕੇ
ਫਿਰ ਜੰਗਲ ਜਾ ਮੱਲਦੇ ਕਈ ਪੂਰ ਖਪਾ ਕੇ

ਸਿੰਘਾਂ ਦਾ ਛਾਪੇ ਮਾਰਨ ਦਾ ਢੰਗ ਵੀ ਬੜਾ ਅਨੋਖਾ ਸੀ। ਕਿਸੇ ਦਿਨ

ਤਾਂ ਉਹ ਕੋਈ ਛੋਟੇ-ਛੋਟੇ ਜਥੇ ਬਣਾ ਕੇ ਇਕੋਵਾਰ ਚਫੇਰੇ ਦੀਆਂ ਸਾਰੀਆਂ ਚੌਂਕੀਆਂ ਉੱਤੇ ਹਮਲਾ ਕਰਦੇ। ਜਿੰਨੇ ਚਿਰ ਨੂੰ ਵੈਰੀ ਸੁਰਤ ਸੰਭਾਲਦੇ, ਓਨੇ ਚਿਰ ਤਕ ਉਹ ਕਟਾ-ਵਢ ਕਰਕੇ ਜੋ ਹੱਥ ਲਗਦਾ ਚੁੱਕ ਕੇ ਫਿਰ ਜੰਗਲ ਵਿਚ ਜਾ ਵੜਦੇ। ਕਿਸੇ ਦਿਨ ਸਿੰਘਾਂ ਦਾ ਇਕ ਜਥਾ ਵੈਰੀ ਦੀ ਇਕ ਚੌਂਕੀ ਉੱਤੇ ਹਮਲਾ ਕਰਦਾ। ਦੂਜੀਆਂ ਚੌਂਕੀਆਂ ਦੇ ਸਿਪਾਹੀ ਉਹਨਾਂ ਦੀ ਮਦਦ ਵਾਸਤੇ ਚਲੇ ਜਾਂਦੇ। ਪਿਛੋਂ ਸਿੰਘਾਂ ਦਾ ਦੂਜਾ ਜਥਾ ਉਹਨਾਂ ਖ਼ਾਲੀ ਚੌਂਕੀਆਂ 'ਤੇ ਧਾਵਾ ਕਰ ਦੇਂਦਾ ਤੇ ਰਾਖਿਆਂ ਨੂੰ ਕਤਲ ਕਰਕੇ ਸਾਮਾਨ ਲੁੱਟ ਲੈ ਜਾਂਦਾ। ਕਦੇ ਕਿਸੇ ਚਾਲ ਨਾਲ ਤੇ ਕਦੇ ਕਿਸੇ ਚਾਲ ਨਾਲ ਉਹ ਵੈਰੀ ਨੂੰ ਤੰਗ ਕਰਦੇ ਰਹਿੰਦੇ। ਇਹਨਾਂ ਨਿੱਤ ਦੇ ਛਾਪਿਆਂ ਤੋਂ ਵੈਰੀ ਬਹੁਤ ਘਬਰਾ ਗਏ।

ਬਾਹਰ ਦੇ ਸਿੰਘਾਂ ਦਾ ਬਦਲਾ ਲੈਣ ਵਾਸਤੇ ਸ਼ਾਹੀ ਸੈਨਾ ਗੜ੍ਹੀ ਉੱਤੇ ਵਧੇਰੇ ਗੁੱਸੇ ਨਾਲ ਅੱਗ ਵਰ੍ਹਾਉਂਦੀ। ਮੀਰ ਮੰਨੂੰ ਦੇ ਹੁਕਮ ਨਾਲ ਘੇਰਾ ਏਨਾ ਪੱਕਾ ਕਰ ਦਿੱਤਾ ਗਿਆ, ਕਿ ਰਾਮ ਰਉਣੀ ਵਿੱਚ ਅੰਦਰ ਬਾਹਰ ਕੋਈ ਨਾ ਆ ਜਾ ਸਕਦਾ। ਇਹ ਘੇਰਾ ਲਗਾਤਾਰ ਦੋ ਮਹੀਨੇ ਰਿਹਾ। ਸਿੰਘਾਂ ਕੋਲੋਂ ਅੰਦਰੋਂ ਦਾਰੂ-ਸਿਕਾ ਤੇ ਅੰਨ-ਦਾਣਾ ਮੁੱਕ ਗਿਆ। ਘੋੜੇ ਤੇ ਸਿੰਘ ਭੁੱਖ ਨਾਲ ਮਰਨ ਲੱਗੇ। ਏਨੇ ਸਮੇਂ ਵਿੱਚ ਦੋ-ਕੁ ਸੌ ਸਿੰਘ ਲੜਾਈ ਵਿੱਚ ਸ਼ਹੀਦ ਹੋ ਗਏ। ਬਾਕੀ ਤਿੰਨ ਸੌ ਸਿੰਘਾਂ ਨੂੰ ਕਠਿਆਂ ਕਰਕੇ ਇਕ ਦਿਨ ਜਥੇਦਾਰ ਨੇ ਇਉਂ ਕਿਹਾ :

## ਬੈਂਤ

ਜਥੇਦਾਰ ਕੱਠੇ ਕਰਕੇ ਕਿਹਾ ਸਭ ਨੂੰ
ਕਰੋ ਹੋਰ ਹੁਣ ਕੋਈ ਵਿਚਾਰ ਸਿੰਘੋ
ਬੀਤੇ ਦੋ ਮਹੀਨੇ ਏਵੇਂ ਲੜਦਿਆਂ ਨੂੰ
ਅਜੇ ਦੂਰ ਦਿਸਦੀ ਜਿੱਤ ਹਾਰ ਸਿੰਘੋ
ਮੁੱਕੀ ਰਸਤ, ਦਾਰੂ-ਸਿੱਕਾ ਖ਼ਤਮ ਹੋਇਆ
ਖੁੰਢੇ ਲੜਦਿਆਂ ਹੋਏ ਹਥਿਆਰ ਸਿੰਘੋ
ਕੋਈ ਰੋਜ਼ ਬੀਤੇ ਬਿਨਾਂ ਖਾਧਿਆਂ ਹੀ
ਡਾਢਾ ਭੁੱਖ ਕੀਤਾ ਅਵਾਜ਼ਾਰ ਸਿੰਘੋ
ਘੇਰਾ ਅਜੇ ਨਹੀਂ ਟੁੱਟਦਾ ਨਜ਼ਰ ਆਉਂਦਾ

ਬਾਹਰੋਂ ਬਰਸਦੇ ਰੋਜ਼ ਅੰਗਿਆਰ ਸਿੰਘੋ
ਦੋ ਸੌ ਵੀਰ ਸ਼ਹੀਦੀਆਂ ਪਾ ਗਏ ਨੇ
ਸੱਚ ਖੰਡ ਨੂੰ ਗਏ ਪਧਾਰ ਸਿੰਘੋ
ਪਿੱਛੇ ਰਹਿੰਦਿਆਂ ਨੇ ਅਸਾਂ ਸੋਚਣਾ ਏਂ
ਕਿਹੜਾ ਰਾਹ ਕਰਨਾ ਅਖ਼ਤਿਆਰ ਸਿੰਘੋ
ਤੇਗਾਂ ਸੂਤ ਜਾ ਵੈਰੀ ਦੇ ਗਲ ਪੈ ਜੌਂ
ਮਾਰਨ ਮਰਨ ਦੀ ਚਿੱਤ ਵਿਚ ਧਾਰ ਸਿੰਘੋ
ਏਸੇ ਤਰ੍ਹਾਂ ਜਾਂ ਫਿਰ ਘੇਰੇ ਵਿੱਚ ਬੈਠੋ
ਸਾਰੇ ਭੁੱਖ ਦਾ ਹੋ ਜੌ ਸ਼ਕਾਰ ਸਿੰਘੋ
ਦੱਸੋ 'ਸੀਤਲਾ' ਸੋਚ ਵਿਚਾਰ ਸਾਰੇ
ਕਿਹੜੀ ਸੋਭਦੀ ਪੰਥ ਨੂੰ ਕਾਰ ਸਿੰਘੋ

ਜਥੇਦਾਰ ਨੇ ਬੜੇ ਜੋਸ਼ ਭਰੇ ਸ਼ਬਦਾਂ ਵਿੱਚ ਕਿਹਾ, "ਖ਼ਾਲਸਾ ਜੀ! ਇਸ ਵੇਲੇ ਸਾਡੇ ਸਿਰ ਬੜੀ ਔਖੀ ਆ ਬਣੀ ਏਂ। ਦਾਰੂ-ਸਿੱਕਾ ਤੇ ਦਾਣਾ-ਪੱਠਾ ਮੁੱਕ ਗਿਆ ਏ। ਘੋੜੇ ਤੇ ਜੁਆਨ ਭੁੱਖ ਨਾਲ ਮਰਨੇ ਸ਼ੁਰੂ ਹੋ ਗਏ ਨੇ। ਘੇਰਾ ਮੁਕਦਾ ਅਜੇ ਨਜ਼ਰ ਨਹੀਂ ਆਉਂਦਾ। ਸਾਡੇ ਬਾਹਰਲੇ ਵੀਰ ਉੱਦਮ ਬਥੇਰਾ ਕਰਦੇ ਨੇ। ਰਾਤ ਛਾਪੇ ਮਾਰ ਕੇ ਉਹ ਵੈਰੀ ਨੂੰ ਬਹੁਤ ਹੈਰਾਨ ਕਰ ਰਹੇ ਨੇ। ਪਰ ਅਫ਼ਸੋਸ! ਸਾਡੀ ਅੰਦਰ ਘਿਰਿਆਂ ਦੀ ਉਹ ਕੋਈ ਮਦਦ ਨਹੀਂ ਕਰ ਸਕਦੇ। ਵੈਰੀ ਨੇ ਘੇਰਾ ਏਨਾ ਪੱਕਾ ਕਰ ਲਿਆ ਏ, ਕਿ ਹੁਣ ਬਾਹਰੋਂ ਸਾਡੇ ਤਕ ਕੋਈ ਚੀਜ਼ ਪੁਚਾਈ ਨਹੀਂ ਜਾ ਸਕਦੀ। ਹੁਣ ਸਾਡੇ ਵਾਸਤੇ ਦੋ ਹੀ ਰਾਹ ਹਨ : ਜਾਂ ਤਾਂ ਅਸੀਂ ਏਸੇ ਤਰ੍ਹਾਂ ਘੇਰੇ ਵਿੱਚ ਬੈਠੇ ਭੁੱਖੇ ਮਰ ਜਾਈਏ, ਤੇ ਜਾਂ ਮਰਦਾਂ ਵਾਂਗ ਵੈਰੀ ਦੇ ਗਲ ਪੈ ਕੇ ਸ਼ਹੀਦੀਆਂ ਪਰਾਪਤ ਕਰ ਲਈਏ। ਸੋ, ਸਾਰੇ ਸਿੰਘ ਸੋਚ ਵਿਚਾਰ ਕੇ ਕੋਈ ਮਤਾ ਬਣਾਓ।"

ਜਥੇਦਾਰ ਦਾ ਵਿਖਿਆਨ ਸੁਣ ਕੇ ਸਿੰਘਾਂ ਨੇ ਅੱਗੋਂ ਇਉਂ ਉੱਤਰ ਦਿੱਤਾ :

## ਸਾਕਾ

ਬੋਲੇ ਅੱਗੋਂ ਸੂਰਮੇ ਇਉਂ ਬਚਨ ਕਰਾਰੇ
ਭਾਈ ਅਸੀਂ 'ਅਜੀਤ' ਦੇ ਦਸਮੇਸ਼ ਦੁਲਾਰੇ

ਲੱਖਾਂ ਨਾਲ ਮੁਕਾਬਲਾ ਕਰ ਕਦੇ ਨਾ ਹਾਰੇ
ਰਣ ਦੇ ਅੰਦਰ ਗੱਜੀਏ ਜਦ ਦੇ ਲਲਕਾਰੇ
ਤੇਗਾਂ ਵਿਚੋਂ ਕਢੀਏ ਬਲਦੇ ਅੰਗਿਆਰੇ
ਨਿਕਲਨ ਤੀਰ ਕਮਾਨ ਚੋਂ ਜਦ ਦੇ ਲਿਸ਼ਕਾਰੇ
ਅੰਬਰ ਉੱਤੇ ਟੁੱਟਦੇ ਰੀਸਾਂ ਨਾਲ ਤਾਰੇ
ਬਰਛਿਆਂ ਵਿਚੋਂ ਕਢੀਏ ਅਸੀਂ ਖ਼ੂੰਨ ਫੁਹਾਰੇ
ਅੱਜ ਜੇ ਔਖੀ ਆ ਬਣੀ ਸਿੱਖ ਸਿਦਕ ਨਾ ਹਾਰੇ
ਨਿਕਲੋ ਬਾਹਰ ਗੜ੍ਹੀ 'ਚੋਂ ਛਡਦੇ ਜੈਕਾਰੇ
ਪਾਓ ਅਮਰ ਸ਼ਹੀਦੀਆਂ ਸਤਿਗੁਰ ਦੇ ਦੁਆਰੇ
ਜਿਉਂਦੀ ਓਹਾ ਕੌਮ ਹੈ ਜੋ ਮਰਨ ਵਿਚਾਰੇ

ਸਿੰਘਾਂ ਨੇ ਇਕ ਜ਼ਬਾਨ ਹੋ ਕੇ ਉੱਤਰ ਦਿੱਤਾ, "ਜਥੇਦਾਰ ਸਾਹਿਬ! ਅਸੀਂ ਆਪਣੇ ਵੱਡਿਆਂ ਦੀ ਕੁਰਬਾਨੀ ਨੂੰ ਜ਼ਿੰਦਾ ਰਖਣ ਦੀ ਹਿੰਮਤ ਰੱਖਦੇ ਹਾਂ। ਭੁੱਖ ਨਾਲ ਅੱਡੀਆਂ ਰਗੜ-ਰਗੜ ਕੇ ਮਰਨ ਨਾਲੋਂ ਅਸੀਂ ਲੜ ਕੇ ਮਰਦਾਂ ਵਾਂਗ ਸ਼ਹੀਦ ਹੋਣਾ ਚੰਗਾ ਸਮਝਦੇ ਹਾਂ। ਸੋ ਭਲਕੇ ਅਰਦਾਸਾ ਸੋਧ ਕੇ ਵੈਰੀ ਦਲ ਉੱਤੇ ਹਮਲਾ ਕਰ ਦਿਹੋ।"

ਕਈਆਂ ਨੇ ਸਲਾਹ ਦਿੱਤੀ, "ਹਮਲਾ ਕਰਨ ਤੋਂ ਪਹਿਲਾਂ ਇਕ ਸਿੰਘ ਸੂਹਾ ਬਣ ਕੇ ਬਾਹਰ ਜਾਵੇ, ਜੋ ਇਹ ਪਤਾ ਲਿਆਵੇ, ਕਿ ਕਿਸ ਹਿੱਸੇ ਵਿੱਚ ਵੈਰੀ ਦੀ ਫ਼ੌਜ ਥੋੜ੍ਹੀ ਹੈ। ਓਸੇ ਬਾਹੀ ਉੱਤੇ ਹੱਲਾ ਬੋਲਿਆ ਜਾਵੇ। ਜੋ ਸ਼ਹੀਦ ਹੋ ਜਾਣ, ਸੋ ਹੋ ਜਾਣ; ਤੇ ਜਿੰਨੇ ਵੈਰੀ-ਦਲ ਨੂੰ ਚੀਰ ਕੇ ਬਾਹਰ ਨਿਕਲ ਸੱਕਣ, ਉਹ ਬਾਕੀ ਸਿੰਘਾਂ ਨਾਲ ਜਾ ਮਿਲਨ।"

ਇਹ ਸਲਾਹ ਸਾਰਿਆਂ ਦੇ ਪਸੰਦ ਆਈ। ਅਗਲੇ ਦਿਨ ਇਕ ਸਿੰਘ ਭੇਸ ਵਟਾ ਕੇ ਵੈਰੀ ਦਲ ਵਿਚ ਪਤਾ ਕਰਨ ਗਿਆ। ਉਹ ਫਿਰਦਾ-ਫਿਰਦਾ ਸ. ਜੱਸਾ ਸਿੰਘ ਦੇ ਡੇਰੇ ਜਾ ਨਿਕਲਿਆ।

ਇਹ ਜੱਸਾ ਸਿੰਘ 'ਰਾਮਗੜ੍ਹੀਆ' ਕਰਕੇ ਪ੍ਰਸਿੱਧ ਹੈ। ਇਸਦੇ ਵੱਡ ਵਡੇਰੇ ਪਿੰਡ 'ਸੁਰ ਸਿੰਘ' ਦੇ ਰਹਿਣ ਵਾਲੇ ਸਨ। ਜੱਸਾ ਸਿੰਘ ਦਾ ਪਿਤਾ ਸ. ਭਗਵਾਨ ਸਿੰਘ ਪਿੰਡ ਸੁਰ ਸਿੰਘ ਛੱਡ ਕੇ ਈਚੋਗਿੱਲ ਜਾ ਵੱਸਿਆ। ਇਸ ਵੇਲੇ ਏਸ ਜੱਸਾ ਸਿੰਘ ਨੂੰ ਈਚੋਗਿੱਲੀਆ ਕਿਹਾ ਕਰਦੇ ਸਨ। ੧੭੪੯ ਈ. ਵਿੱਚ ਜਦ ਦਸ ਹਜ਼ਾਰ ਸਿੰਘ ਦੀਵਾਨ ਕੌੜਾ ਮੱਲ ਦੀ ਮਦਦ ਉੱਤੇ ਮੁਲਤਾਨ ਗਏ, ਤਾਂ

ਈਚੋਗਿੱਲੀਆ ਜੱਸਾ ਸਿੰਘ ਬੀਮਾਰ ਹੋਣ ਕਰਕੇ ਰਾਮ ਗੜ੍ਹ (ਰਾਮ ਰਊਣੀ) ਵਿੱਚ ਅੰਮ੍ਰਿਤਸਰ ਰਿਹਾ। ਏਥੋਂ ਇਸਦੀ ਅੱਲ 'ਰਾਮਗੜ੍ਹੀਆ' ਪੈ ਗਈ। ਹੁਣ ਸਾਰੇ ਹੀ ਤਖਾਣ ਸਿੰਘ 'ਰਾਮਗੜ੍ਹੀਏ' ਅਖਵਾਉਂਦੇ ਹਨ।

ਪੰਥ ਪ੍ਰਕਾਸ਼ (ਪੰਨਾ ੬੯੭) ਵਿੱਚ ਲਿਖਿਆ ਹੈ, ਕਿ ਸ. ਜੱਸਾ ਸਿੰਘ ਦੀ ਇਸਤਰੀ ਨੇ ਲੜਕੀ ਮਾਰ ਦਿੱਤੀ ਸੀ। ਇਸ ਵਾਸਤੇ ਪੰਥ ਨੇ ਉਸਨੂੰ ਛੇਕ ਦਿੱਤਾ ਸੀ। ਉਹ ਆਪਣੇ ਤਿੰਨਾਂ ਭਰਾਵਾਂ (ਜੈ ਸਿੰਘ, ਖ਼ੁਸ਼ਹਾਲ ਸਿੰਘ ਤੇ ਮਾਲੀ ਸਿੰਘ) ਤੇ ਸੌ ਸਿਪਾਹੀ ਸਣੇ ਅਦੀਨਾ ਬੇਗ ਦਾ ਨੌਕਰ ਜਾ ਹੋਇਆ। ਸ. ਜੱਸਾ ਸਿੰਘ ਦਾ ਪੰਜਵਾਂ ਭਰਾ ਤਾਰਾ ਸਿੰਘ ਮੁਸਲਮ ਫ਼ੌਜਦਾਰ ਦਾ ਨੌਕਰ ਨਾ ਹੋਇਆ। ਉਹ ਸਦਾ ਦਲ ਖ਼ਾਲਸੇ ਦੇ ਨਾਲ ਹੀ ਰਿਹਾ।

ਰਾਮ ਰਊਣੀ ਦੇ ਘੇਰੇ ਸਮੇਂ ਸ. ਜੱਸਾ ਸਿੰਘ ਆਪਣੇ ਤਿੰਨਾਂ ਭਰਾਵਾਂ ਤੇ ਸੌ ਅਸਵਾਰਾਂ ਸਣੇ ਅਦੀਨਾ ਬੇਗ ਦੇ ਨਾਲ ਆਇਆ ਹੋਇਆ ਸੀ। ਉਹ ਸ਼ਾਹੀ ਜਰਨੈਲਾਂ ਵੱਲੋਂ ਹੋ ਕੇ ਸਿੰਘਾਂ ਨਾਲ ਲੜ ਰਿਹਾ ਸੀ। ਰਾਮ ਰਊਣੀ ਵਿਚੋਂ ਆਏ ਭੇਸ ਬਦਲ ਕੇ ਸੂਹ ਕੱਢਣ ਵਾਲੇ ਸਿੰਘ ਨੇ ਸ. ਜੱਸਾ ਸਿੰਘ ਦੇ ਕੋਲ ਪਹੁੰਚ ਕੇ ਇਉਂ ਕਹਿਣਾ ਸ਼ੁਰੂ ਕੀਤਾ :

## ਜੰਗਲਾ

ਸੂੰਹਾ ਵੇਖ ਜੱਸਾ ਸਿੰਘ ਤਾਈਂ
ਹੌਲੀ ਬਚਨ ਸੁਣਾਏ
ਨਹੀਂ ਸੀ ਪਤਾ, ਕਿ ਸਿੱਖ ਗੁਰੂ ਦਾ
ਏਥੋਂ ਤਕ ਗਿਰ ਜਾਏ
ਜੇ ਕਾਤਲ ਬਣ ਗੁਰੂ-ਪੰਥ ਦਾ
ਜੱਸਾ ਸਿੰਘ ਚੜ੍ਹ ਆਏ
ਮੰਨੂੰ ਨੂੰ ਕੀ ਫੇਰ ਉਲਾਹਮਾ
ਸਿੱਖ ਸਿੱਖ ਦੀ ਰੱਤ ਨ੍ਹਾਏ

"ਹੱਛਾ, ਤੁਸੀਂ ਹੋ ਰਾਮ ਰਊਣੀ ਦੇ ਸਿੰਘਾਂ ਦੇ ਕਾਤਲ!" ਸੂੰਹੇਂ ਨੇ ਸ. ਜੱਸਾ ਸਿੰਘ ਦੇ ਨੇੜੇ ਪਹੁੰਚ ਕੇ ਕਿਹਾ।

"ਹੈਂ ? ਤੁਸੀਂ ?" ਸ. ਜੱਸਾ ਸਿੰਘ ਨੇ ਸੂੰਹੇਂ ਨੂੰ ਪਛਾਣ ਕੇ ਹੈਰਾਨੀ ਨਾਲ ਪੁਛਿਆ।

"ਹਾਂ, ਅਸੀਂ, ਰਾਮ ਰਉਣੀ ਵਿੱਚ ਘਿਰੇ ਹੋਏ ਤਿੰਨ ਸੌ ਸਿੰਘ। ਦੋ ਸੌ ਵੈਰੀ ਦੀਆਂ ਗੋਲੀਆਂ ਨਾਲ ਸ਼ਹੀਦ ਹੋ ਚੁੱਕੇ ਹਨ। ਤੇ ਬਾਕੀ ਦੇ ਤਿੰਨ ਸੌ ਤੁਹਾਡੀਆਂ ਗੋਲੀਆਂ ਨਾਲ ਸ਼ਹੀਦ ਹੋਣ ਵਾਸਤੇ ਅਸੀਂ ਭਲਕੇ ਗੜ੍ਹੀ ਵਿਚੋਂ ਮੈਦਾਨ ਵਿੱਚ ਕੁਦ ਪਵਾਂਗੇ। ਤੁਸਾਂ ਆਪਣੇ ਮਾਲਕਾਂ ਦਾ ਨਿਮਕ ਹਲਾਲ ਕਰਨ ਵਾਸਤੇ ਜ਼ਰਾ ਠੀਕ ਨਸ਼ਾਨੇ ਤਕ-ਤਕ ਕੇ ਸਾਡੀਆਂ ਛਾਤੀਆਂ ਵਿੱਚ ਗੋਲੀਆਂ ਮਾਰਨੀਆਂ। ਤਾਕਿ ਅਸੀਂ ਭਰਾਵਾਂ ਦੇ ਹੱਥੋਂ ਸ਼ਹੀਦ ਹੋ ਕੇ ਸਿੱਧੇ ਸੱਚਖੰਡ ਜਾ ਸਕੀਏ।"

ਇਹ ਤੀਰਾਂ ਨਾਲੋਂ ਤਿੱਖੇ ਤਾਹਨੇ ਸੁਣ ਕੇ ਜੱਸਾ ਸਿੰਘ ਰੋ ਪਿਆ। ਉਹਨੇ ਸੂਹੇਂ ਨੂੰ ਛਾਤੀ ਨਾਲ ਘੁੱਟ ਕੇ ਅਰਜ਼ੋਈ ਕੀਤੀ, "ਜਿਵੇਂ ਜਾਣਦੇ ਓ, ਮੇਰੀ ਬਾਂਹ ਫੜੋ। ਪੰਥ ਅੱਗੇ ਅਰਦਾਸ ਕਰੋ, ਮੇਰੀ ਭੁੱਲ ਬਖ਼ਸ਼ ਕੇ ਮੈਨੂੰ ਸ਼ਰਨ ਪਏ ਨੂੰ ਚਰਨੀ ਲਾ ਲਵੇ।"

"ਇਹ ਕਿਸੇ ਇਕੱਲੇ ਦੁਕੱਲੇ ਸਿੰਘ ਦੇ ਵੱਸ ਦੀ ਗੱਲ ਨਹੀਂ। ਅਸੀਂ ਤਾਂ ਸਾਰੇ ਰਾਤ ਦੇ ਪਰਾਹੁਣੇ ਆਂ। ਖਾਣਾ ਦਾਣਾ ਸਾਡੇ ਕੋਲੋਂ ਕਈਆਂ ਦਿਨਾਂ ਦਾ ਮੁੱਕ ਚੁੱਕਾ ਏ। ਕੁਛ ਜੁਆਨ ਭੁੱਖ ਨਾਲ ਵੀ ਚਲਾਣਾ ਕਰ ਗਏ ਨੇ। ਦਾਰੂ-ਸਿੱਕਾ ਵੀ ਚਾਲੇ ਪਾ ਗਿਆ ਏ। ਇਸ ਵਾਸਤੇ ਸਾਰੇ ਜਥੇ ਨੇ ਗੁਰਮਤਾ ਪਕਾਇਆ ਏ, ਕਿ ਭਲਕੇ ਮੈਦਾਨ ਵਿੱਚ ਲੜ ਕੇ ਸ਼ਹੀਦੀਆਂ ਪਰਾਪਤ ਕੀਤੀਆਂ ਜਾਣ।" ਸੂਹੇਂ ਨੇ ਆਪਣੀ ਸਾਰੀ ਦੁੱਖ ਭਰੀ ਕਹਾਣੀ ਕਹਿ ਸੁਣਾਈ।

ਇਹ ਲੂੰ-ਕੰਡੇ ਖੜੇ ਕਰਨ ਵਾਲੀ ਵਾਰਤਾ ਸੁਣ ਕੇ ਜੱਸਾ ਸਿੰਘ ਤੇ ਉਸਦੇ ਸਾਰੇ ਸਾਥੀ ਸਿੰਘ ਰੋ ਰਹੇ ਸਨ। ਕੁਛ ਚਿਰ ਸੋਚਣ ਪਿਛੋਂ, ਕਿਸੇ ਫ਼ੈਸਲੇ 'ਤੇ ਪਹੁੰਚ ਕੇ ਸ. ਜੱਸਾ ਸਿੰਘ ਨੇ ਕਿਹਾ, " ਬਖ਼ਸ਼ਣਾ ਜਾਂ ਨਾ ਬਖ਼ਸ਼ਣਾ ਪੰਥ ਦੇ ਵੱਸ ਹੈ, ਪਰ ਮੈਂ ਤੁਹਾਡੇ ਨਾਲ ਹੀ ਸ਼ਹੀਦ ਹੋਵਾਂਗਾ।"

ਫਿਰ ਉਹਨੇ ਸੂਹੇਂ ਦੀ ਸਲਾਹ ਨਾਲ ਚਿੱਠੀ ਲਿਖ ਕੇ ਤੀਰ ਨਾਲ ਬੰਨ੍ਹ ਕੇ ਰਾਮ ਰਉਣੀ ਦੇ ਅੰਦਰ ਪੁਚਾ ਦਿੱਤੀ।

## ਬੈਂਤ

ਜੱਸਾ ਸਿੰਘ ਸਰਦਾਰ ਨੇ ਲਿਖੀ ਚਿੱਠੀ
ਦਿੱਤੀ ਤੀਰ ਦੇ ਨਾਲ ਪੁਚਾ ਭਾਈ
ਹੋ ਗਈ ਭੁੱਲ ਮੈਥੋਂ, ਭੁਲਿਆ ਬਖ਼ਸ਼ ਲੈਣਾ
ਡਿੱਗਾ ਸ਼ਰਨ ਮੈਂ ਪੰਥ ਦੀ ਆ ਭਾਈ

ਹੈ ਅਪਰਾਧ ਮੇਰਾ, ਇਹ ਮੈਂ ਮੰਨਦਾ ਹਾਂ
ਕੀਤੀ ਤੁਰਕ ਦੀ ਨੌਕਰੀ ਜਾ ਭਾਈ
ਤੇ ਇਹ ਦੂਣਾ ਅਪਰਾਧ ਹੈ, ਦੁਸ਼ਮਣਾਂ ਦਾ
ਜੋ ਮੈਂ ਰਿਹਾ ਹਾਂ ਸਾਥ ਨਿਭਾ ਭਾਈ
ਦਿਹੋ ਆਗਿਆ, ਤੁਰਕ ਦਾ ਸਾਥ ਛੱਡ ਕੇ
ਰਲਾਂ ਨਾਲ ਭਰਾਵਾਂ ਦੇ ਆ ਭਾਈ
ਜਿਉਣ ਮਰਨ ਹੈ ਪੰਥ ਦੇ ਨਾਲ ਮੇਰਾ
ਬਖ਼ਸ਼ੀ ਜਾਏ ਜੇ ਮੇਰੀ ਖ਼ਤਾ ਭਾਈ

ਦਿਲੀ ਵਿਰੁਡ਼ਿਆਂ ਨਾਲ ਸ. ਜੱਸਾ ਸਿੰਘ ਨੇ ਚਿੱਠੀ ਲਿਖੀ : "ਮੈਨੂੰ ਅਪਰਾਧੀ ਜਾਣ ਕੇ ਪੰਥ ਨੇ ਛੇਕ ਦਿੱਤਾ ਸੀ। ਪੰਥ ਨਾਲੋਂ ਟੁੱਟ ਕੇ ਮੈਂ ਡੋਲ ਗਿਆ ਸਾਂ। ਮੈਥੋਂ ਭੁੱਲ ਹੋ ਗਈ, ਜੋ ਮੈਂ ਮਜਬੂਰਨ ਤੁਰਕ ਦੀ ਨੌਕਰੀ ਕਰ ਲਈ। ਏਸੇ ਨੌਕਰੀ ਦੇ ਕਾਰਨ ਹੀ ਮੈਂ ਬੱਧਾ-ਰੁੱਧਾ ਇਸ ਮੁਹਿੰਮ ਵਿੱਚ ਸ਼ਾਮਲ ਹੋਇਆ ਹਾਂ। ਹੁਣ ਮੈਂ ਪੱਕਾ ਮਨ ਬਣਾ ਲਿਆ ਏ, ਕਿ ਮੈਂ ਪੰਥ ਦੇ ਵਿਰੁੱਧ ਨਹੀਂ ਲੜਾਂਗਾ। ਪੰਥ ਗੁਰੂ ਦਾ ਰੂਪ ਹੈ, ਪੰਥ ਬਖ਼ਸ਼ਣ ਹਾਰ ਹੈ। ਮੇਰੀਆਂ ਪਿਛਲੀਆਂ ਭੁੱਲਾਂ ਬਖ਼ਸ਼ ਕੇ ਮੈਨੂੰ ਲੜ ਲਾ ਲਿਆ ਜਾਵੇ। ਜੇ ਆਗਿਆ ਹੋਵੇ, ਤਾਂ ਮੈਂ ਰਾਤ ਤੁਰਕ ਦਾ ਸਾਥ ਛੱਡ ਕੇ ਸਣੇ ਸਾਥੀਆਂ ਗੜ੍ਹੀ ਵਿੱਚ ਆ ਜਾਵਾਂਗਾ। ਮੈਨੂੰ ਪੂਰਨ ਭਰੋਸਾ ਹੈ, ਕਿ ਪੰਥ ਮੈਨੂੰ ਸ਼ਰਨ ਡਿੱਗੇ ਨੂੰ ਬਖ਼ਸ਼ ਲਵੇਗਾ। ਮੇਰੀ ਅਰਦਾਸ ਦਾ ਉੱਤਰ ਏਸੇ ਤਰ੍ਹਾਂ ਤੀਰ ਨਾਲ ਦਿੱਤਾ ਜਾਵੇ।"

ਤੀਰ ਹਵਾ ਵਿੱਚ ਉਡਦਾ ਰਾਮ ਰਉਣੀ ਦੀ ਕੰਧੋਂ ਟਪਿਆ। ਮਾਂਗਵੇਂ ਖੰਭਾਂ ਵਾਂਗ ਉਸ ਨਾਲ ਬੱਧੀ ਹੋਈ ਪੱਤਰਕਾ ਫੜ ਫੜਾ ਰਹੀ ਸੀ। ਤੀਰ ਗੜ੍ਹੀ ਦੇ ਵਿਚਕਾਰ ਆ ਕੇ ਡਿੱਗਾ। ਵੇਖਣ ਵਾਲੇ ਸਿੰਘਾਂ ਨੇ ਅੱਗੇ ਵੱਧ ਕੇ ਤੀਰ ਚੁਕਿਆ ਤੇ ਜਥੇਦਾਰ ਦੇ ਪੇਸ਼ ਕੀਤਾ। ਉਹਨੇ ਚਿੱਠੀ ਪੜ੍ਹ ਕੇ ਸਾਰੇ ਸਿੰਘਾਂ ਨੂੰ ਸੁਣਾਈ। ਓਸ ਵੇਲੇ ਸਾਰਿਆਂ ਨੇ ਕੱਠੇ ਹੋ ਕੇ ਸ. ਜੱਸਾ ਸਿੰਘ ਦੇ ਬੇਨਤੀ-ਪੱਤਰ 'ਤੇ ਵਿਚਾਰ ਕੀਤੀ। ਅੰਤ, ਸਰਬ-ਸਮਤੀ ਨਾਲ ਫ਼ੈਸਲਾ ਹੋਇਆ, ਕਿ ਸ. ਜੱਸਾ ਸਿੰਘ ਦੀ ਭੁੱਲ ਬਖ਼ਸ਼ ਕੇ ਉਸਨੂੰ ਪੰਥ ਵਿੱਚ ਮਿਲਾ ਲਿਆ ਜਾਵੇ। ਸੋ, ਅੱਗੋਂ ਜਥੇਦਾਰ ਨੇ ਵੀ ਓਸੇ ਤਰ੍ਹਾਂ ਤੀਰ ਰਾਹੀਂ ਚਿੱਠੀ ਭੇਜੀ।

## ਮਿਰਜ਼ਾ

ਲਿਖਿਆ ਅੱਗੋਂ ਖ਼ਾਲਸੇ, ਸੁਣ ਜੱਸਾ ਸਿੰਘ ਵੀਰ
ਕਸ਼ਟ ਜੋ ਝੱਲੇ ਅਸਾਂ ਨੇ, ਹੋ ਗਈ ਹੁਣ ਅਖ਼ੀਰ
ਭਲਕੇ ਬਾਹਰ ਨਿਕਲ ਕੇ, ਦੇਣੀ ਖਿੱਚ ਲਕੀਰ
ਸੂਰਮਿਆਂ ਦੀ ਆਨ ਜੋ, ਕਰਦੇ ਹਨ ਜਿਉਂ ਬੀਰ
ਜਾਣਾ ਪਾ ਸ਼ਹੀਦੀਆਂ, ਲੈ ਕੇ ਹੱਥ ਸ਼ਮਸ਼ੀਰ
ਮਰਨਾ ਸਾਡੇ ਨਾਲ ਜੇ, ਚਾਹੁੰਦੈਂ ਵਕਤ ਅਖ਼ੀਰ
ਆ ਜਾ ਅੰਦਰ ਗੜ੍ਹੀ ਦੇ ਦੁਸ਼ਮਣ ਦਲ ਨੂੰ ਚੀਰ
ਸਤਿਗੁਰ ਸੱਚਾ 'ਸੀਤਲਾ', ਬਖ਼ਸ਼ੇਗਾ ਤਕਸੀਰ

ਇਹ ਹੌਸਲਾ ਵਧਾਊ ਚਿੱਠੀ ਪੜ੍ਹ ਕੇ ਸ. ਜੱਸਾ ਸਿੰਘ ਓਸੇ ਵੇਲੇ ਤੋਂ ਤਿਆਰੀ ਕਰਨ ਲੱਗ ਪਿਆ। ਉਹਨੇ ਏਧਰੋਂ ਓਧਰੋਂ ਸਿਪਾਹੀ ਭੇਜ ਕੇ ਚੋਖਾ ਸਾਰਾ ਦਾਣਾ-ਪੱਠਾ ਤੇ ਦਾਰੂ-ਸਿੱਕਾ ਕੱਠਾ ਕਰ ਲਿਆ। ਮਿਥੀ ਹੋਈ ਗੋਂਦ ਅਨੁਸਾਰ ਅੱਧੀ ਰਾਤ ਨੂੰ ਸ. ਜੱਸਾ ਸਿੰਘ ਸਣੇ ਸਾਥੀਆਂ ਰਾਮ ਰਉਣੀ ਗੜ੍ਹੀ ਦੇ ਅੰਦਰ ਚਲਾ ਗਿਆ। ਅੰਦਰਲੇ ਸਿੰਘਾਂ ਨੂੰ ਵੀ ਹੌਸਲਾ ਹੋ ਗਿਆ। ਵਿਛੜੇ ਵੀਰ ਇਕ ਦੂਜੇ ਨੂੰ ਗਲ ਲੱਗ ਕੇ ਮਿਲੇ।

ਪਿਛਲੇ ਦਿਨ ਭਾਵੇਂ ਅੰਦਰਲੇ ਸਿੰਘਾਂ ਨੇ ਪੱਕਾ ਫ਼ੈਸਲਾ ਕਰ ਲਿਆ ਸੀ, ਕਿ ਦਿਨੇ ਬਾਹਰ ਨਿਕਲ ਕੇ ਸ਼ਹੀਦੀ ਪਾ ਜਾਣੀ ਹੈ, ਪਰ ਸ. ਜੱਸਾ ਸਿੰਘ ਦੇ ਜੱਥੇ ਦੇ ਆ ਜਾਣ ਨਾਲ ਹਾਲਾਤ ਬਦਲ ਗਏ ਸਨ। ਉਹ ਲੋੜ ਅਨਸਾਰ ਦਾਰੂ-ਸਿੱਕਾ ਤੇ ਦਾਣਾ ਪੱਠਾ ਨਾਲ ਲੈ ਆਏ ਸਨ। ਸੋ ਸਾਰੇ ਸਿੰਘਾਂ ਨੇ ਨਵੇਂ ਸਿਰਿਓਂ ਵਿਚਾਰ ਕਰ ਕੇ ਕੁਛ ਦਿਨ ਹੋਰ ਲੜਾਈ ਜਾਰੀ ਰੱਖਣ ਦਾ ਮਨ ਬਣਾ ਲਿਆ।

ਦੀਵਾਨ ਕੌੜਾ ਮੱਲ ਗੁਰੂ ਘਰ ਦਾ ਬੜਾ ਸ਼ਰਧਾਲੂ ਸੀ। ਰਾਮ ਰਉਣੀ ਦੇ ਘੇਰੇ ਸਮੇਂ ਉਹ ਵੀ ਮੀਰ ਮੰਨੂੰ ਦੇ ਨਾਲ ਆਇਆ ਹੋਇਆ ਸੀ। ਸ: ਜੱਸਾ ਸਿੰਘ ਨੇ ਕੌੜਾ ਮੱਲ ਨੂੰ ਚਿੱਠੀ ਲਿਖੀ।

## ਬੈਂਤ

ਜੱਸਾ ਸਿੰਘ ਲਿਖਿਆ ਕੌੜਾ ਮੱਲ ਤਾਈਂ
ਅਜੇ ਸਮਾਂ ਹੈ, ਭਲਾ ਕਮਾ ਲਵੋ ਜੀ

ਘਿਰੇ ਹੋਏ ਨੇ ਸਿੰਘ ਜੋ ਗੜ੍ਹੀ ਅੰਦਰ
ਕਿਵੇਂ ਇਹਨਾਂ ਦੀ ਜਾਨ ਬਚਾ ਲਵੋ ਜੀ
ਕਿਸੇ ਪੱਜ ਦੇ ਨਾਲ ਨਵਾਬ ਤਾਈਂ
ਸਮਝਦਾਰ ਹੋ ਤੁਸੀਂ, ਸਮਝਾ ਲਵੋ ਜੀ
ਉਠ ਰਹੀ ਅਫ਼ਵਾਹ ਦੁਰਾਨੀਆਂ ਦੀ
ਓਸ ਤਰਫ਼ ਵੀ ਜ਼ਰਾ ਤਕਾ ਲਵੋ ਜੀ
ਪੰਥ ਖ਼ਾਲਸੇ ਦੇ ਨਾਲ ਸੁਲ੍ਹਾ ਕਰ ਕੇ
ਜੇਕਰ ਗੜ੍ਹੀ ਦਾ ਘੇਰਾ ਉਠਾ ਲਵੋ ਜੀ
ਗੁਰੂ ਕਰੇਗਾ ਤੁਸਾਂ ਦੇ ਕਾਜ ਪੂਰੇ
ਸ਼ਰਧਾ ਨਾਲ ਬੇਸ਼ੱਕ ਅਜ਼ਮਾ ਲਵੋ ਜੀ
ਕਦੇ ਖ਼ਾਲਸੇ ਵੀ ਕੰਮ ਆ ਸਕਦੈ
ਲੋੜ ਪਏ 'ਤੇ ਚਾਹੇ ਬੁਲਾ ਲਵੋ ਜੀ
ਨੇਕ ਕੰਮ ਵੀ ਹੈ, ਰਾਜਨੀਤ ਵੀ ਹੈ
ਸੂਬੇਦਾਰ ਦੇ ਤਾਈਂ ਮਨਾ ਲਵੋ ਜੀ

ਏਸੇ ਸਮੇਂ ਖ਼ਬਰ ਮਿਲੀ, ਕਿ ਅਹਿਮਦ ਸ਼ਾਹ ਅਬਦਾਲੀ ਬੜੀ ਭਾਰੀ ਫ਼ੌਜ ਲੈ ਕੇ ਹਿੰਦ ਉੱਤੇ ਹਮਲਾ ਕਰਨ ਦੀ ਤਿਆਰੀ ਕਰ ਰਿਹਾ ਹੈ। ਕੁਛ ਦਿਨ ਪਿਛੋਂ ਖ਼ਬਰ ਆਈ, ਕਿ ਉਹ ਕਾਬਲੋਂ ਤੁਰ ਪਿਆ ਹੈ ਤੇ ਦਸੰਬਰ ਵਿੱਚ ਦਰਿਆ ਅਟਕ ਤੋਂ ਉਰਾਰ ਲੰਘ ਪਵੇਗਾ।

ਦੂਜੇ ਪਾਸੇ ਦਿੱਲੀ ਵੱਲੋਂ ਵੀ ਕੁਛ ਮੰਦੀਆਂ ਖ਼ਬਰਾਂ ਹੀ ਆਈਆਂ। ਦਿੱਲੀ ਦਾ ਵਜ਼ੀਰ ਸਫ਼ਦਰ ਜੰਗ, ਮੀਰ ਮੰਨੂ ਦਾ ਕੱਟੜ ਵਿਰੋਧੀ ਸੀ। ਉਹਨੇ ਸ਼ਾਹ ਨਿਵਾਜ਼ ਨੂੰ ਮੁਲਤਾਨ ਦਾ ਸੂਬੇਦਾਰ ਬਣਾ ਕੇ ਓਥੋਂ ਰਵਾਨਾ ਕਰ ਦਿੱਤਾ। ਏਸ ਤਰ੍ਹਾਂ ਮੀਰ ਮੰਨੂ ਅਸਲੋਂ ਘਬਰਾ ਗਿਆ। ਰਾਮ ਰਉਣੀ ਦਾ ਬਖੇੜਾ ਅਜੇ ਨਿਬੜਿਆ ਨਹੀਂ ਸੀ, ਤੇ ਦੋ ਨਵੀਆਂ ਬਿਪਤਾਵਾਂ ਉਹਦੇ ਸਾਮ੍ਹਣੇ ਖਲੀਆਂ ਹੋ ਗਈਆਂ।

ਸਮਾਂ ਵਿਚਾਰ ਕੇ ਸ. ਜੱਸਾ ਸਿੰਘ ਦੀ ਚਿੱਠੀ ਮੁਤਾਬਕ ਦੀਵਾਨ ਕੌੜਾ ਮੱਲ ਨਵਾਬ ਮੀਰ ਮੰਨੂ ਕੋਲ ਪਹੁੰਚਿਆ। ਉਹਨੇ ਦੋਹਾਂ ਪਾਸਿਆਂ ਦੀਆਂ ਖ਼ਬਰਾਂ 'ਤੇ ਵਿਚਾਰ ਕਰਦਿਆਂ ਇਉਂ ਸਲਾਹ ਦਿੱਤੀ :

# ਸਾਕਾ

ਕੌੜਾ ਮੱਲ ਨਵਾਬ ਨੂੰ ਜਾ ਇਉਂ ਸਮਝਾਇਆ
ਅਹਿਮਦ ਸ਼ਾਹ ਹੈ ਸੁਣੀਦਾ ਚੜ੍ਹ ਏਧਰ ਆਇਆ
ਚਾਹੁੰਦਾ ਸਫ਼ਦਰ ਜੰਗ ਵੀ ਹੈ ਵੈਰ ਕਮਾਇਆ
ਹਾਕਮ ਉਸ ਮੁਲਤਾਨ ਦਾ ਨਿਵਾਜ਼ ਬਣਾਇਆ
ਇਸ ਲਈ ਚਾਹੀਏ ਸੋਚ ਕੇ ਕੋਈ ਕਦਮ ਉਠਾਇਆ
ਸੁਲ੍ਹਾ ਜੇ ਹੋ ਜੈ ਪੰਥ ਨਾਲ ਮਨ ਮੇਰੇ ਆਇਆ
ਸਿੰਘਾਂ ਨੂੰ ਜਾਗੀਰ ਦੇ ਚਾਹੀਏ ਅਪਨਾਇਆ
ਭਲਾ ਇਸੇ ਵਿੱਚ 'ਸੀਤਲਾ' ਢੋ ਰੱਬ ਬਣਾਇਆ

ਕੌੜਾ ਮੱਲ ਨੇ ਦੇਸ ਦੇ ਸਭ ਹਾਲਾਤ ਤੇ ਪੂਰੀ ਤਰ੍ਹਾਂ ਰੌਸ਼ਨੀ ਪਾਉਂਦਿਆਂ ਕਿਹਾ, "ਨਵਾਬ ਸਾਹਿਬ! ਸਫ਼ਦਰ ਜੰਗ ਹਰ ਕੀਮਤ ਉੱਤੇ ਤੁਹਾਡੀ ਤਾਕਤ ਘਟਾਉਣ 'ਤੇ ਤੁੱਲਿਆ ਹੋਇਆ ਹੈ। ਮੁਗ਼ਲ ਰਾਜ ਵਿੱਚ ਸਾਰੇ ਅਹੁਦੇ ਜੱਦੀ ਚਲੇ ਆਉਂਦੇ ਹਨ। ਦਿੱਲੀ ਦੀ ਵਜ਼ਾਰਤ ਉੱਤੇ ਅਸਲੀ ਆਪ ਜੀ ਦਾ ਹੱਕ ਸੀ। ਮਗਰ ਤੁਹਾਡੇ ਪਿਤਾ ਜੀ ਦੇ ਸੁਰਗਵਾਸ ਹੋਣ ਉੱਤੇ ਸਫ਼ਦਰ ਜੰਗ ਨੇ ਧੋਖੇ ਨਾਲ ਵਜ਼ਾਰਤ ਆਪ ਸੰਭਾਲ ਲਈ। ਓਦੋਂ ਉਹਨੇ ਇਸ ਵਾਸਤੇ ਮੁਲਤਾਨ ਤੇ ਲਾਹੌਰ ਦੀ ਸੂਬੇਦਾਰੀ ਆਪ ਜੀ ਨੂੰ ਦੇ ਦਿੱਤੀ ਸੀ, ਕਿ ਆਪ ਉਹਦੇ ਵਿਰੁੱਧ ਵਜ਼ਾਰਤ ਦੀ ਮੰਗ ਨਾ ਕਰੋ। ਹੁਣ ਉਹਨੇ ਉਹ ਤਾਕਤ ਘਟਾਉਣ ਵਾਸਤੇ ਇਕ ਪਾਸੇ ਸ਼ਾਹ ਨਿਵਾਜ਼ ਨੂੰ ਮੁਲਤਾਨ ਉੱਤੇ ਕਬਜ਼ਾ ਕਰਨ ਲਈ ਰਵਾਨਾ ਕਰ ਦਿੱਤਾ ਹੈ, ਤੇ ਦੂਜੇ ਪਾਸੇ ਤੁਹਾਡੇ ਕਈ ਮਾਤਹਿਤਾਂ ਨੂੰ ਬਗ਼ਾਵਤ ਕਰਨ ਦੀ ਸ਼ਹਿ ਦੇ ਰਿਹਾ ਹੈ। ਸੁਣਿਆਂ ਏਂ, ਕਿ ਸਿਆਲਕੋਟ ਵਿੱਚ ਨਾਸਰ ਖ਼ਾਂ ਵੀ ਤੁਹਾਡੇ ਟਾਕਰੇ ਲਈ ਫ਼ੌਜ ਕੱਠੀ ਕਰ ਰਿਹਾ ਹੈ। ਜੇ ਏਹੋ ਜੇਹੀ ਹਾਲਤ ਵਿੱਚ ਓਧਰੋਂ ਅਬਦਾਲੀ ਨੇ ਹਮਲਾ ਕਰ ਦਿੱਤਾ ਤਾਂ ਫਿਰ ਸੋਚਣਾ ਹੈ, ਕਿ ਅਸੀਂ ਕਿਸ ਕੋਲੋਂ ਮਦਦ ਹਾਸਲ ਕਰ ਸਕਾਂਗੇ ?"

ਮੀਰ ਮੰਨੂ ਨੇ ਬੜੀ ਚਿੰਤਾ ਵਿੱਚ ਉੱਤਰ ਦਿੱਤਾ, "ਹਾਂ, ਇਹ ਸਮਾਂ ਸਾਡੇ ਵਾਸਤੇ ਬੜਾ ਔਖਾ ਹੈ। ਸਾਨੂੰ ਇਸ ਵੇਲੇ ਕਿਸੇ ਤਕੜੇ ਮਦਦਗਾਰ ਦੀ ਲੋੜ ਹੈ।"

ਦੀਵਾਨ ਕੌੜਾ ਮੱਲ ਨੇ ਬੜੀ ਦ੍ਰਿੜ੍ਹਤਾ ਨਾਲ ਕਿਹਾ, "ਜੇ ਸਰਕਾਰ ਭਰੋਸਾ ਕਰ ਲਵੇ, ਤਾਂ ਸਾਨੂੰ ਇਕ ਬਲਵਾਨ ਮਦਦਗਾਰ ਮਿਲ ਸਕਦਾ ਹੈ।"

"ਕੌਣ ?" ਮੀਰ ਮੰਨੂੰ ਨੇ ਕਾਹਲੀ ਨਾਲ ਪੁੱਛਿਆ।

"ਦਲ ਖ਼ਾਲਸਾ।" ਕੌੜਾ ਮੱਲ ਨੇ ਓਸੇ ਗੰਭੀਰਤਾ ਨਾਲ ਕਿਹਾ। "ਮੇਰਾ ਵਿਸ਼ਵਾਸ ਹੈ, ਕਿ ਜੇ ਅਸੀਂ ਸੁਲ੍ਹਾ ਕਰਕੇ ਰਾਮ ਰਉਣੀ ਦਾ ਘੇਰਾ ਉਠਾ ਲਈਏ, ਤੇ ਪੰਥ ਨੂੰ ਜਾਗੀਰ ਦੇ ਕੇ ਆਪਣੇ ਨਾਲ ਗੰਢ ਲਈਏ, ਤਾਂ ਅਸੀਂ ਸਿਰ ਪਈਆਂ ਸਾਰੀਆਂ ਔਕੜਾਂ ਤੋਂ ਬਚ ਸਕਦੇ ਆਂ।"

ਮੀਰ ਮੰਨੂੰ ਦੇ ਇਹ ਗੱਲ ਦਿਲ ਲੱਗੀ। ਉਹਨੇ ਓਸੇ ਵੇਲੇ ਪੰਥ ਨਾਲ ਸੁਲ੍ਹਾ ਕਰਕੇ ਰਾਮ ਰਉਣੀ ਦਾ ਘੇਰਾ ਉਠਾ ਲਿਆ (ਮਘਰ, ੧੮੦੫) ਬਿ. = ਨਵੰਬਰ, ੧੭੪੮ ਈ.)। ਨਾਲ ਹੀ ਉਹਨੇ ਜਾਗੀਰ ਵਜੋਂ ਪਰਗਣਾ ਪੱਟੀ ਦਾ ਅੱਧਾ ਮਾਮਲਾ ਸਿੰਘਾਂ ਦੇ ਗੁਜ਼ਾਰੇ ਵਾਸਤੇ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਨਾਮ ਲਾ ਦਿੱਤਾ। ਦਰਬਾਰ ਸਾਹਿਬ ਦੇ ਪੁਰਾਣੇ ਬਾਰਾਂ ਪਿੰਡਾਂ ਦਾ ਜ਼ਬਤ ਹੋਇਆ ਮਾਮਲਾ ਵੀ ਬਹਾਲ ਕਰ ਦਿੱਤਾ।

ਪਿਛੋਂ ਪੰਥ ਨੇ ਮੁਲਤਾਨ ਦੀ ਲੜਾਈ ਵਿੱਚ ਕੌੜਾ ਮੱਲ ਦੀ ਬੜੀ ਭਾਰੀ ਮਦਦ ਕੀਤੀ, ਤੇ ਸ. ਜੱਸਾ ਸਿੰਘ ਆਹਲੂ ਨੇ ਮੈਦਾਨ ਵਿਚ ਸ਼ਾਹ ਨਿਵਾਜ਼ ਨੂੰ ਕਤਲ ਕੀਤਾ।

ਪ੍ਰਸੰਗ ਲਿਖਿਆ, ੧੨-੭-੫੫ ਈ.

੧ੴ ਸਤਿਗੁਰ ਪ੍ਰਸਾਦਿ॥

# ਵਾਰ
# ਹਿੰਦ ਉਤੇ
# ਨਾਦਰ ਦਾ ਹਮਲਾ

ਦੁਨੀਆਂ ਦੀਆਂ ਨਾਮਵਰ ਸ਼ਖ਼ਸੀਅਤਾਂ ਵਿਚੋਂ ਬਹੁਤੀਆਂ ਅਜੇਹੀਆਂ ਹਨ, ਜੋ ਅਸਲੋਂ ਸਾਧਾਰਨ ਘਰਾਣਿਆਂ ਵਿੱਚ ਪੈਦਾ ਹੋਈਆਂ। ਆਪਣੇ ਸਮੇਂ ਦਾ ਪਰਸਿਧ ਜਰਨੈਲ ਨਾਦਰ ਵੀ ਇਕ ਅਜੇਹੀ ਹਸਤੀ ਸੀ।

੧੬੮੮ ਈ. ਵਿੱਚ ਨਾਦਰ ਖ਼ੁਰਾਸਾਨ (ਈਰਾਨ) ਅੰਦਰ ਪੈਦਾ ਹੋਇਆ। ਉਸਦੇ ਵਡੇਰੇ ਤੁਰਕ ਸਨ। ਗ਼ਰੀਬ ਮਾਪਿਆਂ ਦੇ ਘਰ ਪੈਦਾ ਹੋਣ ਕਰਕੇ ਛੋਟਾ ਹੁੰਦਾ ਨਾਦਰ ਭੇਡਾਂ ਬੱਕਰੀਆਂ ਚਾਰਦਾ ਰਿਹਾ। ਗਭਰੂ ਹੋ ਕੇ ਉਹ ਲੁਟੇਰਿਆਂ ਨਾਲ ਰਲ ਗਿਆ। ਨਿਡਰ ਸੁਭਾਅ ਦੇ ਕਾਰਨ ਛੇਤੀ ਹੀ ਉਹ ਆਪਣੇ ਜਥੇ ਦਾ ਆਗੂ ਬਣ ਗਿਆ। ਈਰਾਨ ਦਾ ਬਾਦਸ਼ਾਹ ਬੜਾ ਕਮਜ਼ੋਰ ਸੀ। ਅਫ਼ਗ਼ਾਨਾਂ ਨੇ ਹਮਲਾ ਕਰਕੇ ੧੭੧੭ ਈ. ਵਿੱਚ ਖ਼ੁਰਾਸਾਨ ਤੇ ੧੭੨੧ ਈ. ਵਿੱਚ ਈਰਾਨ ਮੱਲ ਲਿਆ। ਇਹ ਵੇਖ ਕੇ ਨਾਦਰ ਦਾ ਖ਼ੂਨ ਉਬਲ ਪਿਆ, ਉਸ ਵਿੱਚ ਕੌਮੀ ਅਣਖ ਜਾਗੀ, ਤੇ ਉਹ ਲੁਟੇਰਿਆਂ ਦਾ ਆਗੂ, ਕੌਮੀ ਲੀਡਰ ਬਣ ਕੇ ਦੂੱਜੇ ਦੇਸ ਵਾਸੀਆਂ ਅਫ਼ਗ਼ਾਨਾਂ ਦੇ ਟਾਕਰੇ 'ਤੇ ਮੈਦਾਨ ਵਿੱਚ ਆ ਗਿਆ। ਨਾਦਰ ਨੇ ਅਫ਼ਗ਼ਾਨਾਂ ਕੋਲੋਂ ਖ਼ੁਰਾਸਾਨ ਤੇ ਕੰਧਾਰ ਖੋਹ ਲਿਆ। ਇਸ ਨੇਕ ਕੰਮ ਦਾ ਸਦਕਾ ਹਜ਼ਾਰਾਂ ਦੇਸ-ਭਗਤ ਉਹਦੇ ਝੰਡੇ ਥੱਲੇ ਕੱਠੇ ਹੋ ਗਏ। ਈਰਾਨ ਦੀ ਚੱਪਾ ਚੱਪਾ ਧਰਤੀ ਉਹਨੇ ਅਫ਼ਗ਼ਾਨਾਂ ਤੋਂ ਖ਼ਾਲੀ ਕਰਾ ਲਈ। ਫਿਰ ਉਹਨੇ ਈਰਾਨ ਦੇ ਪੁਰਾਣੇ ਸ਼ਾਹੀ ਘਰਾਣੇ ਵਿਚੋਂ 'ਸ਼ਾਹ ਤਹਿਮਾਸਪ' ਨੂੰ ਤਖ਼ਤ 'ਤੇ ਬਿਠਾਇਆ। ਇਸ ਮਿਹਰਬਾਨੀ ਬਦਲੇ ਸ਼ਾਹ ਤਹਿਮਾਸਪ ਨੇ ਨਾਦਰ ਨੂੰ ਅੱਧਾ ਮੁਲਕ ਦੇ ਦਿੱਤਾ। ਨਾਦਰ ਆਪਣੇ ਇਲਾਕੇ ਵਿੱਚ ਪਰਬੰਧ ਕਰਨ ਵਾਸਤੇ ਚਲਾ ਗਿਆ। ਪਿਛੋਂ ਅਫ਼ਗ਼ਾਨਾਂ ਫਿਰ ਸ਼ਾਹ ਤਹਿਮਾਸਪ ਕੋਲੋਂ ਮੁਲਕ ਖੋਹ ਲਿਆ। ਇਹ ਖ਼ਬਰਾਂ ਸੁਣ ਕੇ ਨਾਦਰ ਫਿਰ ਮੈਦਾਨ ਵਿੱਚ ਆਇਆ। ਉਹਨੇ ਦੂੱਜੀ ਵਾਰ ਅਫ਼ਗ਼ਾਨਾਂ ਨੂੰ ਮੁਲਕ ਵਿਚੋਂ ਮਾਰ ਭਜਾਇਆ। ਈਰਾਨ ਦੇ ਲੋਕਾਂ ਨੇ ਨਾਦਰ ਨੂੰ ਤਖ਼ਤ ਸੰਭਾਲਣ ਵਾਸਤੇ ਕਿਹਾ। ਪਰ ਉਹ

ਇਹ ਤਜਵੀਜ਼ ਨਾ ਮੰਨਿਆਂ। ਉਹਨੇ ਸ਼ਾਹ ਤਹਿਮਾਸਪ ਦੇ ਪੁੱਤਰ 'ਅਬਾਸ' ਨੂੰ (੧੭੩੨ ਈ. ਵਿੱਚ) ਤਖ਼ਤ 'ਤੇ ਬਿਠਾਇਆ। ਅਬਾਸ ਉਸ ਵੇਲੇ ਕੇਵਲ ਅੱਠ ਮਹੀਨੇ ਦਾ ਸੀ, ਸੋ ਨਾਦਰ ਉਸਦਾ ਮੁਖ਼ਤਿਆਰ (Regent) ਬਣਿਆਂ। ਇਸ ਤਰ੍ਹਾਂ ਅਮਲੀ ਤੌਰ 'ਤੇ ਸਾਰਾ ਰਾਜ ਪਰਬੰਧ ਨਾਦਰ ਦੇ ਹੱਥ ਆ ਗਿਆ। ਚਾਰ ਸਾਲ ਪਿਛੋਂ 'ਅਬਾਸ' ਕੁਦਰਤੀ ਮੌਤ ਮਰ ਗਿਆ, ਤਾਂ ਨਾਦਰ 'ਸ਼ਹਿਨਸ਼ਾਹ ਨਾਦਰ ਸ਼ਾਹ' ਲਕਬ ਧਾਰਨ ਕਰਕੇ ਈਰਾਨ ਦੇ ਤਖ਼ਤ 'ਤੇ ਬੈਠਾ (੧੭੬੬ ਈ.)।

ਅਫ਼ਗਾਨਾਂ ਨੇ ਦੋ ਵਾਰ ਈਰਾਨ 'ਤੇ ਹਮਲਾ ਕੀਤਾ ਸੀ। ਉਸ ਵਧੀਕੀ ਦਾ ਬਦਲਾ ਲੈਣ ਵਾਸਤੇ ਨਾਦਰ ਨੇ ਅਫ਼ਗ਼ਾਨਾਂ ਦੇ ਇਲਾਕੇ 'ਤੇ ਚੜ੍ਹਾਈ ਕਰ ਦਿੱਤੀ।

## ਸਾਕਾ

ਪਲਟਾ ਖਾਧਾ ਲੇਖ ਨੇ ਬਣ ਗਿਆ ਵਸੀਲਾ
ਬਣਿਆਂ ਸ਼ਾਹ ਈਰਾਨ ਦਾ ਅਜ ਤੁਰਕ ਕਬੀਲਾ
ਬੈਠਾ ਸ਼ਾਹੀ ਤਖ਼ਤ 'ਤੇ ਨਾਦਰ ਅਣਖੀਲਾ
ਢਲਿਆ ਜਿਸਮ ਫ਼ੌਲਾਦ ਦਾ ਮਨ ਸਖ਼ਤ ਹਠੀਲਾ
ਕੱਠਾ ਕਰ ਲਿਆ ਓਸਨੇ ਜੋ ਮਰਦ ਜੋਸ਼ੀਲਾ
ਦੇਸ ਅਫ਼ਗ਼ਾਨਾਂ ਮੱਲਿਆ ਉਸ ਕਰਕੇ ਹੀਲਾ

ਈਰਾਨ ਵਿਚੋਂ ਕਢੇ ਹੋਏ ਅਫ਼ਗ਼ਾਨ ਲੁਟੇਰੇ ਵਾਪਸ ਅਫ਼ਗ਼ਾਨਸਤਾਨ ਵਿੱਚ ਆ ਵੜੇ। ਅਫ਼ਗ਼ਾਨਸਤਾਨ (ਕਾਬਲ ਦਾ ਸੂਬਾ) ਓਦੋਂ ਦਿੱਲੀ ਰਾਜ ਦੇ ਮਾਤਹਿਤ ਸੀ, ਜੋ ਅਕਬਰ ਦੇ ਸਮੇਂ ਤੋਂ ਚਲਿਆ ਆਉਂਦਾ ਸੀ। ੧੭੨੦ ਈ. ਤੋਂ ਓਥੋਂ ਦਾ ਸੂਬੇਦਾਰ ਨਾਸਰ ਖ਼ਾਂ ਸੀ। ਉਸਨੂੰ ਨਮਾਜ਼ ਪੜ੍ਹਨ ਤੋਂ ਜਿੰਨਾ ਸਮਾਂ ਬਚਦਾ, ਉਹ ਸਾਰਾ ਸ਼ਕਾਰ ਖੇਡਣ ਵਿਚ ਗੁਜ਼ਾਰ ਦੇਂਦਾ । ਸੂਬੇ ਦਾ ਪਰਬੰਧ ਕਰਨ ਵਾਸਤੇ ਉਹਦੇ ਕੋਲ ਇਕ ਮਿੰਟ ਵੀ ਨਹੀਂ ਸੀ। ਸੋ ਸੂਬੇ ਦਾ ਪਰਬੰਧ ਵਿਗੜ ਗਿਆ, ਤੇ ਆਮਦਨ ਘਟ ਗਈ। ਦਿੱਲੀ ਸਰਕਾਰ ਸੂਬੇ ਦੇ ਖ਼ਰਚਾਂ ਵਾਸਤੇ ਕੁਛ ਹੱਥੋਂ ਦੇਣ ਲੱਗ ਪਈ। ਨਾਦਰ ਦੇ ਵੇਲੇ ਦਿੱਲੀ ਦਾ ਬਾਦਸ਼ਾਹ ਮੁਹੰਮਦ ਸ਼ਾਹ ਰੰਗੀਲਾ ਸੀ। ਉਹ ਭੁੱਲ ਹੀ ਗਿਆ, ਕਿ ਅਫ਼ਗ਼ਾਨਸਤਾਨ ਵੀ ਉਹਦੇ ਰਾਜ ਦਾ ਕੋਈ ਸੂਬਾ ਹੈ। ਸੋ ਦਿੱਲੀ ਵੱਲੋਂ

ਖ਼ਰਚ ਜਾਣਾ ਬੰਦ ਹੋ ਗਿਆ। ੧੭੩੩ ਈ. ਤੋਂ ੧੭੩੯ ਈ. ਤਕ ਪੰਜ ਸਾਲ ਨਾਸਰ ਖ਼ਾਂ ਦੀਆਂ ਫ਼ੌਜਾਂ ਨੂੰ ਤਨਖ਼ਾਹ ਨਾ ਮਿਲੀ। ਫ਼ੌਜ ਦੀ ਖ਼ੁਰਾਕ ਤ ਹਥਿਆਰਾਂ ਵਿੱਚ ਵੀ ਕਮੀ ਆ ਗਈ। ਏਹੋ ਜੇਹੇ ਪਛੜੇ ਹੋਏ ਸੂਬੇ ਉੱਤੇ ਨਾਦਰ ਨੇ ਹਮਲਾ ਕਰ ਦਿੱਤਾ। ੧੯ ਜੂਨ, ੧੭੩੯ ਈ. ਨੂੰ ਉਹਨੇ ਕਾਬਲ ਉੱਤੇ ਕਬਜ਼ਾ ਕਰ ਲਿਆ। ਨਾਸਰ ਖ਼ਾਂ ਉਸ ਵੇਲੇ ਪਿਸ਼ਾਵਰ ਸੀ।

ਇਤਿਹਾਸਕਾਰ ਕਹਿੰਦੇ ਹਨ, ਕਿ ਨਾਦਰ ਨੇ ਸਿਰਫ਼ ਈਰਾਨ ਉੱਤੇ ਹਮਲਾ ਕਰਨ ਵਾਲਿਆਂ ਅਫ਼ਗਾਨਾਂ ਨੂੰ ਸਜ਼ਾ ਦੇਣ ਵਾਸਤੇ ਕਾਬਲ ਉੱਤੇ ਕਬਜ਼ਾ ਕੀਤਾ ਸੀ। ਉਹਦਾ ਇਰਾਦਾ ਸ਼ਾਇਦ ਅੱਗੇ ਵਧਣ ਦਾ ਨਹੀਂ ਸੀ। ਉਹਨੇ ਕਾਬਲ ਤੋਂ ਨਾਸਰ ਖ਼ਾਂ ਨੂੰ ਤੇ ਦਿੱਲੀ ਦੇ ਬਾਦਸ਼ਾਹ ਨੂੰ ਦੋਸਤਾਨਾ ਖ਼ਤ ਲਿਖੇ, ਪਰ ਦੋਹਾਂ ਥਾਂਵਾਂ ਤੋਂ, ਕਿਤੋਂ ਵੀ ਕੋਈ ਉੱਤਰ ਨਾ ਆਇਆ। ਸਗੋਂ ਨਾਦਰ ਦਾ ਇਕ ਏਲਚੀ (ਰਾਜਦੂਤ) ਹਿੰਦ ਵਿਚ ਕਤਲ ਕਰ ਦਿੱਤਾ ਗਿਆ। ਨਾਲੇ ਨਾਸਰ ਖ਼ਾਂ ੨੦ ਹਜ਼ਾਰ ਫ਼ੌਜ ਲੈ ਕੇ ਦੱਰਾ ਖ਼ੈਬਰ ਰੋਕ ਬੈਠਾ। ਏਸ ਗੱਲੋਂ ਨਾਦਰ ਨੂੰ ਏਨਾ ਗੁੱਸਾ ਚੜ੍ਹਿਆ, ਕਿ ਉਹਨੇ ਹਿੰਦ ਉੱਤੇ ਹਮਲਾ ਕਰਨ ਦਾ ਪੱਕਾ ਮਨ ਬਣਾ ਲਿਆ। ਉਹ ਇਕ ਤਕੜੀ ਫ਼ੌਜ ਲੈ ਕੇ ਕਾਬਲ ਤੋਂ ਤੁਰਿਆ। ਮਾਮੂਲੀ ਜੇਹੀ ਮੁਠਭੇੜ ਪਿਛੋਂ ਨਾਸਰ ਖ਼ਾਂ ਦੀ ਫ਼ੌਜ ਹਾਰ ਕੇ ਨੱਸ ਗਈ। ਨਾਸਰ ਖ਼ਾਂ ਆਪ ਵੀ ਨੱਸ ਕੇ ਅਟਕੋਂ ਇਸ ਪਾਰ ਆ ਗਿਆ। ੨੦ ਨਵੰਬਰ, ੧੭੩੯ ਈ. ਨੂੰ ਨਾਦਰ ਸ਼ਾਹ ਨੇ ਪਿਸ਼ਾਵਰ ਉੱਤੇ ਕਬਜ਼ਾ ਕਰ ਲਿਆ। ਏਥੇ ਪੂਰਾ ਤਸੱਲਤ ਜਮਾ ਕੇ ਉਹਨੇ ਫ਼ੌਜ ਨੂੰ ਭਾਰਤ ਉੱਤੇ ਚੜ੍ਹਾਈ ਕਰਨ ਦਾ ਹੁਕਮ ਦਿੱਤਾ।

## ਸਾਕਾ

ਚੜ੍ਹਿਆ ਨਾਦਰ ਬਾਦਸ਼ਾਹ ਲਾ ਚੋਟ ਨਗਾਰੇ
ਸੁੱਤੇ ਬਬਰ ਈਰਾਨ ਦੇ ਉਸ ਟੁੰਬ ਵੰਗਾਰੇ
ਅੱਖਾਂ ਵਿਚੋਂ ਸੁੱਟ ਕੇ ਬਲਦੇ ਅੰਗਿਆਰੇ
ਕਹਿੰਦਾ, ਭਾਰਤ ਦੇਸ ਵੱਲ ਕਰ ਗੂੜ੍ਹ ਇਸ਼ਾਰੇ
ਹੋ ਗਏ ਮਾਲਕ ਰਾਜ ਦੇ ਸਭ ਮੁਗ਼ਲ ਨਕਾਰੇ
ਕੋਈ ਨਹੀਂ ਮੈਨੂੰ ਦਿੱਸਦਾ ਦਮ ਸਾਹਵੇਂ ਮਾਰੇ

ਲੁੱਟੋ ਦੇਸ ਬਹਾਦਰੋ ਡਰ ਲਾਹ ਕੇ ਸਾਰੇ
ਧਨ ਦੌਲਤ ਤੇ ਹੁਸਨ ਦੇ ਲਉ ਮਾਣ ਨਜ਼ਾਰੇ

ਨਾਦਰ ਨੇ ਆਪਣੀ ਫ਼ੌਜ ਨੂੰ ਵੰਗਾਰਦਿਆਂ ਕਿਹਾ, "ਬਹਾਦਰੋ! ਸੂਰਮਿਆਂ ਦੇ ਪਿੜ ਖੁੱਲ੍ਹੇ ਹੁੰਦੇ ਹਨ। ਧਨ ਦੌਲਤ ਦਾ ਭਰਿਆ ਦੇਸ ਤੁਹਾਡੇ ਸਾਮ੍ਹਣੇ ਹੈ। ਇਸ ਦੇਸ ਦੇ ਮਾਲਕ ਬੜੇ ਦਲਿੱਦਰੀ ਤੇ ਡਰਾਕਲ ਹਨ। ਤੁਹਾਡੇ ਘੋੜਿਆਂ ਦੇ ਪੌੜ ਏਥੇ ਖੜਕਦੇ ਨੇ, ਤਾਂ ਦਿੱਲੀ ਵਿੱਚ ਬੈਠੇ ਬਾਦਸ਼ਾਹ ਦਾ ਦਿਲ ਧੜਕ ਰਿਹਾ ਹੈ। ਹਿੰਦ ਦੀਆਂ ਫ਼ੌਜਾਂ ਤੁਹਾਡੇ ਜੰਗੀ ਨਾਅਰੇ ਸੁਣ ਕੇ ਹੀ ਘਬਰਾ ਗਈਆਂ ਹਨ। ਸੋ ਦਲੇਰੀ ਨਾਲ ਅੱਗੇ ਵਧੋ। ਦਿੱਲੀ ਦੀ ਦੌਲਤ ਤੇ ਹੁਸਨ ਤੁਹਾਡੀ ਉਡੀਕ ਕਰ ਰਿਹਾ ਹੈ।"

ਇਹ ਜੋਸ਼ੀਲੀ ਤਕਰੀਰ ਸੁਣ ਕੇ ਫ਼ੌਜ ਅੱਗੇ ਵਧਣ ਲਈ ਉਤਾਵਲੀ ਹੋ ਉੱਠੀ। ਨਾਦਰ ਪਿਸ਼ਾਵਰ ਤੋਂ ਰਵਾਨਾ ਹੋ ਪਿਆ। ੧੨ ਦਸੰਬਰ ਨੂੰ ਉਹ ਦਰਿਆ ਅਟਕ ਟੱਪ ਪਿਆ। ਅੱਗੇ ਟਾਕਰਾ ਕਰਨ ਵਾਲਾ ਕੋਈ ਹੈ ਨਹੀਂ ਸੀ। ਸੋ ਬਿਨਾਂ ਕਿਸੇ ਰੁਕਾਵਟ ਦੇ ਅੱਠ ਜਨਵਰੀ, ੧੭੩੯ ਈ. ਨੂੰ ਨਾਦਰ ਵਜ਼ੀਰਾਬਾਦ ਆ ਪੁੱਜਾ। ਏਥੋਂ ਅੱਗੇ ਲਾਹੌਰ ਦੀ ਦੌਲਤ ਸਾਮ੍ਹਣੇ ਨਜ਼ਰ ਆ ਰਹੀ ਸੀ।

ਲਾਹੌਰ ਦਾ ਸੂਬੇਦਾਰ ਉਸ ਵੇਲੇ ਜ਼ਕਰੀਆ ਖ਼ਾਂ ਖ਼ਾਨ ਬਹਾਦਰ ਸੀ। ਨਾਦਰ ਦੀ ਚੜ੍ਹਾਈ ਬਾਰੇ ਉਹ ਦਿੱਲੀ ਨੂੰ ਚਿੱਠੀ 'ਤੇ ਚਿੱਠੀ ਲਿਖਦਾ ਰਿਹਾ ਕਿ ਨਾਦਰ ਦੇ ਟਾਕਰੇ ਵਾਸਤੇ ਫ਼ੌਜ ਭੇਜੋ। ਪਰ ਓਥੇ ਰਾਜ ਕਰਦਾ ਸੀ ਮੁਹੰਮਦ ਸ਼ਾਹ ਰੰਗੀਲਾ। ਉਹਨੇ ਸਰਹੱਦ ਉੱਤੇ ਫ਼ੌਜ ਭੇਜਣੀ ਜ਼ਰੂਰੀ ਨਾ ਸਮਝੀ।

ਓਧਰ ਦੀ ਉਡੀਕ ਖ਼ਤਮ ਹੋ ਗਈ, ਤਾਂ ਖ਼ਾਨ ਬਹਾਦਰ ਆਪ ਹੀ ਰਾਵੀ ਕੰਢੇ ਨਾਦਰ ਦਾ ਟਾਕਰਾ ਕਰਨ ਲੱਗਾ। ਖ਼ਾਨ ਬਹਾਦਰ ਨੇ ਫ਼ੌਜ ਨੂੰ ਇਉਂ ਲਲਕਾਰਿਆ :

## ਬੈਂਤ

ਸੂਬੇਦਾਰ ਲਲਕਾਰਦਾ ਫ਼ੌਜ ਤਾਈਂ
ਹੋ ਜੌ ਜੰਗ ਬਦਲੇ ਸਾਵਧਾਨ ਖ਼ਾਨੋ
ਨਾਦਰ ਧਾੜਵੀ, ਪੀਰ ਲੁਟੇਰਿਆਂ ਦਾ
ਫ਼ਤਹਿ ਕਰਨ ਆਇਆ ਹਿੰਦੁਸਤਾਨ, ਖ਼ਾਨੋ

ਭੇਡਾਂ ਚਾਰਦਾ ਚਾਰਦਾ ਬਣ ਗਿਆ ਉਹ
ਧੋਖੇ ਨਾਲ ਮੱਲ ਤਖ਼ਤ ਸੁਲਤਾਨ, ਖ਼ਾਨੋ
ਆਇਆ ਕਰਨ ਤਬਾਹ ਬਹਿਸ਼ਤ ਸਾਡਾ
ਅੱਲਾ ਪਾਕ ਦਾ ਬਾਗ਼ੀ ਸ਼ੈਤਾਨ; ਖ਼ਾਨੋ
ਹਿੰਦੁਸਤਾਨ ਐਡਾ ਵੱਡਾ ਦੇਸ ਸਾਡਾ
ਪਹੁੰਚੇ ਚਿੜੀ ਦੇ ਜਿੰਨਾ ਈਰਾਨ, ਖ਼ਾਨੋ
ਜੀਹਦੇ ਮਾਣ 'ਤੇ ਉਹ ਲੈ ਫ਼ੌਜ ਚੜ੍ਹਿਆ
ਜਾਊ ਹਾਰ ਕੇ ਹੋ ਪਰੇਸ਼ਾਨ, ਖ਼ਾਨੋ
ਓਧਰ ਆਜੜੀ ਤੇ ਡਾਕੂ ਹੋਏ ਕੱਠੇ
ਏਧਰ ਸੂਰਮੇ ਮੁਗ਼ਲ ਪਠਾਨ, ਖ਼ਾਨੋ
ਮਾਰੋ ਘੇਰ ਮੈਦਾਨ ਲੁਟੇਰਿਆਂ ਨੂੰ
ਬਾਕੀ ਛੱਡੋ ਨਾ ਨਾਮ ਨਸ਼ਾਨ ਖ਼ਾਨੋ
ਨਾਲੇ ਇੱਜ਼ਤ ਤੇ ਨਾਲੇ ਬਹਿਸ਼ਤ ਮਿਲਸੀ
ਮਿਲੂ ਸ਼ਾਹੀ ਦਰਬਾਰ ਵਿਚ ਮਾਨ ਖ਼ਾਨੋ
ਤੇ ਜੇ ਹਾਰ ਗਏ, ਤਾਂ ਨਾਲ ਬੋਲੀਆਂ ਦੇ
ਸਾਨੂੰ ਜਿਉਣ ਨਾ ਦੇਊ ਜਹਾਨ ਖ਼ਾਨੋ

ਖ਼ਾਨ ਬਹਾਦਰ ਨੇ ਆਪਣੀ ਫ਼ੌਜ ਦਾ ਹੌਸਲਾ ਬੰਨ੍ਹਾਉਣ ਵਾਸਤੇ ਇਨਾਮ ਤੇ ਰੁਤਬਿਆਂ ਦਾ ਲਾਲਚ ਦਿੱਤਾ, ਪਰ ਉਹ ਖ਼ੁਸ਼ੀ ਤੇ ਉਤਸ਼ਾਹ ਨਾਲ ਮੈਦਾਨ ਵੱਲ ਵਧਣ ਲਈ ਤਿਆਰ ਨਾ ਹੋਈ। ਨਾਦਰ ਦਾ ਡਰ ਉਹਨਾਂ ਦੇ ਦਿਲਾਂ ਉੱਤੇ ਹਊਏ ਵਾਂਗ ਬੈਠਾ ਹੋਇਆ ਸੀ। ਈਰਾਨੀ ਸਿਪਾਹੀ ਉਹਨਾਂ ਨੂੰ ਮੌਤ ਦੇ ਫ਼ਰਿਸ਼ਤੇ ਪਰਤੀਤ ਹੁੰਦੇ ਸਨ। ਉਹ ਸੋਚਦੇ, 'ਜਿੰਨ੍ਹੇ ਈਰਾਨ 'ਚੋਂ ਉਠ ਕੇ ਸਾਰਾ ਅਫ਼ਗ਼ਾਨਸਤਾਨ ਫ਼ਤਹਿ ਕਰ ਲਿਆ ਏ, ਜੀਹਦੇ ਸਾਮ੍ਹਣੇ ਨਾਸਰ ਖ਼ਾਂ ਦੀ ਵੀਹ ਹਜ਼ਾਰ ਫ਼ੌਜ ਖਲੋ ਨਹੀਂ ਸੱਕੀ, ਜੋ ਅਟਕੋਂ ਟੱਪ ਕੇ ਲਾਹੌਰ ਦੀਆਂ ਕੰਧਾਂ ਤੱਕ ਬਿਨਾਂ ਰੋਕ ਟੋਕ ਦੇ ਆ ਪੁੱਜਾ ਹੈ, ਉਹ ਹੁਣ ਸਾਨੂੰ ਕਦੋਂ ਛੱਡਣ ਲੱਗਾ ਏ ?'

ਇਹ ਭੈ ਤੇ ਵਹਿਮ ਹਰ ਸਿਪਾਹੀ ਤੇ ਜਰਨੈਲ ਦੇ ਦਿਲ ਵਿਚ ਬੈਠਾ ਹੋਇਆ ਸੀ। ਫਿਰ ਵੀ ਉਹ ਸੂਬੇਦਾਰ ਦਾ ਹੁਕਮ ਮੰਨ ਕੇ ਮੈਦਾਨ ਵਿੱਚ ਜਾ ਪਹੁੰਚੇ।

ਰਾਵੀ ਕੰਢੇ ੧੧ ਜਨਵਰੀ ਨੂੰ ਲਾਹੌਰ ਦੀ ਫ਼ੌਜ ਤੇ ਨਾਦਰ ਦੀ ਫ਼ੌਜ ਵਿੱਚ ਟੱਕਰ ਹੋਈ।

## ਵਾਰ

ਦੋਵੇਂ ਦਲ ਆਣ ਲੱਥੇ ਆਮੋ-ਸਾਮ੍ਹਣੇ
ਜਿਵੇਂ ਕਾਲੀਆਂ ਘਟਾਂ ਚੜ੍ਹ ਆਈਆਂ
ਰੀਸੋ ਰੀਸ ਲਿਸ਼ਕੋਰਦੀਆਂ ਬਿਜਲੀਆਂ
ਤੇਗਾਂ ਚਮਕਣ ਖ਼ੂਨ ਤਿਹਾਈਆਂ
ਬੱਦਲ ਕਹਿਰ ਭਰੇ ਗਰਜਦੇ ਅੰਬਰੀਂ
ਲੱਗੀ ਅੱਗ ਤਿਵੇਂ ਤੋਪਾਂ ਗਰੜਾਈਆਂ
ਹੱਲਾ ਰੋਹ ਵਿੱਚ ਕੀਤਾ ਨਾਦਰ ਸ਼ਾਹ ਨੇ
ਫ਼ੌਜਾਂ ਵੈਰੀ ’ਤੇ ਚੁਫੇਰਿਓਂ ਝੁਕਾਈਆਂ
ਪਹਿਨੇ ਟੋਪ ਸੀ ਫ਼ੌਲਾਦ ਦੇ ਈਰਾਨੀਆਂ
ਉੱਤੇ ਖੰਭਾਂ ਦੀਆਂ ਕਲਗੀਆਂ ਲਾਈਆਂ
ਅੱਗੋਂ ਮੁਗ਼ਲ ਪਠਾਣ ਵਧੇ ਏਧਰੋਂ
ਪੱਗਾਂ ਰੇਸ਼ਮੀ ਸੀ ਸਿਰਾਂ ’ਤੇ ਸਜਾਈਆਂ
ਜੰਗ ਸ਼ੁਰੂ ਹੋਇਆ ਜੁੱਟ ਪਏ ਸੂਰਮੇ
ਸਿਰਾਂ ਧੜਾਂ ਦੀਆਂ ਬਾਜ਼ੀਆਂ ਲਾਈਆਂ
ਮਿਣਨ ਲੱਗੀਆਂ ਜਵਾਨਾਂ ਦੀਆਂ ਛਾਤੀਆਂ
ਤੀਰ, ਬਰਛੀਆਂ ਅਤੇ ਸਰਵਾਹੀਆਂ
ਧਾਵਾ ਆਖ਼ਰੀ ਜਾਂ ਬੋਲਿਆਂ ਈਰਾਨੀਆਂ
ਕੰਡਾਂ ਪਿੜ ਵਿੱਚ ਮੁਗ਼ਲਾਂ ਵਿਖਾਈਆਂ
ਗਿਰ ਜਾਣ ਇਖ਼ਲਾਕ ਤੋਂ ਜੋ ‘ਸੀਤਲਾ’
ਕਦੋਂ ਜਿੱਤੀਆਂ ਨੇ ਉਹਨਾਂ ਨੇ ਲੜਾਈਆਂ

ਜਿਹੜੀ ਫ਼ੌਜ ਪਹਿਲਾਂ ਹੀ ਬੇ-ਹੌਸਲਾ ਹੋਈ ਹੋਵੇ, ਉਹਨੇ ਕੀ ਜਿਤਣਾ ਹੁੰਦਾ ਹੈ। ਪਹਿਲੀ ਮੁਠਭੇੜ ਵਿੱਚ ਹੀ ਲਾਹੌਰ ਦੀ ਫ਼ੌਜ ਹਾਰ ਗਈ। ਨਾਦਰ ਫ਼ਤਹਿ ਦੇ ਵਾਜੇ ਵਜਾਉਂਦਾ ਲਾਹੌਰ ਵਿੱਚ ਦਾਖ਼ਲ ਹੋਇਆ। ਖ਼ਾਨ ਬਹਾਦਰ ਨੇ ਨਾਦਰ ਦੀ ਈਨ ਮੰਨ ਕੇ ਵੀਹ ਲੱਖ ਰੁਪਇਆ ਨਜ਼ਰਾਨਾ ਪੇਸ਼ ਕੀਤਾ।

ਨਾਦਰ ਸਾਹ ਨੇ ਆਪਣੇ ਵੱਲੋਂ ਖ਼ਾਨ ਬਹਾਦਰ ਨੂੰ ਲਾਹੌਰ ਦਾ ਸੂਬੇਦਾਰ ਥਾਪ ਦਿੱਤਾ।

ਨਾਦਰ ਸ਼ਾਹ ਨੇ ਜ਼ਕਰੀਆ ਖ਼ਾਂ ਨੂੰ ਲਾਹੌਰ ਦਾ ਸੂਬੇਦਾਰ ਬਣਾ ਦਿੱਤਾ, ਪਰ ਉਹਦੇ ਦਿਲ ਵਿੱਚ ਇਹ ਵਹਿਮ ਜ਼ਰੂਰ ਰਿਹਾ, ਕਿ ਜੇ ਦਿੱਲੀ ਦੀ ਲੜਾਈ ਸਮੇਂ ਸੂਬੇਦਾਰ ਨੇ ਪਿਛੋਂ ਬਗ਼ਾਵਤ ਕਰ ਦਿੱਤੀ ਤਾਂ! ਏਸ ਡਰ ਦੇ ਇਲਾਜ ਵਜੋਂ ਨਾਦਰ ਨੇ ਖ਼ਾਨ ਬਹਾਦਰ ਦਾ ਪੁੱਤਰ ਹਯਾਤੁੱਲਾ (ਸ਼ਾਹ ਨਵਾਜ਼ ਖ਼ਾਂ ਖ਼ਿਤਾਬ ਦੇ ਕੇ) ਤੇ ਦੀਵਾਨ ਲਖਪਤ ਰਾਏ ਦਾ ਪੁੱਤਰ ਦਲਪਤ ਰਾਏ ਨੇਕ ਚਲਨੀ ਦੀ ਜ਼ਮਾਨਤ ਵਜੋਂ ਨਾਲ ਲੈ ਲਏ। ਇਹ ਪਰਬੰਧ ਕਰਕੇ ਨਾਦਰ ੨੬ ਜਨਵਰੀ ਨੂੰ ਲਾਹੌਰੋਂ ਦਿੱਲੀ ਵੱਲ ਤੁਰ ਪਿਆ।

ਹੁਣ ਦਿੱਲੀ ਸਰਕਾਰ ਦੀ ਤਿਆਰੀ ਬਾਰੇ ਸੁਣੋ। ਨਾਦਰ ਨੇ ਕਾਬਲ ਉੱਤੇ ਕਬਜ਼ਾ ਕਰ ਲਿਆ, ਤਾਂ ਬਾਦਸ਼ਾਹ ਮੁਹੰਮਦ ਸ਼ਾਹ ਰੰਗੀਲੇ ਨੇ ਆਪਣੇ ਸਭ ਜਰਨੈਲਾਂ ਨੂੰ ਦਰਬਾਰ ਵਿੱਚ ਬੁਲਾ ਕੇ ਇਉਂ ਹੁਕਮ ਕੀਤਾ :

## ਬੈਂਤ

ਕਿਹਾ ਸੱਦ ਜਰਨੈਲਾਂ ਨੂੰ ਬਾਦਸ਼ਾਹ ਨੇ
ਸ਼ਾਹੀ ਹੁਕਮ 'ਤੇ ਅਮਲ ਕਮਾਈਏ ਜੀ
ਨਾਦਰ ਚੜ੍ਹ ਕੇ ਈਰਾਨ ਤੋਂ ਆ ਰਿਹਾ ਏ
ਉਹਦੇ ਟਾਕਰੇ ਵਾਸਤੇ ਜਾਈਏ ਜੀ
ਇਕ ਇਕ ਸਿਪਾਹੀ ਨੂੰ ਨਾਲ ਲੈ ਲੌ
ਭਰਤੀ ਨਵੀਂ ਕਰ ਫ਼ੌਜ ਵਧਾਈਏ ਜੀ
ਤੋਪਾਂ, ਰਹਿਕਲੇ, ਸਣੇ ਤਮਾਚਿਆਂ ਦੇ
ਚੁਣਵੇਂ ਤੋਪਚੀ ਨਾਲ ਲੈ ਜਾਈਏ ਜੀ
ਦਾਰੂ ਸਿੱਕੇ ਦਾ ਨਾ ਸਰਫ਼ਾ ਮੂਲ ਕਰਨਾ
ਜਿੱਥੋਂ ਹੋਰ ਵੀ ਮਿਲੇ ਮੰਗਵਾਈਏ ਜੀ
ਤੇਗਾਂ, ਤੀਰ ਕਢੋ ਅਸਲਾ-ਖ਼ਾਨਿਆਂ 'ਚੋਂ
ਚਾੜ੍ਹ ਸਾਣ 'ਤੇ ਤੇਜ਼ ਕਰਵਾਈਏ ਜੀ
ਨੌਂ ਨੌਂ ਫੁੱਟ ਬਰਛੇ ਤਿਖੇ ਨਾਗ-ਫੰਨੇ
ਪੁੱਠਾਂ ਜ਼ਹਿਰ ਦੇ ਵਿੱਚ ਬੁਝਾਈਏ ਜੀ
ਫ਼ੌਜਦਾਰ ਤੇ ਬਾਜਗੁਜ਼ਾਰ ਸਾਰੇ

ਹੁਕਮ ਭੇਜ ਕੇ ਤੁਰਤ ਬੁਲਾਈਏ ਜੀ
ਮੱਲੋ ਮੋਰਚੇ ਦਿੱਲੀਓਂ ਦੂਰ ਜਾ ਕੇ
ਐਸਾ ਗਜ਼ਬ ਦਾ ਜੰਗ ਮਚਾਈਏ ਜੀ
ਸਾਰੀ ਮਾਰ ਕੇ ਫ਼ੌਜ ਈਰਾਨੀਆਂ ਦੀ
ਕਰਕੇ ਕੈਦ ਨਾਦਰ ਨੂੰ ਲੈ ਆਈਏ ਜੀ

ਜੇਹੋ ਜੇਹਾ ਕਮਜ਼ੋਰ ਸੁਭਾੱ ਦਾ ਬਾਦਸ਼ਾਹ, ਓਸੇ ਤਰ੍ਹਾਂ ਦੀ ਢਿੱਲੀ ਜੇਹੀ ਉਹਨੇ ਤਕਰੀਰ ਕੀਤੀ। ਜੀਹਦੇ ਦਿਲ ਵਿੱਚ ਜੋਸ਼ ਨਾ ਹੋਵੇ, ਉਹਦੀ ਗੱਲ ਵਿੱਚ ਜਾਨ ਕਿੱਥੋਂ ਹੋਵੇ। ਅੱਗੇ ਜਰਨੈਲ ਆਪਣੇ ਬਾਦਸ਼ਾਹ ਨਾਲੋਂ ਵੀ ਵਧੇਰੇ ਦਲੇਰ ਸਨ। ਜਦੋਂ ਦੀਆਂ ਨਾਦਰ ਦੀ ਚੜ੍ਹਾਈ ਦੀਆਂ ਖ਼ਬਰਾਂ ਸੁਣੀਦੀਆਂ ਸਨ, ਜਰਨੈਲ ਵਿਚੇ ਵਿੱਚ ਘਬਰਾ ਰਹੇ ਸਨ। ਪਰ ਜਦ ਅਖ਼ੀਰ ਬਾਦਸ਼ਾਹੀ ਹੁਕਮ ਮਿਲ ਹੀ ਗਿਆ, ਤਾਂ ਉਹ ਸਹਿਜ ਸਹਿਜ ਲੱਗੇ ਤਿਆਰੀ ਕਰਨ। ਐਡੇ ਕਾਹਲੇ ਤੇ ਬਹਾਦਰ ਸਨ ਸ਼ਾਹੀ ਜਰਨੈਲ, ਕਿ ਉਹ ਪੂਰੇ ਮਹੀਨੇ ਵਿੱਚ ਮਸਾਂ ਸ਼ਹਿਰੋਂ ਹੀ ਬਾਹਰ ਨਿਕਲੇ। ਫਿਰ ਲੱਗੀਆਂ ਨਵੀਆਂ ਫ਼ੌਜਾਂ ਭਰਤੀ ਹੋਣ। ਦਾਰੂ ਸਿੱਕਾ ਤੇ ਹੋਰ ਲੋੜੀਂਦਾ ਸਾਮਾਨ ਕੱਠਾ ਕਰਕੇ ਫ਼ੌਜ ਦਿੱਲੀ ਤੋਂ ਰਵਾਨਾ ਹੋਈ।

## ਸਾਕਾ

ਸਾਹੀ ਲਸ਼ਕਰ ਚੜ੍ਹ ਪਿਆ ਲਾ ਚੋਟ ਨਗਾਰੇ
ਵੱਜਣੇ ਵਾਜੇ ਭੇਰੀਆਂ ਕੁਛ ਗੂੰਜਣ ਨਾਅਰੇ
ਚੜ੍ਹੇ ਮੁਗ਼ਲ ਜਰਨੈਲ ਕਈ ਦੇਂਦੇ ਲਲਕਾਰੇ
ਖੁੱਲ੍ਹੇ ਚੋਗੇ ਰੇਸ਼ਮੀ ਸਿਰ ਤੁਰ੍ਹੇ ਸਵਾਰੇ
ਪੰਝੀਆਂ ਪੰਝੀਆਂ ਗਜ਼ਾਂ ਦੇ ਸਨ ਤੇੜ ਗਰਾਰੇ
ਗਿਠ ਗਿਠ ਮੁੱਛਾਂ ਕੁੰਢੀਆਂ ਗੋਗੜ ਦੇ ਭਾਰੇ
ਹੀਰੇ ਜੜੀਆਂ ਮੁੰਦਰੀਆਂ ਨਗ ਚਮਕਣ ਭਾਰੇ
ਬੈਠੇ ਬੰਦ ਅੰਬਾਰੀਆਂ ਵਿੱਚ ਕਰਨ ਇਸ਼ਾਰੇ
ਹਾਥੀ ਜਾਂਦੇ ਝੂਲਦੇ ਪਾ ਸਾਜ਼ ਸ਼ੰਗਾਰੇ
ਗਲੀਂ ਹਮੇਲਾਂ ਘੋੜਿਆਂ ਝਾਂਜਰ ਛਣਕਾਰੇ
ਮੁੜ ਮੁੜ ਬਿੜਕਾਂ ਲੈਣ ਪਏ ਕਾਲ ਵਾਜਾਂ ਮਾਰੇ

ਮੱਥੇ ਉੱਤੇ ਤਿਉੜੀਆਂ ਦਿਲ ਵਿੱਚ ਡਰ ਭਾਰੇ
'ਮੁੜ ਜੈ ਨਾਦਰ ਆਪ ਹੀ ਰੱਬ ਕੰਮ ਸਵਾਰੇ'
ਕਰਨ ਦੁਆਈਂ 'ਸੀਤਲਾ' ਸਭ ਹੱਥ ਪਸਾਰੇ

ਰੇਸ਼ਮੀ ਪੁਸ਼ਾਕਾਂ ਪਹਿਨੀ ਤੇ ਗਹਿਣਿਆਂ ਨਾਲ ਲੱਦੇ ਸ਼ਾਹੀ ਜਰਨੈਲ ਸਜੇ ਹੋਏ ਹਾਥੀਆਂ ਉੱਤੇ ਬੰਦ ਅੰਬਾਰੀਆਂ ਵਿੱਚ ਬੈਠੇ ਸ਼ਰਾਬ ਦੀਆਂ ਸੁਰਾਹੀਆਂ ਹੱਥ ਵਿੱਚ ਲਈ ਹਮਲਾ ਆਵਰ ਦੇ ਟਾਕਰੇ ਲਈ ਜਾ ਰਹੇ ਸਨ। ਉਤੋਂ-ਉਤੋਂ ਉਹ ਬੜੀਆਂ ਫੜ੍ਹਾਂ ਮਾਰਦੇ ਸਨ। ਵਿਚੋਂ ਸਾਰੇ ਡਰ ਰਹੇ ਸਨ। ਉਹ ਦੋਵੇਂ ਹੱਥ ਫੈਲਾ ਕੇ ਦੁਆਈਂ ਮੰਗਦੇ ਜਾਂਦੇ "ਯਾ ਅੱਲਾਹ ਪਾਕ! ਨਾਦਰ ਓਥੋਂ ਹੀ ਵਾਪਸ ਮੁੜ ਜਾਏ, ਉਹਦੀ ਫ਼ੌਜ ਵਿੱਚ ਬੀਮਾਰੀ ਫੈਲ ਜਾਏ, ਜਾਂ ਹੋਰ ਹੀ ਕੋਈ ਵਿਘਨ ਪੈ ਜਾਏ, ਜਿਸ ਕਰਕੇ ਨਾਦਰ ਆਪਣੇ ਆਪ ਹੀ ਵਾਪਸ ਮੁੜ ਜਾਏ। ਹੋਰ ਨਹੀਂ, ਤਾਂ ਲਾਹੌਰੋਂ ਨਜ਼ਰਾਨੇ ਲੈ ਕੇ ਹੀ ਪਰਤ ਜਾਏ।" ਏਸੇ ਤਰ੍ਹਾਂ ਦਿਹਾੜੀ ਉਹਨਾਂ ਨੂੰ ਦੁਆਵਾਂ ਮੰਗਦਿਆਂ ਲੰਘ ਜਾਂਦੀ, ਤੇ ਰਾਤ ਅਯਾਸ਼ੀ ਕਰਦਿਆਂ। ਘਰੋਂ ਉਹ ਤੁਰੇ ਸਨ ਨਾਦਰ ਵਰਗੇ ਜਰਨੈਲ ਨਾਲ ਲੜਨ, ਤੇ ਹਰ ਇਕ ਅਫ਼ਸਰ ਦੇ ਨਾਲ ਦੋ-ਦੋ, ਚਾਰ-ਚਾਰ ਬੇਗਮਾਂ ਤੇ ਗੋਲੀਆਂ ਸਨ। ਅੱਧੇ ਸਿਪਾਹੀ ਤਾਂ ਅਫ਼ਸਰਾਂ ਦੀਆਂ ਬੇਗਮਾਂ ਦੀ ਸੰਭਾਲ ਵਿੱਚ ਹੀ ਰੁਝੇ ਰਹਿੰਦੇ ਸਨ। ਇਸ ਤਰ੍ਹਾਂ ਸਹਿਜੇ-ਸਹਿਜੇ ਦੋ ਮਹੀਨੇ ਵਿੱਚ ਫ਼ੌਜ ਮਸ੍ਹਾਂ ਕਰਨਾਲ ਹੀ ਪਹੁੰਚੀ। ਕੁਛ ਜਰਨੈਲਾਂ ਨੇ ਸਲਾਹ ਦਿੱਤੀ, ਕਿ ਸਾਨੂੰ ਇਸ ਤੋਂ ਅੱਗੇ ਜਾਣ ਦੀ ਲੋੜ ਨਹੀਂ; ਜੇ ਨਾਦਰ ਏਥੋਂ ਤਕ ਅਪੜੇਗਾ, ਤਾਂ ਉਹਦੇ ਨਾਲ ਨਜਿੱਠ ਲਵਾਂਗੇ। ਇਹ ਨੇਕ ਸਲਾਹ ਸਾਰਿਆਂ ਨੂੰ ਦਿਲ ਲੱਗੀ। ਸ਼ਾਹੀ ਫ਼ੌਜ ਨੇ ਓਥੇ ਹੀ ਉਤਾਰਾ ਕਰ ਦਿੱਤਾ।

## ਮਿਰਜ਼ਾ

ਲੱਥੇ ਵਿੱਚ ਕਰਨਾਲ ਦੇ, ਆ ਸ਼ਾਹੀ ਸਰਦਾਰ
ਨਾਦਰ ਸ਼ਾਹ ਨਾਲ ਲੜਨ ਦੀ, ਕਰਦੇ ਬੈਠ ਵਿਚਾਰ
ਲੋੜ ਨਾ ਅੱਗੇ ਜਾਣ ਦੀ, ਲੱਖ ਆਖੇ ਸਰਕਾਰ
ਕਰ ਲੌ ਏਥੇ ਮੋਰਚੇ, ਜੰਗ ਦੇ ਲਈ ਤਿਆਰ
ਆਪਣੀ ਸਾਰੀ ਫ਼ੌਜ ਨੂੰ, ਵੰਡ ਦਿਹੋ ਹਥਿਆਰ
ਤੋਪਾਂ ਅਤੇ ਜ਼ੰਬੂਰਕੇ, ਥੜਿਆਂ ਉੱਤੇ ਖਲ੍ਹਾਰ

ਦਾਰੂ ਸਿੱਕਾ ਰੱਜਵਾਂ, ਰੱਖੋ ਕੋਲ ਸਵਾਰ
ਦੁਸ਼ਮਣ ਵਾਲੀ ਫ਼ੌਜ ਜਾਂ, ਆਵੇ ਹੇਠਾਂ ਮਾਰ
ਸਾਰੇ ਇਕੋ ਵਾਰ ਹੀ, ਟੁੱਟ ਪਵੋ ਲਲਕਾਰ
ਜਿਉਂਦਾ ਜਾਵੇ ਇਕ ਨਾ, ਕਰੋ ਅਜੇਹਾ ਵਾਰ
ਕਿੱਥੋਂ ਦੇਸ ਈਰਾਨ ਤੋਂ, ਚੱਲ ਆਇਆ ਬਦਕਾਰ
ਜਿਉਂਦਾ ਫੜ ਲੌ ਓਸਨੂੰ ਜਾਂ ਸਿਰ ਲਵੋ ਉਤਾਰ

ਕਰਨਾਲ ਕੋਲ ਮੋਰਚੇ ਮੱਲ ਕੇ ਸ਼ਾਹੀ ਫ਼ੌਜ ਨਾਦਰ ਦੀ ਉਡੀਕ ਕਰਨ ਲੱਗੀ।

ਓਧਰ ਨਾਦਰ ਸ਼ਾਹ ਲਾਹੌਰੋਂ ਤੁਰ ਕੇ ਪੰਜ ਫ਼ਰਵਰੀ ਨੂੰ ਸਰਹਿੰਦ ਆ ਪਹੁੰਚਾ, ਛੇ ਨੂੰ ਰਾਜਪੁਰੇ, ਸੱਤ ਨੂੰ ਅੰਬਾਲੇ ਤੇ ਅੱਠ ਨੂੰ ਸ਼ਾਹਾਬਾਦ। ਏਥੋਂ ਚੱਲ ਕੇ ਉਹ ਕਰਨਾਲ ਵਿੱਚ ਸ਼ਾਹੀ ਫ਼ੌਜ ਦੇ ਸਾਮ੍ਹਣੇ ਆ ਉਤਰਿਆ। ਦੋਵੇਂ ਦਲ ਆਮੋ-ਸਾਮ੍ਹਣੇ ਤਾਕਤ ਅਜ਼ਮਾਉਣ ਲਈ ਤਿਆਰ ਹੋ ਖਲੇ।

ਸ਼ਾਹੀ ਜਰਨੈਲਾਂ ਕੋਲ ਨਾਦਰ ਨਾਲੋਂ ਫ਼ੌਜ ਵਧੇਰੇ ਸੀ, ਤੋਪਖ਼ਾਨਾ ਤੇ ਹੋਰ ਵਸੀਲੇ ਵੀ ਵਧ ਸਨ, ਪਰ ਅੰਦਰ ਹੌਸਲਾ ਨਹੀਂ ਸੀ। ਨਾਦਰ ਦੇ ਸਿਪਾਹੀ ਉਹਨਾਂ ਵਾਸਤੇ ਹਊਆ ਬਣੇ ਹੋਏ ਸਨ। ਇਕ ਹੋਰ ਘਾਟਾ ਵੀ ਸੀ : ਸ਼ਾਹੀ ਜਰਨੈਲਾਂ ਅੰਦਰ ਆਪਸ ਵਿੱਚ ਅਜੋੜ ਸੀ। ਸ਼ਾਹੀ ਦਰਬਾਰ ਵਿੱਚ ਦੋ ਧੜੇ ਸਨ। ਇਕ ਦਾ ਆਗੂ ਖ਼ਾਨੇ ਦੌਰਾਂ ਸੀ ਤੇ ਦੂੱਜੇ ਦਾ ਨਜ਼ਾਮੁੱਲ ਮੁਲਕ। ੧੭੨੪ ਈ. ਵਿੱਚ ਨਜ਼ਾਮੁੱਲ ਮੁਲਕ ਨੇ ਮਜਬੂਰ ਹੋ ਕੇ ਵਜ਼ਾਰਤ ਛੱਡੀ ਸੀ, ਪਰ ਅਜੇ ਤਕ ਉਹ ਵੱਟ ਉਹਦੇ ਦਿਲ ਵਿੱਚ ਸੀ। ਏਸੇ ਕਾਰਨ ਉਹ ਬਾਦਸ਼ਾਹ ਦਾ ਵੀ ਦਿਲੋਂ ਵਰੋਧੀ ਸੀ। ਦੂਜਾ ਧੜਾ ਅਮੀਰੁੱਲ ਉਮਰਾ ਖ਼ਾਨ ਦੌਰਾਂ, ਨਵਾਬ ਸਆਦਤ ਖ਼ਾਂ ਨਜ਼ਾਮ ਅਵਧ ਆਦਿ ਸਨ। ਉਹ ਬਾਦਸ਼ਾਹ ਦੇ ਵਫ਼ਾਦਾਰ ਸਨ।

ਜਦ ਦੋਵੇਂ ਧਿਰਾਂ ਇਕ ਦੂਜੇ ਉੱਤੇ ਧਾਵਾ ਕਰਨ ਲਈ ਸੋਚ ਰਹੇ ਸਨ, ਤਾਂ ਅੰਦਰ ਖ਼ਾਨੇ ਨਜ਼ਾਮੁਲ ਮੁਲਕ ਨੇ ਨਾਦਰ ਸ਼ਾਹ ਨੂੰ ਚਿੱਠੀ ਲਿਖੀ।

## ਬੈਂਤ

ਨਾਦਰ ਸ਼ਾਹ ਨੂੰ ਲਿਖੀ ਨਜ਼ਾਮ ਚਿੱਠੀ
ਮੇਰੀ ਗੱਲ 'ਤੇ ਕਰ ਇਤਬਾਰ ਸ਼ਾਹਾ

ਗਿਣਤੀ ਵੇਖ ਬਹੁਤੀ ਸ਼ਾਹੀ ਫ਼ੌਜ ਵਾਲੀ
ਕਿਤੇ ਹੌਸਲਾ ਨਾ ਬਿਹੋ ਹਾਰ ਸ਼ਾਹਾ
ਬਾਦਸ਼ਾਹ ਹੈ ਨਾਮ-ਧਰੀਕ ਸਾਡਾ
ਨਹੀਂ ਜਰਨੈਲ ਸਾਰੇ ਵਫ਼ਾਦਾਰ ਸ਼ਾਹਾ
ਸੱਚ ਪੁੱਛੋ, ਤਾਂ ਅਸੀਂ ਸਰਕਾਰ ਦਾ ਹੀ
ਚਿਰ ਤੋਂ ਕਰ ਰਹੇ ਸਾਂ ਇੰਤਜ਼ਾਰ ਸ਼ਾਹਾ
ਆਪ ਕਰੋ ਦਲੇਰੀ ਦੇ ਨਾਲ ਹੱਲਾ
ਆਪਣੇ ਯੋਧਿਆਂ ਤਾਈਂ ਲਲਕਾਰ ਸ਼ਾਹਾ
ਦਿਲ ਡਾਹ ਨਾ ਲੜੇਗੀ ਫ਼ੌਜ ਸਾਡੀ
ਦਿਲੋਂ ਹੈਨ ਸਾਰੇ ਅਵਾਜ਼ਾਰ ਸ਼ਾਹਾ
ਜਿਹੜਾ ਘਰ ਪਾਟਾ ਹੋਵੇ ਓਸ ਤਾਈਂ
ਫ਼ਤਹਿ ਕਰਨ ਕਿਹੜੀ ਔਖੀ ਕਾਰ ਸ਼ਾਹਾ
ਇਕੋ ਅਰਜ਼, ਜਿਤਣ ਪਿਛੋਂ ਵੱਲ ਸਾਡੇ
ਰੱਖੋ ਮਿਹਰ ਦੀ ਨਜ਼ਰ ਸਰਕਾਰ ਸ਼ਾਹਾ

ਸ਼ਾਹੀ ਸੈਨਾ ਦੀ ਬਹੁ ਗਿਣਤੀ ਵੇਖ ਨਾਦਰ ਕੁਛ ਸੋਚਾਂ ਵਿੱਚ ਪਿਆ ਹੋਇਆ ਸੀ। ਨਜ਼ਾਮੁਲ ਮੁਲਕ ਦੀ ਚਿੱਠੀ ਨੇ ਉਹਦੀ ਸਾਰੀ ਚਿੰਤਾ ਦੂਰ ਕਰ ਦਿੱਤੀ। ਉਹਨੇ ਸੋਚਿਆ, 'ਜੇ ਨਜ਼ਾਮੁਲ ਮੁਲਕ ਵਰਗਾ ਆੱਲ੍ਹਾ ਅਫ਼ਸਰ ਮੁਲਕ ਨਾਲ ਗ਼ਦਾਰੀ ਕਰਨ ਲਈ ਤਿਆਰ ਏ, ਤਾਂ ਦਿੱਲੀ ਦੀਆਂ ਫ਼ੌਜਾਂ ਵਿੱਚ ਹੋਰ ਕਿਹੜਾ ਦੇਸ-ਦਰੋਹੀਆ ਦਾ ਘਾਟਾ ਹੋਣਾ ਏਂ ? ਜਿਸ ਬਾਦਸ਼ਾਹ ਦੇ ਜਰਨੈਲ ਈ ਵਫ਼ਦਾਰ ਨਹੀਂ, ਉਹ ਲੜਾਈ ਵਿੱਚ ਕਿਵੇਂ ਜਿੱਤ ਸਕਦਾ ਏ ? ਸਾਡੀ ਫ਼ਤਹਿ ਲਾਜ਼ਮੀ ਹੈ।' ਉਹਨੇ ਬੜੇ ਜੋਸ਼ ਨਾਲ ਲਲਕਾਰਿਆ, "ਬਹਾਦਰੋ! ਅੱਜ ਸਾਡੇ ਇਮਤਿਹਾਨ ਦਾ ਦਿਨ ਹੈ। ਬੇਸ਼ਕ ਵੈਰੀ-ਦਲ ਦੀ ਗਿਣਤੀ ਵਧੇਰੇ ਹੈ, ਪਰ ਇਹ ਫ਼ੌਜ ਹੈ ਤਾਂ ਓਹੋ ਜੇਹੀ ਹੀ ਬਹਾਦਰ ਨਾਂ, ਜੇਹੋ ਜੇਹੀ ਰਾਵੀ ਦੇ ਕੰਢੇ ਸਾਡੇ ਨਾਲ ਲੜੀ ਸੀ। ਜ਼ਰਾ ਸੋਚੋ, ਜਿਹੜੇ ਪਾਲਕੀਆਂ ਵਿੱਚ ਬਹਿ ਕੇ ਤੇ ਬੇਗਮਾਂ ਨਾਲ ਲੈ ਕੇ ਮੈਦਾਨ ਵਿੱਚ ਆਏ ਨੇ, ਉਹ ਤੁਹਾਡੇ ਸਾਮ੍ਹਣੇ ਕਿੰਨਾ-ਕੁ ਚਿਰ ਅੜਨਗੇ ? ਤੁਹਾਡਾ ਤੇ ਉਹਨਾਂ ਦਾ ਕੀ ਟਾਕਰਾ ? ਗਿੱਦੜ ਓਨਾ ਚਿਰ ਹੀ ਸਾਮ੍ਹਣੇ ਖਲੋ ਸਕਦੇ ਨੇ, ਜਿੰਨਾ ਚਿਰ ਸ਼ੇਰ ਭਬਕ

ਨਹੀਂ ਮਾਰਦਾ। ਸ਼ਾਹੀ ਫ਼ੌਜ ਤੁਹਾਡਾ ਨਾਂ ਸੁਣ ਕੇ ਹੀ ਘਬਰਾਈ ਹੋਈ ਹੈ। ਦੁਸ਼ਮਣ ਜਰਨੈਲ ਬਹੁਤੇ ਬਾਦਸ਼ਾਹ ਦੇ ਵਫਾਦਾਰ ਨਹੀਂ। ਜਿੱਤ ਯਕੀਨਨ ਤੁਹਾਡੀ ਹੈ। ਦਲੇਰ ਹੋ ਕੇ ਹੱਲਾ ਕਰੋ।'

੧੩ ਫ਼ਰਵਰੀ, ੧੭੩੯ ਈ. ਨੂੰ ਨਾਦਰ ਨੇ ਸ਼ਾਹੀ ਫ਼ੌਜ ਉੱਤੇ ਧਾਵਾ ਬੋਲ ਦਿੱਤਾ।

## ਸਾਕਾ

ਨਾਦਰ ਹੱਲਾ ਬੋਲਿਆ ਟੁੱਟ ਪਏ ਈਰਾਨੀ
ਝੱਟ ਭੜਕ ਉਠੀ ਲਲਕਾਰਿਆਂ ਗੁੱਸੈਲ ਜਵਾਨੀ
ਉਹਨਾਂ ਟੁੰਬ ਜਗਾਈ ਮਿਆਨ 'ਚੋਂ ਬਿਜਲੀ ਅਸਮਾਨੀ
ਉਹ ਮੂੰਹ ਵਿਖਾਲੀ ਤੇਗ਼ ਦੀ ਲੈਂਦੇ ਜ਼ਿੰਦਗਾਨੀ
ਉਹ ਗਾਜਰ ਵਾਂਗੂੰ ਕੱਟਦੇ ਜੁੱਸਾ ਇਨਸਾਨੀ
ਉਹ ਕੰਨਾਂ ਤੀਕਰ ਖਿੱਚ ਕੇ ਜਦ ਛੱਡਣ ਕਾਨੀ
ਉਡ ਡੰਗਣ ਜਿਨੂੰ ਸਪੋਲੀਏ ਨਾ ਮੰਗੇ ਪਾਨੀ
ਜਦ ਗਰਮ ਹੋਇਆ ਯੁੱਧ 'ਸੀਤਲਾ' ਜੱਗ ਜਾਪੇ ਫ਼ਾਨੀ

ਨਾਦਰ ਦੀ ਦਲੇਰ ਫ਼ੌਜ ਹਰਨਾਂ ਦੀ ਡਾਰ ਉੱਤੇ ਭੁੱਖੇ ਸ਼ੇਰਾਂ ਵਾਂਗ ਟੁੱਟ ਪਈ। ਉਹਨਾਂ ਘੜੀਆਂ ਪਲਾਂ ਵਿੱਚ ਲੋਥ ਉੱਤੇ ਲੋਥ ਚੜ੍ਹਾ ਦਿੱਤੀ। ਸ਼ਾਹੀ ਫ਼ੌਜ ਪਹਿਲਾਂ ਹੀ ਬੇ-ਹੌਸਲਾ ਹੋਈ ਹੋਈ ਸੀ। ਏਸ ਮਾਰ ਤੋਂ ਵਧੇਰੇ ਘਬਰਾ ਗਈ। ਨਾਲੇ ਨਜ਼ਾਮੁਲ ਮੁਲਕ ਦੇ ਧੜੇ ਦੇ ਫ਼ੌਜੀ ਅਫ਼ਸਰ ਪੱਜ ਬਹਾਨੇ ਪਿੱਛੇ ਪੈਰ ਖਿਸਕਾਉਣ ਲੱਗੇ। ਅਨਕਰੀਬ ਸੀ, ਕਿ ਏਸੇ ਹਮਲੇ ਵਿੱਚ ਹੀ ਸ਼ਾਹੀ ਫ਼ੌਜ ਹਾਰ ਕੇ ਨੱਸ ਉਠਦੀ। ਪਰ ਬਾਦਸ਼ਾਹ ਦਾ ਵਫ਼ਾਦਾਰ ਜਰਨੈਲ ਖ਼ਾਨ ਦੌਰਾਂ ਆਪ ਆਪਣੀ ਸੱਜਰ-ਸਾਹ ਕੁਮਕ ਲੈ ਕੇ ਮੈਦਾਨ ਵਿੱਚ ਆ ਗਿਆ। ਉਹਨੇ ਦੁਸ਼ਮਣ-ਦਲ ਦੇ ਓਸ ਹਿੱਸੇ ਉੱਤੇ ਹਮਲਾ ਕੀਤਾ, ਜਿਸ ਵਿੱਚ ਨਾਦਰ ਆਪ ਖਲਾ ਲਲਕਾਰੇ ਮਾਰ ਰਿਹਾ ਸੀ।

## ਵਾਰ

ਖ਼ਾਨ ਦੌਰਾਂ ਹਾਲ ਵੇਖਿਆ ਜਾਂ ਜੰਗ ਦਾ
ਸ਼ਾਹੀ ਫ਼ੌਜ ਹੈ ਰਹੀ ਘਬਰਾ

ਅੰਗ ਪਾਲਨ ਨੂੰ ਦੇਸ ਅਤੇ ਕੌਮ ਦਾ
ਘੋੜਾ ਛੇੜ ਅੱਗੇ ਆਪ ਗਿਆ ਆ
ਵਫ਼ਾਦਾਰ ਕੁਛ ਹੋਰ ਦਿੱਲੀ ਰਾਜ ਦੇ
ਲਏ ਨਾਲ ਲਲਕਾਰ ਕੇ ਰਲਾ
ਸ਼ਾਹੀ ਫ਼ੌਜ ਜਿੱਥੇ ਦਿੱਸਦੀ ਸੀ ਹਾਰਦੀ
ਨਵਾਂ ਜੋਸ਼ ਓਥੇ ਦਿੱਤਾ ਭੜਕਾ
ਅੱਗ ਲੋਹੇ ਦੀਆਂ ਨਾਲੀਆਂ ਬਾਲ ਕੇ
ਦਿੱਤੀ ਵੈਰੀਆਂ ਦੇ ਸੀਨਿਆਂ 'ਚ ਲਾ
ਦਿਨ ਦੀਵੀਂ ਅੰਗਿਆਰ ਵੇਖ ਉੱਡਦੇ
ਕੁਛ ਗਏ ਪਰਦੇਸੀ ਘਬਰਾ
ਚੜ੍ਹੀ ਲੋਥ ਉੱਤੇ ਲੋਥ ਵਿੱਚ ਪਲਾਂ ਦੇ
ਦਿਨ ਗਿਆ ਜਿਉਂ ਕਿਆਮਤ ਦਾ ਆ
ਵਫ਼ਾਦਾਰੀ ਦਾ ਫ਼ਰਜ਼ ਹੈ ਜੋ 'ਸੀਤਲਾ'
ਚੰਗਾ ਦਿੱਤਾ ਖ਼ਾਨ ਦੌਰਾਂ ਨੇ ਨਿਭਾ

ਖ਼ਾਨ ਦੌਰਾਂ ਦੇ ਏਸ ਹਮਲੇ ਨੇ ਨਾਦਰ ਦੀ ਫ਼ੌਜ ਦਾ ਬਹੁਤ ਬੁਰਾ ਹਾਲ ਕੀਤਾ। ਇਸ ਵੇਲੇ ਈਰਾਨੀਆਂ ਦੀ ਓਹਾ ਹਾਲਤ ਹੋ ਰਹੀ ਸੀ, ਜੋ ਕੁਛ ਚਿਰ ਪਹਿਲਾਂ ਹਿੰਦੀ ਫ਼ੌਜ ਦੀ ਹੋ ਰਹੀ ਸੀ। ਜੇ ਕਦੇ ਬਾਕੀ ਦੇ ਸ਼ਾਹੀ ਜਰਨੈਲ ਵੀ ਏਸੇ ਤਰ੍ਹਾਂ ਈਮਾਨਦਾਰੀ ਨਾਲ ਲੜਦੇ, ਤਾਂ ਨਾਦਰ ਜ਼ਰੂਰ ਹਾਰ ਜਾਂਦਾ। ਪਰ ਅਫ਼ਸੋਸ! ਉਹਨਾਂ ਖ਼ਾਨ ਦੌਰਾਂ ਦੀ ਮਦਦ ਕਰਨ ਦੀ ਥਾਂ ਅਜੇਹੀਆਂ ਚਾਲਾਂ ਚੱਲੀਆਂ, ਜਿਸ ਨਾਲ ਦਿੱਲੀ ਫ਼ੌਜ ਦੀ ਹਾਰ ਹੋਵੇ।

ਓਧਰੋਂ ਨਾਦਰ ਨੇ ਆਪ ਅੱਗੇ ਵਧ ਕੇ ਕਹਿਰੀ ਹੱਲਾ ਕੀਤਾ। ਉਹ ਆਪਣਾ ਚੋਣਵਾਂ ਦਸਤਾ ਲੈ ਕੇ ਖ਼ਾਨ ਦੌਰਾਂ ਉੱਤੇ ਬਿਜਲੀ ਵਾਂਗ ਟੁੱਟ ਪਿਆ।

## ਸਾਕਾ

ਨਾਦਰ ਹੱਲਾ ਬੋਲਿਆ ਰੋਹ ਅੰਦਰ ਆ ਕੇ
ਸ਼ੇਰ ਵੰਗਾਰੇ ਓਸ ਨੇ ਟੁੰਬ ਚੋਭਾਂ ਲਾ ਕੇ
ਵਧੇ ਈਰਾਨੀ ਗ਼ਜ਼ਬ ਵਿੱਚ ਦਿਲ ਖਾਰਾਂ ਪਾ ਕੇ
ਦਾਗਣ ਭਰ ਭਰ ਗੋਲੀਆਂ ਲੱਪ ਦਾਰੂ ਪਾ ਕੇ

ਛੱਡਣ ਬਾਸ਼ਕ ਉਡਣੇ ਜਦ ਡੋਰ ਚੜ੍ਹਾ ਕੇ
ਚੀਰ ਸੰਜੋਆਂ ਨਿਕਲਦੇ ਸੱਲ ਸੱਜਰੇ ਪਾ ਕੇ
ਡਿੱਗੇ ਚੁਣਵੇਂ ਸੂਰਮੇ ਰਣ ਪ੍ਰਾਣ ਗੁਆ ਕੇ
ਨਾਦਰ ਨੂੰ ਲਲਕਾਰਿਆ ਖ਼ਾਂ ਦੌਰਾਂ ਜਾ ਕੇ
ਡੱਕਾ ਪਾਇਆ ਦੁਸ਼ਮਣਾਂ ਲੜਿਆ ਹਿੱਕ ਡਾਹ ਕੇ
ਆਖ਼ਰ ਕਿਸਮਤ ਹਾਰ ਗਈ ਡਿੱਗਾ ਫੱਟ ਖਾ ਕੇ
ਖ਼ਾਂ ਦੌਰਾਂ ਨੂੰ ਲੈ ਗਈਆਂ ਹੂਰਾਂ ਭਰਮਾ ਕੇ
ਫ਼ੌਜ ਨਖ਼ਸਮੀ ਨੱਸ ਪਈ ਰਣ ਕੰਡ ਵਿਖਾ ਕੇ

ਨਾਦਰ ਦੇ ਏਸ ਹਮਲੇ ਨੇ ਜੰਗ ਦਾ ਪਾਸਾ ਫਿਰ ਪਲਟ ਦਿੱਤਾ। ਈਰਾਨੀ ਫ਼ੌਜ ਤੂਫ਼ਾਨ ਵਾਂਗ ਅੱਗੇ ਵਧਣ ਲੱਗੀ। ਹਿੰਦੀ ਫ਼ੌਜ ਦੇ ਪਲਾਂ ਵਿੱਚ ਸੱਥਰ ਵਿਛ ਗਏ। ਆਪਣੀ ਫ਼ੌਜ ਦਾ ਬੁਰਾ ਹਾਲ ਹੁੰਦਾ ਵੇਖਕੇ ਖ਼ਾਨ ਦੌਰਾਂ ਨਾਦਰ ਦੇ ਸਾਮ੍ਹਣੇ ਹਿੱਕ ਡਾਹ ਖਲ੍ਹਾ। ਉਹ ਬੜੀ ਦਲੇਰੀ ਨਾਲ ਲੜਿਆ। ਪਰ ਅਫ਼ਸੋਸ! ਕਿਸਮਤ ਨੇ ਉਹਦਾ ਸਾਥ ਨਾ ਦਿੱਤਾ। ਅਖ਼ੀਰ ਮੂੰਹ ਵਿੱਚ ਫੱਟ ਖਾ ਕੇ ਉਹ ਧਰਤੀ 'ਤੇ ਢਹਿ ਪਿਆ ਤੇ ਥਾਂ 'ਤੇ ਹੀ ਸ਼ਹੀਦ ਹੋ ਗਿਆ। ਉਹਦਾ ਦੂੱਜਾ ਵਫ਼ਾਦਾਰ ਸਾਥੀ ਜਰਨੈਲ ਮੁਜ਼ੱਫ਼ਰ ਖ਼ਾਂ ਬਹਾਦਰ ਵੀ ਏਸੇ ਹਮਲੇ ਵਿੱਚ ਮਾਰਿਆ ਗਿਆ। ਫਿਰ ਕੀ ਸੀ ? ਖ਼ਾਨ ਦੌਰਾਂ ਤੇ ਮੁਜ਼ੱਫ਼ਰ ਖ਼ਾਂ ਦਾ ਮਰਨਾ ਸੀ, ਜਾਂ ਸ਼ਾਹੀ ਸੈਨਾ ਪਿੜ ਛੱਡ ਕੇ ਨੱਸ ਉਠੀ। ਨਾਦਰ ਨੂੰ ਪੂਰੀ ਤਰ੍ਹਾਂ ਜਿੱਤ ਪਰਾਪਤ ਹੋਈ। ਨਾਸਰ ਖ਼ਾਨ, ਸਆਦਤ ਖ਼ਾਨ ਤੇ ਕੁਛ ਹੋਰ ਜਰਨੈਲ ਕੈਦੀ ਬਣਾ ਲਏ ਗਏ। ਇਸ ਲੜਾਈ ਵਿੱਚ ਦਿੱਲੀ ਦੀ ਵੀਹ ਹਜ਼ਾਰ ਫ਼ੌਜ ਮਾਰੀ ਗਈ।

ਦਿੱਲੀ ਦਾ ਬਾਦਸ਼ਾਹ ਮੁਹੰਮਦ ਸ਼ਾਹ ਰੰਗੀਲਾ ਆਪ ਟੁਰ ਕੇ ਨਾਦਰ ਦੇ ਡੇਰੇ ਵਿੱਚ ਗਿਆ। ਨਾਦਰ ਨੇ ਉਸਦਾ ਬੜਾ ਮਾਣ ਸਤਕਾਰ ਕੀਤਾ; ਪਰ ਸੁਲ੍ਹਾ ਦੀਆਂ ਸ਼ਰਤਾਂ ਦਿੱਲੀ ਵਿੱਚ ਜਾ ਕੇ ਹੀ ਤੈ ਕਰਨ 'ਤੇ ਜ਼ੋਰ ਦਿੱਤਾ। ਅੰਤ ਨੌਂ ਮਾਰਚ ਨੂੰ ਜੇਤੂ ਨਾਦਰ ਦਿੱਲੀ ਵਿੱਚ ਦਾਖ਼ਲ ਹੋਇਆ। ਓਸੇ ਰਾਤ ਨਵਾਬ ਸਆਦਤ ਖ਼ਾਂ ਨੇ ਹੀਰਾ ਚੱਟ ਕੇ ਆਤਮ-ਘਾਤ ਕਰ ਲਿਆ।

ਨਾਦਰ ਨੂੰ ਲਾਲ ਕਿਲ੍ਹੇ ਵਿੱਚ ਉਤਾਰਾ ਦਿੱਤਾ ਗਿਆ। ਅਗਲੇ ਦਿਨ ਹੋਲੀ ਦਾ ਤਿਓਹਾਰ ਸੀ। ਉਸ ਦਿਨ ਸ਼ਾਮ ਨੂੰ ਕਿਸੇ ਭੰਗੜ ਨੇ ਅਫ਼ਵਾਹ

ਉਡਾ ਦਿੱਤੀ, "ਵਾਹ ਓ ਰੰਗੀਲੇ ਬਾਦਸ਼ਾਹ! ਤੂੰ ਤਾਂ ਕਮਾਲ ਕਰ ਵਿਖਾਇਆ। ਜੰਗ ਵਿੱਚ ਤੇਰੀਆਂ ਫ਼ੌਜਾਂ ਹਾਰ ਗਈਆਂ। ਪਰ ਤੂੰ ਨਾਦਰ ਨੂੰ ਧੋਖੇ ਨਾਲ ਘਰ ਲਿਆ ਕੇ ਮਰਵਾ ਦਿੱਤਾ। ਹੁਣ ਈਰਾਨੀ ਫ਼ੌਜ ਬਚ ਕੇ ਕਿੱਥੇ ਜਾਏਗੀ ?"

ਫਿਰ ਕੀ ਸੀ ? ਇਕ ਤੋਂ ਦੂਜੇ ਤਕ, ਤੇ ਦੂਜੇ ਤੋਂ ਚੌਥੇ ਤਕ, ਇਹ ਅਫ਼ਵਾਹ ਸਾਰੇ ਸ਼ਹਿਰ ਖਿੱਲਰ ਗਈ, ਕਿ ਮੁਹੰਮਦ ਸ਼ਾਹ ਨੇ ਨਾਦਰ ਨੂੰ ਕਤਲ ਕਰਵਾ ਦਿੱਤਾ ਹੈ। ਲੋਕਾਂ ਨੇ ਈਰਾਨੀ ਫ਼ੌਜ ਨੂੰ ਨਖ਼ਸਮੀ ਸਮਝ ਕੇ ਉਸ ਉੱਤੇ ਹਮਲੇ ਸ਼ੁਰੂ ਕਰ ਦਿੱਤੇ। ਅਗਲਾ ਦਿਨ (੧੧ ਮਾਰਚ) ਚੜ੍ਹਦੇ ਤਕ ਇਹ ਹਮਲੇ ਤੇਜ਼ ਹੋ ਗਏ। ਕਈ ਸੈਂਕੜੇ ਈਰਾਨੀ ਸਿਪਾਹੀ ਮਾਰੇ ਗਏ। ਇਹ ਖ਼ਬਰ ਨਾਦਰ ਤਕ ਪਹੁੰਚੀ, ਤਾਂ ਉਸਨੂੰ ਸਣ-ਕੱਪੜੀਂ ਅੱਗ ਲਗ ਉੱਠੀ। ਉਹ ਤਲਵਾਰ ਧੂਹ ਕੇ ਕਿਲ੍ਹੇ ਦੇ ਦਰਵਾਜੇ ਉੱਤੇ ਖਲੋ ਗਿਆ ਤੇ ਆਪਣੀ ਫ਼ੌਜ ਨੂੰ 'ਕਤਲਿਆਮ' ਦਾ ਹੁਕਮ ਦੇ ਦਿੱਤਾ।

## ਮਿਰਜ਼ਾ

ਅੱਗ ਲੱਗੀ ਸਣ-ਕੱਪੜੀਂ, ਨਾਦਰ ਰੋਹ ਵਿੱਚ ਆ
ਦਿੱਤਾ ਆਪਣੀ ਫ਼ੌਜ ਨੂੰ, ਕਹਿਰੀ ਹੁਕਮ ਸੁਣਾ
ਬੱਚਾ, ਔਰਤ, ਮਰਦ ਜੋ, ਸਾਹਵੇਂ ਜਾਵੇ ਆ
ਦਿਹੋ ਵਿਚਦੀ ਓਸਦੇ, ਬਲਦੀ ਤੇਗ਼ ਲੰਘਾ
ਕਤਲ ਕਰੋ ਬਿਨ ਸੋਚਿਆਂ, ਦੋਜ਼ਖ਼ ਦਿਹੋ ਪੁਚਾ
ਤੇਗ਼ਾਂ ਧੂਹ ਈਰਾਨੀਆਂ, ਦਿੱਤਾ ਕਹਿਰ ਮਚਾ
ਦਿੱਤੀ ਅੰਦਰ ਪਲਾਂ ਦੇ ਲੋਥ ਤੇ ਲੋਥ ਚੜ੍ਹਾ
ਮਾਨੋ ਦਿੱਲੀ ਸ਼ਹਿਰ 'ਤੇ ਗਈ ਕਿਆਮਤ ਆ
ਸੱਤਾਂ ਸਤਰਾਂ ਵਾਲੀਆਂ, ਲੁੱਟੇ ਗਏ ਹਯਾ
ਕਈਆਂ ਖੂਹੀਂ ਡੁੱਬ ਕੇ, ਇੱਜ਼ਤ ਲਈ ਬਚਾ
ਜੰਨਤ ਵਿੱਚ ਸ਼ਤਾਨ ਨੇ, ਲੰਬੂ ਦਿੱਤੇ ਲਾ
ਦਿੱਤਾ ਵਸਦੇ ਸ਼ਹਿਰ ਨੂੰ ਕਬਰਸਤਾਨ ਬਣਾ

ਨਾਦਰ ਦਾ ਹੁਕਮ ਸੁਣ ਕੇ ਈਰਾਨੀ ਸਿਪਾਹੀ ਪਾਗਲਾਂ ਵਾਂਗ ਦਿੱਲੀ ਵਾਸੀਆਂ ਉੱਤੇ ਟੁੱਟ ਪਏ। ਬੱਚਾ, ਇਸਤਰੀ, ਮਰਦ, ਜੁਆਨ, ਬੁੱਢਾ, ਜੋ ਵੀ ਨਜ਼ਰ ਆਇਆ, ਤਲਵਾਰ ਦੀ ਭੇਟ ਕਰ ਦਿੱਤਾ ਗਿਆ। ਦਿੱਲੀ ਦੀਆਂ

ਗਲੀਆਂ ਤੇ ਬਾਜ਼ਾਰ ਲੋਥਾਂ ਨਾਲ ਭਰ ਗਏ। ਨਾਲੀਆਂ ਨਾਲੇ ਪਾਣੀ ਦੇ ਥਾਂ ਲਹੂ ਨਾਲ ਭਰ ਕੇ ਵਗਣ ਲੱਗੇ। ਤਿੰਨ ਪਹਿਰ ਦੇ ਥੋੜੇ ਜੇਹੇ ਸਮੇਂ ਅੰਦਰ ਸੱਤਰ ਹਜ਼ਾਰ ਨਰ ਨਾਰੀ ਕਤਲ ਕਰ ਦਿੱਤੇ ਗਏ। ਬਾਦਸ਼ਾਹ ਤੇ ਵਜ਼ੀਰਾਂ ਦੇ ਬਹੁਤ ਮਿਨਤ ਤਰਲਾ ਕਰਨ ਉੱਤੇ ਨਾਦਰ ਸ਼ਾਹ ਨੇ ਕਤਲਾਮ ਬੰਦ ਕਰਾਈ।

ਫਿਰ ਵਾਰੀ ਆਈ ਲੁੱਟ ਮਾਰ ਦੀ। ਦਿੱਲੀ ਦਾ ਇਕ-ਇਕ ਘਰ ਚੰਗੀ ਤਰ੍ਹਾਂ ਹੱਥ-ਗੋਲਾ ਦੇ ਕੇ ਲੁੱਟਿਆ ਗਿਆ। ਈਰਾਨੀ ਸਿਪਾਹੀਆਂ ਨੇ ਹਜ਼ਾਰਾਂ ਹਿੰਦੂ ਦੇਵੀਆਂ ਦੀ ਪਤ ਲੁੱਟੀ। ਮੁਜ਼ੱਫ਼ਰ ਖ਼ਾਂ (ਜੋ ਕਰਨਾਲ ਦੀ ਲੜਾਈ ਵਿੱਚ ਕਤਲ ਹੋ ਗਿਆ ਸੀ) ਦੀਆਂ ਖ਼ੂਬਸੂਰਤ ਬੇਗਮਾ ਤੇ ਲੜਕੀਆਂ ਦੀ ਇੱਜ਼ਤ ਆਪ ਨਾਦਰ ਨੇ ਬਰਬਾਦ ਕੀਤੀ। ਨਾਦਰ ਦੇ ਪੁੱਤਰ ਨਸਰੁੱਲਾ ਮਿਰਜ਼ਾ ਦਾ ਵਿਆਹ (੨੬ ਮਾਰਚ ਨੂੰ) ਬਾਦਸ਼ਾਹ ਮੁਹੰਮਦ ਸ਼ਾਹ ਦੀ ਲੜਕੀ ਨਾਲ ਕੀਤਾ। ਅਸਲ ਵਿੱਚ ਇਹ ਵਿਆਹ ਨਹੀਂ, ਲੁੱਟ ਦਾ ਮਾਲ ਹੀ ਸਮਝਣਾ ਚਾਹੀਦਾ ਹੈ। ਜਾਂਦੀ ਵਾਰ ਨਾਦਰ ਦਿੱਲੀ ਤੇ ਉਦਾਲੇ ਦੇ ਇਲਾਕੇ ਵਿਚੋਂ ਪੰਜਾਹ ਹਜ਼ਾਰ ਲੜਕੇ ਲੜਕੀਆਂ ਕੈਦੀ ਬਣਾ ਕੇ ਲੈ ਤੁਰਿਆ।

ਅਫ਼ਗ਼ਾਨਸਤਾਨ ਦਿੱਲੀ ਰਾਜ ਦੇ ਮਾਤਹਿਤ ਹਿੰਦ ਦਾ ਇਕ ਸੂਬਾ ਸੀ। ਸੁਲ੍ਹਾ ਵਿੱਚ ਮੁਹੰਮਦ ਸ਼ਾਹ ਨੇ ਅਫ਼ਗ਼ਾਨਸਤਾਨ, ਪਿਸ਼ਾਵਰ ਤੇ ਦਰਿਆ ਅਟਕ ਤੋਂ ਲਹਿੰਦੇ ਪਾਸੇ ਦਾ ਸਾਰਾ ਇਲਾਕਾ ਨਾਦਰ ਦੇ ਹਵਾਲੇ ਕਰ ਦਿੱਤਾ। ਨਾਲ ਹੀ ਅਟਕ ਤੋਂ ਚੜ੍ਹਦੇ ਪਾਸੇ ਚਾਰ ਮੁਹਾਲ (ਗੁਜਰਾਤ, ਸਿਆਲਕੋਟ, ਔਰੰਗਾਬਾਦ ਤੇ ਪਸਰੂਰ) ਨਾਦਰ ਨੂੰ ਦੇ ਦਿੱਤੇ।

ਦਿੱਲੀ ਵਿੱਚ ਨਾਦਰ ਅਠਵੰਜਾ ਦਿਨ ਰਿਹਾ। ਜਾਂਦੀ ਵਾਰ ਸ਼ਾਹ ਜਹਾਨ ਦਾ 'ਤਖ਼ਤਿ-ਤਾਊਸ', ਪ੍ਰਸਿੱਧ 'ਕੋਹਿਨੂਰ' ਹੀਰਾ ਤੇ ਹੋਰ ਕਰੋੜਾਂ ਰੁਪੈ ਦਾ ਸਾਮਾਨ ਤੇ ਨਕਦ ਲੈ ਕੇ ਉਹ ਦਿੱਲੀ ਵਿਚੋਂ ਪੰਜ ਮਈ, ੧੭੩੯ ਈ. ਨੂੰ ਵਾਪਸ ਵਿਦਿਆ ਹੋਇਆ।

ਨਾਦਰ ਆਪਣੇ ਕੁਛ ਚੋਣਵੇਂ ਦਸਤੇ ਨਾਲ ਲੈ ਕੇ ਸਿੱਧਾ ਲਾਹੌਰ ਆ ਬੈਠਾ। ਉਹਦੀ ਬਾਕੀ ਫ਼ੌਜ (ਜੋ ਲੁੱਟ ਦੇ ਮਾਲ ਨਾਲ ਲੱਦੀ ਹੋਈ ਸੀ) ਸਹਿਜ ਸਹਿਜ ਸ਼ਾਹੀ ਸੜਕੇ ਆ ਰਹੀ ਸੀ।

ਜਿੰਨਾ ਚਿਰ ਨਾਦਰ ਦੇਸ ਵਿੱਚ ਰਿਹਾ, ਏਥੋਂ ਦਾ ਰਾਜ-ਪਰਬੰਧ ਅਸਲੋਂ ਢਿੱਲਾ ਰਿਹਾ। ਉਹਦੇ ਦਿੱਲੀ ਰਹਿਣ ਦੇ ਸਮੇਂ ਸਿੱਖਾਂ ਨੇ ਪਿਛੋਂ ਸਾਰਾ ਪੰਜਾਬ

ਚੰਗੀ ਤਰ੍ਹਾਂ ਦਿਲ ਖੋਲ੍ਹ ਕੇ ਲੁੱਟਿਆ। ਈਰਾਨੀ ਫ਼ੌਜ ਵਾਪਸ ਮੁੜੀ, ਤਾਂ ਸਿੱਖ ਸਰਦਾਰਾਂ ਨੇ ਕੱਠੇ ਹੋ ਕੇ ਸਲਾਹ ਕੀਤੀ, ਕਿ ਬਦੇਸੀ ਲੁਟੇਰੇ ਨੂੰ ਦੋ ਦੋ ਹੱਥ ਵਿਖਾਏ ਬਿਨਾਂ ਨਹੀਂ ਜਾਣ ਦੇਣਾ। ਬੱਸ ਈਰਾਨੀ ਫ਼ੌਜ ਦੇ ਕਰਨਾਲ ਤੋਂ ਟੱਪਣ ਦੀ ਦੇਰ ਸੀ, ਸਿੱਖਾਂ ਨੇ ਰਾਤ ਛਾਪੇ ਮਾਰਨੇ ਸ਼ੁਰੂ ਕਰ ਦਿੱਤੇ। ਉਹ ਛੋਟੇ-ਛੋਟੇ ਜਥੇ ਬਣਾ ਕੇ ਅੱਡੋ ਅੱਡ ਪਾਸਿਆਂ ਤੋਂ ਵਾਰੋ ਵਾਰੀ ਹਮਲੇ ਕਰਦੇ, ਤੇ ਸ਼ੇਰਵਾਈ ਹੱਥ ਕਰਕੇ—ਜੋ ਕੁਛ ਕਾਬੂ ਆਉਂਦਾ—ਲੈ ਕੇ, ਵੈਰੀ ਫ਼ੌਜ ਦੇ ਤਿਆਰ ਹੋਣ ਤੋਂ ਪਹਿਲਾਂ ਹੀ ਖਿਸਕ ਜਾਂਦੇ। ਰਾਵੀ ਤਕ ਪਹੁੰਚਦਿਆਂ ਸਿੰਘਾਂ ਨੇ ਸੈਂਕੜੇ ਢੱਕਾਂ ਛੁਡਾ ਕੇ ਘਰੋ ਘਰੀ ਪੁਚਾਈਆਂ। ਕਰਨਾਲ ਦੀ ਮਾਰੂ ਲੜਾਈ ਵਿਚ ਈਰਾਨੀ ਫ਼ੌਜ ਦਾ ਏਨਾ ਨੁਕਸਾਨ ਨਹੀਂ ਸੀ ਹੋਇਆ, ਜਿੰਨਾ ਸਿੱਖਾਂ ਦੇ ਹਮਲਿਆਂ ਵਿੱਚ ਹੋਇਆ।

ਇਹ ਖ਼ਬਰਾਂ ਨਾਦਰ ਸ਼ਾਹ ਨੂੰ ਲਾਹੌਰ ਪਹੁੰਚੀਆਂ, ਤਾਂ ਉਸਨੂੰ ਇਕੇਵਾਰ ਅੱਗ ਲੱਗ ਉਠੀ। ਉਹਨੇ ਲਹੂ ਸੁਟਦੀਆਂ ਅੱਖਾਂ ਨਾਲ ਸੂਬੇਦਾਰ ਖ਼ਾਨ ਬਹਾਦਰ ਵੱਲ ਵੇਖ ਕੇ ਕਿਹਾ, "ਕੌਣ ਹੁੰਦੇ ਹਨ ਉਹ ਸਿੱਖ, ਮੈਂ ਨਾਮ ਨਸ਼ਾਨ ਮਿਟਾ ਕੇ ਦਮ ਲਵਾਂਗਾ।"

## ਸਾਕਾ

ਸੁਣ ਕੇ ਨਾਦਰ ਭਬਕਿਆ ਕਰ ਖਲੀਆਂ ਬਾਂਹਵਾਂ
ਉਹ ਕਿਹੜੀ ਕੌਮ ਏ ਖ਼ਾਲਸਾ ਮੈਂ ਪੁਛਣਾ ਚਾਹਵਾਂ
ਜਿਸ ਲੁੱਟੀ ਫ਼ੌਜ ਈਰਾਨ ਦੀ ਮੈਂ ਦਿਆਂ ਸਜ਼ਾਵਾਂ
ਦੱਸ ਦੇਸ ਹੈ ਕਿਹੜਾ ਉਹਨਾਂ ਦਾ, ਮੈਂ ਧੂੜ ਉਡਾਵਾਂ
ਮੈਂ ਆਕੀ ਗੜ੍ਹੀਆਂ ਕਿਲ੍ਹੇ ਸਭ, ਡਾਹ ਤੋਪਾਂ ਢਾਹਵਾਂ
ਜੋ ਕੀਤੀ ਦਿੱਲੀ ਵਿੱਚ ਮੈਂ, ਉਹ ਫੇਰ ਦੁਹ੍ਰਾਵਾਂ
ਮੈਂ ਵਸਦਾ ਮੁਲਕ ਉਜਾੜ ਕੇ ਮਸਾਣ ਬਣਾਵਾਂ
ਮੈਂ ਦੁਨੀਆਂ ਦੇ ਇਤਿਹਾਸ 'ਚੋਂ ਸਿੱਖ ਲਫ਼ਜ਼ ਮਿਟਾਵਾਂ

"ਕੌਣ ਹਨ ਉਹ ਸਿੱਖ ?" ਨਾਦਰ ਨੇ ਗਰਜ ਕੇ ਕਿਹਾ।

"ਗੁਰੂ ਗੋਬਿੰਦ ਸਿੰਘ ਦਾ ਸਾਜਿਆ ਇਕ ਨਵਾਂ ਪੰਥ।" ਖ਼ਾਨ ਬਹਾਦਰ ਨੇ ਛੋਟਾ ਜੇਹਾ ਉੱਤਰ ਦਿੱਤਾ।

"ਕਿੱਥੇ ਹਨ ਉਹਨਾਂ ਦੇ ਘਰ ?" ਨਾਦਰ ਨੇ ਫਿਰ ਪੁੱਛਿਆ।

"ਘੋੜਿਆਂ ਦੀਆਂ ਕਾਠੀਆਂ ਉੱਤੇ।" ਉੱਤਰ ਮਿਲਿਆ।

"ਕਿਹੜੇ ਹਨ ਉਹਨਾਂ ਕੋਲ ਕਿਲ੍ਹੇ, ਜਿੰਨ੍ਹਾਂ ਦੇ ਮਾਣ 'ਤੇ ਉਹ ਲੜਦੇ ਹਨ ?"

"ਲੱਖੀ ਜੰਗਲ ਤੇ ਕਾਹਨੂੰਵਾਨ ਦਾ ਛੰਭ।"

"ਤਾਂ ਉਹ ਖਾਂਦੇ ਕਿੱਥੋਂ ਨੇ ?"

"ਦਰੱਖ਼ਤਾਂ ਦੇ ਪੱਤਰ ਤੋੜ ਕੇ।"

ਇਹ ਸੁਣ ਕੇ ਨਾਦਰ ਸੋਚੀਂ ਪੈ ਗਿਆ। ਜ਼ਕਰੀਆ ਖ਼ਾਨ ਅੱਗੋ ਕਹਿੰਦਾ ਗਿਆ।

## ਬੈਂਤ

ਕਿਹਾ ਜ਼ਕਰੀਆ ਖ਼ਾਨ ਹੱਥ ਜੋੜ ਅੱਗੋਂ
ਸਿੱਖਾਂ ਬਾਰੇ ਕਰਾਂ ਬਿਆਨ, ਸ਼ਾਹਾ
ਕਿਹੜਾ ਦੇਸ ਦੱਸਾਂ ? ਕਿਹੜੇ ਕਿਲ੍ਹੇ ਦੱਸਾਂ ?
ਦੱਸਾਂ ਕਿੱਥੋਂ ਦੇ ਉਹ ਹੁਕਮਰਾਨ ? ਸ਼ਾਹਾ
ਭੁੱਖੇ ਨੰਗੇ ਤੇ ਖ਼ਾਨਾ-ਬਦੋਸ਼ ਸਾਰੇ
ਸਾਗ ਪੱਤ ਖਾ ਕਰਨ ਗੁਜ਼ਰਾਨ, ਸ਼ਾਹਾ
ਉਹਨਾਂ ਨੀਂਦ, ਥਕੇਵਾਂ ਵੀ ਨਹੀਂ ਪੁਹੰਦੇ
ਉੱਤੇ ਘੋੜਿਆਂ ਰਾਤਾਂ ਲੰਘਾਨ, ਸ਼ਾਹਾ
ਗਰਮੀ ਸਰਦੀ ਦੀ ਨਹੀਂ ਪਰਵਾਹ ਉਹਨਾਂ
ਭੂਰੇ ਹਾੜ੍ਹ ਸਿਆਲ ਹੰਡਾਨ, ਸ਼ਾਹਾ
ਐਪਰ ਰੱਖਦੇ ਨੇ ਦਾਅਵਾ ਬਾਦਸ਼ਾਹੀ
ਸਾਰੀ ਦੁਨੀਆਂ ਦੇ ਜਿਵੇਂ ਸੁਲਤਾਨ, ਸ਼ਾਹਾ
ਨਾ ਉਹ ਈਨ ਸਰਕਾਰ ਦੀ ਮੰਨਦੇ ਨੇ
ਸਮਝਣ ਟਿੱਚ ਸਭ ਸ਼ਾਹੀ ਫ਼ੁਰਮਾਨ, ਸ਼ਾਹਾ
ਡਾਕੇ ਮਾਰਦੇ ਸ਼ਾਹੀ ਖ਼ਜ਼ਾਨਿਆਂ 'ਤੇ
ਨਾ ਗ਼ਰੀਬ ਨੂੰ ਕਦੇ ਦੁਖਾਨ, ਸ਼ਾਹਾ
ਦੋਵੇਂ ਕਿਲ੍ਹੇ ਅਜਿੱਤ ਹਨ ਖ਼ਾਲਸੇ ਦੇ
ਲੱਖੀ ਜੰਗਲ ਅਤੇ ਕਾਹਨੂੰਵਾਨ, ਸ਼ਾਹਾ

ਅਸੀਂ ਮਾਰਦੇ ਮਾਰਦੇ ਥੱਕ ਲੱਥੇ
ਤੇ ਉਹ ਸਗੋਂ ਦੂਣੇ ਹੁੰਦੇ ਜਾਨ, ਸ਼ਾਹਾ
ਚੜ੍ਹਦੇ ਸੂਲੀ ਤੇ ਪਿੰਜੀਦੇ ਚਰਖੜੀ 'ਤੇ
ਨਾਅਰੇ 'ਖ਼ਾਲਸਾ ਰਾਜ' ਦੇ ਲਾਨ, ਸ਼ਾਹਾ
ਸਗੋਂ ਸੋਚ ਕੇ ਦੱਸੋ ਇਲਾਜ ਕੋਈ
ਹੋ ਗਏ ਅਸੀਂ ਡਾਢੇ ਪਰੇਸ਼ਾਨ, ਸ਼ਾਹਾ

ਸਾਰੀ ਵਾਰਤਾ ਸੁਣ ਕੇ ਨਾਦਰ ਹੈਰਾਨੀ ਨਾਲ ਚੁੱਪ ਹੋ ਗਿਆ। ਕੁਝ ਚਿਰ ਪਿੱਛੋਂ ਉਹਨੇ ਹਉਕਾ ਭਰ ਕੇ ਕਿਹਾ, "ਜੇ ਸਿੱਖ ਏਹੋ ਜੇਹੇ ਹਨ ਤਾਂ ਉਹਨਾਂ ਨੂੰ ਕੋਈ ਸ਼ਕਤੀ ਵੀ ਦਬਾ ਨਹੀਂ ਸਕਦੀ। ਉਹ ਇਕ ਦਿਨ ਜ਼ਰੂਰ ਦੇਸ ਦੇ ਬਾਦਸ਼ਾਹ ਬਣ ਕੇ ਰਹਿਣਗੇ।"

ਨਾਦਰ ਈਰਾਨ ਨੂੰ ਚਲਾ ਗਿਆ। ਮੁਗ਼ਲ ਸੂਬੇਦਾਰ ਨੇ ਪਿਛੋਂ ਸਿੱਖਾਂ ਉੱਤੇ ਅੱਤ ਦੀ ਸਖ਼ਤੀ ਸ਼ੁਰੂ ਕਰ ਦਿੱਤੀ। ਪਰ ਸਭ ਸਖ਼ਤੀਆਂ ਤੇ ਮੁਸੀਬਤਾਂ ਨਾਲ ਟੱਕਰ ਲੈਂਦੇ-ਲੈਂਦੇ ਅੰਤ ਸਿੱਖ ਦੇਸ ਦੇ ਮਾਲਕ ਬਣ ਹੀ ਗਏ।

ਪ੍ਰਸੰਗ ਲਿਖਿਆ ੧੧-੯-੫੫ ਈ.

---

